ੴ ਸਤਿਗੁਰ ਪ੍ਰਸਾਦਿ ॥

ਇਹ ਜਨਮ ਸਾਖੀ ਅੱਜ ਤਕ ਛੱਪ ਚੁਕੀਆਂ
ਨਾਲੋਂ ਵੱਡੀ ਹੈ, ਸਭ ਤੋਂ ਵੱਡੀ ਤੇ ਪੁਰਾਤਨ

**ਭਾਈ ਬਾਲੇ ਵਾਲੀ**

# ਜਨਮ ਸਾਖੀ

ਪੰਜੇ ਸਾਹਿਬ ਦੀ ਸਾਖੀ ਤੇ ਦਸਾਂ ਪਾਤਿਸ਼ਾਹੀਆਂ ਦੇ ਜੀਵਨ ਸਮੇਤ
ਅਣਮੋਲ ਸਾਖੀਆਂ ਹਨ

— ਪ੍ਰਕਾਸ਼ਕ —

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ:

ੴ ਸਤਿਗੁਰ ਪ੍ਰਸਾਦਿ ॥

ਇਹ ਜਨਮ ਸਾਖੀ ਅੱਜ ਤਕ ਛੱਪ ਚੁਕੀਆਂ ਨਾਲੋਂ ਵੱਡੀ ਹੈ
ਸਭ ਤੋਂ ਵੱਡੀ ਤੇ ਪੁਰਾਤਨ

## ਭਾਈ ਬਾਲੇ ਵਾਲੀ

# ਜਨਮ ਸਾਖੀ

## ਸ੍ਰੀ ਗੁਰੂ ਨਾਨਕ ਦੇਵ ਜੀ ਦੀ

ਪੰਜੇ ਸਾਹਿਬ ਦੀ ਸਾਖੀ ਤੇ ਦਸਾਂ ਪਾਤਿਸ਼ਾਹੀਆਂ ਦੇ ਜੀਵਨ ਸਮੇਤ
ਮੁਕੰਮਲ ਸਾਖੀਆਂ ਹਨ

ਪ੍ਰਕਾਸ਼ਕ—

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ:

ਭੇਟਾ- 700/-

# ਤ ਤ ਕ ਰਾ

੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

# ਅਥ ਜਨਮ ਸਾਖੀ

## ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਲਿਖਯਤੇ ॥

ਸ੍ਰੀ ਵਾਹਿਗੁਰੂ ਜੀ ਸਹਾਇ ॥ ਸੰਮਤ ੧੫੯੭ ਮਿਤੀ ਬੈਸਾਖ ਸੁਦੀ ਪੰਚਮੀ ਨੂੰ ਪੈੜੇ ਮੋਖੇ ਸੁਲਤਾਨਪੁਰ ਦੇ ਖਤਰੇਟੇ ਨੇ ਪੋਥੀ ਲਿਖੀ। ਇਕ ਦਿਨ ਗੁਰੂ ਅੰਗਦ ਜੀ ਖਡੂਰੇ ਵਿਚ ਬੈਠੇ ਸੇ ਸ੍ਰੀ ਗੁਰੂ ਨਾਨਕ ਜੀ ਕੇ ਪਰੇਮ ਕਾ ਵਿਜੋਗ ਹੋਣੇ ਕਰ ਧਿਆਨ ਵਿਚ ਮਗਨ ਬੈਠੇ ਸੇ ਤਾਂ ਸ੍ਰੀ ਗੁਰੂ ਅੰਗਦ ਜੀ ਦੇ ਮਨ ਵਿਚ ਏਹ ਫੁਰੀ ਜੋ ਮੇਰੇ ਸਤਿਗੁਰੂ ਨਾਨਕ ਜੀ ਪੂਰਨ ਪੁਰਖ ਸੇ ਉਸ ਵਿਚ ਅਤੇ ਪ੍ਰਮੇਸ਼ਰ ਵਿਚ ਭੇਦ ਕਛੂ ਨਾਹੀਂ ਸੀ ਦੇਖਾਂ ਮੇਰੇ ਗੁਰੂ ਜਨਮ ਕਿਸ ਰੌਸ ਲੀਤਾ ਹੈ ਕੋਈ ਐਸਾ ਸਿਖ ਹੋਵੇ ਜੋ ਗੁਰੂ ਕੀ ਕਥਾ ਸੁਣਾਵੇ, ਤਾਂ ਭਾਈ ਬੁਢਾ ਜੀ ਬੋਲਿਆ ਗੁਰੂ ਜੀ ਐਸਾ ਸਿਖ ਤੋ ਬਾਲਾ ਸੰਧੂ ਹੈ ਤਲਵੰਡੀ ਰਾਇ ਭੋਇ ਦੀ ਰਹਿੰਦਾ ਹੈ ਓਹ ਅਤੇ ਮਰਦਾਨਾ ਦੋਵੇਂ ਸ੍ਰੀ ਗੁਰੂ ਨਾਨਕ ਜੀ ਦੇ ਨਾਲ ਰਹੇ ਹੈਨ ਉਹਨਾਂ ਸਭ ਕੌਤਕ ਦੇਖੇ ਹੈਨ ਉਸਨੂੰ ਆਪ ਬੁਲਾਵੋ ਉਹ ਸਭ ਕਥਾ ਸੁਣਾਵੇਗਾ ਜਾਂ ਏਹ ਬ੍ਰਿਤਾਂਤ ਖਡੂਰ ਵਿਚ ਹੋਯਾ ਤਾਂ ਗੁਰੂ ਅੰਗਦ ਜੀ ਮਨ ਵਿਚ ਬਾਲੇ ਨੂੰ ਯਾਦ ਕੀਤਾ ਤਾਂ ਤਲਵੰਡੀ ਵਿਚ ਭਾਈ ਬਾਲਾ ਬੈਠਾ ਸੀ ਤੇ ਸ੍ਰੀ ਗੁਰੂ ਨਾਨਕ ਦੀਆਂ ਬਾਰਤਾਂ ਸਿਖਾਂ ਨਾਲ ਕਰਦਾ ਸੀ ਤਾਂ ਬਾਲੇ ਆਖਿਆ ਭਾਈ ਸ੍ਰੀ ਨਾਨਕ ਜੀ ਤਾਂ ਬੈਕੁੰਠ ਧਾਮ ਨੂੰ ਗਏ ਆਪਣੇ ਅਸਥਾਨ ਕਿਸ ਨੂੰ ਬੈਠਾ ਗਏ ਹੈਨ ਤਾਂ ਇਕ ਸਿਖ ਬੋਲਿਆ ਭਾਈ ਕਿਸੇ ਪਾਸੋਂ ਸੁਣਿਆ ਹੈ ਜੋ ਇਕ ਸ੍ਰੀ ਅੰਗਦ ਨਾਮ ਖਤ੍ਰੀ ਹੈ ਤ੍ਰਿਹਣ ਜਾਤ ਹੈ ਫੇਰੂ ਦਾ ਪੁਤ੍ਰ ਹੈ ਓਸਨੂੰ ਬਾਬਾ ਨਾਨਕ ਜੀ ਆਪਣੇ ਅਸਥਾਨ ਤੇ ਬੈਠਾ ਗਏ ਹੈਨ ਭਾਈ ਬਾਲਾ ਇਹੋ ਚਾਹੁੰਦਾ ਸੀ ਜੋ ਗੁਰੂ ਪ੍ਰਗਟ ਹੋਵੇ ਤਾਂ ਦਰਸ਼ਨ ਕਰਨ ਜਾਈਏ ਜਿਸ ਵੇਲੇ ਭਾਈ ਬਾਲੇ ਸੁਣਿਆ ਜੋ ਸ੍ਰੀ ਅੰਗਦ ਜੀ ਗੁਰੂ ਹੋਯਾ ਹੈ ਤੇ ਖਡੂਰ ਵਿਚ ਰਹਿੰਦਾ ਹੈ ਏਹ ਸੁਣਕੇ ਭਾਈ ਬਾਲਾ ਸ੍ਰੀ ਗੁਰੂ ਅੰਗਦ ਜੀ ਦੇ ਦਰਸ਼ਨ ਨੂੰ ਆਇਆ ਜੋ ਕਛੂ ਸ਼ਕਤ ਆਹੀ ਸੂ ਪ੍ਰਸਾਦਿ ਲੈ ਆਇਆ ਖਡੂਰ ਜੀ ਆ ਪਹੁੰਚਾ ਅਗੇ ਸ੍ਰੀ ਗੁਰੂ ਅੰਗਦ ਜੀ ਛਿਪੇ ਰਹਿੰਦੇ ਸੇ ਤਾਂ ਭਾਈ ਬਾਲਾ ਪੁਛਕੇ ਜਿਥੇ ਗੁਰੂ ਜੀ ਰਹਿੰਦੇ ਸੇ ਤਿਥੇ ਆਯਾ ਤਾਂ ਅਗੇ ਸ੍ਰੀ ਗੁਰੂ ਅੰਗਦ ਜੀ ਅੰਦਰ ਬੈਠੇ ਸਨ ਭਾਈ ਬਾਲੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਜੀ ਬੋਲੇ ਆਉ ਭਾਈ ਸਿਖਾ ਕਰਤਾਰ ਕਰਤਾਰ ਬੈਠੋ ਭਾਈ ਜੀ, ਤਾਂ ਭਾਈ ਬਾਲਾ ਬੈਠ ਗਿਆ ਸ੍ਰੀ ਗੁਰੂ ਅੰਗਦ ਜੀ ਹੋਰ ਪਾਸੇ ਤੋਂ ਬਿਰਤੀ ਸੰਕੋਚ ਕਰ ਭਾਈ ਬਾਲੇ ਨਾਲ ਬਾਰਤਾ ਕਰਨ ਲਗੇ ਭਾਈ ਬਾਲੇ ਨੂੰ ਪੁਛਣ ਲਗੇ ਭਾਈ ਸਿਖਾ ਕਿਥੋਂ ਆਇਆ ਹੈਂ ਅਤੇ ਕਉਣ ਹੁੰਦੇ ਹੋ ਜੀ ਤੇ ਕਿਉਂ ਕਰ ਆਉਣਾ ਹੋਯਾ ਹੈ ਤਾਂ ਭਾਈ

ਬਾਲੇ ਨੇ ਹੱਥ ਜੋੜ ਕਰ ਅਰਦਾਸ ਕੀਤੀ ਸੀ ਗੁਰੂ ਜੀ ਜਟੇਟਾ ਹੋਂਦਾ ਹਾਂ ਤੇ ਗੋਤ ਸੰਧੂ ਹੈ ਨਾਉਂ ਬਾਲਾ ਹੈ ਜਨਮ ਰਤਨਰਾਇ ਭੋਇ ਦੀ ਤਲਵੰਡੀ ਹੈ ਸ੍ਰੀ ਗੁਰੂ ਜੀ ਦੇ ਦਰਸ਼ਨ ਨੂੰ ਆਯਾ ਹਾਂ ਤੇ ਫੇਰ ਗੁਰੂ ਅੰਗਦ ਜੀ ਪੁਛਿਆ ਭਾਈ ਬਾਲਾ ਤੂੰ ਸਿੱਖ ਕਿਸਦਾ ਹੈਂ ਤੇ ਤੈਨੂੰ ਕੌਣ ਮਿਲਿਆ ਹੈ, ਤਾਂ ਭਾਈ ਬਾਲਾ ਬੋਲਿਆ ਜੀ ਗੁਰੂ ਜੀ ਮੈਂ ਸਿਖ ਗੁਰੂ ਨਾਨਕ ਜੀ ਦਾ ਹਾਂ ਤੇ ਮੈਨੂੰ ਗੁਰੂ ਨਾਨਕ ਜੀ ਕਾਲੂ ਬੇਦੀ ਦਾ ਪੁਤ੍ਰ ਮਿਲਿਆ ਹੈ, ਤਾਂ ਫੇਰ ਅੰਗਦ ਜੀ ਬੋਲੇ ਭਾਈ ਬਾਲਾ ਤੂੰ ਗੁਰੂ ਨਾਨਕ ਡਿਠਾ ਸੀ, ਤਾਂ ਭਾਈ ਬਾਲੇ ਆਖਿਆ ਗੁਰੂ ਜੀ ਮੈਥੋਂ ਤ੍ਰੈ ਵਰ੍ਹੇ ਗੁਰੂ ਨਾਨਕ ਜੀ ਵੱਡੇ ਸੀ ਮੈਂ ਸ੍ਰੀ ਗੁਰੂ ਨਾਨਕ ਜੀ ਦੇ ਪਿਛੇ ਲੱਗਾ ਫਿਰਦਾ ਸਾਂ ਮੇਰੇ ਦੇਖਦਿਆਂ ਹੀ ਗੁਰੂ ਨਾਨਕ ਜੀ ਸਭ ਧਰਤੀ ਫਿਰੇ ਅਨੇਕ ਜੀ ਤਾਰੇ ਪਰ ਸਾਨੂੰ ਇਹ ਪ੍ਰਤੀਤ ਨਾਹੀਂ ਸੀ ਜੋ ਏਹ ਏਵਡ ਗੁਰੂ ਹੈ ਪਰ ਅਸੀਂ ਸਲਾਮੀ ਰਹਿੰਦੇ ਸੇ ਜਾਂ ਏਹ ਗਲ ਭਾਈ ਬਾਲੇ ਆਖੀ ਤਾਂ ਗੁਰੂ ਅੰਗਦ ਜੀ ਦਾ ਵੈਰਾਗ ਛੁਟ ਗਿਆ ਸੋ ਕਿਥਾਊਂ ਥੰਮੀਏ ਨਾਹੀਂ ਓਹ ਰਾਤ ਗੁਜ਼ਰੀ ਜਾਂ ਭਲਕ ਹੋਯਾ ਤਾਂ ਗੁਰੂ ਅੰਗਦ ਜੀ ਸੁਰਤ ਵਿਚ ਆਏ ਤਾਂ ਫੇਰ ਅੰਗਦ ਜੀ ਬੋਲੇ ਜੋ ਭਾਈ ਬਾਲੇ ਨੂੰ ਸਦੋ ਤਾਂ ਭਾਈ ਬਾਲੇ ਨੂੰ ਸਦਿਆ ਬਾਲੇ ਆਇ ਕਰ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਉਠ ਕਰ ਭਾਈ ਬਾਲੇ ਨੂੰ ਗਲ ਵਿਚ ਲੈਕਰ ਮਿਲੇ ਫੇਰ ਬੈਠ ਕਰ ਪੁਛਣ ਲਗੇ ਭਾਈ ਬਾਲਾ ਕੁਛ ਤੈਨੂੰ ਏਹ ਵੀ ਮਾਲੂਮ ਹੈ ਜੋ ਸ੍ਰੀ ਨਾਨਕ ਜੀ ਨੇ ਕਿਸ ਦਿਨ ਜਨਮ ਲੀਤਾ ਤਾਂ ਬਾਲੇ ਆਖਿਆ ਜੀ ਮੈਨੂੰ ਇਹ ਤਾਂ ਮਾਲੂਮ ਨਾਹੀਂ ਪਰ ਜੀ ਮੈਂ ਇਤਨੀ ਲੋਕਾਂ ਦੇ ਮੂੰਹੋਂ ਸੁਣੀ ਸੀ ਜੋ ਕੱਤਕ ਦੀ ਪੂਰਨਮਾਸ਼ੀ ਨੂੰ ਜਨਮੇ ਹੈਨ ਤੇ ਕਾਲੂ ਨੇ ਜਨਮਪਤ੍ਰੀ ਲਖਾਈ ਹੈ ਤੇ ਹਰਿਦਿਆਲ ਪੰਡਿਤ ਲਿਖੀ ਹੈ ਅਤੇ ਹਰਿਦਿਆਲ ਆਖਦਾ ਹੈ ਜੋ ਸ਼ੁਭ ਮਹੂਰਤ ਅਤੇ ਸਤਾਈ ਨਛੱਤ੍ਰੀ ਕੱਤਕ ਦੀ ਪੂਰਨਮਾਸ਼ੀ ਕਾਲੂ ਦੇ ਘਰ ਬਾਲਕ ਜੋ ਜਨਮਿਆ ਹੈ ਕੋਈ ਵਡਾ ਅਵਤਾਰੀ ਜਨਮਿਆ ਹੈ ਸੋ ਕਾਲੂ ਜਨਮਪੱਤ੍ਰੀ ਲਿਖਵਾਈ ਹੈ ਤਾਂ ਸ੍ਰੀ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਕਿਵੇਂ ਜਨਮ ਪੱਤ੍ਰੀ ਭੀ ਹੱਥ ਆਵੇ ਤਾਂ ਬਾਲੇ ਆਖਿਆ ਗੁਰੂ ਜੀ ਖੋਜ ਕੀਤਿਆਂ ਹਥ ਆਵੇ। ਤਾਂ ਸ੍ਰੀ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਤੁਸੀਂ ਓਥੋਂ ਦੇ ਵਸਨੀਕ ਹੋ ਤੁਸੀਂ ਹੀ ਖੋਜੋ ਹਥ ਆਵੇ ਅਤੇ ਤੁਸੀਂ ਕਿਸੇ ਪਾਸੋਂ ਪੁਛੋ। ਤਾਂ ਬਾਲੇ ਆਖਿਆ ਗੁਰੂ ਜੀ ਕਾਲੂ ਬੇਦੀ ਦਾ ਭਿਰਾਉ ਲਾਲੂ ਹੈ ਸੋ ਕਾਲੂ ਤਾਂ ਚਲਾ ਗਿਆ ਹੈ ਤੇ ਲਾਲੂ ਰਹਿੰਦਾ ਹੈ ਉਸ ਪਾਸੋਂ ਪੁਛੀਏ। ਤਾਂ ਗੁਰੂ ਅੰਗਦ ਜੀ ਆਖਿਆਂ ਭਾਈ ਬਾਲਾ ਤੁਸਾਂ ਹੀ ਖੋਜ ਕਰਨੀ ਹੈ ਤਾਂ ਬਾਲੇ ਆਖਿਆ ਗੁਰੂ ਜੀ ਤੁਸੀਂ ਕੋਈ ਆਪਣਾ ਆਦਮੀ ਦੇਵੋ ਉਹ ਭੀ ਹੋਵੇ ਤੇ ਮੈਂ ਭੀ ਨਾਲ ਹੋਵਾਂ ਜਾਇ ਲਾਲੂ ਬੇਦੀ ਨੂੰ ਆਖੀਏ ਭਾਈ ਲਾਲੂ ਤੂੰ ਬਹੁਤ ਬਿਰਧ ਹੋਇਆ ਹੈਂ ਤੇਰੇ ਉਤੇ ਗੁਰੂ ਜੀ ਦੀ ਬਹੁਤ ਮੇਹਰਬਾਨੀ ਹੈ ਗੁਰੂ ਅੰਗਦ ਜੀ ਨੂੰ ਅਸਾਂ ਢੂੰਡਕੇ ਲਧਾ ਹੈ ਤੂੰ ਸ੍ਰੀ ਗੁਰੂ ਨਾਨਕ ਜੀ ਦੀ ਜਨਮਪੱਤ੍ਰੀ ਦੇਹ ਕਿਉਂ ਗੁਰੂ ਨਾਨਕ ਜੀ ਵਿਚ ਤੇ ਗੁਰੂ ਅੰਗਦ ਜੀ ਵਿਚ ਭੇਦ ਨਾਹੀਂ ਤਾਂ ਗੁਰੂ ਅੰਗਦ ਜੀ ਕਿਹਾ

ਭਾਈ ਬਾਲਾ ਸੰਗਤ ਆਖਦੀ ਹੈ ਜੋ ਏਹ ਕੰਮ ਭਾਈ ਬਾਲੇ ਪਾਸੋਂ ਹੀ ਹੋਵੇਗਾ ਸੋ ਏਹ ਪਰਉਪਕਾਰ ਤੂੰ ਕਰ ਜੋ ਸਾਨੂੰ ਬਾਬੇ ਜੀ ਦੀ ਜਨਮ ਪੱਤ੍ਰੀ ਦਾ ਦਰਸ਼ਨ ਕਰਵਾਉ ਸ੍ਰੀ ਗੁਰੂ ਅੰਗਦ ਜੀ ਬਾਲੇ ਉਪਰ ਬਹੁਤ ਖੁਸ਼ ਹੋਏ ਆਖਣ ਲਗੇ ਭਾਈ ਬਾਲਾ ਕੋਈ ਸਿਖ ਨਾਲ ਲੈ ਜਾਹ ਤਾਂ ਬਾਲੇ ਆਖਿਆ ਜੀ ਕੋਈ ਭੇਜੋ ਮੈਂ ਲੈ ਜਾਂਦਾ ਹਾਂ। ਤਾਂ ਗੁਰੂ ਅੰਗਦ ਜੀ ਲਾਲੇ ਪੁੰਨੂੰ ਨੂੰ ਸਦਿਆ ਸਿਖ ਜਟੇਟਾ ਸੀ ਜਾਂ ਆਯਾ ਤਾਂ ਗੁਰੂ ਅੰਗਦ ਜੀ ਕਿਹਾ ਭਾਈ ਤੂੰ ਗੁਰਮੁਖ ਸਿਖ ਹੈਂ ਗੁਰੂ ਕਾ ਤੂੰ ਭਾਈ ਬਾਲੇ ਨਾਲ ਜਾਹ ਤਲਵੰਡੀਓਂ ਸ੍ਰੀ ਗੁਰੂ ਨਾਨਕ ਜੀ ਦੀ ਜਨਮਪੱਤ੍ਰੀ ਲੈ ਆਓ ਲਾਲੇ ਪੁੰਨੂੰ ਆਖਿਆ ਗੁਰੂ ਜੀ ਧੰਨ ਅਸਾਡੇ ਭਾਗ ਹੈਨ ਜੋ ਅਸੀਂ ਗੁਰੂ ਨਾਨਕ ਜੀ ਦੀ ਜਨਮਪੱਤ੍ਰੀ ਦੇਖੀਏਂਗੇ ਤੇ ਅਸੀਂ ਜਾਣਾਂਗੇ ਜੋ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਹੈ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਤੈਨੂੰ ਕਰਤਾਰ ਚਿਤ ਆਵੇ ਤਾਂ ਭਾਈ ਬਾਲਾ ਅਤੇ ਭਾਈ ਲਾਲਾ ਪੁੰਨੂੰ ਦੋਵੇਂ ਤੁਰੇ ਸੋ ਤਲਵੰਡੀ ਆਏ, ਆਇਕਰ ਮਹਿਤੇ ਲਾਲੂ ਨੂੰ ਮਿਲੇ ਤਾਂ ਭਾਈ ਬਾਲੇ ਲਾਲੂ ਨੂੰ ਆਖਿਆ ਭਾਈ ਲਾਲੂ ਗੁਰੂ ਨਾਨਕ ਜੀ ਦੀ ਜਨਮ ਪੱਤ੍ਰੀ ਦੇਹ ਗੁਰੂ ਅੰਗਦ ਜੀ ਮੰਗੀ ਹੈ ਅਸਾਂ ਗੁਰੂ ਅੰਗਦ ਜੀ ਨੂੰ ਢੂੰਡਕੇ ਲੱਭਾ ਹੈ ਤਾਂ ਲਾਲੂ ਆਖਿਆ ਜੀ ਮੇਰੇ ਪਾਸ ਤਾਂ ਨਹੀਂ ਬਾਲੇ ਆਖਿਆ ਭਾਈ ਲਾਲੂ ਤੂੰ ਮਹਿਤੇ ਕਾਲੂ ਦਾ ਭਰਾਉ ਹੈਂ ਤੂੰ ਘਰ ਵਿਚ ਟੋਲ ਮਹਿਤਾ ਕਾਲੂ ਭੀ ਚਲ ਗਿਆ ਹੈ ਤੇ ਅੰਮਾਂ ਬੀਬੀ ਭੀ ਚਲ ਗਈ ਹੈ ਤੂੰ ਹੁਣ ਹੈਂ ਸੋ ਘਰ ਵਿਚ ਟੋਲ ਤਾਂ ਭਾਈ ਲਾਲੂ ਆਖਿਆ ਭਾਈ ਬਾਲਾ ਤੂੰ ਗੁਰੂ ਨਾਨਕ ਜੀ ਦਾ ਮਿਤ੍ਰ ਹੈਂ ਸੱਚ ਆਖ ਅਬ ਗੁਰੂ ਅੰਗਦ ਜੀ ਕਿ ਗੁਰੂ ਸਿਰੀ ਚੰਦ ਹੋਯਾ ਤੂੰ ਤਾਂ ਹੋਰ ਹੀ ਸੁਣਾਯਾ ਤਾਂ ਭਾਈ ਬਾਲੇ ਆਖਿਆ ਭਾਈ ਜੀ ਗੁਰੂ ਅੰਗਦ ਹੋਯਾ ਜਿਸਦੇ ਅਗੇ ਗੁਰੂ ਨਾਨਕ ਜੀ ਨੇ ਪੰਜ ਪੈਸੇ ਤੇ ਨਰੇਲ ਰਖ ਕਰ ਮੱਥਾ ਟੇਕਿਆ ਤਿਸ ਨਾਲ ਫਿਰ ਬਰਾਬਰੀ ਕੇਹੀ ਤੇ ਸਿਰੀਚੰਦ ਜੀ ਉਲਾਦ ਕਰਕੇ ਪੂਜੀਅਨਗੇ ਤਾਂ ਲਾਲੂ ਆਖਿਆ ਭਾਈ ਮੈਂ ਘਰ ਵਿਚ ਟੋਲਦਾ ਹਾਂ ਤੇ ਭਾਈ ਕਾਲੂ ਚਲ ਗਿਆ ਹੈ ਮਾਤਾ ਭੀ ਚਲ ਗਈ ਹੈ ਬਹੁਤ ਲੇਖੇ ਦੇ ਕਾਗਤ ਪਏ ਹੋਏ ਹੈਨ ਤਾਂ ਵਿਚ ਟੋਲਣ ਲਗੇ ਟੋਲਦੇ ਟੋਲਦੇ ਪੰਜਵੇਂ ਦਿਨ ਪਤ੍ਰੀ ਲਭੀ ਅਤੇ ਲਭ ਕਰ ਭਾਈ ਬਾਲੇ ਨੂੰ ਦਿਤੀ ਬਾਲੇ ਨੇ ਲਾਲੇ ਪੁੰਨੂੰ ਨੂੰ ਦਿਤੀ ਤਾਂ ਲਾਲੇ ਪੁੰਨੂੰ ਭਾਈ ਬਾਲੇ ਨੂੰ ਆਖਿਆ ਭਾਈ ਬਾਲਾ ਤੂੰ ਭੀ ਨਾਲ ਹੀ ਚਲ ਤੇਰਾ ਬੱਡਾ ਜਸ ਹੋਵੇਗਾ ਤਾਂ ਬਾਲੇ ਆਖਯਾ ਭਲਾ ਭਾਈ ਚਲੀਏ ਤਾਂ ਭਾਈ ਬਾਲਾ ਤੇ ਲਾਲਾ ਪੁੰਨੂੰ ਪਤਰੀ ਲੈ ਕੇ ਚਲੇ ਆਏ ਤਾਂ ਭਾਈ ਲਾਲੂ ਆਖਿਆ ਭਾਈ ਜੀ ਤੁਸੀਂ ਜਨਮ ਪਤਰੀ ਗੁਰੂ ਨਾਨਕ ਜੀ ਦੀ ਲੈ ਚਲੇ ਹੋ ਪਰ ਮੇਰੀ ਭੇਟ ਵੀ ਕੁਛ ਲੈ ਜਾਵੋ ਤਾਂ ਭਾਈ ਬਾਲਾ ਆਖਿਆ ਭਲਾ ਭਾਈ ਲਾਲੂ ਦੇਵੋ ਜੋ ਕੁਛ ਤੁਸਾਡੇ ਜੀ ਆਂਵਦੀ ਹੈ ਤਾਂ ਭਾਈ ਲਾਲੂ ਪੰਜ ਪੈਸੇ ਤੇ ਨਰੇਲ ਦਿਤਾ ਅਤੇ ਆਖਿਓਸੁ ਜੋ ਇਹ ਮੇਰੀ ਭੇਟਾ ਗੁਰੂ ਅੰਗਦ ਜੀ ਅਗੇ ਰਖਣੀ ਅਤੇ ਮੱਥਾ ਟੇਕਣਾ ਅਤੇ ਮੇਰੀ ਅਰਦਾਸ ਕਰਨੀ ਅਤੇ ਕਹਿਣਾ ਜੋ ਕਦੀ ਸਿਰੀ ਚੰਦ ਹੋਰੀਂ ਬੋਲਣ ਤਾਂ ਆਪ ਧੀਰਜ

ਰਖਣਾ ਤਾਂ ਭਾਈ ਬਾਲੇ ਆਖਿਆ ਭਾਈ ਲਾਲੂ ਧੋਖਾ ਕੋਈ ਨਹੀਂ ਕਰਨਾ ਸ੍ਰੀ ਗੁਰੂ ਅੰਗਦ ਜੀ ਬਡੇ ਸ਼ਾਂਤ ਰੂਪ ਹੈਨ ਤਾਂ ਜਨਮ ਪੱਤ੍ਰੀ ਲੈ ਕੇ ਭਾਈ ਬਾਲਾ ਤੇ ਲਾਲਾ ਪੁੰਨੂੰ ਟੁਰੇ ਖਡੂਰ ਖਹਿਰਿਆਂ ਦੀ ਵਿਚ ਗੁਰੂ ਅੰਗਦ ਜੀ ਪਾਸ ਆਏ ਆਣ ਕਰਕੇ ਜਨਮ ਪੱਤ੍ਰੀ ਸ੍ਰੀ ਗੁਰੂ ਜੀ ਦੇ ਅਗੇ ਰਖੀ ਅਤੇ ਮੱਥਾ ਟੇਕਿਆ ਤੇ ਭਾਈ ਲਾਲੂ ਦੀ ਭੇਟਾ ਦਿਤੀ ਮੱਥਾ ਵੀ ਟੇਕਿਆ ਤਾਂ ਦੇਖ ਕਰ ਸ੍ਰੀ ਗੁਰੂ ਅੰਗਦ ਜੀ ਖੁਸ਼ ਹੋਏ ਤੇ ਆਖਣ ਲਗੇ ਭਾਈ ਬਾਲਾ ਤੈਨੂੰ ਕਰਤਾਰ ਚਿੱਤ ਆਵੇ ਅੱਜ ਤੁਸਾਂ ਅਸਾਨੂੰ ਸ੍ਰੀ ਗੁਰੂ ਨਾਨਕ ਜੀ ਦਾ ਦਰਸ਼ਨ ਕਰਾਇਆ ਹੈ ਤਾਂ ਗੁਰੂ ਅੰਗਦ ਜੀ ਜਨਮ ਪੱਤਰੀ ਹੱਥ ਲੈ ਕਰ ਅੱਖੀਆਂ ਤੇ ਰਖੀ ਅਤੇ ਸਿਰ ਉਤੇ ਰਖੀ ਜਾਂ ਖੋਲ੍ਹ ਕਰ ਦੇਖੀ ਤਾਂ ਅੱਖਰ ਸ਼ਾਸਤ੍ਰੀ ਹੈਨ ਤਾਂ ਗੁਰੂ ਅੰਗਦ ਜੀ ਵੀਚਾਰ ਕੀਤਾ ਜੋ ਕੋਈ ਅਜੇਹਾ ਸਿਖ ਹੋਵੇ ਜੋ ਦੋਵੇਂ ਅੱਖਰ ਪੜ੍ਹਿਆ ਹੋਵੇ ਅਤੇ ਦੋਵੇਂ ਲਿਖਣ ਜਾਣੇ ਤਾਂ ਮਹਿਮਾ ਖਹਿਰਾ ਜਟ ਬੋਲਿਆ ਜਿਸ ਦੇ ਘਰ ਸ੍ਰੀ ਗੁਰੂ ਅੰਗਦ ਜੀ ਰਹਿੰਦੇ ਸੇ ਉਸ ਆਖਿਆ ਗੁਰੂ ਜੀ ਸੁਲਤਾਨਪੁਰ ਵਿਚ ਪੈੜਾ ਮੋਖਾ ਖੱਤਰੀ ਹੈ ਓਹ ਦੋਵੇਂ ਅੱਖਰ ਪੜ੍ਹਿਆ ਹੈ ਅਤੇ ਦੋਵੇਂ ਅੱਖਰ ਲਿਖਦਾ ਹੈ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਮਹਿਮਾ ਉਸ ਨੂੰ ਜ਼ਰੂਰ ਆਂਦਾ ਚਾਹੀਏ ਤਾਂ ਮਹਿਮੇ ਆਖਿਆ ਭਲਾ ਗੁਰੂ ਜੀ ਮੈਂ ਜਾਂਦਾ ਹਾਂ ਮੇਰੇ ਆਖੇ ਝੱਟ ਆਵੇਗਾ ਤਾਂ ਮਹਿਮਾ ਸੁਲਤਾਨਪੁਰ ਗਿਆ ਪੈੜੇ ਮੋਖੇ ਨੂੰ ਲੈ ਆਇਆ ਤਾਂ ਪੈੜੇ ਮੋਖੇ ਆਇ ਕਰ ਸ੍ਰੀ ਗੁਰੂ ਅੰਗਦ ਜੀ ਅਗੇ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਉਸ ਤਾਈਂ ਜਨਮ ਪਤਰੀ ਦਿਖਾਈ ਤਾਂ ਭਾਈ ਪੈੜੇ ਨੇ ਤਾੜ ਤਾੜ ਵਾਚ ਸੁਣਾਈ ਤਾਂ ਸ੍ਰੀ ਗੁਰੂ ਅੰਗਦ ਜੀ ਸੁਣ ਕਰ ਖੁਸ਼ ਹੋਏ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਆਖਿਆ ਸੁਣ ਭਾਈ ਪੈੜਾ ਇਹ ਜਨਮ ਪਤਰੀ ਸਾਨੂੰ ਗੁਰਮੁਖੀ ਅੱਖਰਾਂ ਵਿਚ ਲਿਖ ਦੇਹ ਤਾਂ ਭਾਈ ਪੈੜੇ ਆਖਯਾ ਭਲਾ ਗੁਰੂ ਜੀ ਕਾਗਤ ਸਿਆਹੀ ਅਤੇ ਕਲਮ ਮੰਗਵਾ ਦਿਓ ਤਾਂ ਮੈਂ ਲਿਖ ਦੇਂਦਾ ਹਾਂ ਗੁਰੂ ਅੰਗਦ ਜੀ ਨੇ ਕਾਗਤ ਅਤੇ ਸਿਆਹੀ ਅਰ ਕਲਮ ਮੰਗਵਾ ਦਿਤੀ ਤਾਂ ਭਾਈ ਪੈੜੇ ਮੋਖੇ ਜਨਮ ਪੱਤਰੀ ਲਿਖੀ ਅਤੇ ਗੁਰੂ ਅੰਗਦ ਜੀ ਲਿਖਵਾਈ ਪਰ ਮੁਖ ਸੇਤੀ ਭਾਈ ਬਾਲੇ ਸੰਧੂ ਦੇ ਅਗੇ ਅੱਖਰ ਸ਼ਾਸਤਰੀ ਸਾਰੇ ਸੰਸਾਰ ਮੇ ਪ੍ਰਸਿਧ ਹੈਗੇ ਸਨ ਏਹ ਗੁਰਮੁਖੀ ਅੱਖਰ ਗੁਰੂ ਨਾਨਕ ਜੀ ਬਣਾਏ ਅਤੇ ਸ੍ਰੀ ਗੁਰੂ ਅੰਗਦ ਜੀ ਜਗਤ ਵਿਚ ਵਰਤਾਏ ਐਸੇ ਪਰਉਪਕਾਰੀ ਗੁਰੂ ਜੀ ਨੇ ਜਗਤ ਦੇ ਉਧਾਰ ਕਰਨ ਦੇ ਵਾਸਤੇ ਗੁਰਮੁਖੀ ਅੱਖਰ ਬਣਾਏ ਕਿਉਂ ਜੋ ਸੰਸਕ੍ਰਿਤ ਸਮਝਣੀ ਤੇ ਪੜ੍ਹਨੀ ਬੜੀ ਔਖੀ ਸੀ ਅਤੇ ਗੁਰਮੁਖੀ ਸੁਖੈਨ ਹੀ ਸਮਝੀ ਜਾਂਦੀ ਹੈ ਕਲਜੁਗੀ ਜੀਵਾਂ ਦੀ ਬੁਧ ਮੋਟੀ ਜਾਣਕੇ ਸ੍ਰੀ ਗੁਰੂ ਨਾਨਕ ਜੀ ਗੁਰਮੁਖੀ ਅੱਖਰ ਰਚ ਦੀਏ ਹੈਨ ਸੀਧਾ ਗਾਡੀ ਗੁਰਮੁਖ ਰਸਤਾ ਬਣਾ ਦੀਆ ਹੈ ਜੋ ਸਿਖ ਸ੍ਰਧਾਵੰਤ ਜਿਸ ਕੇ ਚਿਤ ਮੇਂ ਮੋਖਯ ਹੋਣੇ ਕੀ ਚਾਹ ਹੋਵੇ ਸੋ ਸ੍ਰੀ ਗੁਰੂ ਜੀ ਕੇ ਸੁਖੈਨ ਰਸਤੇ ਪਰ ਚਲੇਗਾ ਸੋ ਸ੍ਰੀ ਪ੍ਰਮੇਸ਼ਰ ਜੀ ਕੇ ਪਰਮ ਧਾਮ ਕੋ ਪ੍ਰਾਪਤ ਹੋਵੇਗਾ। ਬੋਲੋ ਭਾਈ ਜੀ ਵਾਹਿਗੁਰੂ।

ੴ ਸਤਿਗੁਰ ਪ੍ਰਸਾਦਿ ॥

# ਅਥ ਸਾਖੀ ਸ੍ਰੀ ਗੁਰੂ ਨਾਨਕ ਜੀ ਦੇ ਅਵਤਾਰ ਧਾਰਨ ਕੀ

ਸ੍ਰੀ ਗੁਰੂ ਨਾਨਕ ਜੀ ਕੀ ਜਨਮ ਪੱਤਰੀ ਲਿਖਣੇ ਦੀ ਬਿਧ। ਸ੍ਰੀ ਗੁਰੂ ਅੰਗਦ ਜੀ ਦੀਵਾਨ ਲਗਾਇ ਬੈਠੇ ਅਰ ਸਭ ਸਿੱਖ ਬੈਠੇ ਭਾਈ ਬੁਢੇ ਥੀਂ ਆਦਿ ਲੈ ਕਰ ਸਭ ਸਰੋਤੇ ਆਇ ਬੈਠੇ ਭਾਈ ਪੈੜਾ ਮੋਖਾ ਲਿਖਨ ਲਗਾ ਸੰਮਤ ੧੫੨੬ ਕੱਤਕ ਦੀ ਪੂਰਨਮਾਸ਼ੀ ਨੂੰ ਗੁਰੂ ਨਾਨਕ ਜੀ ਜਨਮ ਲੀਤਾ ਇਕ ਘੜੀ ਉਤੇ ਅਧੀ ਰਾਤ ਬੀਤੀ ਉਸ ਸਮੇਂ ਅਨੁਰਾਧਾ ਨਛਤ੍ਰ ਸੀ ਸ਼ੁਭ ਮਹੂਰਤ ਰਾਏ ਭੋਇ ਭੱਟੀ ਦੀ ਤਲਵੰਡੀ ਕਾਲੂ ਬੇਦੀ ਦੇ ਘਰ ਮਾਤਾ ਤ੍ਰਿਪਤਾ ਦੇ ਉਦਰ ਥੀਂ, ਤਾਂ ਕਾਲੂ ਨੂੰ ਖਬਰ ਹੋਈ ਕਾਲੂ ਬੇਦੀ ਦਾ ਪ੍ਰੋਹਤ ਹਰਿਦਿਆਲ ਸੀ ਨਾਲੇ ਕੁਲ ਦਾ ਗੁਰਦੇਵ ਸੀ, ਕਾਲੂ ਵਡੇ ਵੇਲੇ ਉਠਕੇ ਹਰਿਦਿਆਲ ਦੇ ਘਰ ਗਿਆ ਜਾਇਕੇ ਆਖਿਓਸੁ ਪਾਂਧਾ ਜੀ ਮੱਥਾ ਟੇਕਦੇ ਹਾਂ ਤਾਂ ਅਗੋਂ ਹਰਿਦਿਆਲ ਆਖਿਆ ਕਾਲੂ ਇਤ ਵੇਲੇ ਕਿਉਂ ਆਇਆ ਹੈਂ ਕਾਲੂ ਆਖਿਆ ਜੀ ਬਾਲਕ ਨੇ ਜਨਮ ਲੀਤਾ ਹੈ ਤੁਮ ਚਲਕੇ ਜਨਮ ਪੱਤਰੀ ਲਿਖੋ ਤਾਂ ਹਰਿਦਿਆਲ ਨੇ ਕਿਹਾ ਭਲਾ ਮਹਿਤਾ ਕਾਲੂ ਮੈਂ ਸੇਵਾ ਪੂਜਾ ਕਰਕੇ ਆਂਵਦਾ ਹਾਂ ਤੂੰ ਚਲ ਘਰ ਤਾਂ ਕਾਲੂ ਆਪਣੇ ਘਰ ਆਯਾ ਪਿਛੋਂ ਪੰਡਿਤ ਪੰਜ ਘੜੀਆਂ ਦਿਨ ਚੜੇ ਆਯਾ ਕਾਲੂ ਨੂੰ ਆ ਅਸ਼ੀਰਬਾਦ ਦਿਤੀ ਤਾਂ ਕਾਲੂ ਪ੍ਰੋਹਤ ਨੂੰ ਅੰਦਰ ਲੈ ਗਿਆ ਅਗੇ ਕਾਲੂ ਵਿਛਵਣੇ ਕਰ ਰਖੇ ਆਹੇ ਪੰਡਿਤ ਨੂੰ ਬੈਠਾ ਲਿਆ ਪਾਂਧੇ ਬੈਠਕੇ ਆਖਯਾ ਕਾਲੂ ਕਾਗਜ਼ ਕੇਸਰ ਲੈ ਆਉ ਤਾਂ ਕਾਲੂ ਕਾਗਜ਼ ਕੇਸਰ ਤੇ ਥਾਲੀ ਵਿਚ ਚਾਵਲ ਗੁੜ ਲੈ ਆਯਾ ਤਾਂ ਪੰਡਿਤ ਆਖਯਾ ਕਾਲੂ ਮੈਨੂੰ ਸ਼ਬਦ ਸੁਣਾਓ ਜੋ ਉਸ ਵੇਲੇ ਕਿਆ ਸ਼ਬਦ ਲੈਕਰ ਜਨਮਿਆਂ ਹੈ ਅਤੇ ਵਕਤ ਸੁਣਾਇ ਕਿਸ ਵਕਤ ਜਨਮ ਲੀਤਾ ਹੈ ਤਾਂ ਕਾਲੂ ਆਖਿਆ ਜੋ ਜਨਮ ਦੀ ਮੈਨੂੰ ਖਬਰ ਹੈ ਇਕ ਘੜੀ ਤੇ ਦੋ ਪਹਿਰ ਰਾਤ ਬੀਤੀ ਸੀ ਤਦ ਜਨਮ ਲੀਤਾ ਹੈਸੁ ਅਤੇ ਸ਼ਬਦ ਦੀ ਮੈਨੂੰ ਖਬਰ ਨਹੀਂ ਹੈ ਤਾਂ ਪੰਡਿਤ ਆਖਯਾ ਕਾਲੂ ਅੰਦਰੋਂ ਜਾਕੇ ਦਾਈ ਪਾਸੋਂ ਪੁਛ ਤਾਂ ਕਾਲੂ ਅੰਦਰੋਂ ਦੌਲਤਾਂ ਦਾਈ ਨੂੰ ਬਾਹਰ ਸਦਿਆ ਦਾਈ ਬਾਹਰ ਆਈ ਆਖਣ ਲਗੀ ਮਹਿਤਾ ਜੀ ਮੈਨੂੰ ਕਿਉਂ ਸਦਿਆ ਹੈ ਤਾਂ ਕਾਲੂ ਨੇ ਕਿਹਾ ਦਾਈ ਜੋ ਪੰਡਿਤ ਹੋਰੀ ਪੁਛਦੇ ਹਨ ਸੋ ਤੂੰ ਜਾਨਦੀ ਹੈਂ ਤਾਂ ਦੱਸ, ਤਾਂ ਦਾਈ ਆਖਯਾ ਪੰਡਿਤ ਜੀ ਕਿਆ ਪੁਛਦੇ ਹੋ ਤਾਂ ਪੰਡਿਤ ਕਹਿਆ ਦਾਈ ਬਾਲਕ ਕਿਆ ਸ਼ਬਦ ਲੈ ਜਨਮਿਆਂ ਹੈ ਤਾਂ ਦਾਈ ਬੋਲੀ ਪੰਡਿਤ ਜੀ ਮੇਰੇ ਹਥਾਂ ਵਿਚ ਕਈ ਬਾਲਕ ਜਨਮੇ ਪਰ ਅਜੇਹਾ ਬਾਲਕ ਇਸ ਤਰ੍ਹਾਂ ਕੋਈ ਨਹੀਂ ਜਨਮਿਆ ਇਸ ਦਾ ਅਵਾਜ਼ ਇਸ ਤਰ੍ਹਾਂ ਨਿਕਲਿਆ ਹੈ ਜਿਸ ਤਰ੍ਹਾਂ ਕੋਈ ਵਡਾ ਸਿਆਣਾ ਹਸਕਰ ਮਿਲਦਾ ਹੈ ਇਸ ਬਾਲਕ ਦੀ ਮੈਨੂੰ ਵਡੀ ਹੈਰਾਨਗੀ ਲਗ ਰਹੀ ਹੈ ਤਾਂ ਪੰਡਿਤ ਕਹਿਆ ਸੁਣ ਕਾਲੂ ਬਾਲਕ ਸਤਾਈਏਂ ਨਛਤ੍ਰੀਂ ਜਨਮਿਆ ਹੈ ਜੇ ਪਹਿਲੇ ਦੋ ਪਹਿਰਾਂ ਦੇ ਅੰਦਰ ਜਨਮਿਆਂ ਹੈ ਤਾਂ ਸ਼ਾਹੂਕਾਰ ਹੋਵੇਗਾ ਜੇ ਪਿਛਲੇ ਪਹਿਰ ਰਾਤ ਢਲੀ ਹੋਈ

ਜਨਮਿਆ ਹੈ ਤਾਂ ਅੱਜ ਵਡੀ ਪੁਰਬੀ ਦੀ ਰਾਤ ਆਹੀ ਇਸ ਦੇ ਸਿਰ ਛੱਤ੍ਰ ਫਿਰਿਆ ਲੋੜੀਏ ਮੈਨੂੰ ਬੜਾ ਅਸਚਰਜ ਆਉਂਦਾ ਹੈ ਜੋ ਕਿਹੜਾ ਛੱਤ੍ਰ ਫਿਰੇ ਪੰਡਿਤ ਬੜਾ ਵਿਚਾਰਵਾਨ ਹੈ ਸੀ ਤਾਂ ਪੰਡਿਤ ਕਹਿਆ ਕਾਲੂ ਮੈਨੂੰ ਬਾਲਕ ਦਾ ਦਰਸ਼ਨ ਕਰਾਉ ਤਾਂ ਕਾਲੂ ਅੰਦਰ ਜਾਇਕੇ ਬਾਲਕ ਮੰਗਿਆ ਤਾਂ ਅਗੋਂ ਨਾਨਕ ਜੀ ਦੀ ਮਾਤਾ ਬੋਲੀ ਮੈਂ ਬਾਲਕ ਨਹੀਂ ਦੇਂਦੀ ਠੰਢ ਦੇ ਦਿਨ ਹੈਨ ਤਾਂ ਪੰਡਿਤ ਕਿਹਾ ਬਾਲਕ ਦੇਵੋ ਜੋ ਕੁਛ ਬਾਲਕ ਨੂੰ ਵਿਘਨ ਹੋਵੇ ਤਾਂ ਮੈਂ ਹੱਛਾ ਕਰਾਂਗਾ ਤਾਂ ਬਾਲਕ ਮਾਤਾ ਨੇ ਦਿਤਾ ਤਾਂ ਕਾਲੂ ਪੋਤੜਿਆਂ ਵਿਚ ਲਪੇਟਕੇ ਲੈ ਆਯਾ ਤਾਂ ਆਇਕੇ ਪੰਡਿਤ ਦੇ ਅਗੇ ਲੈ ਬੈਠਾ ਅਤੇ ਪੰਡਿਤ ਗਿਆਨਵਾਨ ਸੀ ਪੰਡਿਤ ਅਗੋਂ ਉਠ ਖੜਾ ਹੋਯਾ ਦੋਇ ਹਥ ਜੋੜ ਕਰ ਨਮਸਕਾਰ ਕੀਤੀ ਤਾਂ ਪੰਡਿਤ ਨੇ ਆਖਿਆ ਜਾਹ ਕਾਲੂ ਲੈ ਜਾਹ ਤਾਂ ਬਾਲਕ ਨੂੰ ਕਾਲੂ ਨੇ ਅੰਦਰ ਦੇ ਦਿਤਾ ਤਾਂ ਫੇਰ ਕਾਲੂ ਆਇਕੇ ਆਖਿਆ ਪੰਡਿਤ ਜੀ ਇਸ ਬਾਲਕ ਦਾ ਨਾਉਂ ਦਸੋ ਜੋ ਕਹੇ ਮਹੂਰਤ ਜਨਮਿਆ ਹੈ ਇਸਦੇ ਲਛਣ ਦਸੋ ਤਾਂ ਪੰਡਿਤ ਨੇ ਕਿਹਾ ਕਾਲੂ ਇਸਦਾ ਨਾਉਂ ਮੈਂ ਸੋਧ ਕੇ ਰਖਾਂਗਾ ਤੇਰਾਂ ਦਿਨਾਂ ਨੂੰ ਨਾਉਂ ਭੀ ਰਖਾਂਗਾ ਤੇ ਚੋਲਾ ਭੀ ਪਾਵਾਂਗਾ ਤਾਂ ਪੰਡਿਤ ਘਰ ਨੂੰ ਆਯਾ ਤੇਰਾਂ ਦਿਨ ਵਿਚਾਰ ਕਰਦਾ ਰਿਹਾ ਜਾਂ ਤੇਰਾਂ ਦਿਨ ਹੋਏ ਤਾਂ ਪੰਡਿਤ ਆਯਾ ਬਾਲਕ ਨੂੰ ਚੋਲਾ ਪਾਯਾ ਅਤੇ ਨਾਮ ਰਖਿਆ ਨਾਨਕ ਨਿਰੰਕਾਰੀ ਤਾਂ ਕਾਲੂ ਕਿਹਾ ਪੰਡਿਤ ਜੀ ਤੁਸੀਂ ਇਹ ਨਾਮ ਨਹੀਂ ਰਖਣਾ ਇਹ ਨਾਮ ਹਿੰਦੂ ਤੁਰਕ ਦਾ ਸਾਂਝਾ ਹੈ ਪੰਡਿਤ ਆਖਯਾ ਕਾਲੂ ਇਹ ਵਡਾ ਅਵਤਾਰੀ ਹੈ ਤੇਰੇ ਘਰ ਆਇਆ ਹੈ ਏਵਡ ਅਵਤਾਰੀ ਅਗੇ ਕੋਈ ਨਹੀਂ ਹੋਯਾ ਸ੍ਰੀ ਰਾਮ ਚੰਦ ਤੇ ਕ੍ਰਿਸ਼ਨ ਚੰਦ ਹੋਏ ਹੈਨ ਸੋ ਓਹਨਾਂ ਨੂੰ ਹਿੰਦੂ ਪੂਜਦੇ ਸਨ ਇਸਨੂੰ ਹਿੰਦੂ ਤੁਰਕ ਦੋਵੇਂ ਪੂਜਨਗੇ ਇਸਦਾ ਨਾਮ ਜ਼ਿਮੀਂ ਅਸਮਾਨਾ ਵਿਚ ਰਵਿ ਜਾਵੇਗਾ ਵਣ ਤ੍ਰਿਣ ਨਾਨਕ ਹੋਇ ਜਾਵੇਗਾ ਇਸ ਤਾਈਂ ਸਮੁੰਦਰ ਰਾਹ ਦੇਵੇਗਾ ਅਤੇ ਧਰਤੀ ਵੀ ਰਾਹ ਦੇਵੇਗੀ ਅਸਮਾਨ ਵੀ ਰਾਹ ਦੇਵੇਗਾ ਇਹ ਇਕ ਨਿਰੰਕਾਰ ਹੀ ਜਾਪੇਗਾ ਅਤੇ ਲੋਕਾਂ ਨੂੰ ਜਪਾਵੇਗਾ ਬੜਾ ਧਰਮਾਤਮਾ ਗਿਆਨੀ ਧਿਆਨੀ ਹੋਵੇਗਾ ਅਤੇ ਕੀਤੇ ਨੂੰ ਕੀਤਾ ਹੀ ਜਾਣੇਗਾ ਬਿਨਾਂ ਪਰਮੇਸ਼ਰ ਹੋਰ ਕਿਸੇ ਨੂੰ ਨਹੀਂ ਜਾਣੇਗਾ ਕਾਲੂ ਇਹ ਅਰਮਾਨ ਮੈਨੂੰ ਰਹਿਸੀ ਕਿਆ ਜਾਣਾ ਮੈਂ ਇਸਦਾ ਪਰਤਾਪ ਦੇਖਾਂਗਾ ਕਿ ਨ ਦੇਖਾਂਗਾ ਕਿਆ ਜਾਪੇ ਜੋ ਮੇਰੀ ਆਰਬਲਾ ਕਿਤਨੀ ਹੈ ਇਹ ਵੱਡਾ ਅਵਤਾਰੀ ਜਨਮਿਆ ਹੈ ਨੌ ਨਾਥ ਚੌਰਾਸੀ ਸਿਧ ਛੇ ਜਤੀ ਬਵੰਜਾ ਬੀਰ ਚੌਸਠ ਜੋਗਣੀ ਭੂਤ ਪਰੇਤ ਦੇਵ ਦਾਨਵ ਦੇਵੀਆਂ ਰਿਖੀ ਮੁਨੀ ਪੀਰ ਪੈਕੰਬਰ ਸਭ ਇਸਦੀ ਆਗਿਆ ਮੰਨਣਗੇ ਇਹ ਆਪ ਨਿਰੰਕਾਰ ਜਗਤ ਦੇ ਉਧਾਰ ਕਰਨ ਨੂੰ ਆਯਾ ਹੈ ਏਹ ਵਾਰਤਾ ਕਹਿਕੇ ਪੰਡਿਤ ਆਪਣੇ ਘਰ ਨੂੰ ਗਿਆ ਕਾਲੂ ਸੁਣ ਕੇ ਬਹੁਤ ਪ੍ਰਸੰਨ ਹੋਯਾ ਅਤੇ ਲਗੇ ਬਾਲਕ ਦੀ ਪਾਲਣਾ ਕਰਨ ਅਤੇ ਕਾਲੂ ਨੇ ਘਰ ਵਿਚ ਬਸਨ ਗਊਆਂ ਥੀਂ ਆਦਿ ਲੇਕਰ ਦਾਨ ਕੀਤਾ ਅਨੰਦ ਮੰਗਲਾਚਾਰ ਹੋਏ ਸਰਬੱਤ ਪ੍ਰਵਾਰ ਨੇ ਖੁਸ਼ੀ ਕਰ ਮਾਤਾ ਤ੍ਰਿਪਤਾ ਤੇ ਸਰਬਤ ਤ੍ਰੀਆ ਨੇ ਮਿਲ ਕਰ ਵਧਾਈ ਦੀਨੀ ਮਾਤਾ ਸਰਬ ਕੋ ਆਸਿਖ ਦੀਨੀ ਮਾਨ ਕੀਆ ॥੧॥

# ਸਾਖੀ ਬਾਲਕੋਂ ਕੇ ਸੰਗ ਖੇਡਨ ਦੀ ਸ੍ਰੀ ਗੁਰੂ ਜੀ ਕੀ

ਤਾਂ ਬਾਬੇ ਆਖਯਾ ਸ੍ਰੀ ਗੁਰੂ ਜੀ ਜਦ ਗੁਰੂ ਨਾਨਕ ਜੀ ਪੰਜਾਂ ਬਰਸਾਂ ਦੇ ਹੋਏ ਤਾਂ ਗੱਲਾਂ ਕਰਨ ਲਗੇ ਤਾਂ ਬਾਲਕਾਂ ਨਾਲ ਖੇਡਣ ਲਗੇ ਜੋ ਕੁਝ ਵਸਤੂ ਘਰ ਵਿਚੋਂ ਲੈ ਜਾਵਣ ਸੋ ਬਾਹਰ ਫਕੀਰਾਂ ਗਰੀਬਾਂ ਨੂੰ ਦੇ ਆਵਣ ਤਾਂ ਕਾਲੂ ਪੰਡਿਤ ਦੇ ਘਰ ਜਾਇਕੇ ਉਲਾਮਾ ਦੇਵੇ ਆਖੇ ਪੰਡਤ ਜੀ ਭਲਾ ਛਤਰ ਫਿਰਾਯਾ ਹਈ ਤਾਂ ਪੰਡਿਤ ਆਖਿਆ ਕਾਲੂ ਹੁਣ ਤੁਸੀਂ ਉਲਾਮਾ ਦੇਂਦੇ ਹੋ, ਪਰ ਜਦ ਉਹ ਦਿਨ ਆਵਣਗੇ ਤਾਂ ਤੂੰ ਸਿਧੇ ਮੂੰਹ ਬੋਲਸੇਂ ਭੀ ਨਾਹੀਂ ਤਾਂ ਬਾਬਾ ਜੀ ਲਗੇ ਖੇਡਨ ਪਰ ਹੋਰ ਬਾਲਕਾਂ ਨਾਲੋਂ ਇਨ੍ਹਾਂ ਦੀ ਤਰ੍ਹਾਂ ਹੋਰ ਹੀ ਨਜ਼ਰ ਆਵੇ ਜਿਥੇ ਬੈਠਣ ਚੌਕੜੀ ਮਾਰ ਕੇ ਬੈਠੇ ਰਹਿਣ ਤਾਂ ਗੁਰੂ ਨਾਨਕ ਜੀ ਲਗੇ ਪਰਮੇਸ਼ਰ ਦੀ ਬਾਰਤਾ ਕਰਨ ਜੋ ਬਾਰਤਾ ਕਰਨ ਸੋ ਭਗਤੀ ਵਾਲੀ ਕਰਨ ਜਿਸ ਕਰ ਸਭਸ ਦਾ ਮਨ ਰਾਜ਼ੀ ਹੋਵੇ। ਹਿੰਦੂ ਵੇਖਕੇ ਕਹਿਣ ਕਿ ਕੋਈ ਦੇਵਤਾ ਸਰੂਪ ਅਤੇ ਮੁਸਲਮਾਨ ਆਖਣ ਇਹ ਕੋਈ ਔਲੀਆ ਪੈਦਾ ਹੋਯਾ ਹੈ ਜਾਂ ਗੁਰੂ ਨਾਨਕ ਸੱਤਾਂ ਬਰਸਾਂ ਦਾ ਹੋਇਆ ਤਾਂ ਕਾਲੂ ਪਾਂਧੇ ਨੂੰ ਆਖਿਆ ਪੰਡਿਤ ਜੀ ਮਹੂਰਤ ਵੇਖੋ ਤਾਂ ਨਾਨਕ ਨੂੰ ਤੇਰੇ ਪਾਸ ਪੜ੍ਹਨ ਬੈਠਾਵਨੇ ਹਾਂ। ਪਾਂਧੇ ਆਖਿਆ ਭਲਾ ਮਹਿਤਾ ਜੀ ਤਾਂ ਪਾਂਧੇ ਪੱਤਰੀ ਕਢਕੇ ਸੋਧ ਕੇ ਆਖਿਆ ਜੀ ਅੱਜ ਮਹੂਰਤ ਭਲਾ ਹੈ ਮਘਰ ਮਹੀਨਾ ਹੈ, ਪੰਚਮੀ ਥਿਤ ਹੈ ਵੀਰਵਾਰ ਰੋਹਨੀ ਨਛੱਤ੍ਰ ਹੈ ਤਾਂ ਕਾਲੂ ਕੇਸਰ, ਸਪਾਰੀ, ਚਾਵਲ ਅਤੇ ਦੱਖਣਾ ਪ੍ਰਸ਼ਾਦ ਘਰੋਂ ਲੇਕਰ ਆਇਆ ਤੇ ਨਾਨਕ ਜੀ ਨੂੰ ਨਾਲ ਲੈ ਆਇਆ। ਆਖਣ ਲੱਗਾ ਪੁਤਰ ਨਾਨਕ ਤੂੰ ਪਾਂਧੇ ਪਾਸ ਬੈਠ ਅੱਖਰ ਪੜ੍ਹ। ਨਾਨਕ ਜੀ ਨੇ ਆਖਿਆ ਭਲਾ ਪਿਤਾ ਜੀ ਤਾਂ ਪਾਂਧੇ ਨੇ ਗਨੇਸ਼ ਜੀ ਮਨਾਇ ਕਰ ਪ੍ਰਸ਼ਾਦ ਵਰਤਾਯਾ ਤੇ ਪੈਂਤੀ ਲਿਖ ਦਿਤੀ। ਨਾਨਕ ਜੀ ਲਗਾ ਪੜ੍ਹਨ ਤਾਂ ਕਾਲੂ ਆਪਣੇ ਘਰ ਨੂੰ ਆਯਾ ਤਾਂ ਸਾਰਾ ਦਿਨ ਬਾਬਾ ਜੀ ਪੜ੍ਹਦੇ ਰਹੇ ਰਾਤ ਨੂੰ ਘਰ ਆਏ ਦੇਖ ਕਰ ਮਾਤਾ ਬਹੁਤ ਰਾਜ਼ੀ ਹੋਈ ਨਾਨਕ ਜੀ ਨੂੰ ਗੋਦ ਵਿਚ ਲੀਤਾ ਤਾਂ ਸਿਰ ਚੁੰਮਿਆ, ਪਿਆਰ ਦਿਤਾ ਪ੍ਰਸ਼ਾਦ ਖਵਾਇਆ। ਸ੍ਰੀ ਨਾਨਕ ਜੀ ਪ੍ਰਸ਼ਾਦਿ ਖਾਇਕਰ ਪਲੰਘ ਪਰ ਸੁਤੇ ਜਾਂ ਪ੍ਰਭਾਤ ਹੋਈ ਤਾਂ ਜਾਗੇ ਤਾਂ ਮਾਤਾ ਜੀ ਜਲ ਲੈਕਰ ਮੂੰਹ ਧੁਵਾਇਆ ਤੇ ਇਸ਼ਨਾਨ ਕਰਾਇਆ ਤੇ ਬਸਤ੍ਰ ਪਹਿਰਾਏ ਤਾਂ ਪਾਂਧੇ ਪਾਸ ਕਾਲੂ ਨਾਲ ਲੈ ਗਿਆ ਜਾਂ ਪਾਂਧੇ ਫੇਰ ਪੱਟੀ ਲਿਖ ਦਿਤੀ ਤਾਂ ਗੁਰੂ ਨਾਨਕ ਜੀ ਕਿਹਾ—ਪਾਂਧਾ !ਤੂੰ ਆਪ ਕੁਛ ਪੜ੍ਹਿਆ ਹੈਂ ਜੋ ਮੇਰੇ ਤਾਈਂ ਪੜ੍ਹਾਂਵਦਾ ਹੈਂ ਤਾਂ ਪਾਂਧੇ ਆਖਿਆ ਮੈਂ ਸਭ ਕੁਛ ਪੜ੍ਹਿਆਂ ਤਾਂ ਜਮਾਂ ਖਰਚ ਸਵਾਏ ਡਿਉਢੇ ਲੈਣਾ ਦੇਣਾ ਮਿਣਤੀ ਗਿਣਤੀ ਹਿਸਾਬ ਇਹ ਸਭ ਪੜ੍ਹਿਆ ਹਾਂ ਹੋਰ ਗਾਇਤ੍ਰੀ ਤਰਪਣ ਸੰਧਿਆ ਬੇਦ ਪਾਠ ਸਭ ਕੁਛ ਪੜ੍ਹਿਆ ਹਾਂ ਤਾਂ ਗੁਰੂ ਨਾਨਕ ਜੀ ਆਖਯਾ ਪਾਂਧਾ ਜੀ, ਏਨੀ ਪੜ੍ਹਨੀ ਗਲੀਂ ਫਾਹੇ ਪੈਂਦੇ ਹਨ ਏਹ ਜੋ ਪੜ੍ਹਨਾ ਹੈ ਸਭ ਬਾਦ ਹੈ ਤਾਂ ਪਾਂਧੇ ਆਖਯਾ ਹੋਰ ਕਿਹੜਾ ਪੜਨਾ ਹੈ ਜਿਸ ਕਰਕੇ ਫਾਹੇ ਨਾ ਪਉਣ ਜੇ ਜਾਣਦਾ ਹੈਂ ਤਾਂ ਸਾਨੂੰ ਸੁਣਾਇ ਅਤੇ ਸਾਰਾ ਸੰਸਾਰ ਤਾਂ ਇਹੋ ਹੀ ਪੜ੍ਹਦਾ ਹੈ ॥੩॥

# ਸਾਖੀ ਪਾਂਧੇ ਨਾਲ ਉਪਦੇਸ਼ ਦੀ

ਅਗੇ ਸੰਮਤ ੧੫੩੩ ਮਘਰ ਸੁਦੀ ਸਤਮੀਂ ਨੂੰ ਸ੍ਰੀ ਗੁਰੂ ਨਾਨਕ ਜੀ ਪਾਂਧੇ ਗੁਪਾਲ ਪ੍ਰਤਿ ਸ਼ਬਦ ਸੁਣਾਇਆ—ਸਿਰੀ ਰਾਗੁ ਮਹਲਾ ੧ ॥

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥

ਤਾਂ ਬਾਬੇ ਨਾਨਕ ਜੀ ਆਖਿਆ ਪਾਂਧਾ ਜੀ ! ਹੋਰ ਪੜ੍ਹਨਾ ਸੁਨਣਾ ਸਭ ਬਾਦ ਹੈ ਪੜ੍ਹਨਾ ਇਹ ਸਾਰ ਹੈ ਇਹ ਜੋ ਸੰਸਾਰ ਕਾ ਪੜ੍ਹਨਾ ਹੈ ਸੋ ਐਸਾ ਜੇ ਮਸ ਦੀਵੇ ਦੀ ਕਾਗਜ਼ ਸਣੀਕਾ ਕਲਮ ਕਾਨੇ ਕੀ ਮਨ ਲਿਖਣਹਾਰਾ ਲਿਖਿਆ ਸੋ ਕਿਆ ਲਿਖਿਆ ਮਾਇਆ ਕਾ ਜੰਜਾਲ ਲਿਖਿਆ ਜਿਸ ਲਿਖਣੇ ਕਰ ਇਸਨੂੰ ਬੰਧਨ ਪੈਂਦੇ ਹਨ ਅਰ ਵਿਕਾਰ ਉਪਜਦੇ ਹਨ ਅਰ ਓਹ ਜੋ ਸਚ ਕਾ ਲਿਖਣਾ ਹੈ ਸੋ ਐਸਾ ਹੈ ਜੋ ਮਾਇਆ ਕਾ ਮੋਹ ਜਾਲਕਰ ਮਸ ਕਰੀਏ ਇਸ ਕੇ ਅੰਤਰ ਜੋ ਭਾਉ ਪ੍ਰੀਤਿ ਹੈ ਜੋ ਕਲਮ ਕਰੀਏ ਨਿਰਮਲ ਜੋ ਮਤ ਹੈ ਸ਼ੁਧ ਵਿਚਾਰ ਵਾਲੀ ਸੋ ਕਾਗਜ਼ ਕਰੀਏ ਸੰਤਾਂ ਗੁਰਾਂ ਨੂੰ ਪੁਛਕੇ ਵਿਚਾਰ ਕਰ ਲਿਖੀਏ ਕਿਆ ਲਿਖੀਏ ਪਰਮੇਸ਼ਰ ਕਾ ਨਾਮ ਲਿਖੀਏ ਭਗਵੰਤ ਕੀ ਉਪਮਾ ਲਿਖੀਏ ਜਿਸ ਲਿਖਣੇ ਕਰ ਸਭ ਵਿਕਾਰ ਮਿਟ ਜਾਣ ਅਰ ਤਨ ਮਨ ਸੁਖੀ ਹੋਇ ਉਸ ਭਗਵੰਤ ਕਾ ਪਾਰਾਵਾਰ ਨਹੀਂ ਪਾਯਾ ਜਾਂਦਾ ਪ੍ਰਮੇਸ਼ਵਰ ਦੇ ਗੁਣ ਬੇਅੰਤ ਹਨ। ਪਾਂਧਾ ਜੀ ! ਇਹ ਸਾਨੂੰ ਪੜ੍ਹਨਾ ਹੱਛਾ ਹੈ ਜੇ ਤੂੰ ਪੜ੍ਹਿਆ ਹੈਂ ਤਾਂ ਮੈਨੂੰ ਪੜ੍ਹਾਓ ਨਹੀਂ ਤਾਂ ਨਾ ਪੜ੍ਹਾਓ। ਸੁਣੋ ਪਾਂਧਾ ਜੀ ਜਹਾਂ ਇਹ ਤੇਰਾ ਜੀਉ ਜਾਵੇਗਾ ਪ੍ਰਲੋਕ ਵਿਖੇ ਤਹਾਂ ਏਹ ਪੜ੍ਹਨਾ ਪ੍ਰਮੇਸ਼ਰ ਕੇ ਨਾਮ ਕਾ ਜਸ ਤੇਰੇ ਹਾਥ ਮੇਂ ਨਿਸ਼ਾਨ ਹੋਵੇਗਾ ਤਾਂ ਤੇਰੇ ਨਜੀਕ ਜਮਦੂਤ ਨ ਆਵੇਗਾ, ਤਾਂ ਪਾਂਧੇ ਕਿਹਾ ਨਾਨਕ ਜੀ ਏਹ ਬਾਤਾਂ ਤੈ ਕਿਥੋਂ ਸੁਣੀਆਂ ਹਨ ਅਜੇ ਤਾਂ ਤੂੰ ਬਾਲਕ ਹੈਂ ਪੜ੍ਹਨੇ ਆਯਾ ਹੈਂ ਔਰ ਨਾਨਕ ਜੀ ਜੋ ਪ੍ਰਮੇਸ਼ਰ ਕਾ ਨਾਮ ਜਪਦੇ ਹਨ ਉਸ ਕੋ ਕਿਆ ਫਲ ਪ੍ਰਾਪਤ ਹੋਤਾ ਹੈ ॥੧॥ ਤਾਂ ਸ੍ਰੀ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ—

ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾਂ ਪਾਈਐ ਨਾਹੀ ਗਲੀ ਵਾਉ ਦੁਆਉ ॥੨॥ ਗੁਰੂ ਨਾਨਕ ਜੀ ਆਖਯਾ ਪਾਂਧਾ ਜਹਾਂ ਏਹ ਜੀ ਜਾਵੇਗਾ ਤਹਾਂ ਪ੍ਰਮੇਸ਼ਰ ਕੇ ਨਾਮ ਜਪਣੇ ਕਾ ਤੇਰੇ ਪਾਸ ਪੁੰਨ ਹੋਵੇਗਾ ਤਹਾਂ ਤੇਰਾ ਆਦਰ ਹੋਵੇ ਸਦਾ ਖੁਸ਼ੀਆਂ ਹੋਣਗੀਆਂ ਬੜਾ ਅਨੰਦ ਹੋਵੇਗਾ ਬਡੇ ਮੰਗਲ ਹੋਣਗੇ ਸਰਬ ਸੁਖ ਸਰਬ ਨਿਧਾਨ ਪ੍ਰਾਪਤ ਹੋਣਗੇ ਜਿਨ੍ਹਾਂ ਮੰਨ ਕਰ ਪ੍ਰਮੇਸ਼ਰ ਕਾ ਨਾਮ ਸਿਮਰਿਆ ਹੈ ਤਿਨਕਾ ਦਰਗਾਹ ਮੇਂ ਬਡਾ ਪ੍ਰਤਾਪ ਹੋਵੇਗਾ ਅਰ ਗਲਾਂ ਕਰਕੇ

ਪਰਮੇਸ਼ਰ ਨਹੀਂ ਪਾਈਦਾ ਜਦ ਪਰਮੇਸ਼ਰ ਦੀ ਕਿਰਪਾ ਹੋਵੇ ਤਦ ਭਜਨ ਵਿਖੇ ਮਨ ਲਗਦਾ ਹੈ ਇਹ ਬਾਤ ਸੁਣਕਰ ਪਾਂਧਾ ਹੈਰਾਨ ਹੋਇ ਗਿਆ ਫੇਰ ਪਾਂਧੇ ਕਿਹਾ ਹੇ ਨਾਨਕ ਜੀ ਇਕ ਪ੍ਰਮੇਸ਼ਰ ਕਾ ਨਾਮ ਲੈਂਦੇ ਹਨ ਤਿਨਕੋ ਕੋਈ ਜਾਨਤਾ ਨਹੀਂ ਤਿਨਕੋ ਰੋਟੀ ਕਪੜਾ ਭੀ ਨਹੀਂ ਜੁੜਤਾ ਅਰ ਇਕ ਪਾਤਸ਼ਾਹੀਆਂ ਕਰਦੇ ਹੈਂ ਅਰ ਸੁਖ ਭੋਗਤੇ ਹੈਂ ਤੇ ਪ੍ਰਮੇਸ਼ਰ ਨੂੰ ਜਾਨਤੇ ਭੀ ਨਹੀਂ ਦੇਖਾ ਕੌਣ ਹਵਾਲ ਉਨਕਾ ਹੋਵੇਗਾ ਜੋ ਪਾਤਸ਼ਾਹੀਆਂ ਕਰਦੇ ਹੈਨ ਤੇ ਪ੍ਰਮੇਸ਼ਰ ਪਾਸੋਂ ਡਰਦੇ ਨਹੀਂ ਉਨਕਾ ਬ੍ਰਿਤਾਂਤ ਕਹੋ ਜੀ ॥੨॥ ਤਾਂ ਸ੍ਰੀ ਗੁਰੂ ਨਾਨਕ ਜੀ ਤੀਜੀ ਪਉੜੀ ਆਖੀ—

ਇਕੋ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥ ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥

ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣੋ ਪਾਂਧਾ ਜੀ ਇਕ ਆਂਵਦੇ ਹੈਨ ਇਕ ਜਾਂਦੇ ਹੈਨ ਇਕ ਸ਼ਾਹ ਹੈਨ ਇਕ ਪਾਤਸ਼ਾਹ ਹੈਨ ਇਕ ਉਨ੍ਹਾਂ ਦੇ ਦਰਵਾਜ਼ੇ ਉਪਰ ਭਿਖਿਆ ਮੰਗ ਮੰਗ ਖਾਂਦੇ ਹੈਨ ਪਾਂਧਾ ਜੀ ਜੋ ਈਹਾਂ ਪਾਤਸ਼ਾਹੀਆਂ ਕਰਦੇ ਹੈਨ ਅਰ ਸੁਖ ਭੋਗਦੇ ਹੈਨ ਅਰ ਪ੍ਰਮੇਸ਼ਰ ਨਹੀਂ ਜਪਤੇ ਤਿਨਕਾ ਅਗੇ ਜੈਸਾ ਹਾਲ ਹੋਵੇਗਾ ਐਸੀ ਸਜਾਇ ਤਿਨ ਕਉ ਮਿਲੇਗੀ ਜੈਸੇ ਦਾਣਿਆਂ ਕੋ ਚੱਕੀ ਦੇਤੀ ਹੈ ਜੈਸੇ ਤੇਲੀ ਤਿਲਾਂ ਕਉ ਦੇਤਾ ਹੈ ਜੈਸੇ ਦੂਧ ਕਉ ਮਧਾਣੀ ਮੱਥ ਕਰ ਦੇਤੀ ਹੈ ਅਰ ਜੈਸੇ ਕਪੜੇ ਕਉ ਧੋਬੀ ਦੇਤਾ ਹੈ ਸੋ ਪਾਂਧਾ ਜੀ ਉਨ ਕੋ ਐਸੀ ਸਜ਼ਾ ਮਿਲੇਗੀ ਤੇ ਜੇਹੜੇ ਏਥੇ ਪ੍ਰਮੇਸ਼ਰ ਜਪਦੇ ਹੈਨ ਤੇ ਮੰਗ ਖਾਂਦੇ ਹੈਂ ਉਨ ਕੋ ਦਰਗਾਹ ਪ੍ਰਮੇਸ਼ਰ ਦੀ ਵਿਚ ਵਡੀਆਂ ਵਡਿਆਈਆਂ ਮਿਲਣਗੀਆਂ, ਵਡਾ ਮਾਨ ਹੋਵੇਗਾ ਧਰਮਰਾਇ ਉਨਕਾ ਆਦਰ ਕਰੇਗਾ ਏਹ ਬਾਰਤਾ ਸੁਣ ਕਰ ਪਾਂਧਾ ਹੈਰਾਨ ਹੋ ਗਿਆ ਫੇਰ ਪਾਂਧੇ ਆਖਿਆ ਹੇ ਨਾਨਕ ਤੂੰ ਕੋਈ ਵੱਡੀ ਭਗਤੀ ਵਾਲੀਆਂ ਬਾਰਤਾ ਕਰਦਾ ਹੈਂ ਅਜੇ ਤਾਂ ਤੂੰ ਬਾਲਕ ਹੈਂ ਕੁਛ ਮਾਤਾ ਪਿਤਾ ਕੁਟੰਬ ਕਾ ਸੁਖ ਦੇਖ ਅਜੇ ਤੇਰੀ ਕਿਥੇ ਓੜੀ ਹੈ ਅਜੇ ਤੂੰ ਗ੍ਰਿਹਸਤ ਕਰਨਾ ਹੈ ਹੁਣ ਐਸੀਆਂ ਬਾਰਤਾਂ ਕਰਦਾ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਚੌਥੀ ਪਉੜੀ ਆਖੀ—

ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ ਹੋਂਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭ ਕੂੜੇ ਤੁਟੇ ਨੇਹ ॥੪॥੬॥

ਤਾਂ ਸ੍ਰੀ ਬਾਬੇ ਨਾਨਕ ਜੀ ਆਖਯਾ ਪਾਂਧਾ ਜੀ ਉਸ ਸਾਹਿਬ ਦਾ ਡਰ ਮੈਨੂੰ ਐਸਾ ਹੈ ਜੋ ਮੇਰੀ ਬੁਧਿ ਭੈ ਮਾਨ ਹੋਇ ਰਹੀ ਹੈ ਪਰ ਮੇਰੀ ਦੇਹ ਪਈ ਖੁਸਦੀ ਹੈ ਤੇ ਮੇਰਾ ਜੀਉ ਪਿਆ ਕੰਬਦਾ ਹੈ ਜੋ ਈਹਾਂ ਸੁਲਤਾਨ ਖਾਨ ਕਹਾਉਂਦੇ ਹੈਨ ਸੋ ਸਭੋ ਮਰ ਕਰ ਖਾਕ ਹੋਂਦੇ ਹੈਨ ਜਿਨਕਾ ਹੁਕਮ ਧਰਤੀ ਉਪਰ ਮੰਨੀਦਾ ਸੀ ਜਿਨਕੇ ਡਰ ਪ੍ਰਿਥਵੀ ਭੈਮਾਨ ਹੋਂਦੀ ਸੀ ਸੋ ਉਠ ਗਏ ਮਰ ਕਰ ਖਾਕ ਹੋ ਗਏ ਹਨ। ਸੁਣੋ ਪਾਂਧਾ ਜੀ ਕੂੜਾ ਸਨੇਹ ਕਿਸ ਨਾਲ ਕਰਾਂ ਹਮ ਭੀ ਇਸ ਸਰੀਰ ਕੋ ਛੋਡ ਜਾਵੇਂਗੇ ਇਹ ਸਰੀਰ ਭੀ ਖਾਕ ਹੋ ਜਾਵੇਗਾ ਤਾਂ ਤੇ ਇਸ ਸੰਸਾਰ ਨਾਲ ਕੂੜਾ ਸਨੇਹ

ਕਿਆ ਕਰਨਾ ਹੈ ਉਸ ਸਾਹਿਬ ਦੀ ਬੰਦਗੀ ਕਰਨੀ ਚਾਹੀਏ ਜੋ ਸਭ ਕੋ ਉਪਜਾਵਤਾ ਹੈ ਪਾਲਤਾ ਹੈ ਫਿਰ ਸੰਘਾਰਤਾ ਹੈ ਉਸ ਪ੍ਰਮੇਸ਼ਰ ਨਾਲ ਪ੍ਰੀਤ ਕਰੀਏ ਇਹ ਸ਼ਬਦ ਕਾ ਅਰਥ ਸੁਣਾਕੇ ਸ੍ਰੀ ਬਾਬਾ ਜੀ ਆਪਣੇ ਘਰ ਨੂੰ ਚਲੇ ਆਏ, ਆਇ ਕਰ ਪ੍ਰਸਾਦਿ ਪਾਇਆ ਤੇ ਅਨੰਦ ਪੂਰਬਕ ਸੈਨ ਕਰ ਜਬ ਪਰਾਤਾਕਾਲ ਹੋਯਾ ਤਾਂ ਮਾਤਾ ਜੀ ਨੇ ਜਗਾਯਾ ਨਿਤਨੇਮ ਇਸ਼ਨਾਨ ਕਰਵਾਯਾ ਕਪੜੇ ਪਹਿਰਾਏ ਤਾਂ ਸ੍ਰੀ ਬਾਬਾ ਜੀ ਉਸ ਦਿਨ ਪਾਂਧੇ ਦੇ ਨਾਲ ਗਏ ਤੇ ਘਰ ਵਿਚ ਕਾਗਦ ਲੈਕਰ ਚਉਂਕੀ ਉਪਰ ਰੱਖ ਕਰ ਉਜਲ ਰੁਮਾਲ ਉਪਰ ਦੇ ਕਰ ਚੌਂਕੜੀ ਮਾਰ ਕੇ ਬੈਠ ਰਹੇ ਜੈਸੇ ਕੋਈ ਪੰਡਿਤ ਕਥਾ ਕਰਨ ਬੈਠਤਾ ਹੈ ਅਤੇ ਜੇ ਕੋਈ ਬਾਲਕ ਆਵੇ ਖੇਲਣ ਵਾਲਾ ਸਦੇ ਤਾਂ ਅਗੋਂ ਸ੍ਰੀ ਬਾਬਾ ਜੀ ਆਖਣ ਮੈਂ ਪੋਥੀ ਪੜ੍ਹਦਾ ਹਾਂ ਇਕ ਦਿਨ ਮਾਤਾ ਪਿਤਾ ਬਾਬੇ ਜੀ ਦੇ ਪਾਸ ਆਇ ਬੈਠੇ ਤੇ ਆਖਣ ਲਗੇ ਜੋ ਪੁਤ ਤੂੰ ਕੇਹੜੀ ਪੋਥੀ ਪੜ੍ਹਦਾ ਹੈਂ ਸੋ ਮੈਨੂੰ ਵੀ ਸੁਣਾਉ ਤਾਂ ਬਾਬੇ ਜੀ ਕਿਹਾ ਪਿਤਾ ਜੀ ਮੈਂ ਸਪਤ ਸਲੋਕੀ ਗੀਤਾ ਪੜ੍ਹਦਾ ਹਾਂ।

ਸਲੋਕ-ਓਂ ਮਿਤੇ ਕਾਖਰੰ ਬ੍ਰਹਮ ਵਿਹਾਰਨ ਮਾਮਨੁ ਸਮਰਨੁ ॥ ਯਃ ਪ੍ਰਯਾਤਿ ਤੌ ਅਜਨਦੇਹੰ ਸਯਾਤੀ ਧਰਮਾਗਤੰ ॥੧॥ ਅਰਜਨੋ ਵਾਚ-ਸਥਾਨੇ ਰਿਖੀਕੇਸ਼ ਤਵ ਪ੍ਰਕੀਰਤਿਆ ਜਗਤ ਪ੍ਰਹਿਸ਼ਬ ਤਯਨੂਯੁਰਜਯਤੇ ਚ ॥ ਰਖਯਸ਼ਾਂਸੀ ਭੀਤਾਦਿ ਦਿਸ਼ੋਦ੍ਰਵੰਤਿ ਸਰਬੇ ਸਮਸਯੰਤਿ ਚ ਸਿਧ ਸੰਘਾਃ ॥੨॥ ਸਰਬਤਃ ਪਾਣਿ ਪਾਦੰ ਤਤ ਸਰਬ ਤੋਖੀ ਸ੍ਰੀ ਮੁਖੰਸੁਬਤਃ ਸ੍ਰਤਿ ਮਲਲੋਕਹ ਸੁਬਮਾਂ ਬ੍ਰਿਤਯ ਤਿਸਟਤਿ ॥੩॥ ਕਵਿਅੰ ਪੁਰਾਣ ਮਨੁਸਾ ਸਿਤਾਰਮੋ ਨੋਰਨੀਆਂਗਸਮਮੂ ਸਮਰੇ ਦਾਯ ॥ ਸ੍ਵਰਸਯ ਧਾਤਾਰਨਾ ਚਿੰਤਯ ਰੂਪ ਮਾਦਿਤਯ ਵਰਣਤਮਸਃ ਪ੍ਰਸਤਾਤ ॥੪॥ ਉਰਧਵਮੂਲ ਮਧਹਾਸਾਥਮਸਵਤਿਥੇ ਪ੍ਰਾਹੁਰਵਵਯਮ॥ ਛੰਦਾਨਸਿ ਯਸਯ ਪਰਣਾਨਿ ਪਸਤੰ ਵੇਦਸ ਵੇਦਵਿਚ ॥੫॥ ਸਰਵਸਯ ਚਾਹੰ ਹ੍ਰਿਦਿ ਸੰਨਿਵਿਸਟੇ ਮਤਾਹ ਸਮਿਰਤਿਰ ਗਯਾਨ ਮਪੋਹਿਨੰਃ ਚ ਵੇਦੈਸਚਸਰਵੇ ਰਵਿਮੇਵ ਵੇਦਯੋ ਵੇਦਾਂਤ ਕ੍ਰਿਦਵੇਦ ਵਦੇਵਚਾਹਮ ॥੬॥ ਮਨ ਮਨਾ ਭਤ ਮਦ ਭਗਤੋ ਮਦਯਜੀਮਾਂ ਨਮਸਕੁਰੂ ਮਾਂ ਮੋਵੈਸਯਮੀ ਯੁਕਤ ਵਈਵ ਮਾਤ ਮਾਨੰ ਮਭ ਪਰਾਇਣਃ ॥੭॥

ਜਬ ਸਪਤ ਸਲੋਕੀ ਗੀਤਾ ਕਾ ਉਚਾਰ ਗੁਰੂ ਨਾਨਕ ਜੀ ਕੀਤਾ ਤਾਂ ਮਾਤਾ ਪਿਤਾ ਸੁਣ ਕਰ ਪ੍ਰਸੰਨ ਹੂਏ। ਪਿਤਾ ਨੇ ਕਹਾ ਹੇ ਪੁਤਰ ਨਾਨਕ ਅਸਾਡੀ ਸਮਝ ਮੇਂ ਇਹ ਸੰਸਕ੍ਰਿਤ ਨਹੀਂ ਆਂਵਦੀ ਇਸਦਾ ਅਸਾਂ ਨੂੰ ਅਰਥ ਕਰਕੇ ਸੁਣਾਓ ਤਬ ਪ੍ਰਸੰਨ ਹੋਇਕੇ ਸ੍ਰੀ ਗੁਰੂ ਜੀ ਅਰਥ ਲਗੇ ਕਰਨੇ ਸ੍ਰੀ ਗੁਰੂ ਜੀ ਬੋਲੇ ਸੁਣੋ ਪਿਤਾ ਜੀ ਸ੍ਰੀ ਕ੍ਰਿਸ਼ਨ ਭਗਵਾਨ ਜੀ ਅਪਨੇ ਪਰਮ ਪਿਆਰੇ ਭਗਤ ਅਰਜਨ ਤਾਈਂ ਉਪਦੇਸ਼ ਕੀਆ ਹੈ ਸੋ ਅਰਜਨ ਓਅੰਕਾਰ ਜੋ ਪ੍ਰਿਥਮ ਅੱਖਰ ਬੇਦ ਮੇਂ ਹੈ ਅਰ ਪ੍ਰਣਵੀ ਉਸਕਾ ਨਾਮ ਹੈ ਸੋ ਓਅੰਕਾਰ ਵੁਹ ਜੋ ਪਰਮ ਪੁਰਖੋਤਮ ਜਿਸ ਕੋ ਪੂਰਨ ਬ੍ਰਹਮ ਕਹਿਤੇ ਹੈਂ ਤਿਸਕੇ ਸਵਾਸੋਂ ਕਾ ਸ਼ਬਦ ਸੋ ਬਾਣੀ ਰੂਪ ਹੋਕੇ ਪ੍ਰਿਥਮੇ ਬ੍ਰਹਮਾ ਜੀ ਕੇ ਰਿਦੇ ਮੇਂ ਪ੍ਰਵੇਸ਼ ਕੀਆ ਤੋ ਇਸੀ ਬਾਣੀ ਕੇ ਬਲ ਸੇ ਸੰਸਾਰ ਰਚਾ ਔਰ ਵੇਦ ਵੀ ਸੰਸਾਰ ਮੇਂ ਪ੍ਰਵਿਰਤ

ਕੀਏ ਹੋਰ ਭਗਤੀ ਪ੍ਰਮੇਸ਼ਰ ਕਾ ਭਜਨ ਵੀ ਪ੍ਰਵਿਰਤ ਕੀਆ ਹੈ। ਜੋ ਕੋਈ ਇਸ ਓਅੰਕਾਰ ਕਾ ਜਾਪ ਕਰੇਗਾ ਔਰ ਮੈਂ ਪਰਮ ਈਸ਼ਵਰ ਹੋਂ ਜੋ ਮੇਰਾ ਧਿਆਨ ਧਾਰੇਗਾ ਜਬ ਵੁਹ ਪ੍ਰਾਣੀ ਦੇਹ ਕਾ ਤਿਆਗ ਕਰੇਗਾ ਸੋ ਮੇਰੇ ਪਰਮਧਾਮ ਕੋ ਪ੍ਰਾਪਤ ਹੋਵੇਗਾ। ਮੈਂ ਜੋ ਹਾਂ ਸਦਾ ਏਕ ਰਸ ਹੋਂ ਸੂਖਮ ਤੇ ਭੀ ਸੂਖਮਹਾਂ ਸਾਰੀ ਵਿਸ਼ਵ ਕਾ ਅਧਿਕਾਰੀ ਹੋਂ ਨਿਸਚਿੰਤ ਹੋਂ ਡਰ ਮੇਰਾ ਸਭ ਕੇ ਸਿਰ ਊਪਰ ਹੈ ਔਰ ਸਰਬ ਪ੍ਰਕਾਸ਼ ਮੇਰਾ ਹੀ ਕੋਟ ਸੂਰਜ ਕੀ ਚਾਂਦਨਾ ਮੇਰੇ ਪ੍ਰਕਾਸ਼ ਕੇ ਤੁਲ ਨਹੀਂ ਕਿਉਂ ਜੋ ਵੁਹ ਰਾਤ੍ਰੀ ਕੋ ਔਰ ਮੰਡਲ ਮੇਂ ਚਲਾ ਜਾਤਾ ਹੈ ਤੇ ਮੇਰਾ ਪ੍ਰਕਾਸ਼ ਜੁਗਾਂ ਦੇ ਆਦਿ ਜੁਗਾਂ ਦੇ ਅੰਤ ਭੀ ਔਰ ਮੱਧ ਭੀ ਏਕ ਰਸ ਹੈ ਚਾਹੇ ਤੇ ਜੋ ਗਿਆਨ ਰੂਪੀ ਅੰਧੇਰਾ ਸਪਰਸ ਨਹੀਂ ਕਰ ਸਕਤਾ ਹੇ ਅਰਜਨ ਜੋ ਮੇਰੇ ਭਗਤ ਮੇਰੀ ਕਥਾ ਕੀਰਤਨ ਪ੍ਰੇਮ ਸੇ ਕਰਤੇ ਹੈਂ ਸੰਸਾਰ ਕੋ ਸੁਣਾ ਕੇ ਪਵਿਤਰ ਕਰਤੇ ਹੈਂ ਔਰ ਜੋ ਸੁਨਤੇ ਹੈਂ ਸੰਸਾਰ ਕੋ ਪਰਤੀਤ ਕੇ ਸਾਥ ਸੋ ਮੈਂ ਤਿਨ੍ਹਾਂ ਲੋਕਾਂ ਕੀ ਸਦਾ ਹੀ ਰੱਛਾ ਕਰਤਾ ਹੂੰ ਸੁਦਰਸ਼ਨ ਚੱਕਰ ਲੀਏ ਹੇ ਅਰਜਨ ਐਸਾ ਪੱਕਾ ਨਿਸਚਾ ਜੋ ਕੋਈ ਭਗਤ ਮੇਰਾ ਮੈਨੂੰ ਸਤਚਿਤ ਆਨੰਦ ਕੰਦ ਜਾਣਕੇ ਸਰਬ ਵਾਸ਼ਨਾ ਕੋ ਰੋਕਕੇ ਮੇਰਾ ਸਿਮਰਨ ਕਰਤੇ ਹੈਂ ਮੈਂ ਤਿਨਕੇ ਪੀਛੇ ਰੱਛਾ ਕਰਤਾ ਫਿਰਤਾ ਹੋਂ। ਹੇ ਪਿਤਾ ਜੀ ਅਬ ਅਰਜਨ ਕੋ ਸ਼੍ਰੀ ਕ੍ਰਿਸ਼ਨ ਦੇਵ ਨੇ ਐਸਾ ਉਪਦੇਸ਼ ਕੀਆ ਤੋ ਅਰਜਨ ਕਾ ਭ੍ਰਮ ਮੋਹ ਦੂਰ ਹੋ ਗਿਆ ਤੇ ਐਸੇ ਗੁਰੂ ਨਾਨਕ ਜੀ ਮਾਤਾ ਪਿਤਾ ਕੋ ਗੀਤਾ ਸੁਣਾਈ ਮਾਤਾ ਪਿਤਾ ਬੜੇ ਪ੍ਰਸੰਨ ਹੂਏ ਫਿਰ ਮਾਯਾ ਪੜ ਗਈ ਆਖਣ ਲੱਗਾ ਚਲ ਪੁਤਰ ਪਾਂਧੇ ਪਾਸ ਸੋ ਲੈ ਗਿਆ ਤਾਂ ਪਾਂਧੇ ਆਖਿਆ ਨਾਨਕਾ ਕੱਲ ਨਹੀਂ ਆਇਆ ਹੁਣ ਤੈਨੂੰ ਪੱਟੀ ਲਿਖ ਦੇਂਦਾ ਹਾਂ ਤਾਂ ਬਾਬਾ ਜੀ ਨੇ ਆਸਾ ਰਾਗ ਵਿਚ ਸ਼ਬਦ ਉਚਾਰਿਆ-ਆਸਾ ਮਹਲਾ ੧ ਪਟੀ ਲਿਖੀ ॥ ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥ ਸੇਵਤ ਰਹੇ ਚਿਤੁ ਜਿਨਕਾ ਲਾਗਾ ਆਇਆ ਤਿਨਕਾ ਸਫਲੁ ਭਇਆ ॥ ਮਨ ਕਾਹੇ ਭੂਲੇ ਮੂੜ ਮਨਾ ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ ਰਹਾਉ ॥ ਤਾਂ ਗੁਰੂ ਜੀ ਬੋਲੇ ਸੋਈ ਕਰਤਾ ਹੈ ਜਿਸਨੇ ਸ੍ਰਿਸ਼ਟ ਸਾਜੀ ਹੈ ਸਭਨਾਂ ਦਾ ਸਾਹਿਬ ਏਕ ਹੈ ਜਿਨ੍ਹਾਂ ਇਕ ਸੇਵਿਆ ਹੈ ਆਇਆ ਤਿਨਕਾ ਸਫਲ ਹੈ ਹੋਰ ਜੇਹੜੇ ਪੜ੍ਹਨ ਵਾਲੇ ਹੈਨ ਤਿਨਾਂ ਸਭਨਾਂ ਧਰਮ ਰਾਇ ਦਾ ਲੇਖਾ ਦੇਣਾ ਹੈ ਇਹ ਮਨ ਭੁਲਾ ਹੋਯਾ ਮਾਨਸ ਜਨਮ ਖੋਂਵਦਾ ਹੈ ॥ਰਹਾਉ॥ ਕੈਂਹਦੇ ਹਨ ਮਨ ਵਿਚ ਨਾਮ ਦਾ ਠਹਿਰਾਉ ਹੋਵੇ ਤਾਂ ਇਸ ਨੂੰ ਲੇਖਾ ਦੇਣਾ ਨਾ ਪਵੇ ॥ ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥ ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥੨॥ ਗੁਰੂ ਜੀ ਕਹਿਆ ਈਵੜੀ ਅਕਾਲ ਪੁਰਖ ਦੀ ਸ਼ਕਤਿ ਹੈ ਸਰਬ ਦਾ ਦਾਤਾ ਹੈ ਸਚ ਹੀ ਇਨ੍ਹਾਂ ਅਖਰਾਂ ਵਿਚ ਜੋ ਉਸਦੇ ਨਾਮ ਨੂੰ ਜਪਦੇ ਹਨ ਉਨ੍ਹਾਂ ਦੇ ਸਿਰ ਫੇਰ ਲੇਖਾ ਨਹੀਂ ਹੁੰਦਾ। ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ ॥ ਸੇਵਾ ਕਰਹਿ ਸੇਈ ਫਲੁ ਪਾਵਹਿ ਜਿਸ ਸਚੁ ਕਮਾਇਆ ॥੩॥ ਗੁਰੂ ਨਾਨਕ

ਜੀ ਬੋਲੇ ਹੇ ਪੰਡਿਤ ਜੀ ਊੜਾ ਓਅੰਕਾਰ ਦਾ ਰੂਪ ਹੈ ਇਸਨੇ ਜੋ ਸ੍ਰਿਸ਼ਟੀ ਉਤਪਤ ਕੀਤੀ ਉਸਦਾ ਅੰਤ ਨਹੀਂ ਪਾਇਆ ਜਾਂਦਾ ਊੜਾ ਅਖਰ ਕਹਿੰਦਾ ਹੈ ਤਿਸਦੀ ਉਪਮਾ ਕਰੀਏ ਜਿਨ੍ਹਾਂ ਸਤਿਗੁਰਾਂ ਦੇ ਸ਼ਬਦ ਤੇ ਸੰਤਾਂ ਨੂੰ ਸੇਵਿਆ ਹੈ ਉਨ੍ਹਾਂ ਨੂੰ ਗਿਆਨ ਦਾ ਫਲ ਪ੍ਰਾਪਤ ਹੋਇਆ ਹੈ ਜਿਨ੍ਹਾਂ ਸਚੈ ਹੋਇਕੇ ਕਮਾਈ ਕੀਤੀ ਹੈ ਸੋ ਖੁਸ਼ੀ ਹੋਏ ਹਨ। ਙੰਙੈ ਙਿਆਨ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥ ਸਰਬ ਜੀਆ ਮਹਿ ਏਕੋ ਜਾਣੈ ਤਾਂ ਹਉਮੈ ਕਹੈ ਨ ਕੋਈ ॥੪॥ ਙੰਙੈ ਅੱਖਰ ਆਖਿਆ ਜੋ ਸਚੇ ਸ਼ਬਦ ਨੂੰ ਵਿਚਾਰਦਾ ਹੈ ਤਾਂ ਪੜਿਆ ਭੀ ਸੋਈ ਅਤੇ ਪੰਡਿਤ ਭੀ ਸੋਈ ਹੈ ਸਰਬ ਜੀਆਂ ਵਿਚ ਇਕੋ ਜਾਤਾ ਹੈ ਜਿਸ ਨੇ, ਉਸ ਦੀ ਹਉਮੈ ਮਿਟ ਜਾਂਦੀ ਹੈ। ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ। ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥੫॥ ਕੱਕਾ ਆਖਦਾ ਹੈ ਕਲੰਕ ਰੂਪੀ ਕਾਲਖ ਨੂੰ ਮਲ ਮਲ ਧੋਵੇ ਤਉ ਉਜਲ ਨਹੀਂ ਹੋਂਦੇ ਜਿਸ ਸਮੇਂ ਚਿਟੇ ਕੇਸ ਆਂਵਦੇ ਹਨ ਸਾਬੂਣ ਤੋਂ ਬਿਨਾਂ ਉਜਲ ਹੋ ਜਾਂਦੇ ਹਨ ਪਹਿਲੇ ਥੋੜੇ ਕੇਸ ਕੰਨ ਉਤੇ ਚਿਟੇ ਆਂਵਦੇ ਹੈਂ ਮਾਨੋ ਜਮਰਾਜੇ ਦੇ ਹੇਰੂ ਹਨ ਓਹ ਮਨੁਖਾਂ ਦੇ ਕੰਨ ਵਿਚ ਆਖਦੇ ਹਨ ਜੈਸੀ ਖੇਤੀ ਪੱਕੀ ਹੋਈ ਚਿਟੀ ਹੋ ਜਾਂਦੀ ਹੈ ਤੈਸੇ ਅਬ ਤੇਰੀ ਜੁਆਨੀ ਬਤੀਤ ਹੋ ਗਈ ਹੈ ਹੁਣ ਤੂੰ ਨਾਮ ਜਪੇਂਗਾ ਸੰਤਾਂ ਦਾ ਸੰਗ ਕਰੇਂਗਾ ਤਾਂ ਤੇਰਾ ਮੁਖ ਉਜਲ ਹੋਵੇਗਾ ਪਿਛਲੇ ਪਾਪ ਤੇਰੇ ਧੋਤੇ ਜਾਵਣਗੇ ਅਤੇ ਜੇ ਹੁਣ ਭੀ ਤ੍ਰਿਸ਼ਨਾ ਕਰਦਾ ਰਹੇਂਗਾ ਤਾਂ ਜਮ ਤੈਨੂੰ ਸੰਗਲ ਪਾਇਕਰ ਲੈ ਜਾਵੇਗਾ। ਅਤੇ ਫਿਰ ਇਸ ਵੇਲੇ ਨੂੰ ਪਛੋਤਾਵੇਂਗਾ। ਖਖੇ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥ ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀਂ ਹੁਕਮੁ ਪਇਆ ॥੬॥ ਖਖੇ ਅਖਰ ਕਹਿਆ ਸੰਪੂਰਨ ਸੰਸਾਰ ਦਾ ਮਾਲਿਕ ਸ੍ਰੀ ਵਾਹਿਗੁਰੂ ਹੈ ਜਿਨ੍ਹਾਂ ਨੇ ਨਾਮ ਰੂਪੀ ਧਨ ਦੇਕਰ ਸਾਰੇ ਜਗਤ ਨੂੰ ਮੁਲ ਲੀਤਾ ਹੈ ਜੋ ਪ੍ਰਾਣੀ ਤਿਨ੍ਹਾਂ ਸਤਿਗੁਰਾਂ ਦੇ ਗਿਆਨ ਦੇ ਬੰਧਨ ਵਿਚ ਬੰਧੇ ਹਨ ਤਿਨ੍ਹਾਂ ਨੂੰ ਧਰਮਰਾਇ ਦੇ ਬੰਧਨ ਨਹੀਂ ਪੋਂਹਦੇ ਉਨ੍ਹਾਂ ਦੇ ਗਿਆਨ ਤੇ ਬੰਧਨ ਦਾ ਹੁਕਮ ਨਹੀਂ ਪਾਉਂਦਾ ਸਤਿਗੁਰਾਂ ਦੇ ਪ੍ਰਤਾਪ ਕਰ ਨਿਰਵੈਰ ਰਹਿੰਦੇ ਹਨ। ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ ॥ ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਨ ਵਾਹੈ ਤਈ ਕੀਆ ॥੭॥ ਗਗਾ ਸਬਦੁ ਬੋਲਦਾ ਹੈ ਸ੍ਰੀ ਮਹਾਰਾਜ ਜੀ ਨੇ ਜਿੰਨੀ ਪ੍ਰਿਥਵੀ ਤੇ ਬ੍ਰਹਮੰਡ ਰਚੇ ਹੈਂ ਬਣਾਏ ਹਨ ਸੋ ਏਹ ਜੀਵ ਗੋਬਿੰਦ ਨਾਲ ਗਰਬ ਕੀਤਾ ਹੈ ਜਿਤਨੇ ਸਰੀਰ ਰੂਪੀ ਭਾਂਡੇ ਘੜੇ ਹਨ ਸੋ ਬ੍ਰਹਮੰਡ ਰੂਪੀ ਆਵੇ ਪਰ ਚਾਹੜੇ ਹਨ ਐਸਾ ਬ੍ਰਹਮ ਮਹਾਰਾਜ ਨੇ ਉਤਪਤਿ ਕੀਤਾ ਹੈ। ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੇ ਲਾਗਿ ਰਹੈ ॥ ਬੁਰਾ ਭਲਾ ਜੋ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ ॥੮॥ ਘਘਾ ਆਖਦਾ ਹੈ ਜਿਨਾਂ ਜੀਵਾਂ ਸਤਿਗੁਰੂ ਦੇ ਸ਼ਬਦ ਦਾ ਸਿਮਰਨ ਕੀਤਾ ਹੈ ਸੰਤੋਖ ਸੇਵਾ ਟਹਿਲ ਏਹ ਘਾਲ ਘਾਲੀ ਹੈ ਗੁਰਾਂ ਦੇ ਸ਼ਬਦ ਨਾਲ ਲਗ ਰਹੇ ਹਨ ਅਤੇ ਜਿਨ੍ਹਾਂ ਨੇ ਦੁਖ ਸੁਖ ਨੂੰ ਸਮਾਨ ਕਰ

ਜਾਤਾ ਹੈ ਸੋ ਇਸ ਪ੍ਰਕਾਰ ਸਾਹਿਬ ਨੂੰ ਪ੍ਰਾਪਤਿ ਹੋਏ ਹਨ। ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ ॥ ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥੯॥ ਚਚਾ ਆਖਦਾ ਹੈ ਉਸ ਅਕਾਲ ਪੁਰਖ ਨੇ ਜੀਵਾਂ ਦੀ ਵਿਚਾਰ ਵਾਸਤੇ ਚਾਰੇ ਵੇਦ ਸਾਜੇ ਹਨ ਚਾਰ ਖਾਣੀ ਚਾਰ ਜੁਗ ਬਣਾਏ ਹਨ ਅਤੇ ਸਭਨਾਂ ਜੁਗਾਂ ਵਿਚ ਨਿਆਰਾ ਭੀ ਹੈ ਸਭਨਾਂ ਖਾਣੀਆਂ ਵਿਚ ਓਹ ਭੋਗਦਾ ਹੈ ਅਤੇ ਪੰਡਿਤ ਹੋਕਰ ਸ੍ਰੀ ਵਾਹਿਗੁਰੂ ਜੀ ਕਾ ਉਪਦੇਸ਼ ਕਰਦਾ ਹੈ। ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥ ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਯਾ ਤਿਨ ਗੁਰੂ ਮਿਲਿਆ ॥੧੦॥ ਛਛਾ ਆਖਦਾ ਹੈ ਉਸ ਵਾਹਿਗੁਰੂ ਦੀ ਮਾਇਆ ਦੀ ਜੋ ਛਾਇਆ ਹੈ ਸੋ ਸਾਰੇ ਜਗਤ ਤੇ ਵਰਤੀ ਹੈ ਮਹਾਰਾਜ ਕੀ ਆਗਿਆ ਕਰਕੇ ਭਰਮ ਉਤਪਤਿ ਹੋਇਆ ਹੈ ਭਰਮ ਨੂੰ ਭੁਲਾਇਆ ਹੈ ਜਿਸਤੇ ਈਸ਼ਵਰ ਦੀ ਕ੍ਰਿਪਾ ਹੋਈ ਹੈ ਤਿਸਨੂੰ ਸਤਿਗੁਰੂ ਮਿਲਿਆ ਹੈ। ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥ ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥੧੧॥ ਜਜਾ ਸ਼ਬਦ ਬੋਲਦਾ ਹੈ ਜਿਤਨੇ ਦਾਨ ਜਾਚਕ ਜਾਚੇ ਹੈਂ ਚੌਰਾਸੀ ਲਖ ਜੂਨ ਵਿਚੋਂ ਅਸਾਡੀ ਰੱਖਯਾ ਕਰੋ ਏਕੋ ਤੂੰ ਹੀ ਹੈਂ ਪਰਮੇਸ਼ਰ ਬਿਨਾਂ ਦੇਵਣੇ ਲੇਵਣੇ ਵਾਲਾ ਹੋਰ ਦੂਸਰਾ ਕੋਈ ਨਹੀਂ। ਝਝੈ ਝੂਰਿ ਮਰਹਿ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥ ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ ॥੧੨॥ ਝੱਝਾ ਆਖਦਾ ਹੈ ਹੇ ਬੰਦੇ ਤੂੰ ਪਛਤਾਵੇਂ ਕਿਉਂ ਸੋ ਜਿਸ ਵੇਲੇ ਮਹਾਰਾਜ ਤੁਸਾਨੂੰ ਉਤਪਤਿ ਕੀਤਾ ਹੈ ਜੋ ਕਿਛੁ ਤੁਸਾਡਾ ਰਿਜਕ ਹੈ ਤੁਸਾਡੇ ਮਸਤਕ ਤੇ ਲਿਖ ਦਿਤਾ ਹੈ ਵਾਹਿਗੁਰੂ ਦੇਂਦਾ ਭੀ ਹੈ ਅਤੇ ਵੇਖਦਾ ਭੀ ਹੈ ਅਤੇ ਆਪਣੇ ਹੁਕਮ ਵਿਚ ਚਲਾਂਵਦਾ ਹੈ। ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ ॥ ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ ॥੧੩॥ ਞੰਞੈ ਕਹਿਆ ਜਦ ਮੈਂ ਧਿਆਨ ਕਰਦਾ ਹਾਂ ਬਿਨਾਂ ਉਸ ਪ੍ਰਮਾਤਮਾ ਦੇ ਦੂਜਾ ਕੋਈ ਨਹੀਂ ਇਕੋ ਵਾਹਿਗੁਰੂ ਸਭਨਾਂ ਥਾਵਾਂ ਵਿਚ ਰਵਿ ਰਹਿਆ ਹੈ ਸੋਈ ਪ੍ਰਮੇਸ਼ਰ ਸਾਡੇ ਵਿਚ ਵਸਦਾ ਹੈ। ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠ ਚਲਣਾ ॥ ਜੂਐ ਜਨਮੁ ਨ ਹਾਰਹੁ ਆਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥ ਟੈਂਕਾ ਆਖਦਾ ਹੈ ਹੇ ਜੀਵ ਤੂੰ ਕਪਟ ਝੂਠ ਨਾ ਬੋਲ ਤੇ ਨ ਛਲ ਕਰ ਘੜੀ ਦੋ ਘੜੀਆਂ ਨੂੰ ਪ੍ਰਾਣ ਤਯਾਗ ਜਾਣੇ ਹਨ ਤੁਸੀਂ ਝਗੜਿਆਂ ਤੇ ਵਾਦਾਂ ਵਿਚ ਜਨਮ ਬਾਦ ਨ ਗਵਾਵੋ ਕੂੜ ਕਪਟ ਨੂੰ ਛਡ ਦਿਓ ਸਾਧ ਸੰਗਤਿ ਦੀ ਅਤੇ ਜੋ ਗੁਰਾਂ ਦੀ ਸਰਨ ਹੈ ਤਿਸ ਨੂੰ ਪ੍ਰਾਪਤ ਹੋਵੋ। ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ ਕਾ ਚਿਤੁ ਲਾਗਾ ॥ ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥੧੫॥ ਠੱਠਾ ਅੱਖਰ ਕਹਿੰਦਾ ਹੈ ਜਿਨ੍ਹਾਂ ਦੇ ਰਿਦੇ ਸੁਧ ਆਈ ਤਿਨ੍ਹਾਂ ਦਾ ਨਿਸਤਾਰਾ ਹੁੰਦਾ ਹੈ ਅਤੇ [illegible] ਭੀ ਸੋਈ ਹੋਂਦੇ ਹਨ ਨਹੀਂ ਤਾਂ ਜਨਮਦੇ ਮਰਦੇ ਹਨ। ਡਡੈ ਡੰਫੁ ਕਰਹੁ ਕਿਆ ਪ੍ਰਾਣੀ

ਜੋ ਕਿਛੁ ਹੋਆ। ਸੋ ਸਭੁ ਚਲਣਾ॥ ਤਿਸਹਿ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ॥੧੬॥ ਡੱਡੇ ਆਖਿਆ ਵਿਸ਼ਵਾਸ ਕਿਉਂ ਕਰਦੇ ਹੋ ਹੇ ਪ੍ਰਾਣੀਓਂ ਜੋ ਕੁਛ ਦ੍ਰਿਸ਼ਟ ਆਂਵਦਾ ਹੈ ਸਭ ਚਲਾਇਮਾਨ ਹੈ ਤਿਸ ਵਾਹਿਗੁਰੂ ਨੂੰ ਸੇਵੋ ਤਾਂ ਸੁਖ ਪਾਵਹੁ ਜੋ ਸਰਬ ਵਿਚ ਸੱਤਾ ਦੇ ਰਹਿਆ ਹੈ। ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ॥ ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾਕਉ ਨਦਰਿ ਕਰੇ॥੧੭॥ ਢੱਢਾ ਅੱਖਰ ਬੋਲਦਾ ਹੈ ਬਣੇ ਨੂੰ ਤੋੜਦਾ ਹੈ ਤੁਟੇ ਬਣਾਉਂਦਾ ਹੈ ਪ੍ਰਮੇਸ਼ਰ ਸਰਬਤ ਨੂੰ ਉਸਾਰਦਾ ਹੈ ਜਿਉਂ ਤਿਸਦਾ ਭਾਣਾ ਹੈ ਤਿਵੇਂ ਕਰਦਾ ਹੈ ਆਪਨੇ ਹੁਕਮ ਵਿਚ ਚਲਾਂਵਦਾ ਹੈ ਤੇ ਵੇਖਦਾ ਹੈ ਜਿਸਨੂੰ ਕ੍ਰਿਪਾ ਦ੍ਰਿਸ਼ਟ ਕਰਕੇ ਗਿਆਨ ਦੇਂਦਾ ਹੈ ਤਿਸਨੂੰ ਨਿਸਤਾਰਦਾ ਹੈ। ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ॥ ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮੁ ਨ ਹੋਈ॥੧੮॥ ਣਾਣਾ ਆਖਦਾ ਹੈ ਜਿਸ ਸੰਪੂਰਨ ਵਿਚ ਕਰਤਾਰ ਰਵਿਆ ਹੈ ਜੋ ਹਰਿ ਦੇ ਗੁਣਾਣਵਾਦ ਗਾਂਵਣਾ ਹੈ ਸੋ ਜਾਣਦਾ ਹੈ ਜਿਸਨੂੰ ਵਾਹਿਗੁਰੂ ਆਪੇ ਸਾਧ ਸੰਗਤ ਵਿਚ ਮਿਲਾਂਵਦਾ ਹੈ ਫੇਰ ਉਨ੍ਹਾਂ ਨੂੰ ਜਨਮ ਨਹੀਂ ਹੁੰਦਾ। ਤਤੈ ਤਾਰੂ ਭਵਜਲੁ ਹੋਆ ਤਾਕਾ ਅੰਤੁ ਨ ਪਾਇਆ॥ ਨਾ ਤਰ ਨਾ ਤੁਲਹਾ ਹਮ ਬੂਡਸਿ ਤਾਹਿ ਲੇਹਿ ਤਾਰਣ ਰਾਇਆ॥੧੯॥ ਤੱਤਾ ਅੱਖਰ ਆਖਦਾ ਹੈ ਅਗਿਆਨ ਰੂਪੀ ਸੰਸਾਰ ਬਡਾ ਅਥਾਹ ਹੈ ਤਿਸਦਾ ਅੰਤ ਨਹੀਂ ਪਾਇਆ ਜਾਂਦਾ ਨਾ ਕੋਈ ਬੇੜੀ ਹੈ ਨਾ ਤੁਲਹਾ ਹੈ ਬਿਨਾ ਸਾਧ ਸੰਗਤ ਸਾਰਾ ਜਗਤ ਡੁਬਦਾ ਹੈ ਜਿਸ ਨੂੰ ਤਾਰਨਾ ਹੁੰਦਾ ਹੈ ਸਾਧ ਸੰਗਤ ਨੂੰ ਮਿਲਾਇਕੇ ਤਾਰ ਲੈਂਦਾ ਹੈ। ਥਥੈ ਥਾਨਿ ਥਨੰਤਰਿ ਸੋਈ ਜਾਕਾ ਕੀਆ ਸਭੁ ਹੋਆ॥ ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ॥੨੦॥ ਥੱਥਾ ਬੋਲਦਾ ਹੈ ਥਾਨ ਥਨੰਤਰ ਪੁਰੀਆਂ ਲੋਆਂ ਵਿਚ ਪਰਮੇਸ਼ਰ ਹੀ ਵਿਆਪਿਆ ਹੋਇਆ ਹੈ ਜਿਸਦਾ ਕੀਤਾ ਸਭ ਹੁੰਦਾ ਹੈ ਮਾਇਆ ਦਾ ਭਰਮ ਜੋ ਹੈ ਸਭ ਝੂਠ ਹੈ ਜੋ ਸ੍ਰੀ ਵਾਹਿਗੁਰੂ ਜੀ ਦਾ ਭਾਣਾ ਹੈ ਸੋਈ ਭਲਾ ਹੈ। ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰੁ ਜਨਾ॥੨੧॥ ਦਦਾ ਆਖਦਾ ਹੈ ਜੋ ਕਿਸੇ ਜੀਵ ਨੂੰ ਦੋਸ਼ ਕਿਆ ਦੇਵੀਏ ਜੋ ਜੋ ਕਰਮ ਲਿਖੇ ਹੋਏ ਹਨ ਸੋ ਸੋ ਭੋਗਦਾ ਹੈ ਹੋਰ ਸਰਬ ਜੀਵ ਜੋ ਹਨ ਜੰਤ੍ਰ ਹਨ ਵਾਹਿਗੁਰੂ ਵਜੰਤ੍ਰੀ ਹੈ ਜਿਉਂ ਵਜਾਵੰਦਾ ਹੈ ਤਿਉਂ ਵਜਦੇ ਹਨ। ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ॥ ਤਿਸਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ॥੨੨॥ ਧਧਾ ਆਖਦਾ ਹੈ ਅਕਾਲ ਪੁਰਖ ਨੇ ਪ੍ਰਿਥਵੀ ਅਰ ਅਕਾਸ਼ ਦੀ ਕਲਾ ਧਾਰ ਛਡੀ ਹੈ ਸਭ ਜੀਆ ਜੰਤ ਦੇ ਰੰਗ ਕੀਤੇ ਹੈਸੁ ਜੇਹੇ ਜੇਹੇ ਕਰਮ ਹਨ ਤੇਹਾ ਵਾਹਿਗੁਰੂ ਨੇ ਦੇ ਛੋਡਿਆ ਹੈ। ਙੰਙੇ ਨਾਹ ਭੋਗ ਨਿਤ ਭੋਗੇ ਨਾ ਡੀਠਾ ਨਾ ਸੰਮ੍ਹਲਿਆ॥ ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ॥੨੩॥ ਙੰਙੈ ਕਿਹਾ ਸੋ ਖਾਵੰਦ ਸੱਚਾ ਸਾਹਿਬ ਗੁਰੂ ਹੈ ਸੋ ਸਰਬਤ ਦਾ ਸੁਆਮੀ

ਹੈ ਸਰਬ ਵਿਖੇ ਭੋਗ ਭੋਗਦਾ ਹੈ ਸਰਬ ਦਾ ਦ੍ਰਿਸ਼ਟਾ ਹੈ ਉਸਨੂੰ ਕੋਈ ਨਹੀਂ ਦੇਖ ਸਕਦਾ ਓਹ ਸਰਬ ਕਉ ਦੇਖਦਾ ਹੈ। ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥ ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੨੪॥ ਪਪੇ ਕਹਿਆ ਹੇ ਮਾਲਕ ਸਰਬ ਦਾ ਓਹ ਜਗਦੀਸ ਹੈ ਜਗਤ ਨੂੰ ਦੇਖਣ ਵਾਸਤੇ ਲੀਲਾ ਰਚੀ ਹੈ ਸਰਬ ਕਉ ਦੇਂਦਾ ਭੀ ਓਹ ਅਰ ਸਰਬਤ ਵਿਖੇ ਰਵਿਆ ਭੀ ਓਹੀ ਹੈ। ਫਫੈ ਫਾਹੀ ਸਭ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥ ਗੁਰ ਪਰਸਾਦੀ ਸੇ ਨਰ ਉਬਰੇ ਜੇ ਹਰਿ ਸਰਣਾਗਤਿ ਭਜਿ ਪਇਆ ॥੨੫॥ ਫਫਾ ਆਖਦਾ ਹੈ ਸੰਪੂਰਨ ਸੰਸਾਰ ਇਸ ਮਾਇਆ ਕੇ ਜਾਲ ਮੇਂ ਫਾਥਾ ਹੂਆ ਹੈ ਜਮਕੇ ਸੰਗਲਾਂ ਸਾਥ ਬੰਧੇ ਹੈਂ ਗੁਰਾਂ ਕੀ ਕ੍ਰਿਪਾ ਸੇ ਸੰਸਿਆਂ ਤੋਂ ਛੁਟਦੇ ਹੈਂ ਜੇਹੜੇ ਸਾਧ ਸਰਨ ਪਏ ਹੈਂ। ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ॥ ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥੨੬॥ ਬੱਬਾ ਅੱਖਰ ਆਖਦਾ ਹੈ ਉਸ ਈਸ਼ਵਰ ਨੇ ਮਾਇਆ ਨੂੰ ਪ੍ਰੇਰ ਕਰਕੇ ਚਾਰ ਜੁਗ ਚੌਪੜ ਕੀਤੇ ਹੈਨ ਅਤੇ ਚੌਰਾਸੀ ਲੱਖ ਜੂਨ ਖਾਨੇ ਕੀਤੇ ਹੈਨ ਅਤੇ ਆਪ ਬਾਜੀ ਖੇਲਣ ਲਗਾ ਹੈ ਜੇਹੜੀਆਂ ਗੋਟਾਂ ਪੱਕੀਆਂ ਘਰ ਆਂਵਦੀਆਂ ਹਨ ਉਹਨਾਂ ਦਾ ਸਿਰ ਨੀਵਾਂ ਹੁੰਦਾ ਹੈ ਜੇਹੜੀਆਂ ਕਚੀਆਂ ਪਕੀਆਂ ਹਨ ਉਨ੍ਹਾਂ ਦਾ ਸਿਰ ਉੱਚਾ ਹੋਂਦਾ ਹੈ ਤੈਸੇ ਗੁਰਮੁਖ ਦਾ ਮਨ ਨੀਵਾਂ ਕਰਕੇ ਜਨਮ ਮਰਨ ਉਨ੍ਹਾਂ ਦਾ ਕਟਿਆ ਹੈ। ਭਭੈ ਭਾਲਹਿ ਸੇ ਫਲੁ ਪਾਵਹਿ ਗੁਰਪਰਸਾਦੀ ਜਿਨ ਕਉ ਭਉ ਪਇਆ ॥ ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥੨੭॥ ਭਭਾ ਆਖਦਾ ਹੈ ਜੋ ਸਤਿਗੁਰਾਂ ਦੇ ਸ਼ਬਦ ਕੋ ਲਭਤਾ ਹੈ ਸੋ ਨਾਮ ਅਰ ਗਿਆਨ ਰੂਪੀ ਫਲ ਗਿਆਨ ਕੋ ਪ੍ਰਾਪਤ ਹੁੰਦਾ ਹੈ ਸੋ ਸੰਸਾਰ ਕੋ ਗੋਪਦ ਵਤ ਤਰ ਜਾਂਦਾ ਹੈ ਗੁਰਾਂ ਦੇ ਬਚਨ ਨਹੀਂ ਮੰਨਦੇ ਮਨ ਕਾ ਕਿਹਾ ਕਰਤੇ ਹੈਂ ਸੋ ਚਉਰਾਸੀ ਲੱਖ ਜੂਨ ਮੇਂ ਭਰਮਤੇ ਹੈਂ। ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥ ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥੨੮॥ ਮੰਮਾ ਆਖਦਾ ਹੈ ਰਿਦੇ ਕੋ ਸ਼ੁਧ ਕਰਕੇ ਜੋ ਨਾਮ ਧਰਤਾ ਹੈ ਸੋਈ ਮਧੁਸੂਦਨ ਰੂਪ ਹੋਇ ਜਾਂਦਾ ਹੈ ਮਾਯਾ ਕਾ ਮੋਹ ਅਸਚਰਜ ਹੈ ਜੋ ਪ੍ਰਾਣਾ ਲਗ ਚਿਤ ਨਹੀਂ ਧਰਦਾ ਸੋ ਪਛੋਤਾਂਵਦਾ ਹੈ। ਯਯੈ ਜਨਮੁ ਨ ਹੋਵੀ ਕਦ ਹੀ ਜੇਕਰਿ ਸਚੁ ਪਛਾਣੈ ॥ ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ ॥੨੯॥ ਯਯਾ ਆਖਦਾ ਹੈ ਜੋ ਸਤਿਗੁਰਾਂ ਦੇ ਉਪਦੇਸ਼ ਸਚੇ ਨੂੰ ਸਮਝ ਕਰ ਕਮਾਂਵਦੇ ਹੈਂ ਸੋ ਫੇਰ ਜਨਮ ਨਹੀਂ ਆਂਵਦੇ ਸਤਿਗੁਰਾਂ ਦੇ ਮੁਖ ਦਾ ਕਹਿਆ ਗੁਰਮੁਖ ਪਛਾਣਦੇ ਹੈਨ ਵਾਹਿਗੁਰੂ ਸਾਰੇ ਰਵਿਆ ਹੋਇਆ ਜਾਣਕੇ ਵੈਰ ਵਿਰੋਧ ਸਭ ਛਡ ਦੇਂਦੇ ਹੈਨ। ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥ ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ ॥੩੦॥ ਰਾਰਾ ਆਖਦਾ ਹੈ ਜੋ ਸੰਪੂਰਨ ਜੀਵਣ ਚਰਾਚਰ ਹੈਨ ਤਿਨਕੇ ਵਿਖੇ ਰਾਮ ਰਵਿਆ ਹੂਆ ਹੈ ਜੈਸੇ ਸਾਰੀ ਪ੍ਰਿਥਵੀ ਮੇਂ ਜਲ ਰਵਿਆ

ਹੂਆ ਹੈ ਜਹਾਂ ਕੂਪ ਖੋਦੀਤਾ ਹੈ ਤਹਾਂ ਹੀ ਜਲ ਪ੍ਰਕਾਸ਼ਤਾ ਹੈ ਤੈਸੇ ਹੀ ਗੁਰਮੁਖਾਂ ਕੀ ਸੰਗਤਿ ਕਰਨੇ ਤੇ ਸ਼ਾਂਤ ਆਵਤੀ ਹੈ ਜੋ ਨਾਮ ਜਪਤੇ ਹੈਂ। ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ॥ ਖਾਣਾ ਪੀਣਾ ਸਮਕਰਿ ਸਹਣਾ ਭਾਣੈ ਤਾਕੈ ਹੁਕਮੁ ਪਇਆ ॥੩੧॥ ਲਲੇ ਅੱਖਰ ਆਖਿਆ ਸੰਪੂਰਨ ਸੰਸਾਰ ਨੂੰ ਈਸ਼ਵਰ ਨੇ ਧੰਧੇ ਲਾਇ ਛਡਿਆ ਹੈ ਮਾਯਾ ਕਾ ਮੋਹ ਮੀਠਾ ਲਾਇ ਦਿਤਾ ਹੈ ਖਾਂਦਾ ਹੈ ਪੀਂਦਾ ਹੈ ਹਸਦਾ ਹੈ ਸੋਂਵਦਾ ਹੈ ਪ੍ਰਮੇਸਰ ਦਾ ਨਾਮ ਭੁਲ ਗਿਆ ਹੈ। ਵਵੈ ਵਾਸੁਦੇਉ ਪਰਮੇਸ਼ਰੁ ਵੇਖਣ ਕਉ ਜਿਨਿ ਵੇਸੁ ਕੀਆ ॥ ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੩੨॥ ਵੱਵਾ ਆਖਦਾ ਹੈ ਵਾਸ਼ਨਾ ਕੋ ਰੋਕਕੇ ਜਿਸ ਨੇ ਇੰਦਰੇ ਜਿਤੇ ਜਗਤ ਕਾ ਕਉਤਕ ਦੇਖਣੇ ਵਾਸਤੇ ਸਤਿਗੁਰਾਂ ਦਾ ਰੂਪ ਧਾਰਿਆ ਹੈ ਸਰਬ ਜੀਆਂ ਮੇਂ ਸੱਤਾ ਦੇਇ ਕਰ ਦੇਖਦਾ ਹੈ ਜੋ ਉਸ ਕਾ ਹੁਕਮ ਸਤ ਕਰ ਮਾਨਤੇ ਹੈਂ ਸੋਈ ਗੁਰਮੁਖ ਪੁਰਸ਼ ਹਨ। ੜਾੜੇ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ ॥ ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ ॥੩੩॥ ੜਾੜਾ ਬਚਨ ਬੋਲਤਾ ਹੈ ਹੇ ਜੀਵ ਅੜਬੰਗ ਝਗੜ ਝਗੜੇ ਕਿਉਂ ਕਰਤੇ ਹੈਂ ਜੋ ਕਿਛ ਮਹਾਰਾਜ ਦਾ ਹੁਕਮ ਹੋਵੇ ਸੋ ਮੰਨੋ ਜੋ ਮਹਾਰਾਜ ਦਾ ਹੁਕਮ ਮੰਨਦਾ ਹੈ ਤਿਸਤੇ ਕੁਰਬਾਨ ਹੋਤੈ ਹਾਂ। ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ॥ ਹਰਿਨਾਮੁ ਧਿਆਵਹੁ ਹਰਿਨਾਮਿ ਸਮਾਵਹੁ ਅਨਦਿਨੁ ਲਾਹਾ ਹਰਿਨਾਮੁ ਲੀਆ ॥੩੪॥ ਹਾਹੇ ਸ਼ਬਦ ਆਖਿਆ ਜੋ ਪ੍ਰਮੇਸ਼ਰ ਨੇ ਜੰਤ ਉਤਪਤ ਕੀਤੇ ਹਨ ਸੋ ਸਭਨਾਂ ਕੇ ਰਿਜਕ ਕਾ ਦਾਤਾ ਹੈ ਜੋ ਸਤਿਗੁਰਾਂ ਨੇ ਸ਼ਬਦ ਉਚਾਰਿਆ ਹੈ ਸੋ ਗਿਆਨ ਕੇ ਦਾਤਾ ਹੈਂ ਈਸ਼ਵਰ ਅਰ ਗੁਰੂ ਬਿਨਾਂ ਹੋਰ ਦਾਤਾ ਕੋਈ ਨਹੀਂ ਸਭ ਜੀਆਂ ਕਉ ਕਰਮ ਦੇ ਅਨੁਸਾਰ ਰਿਜ਼ਕ ਪਹੁੰਚਾਂਵਦਾ ਹੈ ਤਿਸ ਬਿਨਾਂ ਕੋਈ ਨਹੀਂ। ਆਇੜੇ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ ॥੩੫॥ ਐੜਾ ਆਖਦਾ ਹੈ ਜਿਸ ਅਕਾਲ ਪੁਰਖ ਨੇ ਆਦਿ ਤੇ ਰਚ ਛੱਡੀ ਸੀ ਸੰਪੂਰਨ ਜੋ ਕਛੁ ਵਾਹਿਗੁਰੂ ਨੇ ਕਰਨਾ ਸੀ ਸੋ ਕਰ ਰਹਿਆ ਹੈ ਅਰ ਜੋ ਕਛੁ ਹੋਰ ਕਰੇ ਸੋ ਭੀ ਕਰਨੇ ਕੋ ਸਮਰਥ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਮੈਂ ਤਿਨਕਾ ਸ਼ਾਇਰ ਹੋਂ ਕਵੀਸ਼ਰ ਹੋਂ ਹੇ ਪੰਡਿਤ ਜੀ ਮੈਂ ਤੁਝ ਕੋ ਮਹਾਰਾਜ ਦੀ ਮਹਿਮਾ ਕਾ ਵਖਿਆਪਨ ਕੀਤਾ ਹੈ ਤੂੰ ਮਹਾਰਾਜ ਕਾ ਧਿਆਨ ਕਰ ਅਰ ਧੰਧੇ ਕੀ ਵਿਦਿਆ ਕੋ ਤਿਆਗ ਇਹੀ ਜੋ ਵਿਦਿਆ ਲੋਕੋਂ ਕੋ ਉਪਦੇਸ਼ ਦੇ ਵਾਸਤੇ ਸਿਖਾਈਦੀ ਹੈ ਸੋਈ ਬੰਧਨ ਕਾ ਮੂਲ ਹੈ ਅਤੇ ਆਪਣੇ ਕਮਾਵਣੇ ਵਾਸਤੇ ਸਿਖੀਦੀ ਹੈ ਸੋਈ ਬੰਧਨੋਂ ਕੋ ਖੋਲ੍ਹਣ ਵਾਲੀ ਹੈ। ਜਬ ਇਹ ਸ਼ਬਦ ਬਾਬੇ ਨੇ ਕਹੇ ਤਬ ਪੰਡਿਤ ਨੇ ਕਹਿਆ ਹੇ ਕਾਲੂ ਚਾਰੋਂ ਵੇਦੋਂ ਕੀ ਵਿਦਿਆ ਜਗਤ ਮਹਿ ਗੁਪਤ ਹੋਇ ਰਹੀ ਸੀ ਤੇਰਾ ਪੁਤਰ ਚਾਰੋਂ ਵੇਦੋਂ ਕੇ ਪ੍ਰਕਾਸ਼ ਕਰਨ ਵਾਸਤੇ ਪ੍ਰਗਟਿਆ ਹੈ ਜਾਂ ਬਾਬਾ ਜੀ ਅੰਦਰ ਬੈਠੇ ਤਾਂ ਇਕ ਦਿਨ ਅੰਦਰ ਹੀ ਸਮਾਧੀ ਲਗੀ

ਰਹੇ ਜਾਂ ਨਦੀ ਤੇ ਬਾਹਿਰ ਜਾ ਬੈਠੇ ਤਾਂ ਊਹਾਂ ਹੀ ਸਮਾਧੀ ਲਗੀ ਰਹੇ ਜਹਾਂ ਬੈਠੇ ਤਹਾਂ ਹੀ ਚਰਚਾ ਕਰਦਿਆਂ ਕਈ ਦਿਨ ਬੀਤ ਜਾਵੇ ਕਾਲੂ ਪ੍ਰਸਾਦਿ ਲੇਕਰ ਪਿਛੇ ਫਿਰਦਾ ਰਹੇ ਬਾਬਾ ਜੀ ਸੰਤਾਂ ਸਾਧਾਂ ਨੂੰ ਖਲਾਇ ਦੇਵੇਂ ॥੪॥ ਸਾਖੀ ਪੂਰੀ ਹੋਈ ॥

## ਅੰਗੇ ਸਾਖੀ ਮੁਲਾਂ ਨਾਲ ਹੋਈ

ਜੇ ਕੋਈ ਪ੍ਰਮੇਸ਼ਰ ਜੀ ਕੇ ਮਿਲਣੇ ਕੀ ਚਰਚਾ ਕਰੇ ਤਾਂ ਗੁਰੂ ਨਾਨਕ ਜੀ ਬੜੇ ਰਾਜ਼ੀ ਹੋਵਣ ਤਾਂ ਕਾਲੂ ਗੁਰੂ ਨਾਨਕ ਜੀ ਦੀ ਚਾਲੀ ਦੇਖਕੇ ਬੜਾ ਚਿਤ ਵਿਚ ਚਿੰਤਾਵਾਨ ਰਹੇ ਤਾਂ ਰਾਇ ਬੁਲਾਰ ਨੇ ਸੁਣਿਆਂ ਜੋ ਨਾਨਕ ਜੀ ਤਾਂ ਉਦਾਸ ਹੀ ਰਹਿੰਦੇ ਹੈਨ ਤੇ ਪੁਤਰ ਦੀ ਚਿੰਤਾ ਕਰਕੇ ਕਾਲੂ ਭੀ ਦੁਖੀ ਰਹਿੰਦਾ ਹੈ ਤਾਂ ਰਾਇ ਬੁਲਾਰ ਨੇ ਕਾਲੂ ਨੂੰ ਸਦਵਾਇਕੇ ਆਖਿਆ ਹੇ ਕਾਲੂ ਤੂੰ ਚਿੰਤਾ ਨਾ ਕਰ ਤੂੰ ਪੁਤਰ ਨੂੰ ਮੁਲਾਂ ਦੇ ਪਾਸ ਫਾਰਸੀ ਪੜ੍ਹਨੇ ਪਾਉ ਜੋ ਫਾਰਸੀ ਪੜ੍ਹੇਗਾ ਤੇ ਆਪੇ ਹੀ ਅਕਲਮੰਦ ਹੋ ਜਾਵੇਗਾ ਤੇ ਮੈਂ ਭੀ ਮੁਲਾਂ ਨੂੰ ਫਰਮਾਇਸ਼ ਪਾਵਾਂਗਾ ਤਾਂ ਅਗਲੇ ਦਿਨ ਕਾਲੂ ਗੁਰੂ ਜੀ ਨੂੰ ਲੈ ਕੇ ਮੁਲਾਂ ਦੇ ਪਾਸ ਗਿਆ ਤੇ ਸਲਾਮ ਆਖਕੇ ਗੁਰੂ ਨਾਨਕ ਜੀ ਨੂੰ ਸਪੁਰਦ ਕਰ ਦਿੱਤਾ ਅਤੇ ਕਾਲੂ ਨੇ ਮੁਲਾਂ ਨੂੰ ਆਖਿਆ ਜੀ ਮੇਰੇ ਪੁੱਤਰ ਨੂੰ ਆਪ ਫਾਰਸੀ ਇਲਮ ਪੜ੍ਹਾਉ ਤੇ ਮੇਰੇ ਪਰ ਆਪ ਦੀ ਮਿਹਰਬਾਨੀ ਹੋਵੇਗੀ ਤੇ ਮੁਲਾਂ ਨੇ ਆਖਿਆ ਕਾਲੂ ਮਹਿਤਾ ਮੈਂ ਆਪਣਾ ਬੇਟਾ ਜਾਣਕੇ ਤੇਰੇ ਪੁਤਰ ਨੂੰ ਪੜ੍ਹਾਵਾਂਗਾ ਤੇ ਇਕ ਰੁਪਿਆ ਨਜ਼ਰ ਰਖਯਾ ਤੇ ਮੁਲਾਂ ਨੇ ਤਖਤੀ ਗੁਰੂ ਜੀ ਨੂੰ ਦਿਤੀ ਤੇ ਅਲਫ ਥੀ ਯੇ ਤਕ ਹਰਫ ਫਾਰਸੀ ਦੇ ਲਿਖ ਦਿਤੇ ਜਾਂ ਲੱਗਾ ਪੜ੍ਹਾਵਣ ਤਾਂ ਸ੍ਰੀ ਗੁਰੂ ਨਾਨਕ ਅੰਤਰਜਾਮੀ ਜਿਨਕੇ ਰਿਦੇ ਮੇਂ ਚਾਰੋਂ ਵੇਦ ਔਰ ਸਭ ਕਤੇਬਾਂ ਕੁਰਾਨ ਥੀਂ ਆਦਿ ਲੈਕੇ ਉਤਪਤ ਹੂਏ ਹੈਨ ਸੋ ਚੁਪ ਕਰਕੇ ਬੈਠ ਰਹੇ ਔਰ ਤਖਤੀ ਤੇ ਕਾਇਦਾ ਲੈਕੇ ਆਪਨੇ ਅਗੇ ਰਖ ਛਡਿਆ ਜਦੋਂ ਮੁਲਾਂ ਦਾ ਧਿਆਨ ਉਸ ਪਾਸੇ ਹੋਯਾ ਤਾਂ ਹੋਰ ਲੜਕੇ ਆਪੋ ਆਪਣੇ ਮਸਲੇ ਕਿਤਾਬਾਂ ਪੜ੍ਹਦੇ ਹੈਨ ਤਾਂ ਗੁਰੂ ਨਾਨਕ ਜੀ ਪਰਮੇਸ਼ਰ ਦੇ ਧਿਆਨ ਵਿਚ ਚੁਪ ਕਰਕੇ ਬੈਠੇ ਹੋਏ ਹੈਨ ਤਾਂ ਮੁਲਾਂ ਨੇ ਆਖਿਆ ਅਰੇ ਨਾਨਕ ਤੂੰ ਤਖਤੀ ਕਿਉਂ ਨਹੀਂ ਪੜ੍ਹਦਾ ਸਬਕ ਯਾਦ ਕਰਕੇ ਕਿਆ ਸੁਣਾਵੇਂਗਾ ਤਾਂ ਗੁਰੂ ਜੀ ਬੋਲੇ ਹੇ ਮੁਲਾਂ ਜੀ ਮੈਂ ਕੀ ਪੜ੍ਹਾਂ ਮੈਨੂੰ ਤੁਸੀਂ ਕੀ ਪੜ੍ਹਾਉਂਦੇ ਹੋ ਤਾਂ ਮੁਲਾਂ ਨੇ ਕਿਹਾ ਤੈਨੂੰ ਅਲਫ ਥੀਂ ਲੈ ਕੇ ਯੇ ਤਕ ਸਾਰੇ ਹਰਫ ਲਿਖ ਦਿਤੇ ਹੈਨ ਤੂੰ ਪੜ੍ਹ ਫੇਰ ਹੋਰ ਕਿਤਾਬ ਪੜ੍ਹਾਵਾਂਗਾ ਤਾਂ ਗੁਰੂ ਜੀ ਆਖਿਆ ਮੁਲਾਂ ਜੀ ਇਹ ਹਰਫ ਕਿਸ ਕੰਮ ਆਵਣਗੇ ਤਾਂ ਮੁਲਾਂ ਨੇ ਕਿਹਾ ਨਾਨਕ ਇਹ ਪੜ੍ਹਿਆਂ ਅਕਲ ਆਉਂਦੀ ਹੈ ਤਾਂ ਗੁਰੂ ਨਾਨਕ ਜੀ ਨੇ ਉਸੀ ਅਲਫ ਥੀਂ ਯੇ ਤਕ ਜੋ ਹਰਫ ਹੈਸਨ ਸਭ ਕੇ ਖੁਦਾ ਪ੍ਰਸਤੀ ਦੇ ਮਾਇਨੇ ਕਰਕੇ ਸੁਣਾਏ ਤਾਂ ਮੁਲਾਂ ਦੀ ਨਿਸ਼ਾ ਹੋਈ ਤਾਂ ਮੁਲਾਂ ਆਖਿਆ ਤੂੰ ਸਭ ਕੁਛ ਆਪ ਪੜ੍ਹਿਆ ਹੈਂ ਤੈਨੂੰ ਕੀ ਪੜ੍ਹਾਉਣਾ ਹੈ ਤੂੰ ਕੁਲ ਦੁਨੀਆਂ ਨੂੰ ਪੜ੍ਹਾਵੇਂਗਾ ਜਾਂ ਇਤਨਾ ਸ਼ਬਦ ਬਾਬੇ ਨੂੰ ਕਿਹਾ ਫੇਰ ਮੁਲਾਂ ਨੇ ਕਿਹਾ ਹੇ ਕਾਲੂ ਇਹ ਤੇਰਾ ਪੁਤਰ ਜੋ ਹੈ ਸੋ ਕੋਈ

ਵਡਾ ਵਲੀ ਹੀ ਹੋਯਾ ਹੈ ਇਸਨੇ ਹਿੰਦੂ ਅਤੇ ਮੁਸਲਮਾਨਾਂ ਦੋਹਾਂ ਨੂੰ ਨਿਵਾਜਣਾ ਹੈ ਅਰ ਗੰਗ ਬਨਾਰਸ ਮੇਂ ਅਤੇ ਮਕੇ ਮਦੀਨੇ ਮੇਂ ਇਸਕੀ ਕੀਰਤ ਹੋਵੇਗੀ ਜਦ ਉਨ੍ਹਾਂ ਬਾਲਕਾਂ ਨੇ ਸੁਣਿਆਂ ਜੋ ਗੁਰੂ ਨਾਨਕ ਜੀ ਮੁਲਾਂ ਕੇ ਪਾਸ ਪੜ੍ਹਨੇ ਬੈਠੇ ਹੈ ਤਾਂ ਜੋ ਬਾਲਕ ਬਾਬਾ ਜੀ ਪਾਸ ਰਹਿਣੇ ਵਾਲੇ ਸੇ ਸੋ ਸਭੀ ਮੁਲਾਂ ਕੇ ਪਾਸ ਪੜ੍ਹਨੇ ਬੈਠੇ ਗੁਰੂ ਜੀ ਕੀ ਪ੍ਰੀਤ ਕਰਕੇ ਮੁਲਾਂ ਜੋ ਕੁਝ ਲਿਖ ਦੇਵੇ ਸੋਈ ਬਾਬਾ ਤੁਰਤ ਸੀਖ ਲਵੇ ਮੁਲਾਂ ਹੈਰਾਨ ਹੋ ਕੇ ਕਹੇ ਹੇ ਸਾਹਿਬ ਜੀ ਵਾਹ ਤੇਰੀ ਕੁਦਰਤ ਜੋ ਇਸ ਤੁਰਕੀ ਕਾ ਪੜ੍ਹਨਾ ਬਹੁਤ ਮੁਸ਼ਕਲ ਹੈ ਕਿਤਨੇ ਬਰਸ ਪੜ੍ਹੇ ਤਾਂ ਪੜ੍ਹਤਾ ਹੈ ਮੈਂ ਇਸ ਨੂੰ ਇਕ ਵਾਰੀ ਤਖਤੀ ਲਿਖ ਦੇਂਦਾ ਹਾਂ ਤੇ ਤੁਰਤ ਪੜ੍ਹ ਲੈਂਦਾ ਹੈ ਅਜਿਹਾ ਫਹਮ ਮੈਂ ਕਿਸੇ ਦਾ ਨਹੀਂ ਦੇਖਿਆ ਇਸ ਕੋ ਸਾਹਿਬ ਕੀ ਵਡੀ ਇਨਾਇਤ ਹੈ ਇਹ ਥੋੜੇ ਦਿਨਾਂ ਮੇਂ ਪੜ੍ਹਿਆ ਹੈ ਹੋਰ ਬਾਲਕਾਂ ਨੂੰ ਦਸ ੨ ਬਰਸ ਬਤੀਤ ਹੋ ਚੁਕੇ ਹੈਨ ਪੜ੍ਹਦਿਆਂ ਨੂੰ ਅਜੇਂ ਤਕ ਨਹੀਂ ਪੜ੍ਹੇ ਇਸ ਪਰ ਸਾਹਿਬ ਕੀ ਮਿਹਰਬਾਨੀ ਹੈ ਅਤੇ ਸ੍ਰੀ ਗੁਰੂ ਜੀ ਪਾਸ ਜੋ ਕੋਈ ਹਿੰਦੂ ਮੁਸਲਮਾਨ ਆਵੇ ਤਿਸਨੂੰ ਗੁਰੂ ਜੀ ਪ੍ਰਮੇਸ਼ਰ ਜੀ ਕੇ ਰਾਹ ਕੀਆਂ ਨਸੀਹਤਾਂ ਦੇਵੇ ਤਾਂ ਬਾਬੇ ਕੀ ਸਿਫਤ ਸਾਰਾ ਹੀ ਜਹਾਨ ਲਗਾ ਕਰਨੇ ਤੇ ਸਭ ਕੋਈ ਏਹ ਕਹੇ ਜੋ ਏਹ ਵਡਾ ਸਾਹਿਬ ਕਾ ਪਿਆਰਾ ਹੈ ਗੁਰੂ ਨਾਨਕ ਜੀ ਮੁਸਲਮਾਨੀ ਵਿਚ ਮੁਸਲਮਾਨਾਂ ਦੀ ਨਿਸ਼ਾ ਕਰੇ ਹਿੰਦੀ ਵਿਚ ਹਿੰਦੂਆਂ ਦੀ ਨਿਸ਼ਾ ਕਰੇ ਜੋ ਕੋਈ ਮਿਲੇ ਸਭ ਕੋਈ ਸੰਤੋਖਿਆ ਜਾਵੇ ਗੁਰੂ ਜੀ ਹਿੰਦੀ ਫਾਰਸੀ ਤੁਰਕੀ ਅਰਬੀ ਸਭ ਬੋਲੀ ਮੇਂ ਜੈਸਾ ਕੋਈ ਮਿਲੇ ਤੈਸਾ ਹੀ ਜਵਾਬ ਦੇਵਣ। ਜਾਂ ਕਿਤਨੇ ਕੁ ਮਹੀਨੇ ਗੁਜ਼ਰੇ ਤਾਂ ਸ੍ਰੀ ਗੁਰੂ ਜੀ ਬਹੁਤ ਬੇਸ਼ੁਮਾਰ ਕੇ ਘਰ ਮੇਂ ਹੋਇ ਬੈਠੇ ਬੋਲੇ ਕਿਸੇ ਨਾਲ ਨਾਹੀਂ ਅਤੇ ਕਾਲੂ ਨੇ ਮੁਲਾਂ ਨੂੰ ਸਦਵਾਇਆ ਜਿਸ ਮੁਲਾਂ ਪਾਸ ਗੁਰੂ ਜੀ ਪੜ੍ਹਦੇ ਹੈਸਨ ਤਾਂ ਮੁਲਾਂ ਆਇਆ ਆਇ ਕਰ ਮੁਲਾਂ ਨੇ ਗੁਰੂ ਬਾਬੇ ਜੀ ਨੂੰ ਝਾੜਾ ਕੀਤਾ ਪਰ ਗੁਰੂ ਨਾਨਕ ਜੀ ਬੋਲੇ ਕਿਸੇ ਨਾਲ ਨਾਹੀਂ ਅਤੇ ਲੋਗ ਗੁਰੂ ਬਾਬੇ ਜੀ ਨੂੰ ਦੇਖਣ ਵਾਸਤੇ ਆਵਣ ਅਤੇ ਆਖਣ ਦੇਖੋ ਭਾਈ ਗੁਰੂ ਨਾਨਕ ਜੀ ਨੂੰ ਕਿਆ ਹੋਯਾ ਬੋਲਦਾ ਕਿਸੇ ਨਾਲ ਨਾਹੀਂ ਤਾਂ ਮੁਲਾਂ ਨੇ ਪਾਸ ਬੈਠ ਕਰ ਕਿਹਾ ਹੇ ਨਾਨਕ ਜੀ ਤੂੰ ਆਪਣੇ ਸਾਹਿਬ ਕੇ ਵਾਸਤੇ ਭੋਰਾ ਹਿਕ ਤਾਂ ਬੋਲ ਜੀ ਜਾਂ ਮੁਲਾਂ ਨੇ ਸਾਹਿਬ ਕਾ ਵਾਸਤਾ ਪਾਇਆ ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਮੁਲਾਂ ਦੀ ਤਰਫ ਚਸ਼ਮਾ ਲਾਇ ਕਰ ਉਠ ਬੈਠਾ ਤਾਂ ਮੁਲਾਂ ਬਡਾ ਖੁਸ਼ੀ ਹੋਯਾ ਅਤੇ ਕਹਿਣ ਲਗਾ ਜੋ ਹੇ ਨਾਨਕ ਜੀ ਤੈਨੂੰ ਰੱਖ ਪੀਰਾਂ ਦੀ ਹੋਵੇ ਅਤੇ ਹੇ ਨਾਨਕ ਜੀ ਤੂੰ ਤਾਂ ਖੁਦਾਇ ਦਾ ਬਖਸ਼ਿਆ ਹੋਇਆ ਹੈਂ ਅਤੇ ਤੇਰੇ ਉਪਰ ਤਾਂ ਖੁਦਾਇ ਦੀ ਮਿਹਰ ਹੋਈ ਹੈ ਅਤੇ ਤੇਰੇ ਨਾ ਬੋਲਣੇ ਕਰਕੇ ਲੋਕ ਬਹੁਤ ਰੰਜ ਹੁੰਦੇ ਹਨ ਤੂੰ ਇਕ ਭੋਰਾ ਕੁ ਬੋਲ ਤਾਂ ਗੁਰੂ ਨਾਨਕ ਜੀ ਨੇ ਰਾਗ ਤਿਲੰਗ ਵਿਚ ਸ਼ਬਦ ਕਹਿਆ—

ਰਾਗ ਤਿਲੰਗ ਮਹਲਾ ੧ ॥

ਯਕ ਅਰਜ ਗੁਫਤਮ ਪੇਸ ਤੋ ਦਰ ਗੋਸ ਕੁਨ ਕਰਤਾਰ ॥ ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥

ਤਿਸਕਾ ਪ੍ਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਜੋ ਹੇ ਸਾਹਿਬ ਜੀ ਤੇਰੇ ਪਾਸ ਮੇਰੀ ਇਕ ਬੇਨਤੀ ਅਰਜ਼ ਹੈ ਸੋ ਤੂੰ ਕੰਨ ਦੇਕਰ ਸੁਣ ਜੀ ਤੂੰ ਕੈਸਾ ਹੈਂ ਜੀ ਕਰਤਾਰ ਕਰਨ ਕਾਰਣ ਹੈਂ ਜੀ ਅਤੇ ਏਹ ਬੰਦਾ ਐਬਾਂ ਦਾ ਭਰਿਆ ਹੋਇਆ ਹੈ ਅਤੇ ਤੂੰ ਬੇਐਬ ਹੈਂ ਜੀ ਜਿਤਨੇ ਜੀਵ ਹੈਂ ਤਿਨ੍ਹਾਂ ਦੀ ਪ੍ਰਵਰਿਸ਼ ਕਰਦਾ ਹੈਂ ਅਰ ਤੇਰੇ ਬਿਨਾਂ ਹੋਰ ਕੋਈ ਨਹੀਂ ਤਾਂ ਫੇਰ ਮੁਲਾਂ ਨੇ ਕਿਹਾ ਹੇ ਨਾਨਕ ਜੀ ਤੇਰੇ ਗਮ ਖਾਵਨੇ ਨਾਲ ਸਭ ਲੋਕ ਦਿਲਗੀਰ ਹੋਏ ਹਨ ਸੋ ਤੂੰ ਉਠ ਬੈਠ ਤਾਂ ਸਹੀ ਤਾਂ ਫੇਰ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ—

ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥
ਮਮਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ਰਹਾਉ ॥

ਤਿਸਕਾ ਪ੍ਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਸੁਣੋ ਮੁਲਾਂ ਜੀ ਮੈਂ ਕਿਸ ਨਾਲ ਬੋਲਾਂ ਦੁਨੀਆਂ ਤੋ ਫਨਾਹ ਹੋਂਦੀ ਜਾਂਦੀ ਹੈ ਏਹ ਬਾਤ ਮੈਂ ਤਹਕੀਕ ਦਿਲ ਨਾਲ ਲਾਇਕੇ ਦੇਖੀ ਹੈ ਇਸ ਬੰਦੇ ਕੇ ਸਿਰ ਦੇ ਵਾਲ ਫਰੇਸ਼ਤੇ ਨੇ ਹੱਥ ਵਿਚ ਫੜੇ ਹੋਏ ਹਨ ਪਕੜ ਕਰ ਲਈ ਖੜਾ ਹੈ ਬਿੰਦ ਹਿਕ ਯਾਂ ਚਸੇ ਵਿਚ ਲੈ ਜਾਵੇਗਾ ਸੁਣੋ ਮੁਲਾਂ ਜੀ ਇਸ ਬਾਤ ਕੀ ਖਬਰ ਇਸ ਮਨੁਖ ਕੋ ਹਰਗਿਜ਼ ਨਾਹੀਂ ਜੋ ਮੇਰੇ ਸਿਰ ਦੇ ਵਾਲ ਅਜਰਾਈਲ ਦੇ ਹੱਥ ਵਿਚ ਹਨ ਮੈਨੂੰ ਆਪਣੇ ਮਰਨ ਦੀ ਖਬਰ ਨਹੀਂ ਜੋ ਮੇਰਾ ਕੀ ਹਾਲ ਹੋਵੇਗਾ ਇਹ ਹੈਰਾਨਗੀ ਮੈਨੂੰ ਲਗ ਰਹੀ ਹੈ ਜੋ ਇਸ ਬੰਦੇ ਨੂੰ ਹੋਰ ਕੁਛ ਕੀਕੂ ਸੁਝਦਾ ਹੈ ਤਾਂ ਮੁਲਾਂ ਨੇ ਕਿਹਾ ਨਾਨਕ ਜੀ ਤੂੰ ਤਾਂ ਅਜੇ ਛੋਟਾ ਹੈਂ ਇਹਨਾਂ ਬੰਦਗੀਆਂ ਵਿਚ ਅਜੇ ਨਾ ਪਉ ਜਾਂ ਤੂ ਪੁਰ ਜਵਾਨ ਹੋਵੇਂਗਾ ਜੋ ਕੁਝ ਤੇਰੇ ਜੀਅ ਵਿਚ ਆਵੇ ਸੋ ਕਰੀਂ ਤਾਂ ਗੁਰੂ ਨਾਨਕ ਜੀ ਕਹਿਆ ਹੇ ਮੁਲਾਂ ਜੀ ਜੋ ਕੋਈ ਕਿਸੇ ਸਾਹਿਬ ਦਾ ਦਾਸ ਹੋਂਦਾ ਹੈ ਭਾਵੇਂ ਉਹ ਦਿਨਾਂ ਵਿਚ ਛੋਟਾ ਭੀ ਹੋਵੇ ਪਰ ਜਿਥੋਂ ਤਕ ਉਸਦੀ ਪਹੁੰਚ ਹੋਂਦੀ ਹੈ ਤਿਥੋਂ ਤਾਈਂ ਆਪਣੇ ਸਾਹਿਬ ਦੀ ਓਹ ਸੇਵਾ ਹੀ ਕਰਦਾ ਹੈ ਤਾਂ ਓਹ ਖਿਦਮਤਗਾਰ ਆਪਣੇ ਸਾਹਿਬ ਨੂੰ ਭਾਂਵਦਾ ਹੈ ਸੁਣੋ ਮੁਲਾਂ ਜੀ ਮੈਂ ਆਪਣੇ ਸਾਹਿਬ ਦੀ ਖਿਦਮਤ ਵਿਚ ਨਾ ਰਹਾਂ ਤਾਂ ਮੈਂ ਹਰਾਮਖੋਰ ਹੋਵਾਂਗਾ ਤਾਂ ਮੁਲਾਂ ਨੇ ਕਿਹਾ ਬਾਤ ਤਾਂ ਨਾਨਕ ਜੀ ਤੂ ਠੀਕ ਕਹੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣੋ ਮੁਲਾਂ ਜੀ ਜਦ ਇਸ ਨੂੰ ਅੰਤ ਸਮੇਂ ਅਜਰਾਈਲ ਫੜੇਗਾ ਤਾਂ ਉਸ ਸਮੇਂ ਇਸਦੀ ਸਹਾਇਤਾ ਕੋਈ ਭੀ ਨਹੀਂ ਕਰ ਸਕਦਾ ਅਰ ਨਾ ਕੋਈ ਓਸ ਵੇਲੇ ਯਾਰ ਹੀ ਬਣਦਾ ਹੈ ਨਾ ਕੋ ਮਿਤ੍ਰ ਹੀ ਹੈ ਬਿਨਾਂ ਪਰਮੇਸ਼ਰ ਕੇ ਨਾਮ ਥੋਂ ਹੋਰ ਕੋਈ ਨਹੀਂ ਛੁਡਾ ਸਕਦਾ ਤਾਂ ਮੁਲਾਂ ਨੇ ਕਿਹਾ ਹੇ ਨਾਨਕ ਜੀ ਜਿਸ ਪਰ ਸਾਹਿਬ ਮਿਹਰ ਕਰੇ ਤਿਸੀ ਕੋ ਛੁਡਾਵੇ ਹੈ ਪਰ ਤੂੰ ਅਜੇ ਬਾਲਕ ਹੈਂ ਤੇਰੇ ਪਰ ਖੁਦਾਇ ਦੀ ਮਿਹਰ ਹੋਈ ਹੈ ਜੋ ਤੈਂ ਨੇ ਮਾਸੂਮ ਉਮਰ ਵਿਚ ਸਾਹਿਬ ਨੂੰ ਪਾਇਆ ਹੈ ਅਮਲ ਸਾਹਿਬ ਸਚੇ ਨੇ ਤੈਨੂੰ ਨੇਕ ਦਿਤੇ ਹਨ ਅਤੇ ਤੇਰੇ ਪਾਸੋਂ ਬਦੀ ਕੋਈ ਨਹੀਂ ਹੋਇ ਆਵੇਗੀ ਤਾਂ ਗੁਰੂ ਬਾਬੇ ਜੀ ਨੇ ਤੀਸਰੀ ਪਉੜੀ ਆਖੀ—

ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥ ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥ ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥ ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਿਵਾਲ ॥੩॥

ਤਿਸਕਾ ਪਰਮਾਰਥ—ਸੁਣੋ ਮੁਲਾਂ ਜੀ ਇਹ ਬੰਦਾ ਅਵਾਈਆ ਹੀ ਗੱਲਾਂ ਵਿਚ ਰਹਿੰਦਾ ਹੈ ਅਠਾਂ ਪਹਿਰਾਂ ਵਿਚ ਇਕ ਘੜੀ ਭੀ ਪਰਮੇਸ਼ਰ ਜੀ ਨੂੰ ਯਾਦ ਨਹੀਂ ਕਰਦਾ ਅਰ ਪਰਾਈਆਂ ਹੀ ਬਦੀਆਂ ਵਿਚ ਰਹਿੰਦਾ ਹੈ ਅਤੇ ਇਕ ਘੜੀ ਭੀ ਨੇਕੀ ਨਹੀਂ ਹੋਇ ਆਂਵਦੀ ਅਰ ਸੁਣੋ ਮੁਲਾਂ ਮੇਰੇ ਤਾਂ ਇਹ ਫੇਲ ਹਨ ਇਹੋ ਜਿਹਾ ਮੈਂ ਸਾਹਿਬ ਦਾ ਬੇਜਗਾਰ ਹਾਂ ਤਾਂ ਫੇਰ ਮੁਲਾਂ ਨੇ ਕਿਹਾ ਹੇ ਨਾਨਕ ਜੀ ਤੂੰ ਸਾਹਿਬ ਦੇ ਨਾਲ ਸਹੀ ਹੋਇਆ ਹੈਂ ਤਾਂ ਗੁਰੂ ਨਾਨਕ ਜੀ ਚਉਥੀ ਪਉੜੀ ਆਖੀ—

ਬਦ ਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ ॥੪॥

ਤਿਸਕਾ ਪਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਜੋ ਸੁਣੋ ਮੁਲਾਂ ਜੀ ਪ੍ਰਮੇਸ਼ਰ ਜੀ ਕੇ ਬੂਝਨੇ ਕੀ ਬਾਤ ਇਸ ਬੰਦੇ ਨੂੰ ਪਤਾ ਨਹੀਂ ਹੈ ਪਰ ਇਹ ਬੰਦਾ ਹਰ ਕਿਸੇ ਦੀ ਬਖੀਲੀ ਕਰਦਾ ਰਹਿੰਦਾ ਹੈ ਅਰ ਅਠੇ ਪਹਿਰ ਗਾਫਲਤਾ ਵਿਚ ਹੀ ਰਹਿੰਦਾ ਹੈ ਹਰ ਕਿਸੇ ਦਾ ਬੁਰਾ ਹੀ ਚਿਤਵਤਾ ਰਹਿੰਦਾ ਹੈ ਅਰ ਬਦ ਨਜ਼ਰ ਹੀ ਵੇਖਦਾ ਰਹਿੰਦਾ ਹੈ ਸੋ ਇਹ ਬੰਦਾ ਗਾਫਲਤ ਕਾ ਮਾਰਿਆ ਹੋਯਾ ਬੇਬਾਕ ਹੋਯਾ ਫਿਰਦਾ ਹੈ ਸੁਣੋ ਮੁਲਾਂ ਜੀ ਇਹ ਬੰਦਾ ਸਾਹਿਬ ਦੀ ਸਿਫਤ ਨਹੀਂ ਬੁਝ ਸਕਦਾ ਅਰ ਜੋ ਸਾਹਿਬ ਕੇ ਖਾਸ ਬੰਦੇ ਹਨ ਸੋ ਅਠੇ ਪਹਿਰ ਮਰਨੇ ਨੂੰ ਯਾਦ ਕਰਦੇ ਰਹਿੰਦੇ ਹਨ ਸੋ ਮੈਂ ਉਨ੍ਹਾਂ ਦੇ ਪੈਰਾਂ ਦੀ ਖਾਕ ਹਾਂ ਜੇ ਤਾਂ ਉਹ ਮੇਰੇ ਉਪਰ ਮਿਹਰਵਾਨ ਹੋਵਣ ਤਾਂ ਮੈਂ ਨਿਹਾਲ ਹੋਵਾਂ ਅਤੇ ਇਹ ਬੰਦਾ ਬੇਬਾਕ ਹੋਯਾ ਫਿਰਦਾ ਹੈ ਅਤੇ ਅਜੇ ਇਸ ਬੰਦੇ ਨੇ ਬਾਕੀ ਦੇਣੀ ਹੈ ਅਰ ਇਹ ਬੰਦਾ ਕਹਿੰਦਾ ਹੈ ਮੈਂ ਬਾਕੀ ਨਹੀਂ ਦੇਣੀ ਸੁਣੋ ਮੁਲਾਂ ਜੀ ਜਿਨ੍ਹਾਂ ਨੇ ਬਾਕੀ ਨਹੀਂ ਦੇਣੀ ਹੁੰਦੀ ਸੋ ਬੇ-ਗਮ ਹੋਇ ਫਿਰਦੇ ਹੈਂ ਅਤੇ ਸੁਣੋ ਮੁਲਾਂ ਜੀ ਮੇਰੀ ਅਰਜ਼ ਸਾਹਿਬ ਅਗੇ ਇਹ ਹੈ ਜੋ ਮੈਂ ਸਾਹਿਬ ਦੇ ਚਾਕਰਾਂ ਦੇ ਪੈਰਾਂ ਦੀ ਖਾਕ ਹੋਵਾਂ ਅਤੇ ਮੇਰੇ ਮਨ ਵਿਚ ਗਰੀਬੀ ਵਸੇ ਤਾਂ ਮੁਲਾਂ ਨੇ ਆਖਿਆ ਹੇ ਨਾਨਕ ਜੀ ਤੂੰ ਤਾਂ ਸਾਹਿਬ ਕੋ ਮਿਲਿਆ ਹੋਯਾ ਹੈਂ ਅਤੇ ਸਾਡਾ ਖਸਮਾਨਾ ਤੁਸਾਂ ਹੀ ਕਰਨਾ ਹੈ ਸਚੀ ਦਰਗਾਹ ਵਿਚ ਤਾਂ ਗੁਰੂ ਨਾਨਕ ਜੀ ਕਿਹਾ ਸੁਣੋ ਮੁਲਾਂ ਜੀ ਤੁਸੀਂ ਭੀ ਸਾਹਿਬ ਨੂੰ ਯਾਦ ਕਰਿਆ ਕਰੋ ਤਾਂ ਤੇਰਾ ਭੀ ਭਲਾ ਹੋਵੇਗਾ ਤੇ ਦਰਗਾਹ ਵਿਚ ਅਸੀਂ ਭੀ ਤੇਰੀ ਸਹਾਇਤਾ ਕਰਾਂਗੇ। ਇਹ ਬਾਰਤਾ ਮੁਲਾਂ ਨੇ ਸੁਣ ਕਰ ਗੁਰੂ ਨਾਨਕ ਜੀ ਦਿਆਂ ਚਰਨਾਂ ਉਤੇ ਮੱਥਾ ਟੇਕਿਆ ਅਤੇ ਆਪਣੇ ਘਰ ਨੂੰ ਚਲਾ ਗਿਆ ਅਤੇ ਬਾਬੇ ਜੀ ਦੇ ਉਪਦੇਸ਼ ਕਰਨੇ ਕਰ ਮੁਲਾਂ ਦੇ ਮਨ ਦੀ ਪਰਮੇਸ਼ਰ ਦੀ ਤਰਫ ਲਿਵ ਲਾਗੀ ਵਿਸ਼ਿਆਂ ਨੂੰ ਛੋਡਕੇ ਇਕ

ਮਨ ਹੋਇਕੇ ਪਰਮੇਸ਼ਰ ਸਿਮਰਨੇ ਲਾਗਾ ਅੰਤਕਾਲ ਭਗਵਾਨ ਜੀ ਕੇ ਧਾਮ ਕੋ ਗਿਆ ॥੫॥ ਬੋਲੋ ਭਾਈ ਜੀ ਵਾਹਿਗੁਰੂ ॥

## ਅਗੇ ਸਾਖੀ ਕੁਲ ਦੇ ਪਰੋਹਤ ਨਾਲ ਹੋਈ

ਜਾਂ ਗੁਰੂ ਨਾਨਕ ਜੀ ਨੌ ਬਰਸਾਂ ਦਾ ਹੋਯਾ ਤਾਂ ਜਨੇਊ ਪਾਵਣ ਦੀ ਰੀਤ ਕਰਨ ਵਾਸਤੇ ਕਾਲੂ ਨੇ ਪਰੋਹਤ ਹਰਿਦਿਆਲ ਕੋ ਬੁਲਾਇਆ ਸ਼ੁਭ ਮਹੂਰਤ ਦੇਖ ਕਰ ਪਰੋਹਤ ਜੀ ਨੇ ਸਭ ਸਾਮਿਗ੍ਰੀ ਮੰਗਵਾਈ ਜੋ ਜ਼ਾਤ ਭਾਈ ਕਾਲੂ ਕੇ ਥੇ ਸਭ ਕੋ ਕਹਾ ਅਰ ਬ੍ਰਾਹਮਣ ਭੀ ਇਕਤ੍ਰ ਰਹਿਤੇ ਥੇ ਸਭ ਕੋ ਨਿਉਤਾ ਦੀਆ ਸਭ ਭਾਈ ਬੰਧ ਜ਼ਾਤੀ ਕੇ ਅਰ ਬ੍ਰਾਹਮਣ ਜੋ ਵਹਾਂ ਹੋਇਕੇ ਸ੍ਰੀ ਗੁਰੂ ਬਾਬਾ ਜੀ ਕੋ ਜਨੇਊ ਪਾਵਣੇ ਲਗੇ ਅਸਥਾਨ ਕੋ ਲੇਪਨ ਕਰ ਬੇਦ ਬਿਧੀ ਚੌਕ ਪੂਰਨ ਕੀਆ ਬੇਦੀ ਬੰਸ ਕੇ ਸਭ ਭਾਈ ਔਰ ਬ੍ਰਾਹਮਣ ਜੋ ਬੇਦ ਬਿਧਕੇ ਗਯਾਤਾ ਥੇ ਸਰਬਤ੍ਰ ਇਕਠੇ ਹੋਇਕੇ ਬਾਬਾ ਨਾਨਕ ਜੀ ਕੋ ਇਸ਼ਨਾਨ ਕਰਵਾਇਕੇ ਬੁਲਾਯਾ ਤਾਂ ਬਾਬਾ ਇਸ਼ਨਾਨ ਕਰਕੇ ਆਇ ਬੈਠੇ ਐਸੇ ਸੋਭਾ ਪਾਵਤੇ ਹੈਂ ਜੈਸੇ ਸਭ ਤਾਰਾ ਮੰਡਲ ਮੇਂ ਚੰਦ੍ਰਮਾ ਸੋਭਾ ਪਾਵਤਾ ਹੈ ਪਰੋਹਤ ਨੇ ਛਤ੍ਰੀਓਂ ਕੀ ਰੀਤ ਬੇਦ ਸਹਿਤ ਸਭ ਕਰਵਾਈ ਜੋ ਪੁਰਾਤਨ ਰੀਤ ਥੀ ਅਰ ਮਿਸਰ ਸਭ ਸਿਖਾਨੇ ਲਗਾ ਸੰਧਿਆ ਤਰਪਨ ਸਿਖਾ ਸੂਤ ਧੋਤੀ ਜਨੇਊ ਮਾਨਾ ਤਿਲਕ ਖਟ ਕਰਮ ਗੁਰੂ ਜੀ ਨੂੰ ਸਿਖਾਵਣੇ ਲਾਗਾ ਤੋ ਸਰਬ ਸਮਰਥ ਗੁਰੂ ਨਾਨਕ ਜੀ ਮੁਕਤ ਭੁਗਤ ਕੇ ਦੇਣੇ ਵਾਲੇ ਪਰੋਹਤ ਨੂੰ ਕਹਿਣ ਲਗੇ ਹੇ ਮਿਸਰ ਜੀ ਏਸ ਜਨੇਊ ਦੇ ਪਾਏ ਤੇ ਕਿਆ ਅਧਿਕਤਾ ਹੁੰਦੀ ਹੈ ਇਸ ਜਨੇਊ ਪਾਇ ਦਾ ਕਿਆ ਧਰਮ ਹੈ ਅਤੇ ਕੌਣ ਪਦਵੀ ਮਿਲਦੀ ਹੈ ਅਰ ਇਸਦੇ ਨਾ ਪਹਿਰਨੇ ਪਰ ਕੇਹੜੀ ਊਨਤਾ ਹੋਂਦੀ ਹੈ ਤਾਂ ਹਰਿਦਿਆਲ ਜੀ ਬੋਲੇ ਇਸ ਜਨੇਊ ਦੇ ਪਹਿਰੇ ਬਿਨਾ ਅਪਵਿਤ੍ਰ ਹੋਂਦਾ ਹੈ ਚੌਕੇ ਦਾ ਅਧਿਕਾਰੀ ਨਹੀਂ ਹੁੰਦਾ ਅਪਵਿਤ੍ਰ ਰਹਿੰਦਾ ਹੈ ਜਬ ਬੇਦ ਕੀ ਬਿਧ ਪੂਰਬਕ ਖਤਰੀ ਬ੍ਰਾਹਮਣ ਇਸ ਜਨੇਊ ਕੋ ਪਹਿਰਤੇ ਹੈਂ ਤਬ ਸਭ ਕਰਮ ਧਰਮ ਕੇ ਅਧਿਕਾਰੀ ਹੋਂਦੇ ਹੈਨ ਤਾਂ ਫੇਰ ਗੁਰੂ ਜੀ ਕਹਿਆ ਸੁਣ ਪੰਡਿਤ ਜੀ ਖੱਤ੍ਰੀ ਬ੍ਰਾਹਮਣ ਹੋਇ ਕਰ ਜਨੇਊ ਗਲ ਪਾਯਾ ਅਰ ਬੁਰੇ ਕਰਮ ਕਰਨੇ ਥੀਂ ਨਾ ਟਲਿਆ ਖੋਟੇ ਕਰਮ ਕਰਦਾ ਹੀ ਰਹਿਆ ਤਾਂ ਬ੍ਰਾਹਮਣ ਖੱਤਰੀ ਜਨੇਊ ਪਾਇਕੇ ਬਾਹਰਲੇ ਧਰਮ ਨੂੰ ਕਿਆ ਕਰੇਗਾ ਧਨ ਦੇ ਨਾਸ ਤੇ ਹਿੰਸਾ ਧਰੋਹ ਅਧਰਮ ਅੰਤ ਪ੍ਰਯੰਤ ਦੁਸ਼ਟਤਾ ਝੂਠ ਚੁਗਲੀ ਕੀਤੀ ਤਬ ਉਹ ਖੱਤਰੀ ਬ੍ਰਾਹਮਣ ਨਹੀਂ ਚੰਡਾਲ ਹੈ ਅੰਤ ਕੋ ਜਮਰਾਜ ਕੀ ਸਾਸਨਾ ਪਾਵੇਗਾ ਤਿਸਨੂੰ ਜਨੇਊ ਪਾਏ ਕਾ ਕਿਆ ਫਲ ਹੋਇਆ ਈਹਾਂ ਜੋ ਪਾਪ ਕਰੇਗਾ ਨਰਕ ਭੋਗੇਗਾ। ਜਬ ਇਹ ਬਾਰਤਾ ਗੁਰੂ ਜੀ ਨੇ ਕਹੀ ਤਾਂ ਜਿਤਨੇ ਲੋਕ ਬੈਠੇ ਸਨ ਸਭ ਹੈਰਾਨ ਹੋਇ ਗਏ ਮਨ ਮੇਂ ਕਹਿਣ ਲਗੇ ਹੇ ਪਰਮੇਸ਼ਰ ਜੀ ਅਜੇ ਤਾਂ ਇਹ ਬਾਲਕ ਰੂਪ ਹੈ ਅਤੇ ਕੈਸੀਆਂ ਬਾਤਾਂ ਕਰਦਾ ਹੈ ਤਾਂ ਪੰਡਿਤ ਨੇ ਕਿਹਾ ਹੇ

ਨਾਨਕ ਜੀ ਉਹ ਕੌਣ ਸਾ ਜਨੇਊ ਹੈ ਜਿਸ ਜਨੇਊ ਪਾਏ ਤੇ ਇਸ ਪ੍ਰਾਣੀ ਦਾ ਧਰਮ ਰਹਿੰਦਾ ਹੈ ਤਾਂ ਬਾਬੇ ਜੀ ਨੇ ਆਸਾ ਰਾਗ ਵਿਚ ਫੁਰਮਾਇਆ—

ਸਲੋਕ ਮਃ ੧ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥੧॥

ਤਿਸਦਾ ਪਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਸੁਣੋ ਪੰਡਿਤ ਜੀ ਇਸ ਦੇਹੀ ਕਾ ਧਰਮ ਜਨੇਊ ਪਾਏ ਤੇ ਤਉ ਰਹਿੰਦਾ ਹੈ ਜੋ ਦਯਾ ਕੀ ਕਪਾਹ ਕਰੇ ਅਰ ਸੰਤੋਖ ਕਾ ਸੂਤ ਕਰੇ ਅਰ ਸਤ ਕਾ ਵਟ ਚੜ੍ਹਾਵੇ ਅਰ ਜਤ ਦੀਆਂ ਗੰਢੀਂ ਦੇਵੇ ਤਾਂ ਇਸਦੇ ਅੰਦਰ ਦਯਾ ਸੰਤੋਖ ਦਾ ਜਨੇਊ ਪਵੇ ਤਾਂ ਤੱਗ ਹੋਵੇ ਅਤੇ ਸੁਣੋ ਪੰਡਿਤ ਜੀ ਇਸ ਕਪਾਹ ਦਾ ਜਨੇਊ ਤਾਂ ਮੇਰੇ ਕੰਮ ਨਾਹੀਂ ਅਰ ਕਪਾਹ ਕਾ ਸੂਤ ਵੱਟਕੇ ਕਾਹੇ ਕੋ ਗਵਾਵਤੇ ਹੋ ਇਸ ਕਪਾਹ ਕਾ ਸੂਤ ਵਟਿਆ ਹੋਯਾ ਕਿਤੇ ਕੰਮ ਨਾਹੀਂ ਇਸ ਕਪਾਹ ਕਾ ਸੂਤ ਅੱਗ ਵਿਚ ਪਾਇਆਂ ਜਲ ਜਾਂਦਾ ਹੈ ਅਰ ਗਲ ਪਾਏ ਤੇ ਮੈਲ ਲਗ ਕਰ ਪੁਰਾਣਾ ਹੋਇਕੇ ਟੁਟ ਜਾਂਦਾ ਹੈ ਅਰ ਜੋ ਦਇਆ ਸੰਤੋਖ ਕਾ ਅਤੇ ਜਤ ਸਤ ਕਾ ਜਨੇਊ ਹੈ ਉਸਨੂੰ ਨਾ ਕਦੀ ਮੈਲ ਲਗਦੀ ਹੈ ਨਾ ਕਦੇ ਪੁਰਾਣਾ ਹੁੰਦਾ ਹੈ ਨਾ ਕਦੇ ਟੁਟਦਾ ਹੀ ਹੈ ਸੁਣੋ ਪੰਡਿਤ ਜੀ ਧੰਨ ਓਹ ਪੁਰਖ ਹੈਨ ਜਿਨ੍ਹਾਂ ਨੇ ਦਇਆ ਸੰਤੋਖ ਜਤ ਸਤ ਦਾ ਜਨੇਊ ਪਾਇਆ ਹੈ ਅਤੇ ਪੰਡਿਤ ਜੀ ਇਹ ਕਪਾਹ ਦਾ ਜਨੇਊ ਕੁਛ ਨਾਹੀਂ ਇਹ ਜਨੇਊ ਸਭ ਝੂਠੇ ਹੈਨ ਜੇ ਤਾਂ ਓਹ ਸੱਚ ਦਾ ਜਨੇਊ ਤੇਰੇ ਪਾਸ ਹੈ ਤਾਂ ਤੂੰ ਮੇਰੇ ਗਲ ਪਾਉ ਨਹੀਂ ਤਾਂ ਨਾ ਪਾਓ ਤਾਂ ਪੰਡਿਤ ਨੇ ਕਿਹਾ ਹੇ ਨਾਨਕ ਜੀ ਇਹ ਜਨੇਊ ਤਾਂ ਅਸਾਂ ਅੱਜ ਨਹੀਂ ਥਾਪਿਆ ਜੇ ਤਾਂ ਇਹ ਜਨੇਊ ਸਾਡਾ ਕੀਤਾ ਹੋਯਾ ਹੈ ਤਾਂ ਤੂੰ ਅਸਾਨੂੰ ਮਨਹਿ ਕਰ ਜੀ ਪਰ ਇਹ ਜਨੇਊ ਤਾਂ ਪਿਛੇ ਭੀ ਆਦਿ ਅੰਤ ਹੋਂਦਾ ਹੀ ਆਯਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪੰਡਿਤ ਜੀ ਇਹ ਜਨੇਊ ਤਾਂ ਏਥੇ ਹੀ ਰਹਿ ਜਾਏਗਾ ਪਰ ਅਗੇ ਤਾਂ ਨਹੀਂ ਜਾਣੇ ਕਾ ਫੇਰ ਪਾਂਧੇ ਕਿਹਾ ਹੇ ਨਾਨਕ ਜੀ ਇਹ ਜਨੇਊ ਤਾਂ ਪਿਛੇ ਭੀ ਸਨਕਾਦਿਕਾਂ ਤੇ ਆਦਿ ਲੇਕਰ ਪਹਿਣਦੇ ਆਏ ਹੈਨ ਅਤੇ ਤੂੰ ਕਿਉ ਮਨਹਿ ਕਰਤਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਹੋਰ ਸਲੋਕ ਕਹਿਆ—

ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ ਸਿਖਾਂ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹੁ ਝੜਿ ਪਇਆ ਵੇ ਤਗਾ ਗਇਆ ॥੧॥ ਮਃ ੧ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ ਰਾਤ ਦਿਨਸੁ ਜੀਅ ਨਾਲਿ ॥

ਤਿਸਕਾ ਪ੍ਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਸੁਣੋ ਪੰਡਿਤ ਜੀ ਇਹ ਐਵੇਂ ਹੀ ਗਲ ਹੈ ਇਹ ਤਾਂ ਸਭੋ ਗੱਲਾਂ ਮਨੁਖ ਦੀਆਂ ਥਾਪੀਆਂ ਹੋਈਆਂ ਹਨ ਆਪੇ ਹੀ ਮਨੁਖਾਂ ਨੇ ਚੌਕਾ

ਪਾਯਾ ਆਪੇ ਹੀ ਮਨੁਖਾਂ ਨੂੰ ਚੌਂਕੇ ਵਿਚ ਬੈਠਾਇਆ ਤੇ ਆਪੇ ਹੀ ਬ੍ਰਾਹਮਣ ਨੂੰ ਗੁਰੂ ਕਰਕੇ ਸਮਝਿਆ ਜਨੇਊ ਪਾਇਆ ਉਸ ਮਨੁਖ ਨੇ ਕਹਿਆ ਇਹ ਬ੍ਰਾਹਮਣ ਮੇਰਾ ਗੁਰੂ ਹੋਇ ਪਹੁੰਚਿਆ ਹੈ ਜਿਸ ਨੇ ਮੈਨੂੰ ਦੀਖਿਆ ਦੇਕਰ ਜਨੇਊ ਪਾਇਆ ਹੈ ਅਤੇ ਸੁਣੋ ਪਾਂਧਾ ਜੀ ਜਾਂ ਓਹ ਮਨੁਖ ਮਰ ਗਿਆ ਤਾਂ ਉਹ ਜਨੇਊ ਭੀ ਗਲ ਗਿਆ ਅਤੇ ਉਹ ਜੀਵ ਭੀ ਵੇਤੱਗਾ ਹੀ ਗਇਆ ਅਤੇ ਸੁਣੋ ਪਾਂਧਾ ਜੀ ਬ੍ਰਾਹਮਣ ਭੀ ਓਸ ਜਨੇਊ ਨੂੰ ਥਾਪ ਕੇ ਜੋ ਜਿਹੜਾ ਜਨੇਊ ਅਗਲੀ ਦਰਗਾਹ ਵਿਚ ਨਾਲ ਚਲੇ ਅਤੇ ਜਿਤਨੀਆਂ ਵਸਤੂਆਂ ਸੰਸਾਰ ਨੇ ਥਾਪੀਆਂ ਹੈਨ ਸੋ ਏਥੇ ਹੀ ਰਹਿ ਜਾਵਣਗੀਆਂ ਅਤੇ ਓਹ ਅਵਸਥਾ ਭੀ ਇਥੇ ਹੀ ਰਹੇਗੀ ਅਰ ਜੋ ਸ੍ਰੀ ਪ੍ਰਮੇਸ਼ਰ ਜੀ ਕੀ ਦਰਗਾਹ ਵਿਚ ਓਸ ਵਸਤੂ ਕੀ ਸੋਭਾ ਨਾਹੀਂ ਹੋਂਦੀ ਅਰ ਜੋ ਸ੍ਰੀ ਪ੍ਰਮੇਸ਼ਰ ਜੀ ਨੇ ਵਸਤੂਆਂ ਥਾਪੀਆਂ ਹੈਨ ਸੋ ਵਸਤੂ ਸੰਸਾਰ ਨੂੰ ਨਹੀਂ ਭਾਂਵਦੀਆਂ ਸੋ ਸੁਣੋ ਪੰਡਤ ਜੀ ਅਸਾਨੂੰ ਤਾਂ ਸ੍ਰੀ ਪਰਮੇਸ਼ਰ ਨਾਲ ਮੁਦਾ ਹੈ ਅਤੇ ਤੂੰ ਅਸਾਨੂੰ ਸੰਸਾਰ ਦੀਆਂ ਗੱਲਾਂ ਦ੍ਰਿੜ੍ਹਾਂਵਦਾ ਹੈਂ ਸੋ ਤਾਂ ਸਾਡੇ ਕਿਸੇ ਕੰਮ ਨਾਹੀਂ ਸੋ ਜਿਸ ਨੇ ਤਾਂ ਇਹ ਬਚਨ ਗੁਰੂ ਨਾਨਕ ਜੀ ਦੇ ਸੁਣੇ ਸਨ ਸੋ ਤਾਂ ਵਾਹ ਵਾਹ ਕਰ ਉਠੇ ਅਰ ਕਹਿਣ ਲਗੇ ਹੇ ਸ੍ਰੀ ਪਰਮੇਸ਼ਰ ਜੀ ! ਤੂੰ ਇਤਨੇ ਬਾਲਕ ਤੇ ਕਿਆ ਕਿਰਪਾ ਕੀਤੀ ਹੈ ? ਤਾਂ ਫੇਰ ਪੰਡਤ ਨੇ ਕਹਿਆ—ਹੇ ਨਾਨਕ ਜੀ ! ਤੇਰੇ ਜਨੇਊ ਪਾਵਣੇ ਕਰਕੇ ਕਾਲੂ ਨੇ ਕਿਤਨਾ ਦਰਬ ਖਰਚ ਕਰਿਆ ਹੈ ਅਰ ਕਿਤਨੇ ਹੀ ਭਾਈ ਸਨਬੰਧੀ ਇਕੱਤਰ ਹੋਏ ਹੈਨ ਅਤੇ ਆਇ ਕੇ ਬੈਠੇ ਹੋਏ ਹੈਨ ਪਰ ਜੇ ਤੂੰ ਹੁਣ ਜਨੇਊ ਨਾ ਪਾਵੇਂਗਾ ਤਾਂ ਜਿਤਨਾ ਪਦਾਰਥ ਲਗਾਇਆ ਹੈ ਸਭ ਐਵੇਂ ਹੀ ਜਾਵੇਗਾ ਜਿਤਨੇ ਸਨਬੰਧੀ ਆਏ ਹੈਨ ਅਤੇ ਬ੍ਰਾਹਮਣ ਬੇਦ ਪਾਠੀ ਆਏ ਹੋਏ ਹੈਨ ਸਭ ਬਿਰਥੇ ਜਾਵਣਗੇ ਅਤੇ ਜੋ ਤੇਰੇ ਜੀਅ ਮੇਂ ਆਵੇ ਤਿਵੇਂ ਕਰੋ ਜੀ। ਤਾਂ ਗੁਰੂ ਨਾਨਕ ਜੀ ਸਲੋਕ ਕਹਿਆ—

> ਤਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ ॥ ਕੁਹਿ ਬਕਰਾ ਰਿੰਨ੍ਹਿ
> ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਆ ਭੀ ਫਿਰਿ
> ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥

ਤਿਸਕਾ ਪ੍ਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹੈਨ ਜੋ ਹੇ ਸੁਆਮੀ ! ਦੇਓਤਾ ਤੂੰ ਅਸਾਡੇ ਗਲ ਵਿਚ ਜਨੇਊ ਤਦ ਪਾਓ ਜਾਂ ਏਹ ਤੁਟੈ ਨਾਹੀਂ ਜੇ ਇਹ ਜਨੇਊ ਟੁਟ ਗਿਆ ਤਾਂ ਇਸ ਜਨੇਊ ਪਾਏ ਕਾ ਕਿਆ ਗੁਣ ਹੋਯਾ ਅਰ ਸੁਣੋ ਹੇ ਸੁਆਮੀ ਜੀ ਏਹ ਤੱਗ ਭਾਵੇਂ ਤੂੰ ਕਿਤਨੇ ਹੀ ਪਾਉ ਪਰ ਇਸ ਤੱਗ ਨਾਲ ਮੁਕਤ ਨਹੀਂ ਤਾਂ ਫੇਰ ਪੰਡਤ ਨੇ ਕਿਹਾ ਮਹਿਤਾ ਕਾਲੂ ਤੇਰਾ ਪੁਤਰ ਕੋਈ ਦੇਵਤਾ ਹੈ ਆਪੇ ਹੀ ਜਨੇਊ ਪਾਵੇ ਤਾਂ ਮਹਿਤੇ ਕਾਲੂ ਕਹਿਆ ਬੱਚਾ ਮਹਾਂ ਪੁਰਖ ਭੀ ਜਗਤ ਦੀ ਚਾਲ ਕਰਤੇ ਹੈਨ ਤਾਂ ਬਾਬੇ ਕਹਿਆ ਜਿਵੇਂ ਤੁਸਾਡੀ ਰਜਾਇ ਤਾਂ ਪੰਡਤ ਨੇ ਕਿਹਾ ਹੇ ਨਾਨਕ ਜੀ ! ਇਸ ਜਨੇਊ ਕੋ ਪਵਿਤ੍ਰ ਕਰੋ ਤਾਂ ਬਾਬੇ ਜੀ ਨੇ ਜਨੇਊ ਪਾਇਆ।

ਫੇਰ ਪੰਡਤ ਕਿਹਾ ਹੇ ਨਾਨਕ ਜੀ ! ਜੋ ਸੱਚ ਕਾ ਤੱਗ ਹੈ ਅਰ ਜਿਸ ਵਿਚ ਜ਼ੋਰ ਹੈ ਅਤੇ ਮੈਲਾ ਭੀ ਕਦੇ ਨ ਹੋਵੇ ਅਰ ਟੁਟੇ ਵੀ ਨਾਹੀਂ ਸ੍ਰੀ ਪਰਮੇਸ਼ਰ ਜੀ ਕੀ ਦਰਗਾਹ ਵਿਚ ਭੀ ਪਹੁੰਚੇ ਸੋ ਤੱਗ ਕਹੀਏ ਤਾਂ ਸ੍ਰੀ ਗੁਰੂ ਜੀ ਨੇ ਸਲੋਕ ਕਹਿਆ—

ਮਃ ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥
ਦਰਗਹਿ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥

ਤਿਸਕਾ ਪ੍ਰਮਾਰਥ—ਸੁਣੋ ਪੰਡਿਤ ਜੀ ਮਾਨੁਖ ਨੂੰ ਇਹ ਚਾਹੀਦਾ ਹੈ ਜੋ ਸ੍ਰੀ ਪ੍ਰਮੇਸ਼ਰ ਜੀ ਕੀ ਸਲਾਹ ਕਰੇ ਅਰ ਸਚੇ ਕੇ ਘਰ ਮੇਂ ਰਹੇ ਅਰ ਸਤ ਕੇ ਸੂਤ ਕਾ ਜਨੇਊ ਪਾਵੇ ਜਿਸ ਜਨੇਊ ਨੂੰ ਸੱਚ ਕਾ ਜ਼ੋਰ ਹੈ ਸੋ ਉਹ ਤੱਗ ਸਦਾ ਹੀ ਅਸਥਿਰ ਹੈ ਹੇ ਪੰਡਿਤ ਜੀ ਪ੍ਰਮੇਸ਼ਰ ਕਾ ਨਾਮ ਮੰਨਣਾ ਜੋ ਹੈ ਸੋ ਕਪਾਹ ਉਗਵੇ ਅਰ ਸੱਚੀ ਸਲਾਹ ਕਾ ਸੂਤ ਕਤੇ ਸਤਿਗੁਰਾਂ ਦੇ ਦਰਬਾਰ ਸਚੇ ਕਾ ਤੱਗ ਪਾਏ ਸੋ ਤੱਗ ਟੁਟਦਾ ਨਾਹੀਂ ਐਸਾ ਤੱਗ ਪ੍ਰਮੇਸ਼ਰ ਦੀ ਕਿਰਪਾ ਹੋਇ ਤਾਂ ਇਸ ਜੀਵ ਨੂੰ ਮਿਲਦਾ ਹੈ ਸਰਬ ਅਸਥਾਨਾਂ ਵਿਚ ਏਹ ਨਾਲ ਹੀ ਰਹਿੰਦਾ ਹੈ ਇਹ ਉਪਦੇਸ਼ ਹਰਿਦਿਆਲ ਨੇ ਮਨ ਮੇਂ ਧਾਰਨ ਕੀਆ ਅਤੇ ਗੁਰੂ ਨਾਨਕ ਜੀ ਨੂੰ ਧੰਨ ਧੰਨ ਕਹਿਆ ਅਰ ਕਹਿਆ ਹੇ ਨਾਨਕ ਜੀ ਤੇਰੀ ਮਹਿਮਾ ਤੂਹੀ ਜਾਣੇ ਅਰ ਸਭ ਬੇਦੀ ਬੰਸ ਕੋ ਅਰ ਬ੍ਰਾਹਮਣੋਂ ਕੌ ਭੋਜਨ ਕਰਵਾਇਆ ਬੜੇ ਉਤਸ਼ਾਹ ਸਾਥ ਬ੍ਰਾਹਮਣੋ ਕਉ ਦਖਣਾ ਦਈ ਅਸ਼ੀਰਬਾਦ ਕਹਿ ਕਰ ਸਭ ਬ੍ਰਾਹਮਣ ਆਪਣੇ ਗ੍ਰਹਿ ਕਉ ਜਾਂਦੇ ਭਏ ਅਰ ਸਭ ਜ਼ਾਤ ਭਾਈ ਭੀ ਬਡੇ ਛੋਟੇ ਪ੍ਰਸੰਨ ਹੋਇ ਕਰ ਆਪਣੇ ਆਪਣੇ ਅਸਥਾਨ ਕੋ ਪ੍ਰਾਪਤ ਹੂਏ ॥੬॥ ਬੋਲੋ ਭਾਈ ਜੀ ਵਾਹਿਗੁਰੂ ॥

## ਅਗੇ ਸਾਖੀ ਗਊ ਮਹਿਖ ਚਰਾਵਣ ਕੀ ਚਲੀ

ਇਕ ਦਿਨ ਪਿਤਾ ਨੇ ਆਖਿਆ ਪੁਤਰ ਨਾਨਕ ਤੂੰ ਆਪਣੇ ਘਰ ਦੀਆਂ ਗਊਆਂ ਮਹੀਆਂ ਚਾਰ ਲਿਆਇਆ ਕਰ ਅਗੇ ਤਾਂ ਨੌਕਰ ਜਾਂਦੇ ਹੈਨ ਤੇ ਹੁਣ ਤੁਸੀਂ ਆਪ ਜਾਵੋ ਤਾਂ ਹੱਛੀ ਤਰ੍ਹਾਂ ਰਜਾ ਕੇ ਲਿਆਯਾ ਕਰੋ ਨਾਲੇ ਬਾਹਰ ਫਿਰ ਕੇ ਪ੍ਰਸੰਨ ਰਹੇਂਗਾ ਅਤੇ ਤੇਰਾ ਮਨ ਪਰਚਿਆ ਰਹੇਗਾ। ਤਾਂ ਸ੍ਰੀ ਗੁਰੂ ਜੀ ਬੋਲੇ ਹੇ ਪਿਤਾ ਜੀ ਜੋ ਕੁਛ ਆਪ ਕਹੋਗੇ ਸੋਈ ਮੈਂ ਕਰਾਂਗਾ ਤਾਂ ਵੱਡੀ ਸਵੇਰ ਹੋਈ ਤਾਂ ਗੁਰੂ ਜੀ ਨੂੰ ਕੁਛ ਖਾਣ ਵਾਸਤੇ ਲੜ ਵਿਚ ਬੰਨ੍ਹ ਦਿਤਾ ਤੇ ਇਸ਼ਨਾਨ ਕਰਵਾਇ ਕਰ ਹੱਥ ਵਿਚ ਇਕ ਛਟੀ ਦਿਤੀ ਤਾਂ ਸ੍ਰੀ ਗੁਰੂ ਜੀ ਗਊਆਂ ਮਹੀਆਂ ਦੇ ਰਸੇ ਖੋਲ੍ਹ ਕੇ ਬਾਹਰ ਲੈ ਗਏ ਮਾਨੋ ਸ੍ਰੀ ਕ੍ਰਿਸ਼ਨ ਜੀ ਦੇ ਸਮਾਨ ਬ੍ਰਿਜ ਮੇਂ ਗਊਆਂ ਚਾਰਨੇ ਗਏ ਹੈਨ ਬਿੰਦ੍ਰਾਬਨ ਕੋ। ਆਗੇ ਮਹਾਰਾਜ ਜੀ ਗਊਆਂ ਕੋ ਚਾਰਤੇ ਏਕ ਸੁੰਦਰ ਅਸਥਾਨ ਦੇਖਕੇ ਇਕਾਂਤ ਬੈਠ ਗਏ ਔਰ ਸਮਾਧੀ ਮੇਂ ਇਸਥਿਤ ਹੋ ਗਏ ਸ੍ਰੀ ਪ੍ਰਮੇਸ਼ਰ ਜੀ ਦੀ ਬੰਦਗੀ ਮੇਂ ਲਿਵਲੀਨ ਹੋਇ ਰਹੇ ਜੋ ਗਊਆਂ ਮਹੀਆਂ ਮਹਾਰਾਜ ਦੀਆਂ

ਚਰਦੀਆਂ ੨ ਇਕ ਬੜੀ ਸੁੰਦਰ ਪੈਲੀ ਹਰੀ ਪ੍ਰਫੁਲਤ ਹੋਈ ਦੇਖ ਕਰ ਉਸ ਮੇਂ ਜਾ ਵੜੀਆਂ ਸਭ ਚਰ ਚਰ ਕਰ ਰਜਕੇ ਉਸੀ ਖੇਤ ਕੇ ਵਿਖੇ ਬੈਠ ਰਹੀਆਂ ਸੰਪੂਰਨ ਖੇਤ ਉਜਾੜ ਕਰ ਇਤਨੇ ਮੇਂ ਖੇਤ ਦਾ ਮਾਲਕ ਆਯਾ ਦੇਖੇ ਤਾਂ ਖੇਤ ਖਾਇ ਕਰ ਗਊਆਂ ਮਹੀਆਂ ਬੈਠ ਰਹੀਆਂ ਹੈਨ ਤਾਂ ਉਸਨੇ ਗੁਰੂ ਨਾਨਕ ਜੀ ਨੂੰ ਆਖਿਆ ਭਾਈ ਤੂੰ ਪਟਵਾਰੀ ਦਾ ਪੁਤ੍ਰ ਹੈਂ ਤਾਂ ਮੇਰੀ ਖੇਤੀ ਸਭ ਉਜਾੜ ਕੀਤੀ ਹਈ ਏਸ ਉਜਾੜੇ ਦਾ ਜਵਾਬ ਕਰ ਤੂੰ ਭਲਾ ਚਰਵਾਹਾ ਬਣਿਆ ਹੈਂ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਤੇਰਾ ਤਾਂ ਕੁਛ ਨਹੀਂ ਉਜੜਿਆ ਤੂੰ ਕਿਉਂ ਬੋਲਤਾ ਹੈਂ ਕਿਆ ਹੋਇਆ ਜੋ ਕਿਸੇ ਨੇ ਮੂੰਹ ਪਾਇਆ ਖੁਦਾਇ ਇਸੇ ਵਿਚ ਬਰਕਤ ਘਤਸੀ ਤਾਂ ਉਹ ਚੁਪ ਨਾ ਕਰੇ ਲਗਾ ਨਾਨਕ ਜੀ ਨਾਲ ਲੜਨ ਤਾਂ ਨਾਨਕ ਜੀ ਤੇ ਓਹ ਜ਼ਿਮੀਂਦਾਰ ਦੋਵੇਂ ਝਗੜਦੇ ਝਗੜਦੇ ਰਾਇ ਬੁਲਾਰ ਦੇ ਪਾਸ ਆਏ ਜੋ ਤਲਵੰਡੀ ਦਾ ਹਾਕਮ ਸੀ ਤਾਂ ਉਸ ਖੇਤ ਵਾਲੇ ਪੁਕਾਰ ਕੀਤੀ ਰਾਇ ਜੀ ਤੇਰੇ ਪਟਵਾਰੀ ਦੇ ਪੁਤਰ ਨੇ ਮੇਰਾ ਸਾਰਾ ਖੇਤ ਉਜਾੜ ਦਿਤਾ ਹੈ ਤਾਂ ਪਾਸੋਂ ਲੋਕਾਂ ਆਖਿਆ ਜੋ ਨਾਨਕ ਤਾਂ ਦਿਵਾਨਾ ਹੈ ਪਰ ਕਾਲੂ ਨੂੰ ਸੱਦੋ ਤਾਂ ਰਾਇ ਨੇ ਕਾਲੂ ਸਦਵਾਇਆ ਜਦ ਕਾਲੂ ਆਇਆ ਤਾਂ ਰਾਇ ਨੇ ਆਖਿਆ ਕਾਲੂ ਤੂੰ ਇਸ ਪੁਤ੍ਰ ਨੂੰ ਸਮਝਾਂਵਦਾ ਨਾਹੀਂ ਜੋ ਗਰੀਬ ਦਾ ਖੇਤ ਉਜਾੜ ਆਯਾ ਹੈ ਭਲਾ ਦਿਵਾਨਾ ਕਰ ਛੱਡਿਆ ਹਈ ਭਾਈ ਜਾਇ ਕਰ ਇਸਦਾ ਉਜਾੜਾ ਭਰ ਦੇਹ ਨਹੀਂ ਤਾਂ ਏਹ ਤੁਰਕ ਹੈ ਪੁਕਾਰ ਕਰਸੀ ਤਾਂ ਕਾਲੂ ਆਖਿਆ ਰਾਇ ਜੀ ਮੈਂ ਕਿਆ ਕਰਾਂ ਇਹ ਤਾਂ ਮਸਤਾਨਾ ਹੋਇ ਰਹਿੰਦਾ ਹੈ ਕੁਛ ਨਹੀਂ ਆਖਦਾ ਤਾਂ ਰਾਇ ਜੀ ਆਖਿਆ ਕਾਲੂ ਤੂੰ ਜਾਇਕੇ ਉਜਾੜਾ ਭਰ ਦੇਹ ਮੈਂ ਕੁਛ ਨਹੀਂ ਆਖਦਾ ਤਾਂ ਨਾਨਕ ਜੀ ਆਖਿਆ ਰਾਇ ਜੀ ਤੁਸੀਂ ਕਿਉਂ ਲੜਦੇ ਹੋ ਉਥੇ ਤਾਂ ਇਕ ਬੂਟਾ ਭੀ ਨਹੀਂ ਉਜੜਿਆ ਤੇ ਕਿਸੇ ਪਸ਼ੂ ਪੈਰ ਭੀ ਨਹੀਂ ਪਾਇਆ ਏਹ ਤਾਂ ਐਵੇਂ ਹੀ ਕੂਕਦਾ ਹੈ ਤਾਂ ਉਹ ਜਟ ਬੋਲਿਆ ਮੇਰਾ ਖੇਤ ਸਭ ਉੱਜੜ ਗਿਆ ਹੈ ਮੈਂ ਸੱਚਾ ਹਾਂ ਮੇਰਾ ਨਿਆਉਂ ਕਰੋ ਓਥੇ ਤਾਂ ਇਕ ਬੂਟਾ ਭੀ ਨਹੀਂ ਰਿਹਾ ਤਾਂ ਨਾਨਕ ਜੀ ਆਖਿਆ ਰਾਇ ਜੀ ਤੁਸੀਂ ਆਪਣਾ ਆਦਮੀ ਭੇਜ ਦੇਵੋ ਓਥੋ ਤਾਂ ਇਕ ਪੱਠਾ ਭੀ ਨਹੀਂ ਟੁਟਿਆ ਤਾਂ ਰਾਇ ਬੁਲਾਰ ਨੇ ਆਪਣੇ ਪਿਆਦੇ ਭੇਜ ਦਿਤੇ ਜਾਂ ਓਹ ਜਾਇ ਕਰ ਦੇਖਣ ਤਾਂ ਖੇਤੀ ਸਭ ਸਾਬਤ ਖੜੀ ਹੈ ਇਕ ਪੱਠਾ ਭੀ ਨਹੀਂ ਖਾਧਾ ਗਿਆ ਚੁਫੇਰੇ ਫਿਰ ਕੇ ਦੇਖਿਆ ਕਿਧਰੇ ਪਸ਼ੂ ਦਾ ਖੋਜ ਭੀ ਨਜ਼ਰ ਨਹੀਂ ਆਇਆ ਤਾਂ ਉਹ ਜਟ ਵੇਖਕੇ ਅਚਰਜ ਹੋਇ ਗਿਆ ਪਿਆਦੇ ਮੁੜ ਆਏ ਆਖਣ ਲਗੇ ਰਾਇ ਜੀ ਖੇਤੀ ਤਾਂ ਸਭ ਸਾਬਤ ਖੜੀ ਹੈ ਇਕ ਬੂਟਾ ਭੀ ਨਹੀਂ ਟੁਟਿਆ ਤਾਂ ਰਾਇ ਬੁਲਾਰ ਨੇ ਖੇਤੀ ਵਾਲੇ ਨੂੰ ਭੀ ਝੂਠਾ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਕਾਲੂ ਦੋਵੇਂ ਘਰ ਨੂੰ ਆਏ ॥੮॥

# ਸਾਖੀ ਸਰਪ ਦੇ ਪਰਛਾਵੇਂ ਦੀ ਚਲੀ

ਸੰਮਤ ਪੰਦਰਾਂ ਸੌ ਪੈਂਤੀ ਵਿਸਾਖ ਵਿਚ ਸ੍ਰੀ ਗੁਰੂ ਨਾਨਕ ਜੀ ਗਊਆਂ ਮੱਝੀਆਂ ਚਾਰੀਆਂ ਹੈਨ ਜਾਂ ਇਕ ਦਿਨ ਹੋਇਆ ਤੇ ਮੱਝੀਂ ਚਾਰਨ ਗਏ ਜਦ ਦੁਪਹਿਰ ਹੋਈ ਤਾਂ ਅਨੰਦ ਪ੍ਰਸੰਨ ਹੋ ਇਕ ਦਰਖਤ ਦੇ ਹੇਠ ਬੈਠ ਗਏ ਮੱਝੀਂ ਛਾਵੇਂ ਬਹਿ ਗਈਆਂ ਤਾਂ ਨਾਨਕ ਜੀ ਚੁੰਨੀ ਹੇਠ ਵਿਛਾਇ ਕੇ ਸੌਂ ਗਏ ਪਰਛਾਵਾਂ ਢਲ ਗਿਆ ਸ੍ਰੀ ਗੁਰੂ ਨਾਨਕ ਜੀ ਦੇ ਮੂੰਹ ਪਰ ਧੁਪ ਆ ਗਈ ਤਾਂ ਗਰਮੀ ਕਰਕੇ ਪਸੀਨਾ ਆ ਗਇਆ ਤਾਂ ਸ਼ੇਸ਼ਨਾਗ ਅਪਨਾ ਸੁਆਮੀ ਜਾਣਕੇ ਆਯਾ ਸੁਪੇਦ ਰੰਗ ਕਾ ਥਾ ਤੇ ਫਨ ਪਸਾਰ ਕਰ ਮੂੰਹ ਪਰ ਛਾਯਾ ਕਰੀ ਪਰ ਕਣਕ ਦੇ ਕੱਛ ਦੇ ਦਿਨ ਆਹੇ ਤਾਂ ਰਾਇ ਬੁਲਾਰ ਕੱਛ ਕਰਦਾ ਕਰਦਾ ਉਸ ਰਸਤੇ ਆਇ ਗਿਆ ਦੇਖੇ ਤਾਂ ਇਕ ਨੀਂਗਰ ਸੁਤਾ ਪਿਆ ਹੈ ਤੇ ਨਾਗ ਕੋਲ ਬੈਠਾ ਹੈ ਤੇ ਸਿਰ ਪਰ ਫਨ ਦੀ ਛਾਯਾ ਕੀਤੀ ਹੈ ਰਾਇਬੁਲਾਰ ਦੇਖਕੇ ਖੜਾ ਹੋਇ ਗਿਆ ਜੀ ਵਿਚ ਵਿਚਾਰਨ ਲਗਾ ਭਾਈ ਜੇ ਤਾਂ ਇਹ ਨੀਂਗਰ ਜੀਂਵਦਾ ਹੈ ਤਾਂ ਕੋਈ ਔਲੀਆ ਅੰਬੀਆ ਹੈ ਤੇ ਜੇਕਰ ਸਰਪ ਸਾਹ ਪੀ ਗਿਆ ਹੈ ਤਾਂ ਮਰ ਗਿਆ ਹੈ ਇਹ ਵਿਚਾਰਦਾ ਸੀ ਤਾਂ ਪਿਛੋਂ ਆਦਮੀ ਆਏ ਤੇ ਰਾਇ ਆਖਿਆ ਭਾਈ ਇਹ ਨੀਂਗਰ ਦੇਖੋ ਜੋ ਕੌਣ ਸੁਤਾ ਹੈ ਓਹ ਦੇਖਣ ਲਗੇ ਤਾਂ ਕਾਲੂ ਪਟਵਾਰੀ ਦਾ ਪੁਤ੍ਰ ਨਾਨਕ ਸੁਤਾ ਪਿਆ ਹੈ ਤਾਂ ਓਹਨਾਂ ਆਖਿਆ ਰਾਇ ਜੀ ਤੇਰੇ ਕਾਲੂ ਪਟਵਾਰੀ ਦਾ ਪੁਤ੍ਰ ਹੈ ਤਾਂ ਰਾਇ ਆਖਿਆ ਇਸਨੂੰ ਜਗਾਵੋ ਜਾਂ ਓਹ ਨੇੜੇ ਗਏ ਤਾਂ ਸਰਪ ਗੁੰਮ ਹੋਇ ਗਿਆ ਤਾਂ ਉਨ੍ਹਾਂ ਨਾਨਕ ਜੀ ਨੂੰ ਜਗਾਯਾ ਸ੍ਰੀ ਨਾਨਕ ਜੀ ਉਠ ਬੈਠੇ ਦੇਖੇ ਤਾਂ ਸਿਰ ਤੇ ਰਾਇ ਜੀ ਖੜਾ ਹੈ ਤਾਂ ਨਾਨਕ ਹਥ ਜੋੜਕੇ ਰਾਇ ਨੂੰ ਸਲਾਮ ਕੀਤਾ ਰਾਇਬੁਲਾਰ ਘੋੜੇ ਤੋਂ ਉਤਰਕੇ ਨਾਨਕ ਜੀ ਨੂੰ ਗਲ ਨਾਲ ਲਾਇਆ ਤੇ ਮੱਥਾ ਚੁੰਮਿਆ ਹੱਥ ਜੋੜਕੇ ਬੰਦਗੀ ਆਖੀ ਬਹੁਤ ਅਦਬ ਕੀਤੋਸੁ ਸਭ ਲੋਗ ਹੈਰਾਨ ਹੋਈ ਗਏ ਆਖਣ ਲਗੇ ਭਾਈ ਇਸ ਨੀਂਗਰ ਉਤੇ ਰਾਇ ਦੀ ਬਹੁਤ ਮਿਹਰਵਾਨਗੀ ਹੈ ਫੇਰ ਰਾਇ ਘਰ ਆਯਾ ਤੇ ਕਾਲੂ ਨੂੰ ਸਦਵਾਯਾ ਜਾਂ ਕਾਲੂ ਆਯਾ ਤਾਂ ਰਾਇ ਨੇ ਕਾਲੂ ਨੂੰ ਆਖਿਆ ਕਾਲੂ ਤੇਰਾ ਜੋ ਨਾਨਕ ਪੁਤਰ ਹਈ ਇਸ ਤਾਈਂ ਪੁਤਰ ਕਰਕੇ ਨਾ ਜਾਣੀਂ ਇਹ ਕੋਈ ਪਰਮੇਸ਼ਰ ਦਾ ਭਗਤ ਹੈ ਕਾਲੂ ਤੂੰ ਨਾਨਕ ਤਾਈਂ ਕਦੀ ਝਿੜਕੀ ਨਾਹੀਂ ਤੇ ਕੌੜਾ ਵੀ ਨਾ ਬੋਲੀਂ ਤੇ ਕਦੀ ਇਸ ਪੁਤ੍ਰ ਦਾ ਮੂੰਹ ਭੀ ਨਾ ਫਿਟਕਾਰੀਂ ਇਹ ਮਹਾਂਪੁਰਖ ਹੈ ਇਸਦਾ ਸਦਕਾ ਸ਼ਹਿਰ ਮੇਰਾ ਵਸਦਾ ਹੈ ਤੇ ਮੈਂ ਇਸ ਦਾ ਸਦਕਾ ਨਿਹਾਲ ਹੋਇਆ ਹਾਂ ਅਤੇ ਕਾਲੂ ਤੂੰ ਵੀ ਨਿਹਾਲ ਹੈਂ ਜੋ ਜਿਸਦੇ ਘਰ ਐਸਾ ਪੁਤਰ ਪੈਦਾ ਹੋਇਆ ਹੈ ਤਾਂ ਕਾਲੂ ਆਖਿਆ ਭਲਾ ਰਾਇ ਜੀ ਵਡਾ ਹੋਸੀ ਤਾਂ ਜਾਣਾਂਗੇ ਹੁਣ ਤਾਂ ਕੰਮ ਕਾਰ ਕੋਈ ਨਾਹੀਂ ਕਰਦਾ ਅਤੇ ਜੋ ਕੁਛ ਵਸਤ ਘਰੋਂ ਲੈ ਜਾਂਦਾ ਹੈ ਸੋ ਬਾਹਰ ਸੁਟ ਆਂਵਦਾ ਹੈ ਤਾਂ ਇਹ ਬਾਤ ਕਹਿ ਕਰ ਕਾਲੂ ਆਪਣੇ ਘਰ ਨੂੰ ਆਇਆ ਇਕ ਦਿਨ

ਨਾਨਕ ਜੀ ਫੇਰ ਮੱਝੀਂ ਚਾਰਨ ਗਏ ਤਾਂ ਬਾਹਰ ਜਾ ਕੇ ਸੌਂ ਗਏ ਦੁਪਹਿਰ ਹੋਈ ਤਾਂ ਸਭ ਦਰਖਤਾਂ ਦੇ ਪ੍ਰਛਾਵੇਂ ਢਲ ਗਏ ਜਿਥੇ ਨਾਨਕ ਜੀ ਸੁਤੇ ਸੇ ਉਸਦਾ ਪਰਛਾਵਾਂ ਨਾ ਫਿਰਿਆ ਤਾਂ ਫੇਰ ਕੱਛ ਕਰਕੇ ਰਾਇ ਜੀ ਆਯਾ ਦੇਖੇ ਤਾਂ ਹੋਰ ਪਰਛਾਵੇਂ ਢਲ ਗਏ ਤੇ ਉਹ ਪਰਛਾਵਾਂ ਨਹੀਂ ਢਲਿਆ ਇਹ ਵੇਖਕੇ ਰਾਇ ਬੰਦਗੀ ਕਰਕੇ ਚਲਿਆ ਗਿਆ ਤਾਂ ਲੋਕਾਂ ਨੂੰ ਆਖਣ ਲੱਗਾ ਭਾਈ ਇਹ ਕਾਲੂ ਦਾ ਪੁਤਰ ਨਾਨਕ ਕੋਈ ਪੂਰਨ ਪੁਰਖ ਹੈ ਦੇਖੋ ਇਸ ਦੀਆਂ ਸਭੇ ਬਾਤਾਂ ਅਚਰਜ ਦੇਖੀਆਂ ਹੈਨ ਅਗੇ ਖੇਤੀ ਦੀ ਬਾਤ ਹੋਈ ਪਿਛੋਂ ਸਰਪ ਦੀ ਹੋਈ ਅਤੇ ਹੁਣ ਪਰਛਾਵਾਂ ਖੜੋ ਰਿਹਾ ਹੈ ਤਾਂ ਰਾਇ ਬੁਲਾਰ ਉਸਤਤਿ ਕਰਦਾ ਆਪਣੇ ਘਰ ਨੂੰ ਗਿਆ ਤੇ ਗੁਰੂ ਜੀ ਦੀ ਓਹਾ ਚਾਲੀ ਆਹੀ ਤਾਂ ਪਿਤਾ ਆਖੇ ਪੁਤਰ ਲੋਕਾਂ ਦੇ ਉਲਾਂਭਿਆ ਮੈਨੂੰ ਜਿੱਚ ਕੀਤਾ ਆਹਾ ਤੂੰ ਕੁਝ ਸਮਝ ਤਾਂ ਸ੍ਰੀ ਗੁਰੂ ਜੀ ਕਿਹਾ ਭਲਾ ਪਿਤਾ ਜੀ ਜੋ ਆਖੋਗੇ ਸੋ ਕਰਾਂਗਾ ॥੮॥

## ਅਗੇ ਸਾਖੀ ਮਾਤਾ ਪਿਤਾ ਨਾਲ ਹੋਈ

ਗੁਰੂ ਨਾਨਕ ਜੀ ਦੀ ਓਹੋ ਚਾਲੀ ਰਹੀ ਬੋਲੇ ਚਾਲੇ ਕਿਸੇ ਨਾਲ ਨਾਹੀਂ ਲੰਮਾ ਹੀ ਪਇਆ ਰਹੇ ਸਭ ਪ੍ਰਵਾਰ ਬੇਦੀਆਂ ਦਾ ਬੜਾ ਦਿਲਗੀਰ ਹੋ ਗਿਆ ਅਤੇ ਲੋਕ ਆਖਣ ਲਗੇ ਜੋ ਨਾਨਕ ਜੀ ਤਾਂ ਕਮਲਾ ਹੋਇਆ ਹੈ ਗੁਰੂ ਜੀ ਦੀ ਮਾਤਾ ਜੀ ਨਾਨਕ ਜੀ ਪਾਸ ਆਇ ਕਰ ਆਖਣ ਲਗੀ ਹੇ ਬੇਟਾ ਤੈਨੂੰ ਲੰਮੇ ਪੈ ਰਹਿਣਾ ਕਿਉਂ ਕਰ ਬਣਦਾ ਹੈ ਹੁਣ ਜੁਆਨ ਉਮਰ ਹੋਯਾ ਹੈਂ ਕੁਛ ਰੁਜ਼ਗਾਰ ਕਰਨਾ ਚਾਹੀਏ ਕਿਰਤ ਕੀਤਿਆਂ ਜਗਤ ਸ਼ੋਭਾ ਕਰਦਾ ਹੈ ਅਤੇ ਨਿਤ ਦੀਆਂ ਕਮਲੀਆਂ ਗੱਲਾਂ ਛੱਡ ਦੇਹ ਅਸਾਨੂੰ ਲੋਕ ਇਹ ਕੈਂਹਦੇ ਹੈਨ ਜੋ ਕਾਲੂ ਦਾ ਪੁਤਰ ਨਖਤੂ ਪੈਦਾ ਹੋਇਆ ਹੈ ਏਹੀਆਂ ਗੱਲਾਂ ਸੁਣਕੇ ਸ਼ਰੀਕਾਂ ਦੀਆਂ ਸਾਨੂੰ ਬੁਰੀਆਂ ਲੱਗਦੀਆਂ ਹੈਨ ਜਾਂ ਇਹ ਗੱਲ ਮਾਤਾ ਜੀ ਨੇ ਆਖੀ ਤਾਂ ਭੀ ਗੁਰੂ ਜੀ ਦੇ ਦਿਲ ਨੂੰ ਕੋਈ ਨਾ ਲੱਗੀ ਗੁਰੂ ਜੀ ਲੰਮੇ ਹੀ ਪਏ ਰਹਿਣ ਲੋਕ ਭੀ ਆਖ ਕੇ ਥਕ ਗਏ ਤਦ ਸ੍ਰੀ ਗੁਰੂ ਜੀ ਬੋਲੇ ਕਿਸੇ ਨਾਲ ਨਾਹੀਂ ਗੁਰੂ ਨਾਨਕ ਜੀ ਦੀ ਮਾਤਾ ਨੇ ਮਹਿਤੇ ਕਾਲੂ ਨੂੰ ਜਾਇ ਕਰ ਆਖਿਆ ਦੇਖੋ ਜੀ ਤੇਰੇ ਪੁਤਰ ਨੂੰ ਪਇਆਂ ਹੋਇਆਂ ਕਿਤਨੇ ਦਿਨ ਬੀਤ ਗਏ ਹੈਨ ਅਤੇ ਖਾਂਦਾ ਪੀਂਦਾ ਵੀ ਕੁਛ ਨਹੀਂ ਤਾਂ ਕਾਲੂ ਭੀ ਆਇ ਕਰ ਆਖਣ ਲਗਾ ਜੋ ਹੇ ਬੇਟਾ ਨਾਨਕ ! ਤੈਨੂੰ ਪਇਆਂ ਕਿਉਂ ਕਰ ਬਣਦੀ ਹੈ ਅਤੇ ਕੁਛ ਖਾਓ ਪੀਓ ਪਹਿਨੋ ਖੁਸ਼ੀ ਰਹਿਆ ਕਰੋ ਅਤੇ ਕੁਛ ਖੇਤੀ ਪਤੀ ਦੀ ਖਬਰ ਲੈ ਆਇਆ ਕਰੋ ਅਤੇ ਕੁਛ ਰੁਜ਼ਗਾਰ ਭੀ ਕੀਤਾ ਕਰੋ ਬੇਟਾ ਜੀ ਤੁਹਾਨੂੰ ਦੇਖ ਕਰ ਸਾਰਾ ਪ੍ਰਵਾਰ ਹੀ ਦਿਲਗੀਰ ਰਹਿੰਦਾ ਹੈ ਅਤੇ ਜੇ ਤੈਨੂੰ ਕਾਈ ਗਲ ਕਰਨੀ ਨਾਹੀਂ ਭਾਉਂਦੀ ਤਾਂ ਤੂੰ ਕੁਛ ਨਾ ਕਰਿਆ ਕਰ ਅਸੀਂ ਤੈਨੂੰ ਇਹ ਆਖਦੇ ਹਾਂ ਤੂੰ ਫਿਕਰਵਾਨ ਕਿਉਂ ਰਹਿੰਦਾ ਹੈਂ ਪਰਚਾ ਰੁਜ਼ਗਾਰ ਦਾ ਕਰਨਾ ਬਹੁਤ ਭਲਾ ਹੈ ਅਤੇ ਜਿਹੜੇ ਖੱਤ੍ਰੀਆਂ ਦੇ ਪੁਤ੍ਰਾਂ ਪਾਸ ਪੈਸੇ ਹੁੰਦੇ ਹਨ ਤਾਂ ਕਿਆ ਓਹ ਰੁਜ਼ਗਾਰ ਨਹੀਂ ਕਰਦੇ ਪਰ ਹੁਣ ਬੱਚਾ ਕਿਰਤ ਬਿਨ ਜੀਵਨ

ਥੋੜ੍ਹਾ ਹੈ ਅਤੇ ਸੁਣ ਬੇਟਾ ਅਸਾਡੀ ਖੇਤੀ ਬਾਹਰ ਪੱਕੀ ਖੜੀ ਹੈ ਅਰ ਜੇ ਤੂੰ ਵਿਚ ਜਾਇ ਕਰ ਖੜਾ ਹੋਵੇਂ ਤਾਂ ਖੇਤੀ ਕਿਉਂ ਉੱਜੜੇ ਅਤੇ ਸਭ ਕੋਈ ਸ਼ਰੀਕ ਅਤੇ ਦੇਖਣ ਵਾਲੇ ਆਖਣ ਜੋ ਵਾਹ ਵਾਹ ਭਾਈ ਕਾਲੂ ਦਾ ਪੁਤ੍ਰ ਭਲਾ ਹੋਇਆ ਹੈ ਅਤੇ ਸੁਣ ਬੇਟਾ ਲੋਕਾਂ ਦੀ ਬਾਤ ਹੈ 'ਖੇਤੀ ਖਸਮਾ ਸੇਤੀ' ਤਾਂ ਫੇਰ ਗੁਰੂ ਜੀ ਬੋਲੇ ਹੇ ਪਿਤਾ ਜੀ ! ਹੁਣ ਅਸਾਂ ਨਵੇਕਲੀ ਖੇਤੀ ਵਾਹੀ ਹੈ ਅਤੇ ਹਲ ਵਾਹਿਆ ਅਤੇ ਸਾਡੀ ਜ਼ਿਮੀਂ ਵੱਤਰ ਆਈ ਹੈ ਸੋ ਉਹ ਖੇਤੀ ਅਸੀਂ ਬਹੁਤ ਤਕੜੀ ਰਖਦੇ ਹਾਂ। ਸੁਣੋ ਪਿਤਾ ਜੀ ਅਸੀਂ ਆਪਣੀ ਖੇਤੀ ਦੀ ਸੰਭਾਲ ਹੀ ਰੱਖਦੇ ਹਾਂ ਪਰਾਈ ਖੇਤੀ ਦੀ ਸਾਰ ਕਿਆ ਜਾਣੀਏ ਤਾਂ ਇਹ ਸੁਣ ਕਰ ਕਾਲੂ ਹੈਰਾਨ ਹੋਇ ਗਿਆ ਅਤੇ ਆਖਣ ਲਗਾ ਜੋ ਦੇਖੋ ਲੋਕੋ ਇਹ ਕੀ ਆਖਦਾ ਹੈ ਅਤੇ ਫਿਰ ਕਾਲੂ ਨੇ ਆਖਿਆ ਹੇ ਨਾਨਕ ਜੀ ! ਤੂੰ ਨਵੇਕਲੀ ਖੇਤੀ ਕਦੋਂ ਕਦੀ ਵਾਹੀ ਹੈ ਅਰ ਜੇਕਰ ਤੇਰੀ ਖੁਸ਼ੀ ਹੋਵੇਗੀ ਤਾਂ ਅਗਲੀ ਫਸਲ ਨੂੰ ਤੈਨੂੰ ਨਵੇਕਲੀ ਖੇਤੀ ਵਾਹ ਦੇਵਾਂਗੇ ਜੋ ਦੇਖਾਂ ਤੂੰ ਕਿਉਂ ਕਰ ਪਕਾਇ ਕਰ ਖਾਵੇਂਗਾ। ਤਾਂ ਸ੍ਰੀ ਗੁਰੂ ਜੀ ਨੇ ਕਿਹਾ ਹੇ ਪਿਤਾ ਜੀ ! ਅਸਾਂ ਹੁਣ ਨਵੀਂ ਖੇਤੀ ਵਾਹੀ ਹੈ ਅਤੇ ਉਹ ਭਲੀ ਜੰਮੀ ਹੈ। ਫੇਰ ਕਾਲੂ ਨੇ ਕਿਹਾ ਹੇ ਪੁਤਰ ! ਅਸੀਂ ਤਾਂ ਤੇਰੀ ਖੇਤੀ ਡਿੱਠੀ ਨਹੀਂ, ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ ! ਅਸਾਂ ਹੁਣ ਵਾਹੀ ਹੈ ਜੇਹੜੀ ਖੇਤੀ ਸੋ ਤੁਸੀਂ ਆਪੇ ਹੀ ਦੇਖੋਗੇ ਅਤੇ ਸੁਣੋਗੇ ਤਾਂ ਫੇਰ ਗੁਰੂ ਜੀ ਨੇ ਇਕ ਸ਼ਬਦ ਆਖਿਆ—

ਰਾਗ ਸੋਰਠਿ ਮਹਲਾ ੧ ਘਰੁ ੧ ॥

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧ ॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥

ਤਾਂ ਕਾਲੂ ਨੇ ਆਖਿਆ ਹੇ ਨਾਨਕ ਜੀ ! ਮੈਨੂੰ ਇਸ ਦਾ ਅਰਥ ਸਮਝਾਓ ਤਾਂ ਬਾਬੇ ਨਾਨਕ ਜੀ ਨੇ ਕਿਹਾ ਹੇ ਪਿਤਾ ਜੀ ! ਇਹ ਜਿਹੜਾ ਮਨ ਹੈ ਮੈਂ ਇਸ ਨੂੰ ਸਾਧ ਸੰਗਤ ਦੀ ਟਹਿਲ ਵਿਚ ਜੋ ਲਾਇਆ ਹੈ ਸੋ ਹਾਲੀ ਕੀਤਾ ਹੈ ਅਤੇ ਤਨ ਰੂਪੀ ਖੇਤ ਭਲੀਆਂ ਕਰਨੀਆਂ ਦੀ ਕਿਰਸਾਣੀ ਕੀਆ ਵਾਹੀ ਕੀਤੀ ਹੈ ਸਾਧਾਂ ਦਾ ਸੰਗ ਜੋ ਕਰਨਾ ਹੈ ਸੋ ਪਾਣੀ ਦਿਤਾ ਹੈ ਪ੍ਰਮੇਸ਼ਰ ਦਾ ਨਾਮ ਜਪਣਾ ਸੋ ਬੀਜ ਪਾਇਆ ਹੈ ਸੰਤੋਖ ਕਰਨਾ ਇਹ ਸੁਹਾਗਾ ਦਿਤਾ ਹੈ ਭਲਿਆਂ ਕਰਮਾਂ ਨਾਲ ਭਾਉ ਕਰਨਾ ਇਹ ਪੈਲੀ ਜੰਮੀ ਹੈ ਸੋਈ ਘਰ ਭਾਗਵਾਨ ਹੈ ਜਿਸ ਘਰ ਵਿਚ ਐਸੀ ਪੈਲੀ ਦੀ ਆਮਦਨੀ ਆਈ ਹੈ ਬਾਬਾ ਹੋਰ ਜੋ ਮਾਇਆ ਦੀ ਰਚਨਾ ਹੈ ਸੋ ਧ੍ਰੋਹ ਹੈ ਤੇ ਪਰਮੇਸ਼ਰ ਦੇ ਪਾਸਿਓਂ ਉਹ ਭੁਲਾਂਵਦੀ ਹੈ ਅਤੇ ਨਾਲ ਭੀ ਨਹੀਂ ਜਾਂਦੀ ॥੧॥ ਤਾਂ ਕਾਲੂ ਨੇ ਆਖਿਆ ਬੱਚਾ ਖੇਤੀ ਨਹੀਂ ਕਰਦਾ ਤਾਂ ਤੂੰ ਹੱਟ ਹੀ ਕੱਢ ਬੈਠ ਅਸਾਂ ਖੱਤ੍ਰੀਆਂ ਦੀ ਖੇਤੀ ਤਾਂ ਹੱਟੀ ਹੈ ਤਾਂ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ—

ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥ ੨ ॥

ਤਿਸਦਾ ਪ੍ਰਮਾਰਥ—ਹੇ ਪਿਤਾ ਜੀ ਅਸੀਂ ਏਹ ਹੱਟ ਕੱਢੀ ਹੈ ਮਨੁਖ ਦੇਹ ਕੀ ਆਰਬਲਾ ਹੈ ਸੋ ਅਸਾਂ ਹੱਟ ਕੀਤੀ ਹੈ ਸੂਰਤ ਦ੍ਰੀਆਂ ਬਿਰਤੀਆਂ ਨੂੰ ਪਾਪਾਂ ਥੀਂ ਹਟਾਇ ਕੇ ਪਵਿੱਤਰ ਕੀਤਾ ਹੈ ਸੋਈ ਅਸਾਂ ਭਾਂਡਸਾਲ ਕੀਤੀ ਹੈ ਸਤਿਨਾਮ ਪ੍ਰਮੇਸ਼ਰ ਕਾ ਤਿਸਨੂੰ ਹਰ ਵੇਲੇ ਯਾਦ ਰਖਣਾ ਹੈ ਸੋ ਉਨ੍ਹਾਂ ਭਾਂਡਿਆਂ ਵਿਚ ਵਸਤ ਪਾਇ ਰੱਖੀ ਹੈ ਅਤੇ ਸੰਤਾਂ ਨਾਲ ਜਿਹੜਾ ਮਿਲਣਾ ਹੈ ਸੋ ਵਣਜ ਕਰਕੇ ਗਿਆਨ ਰੂਪੀ ਲਾਹਾ ਖਟਿਆ ਹੈ ॥ ੨ ॥ ਤਾਂ ਫੇਰ ਕਾਲੂ ਨੇ ਆਖਿਆ ਹੇ ਨਾਨਕ ਜੀ ! ਜੇ ਹੱਟ ਨਹੀਂ ਕਰਦਾ ਅਤੇ ਤੇਰਾ ਮਨ ਫਿਰਨੇ ਤੇ ਹੈ ਤਾਂ ਸਉਦਾਗਰੀ ਘੋੜਿਆਂ ਦੀ ਕਰ ਤਾਂ ਬਾਬੇ ਆਖਿਆ ਪਿਤਾ ਜੀ ਅਸਾਂ ਸਉਦਾਗਰੀ ਭੀ ਕੀਤੀ ਹੈ ਤਾਂ ਬਾਬੇ ਨੇ ਤੀਸਰੀ ਪਉੜੀ ਆਖੀ—

ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥ ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥ ੩ ॥

ਤਿਸਦਾ ਪ੍ਰਮਾਰਥ—ਹੇ ਪਿਤਾ ਜੀ ਸਤ ਸ਼ਾਸਤ੍ਰਾਂ ਨੂੰ ਸਰਵਣ ਕਰਨਾ ਅਤੇ ਤਿਨ੍ਹਾਂ ਨੂੰ ਮਨ ਵਿਚ ਧਾਰਨਾ ਇਹ ਤਾਂ ਅਸਾਂ ਸਉਦਾਗਰੀ ਕੀਤੀ ਹੈ ਅਤੇ ਜਿਹੜਾ ਸੱਚ ਬੋਲਣਾ ਹੈ ਸੋ ਅਸਾਂ ਘੋੜੇ ਕੀਤੇ ਹੈਨ ਅਤੇ ਬੁਰੇ ਕਰਮਾਂ ਦਾ ਤਿਆਗ ਅਤੇ ਭਲੇ ਕਰਮਾਂ ਦਾ ਗ੍ਰਹਿਣ ਕਰਨਾ ਇਹ ਖਰਚ ਬੰਨ੍ਹਿਆਂ ਹੈ ਅਰ ਮਨ ਵਿਚ ਦ੍ਰਿੜ੍ਹਤਾ ਹੈ ਜੋ ਪਰਮੇਸ਼ਰ ਜੀ ਹਾਜਰਾ ਹਜੂਰ ਸਾਡੇ ਅੰਗ ਸੰਗ ਹੈ ਤਿਸ ਭਗਵੰਤ ਦੀ ਕਿਰਪਾ ਕਰਕੇ ਨਿਰੰਕਾਰ ਕੇ ਦੇਸ ਮੇਂ ਜਾਇ ਪ੍ਰਾਪਤ ਹੋਏ ਹਾਂ ਤਿਸ ਨਿਰੰਕਾਰ ਦੇ ਮਹਲ ਵਿਚ ਕਿਆ ਅਸਥਾਨ ਵਿਚ ਪਹੁੰਚੇ ਹਾਂ ਇਹ ਬਡਾ ਨਫਾ ਸਾਨੂੰ ਪ੍ਰਾਪਤ ਹੋਯਾ ਹੈ ਅਤੇ ਅਨੰਦ ਮੇਂ ਮਗਨ ਹਾਂ। ਤਾਂ ਕਾਲੂ ਜੀ ਇਹ ਸੁਣ ਕਰ ਆਖਯਾ ਹੇ ਨਾਨਕ ਜੀ ਤੂੰ ਸਾਡੇ ਕੰਮ ਕਾਜ ਥੋਂ ਤਾਂ ਰਹਿ ਚੁਕੋਂ ਪਰ ਘਰ ਤਾਂ ਚਲਕੇ ਬੈਠ ਅਸਾਂ ਤੇਰਾ ਖਟਣਾ ਛਡਿਆ ਹੈ ਤੇਰੀ ਉਦਾਸੀ ਦੇਖਕੇ ਸ਼ਰੀਕ ਕਹਿੰਦੇ ਹੈਨ ਕਾਲੂ ਦਾ ਪੁਤ੍ਰ ਮਖਟੂ ਹੈ ਅਤੇ ਜੇ ਤੂੰ ਉਦਾਸ ਹੋਇਕੇ ਨਿਕਲ ਗਿਉਂ ਤਾਂ ਲੋਗ ਆਖਣਗੇ ਜੋ ਕਾਲੂ ਦਾ ਪੁਤਰ ਮਖਟੂ ਸੀ ਫਕੀਰ ਹੋਇਕੇ ਨਿਕਲ ਗਿਆ ਹੈ ਇਸ ਬਾਤ ਮੇਂ ਬੱਚਾ ਸਾਨੂੰ ਬੜੀ ਹਾਣ ਆਵੇਗੀ ਅਰ ਸੁਣ ਬੇਟਾ ਜੇ ਕੁਛ ਹੋਰ ਨਹੀਂ ਕਰ ਸਕਦਾ ਤਾਂ ਕਿਸੇ ਦੀ ਚਾਕਰੀ ਹੀ ਕਰ। ਤਾਂ ਗੁਰੂ ਨਾਨਕ ਜੀ ਚੌਥੀ ਪਉੜੀ ਆਖੀ—

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਨ ਵੰਨੁ ॥੪॥੨॥

ਤਿਸਦਾ ਪ੍ਰਮਾਰਥ—ਸੁਣੋ ਪਿਤਾ ਜੀ ਅਸਾਂ ਚਾਕਰੀ ਕੀਤੀ ਅਤੇ ਪਰਮੇਸ਼ਰ ਵਿਖੇ ਜੋ ਚਿੱਤ ਲਾਇਆ ਹੈ ਅਸਾਂ ਨੇ ਸੋਈ ਚਾਕਰੀ ਕੀਤੀ ਹੈ ਅਤੇ ਪਰਮੇਸ਼ਰ ਦਾ ਨਾਮ ਮੰਨਣਾ ਇਹ ਅਸੀਂ ਕੰਮ

ਕੀਤਾ ਹੈ ਅਰ ਬਦੀਆਂ ਨੂੰ ਬੰਨ੍ਹਣਾ ਕਿਆ ਬਦੀਆਂ ਨੂੰ ਰੋਕਣਾ ਇਹ ਅਸਾਂ ਧਾਵਣੀ ਕੀਤੀ ਹੈ ਤਾਂ ਸਭ ਕੋਈ ਧੰਨ ਧੰਨ ਕਹਿੰਦਾ ਹੈ ਨਿਰੰਕਾਰ ਦੀ ਕ੍ਰਿਪਾ ਹੋਇ ਜੇ ਸਾਹਿਬ ਕ੍ਰਿਪਾ ਦੀ ਦ੍ਰਿਸ਼ਟੀ ਕਰਕੇ ਦੇਖੇ ਤਦ ਚੌਗਣ ਵੰਨ ਕਿਆ ਰੰਗ ਚੜ੍ਹਦਾ ਹੈ ਜਿਨ੍ਹਾਂ ਉਪਰ ਗੁਰੂਆਂ ਦੀ ਸੰਤਾਂ ਦੀ ਕ੍ਰਿਪਾ ਦ੍ਰਿਸ਼ਟੀ ਹੈ ਤਿਨਾਂ ਦੇ ਰਿਦੇ ਰੂਪ ਆਕਾਸ਼ ਮੇਂ ਗਿਆਨ ਰੂਪੀ ਚੰਦ੍ਰਮਾ ਚੜ੍ਹਦਾ ਹੈ ਤਾਂ ਉਹ ਨਿਰੰਕਾਰ ਦੇ ਦੇਸ ਵਿਚ ਪਹੁੰਚੇ ਹੈਨ ਇਹ ਸ਼ਬਦ ਸੁਣ ਕਰ ਕਾਲੂ ਜੀ ਦੀ ਨਿਸ਼ਾ ਹੋਈ ਅਤੇ ਸੁਣ ਕਰ ਚੁਪ ਕਰ ਰਿਹਾ ਅਤੇ ਗੁਰੂ ਨਾਨਕ ਜੀ ਦੀ ਓਹੋ ਚਾਲੀ ਰਹੀ ॥ ੯ ॥

## ਅਗੇ ਸਾਖੀ ਵੈਦ ਨਾਲ ਹੋਈ

ਜਾਂ ਗੁਰੂ ਨਾਨਕ ਜੀ ਮਸਤਾਨਾ ਹੋਇ ਬੈਠਾ ਤੇ ਬੋਲੇ ਕਿਸੇ ਨਾਲ ਨਾਹੀਂ ਅਰ ਲੰਮਾਂ ਹੀ ਪਿਆ ਰਹੇ ਬਿਰਕਤਾਂ ਦੀ ਰੀਤ ਧਾਰ ਲੀਤੀਓਸੁ ਸੰਸਾਰ ਦੇ ਜੰਜਾਲਾਂ ਨੂੰ ਕੱਟ ਦਿਤਾ ਤਾਂ ਸਾਰਾ ਕੁਟੰਬ ਬੇਦੀਆਂ ਦਾ ਬਾਬੇ ਨਾਨਕ ਜੀ ਵਲ ਦੇਖਕੇ ਝੁਰਨ ਲਗਾ ਅਤੇ ਇਹ ਕਹਿ ਜੋ ਭਾਈ ਕਾਲੂ ਪਟਵਾਰੀ ਦਾ ਪੁਤ੍ਰ ਦੀਵਾਨਾ ਹੋਇ ਗਿਆ ਹੈ ਜਿਹੜੇ ਬਾਬਾ ਜੀ ਦੇ ਸੰਗੀ ਹੈਸਨ ਓਹ ਆਣਕੇ ਮਿਲਣ ਅਤੇ ਕੁਛ ਪੁਛਣ ਤਾਂ ਬਾਬਾ ਜੀ ਐਸੇ ਆਗੇ ਤੇ ਮਿਲਣ ਜਿਉਂ ਕਦੀ ਮਿਲਿਆ ਹੀ ਨਾਹੀਂ ਓਹ ਦੇਖ ਕਰ ਬਹੁਤ ਦੁਖੀ ਹੋਣ ਅਤੇ ਗੁਰੂ ਜੀ ਮਗਨ ਹੋਇ ਬੈਠਾ ਅਰ ਖਾਵੇ ਪੀਵੇ ਵੀ ਕੁਛ ਨਾਹੀਂ ਇਕਾਂਤ ਹੀ ਬੈਠਾ ਰਹੇ ਸਾਰਾ ਪ੍ਰਵਾਰ ਬੇਦੀਆਂ ਦਾ ਓਦਰ ਗਿਆ ਇਹ ਬਿਧ ਦੇਖ ਕਰ ਮਾਤਾ ਜੀ ਮਨ ਵਿਚ ਬਹੁਤ ਚਿੰਤਾਵਾਨ ਹੋਇ ਕਰ ਕਹਿਣ ਲਗੀ ਹੇ ਪੁਤ੍ਰ ਤੂੰ ਕੈਸੀ ਦਸ਼ਾ ਆਪਣੀ ਕਰ ਰਖੀ ਹੈ ਤੈਨੂੰ ਲੋੜੀਂਦਾ ਹੈ ਆਪਣੇ ਘਰ ਦਾ ਕਾਰਜ ਕਰਨਾ ਬਾਹਰ ਸੇ ਕਮਾਇ ਕਰ ਲਿਆਵਣਾ ਆਪਣੇ ਪਰਵਾਰ ਨੂੰ ਸੁਖੀ ਕਰਨਾ ਫਕਰਾਂ ਦੀ ਸੰਗਤ ਛੱਡ ਦਿਓ ਸੁਚੇਤ ਹੋਵਹੁ ਬਿਵਹਾਰ ਕਰੋ ਆਪਣੀ ਜ਼ਾਤ ਬਰਾਦਰੀ ਵਿਚ ਮਿਲਕੇ ਬੈਠਣਾ ਦੇਖੋ ਤੋ ਪ੍ਰਵਾਰ ਕੇ ਲੋਕ ਤੁਮਾਰੇ ਸਰੀਰ ਦੀ ਦਸ਼ਾ ਦੇਖਕੇ ਕੈਸੇ ਦੁਖੀ ਹੁੰਦੇ ਹੈਨ ਆਪਣੇ ਘਰ ਦੇ ਖਰਚ ਤੇ ਆਮਦਨੀ ਨੂੰ ਸੰਭਾਲੋ ਭਲੀ ਪ੍ਰਕਾਰ ਆਪਣੀ ਕਮਾਈ ਕਰਕੇ ਦਰਬ ਆਪਣੇ ਘਰ ਮਹਿ ਸੰਚਹੁਗੇ ਸੁਚੇਤ ਹੋਵਹਗੇ ਤਾਂ ਕੋਈ ਖੱਤਰੀ ਦੇਖ ਕਰ ਤੁਹਾਡੀ ਸਗਾਈ ਕਰੇਗਾ ਤੈਨੂੰ ਕਮਾਊ ਜਾਣਕੇ ਆਪਣੀ ਧੀ ਤੇਰੇ ਕੋ ਬਿਵਾਹ ਦੇਵੇਗਾ ਮੇਰੇ ਕੋ ਭੀ ਬੜਾ ਸੁਖ ਪ੍ਰਾਪਤਿ ਹੋਵੇਗਾ ਅਰ ਤੇਰੀ ਲੋਕ ਵਡਿਆਈ ਕਰਨਗੇ ਹੁਣ ਤੈਨੂੰ ਐਸਾ ਮਸਤਾਨਾ ਦੇਖਕੇ ਲੋਕ ਹਾਸੀ ਕਰਦੇ ਹੈਨ ਕਹਿੰਦੇ ਹਨ ਕੈਸਾ ਨਾਲਾਇਕ ਹੈ ਕਿਰਤ ਨਹੀਂ ਕਰਦਾ ਦਾਰਿਦ੍ਰੀ ਹੈ ਮਤਹੀਨ ਹੈ ਕੋਈ ਕਹਿੰਦਾ ਹੈ ਇਹ ਨਿਰਬਲ ਹੈ ਓਨਾਂ ਸ਼ਰੀਕਾਂ ਦਾ ਬੋਲਣਾ ਹਮਾਰੇ ਤਾਈਂ ਬੱਜਰ ਪੱਥਰ ਕੇ ਸਮਾਨ ਦੁਖਦਾਇਕ ਹੋਂਦਾ ਹੈ ਹੇ ਪੁਤਰ ਮੇਰਾ ਰਿਦਾ ਸੁਣ ਸੁਣਕੇ ਜਲਦਾ ਹੈ ਇਹ ਬਾਤਾਂ ਮਾਤਾ ਦੀਆਂ ਸੁਣ ਕਰ ਬਾਬਾ ਜੀ ਚੁਪ ਕਰ ਰਹੇ ਉਤਰ ਕੋਈ ਭੀ ਨਾ ਦੀਆ ਰਾਤ ਭੀ ਦਿਨ ਭੀ ਪੜੇ ਰਹੇਂ ਬੋਲੇ ਕਿਸੀ ਸੇ ਨਾਹੀਂ ਅਰ ਨਾ ਸੁਚੇਤ ਹੋਇ

ਕਰ ਬੈਠੇਂ ਜੈਸੇ ਕੋਈ ਉਨਮਤ ਹੋਤਾ ਹੈ ਐਸਾ ਹੀ ਅਬੋਲ ਹੋਇਕਰ ਪੜੇ ਰਹੇਂ ਮਾਤਾ ਬਡੇ ਹਿਤ ਨਾਲ ਕੁਛ ਭੋਜਨ ਕਰਾਵੇ ਬਡੇ ਯਤਨ ਸੇ ਤੋ ਕੁਛ ਖਾਵੇਂ ਕਦੀ ਨਹੀਂ ਭੀ ਖਾਵੇਂ ਤਨ ਬਡਾ ਦੁਰਬਲ ਹੋਇ ਗਿਆ ਦੇਖਕਰ ਮਾਤਾ ਕਹੇ ਹੇ ਪੁਤ੍ਰ ਤੇਰੇ ਕੋ ਕਿਆ ਰੋਗ ਹੈ ਤੂੰ ਆਪਣੀ ਦਵਾਈ ਹੀ ਕਰ ਤੇਰਾ ਮੁਖ ਪੀਲਾ ਹੋਇ ਰ੍ਹਿਹਾ ਹੈ ਤੇਰੇ ਅੰਗ ਭੀ ਸਭ ਸਿਥਲ ਹੋਏ ਰਹੇ ਹੈਨ ਰਾਤ ਦਿਨ ਪੜੇ ਰਹਿਤੇ ਹੋ ਖਾਂਦੇ ਪੀਂਦੇ ਕੁਛ ਨਾਹੀਂ ਹੋ ਭਾਈ ਸੰਬੰਧੀ ਦੇਖਣੇ ਕਰ ਆਉਂਦੇ ਹੈਨ ਹੇ ਪੁਤਰ ਸੁਚੇਤ ਹੋਵਹੁ ਐਸਾ ਦੇਖ ਕਰ ਮਾਤਾ ਤ੍ਰਿਪਤਾ ਜੀ ਬਡੀ ਅਧੀਨ ਹੋਇ ਕਰ ਪਰਮੇਸ਼ਰ ਕੇ ਆਗੇ ਡੰਡਵਤ ਬੰਦਨਾ ਕਰਦੀ ਹੈ ਕਿ ਹੇ ਭਗਵੰਤ ਮੇਰੇ ਪੁਤਰ ਕੋ ਅਰੋਗਤਾ ਹੋਵੇ ਨਿਰੋਗ ਹੋਵੇ ਬਾਰੰਬਾਰ ਪਰਮੇਸ਼ਰ ਦੇ ਅਗੇ ਬੇਨਤੀਆਂ ਕਰਦੀ ਹੈ ਇਕ ਦਿਨ ਪੁਤਰ ਦਾ ਹਾਥ ਪਕੜ ਕੇ ਬੋਲੀ ਪੁਤਰ ਆਪਣੀ ਪੀੜਾ ਕਹੁ ਮੈਂ ਵੈਦ ਕੋ ਬੁਲਾਇ ਕਰ ਤੇਰਾ ਇਲਾਜ ਕਰਾਵਾਂ ਬਹੁਤ ਕਿਹਾ ਤਾਂ ਬਾਬਾ ਨਾਨਕ ਜੀ ਚੁਪ ਕਰ ਰਹੇ ਸਭ ਜ਼ਾਤ ਭਾਈ ਖਬਰ ਲੈਣ ਵਾਸਤੇ ਆਏ ਜੋ ਬਾਬੇ ਨਾਨਕ ਜੀ ਕੋ ਮਸਤਾਨਾ ਦੇਖ ਕਰ ਬਡੇ ਦੁਖੀ ਹੋਂਦੇ ਸਨ ਸਾਰਾ ਪਰਵਾਰ ਦੇਖ ਦੇਖ ਝੁਰਦਾ ਹੈ ਰੋਗ ਨਹੀਂ ਜਾਣਿਆ ਜਾਂਦਾ ਜੋ ਕੌਣ ਰੋਗ ਹੈ ਅਰ ਸਭ ਪਰਵਾਰ ਦੇਖ ਕੇ ਕਾਲੂ ਨੂੰ ਆਖਣ ਲਗੇ ਤੂੰ ਮਚਲਾ ਹੋਇਕੇ ਬੈਠ ਗਿਆ ਹੈਂ ਅਰ ਤੇਰੇ ਪੁਤਰ ਨਾਨਕ ਨੂੰ ਪਇਆਂ ਹੋਇਆਂ ਕਈ ਦਿਨ ਗੁਜਰ ਗਏ ਹਨ ਪਇਆ ਹੀ ਰਹਿੰਦਾ ਹੈ ਤੂੰ ਕਿਸੇ ਵੈਦ ਨੂੰ ਸੱਦ ਕੇ ਇਸਕਾ ਇਲਾਜ ਕਰਾਓ ਇਕੋ ਇਕ ਤੇਰਾ ਪੁਤ੍ਰ ਹੈ ਪਦਾਰਥ ਦੇ ਖਰਚਿਆਂ ਪੁਤਰ ਰਾਜ਼ੀ ਹੋਵੇਗਾ ਤਾਂ ਕਈ ਤਰ੍ਹਾਂ ਦਾ ਪਦਾਰਥ ਖਟ ਲਿਆਵੇਗਾ ਪੁਤਰ ਦਾ ਸਨੇਹ ਮਨ ਸੇ ਤਯਾਗ ਕਰ ਪਦਾਰਥ ਪਿਆਰਾ ਮਤ ਕਰ ਪੁਤਰ ਪਿਆਰਾ ਕਰਨਾ ਚਾਹੀਦਾ ਹੈ ਪੁਤਰ ਰਾਜ਼ੀ ਹੋਵੇਗਾ ਤੇ ਕੈਸਾ ਸੁਖ ਹੋਵੇਗਾ ਅਤੇ ਸੁਣ ਕਾਲੂ ਪੈਸੇ ਕਿਤਨੇ ਹੋਵਣ ਤਾਂ ਉਹ ਕਿਸੇ ਕੰਮ ਨਾਹੀਂ ਤੂੰ ਵੈਦ ਨੂੰ ਸਦ ਮਤ ਕੱਖ ਦੇ ਓਲੇ ਲੱਖ ਪਰਮੇਸ਼ਰ ਕਰਦਾ ਹੋਵੇ ਇਤਨਾ ਸੁਣ ਕੇ ਕਾਲੂ ਆਪ ਉਠ ਖੜੋਤਾ ਅਤੇ ਭਾਈ ਲਾਲੂ ਜੀ ਨਾਨਕ ਪਾਸ ਬੈਠੇ ਰਹੇ ਤੇ ਬਾਬਾ ਨਾਨਕ ਜੀ ਆਪਣੇ ਮੁਖ ਪਰ ਕਪੜਾ ਲੀਏ ਪੌਢੇ ਰਹੇ ਮਹਿਤਾ ਕਾਲੂ ਜੀ ਹਰਿਦਾਸ ਨਾਮ ਵੈਦ ਨੂੰ ਸੱਦ ਲਿਆਇਆ ਜਿਥੇ ਬਾਬਾ ਨਾਨਕ ਜੀ ਪੌਢੇ ਸੇ ਵੈਦ ਤਿਸ ਅਸਥਾਨ ਆਇਆ ਕਾਲੂ ਜੀ ਨੇ ਆਖਿਆ ਵੈਦ ਹਰਿਦਾਸ ਜੀ ਨਾਨਕ ਦੀ ਬਾਂਹ ਦੇਖ ਕਰ ਕਹੋ ਇਸ ਨੂੰ ਕਿਆ ਰੋਗ ਹੈ ਦਿਨ ਰਾਤ ਆਲਸ ਕਰਕੇ ਪਿਆ ਰਹਿੰਦਾ ਹੈ ਖਾਣ ਪੀਣ ਦੇ ਵਲੋਂ ਮੂੰਹ ਮੋੜੀ ਰਖਦਾ ਹੈ ਮੂੰਹ ਇਸ ਦਾ ਪੀਲਾ ਤੇ ਤਨ ਖੀਨ ਹੋਇਆ ਹੈ ਇਹ ਬਾਤ ਸੁਣ ਕੇ ਹਰਿਦਾਸ ਵੈਦ ਨਿਕਟ ਜਾਇ ਬੈਠਾ ਬਾਬੇ ਜੀ ਦਾ ਮੁਖ ਦੇਖ ਕਰ ਨਾੜੀ ਦੇਖਣ ਲਈ ਹਾਥ ਲਗਾ ਦੇਖਣ ਜਾਂ ਬਾਬੇ ਜੀ ਦੀ ਨਾੜੀ ਦੇਖਣ ਲਗਾ ਤਾਂ ਬਾਬੇ ਨਾਨਕ ਜੀ ਨੇ ਆਪਣਾ ਹੱਥ ਵੈਦ ਦੇ ਹੱਥ ਵਿਚੋਂ ਖਿਚ ਲਿਆ ਤੇ ਆਪ ਭੀ ਉਠ ਬੈਠੇ ਅਤੇ ਆਖਿਆ ਸੱਜਾ ਹਾਥ ਤੂੰ ਨੇ ਪਕੜਿਆ ਹੈ ਸੋ ਕਿਆ ਜਾਣਕੇ ਤੋ ਹਰਿਦਾਸ ਬੋਲਿਆ ਰੋਗ ਦੇਖਦਾ ਹਾਂ ਜੋ ਕਿਆ ਰੋਗ ਹੈ ਤੁਮਾਰੇ ਤਾਈਂ ਜੈਸਾ ਰੋਗ ਹੋਏਗਾ ਤਿਸਦੀ

ਦਵਾਈ ਦੇਵਾਂਗਾ ਪਥ ਕੇ ਸਾਥ ਦਵਾਈ ਖਾਵੋਗੇ ਤਾਂ ਅਰੋਗ ਹੋਇ ਜਾਵੋਗੇ ਸ਼ਰੀਰ ਕਰਕੇ ਸੁਖੀ ਹੋਵੋਗੇ ਤਉ ਬਾਬੇ ਨਾਨਕ ਜੀ ਤਿਸ ਦੇ ਪ੍ਰਥਾਇ ਮਲਾਰ ਰਾਗ ਵਿਚ ਸ਼ਬਦ ਉਚਾਰਿਆ— ਸਲੋਕ ਮਃ ੧ ॥ ਵੈਦੁ ਬੁਲਾਇਆ ਵੈਦਗੀ ਪਕੜ ਢੰਢੋਲੇ ਬਾਂਹ ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥ ਮਃ ੨ ॥ ਵੈਦਾ ਵੈਦੁ ਸੁਵੈਦੁ ਤੂ ਪਹਿਲਾ ਰੋਗੁ ਪਛਾਣੁ ॥ ਐਸਾ ਦਾਰੂ ਲੋੜਿ ਲਹੁ ਜਿਤ ਵੰਞੈ ਰੋਗਾ ਘਾਣਿ ॥ ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥ ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥੨॥

ਤਿਸਦਾ ਪ੍ਰਮਾਰਥ—ਪਿਤਾ ਕਾਲੂ ਨੇ ਵੈਦ ਬੁਲਾਇਆ ਸੀ ਵੈਦਗੀ ਕਿਆ ਦਵਾਈ ਗੁਰੂ ਨਾਨਕ ਜੀ ਦੀ ਕਰਾਉਣ ਦੇ ਵਾਸਤੇ ਸੋ ਉਹ ਵੈਦ ਬਾਬੇ ਨਾਨਕ ਜੀ ਦੀ ਬਾਂਹਿ ਪਕੜ ਕਰਕੇ ਲਗਾ ਦੇਖਣ ਉਹ ਭੋਲਾ ਵੈਦ ਜੋ ਬਾਬੇ ਨਾਨਕ ਜੀ ਦੇ ਰੋਗ ਦਾ ਮਹਿਰਮ ਨਹੀਂ ਜੋ ਕਿਆ ਕਰਕੇ ਦੁਖ ਹੈ ਕਲੇਜੇ ਵਿਖੇ, ਇਸ ਤੇ ਬਾਬਾ ਨਾਨਕ ਜੀ ਕਹਿਤੇ ਹੈਂ ਹੇ ਵੈਦ ਸੁਵੈਦ ਤੂੰ ਉਤਮ ਵੈਦ ਤੈਨੂੰ ਅਸੀਂ ਤਾਂ ਜਾਣੀਏਂ ਜੇ ਪਹਿਲੇ ਰੋਗ ਨੂੰ ਪਛਾਣੇ ਅਤੇ ਐਸਾ ਦਾਰੂ ਲੋੜ ਲਹੁ ਕਿਆ ਢੂੰਡ ਲਵੇ ਜਿਸ ਕਰਕੇ ਰੋਗਾਂ ਦਾ ਘਾਣ ਕਿਆ ਸੰਬੂਹ ਰੋਗ ਦੂਰ ਹੋਇ ਜਾਣ ਅਤੇ ਜਿਸ ਦਾਰੂ ਕਰਕੇ ਰੋਗ ਸਭ ਉਠ ਜਾਵਣ ਅਰ ਸਰੀਰ ਵਿਚ ਸੁਖ ਆਇ ਵਸਣ ਤਾਂ ਨਾਨਕ ਜੀ ਕਹਿੰਦੇ ਹਨ ਐਸਾ ਦਾਰੂ ਹਈ ਤੇਰੇ ਪਾਸ ਤਾਂ ਤੂੰ ਠੀਕ ਵੈਦ ਹੈਂ ਅਤੇ ਅਸਲ ਵੈਦ ਤੈਨੂੰ ਤਦ ਜਾਣੀਏਂ ਜੇ ਆਪਣਾ ਰੋਗ ਤੂੰ ਗਵਾਵੇਂ ਤਾਂ ਵੈਦ ਨੇ ਹਥ ਜੋੜ ਕਰ ਪ੍ਰਾਰਥਨਾ ਕੀਤੀ ਸਰਬ ਸਮਰਥ ਮਹਾਰਾਜ ਜੀ ਉਹ ਰੋਗ ਮੇਰੇ ਤਾਈਂ ਕਹੋ ਜਿਸ ਕਰਕੇ ਮੈਂ ਰੋਗੀ ਹਾਂ ਤਾਂ ਨਾਨਕ ਜੀ ਬਚਨ ਕਰਤੇ ਹੈਂ ਹੇ ਹਰਿਦਾਸ ਤੂੰ ਸ੍ਰਵਣ ਕਰ ਪਹਿਲੇ ਤੋਂ ਹਉਮੈ ਕਾ ਰੋਗ ਸਭ ਪ੍ਰਾਣੀਆਂ ਕੋ ਲਗਾ ਹੈ ਜਿਸ ਕਰਕੇ ਲੋਗ ਮਹਾਂ ਦੁਖੀ ਹੋਇ ਰਹੇ ਹੈਂ ਜਨਮ ਮਰਨ ਕਾ ਕਾਰਨ ਹੈ ਸੋ ਕਿਸੀ ਉਪਕਾਰ ਕਰਕੇ ਇਹ ਰੋਗ ਨਹੀਂ ਹਟਦਾ ਇਸ ਦੁਖ ਕਰਕੇ ਜੋ ਆਪਣੇ ਆਪ ਕੋ ਦੁਖੀ ਜਾਣਤੇ ਹੈਂ ਸੋ ਦੂਸਰੇ ਕਉ ਕਿਸ ਪ੍ਰਕਾਰ ਸੁਖੀ ਕਰ ਸਕੇਂਗੇ ਹੇ ਹਰਿਦਾਸ ਜਿਸ ਦਵਾਈ ਕਰਕੇ ਹਉਮੈ ਜਾਵੇ ਅਰ ਅਚਲ ਸੁਖ ਕੋ ਪ੍ਰਾਪਤ ਹੋਵੇ ਸੋ ਉਪਾਇ ਕਹੋ ਜੋ ਪ੍ਰਾਣੀ ਕਰੇ ਆਪਣੇ ਰੋਗ ਨੂੰ ਗਵਾਵੇ ਸੋ ਵੈਦ ਭਲਾ ਹੈ ਜਨਮ ਮਰਨ ਤੇ ਮੁਕਤ ਹੋਵੇ ਫੇਰ ਤਿਸਕੋ ਰੋਗ ਨਹੀਂ ਵਿਆਪਦਾ ਹੈ ਹਰਿਦਾਸ ਅਸੀਂ ਆਪਣੇ ਪਿਆਰੇ ਪਰਮੇਸ਼ਰ ਵਿਚ ਰਤੇ ਹੋਏ ਹਾਂ ਇਸ ਰੋਗ ਦਾ ਉਪਾਉ ਕੋਈ ਨਹੀਂ ਇਧਰ ਰੋਗ ਸੰਸਾਰ ਦੇ ਜੋ ਹੈਨ ਤਿਨ੍ਹਾਂ ਦੇ ਦਾਰੂ ਬਹੁਤ ਹੈਨ ਉਹ ਮਮਤਾ ਰੋਗ ਸੋ ਜਨਮ ਮਰਨ ਕਾ ਦੇਣ ਵਾਲਾ ਹੈ ਇਸਕੋ ਦੂਰ ਕਰੋ ਸਰਬ ਮੇਂ ਪਰਮੇਸ਼ਰ ਕੋ ਰਵਿਆ ਜਾਣਕੇ ਕਿਸੇ ਨਾਲ ਈਰਖਾ ਨਾ ਕਰੋ ਆਤਮਾ ਏਕ ਰਸ ਸਤਿਚਿਤ ਆਨੰਦ ਪੂਰਨ ਹੈ ਇਹ ਬਚਨ ਗੁਰੂ ਜੀ ਕੇ ਸੁਣ ਕਰ ਹਰਿਦਾਸ ਨੇ ਆਖਿਆ ਹੇ ਮਹਿਤਾ ਕਾਲੂ ਨਾਨਕ ਜੀ ਨੂੰ ਕੋਈ ਰੋਗ ਨਹੀਂ ਤੁਸੀਂ ਚਿੰਤਾ ਕੋਈ ਨਾ ਕਰੋ ਇਹ ਪਰਮੇਸ਼ਰ ਦੇ ਰੰਗ ਰਤਾ ਹੈ ਅਤੇ ਇਹ ਦੁਨੀਆਂ ਦੇ ਦੁਖ ਦੂਰ ਕਰਨੇ ਨੂੰ ਸਾਮਰਥ ਹੈ ਇਤਨਾ ਕਹਿਕੇ ਹਰਿਦਾਸ

ਸ੍ਰੀ ਗੁਰੂ ਜੀ ਅਗੇ ਮੱਥਾ ਟੇਕ ਕੇ ਆਪਣੇ ਘਰ ਨੂੰ ਚਲਦਾ ਰਿਹਾ ॥੧੦॥

# ਅਗੇ ਸਾਖੀ ਸਾਧਾਂ ਨਾਲ ਖਰੇ ਸੌਦੇ ਦੀ ਚਲੀ

ਇਕ ਦਿਨ ਬਾਬਾ ਨਾਨਕ ਜੀ ਆਪਣੇ ਘਰ ਬੈਠੇ ਥੇ ਮਸਤਾਨੇ ਤੌਰ ਪਰ ਤਾਂ ਮਹਿਤਾ ਕਾਲੂ ਬਾਹਰੋਂ ਆਇਆ ਸੀ ਆਇ ਕਰ ਦੇਖੇ ਤਾਂ ਨਾਨਕ ਜੀ ਆਪਨੀ ਚਾਲੀ ਛਡੀ ਨਹੀਂ ਮਹਿਤਾ ਕਾਲੂ ਦੇਖ ਕਰ ਬੜਾ ਰੰਜ ਹੋਇਆ ਅਤੇ ਆਖਿਓਸੁ ਹੇ ਪੁਤਰ ਤੇਰਾ ਧੋਖਾ ਮੈਨੂੰ ਖਾਇ ਗਿਆ ਹੈ ਤੂੰ ਸਮਝਦਾ ਨਾਹੀਂ ਤਾਂ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ ਹੁਣ ਤੁਸੀਂ ਬਖਸ਼ੋ ਜੀ ਅਗੇ ਜੋ ਕੁਛ ਤੁਸੀਂ ਮੈਨੂੰ ਆਖੋਗੇ ਸੋਈ ਮੈਂ ਕਰਾਂਗਾ ਜੀ ਤਾਂ ਕਾਲੂ ਆਖਿਆ ਤੂੰ ਵਣਜ ਕਰਿਆ ਕਰ ਬਾਬੇ ਕਹਿਆ ਭਲਾ ਪਿਤਾ ਜੀ ਤਾਂ ਕਾਲੂ ਕਹਿਆ ਨਾਨਕ ਜੀ ਤੂੰ ਵੀਹ ਰੁਪਏ ਲੈ ਜਾਓ ਤੇ ਕੋਈ ਖਰਾ ਸਉਦਾ ਖਰੀਦ ਲੈ ਆਓ ਜੇ ਇਕ ਵਾਰੀ ਖਰਾ ਸਉਦਾ ਕਰ ਆਵੇਂਗਾ ਤਾਂ ਫੇਰ ਮੈਂ ਤੈਨੂੰ ਬਹੁਤ ਰੁਪਯੇ ਦੇਵਾਂਗਾ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਭਲਾ ਪਿਤਾ ਜੀ ਤੁਸੀਂ ਆਪ ਦੇਖੋਗੇ ਜੋ ਮੈਂ ਕਿਹਾ ਸੌਦਾ ਕਰਾਂਗਾ ਤਾਂ ਗੁਰੂ ਨਾਨਕ ਜੀ ਨੂੰ ਵੀਹ ਰੁਪਯੇ ਦਿਤੇ ਭਾਈ ਬਾਲੇ ਨੂੰ ਬੁਲਾਇਕਰ ਕਿਹਾ ਸੁਣ ਬਾਲਾ ਤੂੰ ਸਿਆਣਾ ਹੈਂ ਤੂੰ ਨਾਨਕ ਜੀ ਦੇ ਸੰਗ ਜਾਹ ਕਿਵੇਂ ਇਹ ਵਣਜ ਕਰਨਾ ਸਿਖੇ ਤੂੰ ਇਸਦਾ ਸੰਗੀ ਹੈਂ ਤਾਂ ਨਫਰ ਭਾਈ ਬਾਲੇ ਨੇ ਗੁਰੂ ਨਾਨਕ ਜੀ ਦੇ ਬਸਤ੍ਰ ਭੀ ਉਠਾਇ ਲੀਤੇ ਅਤੇ ਰੁਪਏ ਭੀ ਲੈਕੇ ਬਾਬੇ ਨਾਨਕ ਜੀ ਦੇ ਸੰਗ ਚਲਿਆ ਮਹਿਤਾ ਕਾਲੂ ਨਗਰ ਦੇ ਬਾਹਰ ਕਿਤਨੀ ਕੁ ਦੂਰ ਤਕ ਸਿਖਿਆ ਦੇਂਦਾ ਨਾਲ ਟੁਰਿਆ ਗਿਆ ਕਹੇ ਪੁਤ੍ਰ ਨਾਨਕ ਮੇਰੇ ਜੀਂਵਦੇ ਜੀ ਤੂੰ ਸਭੋ ਕੰਮ ਕਾਰ ਸੰਭਾਲ ਲਵੇਂ ਤਾਂ ਮੇਰਾ ਜੀਉ ਬਹੁਤ ਠੰਢਾ ਹੋਵੇ ਤੇਰੇ ਜੰਮਿਆਂ ਤੇ ਮੈਨੂੰ ਇਹ ਭਰੋਸਾ ਹੋਇਆ ਸੀ ਜੋ ਜੈਸਾ ਮੈਂ ਪਦਾਰਥ ਕਮਾਂਵਦਾ ਹਾਂ ਮੇਰੇ ਥੀਂ ਇਹ ਬਹੁਤ ਕਮਾਵੇਗਾ ਮੇਰਾ ਜੱਸ ਹੋਵੇਗਾ ਜਿਸ ਤਰਾਂ ਚੰਦ੍ਰਮਾ ਨੂੰ ਦੇਖਕੇ ਸਭ ਕੋਈ ਖੁਸ਼ੀ ਹੁੰਦਾ ਹੈ ਇਸੇ ਤਰ੍ਹਾਂ ਨਾਨਕ ਜੀ ਨੂੰ ਦੇਖਕੇ ਇਸਤ੍ਰੀ ਪੁਰਖ ਸਭ ਖੁਸ਼ੀ ਹੋਵਣ ਸੋ ਤੂੰ ਵਣਜ ਕਰਨਾ ਸਿਖੇਂਗਾ ਖਤ੍ਰੀਆਂ ਵਾਲੀ ਚਾਲੀ ਤੂੰ ਕਰੇਂਗਾ ਬਹੁਤ ੨ ਪਦਾਰਥ ਖੱਟ ਕੇ ਘਰ ਲਿਆਵੇਂਗਾ ਤਾਂ ਮੇਰਾ ਜੀਉ ਠੰਢਾ ਹੋਵੇਗਾ ਸੋ ਖਰਾ ਸਉਦਾ ਕਰੀਂ ਐਸੇ ਸਿਖਯਾ ਦੇਕਰ ਕਾਲੂ ਪਿਛਾਹਾਂ ਮੁੜਿਆ ਬਾਬਾ ਨਾਨਕ ਜੀ ਅਤੇ ਭਾਈ ਬਾਲਾ ਸਿਧਾਰੇ ਕਾਲੂ ਬਹੁਤ ਮੋਹ ਕਰਕੇ ਪਿਛਾਹਾਂ ਪਰਤ ਕੇ ਦੇਖਦਾ ਹੈ ਤੇ ਘਰ ਨੂੰ ਆਇਆ ਬਾਲੇ ਨੂੰ ਗੁਰੂ ਨਾਨਕ ਜੀ ਵਾਰਤਾ ਸੁਣਾਂਵਦੇ ਭਗਤੀ ਵੈਰਾਗ ਗਿਆਨ ਨਾਲ ਮਿਲੀਆਂ ਹੋਈਆਂ ਸਨੈ ਸਨੈ ਚਲੇ ਜਾਂਦੇ ਹੈਨ ਬਾਰਾਂ ਕੋਸ ਪੰਧ ਗਏ ਤਾਂ ਇਕ ਬਨ ਹੈ ਓਥੇ ਸੰਤ ਮੰਡਲੀ ਬੈਠੇ ਹੈਨ ਤਪਸੀ ਤਪ ਕਰਦੇ ਹੈਨ ਕੋਈ ਖੜੀਆਂ ਬਾਹਾਂ ਕਰਕੇ ਬੈਠੇ ਹੈਨ ਕੋਈ ਸੰਤ ਖੜੇ ਹੋਏ ਹੈਨ ਕੋਈ ਪਦਮਾਸਨ ਲਾਈ ਬੈਠੇ ਹੈਨ ਕੋਈ ਧੂਨੀਆਂ ਤਪਾਂਦੇ ਹੈਨ ਕੋਈ ਸਿੰਘਾਸਨ ਕਰ ਬੈਠੇ ਹਨ ਕਈ ਏਕ ਕੁਪੀਨ ਪਹਿਰੇ ਹੋਰ ਕਪੜਾ ਤਿਆਗ ਬੈਠੇ ਹਨ ਦਿਗੰਬਰ ਇਕ ਜਲ ਵਿਚ ਬੈਠੇ ਹਨ ਇਕ

ਪੁਸਤਕ ਪੜ੍ਹਦੇ ਹਨ ਇਕ ਮੋਨਧਾਰੀ ਬੈਠੇ ਹਨ ਜਿਨ੍ਹਾਂ ਨੂੰ ਪ੍ਰਲੋਕ ਦੇ ਸੁਖਾਂ ਦੀ ਚਾਹ ਹੈ ਇਸ ਲੋਕ ਦੇ ਸੁਖ ਤਿਆਗ ਕੇ ਕਿਨਾਰਾ ਕਰ ਇਕਾਂਤ ਬੈਠੇ ਹੋਏ ਹਨ ਸਰਬ ਸੰਤ ਮੰਡਲੀ ਵਿਚ ਇਕ ਮਹੰਤ ਜੀ ਬੈਠੇ ਹਨ ਮ੍ਰਿਗਸ਼ਾਲਾ ਜਿਨ੍ਹਾਂ ਦੇ ਹੇਠ ਬਿਛੀ ਹੈ ਬਿਰਛ ਕੀ ਤੁਛਾ ਜਿਨ ਕੀ ਕੁਪੀਨ ਹੈ ਸਿਰ ਪਰ ਜੜਾਓਂ ਕਾ ਮੁਕਟ ਹੈ ਅਰ ਰਿਦੇ ਮੇਂ ਜਿਨਕੇ ਜਗਦੀਸ਼ ਕਾ ਧਯਾਨ ਹੈ ਅਰ ਇਕ ਸਾਧੂ ਪਾਸ ਪੁਸਤਕ ਪੜ੍ਹ ਰਿਹਾ ਹੈ ਇਸ ਸੰਤ ਸਭਾ ਕੋ ਦੇਖ ਕਰ ਬਾਬਾ ਨਾਨਕ ਜੀ ਖੜੇ ਹੋਇਕਰ ਦੇਖਣ ਲਗੇ ਅਰ ਭਾਈ ਬਾਲੇ ਪ੍ਰਤੀ ਬਾਬਾ ਨਾਨਕ ਜੀ ਨੇ ਕਹਿਆ ਹੇ ਬਾਲਾ ਏਸ ਖਰੇ ਸਉਦੇ ਨਾਲੋਂ ਹੋਰ ਕੋਈ ਸਉਦਾ ਚੰਗਾ ਨਹੀਂ ਇਸ ਅਮੋਲ ਸਉਦੇ ਨੂੰ ਮੈਂ ਨਹੀਂ ਛਡ ਸਕਦਾ ਪਿਤਾ ਜੀ ਦੀ ਆਗਿਆ ਵੀ ਖਰੇ ਸਉਦੇ ਦੀ ਹੈ ਸੋ ਇਸ ਤੋਂ ਚੰਗਾ ਬਨਜ ਹੋਰ ਕੌਣ ਹੈ ਇਹ ਰੁਪਯੇ ਇਨ ਕੋ ਚੜ੍ਹਾਵਤੇ ਹੈਂ ਸੋ ਭੋਜਨ ਬਸਤਰ ਕਰਕੇ ਇਹ ਖੁਸ਼ੀ ਹੋਵੇਂਗੇ ਇਹ ਬਚਨ ਬਾਬੇ ਜੀ ਦੇ ਸੁਣਕੇ ਬਾਲੇ ਨੇ ਆਖਿਆ ਮਹਾਰਾਜ ਮਹਿਤੇ ਕਾਲੂ ਦਾ ਡਰ ਹੈ ਓਸ ਨੇ ਬਨਜ ਕਰਨੇ ਵਾਸਤੇ ਤੁਹਾਨੂੰ ਰੁਪਏ ਦਿਤੇ ਹਨ ਅਤੇ ਸੁਭਾਵ ਦਾ ਭੀ ਕਠਨ ਹੈ ਸੋ ਤੁਸੀਂ ਜਾਣੋ ਮੈਂ ਆਪਦਾ ਅਨੁਸਾਰੀ ਹਾਂ ਸੋ ਤੁਸੀਂ ਮਹਿਤੇ ਕਾਲੂ ਨਾਲ ਸਮਝ ਲੈਣਾ ਮੇਰੇ ਨਾਲ ਨਾ ਕੋਈ ਝਗੜਾ ਝਗੜੇ ਮੈਂ ਆਪ ਦਾ ਅਨੁਸਾਰੀ ਹਾਂ ਅਗੇ ਭੀ ਅਤੇ ਹੁਣ ਭੀ ਜਿਸ ਜਿਸ ਤਰ੍ਹਾਂ ਆਗਿਆ ਦਿੰਦੇ ਹੋ ਮੈਂ ਓਸੇ ਤਰ੍ਹਾਂ ਕਰਾਂਗਾ ਇਤਨਾ ਕਹਿ ਰੁਪਏ ਬੀਸ ਭਾਈ ਬਾਲੇ ਨੇ ਬਾਬੇ ਨਾਨਕ ਜੀ ਦੇ ਹੱਥ ਦਿਤੇ ਬੀਸ ਰੁਪਯੇ ਲੈ ਕਰ ਗੁਰੂ ਜੀ ਸੰਤ ਕੇ ਪਾਸ ਜਾਇ ਬੈਠੇ ਅਰ ਕੋਮਲ ਬਾਣੀ ਸੇ ਪਹਿਲੇ ਨਮਸਕਾਰ ਕਰੀ ਕਰੁਣਾ ਨਿਧਾਨ ਗੁਰੂ ਜੀ ਨੇ ਪ੍ਰਛਿਆ ਹੇ ਸੰਤ ਜੀ ਆਪ ਬਸਤ੍ਰ ਨਹੀਂ ਪਹਿਰਤੇ ਹਾਥ ਨ੍ਹਹੀਂ ਆਂਵਦਾ ਕਿ ਪਹਿਣਦੇ ਹੀ ਨਹੀਂ ਰਾਤ ਦਿਨ ਧੁਪ ਪਾਲਾ ਸਰਦੀ ਗਰਮੀ ਸਹਾਰਤੇ ਹੋ ਬਰਖਾ ਪੜਤੀ ਦਿਗੰਬਰ ਹੀ ਰਹਿਤੇ ਹੋ ਆਪਦਾ ਸਰੀਰ ਦਿਵਯ ਜੋਤਿ ਹੈ ਭਸਮ ਲਗਾਇ ਰਾਖੀ ਹੈ ਇਤਨਾ ਸੁਣਕਰ ਸੰਤ ਨੇ ਕਹਿਆ ਹੇ ਭਾਈ ਹਮ ਨਿਰਬਾਣ ਸਾਧੂ ਹੈਂ ਬਸਤ੍ਰ ਕਾ ਸੰਜਮ ਹੀ ਰਖਣਾ ਚਾਹੀਦਾ ਹੈ ਅਰ ਤੈਨੂੰ ਕਿਆ ਪ੍ਰਯੋਜਨ ਹੈ ਪੂਛਣੇ ਕਾ ਤਾਂ ਬਾਲੇ ਕਿਹਾ ਨਾਨਕ ਜੀ ਤੂੰ ਚਲਕੇ ਸੌਦਾ ਖਰੀਦ ਜੋ ਕੁਛ ਕਾਲੂ ਨੇ ਕਿਹਾ ਹੈ ਤਾਂ ਨਾਨਕ ਜੀ ਆਖਿਆ ਬਾਲਾ ਮੈਨੂੰ ਪਿਤਾ ਨੇ ਖਰਾ ਸੌਦਾ ਖਰੀਦਣਾ ਆਖਿਆ ਹੈ ਬਾਲੇ ਤੂੰ ਭੀ ਮਸਲਤ ਖਰੇ ਸੌਦੇ ਖਰੀਦਣ ਦੀ ਦੇਹ ਮੈਂ ਖਰਾ ਸੌਦਾ ਕਰਾਂ ਬਾਲੇ ਕਿਹਾ ਮੈਂ ਕਿਆ ਆਖਣਾ ਹੈ ਤੂੰ ਪੁਤ੍ਰ ਹੈਂ ਓਹ ਪਿਤਾ ਹੈ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਸੰਤ ਜੀ ਤੁਮ ਬਸਤ੍ਰ ਤੋ ਨਹੀਂ ਪਹਿਰਤੇ ਤਉ ਭੋਜਨ ਭੀ ਨਹੀਂ ਕਰਦੇ ਹੋਵੋਗੇ ਤਾਂ ਫੇਰ ਮਹੰਤ ਨੇ ਕਿਹਾ ਅਰੇ ਬਾਲਕ ਪ੍ਰਮੇਸ਼ਰ ਭੇਜਤਾ ਹੈ ਸੋ ਹਮ ਖਾਇ ਲੇਤੇ ਹੈਂ ਹਮ ਤੋ ਉਦਾਸੀ ਹੈਂ ਇਸੀ ਵਾਸਤੇ ਹਮ ਉਦਿਆਨ ਮੇਂ ਬਸਤੇ ਹੈਂ ਵਸਤੀ ਮੇਂ ਨਹੀਂ ਬਸਤੇ ਤੋ ਗੁਰੂ ਨਾਨਕ ਜੀ ਨੇ ਕਿਹਾ ਆਪਕਾ ਨਾਮ ਕਿਆ ਹੈ ਸੰਤ ਨੇ ਕਿਹਾ ਨਾਮ ਹਮਾਰਾ ਸੰਤ ਰੇਨ ਹੈ ਸੁਣ ਕਰ ਨਾਨਕ ਜੀ ਬੜੇ ਪ੍ਰਸੰਨ ਹੂਏ ਅਰ ਕਹਿਓ ਨੇ ਹੇ ਬਾਲਾ ਏਹ ਸੌਦਾ ਮੈਂ ਨਹੀਂ ਛੱਡ ਸਕਦਾ ਏਹ ਖਰਾ ਸੌਦਾ ਹੈ ਇਸ ਮੇਂ ਤੋਟਾ

ਨਾਹੀਂ ਵਾਧਾ ਹੀ ਹੈ ਤਾਂ ਬਾਲੇ ਕਿਹਾ ਨਾਨਕ ਜੀ ਤੁਸੀਂ ਜਾਣੋ ਅਤੇ ਕਾਲੂ ਜਾਣੇ ਅਤੇ ਮੈਂ ਕੀ ਜਾਣਾ ਇਹ ਖਰਾ ਸੌਦਾ ਹੈ ਯਾ ਖੋਟਾ ਹੈ ਤਾਂ ਗੁਰੂ ਨਾਨਕ ਜੀ ਵੀਹ ਰੁਪਏ ਲੈ ਕੇ ਬਾਲੇ ਪਾਸੋਂ ਮਹੰਤ ਦੇ ਅਗੇ ਰਖੇ ਤਾਂ ਮਹੰਤ ਨੇ ਆਖਿਆ ਅਰੇ ਬਾਲਕ ਏਹ ਰੁਪਯੇ ਹਮਾਰੇ ਕਿਸੇ ਕਾਮ ਨਾਹੀਂ ਤੁਝਕੋ ਬਾਪ ਨੇ ਬਿਪਾਰ ਕੇ ਲ੍ਹੀਏ ਦੀਏ ਹੈਂ ਅਤੇ ਤੂੰ ਫਕੀਰੋਂ ਕੋ ਕਿਉਂ ਦੇਤਾ ਹੈ ਤੇਰੀ ਅਵਸਥਾ ਛੋਟੀ ਹੈ ਅਤੇ ਤੇਰਾ ਬਿਵਹਾਰ ਪਿਤਾ ਦੇ ਅਧੀਨ ਹੈ ਸੋ ਬਾਪ ਨੇ ਤੇਰੇ ਕੋ ਕਿਸੀ ਕਾਮ ਕੇ ਵਾਸਤੇ ਭੇਜਾ ਹੈ ਤੂੰ ਰੁਪਯੇ ਫਕੀਰਾਂ ਨੂੰ ਦਿੰਦਾ ਹੈ ਤਾਂ ਨਾਨਕ ਜੀ ਨੇ ਕਿਹਾ ਸੁਣੋ ਸੰਤ ਜੀ ਮੈਨੂੰ ਪਿਤਾ ਨੇ ਖਰਾ ਸੌਦਾ ਕਰਨੇ ਭੇਜਿਆ ਹੈ ਸੋ ਇਹ ਖਰਾ ਸੌਦਾ ਹੈ ਹੋਰ ਸੌਦੇ ਖੋਟੇ ਹਨ ਤਾਂ ਮਹੰਤ ਨੇ ਕਿਹਾ ਹੇ ਲੜਕੇ ਤੇਰਾ ਨਾਉਂ ਕਿਆ ਹੈ ਅਰ ਤੂੰ ਹੁੰਦਾ ਕੌਣ ਹੈਂ ਤਾਂ ਨਾਨਕ ਜੀ ਕਹਿਆ ਮੇਰਾ ਨਾਮ ਤੋ ਨਾਨਕ ਨਿਰੰਕਾਰੀ ਅਤੇ ਕਾਲੂ ਖੱਤਰੀ ਦਾ ਪੁਤਰ ਹਾਂ ਤਾਂ ਮਹੰਤ ਬੋਲਿਆ ਅਰੇ ਬਾਲਕ ਏਹ ਕਿਆ ਨਾਨਕ ਨਿਰੰਕਾਰੀ ਅਤੇ ਕਾਲੂ ਖੱਤਰੀ ਕਾ ਬੇਟਾ ਕਿਆ ਤਾਂ ਗੁਰੂ ਨਾਨਕ ਜੀ ਕਿਹਾ ਹੇ ਮਹੰਤ ਜੀ ਪਹਿਲੇ ਸਤਿਜੁਗ ਵਿਚ ਨਿਰੰਕਾਰ ਜੀ ਕੀ ਭਗਤੀ ਕਰੀ ਥੀ ਸੋ ਭਗਤੀ ਹਮਾਰੀ ਪੂਰੀ ਨਹੀਂ ਹੋਈ ਥੀ ਤ੍ਰੇਤੇ ਜੁਗ ਮੇਂ ਅਰ ਦੁਆਪਰ ਜੁਗ ਮੇਂ ਨਿਰੰਕਾਰ ਜੀ ਦੀ ਭਗਤੀ ਕਰੀ ਥੀ ਸੋ ਸੰਪੂਰਨ ਹੁਈ ਤਦ ਭੀ ਹਮ ਨਿਰੰਕਾਰੀ ਥੇ ਅਬ ਭੀ ਨਿਰੰਕਾਰੀ ਹੈਂ ਤਉ ਮਹੰਤ ਨੇ ਕਹਿਆ ਅਰੇ ਬਾਲਕ ਕੁਛ ਮਾਂਗ ਤਾਂ ਗੁਰੂ ਜੀ ਕਹਿਆ ਮੈਂ ਕਿਆ ਮਾਂਗਉਂ ਏਕ ਨਿਰੰਕਾਰ ਹੀ ਮਾਂਗਤਾ ਹੋਂ ਮਹੰਤ ਨੇ ਕਹਿਆ ਹੇ ਬਾਲਕ ਤੂੰ ਆਪੇ ਹੀ ਨਿਰੰਕਾਰ ਹੋਇ ਰਹਿਆ ਹੈਂ ਹਮ ਤੁਝ ਕੋ ਕਿਆ ਦੇਵਹਿੰਗੇ ਪਰ ਏਕ ਕਾਮ ਕਰ ਏਹ ਰੁਪਏ ਹਮਾਰੇ ਕਾਮ ਨਾਹੀਂ ਇਨਕਾ ਸੀਧਾ ਤੁਮ ਜਾਇ ਕਰ ਲਿਆਇ ਦੇਵੋ ਜੋ ਏਹ ਅਤੀਤ ਭੋਜਨ ਬਣਾਇ ਕਰ ਖਾਵਹਿੰਗੇ ਤਬ ਗੁਰੂ ਨਾਨਕ ਜੀ ਸੰਤਾਂ ਤੋਂ ਰੁਪਏ ਲੈ ਕਰ ਪਾਸ ਦੇ ਗਾਉਂ ਮੇਂ ਗਏ ਆਟਾ ਚਾਵਲ ਖੰਡ ਘਿਉ ਦੁਗਧ ਬਰਤਨ ਸਭ ਕੁਛ ਲੈ ਕਰ ਸੰਤਾਂ ਦੇ ਪਾਸ ਲਿਆਇ ਕਰ ਰੱਖ ਦੀਏ ਅਰ ਮੱਥਾ ਟੇਕਿਆ ਮਹੰਤ ਬੋਲਿਆ ਹੇ ਨਾਨਕ ਜੀ ਤੁਮ ਆਪ ਨਿਰੰਕਾਰ ਰੂਪ ਹੋ ਨਿਰੰਕਾਰਾ ਹੀ ਨਾਨਕ ਰੂਪ ਧਾਰਿਆ ਹੈ ਅਸਾਂ ਨੇ ਅੱਛੀ ਤਰ੍ਹਾਂ ਖੋਜ ਦੇਖਿਆ ਹੈ ਸੱਤ ਬ੍ਰਤ ਇਨ੍ਹਾਂ ਅਤੀਤਾਂ ਕੋ ਬੀਤ ਗਏ ਹਨ ਸੱਤ ਦਿਨ ਭੁਖਿਆਂ ਲੰਘ ਗਏ ਹਨ ਹੇ ਸ਼ਾਂਤ ਰੂਪ ਨਾਨਕ ਜੀ ਅਬ ਤੁਮ ਜਾਵੋ ਤਾਂ ਗੁਰੂ ਨਾਨਕ ਜੀ ਮੱਥਾ ਟੇਕਿਆ ਅਰ ਬਾਲੇ ਕੋ ਸਾਥ ਲੈਕਰ ਉਠ ਚਲੇ ਜਬ ਬਾਬਾ ਜੀ ਉਠ ਆਏ ਤਾਂ ਉਸ ਮਹੰਤ ਨੂੰ ਇਕ ਅਤੀਤ ਨੇ ਆਕੇ ਪੁਛਿਆ ਜੋ ਮਹੰਤ ਜੀ ਇਸ ਬਾਲਕੇ ਕਉ ਤੁਮ ਨੇ ਉਠਾਇ ਕਿਉਂ ਦੀਆ ਉਸਨੇ ਤੁਮਾਰੀ ਸੇਵਾ ਕਰਨੀ ਸੀ ਤਾਂ ਮਹੰਤ ਨੇ ਕਹਿਆ ਸੁਣੋ ਅਤੀਤ ਜੀ ਓਹ ਆਪ ਹੀ ਨਿਰੰਕਾਰ ਥਾ ਅਰ ਹਮਾਰੀ ਖਬਰ ਕੇ ਵਾਸਤੇ ਆਯਾ ਸੀ ਨਿਰੰਕਾਰ ਜੀ ਨੇ ਭੇਜਿਆ ਥਾ ਹਮ ਤੋ ਆਪਨਾ ਸੀਧਾ ਲੈਣਾ ਥਾ ਅਰ ਸੇਵਾ ਨਹੀਂ ਕਰਾਉਣੀ ਸੀ ਅਰ ਉਸਕਾ ਤੇਜ ਹਮਾਰੇ ਸੇ ਸਹਾਰਿਆ ਨਹੀਂ ਜਾਤਾ ਥਾ ਇਸੇ ਵਾਸਤੇ ਹਮ ਨੇ ਉਸਕੋ ਵਿਦਾ ਦਈ ਹੈ ਅਤੇ ਗੁਰੂ ਨਾਨਕ ਜੀ ਉਨਾਂ ਸਾਧੂਆਂ ਕੋਲੋਂ

ਉਠ ਕਰ ਜਾਂ ਦੋ ਤਿੰਨ ਕੋਸ ਆਏ ਤਾਂ ਗੁਰੂ ਨਾਨਕ ਜੀ ਬਾਲੇ ਨੂੰ ਪੁਛਣ ਲਗੇ ਜੋ ਭਾਈ ਬਾਲਾ ਅਸਾਂ ਕਿਆ ਕੀਤਾ ਤਾਂ ਬਾਲੇ ਆਖਿਆ ਸੁਣ ਨਾਨਕ ਜੀ ਮੈਂ ਕੁਛ ਰੁਪਏ ਖਾਇ ਨਹੀਂ ਲੀਤੇ ਤੁਸਾਂ ਮੰਗੇ ਸੋ ਮੈਂ ਤੁਹਾਨੂੰ ਕਢ ਦਿਤੇ ਹੈਸਨ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਅਸੀਂ ਭੂਲੇ ਕਿਉਂ ਤਾਂ ਬਾਲੇ ਆਖਿਆ ਹੇ ਨਾਨਕ ਜੀ ਤੂੰ ਜਾਣ ਜੇ ਭੁਲਾ ਹੈਂ ਤਾਂ ਤੂੰ ਜਾਣ ਜੇ ਨਹੀਂ ਭੁਲਾ ਤਾਂ ਤੂੰ ਜਾਣ ਜੈਸੇ ਅੱਲੜ ਤੁਸੀਂ ਹੋ ਤੈਸਾ ਅੱਲੜ ਮੈਂ ਹਾਂ ਅਗੇ ਕਾਲੂ ਜਾਣੇ ਯਾ ਤੁਸੀਂ ਜਾਣੋ ਐਸੇ ਬਾਤਾਂ ਕਰਦੇ ਕਰਦੇ ਤਲਵੰਡੀ ਦੇ ਨਿਕਟ ਪਹੁੰਚੇ ਤਾਂ ਨਾਨਕ ਜੀ ਡਰਦੇ ਪਿਤਾ ਪਾਸੋਂ ਗਾਉਂ ਮੇਂ ਨ ਵੜੇ ਇਕ ਤਲਾ ਸੀ ਪਾਣੀ ਉਸ ਮੇਂ ਨਹੀਂ ਥਾ ਵਹਾਂ ਬੈਠ ਰਹੇ ਅਰ ਬਾਲਾ ਆਪਣੇ ਘਰ ਆਇ ਵੜਿਆ ਤੇ ਗੁਰੂ ਨਾਨਕ ਜੀ ਘਰ ਗਏ ਹੀ ਨਾਹੀਂ ਬਾਹਰ ਹੀ ਰਹੇ ਤਾਂ ਕਾਲੂ ਨੂੰ ਖਬਰ ਹੋਈ ਜੋ ਬਾਲਾ ਆਪਣੇ ਘਰ ਆਇ ਵੜਿਆ ਹੈ ਤੇ ਨਾਨਕ ਜੀ ਨਹੀਂ ਆਯਾ ਤਾਂ ਕਾਲੂ ਨੇ ਨਫਰ ਭੇਜਕੇ ਬਾਲੇ ਨੂੰ ਬੁਲਾਯਾ ਤਾਂ ਬਾਲਾ ਕਾਲੂ ਜੀ ਦਾ ਫੁਰਮਾਨ ਸੁਣ ਕਰ ਘਰਥੀਂ ਆਯਾ ਜਬ ਪਾਸ ਆਯਾ ਤਾਂ ਕਾਲੂ ਨੇ ਪੁਛਿਆ ਅਬੇ ਬਾਲਾ ਨਾਨਕ ਜੀ ਕਿਥੇ ਹਈ ਅਤੇ ਰੁਪਏ ਕਿਥੇ ਹੈਨੀ ਅਤੇ ਕਿਤੇ ਰੁਸਾ ਰਿਹਾ ਹਈ ਕਿ ਕਿਸੇ ਵਪਾਰ ਵਿਚ ਲੱਗ ਰਿਹਾ ਹੈ ਤਾਂ ਬਾਲੇ ਨੇ ਬੈਠ ਆਖਿਆ ਹੇ ਮਹਿਤਾ ਜੀ ਨਾਨਕ ਜੀ ਬਾਰਾਂ ਕੋਹ ਪੈਂਡਾ ਜਦ ਗਏ ਤਾਂ ਇਕ ਬਨ ਆਯਾ ਇਕ ਸੰਤ ਮੰਡਲੀ ਵਹਾਂ ਉਤਰੀ ਹੂਈ ਥੀ ਤਿਨ੍ਹਾਂ ਨੂੰ ਦੇਖਕੇ ਜਾਂਦਿਆਂ ਜਾਂਦਿਆਂ ਖੜ੍ਹੇ ਹੋਇ ਗਏ ਅਤੇ ਰੁਪਏ ਮੈਥੋਂ ਲੈ ਕੇ ਉਨ੍ਹਾਂ ਫਕੀਰਾਂ ਨੂੰ ਖਵਾਇ ਦਿਤੇ ਹਨ ਤਾਂ ਕਾਲੂ ਨੇ ਆਖਿਆ ਅਬੇ ਬਾਲਾ ਮੈਂ ਜੋ ਤੈਨੂੰ ਨਾਨਕ ਦੇ ਨਾਲ ਭੇਜਿਆ ਸੋ ਇਸੇ ਵਾਸਤੇ ਭੇਜਿਆ ਸੀ ਮਤ ਰੁਪਏ ਫਕੀਰਾਂ ਨੂੰ ਖਵਾਏ ਆਵੇ ਤਾਂ ਬਾਲੇ ਨੇ ਆਖਿਆ ਹੇ ਮਹਿਤਾ ਜੀ ਤੈਂ ਜੋ ਨਾਨਕ ਨੂੰ ਖਰਾ ਸੌਦਾ ਕਰਨ ਵਾਸਤੇ ਆਖਿਆ ਸੀ ਜੋ ਤੂੰ ਖਰਾ ਸੌਦਾ ਕਰੀਂ ਨਾਨਕ ਜੀ ਨੇ ਖਰਾ ਸੌਦਾ ਕੀਤਾ ਹਈ ਭਾਵੇਂ ਕੂਕ ਭਾਵੇਂ ਨਾਹੀਂ ਕੂਕ ਤਾਂ ਕਾਲੂ ਆਖਿਆ ਹੇ ਬਾਲਾ ਤੂੰ ਮੈਨੂੰ ਦਸ ਤਾਂ ਸਹੀ ਜੋ ਨਾਨਕ ਹੁਣ ਕਿਥੇ ਹਈ ਤਾਂ ਭਾਈ ਬਾਲਾ ਅਤੇ ਕਾਲੂ ਨਾਨਕ ਜੀ ਨੂੰ ਢੂੰਡਣ ਵਾਸਤੇ ਚਲੇ ਅਤੇ ਮਾਤਾ ਤ੍ਰਿਪਤਾ ਜੀ ਸੁਣਕਰ ਬਡੀ ਸ਼ੋਕਾਂਤਰ ਹੋਇ ਕਰ ਪਛਤਾਵਣੇ ਲਗੀ ਅਤੇ ਨਾਨਕ ਜੀ ਦੇ ਢੂੰਡਣ ਵਾਸਤੇ ਹੋਰ ਨਫਰਾਂ ਨੂੰ ਦੌੜਾਇਆ ਅਤੇ ਨਾਨਕੀ ਜੀ ਨੂੰ ਭੇਜਿਆ ਅਰ ਕਹਿਆ ਹੇ ਬੀਬੀ ਤੇਰੇ ਪਿਤਾ ਕੋ ਬੜਾ ਕਰੋਧ ਹੋਇ ਰਿਹਾ ਹੈ ਦੇਖ ਨਾਨਕ ਜੀ ਕੋ ਕੁਛ ਦੁਖ ਨਾ ਦੇਵੇ ਤਾਂ ਅਗੇ ਕਾਲੂ ਤੇ ਭਾਈ ਬਾਲਾ ਚਲੇ ਜਾਂਦੇ ਸੇ। ਤਲਵੰਡੀ ਦੇ ਬਾਹਰ ਜਹਾਂ ਸ੍ਰੀ ਨਾਨਕ ਜੀ ਬੈਠੇ ਥੇ ਬਾਲੇ ਕਾਲੂ ਨੂੰ ਨਾਲ ਲੈ ਕੇ ਜਾਇ ਵਿਖਾਇਆ ਤਾਂ ਕਾਲੂ ਨੇ ਜਾਇ ਕਰ ਦੇਖਿਆ ਬੜਾ ਕ੍ਰੋਧ ਆਯਾ ਪਕੜ ਲੀਤਾ ਅਤੇ ਪੁਛਿਆ ਅਬੇ ਨਾਨਕ ਵੀਹ ਰੁਪੈ ਜੋ ਤੈਨੂੰ ਦਿਤੇ ਸਨ ਸੋ ਕਿਥੇ ਹੈ ਨੀ ਤਾਂ ਗੁਰੂ ਨਾਨਕ ਜੀ ਨੂੰ ਦੋਇ ਤਮਾਚੇ ਸਜੇ ਹੱਥ ਦੇ ਖੱਬੀ ਗਲ੍ਹ ਉੱਪਰ ਮਾਰੇ ਤੇ ਸੱਜੀ ਗੱਲ੍ਹ ਤੇ ਤਮਾਚੇ ਖੱਬੇ ਹੱਥ ਦੇ ਮਾਰੇ ਇਤਨੇ ਨੂੰ ਬੀਬੀ ਨਾਨਕੀ ਜੀ ਪਹੁੰਚੀ ਪਿਤਾ ਦੇ ਅਗੇ ਮੱਥਾ ਟੇਕਿਆ ਤੇ ਮੁਖ ਤੇ ਕਿਹਾ

ਹੇ ਪਿਤਾ ਜੀ ਅਬ ਬਖਸ਼ੀਏ ਨਾਨਕ ਦੀਆਂ ਗੱਲ੍ਹਾਂ ਤੇ ਨੀਲ ਪੈ ਗਏ ਪਰ ਗੁਰੂ ਨਾਨਕ ਜੀ ਬੋਲੇ ਨਾਹੀਂ ਨੇਤ੍ਰਾਂ ਤੋਂ ਜਲ ਵਗਿਆ ਜਾਵੇ ਤਾਂ ਇਕ ਆਦਮੀ ਨੇ ਰਾਇ ਬੁਲਾਰ ਨੂੰ ਜਾ ਕਿਹਾ ਹੇ ਰਾਇ ਜੀ ਕਾਲੂ ਪਟਵਾਰੀ ਨੇ ਪੁਤ੍ਰ ਨੂੰ ਡਾਢੀ ਮਾਰ ਮਾਰੀ ਹੈ ਤੇ ਨਾਨਕੀ ਨੇ ਮੱਥਾ ਟੇਕਕੇ ਛੁਡਵਾਯਾ ਹੈ ਏਹ ਸੁਣਕੇ ਰਾਇ ਨੇ ਆਦਮੀ ਭੇਜਕੇ ਮਹਿਤੇ ਕਾਲੂ ਨੂੰ ਸਦਿਆ ਤਾਂ ਆਦਮੀ ਆ ਕੇ ਕਿਹਾ ਹੇ ਕਾਲੂ ਤੈਨੂੰ ਰਾਇ ਬੁਲਾਂਵਦਾ ਹੈ ਤੇ ਗੁਰੂ ਨਾਨਕ ਨੂੰ ਭੀ ਨਾਲ ਲਿਆ ਅਗੋਂ ਕਾਲੂ ਕਿਹਾ ਸੁਣੋ ਭਾਈ ਮੈਂ ਕਿਆ ਕਰਾਂ ਇਸ ਪੁਤ੍ਰ ਨੇ ਮੈਨੂੰ ਚੌੜ ਕਰ ਛਡਿਆ ਏ ਤਾਂ ਰਾਇ ਦੇ ਆਦਮੀ ਕਿਹਾ ਕਾਲੂ ਉਥੇ ਤਾਂ ਚਲ ਤਾਂ ਬਾਬਾ ਨਾਨਕ ਜੀ ਤੇ ਕਾਲੂ ਰਾਇ ਬੁਲਾਰ ਦੇ ਪਾਸ ਪੁਜੇ ਤਾਂ ਰਾਇ ਬੁਲਾਰ ਦਾ ਦੇਖਦਿਆਂ ਹੀ ਗੁਰੂ ਨਾਨਕ ਜੀ ਤੇ ਕਾਲੂ ਨੂੰ ਬੈਰਾਗ ਛੁਟ ਗਿਆ ਤੇ ਨਾਨਕ ਜੀ ਨੂੰ ਰਾਇ ਨੇ ਬਗਲ ਵਿਚ ਲੀਤਾ ਤੇ ਮੱਥਾ ਚੁੰਮਿਓਸੁ ਤੇ ਕਾਲੂ ਨੂੰ ਦੇਖਕੇ ਬੜਾ ਕਰੋਧ ਵਿਚ ਆਇਆ ਤੇ ਕਹਿਓਸੁ ਸੁਣ ਕਾਲੂ ਮੈਂ ਤੈਨੂੰ ਕਿਹਾ ਸੀ ਜੋ ਤੂੰ ਨਾਨਕ ਜੀ ਨੂੰ ਬੁਰਾ ਨਾ ਬੋਲੀਂ ਤੇ ਤੂੰ ਨਾਨਕ ਜੀ ਨੂੰ ਅਜਿਹੀ ਮਾਰ ਮਾਰੀ ਹੈ ਦੇਖਕੇ ਲੋਕ ਤਰਾਸ ਤਰਾਸ ਕਰਦੇ ਤੇ ਦੁਖੀ ਹੋਂਦੇ ਹਨ ਸੁਣ ਕਾਲੂ ਨਾ ਤੈਨੂੰ ਮੇਰੇ ਕਹੇ ਦਾ ਡਰ ਹੈ ਤੇ ਨਾ ਪਰਮੇਸ਼ਰ ਦਾ ਅਤੇ ਨਾ ਤੈਨੂੰ ਪੁਤ੍ਰ ਦਾ ਮੋਹ ਹੋਯਾ ਜੋ ਮੇਰੇ ਘਰ ਇਕੋ ਪੁਤਰ ਕਾਲੂ ਤੂੰ ਬਡਾ ਰਾਖਸ਼ ਹੈਂ ਤੇਰੇ ਘਰ ਦੇ ਲਾਇਕ ਗੁਰੂ ਨਾਨਕ ਨਹੀਂ ਮੈਂ ਕਿਆ ਕਰਾਂ ਜੋ ਇਹਨੂੰ ਮੈਂ ਆਪਣੇ ਘਰ ਵਿਚ ਨਹੀਂ ਰਖ ਸਕਦਾ ਤੂੰ ਇਸਦੀ ਅਵਗਿਆ ਜਿਤਨੀ ਕਰਦਾ ਹੈਂ ਸੋ ਹਛੀ ਨਹੀਂ ਕਰਦਾ ਇਸ ਨੂੰ ਜਿਤਨਾ ਤ੍ਰਾਸ ਦੇਂਦਾ ਹੈਂ ਬਹੁਤ ਬੁਰਾ ਕਰਦਾ ਹੈਂ ਇਹ ਸਾਰੇ ਦੋਸ਼ ਮੈਨੂੰ ਲਗਦੇ ਹਨ ਇਹ ਕਲਾ ਵਾਲਾ ਲੋਕ ਹੈ ਪਰਮੇਸ਼ਰ ਦਾ ਵਲੀ ਹੈ ਰਾਇ ਦੀ ਅੱਖੀਆਂ ਤੋਂ ਜਲ ਤੁਰਿਆ ਜਾਵੇ ਤੇ ਬੈਰਾਗ ਥੰਮੀਏ ਨਾਹੀਂ ਬਾਬਾ ਜੀ ਦੇ ਮੋਹ ਕਰਕੇ ਕੰਠ ਰਾਇ ਦਾ ਗਦ ਗਦ ਹੋ ਗਿਆ ਅਰ ਕਾਲੂ ਦੇ ਸਖਤ ਸੁਭਾਵ ਕਰਕੇ ਰਾਇ ਦਾ ਤਨ ਕ੍ਰੋਧ ਕਰਕੇ ਥਰਥਰ ਕਾਂਪਤਾ ਹੈ ਤੇ ਸੁਣ ਕਾਲੂ ਅੱਜ ਤੀਕਰ ਮੈਂ ਤੈਨੂੰ ਕਦੀ ਖੋਟਾ ਬਚਨ ਨਹੀਂ ਕਿਹਾ ਤੇ ਅੱਜ ਮੈਂ ਤੈਨੂੰ ਆਖਦਾ ਹਾਂ ਸੁਣ ਤੂੰ ਕੀ ਕੰਮ ਕੀਤਾ ਨਾਨਕ ਨੂੰ ਐਸੀ ਮਾਰ ਮਾਰਨੀ ਆਹੀ ਜੋ ਉਸਦੇ ਮੂੰਹ ਤੇ ਐਸੇ ਦਾਗ ਪਾ ਦਿਤੇ ਨੀ ਤੂ ਬੜਾ ਜਲਾਦ ਹੈਂ ਬੜਾ ਕਠੋਰ ਹੈਂ ਤਾਂ ਕਾਲੂ ਡਰਕੇ ਲਗਾ ਆਖਣ ਰਾਇ ਜੀ ਮੈਂ ਕਿਆ ਕਰਾਂ ਤੁਸੀਂ ਜਦ ਕਦ ਮੇਰੇ ਨਾਲ ਹੀ ਲੜਦੇ ਹੋ ਮੈਂ ਇਸਨੂੰ ਬਥੇਰਾ ਸਿਖਾ ਸਮਝਾ ਰਿਹਾ ਹਾਂ ਕਿ ਸੁਣ ਨਾਨਕ ਤੂੰ ਮੇਰੇ ਘਰ ਇਕੋ ਇਕ ਪੁਤ੍ਰ ਹੈਂ ਸਿਆਣਾ ਹੋ ਮੈਂ ਵੀਹ ਰੁਪੈ ਇਸਨੂੰ ਦਿਤੇ ਨਫਰ ਇਸ ਨਾਲ ਬਾਲਾ ਦਿਤਾ ਸੀ ਸੋ ਬਾਲਾ ਆਖਣ ਲਗਾ ਮਹਿਤਾ ਜੀ ਨਾਨਕ ਨੇ ਜਾਂਦਿਆਂ ਹੀ ਰੁਪੈ ਫਕੀਰਾਂ ਨੂੰ ਦੇ ਦਿਤੇ ਸੂ ਸੋ ਜਿਸ ਦਿਨ ਦਾ ਏਹ ਜਨਮਿਆ ਹੈ ਤੇ ਹੋਸ਼ ਸੰਭਾਲੀ ਹੈ ਕਈ ਵਾਰੀ ਇਸਨੇ ਘਰ ਉਜਾੜਿਆ ਹੈ ਫੇਰ ਰੁਪੈ ਤਾਂ ਦਿਤੇ ਬਾਹਰ ਜੰਗਲ ਵਿਚ ਜਿਥੇ ਪਾਣੀ ਭੀ ਨਹੀਂ ਮਿਲਦਾ ਓਥੇ ਲੁਕ ਬੈਠਾ ਬਾਲੇ ਘਰ ਆਏ ਨੂੰ ਪੁਛਿਆ ਤਾਂ ਇਸਨੇ ਦਸਿਆ ਹੈ ਏਹ ਸੁਣਕੇ ਰਾਇ ਬੁਲਾਰ ਨੇ ਬਾਲੇ ਨੂੰ ਸਦ ਪੁਛਿਆ ਬਾਲੇ ਸਭ ਹਕੀਕਤ

ਜਿਉਂ ਬੀਤੀ ਸੀ ਰਾਇ ਕੋ ਸੁਣਾਈ ਤਾਂ ਰਾਇ ਕਾਲੂ ਨੂੰ ਕਿਹਾ ਸੁਣ ਕਾਲੂ ਤੇਰੀ ਪ੍ਰਾਰਬਧ ਖੋਟੀ ਹੈ ਤੂੰ ਇਸ ਨਾਨਕ ਦੀ ਕਦਰ ਨਹੀਂ ਜਾਣਦਾ ਜਿਉਂ ਕਿਸੇ ਪਾਸ ਪਾਰਸ ਹੋਵੇ ਤੇ ਉਹ ਪੱਥਰ ਜਾਣਕੇ ਸੁਟ ਦੇਵੇ ਤੇ ਕੌਡੀਆਂ ਦੇ ਮਗਰ ਫਿਰੇ ਜਿੱਦਾਂ ਕਿਸੇ ਅੰਜਾਣ ਨੂੰ ਜਵਾਹਰ ਮਿਲੇ ਅਰ ਓਹ ਓਹਦੀ ਸਾਰ ਨਹੀਂ ਜਾਣਦਾ ਇਸੀ ਤੇ ਕੰਗਾਲ ਹੈ ਤੇ ਮੈਂ ਕਿਆ ਕਰਾਂ ਮੇਰਾ ਤਨ ਮੁਸਲਮਾਨ ਹੈ ਇਹ ਹਿੰਦੂ ਹੈ ਇਸ ਅਯੋਗਤਾ ਕਰਕੇ ਮੈਂ ਕੁਛ ਕਰ ਨਹੀਂ ਸਕਦਾ ਤੇ ਕਾਲੂ ਤੈਨੂੰ ਧਨ ਤ੍ਰਿਸ਼ਨਾ ਹੈ ਜੋ ਇਨ੍ਹਾਂ ਦੇ ਸਰੀਰ ਦਾ ਖਰਚ ਹੈ ਤੂੰ ਮੇਰੇ ਘਰ ਤੇ ਲੈ ਲਿਆ ਕਰ ਇਤਨਾ ਕਹਿ ਕਰ ਰਾਇ ਬੁਲਾਰ ਦਾ ਨੌਕਰ ਜਿਸਦਾ ਨਾਮ ਉਮੇਦਾ ਹੈਸੀ ਤਿਸ ਨੂੰ ਰਾਇ ਨੇ ਆਖਿਆ ਜਾਵੋ ਉਮੇਦਾ ਤੂ ਮੇਰੇ ਘਰ ਤੋਂ ਬੀਸ ਰੁਪਏ ਕਾਲੂ ਨੂੰ ਲਿਆ ਦੇਹ ਤਾਂ ਵੁਹ ਉਮੇਦਾ ਰਾਇ ਬੁਲਾਰ ਦੀ ਰਾਣੀ ਜਿਸਦੀ ਜਾਤ ਖੋਖਰਾਂ ਸੀ ਤਿਸ ਪਾਸੋਂ ਰੁਪਏ ਵੀਹ ਜਾਇ ਮੰਗੇ ਰਾਣੀ ਖੋਖਰਾਂ ਰੁਪਏ ਦਿਤੇ ਨੌਕਰ ਨੇ ਲੈ ਆਂਦੇ ਕਾਲੂ ਦੇ ਹਥ ਦਿਤੇ ਕਾਲੂ ਲਏ ਨਾਹੀਂ ਤੇ ਰਾਇ ਮੋੜੇ ਨਾਹੀਂ ਰਾਇ ਬੁਲਾਰ ਨੇ ਕਿਹਾ ਮੈਂ ਕਿਆ ਕਰਾਂ ਜੋ ਮੇਰੇ ਘਰ ਗੁਰੂ ਨਾਨਕ ਜੀ ਰਹਿ ਨਹੀਂ ਸਕਦਾ ਨਹੀਂ ਤਾਂ ਮੈਂ ਆਪਣੇ ਘਰ ਹੀ ਰਖਾਂ ਤੇ ਹੁਣ ਤੇਰੇ ਘਰ ਰਖਦੇ ਹਾਂ ਅਜ ਕਲ ਕਿਥਾਊਂ ਅਸੀਂ ਨਾਨਕ ਜੀ ਨੂੰ ਸੌਂਪ ਦੇਂਦੇ ਆਹੇ ਤਾਂ ਕਾਲੂ ਰੁਪਏ ਲਵੇ ਨਾਹੀਂ ਅਤੇ ਕਾਲੂ ਕਹੇ ਹੇ ਰਾਇ ਜੀ ਏਹ ਰੁਪਏ ਕਿਸਦੇ ਅਸੀਂ ਕਿਸਦੇ ਹਾਂ ਤੇ ਨਾਨਕ ਕਿਸਦਾ ਹੈ ਸਭ ਕੁਛ ਆਪਦਾ ਹੀ ਹੈ ਕੁਛ ਰੁਪਯਾਂ ਨੂੰ ਤਾਂ ਮੈਂ ਨਾਹੀਂ ਝੂਰਦਾ ਰਾਇ ਨੇ ਕਹਿਆ ਕਾਲੂ ਜੋ ਕੁਛ ਤੂੰ ਕਰਦਾ ਹੈਂ ਸੋ ਭਲਾ ਹੀ ਕਰਦਾ ਹੈਂ ਪਰ ਤੂ ਰੁਪਯੇ ਲੈ ਤੇ ਜਿਤਨਾ ਚਿਰ ਨਾਨਕ ਜੀ ਅਞਾਣਾ ਸਿਆਣਾ ਹੈ ਤਿਤਨਾ ਚਿਰ ਨਾਨਕ ਜੀ ਦੀ ਖਿਦਮਤ ਅਸੀਂ ਕਰਾਂਗੇ ਤਾਂ ਫੇਰ ਕਾਲੂ ਰੁਪਏ ਦੇਵੇ ਤੇ ਰਾਇ ਜੀ ਲਵੇ ਨਾਹੀਂ ਤਾਂ ਉਮੇਦੇ ਕਿਹਾ ਕਾਲੂ ਰੁਪਏ ਲੈ ਲੈ ਤੇ ਰਾਇ ਜੀ ਦਾ ਆਖਿਆ ਫੇਰ ਨਾਹੀਂ ਤਾਂ ਕਾਲੂ ਨੇ ਰੁਪਏ ਲੈ ਲੀਤੇ ਤੇ ਰੁਪਏ ਲੈ ਕੇ ਕਾਲੂ ਹੈਰਾਨ ਹੋ ਰਹਿਆ ਰਾਇ ਨੇ ਕਿਹਾ ਕਾਲੂ ਅਜ ਥੀਂ ਲੈਕਰ ਨਾਨਕ ਜੀ ਨੂੰ ਪੋਸ਼ਾਕਾ ਭੀ ਨਹੀਂ ਬਣਾਇ ਦੇਵਾਂਗੇ ਖਬਰ ਭੀ ਇਸਦਾ ਸਾਡੇ ਘਰੋਂ ਲੀਤਾ ਕਰ ਤੂ ਮਾਇਆ ਦੇ ਲੋਭ ਕਰ ਐਸੇ ਸਤ ਧਰਮ ਵਾਲੇ ਨਾਨਕ ਪ੍ਰਮੇਸ਼ਰ ਦੇ ਪਿਆਰੇ ਨੂੰ ਨਾਲਾਇਕ ਨਾ ਕਹੀਂ ਜਿਤਨਾ ਤੇਰੇ ਘਰ ਦਾ ਦਰਬ ਨਾਨਕ ਨੇ ਗਵਾਯਾ ਹੈ ਸੋ ਹਿਸਾਬ ਕਰਕੇ ਸਭ ਮੇਰੇ ਕੋਲੋਂ ਲੈ ਲੈ ਰਾਇ ਦੇਵੇ ਤੇ ਕਾਲੂ ਲਵੇ ਨਾਹੀਂ ਬਾਰੰਬਾਰ ਰਾਇ ਬੁਲਾਰ ਇਹੀ ਆਖਿਆ ਕਾਲੂ ਤੇਰੇ ਪੁਤਰ ਨੇ ਜਗਤ ਦੇ ਬੰਧਨਾਂ ਨੂੰ ਕਟਾਵਣੇ ਵਾਸਤੇ ਮਨੁਖ ਦੇਹਧਾਰੀ ਹੈ ਇਹ ਤੇਰਾ ਪੁੱਤਰ ਤਾਂ ਸੰਤ ਹੈ ਇਸਨੂੰ ਵੇਖੀਂ ਕਦੀ ਝਿੜਕਦੋਂ ਤਾਂ ਕਾਲੂ ਬੜਾ ਲੱਜਤ ਹੋ ਗਿਆ ਆਪਣੇ ਘਰ ਆਇਆ ਅਰ ਤਲਵੰਡੀ ਦੇ ਜਿਤਨੇ ਲੋਕ ਖਤਰੀ ਬ੍ਰਾਹਮਣ ਹਿੰਦੂ ਤੁਰਕ ਆਹੇ ਅਰ ਜਟ ਬੂਟ ਜੋ ਸਭ ਕਾਲੂ ਨੂੰ ਬੁਰਾ ਬੁਰਾ ਆਖਣ ਲਗੇ ਕੋਈ ਸਲਾਹੇ ਨਾਹੀਂ ਤੇ ਕਹਿਣ ਲਗੇ ਦੇਖੋ ਭਾਈ ਪਹਿਲੋਂ ਤਾਂ ਕਾਲੂ ਨੇ ਐਸਾ ਨਿਰਦਈ ਹੋਕੇ ਪੁਤਰ ਨੂੰ ਮਾਰਿਆ ਹੈ ਚੰਡਾਲ ਦੀ ਤਰ੍ਹਾਂ ਮਾਰ ਪੁਤਰ ਨੂੰ ਕੀਤੀ ਹੈਸੂ ਦੂਜਾ ਰਾਇ ਬੁਲਾਰ ਪਾਸੋਂ ਰੁਪੈ ਭੀ ਲੀਤੇ ਹੈਸੂ

ਤਾਂ ਫੇਰ ਅਗਲੇ ਦਿਨ ਕਾਲੂ ਰਾਇ ਬੁਲਾਰ ਪਾਸ ਆਯਾ ਅਰ ਆਏ ਕਰ ਰਾਇ ਬੁਲਾਰ ਦੇ ਪੈਰਾਂ ਤੇ ਢਹਿ ਪਇਆ ਅਤੇ ਆਖਿਆਸੁ ਰਾਇ ਜੀ ਮੇਰੀ ਜਗਹ ਹੋਰ ਕੋਈ ਨਾਹੀਂ ਇਹ ਰੁਪੈ ਤੁਸੀਂ ਆਪਣੇ ਫੇਰ ਲਵੋ ਜੀ ਤਾਂ ਰਾਇ ਬੁਲਾਰ ਨੇ ਕਿਹਾ ਹੇ ਕਾਲੂ ! ਇਹ ਰੁਪੈ ਅਸਾਂ ਤੈਨੂੰ ਨਹੀਂ ਦਿਤੇ ਅਸਾਂ ਨਾਨਕ ਜੀ ਦੇ ਰੁਪੈ ਦੇਵ੍ਣੇ ਆਹੇ ਸੋ ਅਸਾਂ ਨੇ ਦਿਤੇ ਹਨ ਫੇਰ ਅਸੀਂ ਤੇਰੇ ਪਾਸੋਂ ਰੁਪੈ ਕਹੇ ਲਾਈਓ ਤਾਂ ਕਾਲੂ ਨੇ ਕਿਹਾ ਹੇ ਰਾਇ ਜੀ ! ਨਾਨਕ ਦੇ ਪਾਸ ਰੁਪਏ ਕਿਥੋਂ ਆਹੇ ਜੋ ਤੁਸਾਂ ਉਸਦੇ ਪਾਸੋਂ ਉਧਾਰ ਲੀਤੇ ਆਹੇ ਤਾਂ ਰਾਇ ਬੁਲਾਰ ਨੇ ਕਿਹਾ ਸੁਣ ਕਾਲੂ ਤੈਨੂੰ ਇਸ ਬਾਤ ਦੀ ਖਬਰ ਕੋਈ ਨਾਹੀਂ ਜਿਤਨੀ ਮਾਯਾ ਇਸ ਜਹਾਨ ਦੇ ਉਪਰ ਦੁਨੀਆਂ ਵਿਚ ਹੈ ਸਭ ਇਸ ਦੀ ਹੈ ਸਭ ਦੌਲਤ ਦੁਨੀਆਂ ਦਾ ਏਹ ਮਾਲਕ ਹੈ ਜਿਨੇ ਮੇਰੇ ਘਰ ਵਿਚ ਸੁਖ ਹਨ ਘੋੜੇ ਰਥ ਦੌਲਤ ਹੁਕਮ ਏਹ ਸਭ ਨਾਨਕ ਜੀ ਦਾ ਹੀ ਸਿਰ ਸਦਕਾ ਹੈ ਮੇਰੇ ਘਰ ਵਿਚ ਮੈਂ ਇਸਦਾ ਦਿਤਾ ਹੀ ਖਾਂਦਾ ਹਾਂ ਅਸੀਂ ਛੋਡਕੇ ਹੇ ਕਾਲੂ ਸੰਸਾਰ ਸਾਰਾ ਹੀ ਇਸਦਾ ਦਿਤਾ ਖਾਂਦਾ ਹੈ ਇਸ ਬਾਤ ਨੂੰ ਸੁਣਕੇ ਸਭ ਲੋਕ ਜੋ ਬੈਠੇ ਸਨ ਉਨ੍ਹਾਂ ਦੀ ਨਿਸ਼ਾ ਹੋ ਗਈ ਤਬ ਕਾਲੂ ਘਰ ਕੋ ਆਯਾ ॥੧੧॥

## ਅਗੇ ਸਾਖੀ ਜੈਰਾਮ ਪਲਤੇ ਦੀ ਚਲੀ

ਇਕ ਵਾਰੀ ਚੇਤ ਵੇਸਾਖ ਦੇ ਦਿਨ ਆਹੇ ਅਤੇ ਜੈਰਾਮ ਜਿਸਦਾ ਨਾਮ ਹੈ ਜ਼ਾਤ ਕਾ ਪਲਤਾ ਸੁਲਤਾਨਪੁਰ ਦਾ ਰਹਿਣੇ ਵਾਲਾ ਸੋ ਪੈਲੀਆਂ ਦੇ ਕੱਛ ਕਰਨ ਵਾਸਤੇ ਅਤੇ ਕਣ ਲੈਣ ਵਾਸਤੇ ਤਲਵੰਡੀ ਵਿਚ ਆਯਾ ਸੀ ਸੋ ਕਾਰ ਕੰਮ ਕਰਦੇ ਰਹੇ ਇਕ ਦਿਨ ਰਾਇ ਬੁਲਾਰ ਦੇ ਪਾਸ ਬੈਠੇ ਹੋਏ ਤੇ ਸਗਾਈ ਦੀ ਬਾਤ ਚਲ ਪੜੀ ਜੈਰਾਮ ਨੇ ਰਾਇ ਬੁਲਾਰ ਨੂੰ ਆਖਿਆ ਹੇ ਰਾਇ ਜੀ ! ਇਥੇ ਖੱਤ੍ਰੀਆਂ ਦੇ ਘਰ ਹਨ ਮੇਰੀ ਸਗਾਈ ਵਾਸਤੇ ਕੋਈ ਘਰ ਟੋਲੋ ਤਾਂ ਰਾਇ ਨੇ ਆਖਿਆ ਹੇ ਜੈਰਾਮ ਬੇਦੀਆਂ ਦੇ ਘਰ ਹਨ ਜੋ ਤੁਸਾਡੀਆਂ ਅਤੇ ਉਨ੍ਹਾਂ ਦੀਆਂ ਕਹਾਣੀਆਂ ਹੁੰਦੀਆਂ ਹਨ ਤਾਂ ਮੈ ਆਖਾਂਗਾ ਤੇ ਜੇਕਰ ਨਹੀਂ ਹੁੰਦੀਆਂ ਤੇ ਮੈਂ ਕਿਸ ਤਰ੍ਹਾਂ ਆਖਾਂ ਤਾਂ ਭਾਈਏ ਜੈਰਾਮ ਦੇ ਨਾਲ ਇਕ ਬ੍ਰਾਹਮਣ ਰਸੋਈਆ ਆਯਾ ਹੋਇਆ ਸੀ ਪਰ ਬਹੁਤ ਭਲਾ ਬ੍ਰਾਹਮਣ ਹੈਸੀ ਤਿਸ ਨਾਲ ਜੈਰਾਮ ਨੇ ਬਾਤ ਕੀਤੀ ਹੇ ਗੁਸਾਈਂ ਅਸਾਡੀਆਂ ਅਤੇ ਬੇਦੀਆਂ ਦੀਆਂ ਕਹਾਣੀਆਂ ਹੁੰਦੀਆਂ ਹਨ ਪਰ ਰਾਇ ਬੁਲਾਰ ਨੂੰ ਨਿਧੇ ਕਿਹਾ ਰਾਇ ਜੀ ਬੇਦੀਆਂ ਜੈਰਾਮ ਹੋਰਾਂ ਦੀਆਂ ਕਹਾਣੀਆਂ ਖਰੀਆਂ ਹੁੰਦੀਆਂ ਹਨ ਤਾਂ ਰਾਇ ਬੁਲਾਰ ਨੇ ਕਾਲੂ ਨੂੰ ਸੱਦਕੇ ਪੁਛਿਆ ਮਹਿਤਾ ਜੀ ਜੈਰਾਮ ਜੋ ਪਲਤਾ ਖਤਰੀ ਹੈ ਆਮ ਇਨ੍ਹਾਂ ਦੀਆਂ ਅਰ ਬੇਦੀਆਂ ਦੀਆਂ ਕਹਾਣੀਆਂ ਹੁੰਦੀਆਂ ਹਨ ਕਿ ਨਹੀਂ ਜੇ ਹੁੰਦੀਆਂ ਹਨ ਤਾਂ ਜੈਰਾਮ ਨਾਲ ਕਹਾਣੀ ਕਰ ਦਿਓ ਤਾਂ ਕਾਲੂ ਨੇ ਕਿਹਾ ਹੇ ਰਾਇ ਜੀ ! ਧੀਆਂ ਵਾਲੇ ਤਾਂ ਆਪ ਨਹੀਂ ਆਖਦੇ ਆਪੇ ਧੀਆਂ ਵਾਲੇ ਓਹ ਆਖਦੇ ਹਨ ਜਿਨ੍ਹਾਂ ਦੇ ਜੀਅ ਵਿਚ ਕੁਛ ਪਾਪ ਹੋਂਦਾ ਹੈ ਅਤੇ ਮੈਂ ਆਪਦਾ ਖਿਦਮਤ ਗਾਰ ਹਾਂ ਆਪ ਦੀ ਮਰਜ਼ੀ ਦੇ ਅਧੀਨ ਹਾਂ ਜੇਹੀ ਮੇਰੀ ਸ਼ਕਤੀ ਹੋਵੇਗੀ

ਤੇਹੀ ਮੈਂ ਲੈ ਖੜਾ ਹੋਵਾਂਗਾ ਤਾਂ ਰਾਇ ਬੁਲਾਰ ਨੇ ਕਿਹਾ ਨਾ ਕਾਲੂ ਇਹ ਸਾਡੀ ਬੇਟੀ ਹੈ ਤੂੰ ਤਕਲੱਫ ਕੋਈ ਨਾ ਕਰ ਤਾਂ ਫੇਰ ਜੈਰਾਮ ਰਾਇ ਬੁਲਾਰ ਨੂੰ ਕਿਹਾ ਜੋ ਜੀ ਕਹਾਣੀ ਦੀ ਕਿਆ ਖਬਰ ਹੈ ਜੀ ਤਾਂ ਰਾਇ ਬੁਲਾਰ ਨੇ ਕਿਹਾ ਸੁਣੋ ਜੈਰਾਮ ਪਲਤਾ ਪਰਾਈਆਂ ਬੇਟੀਆਂ ਦਾ ਮੰਗਨਾ ਕੋਈ ਹਕੂਮਤ ਜ਼ਾਬਤਾ ਨਹੀਂ ਕਿਉਂ ਜੋ ਇਹੁ ਬਾਤ ਅਧੀਨਗੀ ਦੀ ਹੈ ਅਤੇ ਸੁਣ ਜੈਰਾਮ ਤੁਸੀਂ ਮਹਿਤੇ ਕਾਲੂ ਨੂੰ ਸੱਦਕੇ ਅਧੀਨਗੀ ਨਾਲ ਆਖੋ ਮੈਂ ਭੀ ਉਸ ਵਕਤ ਜੋ ਕੁਛ ਆਖਣਾ ਹੋਸੀ ਸੋ ਆਖਾਂਗਾ ਤਾਂ ਜੈਰਾਮ ਨੇ ਕਿਹਾ ਰਾਇ ਜੀ ਮੈਂ ਕਿਉਂ ਕਰ ਆਖਾਂ ਅਤੇ ਤੁਸੀਂ ਰਾਜੇ ਲੋਕ ਹਉ ਸਮਝ ਕਰ ਦੇਖੋ ਤਾਂ ਰਾਇ ਬੁਲਾਰ ਕਿਹਾ ਹੇ ਭਈਆ ਜੈਰਾਮ ਜੀ ਤੁਸੀਂ ਕਾਹੇ ਕੋ ਆਖਦੇ ਹੋ ਤੁਹਾਡਾ ਬ੍ਰਾਹਮਣ ਨਿੱਧਾ ਜੋ ਹੈ ਤਿਸ ਪਾਸੋਂ ਕਹਾਵੋ ਤਾਂ ਜੈਰਾਮ ਨੇ ਕਿਹਾ ਭਲਾ ਰਾਇ ਜੀ ਫਿਰ ਜੈਰਾਮ ਨੇ ਆਪਣੇ ਨਿੱਧੇ ਬ੍ਰਾਹਮਣ ਨੂੰ ਬੁਲਾਯਾ ਰਾਇ ਜੀ ਦੇ ਪਾਸ ਨਿੱਧੇ ਆਇ ਕਿਹਾ ਚੌਧਰੀ ਜੀ ਅਸੀਂ ਤੁਸੀਂ ਮਿਲਕੇ ਕਾਲੂ ਨੂੰ ਆਖੀਏ ਤਾਂ ਛਨਿੱਛਰ ਵਾਰ ਡੂਢ ਪਹਿਰ ਦਿਨ ਰਹਿੰਦੇ ਨਿੱਧੇ ਬ੍ਰਾਹਮਣ ਨੇ ਕਾਲੂ ਨੂੰ ਕਿਹਾ ਦੇਖ ਮਹਿਤਾ ਕਾਲੂ ਤੂੰ ਭੀ ਖੱਤ੍ਰੀ ਹੈਂ ਅਰ ਜੈਰਾਮ ਭੀ ਖੱਤ੍ਰੀ ਹੈ ਇਹ ਭਲਾ ਸੰਜੋਗ ਹੈ ਤੁਸੀਂ ਜੈਰਾਮ ਦੇ ਨਾਲ ਕਹਾਣੀ ਕਰੋ ਤਾਂ ਕਾਲੂ ਨੇ ਕਿਹਾ ਆਵੋ ਮਿਸ਼ਰ ਨਿੱਧਾ ਤੂੰ ਆਪੇ ਆਖਦਾ ਹੈਂ ਕਿ ਜੈਰਾਮ ਕਹਿੰਦਾ ਹੈ ਤਾਂ ਰਾਇ ਬੁਲਾਰ ਨੇ ਕਿਹਾ ਹੇ ਮਹਿਤਾ ਕਾਲੂ ਜੈਰਾਮ ਕਿਉਂ ਕਰ ਆਖੇ ਇਹ ਬ੍ਰਾਹਮਣ ਜੋ ਆਖਦਾ ਹੈ ਸੋ ਉਹੀ ਪਿਆ ਆਖਦਾ ਹੈ ਤਾਂ ਕਾਲੂ ਨੇ ਕਿਹਾ ਭਲਾ ਰਾਇ ਜੀ ਤੁਹਾਡਾ ਆਖਿਆ ਸਾਡੇ ਸਿਰ ਮੱਥੇ ਤੇ ਹੈ ਤਾਂ ਜੈਰਾਮ ਦੀ ਅਤੇ ਨਾਨਕੀ ਦੀ ਕਹਾਣੀ ਹੋਈ ਆਵਦੇ ਵੈਸਾਖ ਦੇ ਮਹੀਨੇ ਕਾਜ ਹੋਯਾ ਬਡੀ ਪ੍ਰਸੰਨਤਾ ਨਾਲ ਦੋਨੋਂ ਪਾਸਿਓਂ ਰਹਿ ਆਈ ਜੈਰਾਮ ਡੋਲੀ ਲੈਕਰ ਘਰ ਨੂੰ ਗਿਆ ਤਾਂ ਕਾਲੂ ਨੇ ਬਾਬੇ ਨਾਨਕ ਜੀ ਨੂੰ ਕਿਹਾ ਬੇਟਾ ਸੁਲਤਾਨ ਪੁਰ ਜਾਕੇ ਬੇਬੇ ਨਾਨਕੀ ਨੂੰ ਲੈ ਆਓ ਤਾਂ ਗੁਰੂ ਨਾਨਕ ਜੀ ਜਾਵੇ ਨਾਹੀਂ ਫੇਰ ਕਾਲੂ ਆਖਯਾ ਹੇ ਬੱਚਾ ਨਾਨਕ ਤੂੰ ਆਪਣੀ ਭੈਣ ਨਾਨਕੀ ਨੂੰ ਲੈ ਆਓ ਅਤੇ ਮਾਤਾ ਤ੍ਰਿਪਤਾ ਜੀ ਭੀ ਬਹੁਤ ਕਰਕੇ ਆਖਯਾ ਹੈ ਬੇਟਾ ਤੁਹਾਨੂੰ ਸੁਲਤਾਨਪੁਰ ਜ਼ਰੂਰ ਜਾਣਾ ਚਾਹੀਦਾ ਹੈ ਲੋਕਾਂ ਦੀ ਮਰਯਾਦਾ ਭੀ ਕਰਨੀ ਚਾਹੀਏ ਤਾਂ ਗੁਰੂ ਨਾਨਕ ਜੀ ਨੂੰ ਪਿਤਾ ਕਾਲੂ ਨੇ ਕਿਹਾ ਅਸੀਂ ਤੁਹਾਨੂੰ ਓਥੇ ਹੀ ਸੌਂਪ ਦੇਈਏਂਗੇ ਤਾਂ ਜੋ ਕੁਛ ਰਾਹ ਰਸਮ ਸੀ ਸੋ ਸਭ ਕੁਛ ਗੁਰੂ ਨਾਨਕ ਜੀ ਲੀਤਾ ਅਤੇ ਭਾਈ ਬਾਲੇ ਨਾਲ ਬਹੁਤ ਪਿਆਰ ਸੀ ਤਾਂ ਬਾਲਾ ਸੰਧੂ ਭੀ ਨਾਲ ਲੀਤਾ ਲੈਕਰ ਚਲਦੇ ਚਲਦੇ ਗੁਰੂ ਨਾਨਕ ਜੀ ਜਾਇ ਸੁਲਤਾਨ ਪੁਰ ਵੜੇ ਭੈਣ ਨਾਨਕੀ ਜੀ ਨੂੰ ਮਿਲੇ ਜੈਰਾਮ ਨੂੰ ਮਿਲੇ ਦੇਖ ਕਰ ਜੈਰਾਮ ਬਹੁਤ ਪ੍ਰਸੰਨ ਹੋਇਆ ਅਤੇ ਬਡਾ ਆਦਰ ਕੀਤਾ ਜਦ ਅਗਲਾ ਦਿਨ ਹੋਯਾ ਤਾਂ ਗੁਰੂ ਨਾਨਕ ਜੀ ਜੈਰਾਮ ਪਾਸੋਂ ਵਿਦਯਾ ਮੰਗੀ ਅਤੇ ਬੇਬੇ ਨਾਨਕੀ ਜੀ ਦੇ ਲੈ ਆਵਣ ਦੀ ਆਗਿਆ ਮੰਗੀ ਤਾਂ ਜੈਰਾਮ ਨੇ ਕਿਹਾ ਹੇ ਨਾਨਕ ਜੀ ਤੂੰ ਇਥੇ ਹੀ ਰਹੁ ਅਤੇ ਤੇਰੀ ਭੈਣ ਭੀ ਏਥੇ ਹੀ ਰਹੇ ਮੈਂ ਤੁਹਾਨੂੰ ਦੋਹਾਂ ਨੂੰ ਨਹੀਂ ਭੇਜਦਾ ਤਾਂ ਅਗੋਂ ਨਾਨਕ ਜੀ ਕਿਹਾ ਸੁਣੋ ਜੀਜਾ ਜੀ ਇਸ ਵਾਰੀ ਤਾਂ ਤੁਸੀਂ ਮੈਨੂੰ ਭੇਜ ਦੇਹੋ ਕਾਲੂ ਭੀ ਰੰਜ ਨ ਰਹਿਸੀ ਅਤੇ ਅੰਮਾਂ ਬੀਬੀ ਭੀ

ਰਾਜੀ ਰਹਿਸੀ ਅਤੇ ਬੇਬੇ ਨਾਨਕੀ ਨੂੰ ਕਹਿਓਸੁ ਤੇਰਾ ਭਾਈ ਨਾਨਕ ਜੀ ਬਹੁਤ ਉਦਾਸ ਹੋਇਕਰ ਵਿਦਾ ਚਾਹੁੰਦਾ ਹੈ ਤਾਂ ਨਾਨਕੀ ਜੀ ਕਿਹਾ ਜਿਉਂ ਤੁਹਾਡੀ ਮਰਜ਼ੀ ਹੋ ਇਸੋ ਕਰੀਏ ਅਬ ਕੀ ਵਾਰ ਮੇਰੇ ਕੋ ਆਗਯਾ ਦਿਓ ਜੋ ਮਹਿਤਾ ਕਾਲੂ ਅੰਮਾਂ ਬੀਬੀ ਭੀ ਅਤੇ ਨਾਨਕ ਜੀ ਭੀ ਰਾਜੀ ਰਹਿਸੀ ਅਰ ਆਖੇਗਾ ਜੋ ਮੈਂ ਖਾਲੀ ਨ ਫਿਰ ਆਯਾ ਫਿਰ ਤੁਸਾਂ ਮੈਨੂੰ ਨਾ ਭੇਜਣਾ ਮੈਂ ਇਸ ਭਰਾਤਾ ਨਾਨਕ ਜੀ ਪਾਸੋਂ ਬਹੁਤ ਡਰਦੀ ਹਾਂ ਅਰ ਜਦ ਮੈਨੂੰ ਸੁਪਨਾ ਆਂਵਦਾ ਹੈ ਅਰ ਜੋ ਕੁਛ ਇਸਦੇ ਮੂੰਹੋਂ ਨਿਕਲਦਾ ਹੈ ਸੋਈ ਕੁਛ ਹੋਇ ਜਾਂਦਾ ਹੈ ਇਸ ਵਾਸਤੇ ਮੈਂ ਆਪ ਅਗੇ ਬੇਨਤੀ ਕਰਦੀ ਹਾਂ ਤਾਂ ਜੈਰਾਮ ਨੇ ਆਖਯਾ ਹੁਣ ਤੂੰ ਜਾਹ ਪਰ ਫੇਰ ਕਦ ਆਵੇਂਗੀ ਤਾਂ ਨਾਨਕੀ ਕਿਹਾ ਜਦ ਆਪ ਅਮਲ ਕਰਨ ਆਵਸੋ ਤਾਂ ਮੇਰੇ ਤਾਈਂ ਲੇਣੇ ਸੁਲਤਾਨਪੁਰ ਆਵੀਏ ਅਰ ਮੈਂ ਆਪੇ ਹੀ ਤਾਂ ਨਹੀਂ ਆਵਣਾ ਗੁਰੂ ਨਾਨਕ ਜੀ ਅਰ ਭਾਈ ਬਾਲਾ ਭੀ ਭੈਣ ਨਾਨਕੀ ਕੋ ਲੈਕਰ ਤਲਵੰਡੀ ਨੂੰ ਆਏ ਆਇ ਕਰ ਆਪਣੇ ਘਰ ਪਿਤਾ ਕਾਲੂ ਅਤੇ ਅੰਮਾਂ ਬੀਬੀ ਨੂੰ ਮਿਲੇ ਗਿਲੇ ਰਾਇ ਬੁਲਾਰ ਨੇ ਸੁਣਿਆਂ ਜੋ ਨਾਨਕ ਜੀ ਸੁਲਤਾਨਪੁਰੋਂ ਤਲਵੰਡੀ ਆਇ ਵੜਿਆ ਹੈ ਸਦਾ ਕਰ ਬਾਬੇ ਨਾਨਕ ਜੀ ਨੂੰ ਮਿਲਿਆ ਅਤੇ ਬਡਾ ਪ੍ਰਸੰਨ ਹੋਯਾ ਕਹਿਓਸੁ ਨਾਨਕ ਜੀ ਏਹ ਸੁਖ ਜਿਤਨੇ ਮੇਰੇ ਘਰ ਵਿਚ ਹਨ ਸਭ ਤੇਰੇ ਹੀ ਦਿਤੇ ਹੋਏ ਹਨ ਗੁਰੂ ਨਾਨਕ ਜੀ ਆਪਣੀ ਹੀ ਰੌਂਸ ਰਖੇ ਓਹੋ ਚਾਲੀ ਕਰਤਾਰ ਨਿਰੰਕਾਰ ਦੀ ਭਗਤੀ ਮੇਂ ਲਿਵਲੀਨ ਰਹੇ ਜਦ ਵੈਸਾਖ ਦੇ ਦਿਨ ਆਏ ਅਤੇ ਫੇਰ ਕੱਛਾਂ ਹੋਵਣ ਲਗੀਆਂ ਤਾਂ ਜੈਰਾਮ ਪਲਤਾ ਤਲਵੰਡੀ ਆਯਾ ਅਪਨਾ ਅਮਲ ਕਰਨ ਦੇ ਵਾਸਤੇ ਜਦੋਂ ਕੰਮ ਹੋ ਚੁਕਾ ਕੱਛਾਂ ਕਰ ਲਈਆਂ ਅਤੇ ਤਿਆਰ ਹੋਯਾ ਤਾਂ ਰਾਇ ਬੁਲਾਰ ਨੂੰ ਖਬਰ ਹੋਈ ਤਾਂ ਰਾਇ ਬੁਲਾਰ ਨੇ ਜੈਰਾਮ ਦੀ ਬਹੁਤ ਤਵਾਜ਼ਿਆ ਕੀਤੀ ਬੇਨਤੀ ਕਰਕੇ ਸੱਦਕੇ ਪਾਸ ਬਹਾਯਾ ਰਾਇ ਬੁਲਾਰ ਜੈਰਾਮ ਉਪਰ ਖੁਸ਼ ਹੋਯਾ ਆਪਸ ਮੇਂ ਬਾਤ ਚੀਤ ਕਰਕੇ ਬੈਠੇ ਜੈਰਾਮ ਰਾਇ ਬੁਲਾਰ ਨੂੰ ਆਖਯਾ ਹੇ ਰਾਇ ਜੀ ਮੈਂ ਤੁਸਾਂ ਉਪਰ ਬਹੁਤ ਖੁਸ਼ ਹਾਂ ਕੁਛ ਖਿਦਮਤ ਆਪ ਫੁਰਮਾਈਏ ਤਾਂ ਰਾਇ ਨੇ ਆਖਯਾ ਹੇ ਭਾਈ ਜੈਰਾਮ ਤੇਰਾ ਸਹੁਰਾ ਕਾਲੂ ਬੇਦੀ ਦੁਰਬਚਨੀ ਹੈ ਅਤੇ ਨਾਨਕ ਤੇਰਾ ਸਾਲਾ ਪੂਰਨ ਸਾਧੂ ਹੈ ਅਤੇ ਅਸੀਂ ਏਹ ਆਖਦੇ ਹਾਂ ਜੋ ਨਾਨਕ ਜੀ ਨੂੰ ਤੁਸੀਂ ਆਪਣੇ ਪਾਸ ਰਖੋ ਇਹ ਸਾਹਿਬ ਲੋਕਾਂ ਨਾਲ ਮਿਲਦਾ ਤੇ ਬੰਦਗੀ ਭੀ ਕਰਦਾ ਹੈ ਅਤੇ ਕਾਲੂ ਇਸਨੂੰ ਦੇਖਕੇ ਬਡਾ ਖਿਝਦਾ ਹੈ ਸੋ ਮੇਰਾ ਮਨ ਹੈ ਜੋ ਨਾਨਕ ਜੀ ਤੁਸਾਡੇ ਪਾਸ ਹੀ ਰਹੇ ਅਤੇ ਕੋਈ ਕਾਰ ਕਰਨੀ ਭੀ ਸਿਖ ਜਾਸੀ ਤਾਂ ਜੈਰਾਮ ਆਖਯਾ ਰਾਇ ਜੀ ਇਸ ਥਾਵਹੁ ਹੋਰ ਕੀ ਭਲਾ ਹੈ ਹੁਣੇ ਹੀ ਮੇਰੇ ਨਾਲ ਨਾਨਕ ਜੀ ਚਲੇ ਅਤੇ ਮੈਂ ਵਿਆਹ ਭੀ ਕਿਧਰੇ ਚੰਗੇ ਖੱਤ੍ਰੀਆਂ ਦੇ ਘਰ ਕਰਵਾਇ ਦੇਵਾਂਗਾ ਤਾਂ ਰਾਇ ਨੇ ਆਖਯਾ ਹੇ ਜੈਰਾਮ ਹੁਣ ਤੇਰੇ ਨਾਲ ਨਾਨਕ ਜੀ ਜਾਂਦਾ ਨਹੀਂ ਬਣਦਾ ਪਿਛੋਂ ਦੂਸਰੇ ਮਹੀਨੇ ਤੁਹਾਡੇ ਪਾਸ ਨਾਨਕ ਜੀ ਨੂੰ ਭੇਜ ਦੇਵਾਂਗਾ ਅਤੇ ਇਸਨੂੰ ਕਿਸੇ ਕਾਰੋਬਾਰ ਵਿਚ ਲਾਇ ਦੇਵੋਗੇ ਤਾਂ ਇਸਦੀ ਕਹਾਣੀ ਕਿਥਾਊਂ ਓਪਰੇ ਹੀ ਕਰ ਦੇਣੀ ਤਾਂ ਜੈਰਾਮ ਮੁਕਲਾਵਾ ਲੈਕਰ ਆਪਣੇ ਘਰ ਸੁਲਤਾਨਪੁਰ ਨੂੰ ਆਇਆ ॥੧੨॥

# ਅਗੇ ਸਾਖੀ ਇਕ ਅਤੀਤ ਸਾਧ ਨਾਲ ਹੋਈ

ਇਕ ਦਿਨ ਦੀ ਬਾਤ ਹੈ ਜੋ ਸ੍ਰੀ ਗੁਰੂ ਨਾਨਕ ਜੀ ਬੀਸ ਬਰਸ ਦੇ ਹੋਏ ਤਾਂ ਸ੍ਰੀ ਨਾਨਕ ਜੀ ਦੀ ਓਹਾ ਚਾਲੀ ਆਹੀ ਜਿਸ ਪਾਸੇ ਇਛਾ ਹੋਵੇ ਓਸੇ ਪਾਸੇ ਚਲੇ ਜਾਵਣ ਜਿਥੇ ਬੈਠਣ ਓਥੇ ਹੀ ਬੈਠੇ ਰਹਿਣ ਇਸੇ ਤਰ੍ਹਾਂ ਸਮਾਂ ਬਿਤਾਇਆ ਹੈ। ਇਕ ਦਿਨ ਇਕ ਅਤੀਤ ਸ਼ਹਿਰ ਦੇ ਬਾਹਰ ਆਇ ਬੈਠਾ, ਉਸਦੇ ਪਾਸ ਗੁਰੂ ਨਾਨਕ ਜੀ ਸਹਿਜ ਸੁਭਾਇ ਜਾ ਬੈਠੇ ਤਾਂ ਨਾਨਕ ਜੀ ਦੇ ਹੱਥ ਵਿਚ ਉਸ ਵੇਲੇ ਇਕ ਗੜਵਾ ਆਹਾ ਅਤੇ ਛਾਪ ਸਵਰਨ ਦੀ ਹਥ ਵਿਚ ਸੀ ਤਾਂ ਅਤੀਤ ਨੇ ਗੁਰੂ ਨਾਨਕ ਜੀ ਨੂੰ ਪੁਛਿਆ ਅਰੇ ਬਾਲਕੇ ਤੂੰ ਕਉਣ ਹੁੰਦਾ ਹੈ ਅਤੇ ਤੇਰਾ ਨਾਉਂ ਕਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਹੇ ਸਾਧ ਜੀ ਮੇਰਾ ਨਾਉਂ ਤਾਂ ਨਾਨਕ ਨਿਰੰਕਾਰੀ ਹੈ ਅਤੇ ਖਤਰੀ ਹੁੰਦਾ ਹਾਂ ਤਾਂ ਫੇਰ ਅਤੀਤ ਨੇ ਕਿਹਾ ਹੇ ਨਾਨਕ ਜੀ ਤੁਮ ਭੀ ਨਿਰੰਕਾਰੀ ਹੋ ਅਰ ਹਮ ਭੀ ਨਿਰੰਕਾਰ ਦੇ ਹੈਂ ਕੁਝ ਖਾਣ ਨੂੰ ਦੇਹੁ ਗੁਰੂ ਨਾਨਕ ਜੀ ਨੇ ਛਾਪ ਅਤੇ ਗੜਵਾ ਅਤੀਤ ਦੇ ਅਗੇ ਰਖ ਦਿਤਾ ਅਤੀਤ ਨੇ ਕਿਹਾ ਅਰੇ ਨਾਨਕ ਇਹ ਛਾਪ ਗੜਵਾ ਹਮਕੋ ਪਹੁੰਚ ਗਿਆ ਹੈ ਇਹ ਤੂੰ ਆਪਣੇ ਪਾਸ ਹੀ ਰਹਿਣ ਦੇਹ ਤਾਂ ਗੁਰੂ ਨਾਨਕ ਜੀ ਕਿਹਾ ਹੇ ਦੇਵਤਾ ਜੀ ਮੁਖ ਸਿਉਂ ਥੂਕ ਜੋ ਡਾਰੀਤੀ ਹੈ, ਉਹ ਫੇਰ ਉਠਾਈਤੀ ਨਾਹੀਂ ਤਾਂ ਫੇਰ ਅਤੀਤ ਨੇ ਕਹਿਆ ਅਰੇ ਨਾਨਕ ਤੂੰ ਅਸਲੀ ਨਿਰੰਕਾਰੀ ਹੈਂ ਅਤੇ ਹਮ ਨਕਲੀ ਨਿਰੰਕਾਰੀ ਹੈਂ ਤਾਂ ਫੇਰ ਗੁਰੂ ਨਾਨਕ ਜੀ ਆਪਣੇ ਘਰ ਉਠ ਆਯਾ ਅਰ ਉਹ ਅਤੀਤ ਗੜਵਾ ਅਰ ਛਾਪ ਲੇਕਰ ਚਲਦਾ ਰਿਹਾ ਤਾਂ ਕਾਲੂ ਗੁਰੂ ਨਾਨਕ ਜੀ ਘਰ ਆਏ ਨੂੰ ਦੇਖ ਕਰ ਪੁਛਣ ਲਗਾ ਅਬੇ ਨਾਨਕ ਗੜਵਾ ਅਰ ਛਾਪ ਕਿਥੇ ਹਈ ਤਾਂ ਗੁਰੂ ਨਾਨਕ ਜੀ ਅਗੇ ਚੁਪ ਕਰ ਰਹੇ ਬੋਲੇ ਨਾਹੀਂ ਤਾਂ ਕਾਲੂ ਬਹੁਤ ਛਿੱਥਾ ਹੋਯਾ ਅਰ ਛਿੱਥਾ ਹੋਇਕਰ ਆਖਣ ਲਗਾ ਜਾਹ ਬਾਬਾ ਮੇਰੇ ਘਰੋਂ ਨਿਕਲ ਜਾਹ ਮੈਂ ਤੇਰਾ ਫਰੂ ਨਾਹੀਂ ਬਹੁਤ ਭੌਂਕ ਝੌਂਕ ਰਿਹਾ ਹਾਂ ਤੂੰ ਸਮਝਦਾ ਕੁਝ ਨਾਹੀਂ ਮੇਰੇ ਆਖਣ ਦੀ ਬਾਤ ਤੇਰੇ ਮਨ ਵਿਚ ਕੋਈ ਨਹੀਂ ਆਂਵਦੀ ਨਾ ਤੂੰ ਮੇਰੇ ਕਹੇ ਸਮਝਦਾ ਹੈਂ ਰਾਇ ਬੁਲਾਰ ਨੇ ਏਹ ਬਾਤ ਸੁਣਕਰ ਕਾਲੂ ਨੂੰ ਬੁਲਾਯਾ ਜਿਸ ਵਕਤ ਕਾਲੂ ਆਯਾ ਤਾਂ ਰਾਇ ਬੁਲਾਰ ਨੇ ਆਖਯਾ ਅਬੇ ਕਾਲੂ ਵਤ ਕਿਆ ਹੋਯਾ ਹੈ ਤਾਂ ਕਾਲੂ ਨੇ ਕਿਹਾ ਰਾਇ ਜੀ ਭੱਸ ਹੋਯਾ ਹੈ ਛਾਪ ਅਰ ਗੜਵਾ ਕਿਤੇ ਵਲ ਸੱਟ ਆਯਾ ਹੈ ਜਾਣਿਆ ਨਹੀਂ ਜਾਂਦਾ ਜੋ ਕਿਆ ਕੀਤੋਸੁ ਤਾਂ ਰਾਇ ਆਖਯਾ ਕਾਲੂ ਨਾਨਕ ਨੂੰ ਜੈਰਾਮ ਪਾਸ ਘਲ ਦੇਂਦਾ ਹਾਂ ਐਥੇ ਤੂੰ ਭੀ ਰੋਜ਼ ਖਪਦਾ ਹੈਂ ਤੇ ਨਾਨਕ ਭੀ ਰੰਜ ਰਹਿੰਦਾ ਹੈ ਓਥੇ ਹੀ ਕੁਛ ਕੰਮ ਕਾਰ ਕਰੇਗਾ ਕਾਲੂ ਆਖਿਆ ਜੀ ਜਿਵੇਂ ਤੁਸਾਡੀ ਰਜਾਇ ਤਾਂ ਰਾਇ ਜੀ ਇਕ ਚਿੱਠੀ ਆਪਣੇ ਦਸਖਤੀ ਲਿਖ ਦਿਤੀ ਚਿੱਠੀ ਵਿਚ ਏਹ ਲਿਖਿਆ ਭਈਆ ਜੈਰਾਮ ਅਸਾਂ ਨਾਨਕ ਜੀ ਨੂੰ ਤੇਰੇ ਪਾਸ ਭੇਜਿਆ ਹੈ ਤੁਸਾਂ ਇਸਦੀ ਖਾਤਰ ਕਰਨੀ

ਜੋ ਕੁਛ ਤੁਸਾਂ ਪਾਸੋਂ ਹੋਇ ਆਵੇ ਸੋ ਢਿੱਲ ਨਾਹੀਂ ਕਰਨੀ ਕਿਸੇ ਕੰਮ ਤੇ ਲਾਇ ਦੇਣਾ ਨਾਨਕ ਜੀ ਨੂੰ ਸਾਲਾ ਕਰਕੇ ਨਾ ਜਾਣੀਂ ਇਹ ਖੁਦਾ ਹਈ ਇਹ ਚਿਠੀ ਦਿਤੀ ਨਾਨਕ ਜੀ ਰਾਇ ਨੂੰ ਮਿਲਕੇ ਤਿਆਰ ਹੋਏ ਫਿਰ ਨਾਨਕ ਜੀ ਮਾਤਾ ਪਿਤਾ ਨੂੰ ਮਿਲਕੇ ਟੁਰਨ ਲਗੇ ਤਾਂ ਮਾਤਾ ਬੈਰਾਗ ਕਰਨ ਲਗੀ ਆਖਣ ਲਗੀ ਨਾਨਕ ਮੇਰੇ ਪਾਸ ਸੀ ਤਾਂ ਧਰਵਾਸ ਸੀ ਹੁਣ ਪ੍ਰਦੇਸ ਚਲਿਆ ਹੈ ਕਿਆ ਜਾਣੇ ਆਵੇ ਕਿ ਨਾ ਆਵੇ ਤਾਂ ਨਾਨਕ ਜੀ ਆਖਯਾ ਮਾਤਾ ਜੀ ਅਸੀਂ ਏਥੇ ਤੁਸਾਡਾ ਕੰਮ ਕੀ ਕਰਦੇ ਆਹੇ ਅਰ ਓਥੇ ਅਸਾਂ ਕੀ ਕਰਨਾ ਹੈ ਮਾਤਾ ਕਿਹਾ ਪੁਤ੍ਰ ਕੰਮ ਭਾਵੇਂ ਕਰਦਾ ਸੈਂ ਭਾਵੇਂ ਨਹੀਂ ਸੈਂ ਕਰਦਾ ਪਰ ਮੇਰੇ ਨੇਤ੍ਰ ਤਾਂ ਠੰਢੇ ਸਨ ਮੇਰੇ ਭਾਣੇ ਸਾਰਾ ਜਹਾਨ ਸੁਖ ਵਸਦਾ ਸੀ ਤਾਂ ਸ੍ਰੀ ਨਾਨਕ ਜੀ ਕ੍ਰਿਪਾ ਦ੍ਰਿਸ਼ਟੀ ਕਰਕੇ ਮਾਤਾ ਦਾ ਮੋਹ ਦੂਰ ਕਰਕੇ ਕਿਹਾ ਮਾਤਾ ਜੀ ਪ੍ਰਮੇਸ਼ਰ ਸਿਮਰਨ ਕਰਨਾ ਹੋਰ ਸਭ ਨੂੰ ਮਿਲਕਰ ਅਰ ਬਾਲੇ ਨੂੰ ਨਾਲ ਲੈਕਰ ਕ੍ਰਿਪਾ ਦ੍ਰਿਸ਼ਟੀ ਸੇ ਉਥੋਂ ਵਿਦਿਆ ਹੋਤੇ ਭਏ ਤਾਂ ਗੁਰੂ ਨਾਨਕ ਜੀ ਤਲਵੰਡੀ ਤੋਂ ਪੰਜਵੇਂ ਦਿਨ ਸੁਲਤਾਨਪੁਰ ਜਾਇ ਵੜੇ ਸੰਃ ੧੫੪੪ ਮੱਘਰ ਸੁਦੀ ਸਤਮੀ ਨੂੰ ਨਾਨਕ ਜੀ ਬੇਬੇ ਨਾਨਕੀ ਜੀ ਨੂੰ ਜਾਇ ਮਿਲੇ ਤਾਂ ਬੇਬੇ ਨਾਨਕੀ ਗੁਰੂ ਨਾਨਕ ਦਿਆਂ ਪੈਰਾਂ ਤੇ ਢਹਿ ਪਈ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਤੂੰ ਵੱਡੀ ਹੈਂ ਸਗੋਂ ਮੈਂ ਤੇਰਿਆਂ ਪੈਰਾਂ ਤੇ ਪਵਾਂ ਕਿ ਤੂੰ ਮੇਰਿਆਂ ਪੈਰਾਂ ਤੇ ਪਵੇਂ ਤਾਂ ਬੇਬੇ ਨਾਨਕੀ ਜੀ ਨੇ ਕਿਹਾ ਭਾਈ ਜੀ ਤੂੰ ਸੱਚ ਆਖਦਾ ਹੈਂ ਪਰ ਜੇ ਤੂੰ ਆਦਮੀ ਹੋਵੇਂ ਤਾਂ ਇਹ ਬਾਤਾਂ ਕਰਾਂ, ਤੂੰ ਮੈਨੂੰ ਪ੍ਰਮੇਸ਼ਰ ਹੀ ਨਜ਼ਰ ਆਂਵਦਾ ਹੈਂ ਅਗੋਂ ਜੈਰਾਮ ਘਰ ਨਹੀਂ ਆਹਾ ਤਾਂ ਬੇਬੇ ਨਾਨਕੀ ਜੀ ਨੇ ਗੁਰੂ ਨਾਨਕ ਜੀ ਨੂੰ ਪੀੜ੍ਹਾ ਪਾਇ ਦਿਤਾ ਤੇ ਬਾਬਾ ਜੀ ਬੈਠ ਗਏ ਅਤੇ ਲੱਗੀ ਪੁਛਣ ਕਿਉਂ ਭਾਈ ਬਹੁਤ ਖੁਸ਼ੀ ਹੋ ਤਾਂ ਗੁਰੂ ਨਾਨਕ ਜੀ ਬਾਰਤਾ ਕਰਨ ਲਗੇ ਹੀ ਆਹੇ ਇਚਰਾਂ ਨੂੰ ਜੈਰਾਮ ਭੀ ਘਰ ਆਇ ਵੜਿਆ ਜਾਂ ਆਇ ਕਰ ਦੇਖੇ ਤਾਂ ਗੁਰੂ ਨਾਨਕ ਜੀ ਘਰ ਬੈਠਾ ਹੈ ਅਤੇ ਗੁਰੂ ਨਾਨਕ ਜੀ ਨੇ ਭੀ ਡਿਠਾ ਜੋ ਜੀਜਾ ਭੀ ਆਯਾ ਹੈ ਤਾਂ ਗੁਰੂ ਨਾਨਕ ਜੀ ਉਠਦੇ ਹੀ ਜੈਰਾਮ ਦੇ ਪੈਰਾਂ ਤੇ ਢਹਿ ਪਏ ਅਤੇ ਜੈਰਾਮ ਭੀ ਮਹਾਂ ਸਿਆਣਾ ਸੀ ਤਾਂ ਜੈਰਾਮ ਨੇ ਗੁਰੂ ਨਾਨਕ ਜੀ ਦੇ ਹੱਥ ਪਕੜ ਲੀਤੇ ਅਤੇ ਆਪ ਗੁਰੂ ਨਾਨਕ ਜੀ ਦੇ ਪੈਰਾਂ ਤੇ ਹੱਥ ਰਖੇ ਤਾਂ ਗੁਰੂ ਨਾਨਕ ਜੀ ਕਿਹਾ ਜੀਜਾ ਜੀ ਇਹ ਪੁਠੀ ਰੀਤੀ ਕਿਉਂ ਕੀਤੀ ਆ ਤਾਂ ਜੈਰਾਮ ਨੇ ਕਿਹਾ ਹੇ ਨਾਨਕ ਜੀ ਤੁਸੀਂ ਜਾਣਦੇ ਹੋਵੋਗੇ ਜੋ ਅਸੀਂ ਸਾਲਾ ਜੀਜਾ ਆਹੇ ਅਰ ਮੈਂ ਤਾਂ ਤੈਨੂੰ ਪ੍ਰਮੇਸ਼ਰ ਕਰਕੇ ਹੀ ਜਾਣਦਾ ਹਾਂ ਅਰ ਮੇਰੇ ਭਾਗ ਬਡੇ ਹੋਏ ਹਨ ਜੋ ਤੁਸੀਂ ਮੇਰੇ ਪਾਸ ਆਏ ਪਹੁੰਚੇ ਹੋ ਅਰ ਮੈਨੂੰ ਦਰਸ਼ਨ ਦਿਤਾ ਹੈ ਜੀ ਅਰ ਮੈਂ ਨਿਹਾਲ ਹੋਯਾ ਹਾਂ ਪਰ ਜੀ ਹੁਣ ਤੁਸੀਂ ਕਰੋ ਕੁਛ ਨਾਹੀਂ ਜੀ ਅਰ ਬੈਠੇ ਸਹਿਜ ਨਾਲ ਪ੍ਰਮੇਸ਼ਰ ਦੇ ਗੁਣ ਗਾਉ ਅਰ ਗੁਜ਼ਰਾਨ ਕਰੋ ਤਾਂ ਗੁਰੂ ਨਾਨਕ ਜੀ ਅਗੋਂ ਕਿਹਾ ਭਲਾ ਜੀਜਾ ਜੀ ਜੇ ਕੁਛ ਕਿਰਤ ਹੋਇ ਆਵੇ ਤਾਂ ਬਹੁਤ ਭਲੀ ਗਲ ਹੈ ਤਾਂ ਜੈਰਾਮ ਨੇ ਆਖਿਆ ਭਾਈ ਜੀ ਜੇ ਤੁਸਾਡੇ ਜੀ ਵਿਚ ਉਪਜੀ ਹੈ

ਤਾਂ ਏਹ ਭਲੀ ਗਲ ਹੈ ਤਾਂ ਜੈਰਾਮ ਨੇ ਪੁਛਿਆ ਹੇ ਨਾਨਕ ਜੀ ਤੁਸੀਂ ਕੁਛ ਤੁਰਕੀ ਭੀ ਪੜ੍ਹੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਜੀਜਾ ਜੀ ਅਸੀਂ ਹਿੰਦਗੀ ਪੜ੍ਹੇ ਹਾਂ ਤਾਂ ਜੈਰਾਮ ਨੇ ਕਿਹਾ ਸ੍ਰੀ ਨਾਨਕ ਜੀ ਮੈਂ ਤੁਹਾਨੂੰ ਮੋਦੀ ਖਾਨਾ ਨਵਾਬ ਦਾ ਲੈ ਦੇਵਾਂ ਤਾਂ ਗੁਰੂ ਨਾਨਕ ਜੀ ਆਖਯਾ ਕਿਹੜੇ ਨਵਾਬ ਦਾ ਮੋਦੀਖਾਨਾ ਲੈ ਦੇਂਵਦੇ ਹੋ ਤਾਂ ਜੈਰਾਮ ਨੇ ਕਿਹਾ ਨਾਨਕ ਜੀ ਨਵਾਬ ਦੌਲਤ ਖਾਨ ਲੋਧੀ ਦਾ ਤਿਸਦਾ ਮੋਦੀਖਾਨਾ ਵੱਡਾ ਹੈ ਤੁਹਾਡੇ ਪਾਸੋਂ ਜੇਕਰ ਹੋਇ ਆਵੇ ਤਾਂ ਓਹ ਕਿਰਤ ਕਰੋ ਤਾਂ ਗੁਰੂ ਨਾਨਕ ਜੀ ਕਿਹਾ ਭਲਾ ਭਾਈ ਜੈਰਾਮ ਜੀ ਜੇ ਕਰਤਾਰ ਨਿਬਾਹ ਕਰ ਦੇਵੇਗਾ ਤਾਂ ਅਸੀਂ ਓਹੋ ਕਿਰਤ ਕਰਾਂਗੇ ਤਾਂ ਗੁਰੂ ਨਾਨਕ ਜੀ ਦੀ ਭੈਣ ਬੇਬੇ ਨਾਨਕੀ ਜੀ ਬੋਲੀ ਭਾਈ ਜੀ ਤੂੰ ਤਾਂ ਪ੍ਰਮੇਸ਼ਰ ਦਾ ਰੂਪ ਹੈਂ ਜੈਸਾ ਰਿਜ਼ਕ ਪ੍ਰਮੇਸ਼ਰ ਨੇ ਦਿਤਾ ਹੈ ਤੂੰ ਭੀ ਬੈਠਾ ਖਾਹ ਅਤੇ ਅਸੀਂ ਭੀ ਪ੍ਰਮੇਸ਼ਰ ਦੇ ਦਿਤੇ ਵਿਚੋਂ ਖਾਂਦੇ ਹਾਂ ਤੂੰ ਇਹਨਾਂ ਜੰਜਾਲਾਂ ਵਿਚ ਨਾ ਪਉ ਤੂੰ ਸ੍ਰੀ ਨਿਰੰਕਾਰ ਜੀ ਦਾ ਭਗਤ ਹੈਂ ਅਤੇ ਫਕੀਰਾਂ ਦਾ ਦੋਸਤ ਮਿਲਣੇ ਵਾਲਾ ਹੈਂ ਅਗੋਂ ਗੁਰੂ ਨਾਨਕ ਜੀ ਕਿਹਾ ਭਲਾ ਬੇਬੇ ਜੀ ਜਿਵੇਂ ਤੁਸੀਂ ਆਖੋ ਸੋ ਤਿਉਂ ਹੀ ਕਰਾਂਗਾ ਅਤੇ ਕਿਰਤ ਕਰਕੇ ਖਾਈਦਾ ਹੈ ਤਾਂ ਪਵਿਤ੍ਰ ਹੋਵੀਦਾ ਹੈ ਅਰ ਤੁਸਾਂ ਨੇ ਭੀ ਇਹੋ ਕਿਹਾ ਹੈ ਜੋ ਹਕ ਹਲਾਲ ਕਰਕੇ ਖਾਣਾ ਭਲਾ ਹੈ ਤਾਂ ਨਾਨਕੀ ਜੀ ਨੇ ਕਿਹਾ ਭਲਾ ਭਾਈ ਜੀ ਜਿਉਂ ਤੁਹਾਡੀ ਮਰਜ਼ੀ ਹੈ ਜੋ ਤੁਹਾਡੇ ਜੀਅ ਵਿਚ ਉਪਜੀ ਹੈ ਸਾਈ ਭਲੀ ਗਲ ਹੈ ਤਾਂ ਫੇਰ ਨਾਨਕੀ ਜੀ ਨੇ ਜੈਰਾਮ ਨੂੰ ਪੁਛਿਆ ਜੋ ਜੀ ਇਸਦੇ ਹਾਲ ਦੇ ਆਪ ਮਹਰਮ ਹੋ ਕਿ ਨਹੀਂ ਜੀ ਤਾਂ ਜੈਰਾਮ ਬੋਲਿਆ ਹੇ ਬੰਦੀ ਪ੍ਰਮੇਸ਼ਰ ਦੀ ਮੈਂ ਮਹਰਮ ਹਾਂ ਤਾਂ ਨਾਨਕੀ ਜੀ ਆਖਿਆ ਸੁਣੋ ਜੀ ਇਸਦੀ ਕਿਥਾਊਂ ਕਹਾਣੀ ਭੀ ਕਰੀਏ ਜੀ ਤਾਂ ਇਸਦਾ ਗ੍ਰਿਹਸਤ ਨਾਲ ਮੋਹ ਪੈ ਜਾਇਗਾ ਤਾਂ ਇਸ ਪਾਸੋਂ ਕਿਰਤ ਵੀ ਹੋ ਆਵੇਗੀ ਤਾਂ ਜੈਰਾਮ ਨੇ ਕਿਹਾ ਬੰਦੀ ਪ੍ਰਮੇਸ਼ਰ ਦੀ ਜਾਂ ਇਹ ਕਿਰਤ ਲਗੇਗਾ ਤਾਂ ਕੋਈ ਖਤਰੇਟਾ ਇਸਦੀ ਕਹਾਣੀ ਭੀ ਕਰ ਜਾਸੀ ਉਤਾਵਲੀ ਨ ਹੋ ਪਰਮੇਸ਼ਰ ਨੂੰ ਚਿਤ ਕਰ ਸਭ ਕੁਛ ਅੱਛਾ ਹੋਇ ਜਾਵੇਗਾ ਮਨੁਖਾਂ ਨੂੰ ਕਿਰਤ ਕਰਕੇ ਖਾਣਾ ਵਾਜਬ ਹੈ ਜਾਂ ਇਹ ਕਿਰਤ ਲਗੇਗਾ ਚਾਰ ਪੈਸੇ ਇਸਦੇ ਪਾਸ ਹੋਵਣਗੇ ਇਜ਼ਤ ਇਤਬਾਰ ਬਣੇਗਾ ਤਾਂ ਦੇਖਕੇ ਲੋਕ ਕਹਾਣੀ ਭੀ ਕਰ ਦੇਣਗੇ ਪਰਮੇਸ਼ਰ ਹਛੀ ਕਰੇਗਾ ਤਾਂ ਨਾਨਕੀ ਨੇ ਆਖਿਆ ਭਲਾ ਜੀ ਮੈਂ ਤਾਂ ਤੁਹਾਡੇ ਕੋਲੋਂ ਸਿਆਣੀ ਨਾਹੀਂ ਜੀ ਪਰ ਜੀ ਤੁਹਾਨੂੰ ਆਖ ਛੱਡਣਾ ਸੀ ਤਾਂ ਜੈਰਾਮ ਨੇ ਮੱਘਰ ਸੁਦੀ ਚੌਦਸ ਨੂੰ ਬਾਬੇ ਨਾਨਕ ਜੀ ਦਾ ਨਵਾਬ ਦੌਲਤ ਖਾਨ ਨਾਲ ਮੇਲ ਕਰਾਯਾ ਬਾਬਾ ਨਾਨਕ ਜੀ ਅਤੇ ਜੈਰਾਮ ਅਗਲੇ ਦਿਨ ਨਵਾਬ ਪਾਸ ਗਏ ਜੈਰਾਮ ਨੇ ਆਖਿਆ ਨਵਾਬ ਜੀ ਆਪ ਮੋਦੀਖਾਨੇ ਵਾਸਤੇ ਕਿਹਾ ਸੀ ਸੋ ਇਹ ਨਾਨਕ ਨਾਮ ਇਸਦਾ ਹੈ ਮੋਦੀਖਾਨੇ ਜਾ ਕਰ ਕੰਮ ਇਸ ਨੂੰ ਦਿਓ ਨਵਾਬ ਦੇਖਕਰ ਖੁਸ਼ੀ ਹੋਯਾ ਅਤੇ ਕਿਹਾ ਹੇ ਜੈਰਾਮ ਇਹ ਬਹੁਤ ਹੁਸ਼ਿਆਰ ਨਜ਼ਰ ਆਂਵਦਾ ਹੈ ਮੋਦੀਖਾਨਾ ਬਹੁਤ ਅੱਛਾ ਚਲਾਵੇਗਾ ਸੋ ਬੜੀ ਪ੍ਰਸੰਨਤਾ ਨਾਲ ਨਵਾਬ ਕੋਲੋਂ ਜੈਰਾਮ ਨੇ ਮੋਦੀਖਾਨਾ ਗੁਰੂ ਨਾਨਕ ਜੀ ਨੂੰ ਦਿਵਾਇਆ

ਬੇਬੇ ਜੀ ਨੂੰ ਬਹੁਤ ਖੁਸ਼ੀ ਹੋਈ ਜੋ ਭਾਈ ਕਿਰਤ ਲਗਾ ਹੈ ॥੩੧॥

## ਸਾਖੀ ਮੋਦੀਖਾਨੇ ਦੀ ਚਲੀ

ਸੰ: ੧੫੪੭ ਮੱਘਰ ਦੀ ਪੂੰਨਯਾਂ ਵੀਰਵਾਰ ਜੈਰਾਮ ਨੇ ਨਵਾਬ ਪਾਸੋਂ ਪੇਸ਼ਗੀ ਇਕ ਹਜ਼ਾਰ ਰੁਪਯਾ ਲੈ ਦਿਵਾਯਾ ਤਾਂ ਗੁਰੂ ਨਾਨਕ ਜੀ ਮੋਦੀ ਖਾਨੇ ਵਿਚ ਜਾਇ ਬੈਠੇ ਜਾਂ ਕੋਈ ਕਾਲ ਮੋਦੀ ਖਾਨਾ ਚਲਾਯਾ ਤਾਂ ਭਾਈ ਬਾਲੇ ਇਕ ਦਿਨ ਬੇਨਤੀ ਕੀਤੀ ਹੇ ਗੁਰੂ ਜੀ ! ਤੁਸਾਂ ਮੋਦੀ ਖਾਨਾ ਲੀਤਾ ਹੈ ਤੁਸੀਂ ਏਸ ਪਾਸੇ ਲਗੇ ਹੋ ਹੁਣ ਸਾਨੂੰ ਭੀ ਵਿਦਿਆ ਦੇਵੋ ਜੋ ਅਸੀਂ ਭੀ ਆਪਣੀ ਵਾਹੀ ਕਿਰਤ ਕਰ ਖਾਵੀਏਂਗੇ ਤਾਂ ਗੁਰੂ ਨਾਨਕ ਜੀ ਆਖਿਆ ਸੁਣੋ ਭਾਈ ਬਾਲਾ ! ਹੁਣ ਕੱਚੀ ਪ੍ਰੀਤ ਕੀਤੀ ਆ ਸਾਨੂੰ ਤੇਰੇ ਨਾਲ ਅਜੇ ਕੰਮ ਹੈ ਹੁਣੇ ਜੀਂਵਦਿਆਂ ਹੀ ਛਡ ਚਲਿਓਂ ਤਾਂ ਬਾਲੇ ਆਖਿਆ ਹੇ ਨਾਨਕ ਜੀ ਤੁਸੀਂ ਤਾਂ ਖੱਤ੍ਰੀ ਪੁਤ੍ਰ ਆਹੇ ਸੋ ਤੁਸਾਂ ਆਪਣੀ ਕਿਰਤੀ ਕੀਤੀ ਅਰ ਅਸੀਂ ਭੀ ਆਪਣੀ ਕਿਰਤ ਲਗੀਏ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਾ ਕੋਈ ਦਿਨ ਤੂੰ ਅਸਾਨੂੰ ਝਟ ਕੱਢਣ ਦੇਹ ਅਸੀਂ ਇਹ ਕਸਬ ਕੀ ਕਰਨਾ ਹੈ ਅਰ ਜੋ ਅਸਾਡੀ ਕਿਰਤ ਹੈ ਸੋਈ ਅਸੀਂ ਕਰਾਂਗੇ ਤੂੰ ਨਿਰੰਕਾਰ ਦਾ ਤਮਾਸ਼ਾ ਵੇਖ ਜੋ ਨਿਰੰਕਾਰ ਕਿਆ ਕਰਦਾ ਹੈ ਤੂੰ ਅਸਾਡੇ ਨਾਲ ਰਹੁ ਗੁਜਰਾਨ ਕਰ ਤਾਂ ਬਾਲੇ ਆਖਿਆ ਗੁਰੂ ਜੀ ਤੁਹਾਡੀ ਖੁਸ਼ੀ ਲੋੜੀਂਦੀ ਹੈ ਜਿਉਂ ਤੁਸੀਂ ਆਖੋਗੇ ਸੋਈ ਮੈਂ ਕਰਾਂਗਾ ਬਾਲਪਣੇਂ ਥੀਂ ਤੁਹਾਡਾ ਅਨੁਸਾਰੀ ਹਾਂ ਜਿਉਂ ੨ ਪਰੇਰਦੇ ਰਹੇ ਹੋ ਤਿਉਂ ਹੀ ਮੈਂ ਕੀਤਾ ਹੈ ਜਿਉਂ ਜੰਤ ਜੰਤੀ ਦੇ ਵਸ ਹੁੰਦਾ ਹੈ ਤਿਉਂ ਹੀ ਮੈਂ ਆਪ ਦਾ ਅਨੁਸਾਰੀ ਹਾਂ ਮੈਂ ਤੇਰੀ ਆਗਯਾ ਵਿਚ ਹਾਂ ਬਾਲਾ ਗੁਰੂ ਨਾਨਕ ਜੀ ਦੇ ਪਾਸ ਲੱਗਾ ਰਹਿਣ ਅਰ ਕਿਰਤ ਕਰਨ ਲਗਾ ਹਿਸਾਬ ਮਹੀਨੇ ਦੇ ਮਹੀਨੇ ਬਾਬਾ ਜੀ ਨਵਾਬ ਨਾਲ ਕਰ ਆਵੇ ਕੁਛ ਬਾਬੇ ਦਾ ਵਾਧਾ ਹੀ ਨਿਕਲੇ ਅਰ ਹੋਰ ਭੀ ਜੋ ਕੋਈ ਸਵਾਲੀ ਸਵਾਲ ਆਇ ਕਰੇ ਬਾਬਾ ਨਾਨਕ ਤੁਰੰਤ ਹੀ ਪੂਰਾ ਕਰ ਦੇਵੇ ਕਪੜੇ ਵਾਲੇ ਨੂੰ ਬਾਬਾ ਜੀ ਕਪੜਾ ਦੇਵੇ ਰਸਦ ਵਾਲੇ ਨੂੰ ਰਸਦ ਦੇਵੇ ਰੋਕ ਵਾਲੇ ਨੂੰ ਬਾਬਾ ਜੀ ਰੋਕ ਭੀ ਦੇਵੇ ਬੜੀ ਭੀੜ ਲਗੀ ਰਹੇ ਦੁਕਾਨ ਦੇ ਉਪਰ ਅਰ ਜੋ ਮੋਦੀ ਖਾਨਿਓਂ ਨਵਾਬ ਦੇ ਹੁਕਮ ਨਾਲ ਕਿਸੇ ਨੂੰ ਮਿਲੇ ਤਾਂ ਪੰਜ ਸੇਰ ਦੀ ਜਗ੍ਹਾ ਸਾਢੇ ਪੰਜ ਸੇਰ ਉਸ ਨੂੰ ਬਾਬਾ ਨਾਨਕ ਜੀ ਤੋਲ ਦੇਵੇ ਓਹ ਲੋਕ ਬੜੇ ਖੁਸ਼ੀ ੨ ਜਾਵਣ ਅਰ ਬੜੇ ਅਸ਼ੀਰਬਾਦ ਦੇਵਣ ਇਸੇ ਤਰ੍ਹਾਂ ਬਾਬੇ ਦੀ ਕੀਰਤਿ ਜਗਤ ਵਿਚ ਫੈਲ ਗਈ ਤਲਵੰਡੀ ਵਿਚ ਇਕਨਾਂ ਰਬਾਬੀਆਂ ਨੇ ਜਾਇ ਕਰ ਬਾਬੇ ਨਾਨਕ ਦੀ ਬੜੀ ਕੀਰਤਿ ਕੀਤੀ ਤਾਂ ਮਹਿਤੇ ਕਾਲੂ ਨੇ ਸੁਣਿਆ ਜੋ ਸੁਲਤਾਨਪੁਰ ਵਿਚ ਨਾਨਕ ਜੀ ਬਖਸ਼ੀਸ਼ ਕਰਦਾ ਹੈ ਜੋ ਕੋਈ ਕੁਛ ਆਇ ਮੰਗਦਾ ਹੈ ਸੋ ਉਸ ਨੂੰ ਨਾਨਕ ਜੀ ਤੁਰਤ ਦੇ ਦਿੰਦਾ ਹੈ। ਇਹ ਬਾਤ ਸੁਣਕੇ ਕਾਲੂ ਰਹਿ ਨਾ ਸਕਿਆ ਤੁਰਤ ਸੁਲਤਾਨਪੁਰ ਕੋ ਤੁਰ ਆਯਾ ਸੁਲਤਾਨਪੁਰ ਵਿਚ ਭੀ ਬਹੁਤ ਲੋਕ ਬਾਬੇ ਦਾ ਜੱਸ ਕਰੇਂਦੇ ਆਹੇ ਮਹਿਤਾ ਕਾਲੂ ਗੁਰੂ ਨਾਨਕ ਕੋ ਮਿਲਿਆ ਗੁਰੂ

ਨਾਨਕ ਜੀ ਮਹਿਤਾ ਜੀ ਕੋ ਦੇਖ ਕਰ ਉਠਿਆ ਅਰ ਪੈਰਾਂ ਤੇ ਢਹਿ ਪਿਆ ਤਾਂ ਮਹਿਤੇ ਗੁਰੂ ਨਾਨਕ ਜੀ ਕੋ ਬਗਲ ਵਿਚ ਲੀਤਾ ਅਰ ਮੱਥਾ ਚੁੰਮਿਆ ਤੇ ਗਲ ਨਾਲ ਲਾਯਾ ਫੇਰ ਬਾਲੇ ਪੈਰੀਂ ਪੈਣਾ ਆਖਿਆ ਫੇਰ ਮਹਿਤਾ ਜੀ ਅਰ ਬਾਬਾ ਨਾਨਕ ਜੀ ਰਲਕੇ ਜੈਰਾਮ ਨੂੰ ਮਿਲਣ ਆਏ ਤਾਂ ਜੈਰਾਮ ਉਠ ਖਲੋਤਾ ਮਹਿਤੇ ਦੇ ਪੈਰਾਂ ਤੇ ਮੱਥਾ ਟੇਕਿਓਸੁ ਤਾਂ ਜੈਰਾਮ ਨੂੰ ਮਹਿਤੇ ਗਲ ਨਾਲ ਲਾਯਾ ਅਰ ਬੇਬੇ ਨਾਨਕੀ ਜੀ ਦੇ ਸਿਰ ਤੇ ਪਿਆਰ ਦਿਤਾ ਜੋ ਰਾਹ ਰਸਮ ਸੀ ਕਪੜਾ ਗਹਿਣਾ ਰੋਕ ਬੇਬੇ ਨੂੰ ਮਹਿਤੇ ਦਿਤਾ ਬੜੀ ਖੁਸ਼ੀ ਹੋਈ ਬੈਠੇ ਅਰ ਬਾਤਾਂ ਕਰਦੇ ੨ ਮਹਿਤੇ ਕਾਲੂ ਨਾਨਕ ਜੀ ਨੂੰ ਪੁਛਿਆ ਅਰੇ ਬੱਚਾ ਨਾਨਕ ਤੈਨੂੰ ਜੋ ਇਤਨਾ ਚਿਰ ਹੋਯਾ ਹੈ ਏਥੇ ਆਯਾਂ ਸੋ ਕਿਆ ਖਟਿਆ ਅਰ ਕਿਆ ਸੰਚਿਆ ਹਈ ਅਰ ਕਿਤਨਾ ਕੁ ਗਵਾਯਾ ਹਈ ਤਾਂ ਬਾਬੇ ਨਾਨਕ ਆਖਿਆ ਮਹਿਤਾ ਜੀ ਬਹੁਤ ਕੁਛ ਖਟਿਆ ਅਰ ਬਹੁਤ ਕੁਝ ਖਾਧਾ ਅਰ ਲੇਖਾ ਭੀ ਨਵਾਬ ਨਾਲ ਕਰਦੇ ਹੀ ਰਹੇ ਹਾਂ ਅਰ ਜੋ ਕੁਝ ਪੈਸੇ ਵਧਦੇ ਰਹੇ ਸੋ ਨਵਾਬ ਕੋਲੋਂ ਲੈਂਦੇ ਹੀ ਰਹੇ ਹਾਂ ਪਰ ਅਸਾਡੇ ਪਾਸ ਕੋਈ ਦਮੜੀ ਜਾਂ ਕੌਡੀ ਟਿਕਦੀ ਨਾਹੀਂ ਤਾਂ ਇਹ ਗੱਲ ਸੁਣ ਕੇ ਮਹਿਤਾ ਕਾਲੂ ਬਾਬੇ ਨਾਲ ਲਗਾ ਲੜਨ ਅਰ ਬੜੇ ਦੁਰਬਚਨ ਬੋਲਣ ਲਗਾ ਤਾਂ ਗੁਰੂ ਜੀ ਨੇ ਭਾਈ ਬਾਲੇ ਨੂੰ ਅਸ਼ਾਰਤ ਕੀਤੀ ਜੋ ਭਾਈ ਬਾਲਾ ਕਾਲੂ ਨਾਲ ਬੋਲਣਾ ਨਾਹੀਂ ਤਾਂ ਬਾਲਾ ਚੁਪ ਕਰ ਰਿਹਾ ਤਾਂ ਫੇਰ ਕਾਲੂ ਨੇ ਕਿਹਾ ਜੋ ਮੈਂ ਤਾਂ ਜਾਤਾ ਸੀ ਨਾਨਕ ਕਿਰਤ ਕਰਨ ਲਗਾ ਹੈ ਅਤੇ ਜੋ ਕੁਛ ਮੇਰਾ ਗਵਾਯਾ ਹੈਸੁ ਸੋ ਮੈਨੂੰ ਖਟਕੇ ਦੇਸੀ ਏਹੋ ਜੇਹੀਆਂ ਗਲਾਂ ਕਾਲੂ ਲਗਾ ਕਰਨ ਜੇਹੀਆਂ ਕਾਲੂ ਦੀਆਂ ਆਹੀਆਂ ਫੇਰ ਜੈਰਾਮ ਨੂੰ ਆਖਿਓਸੁ ਤੁਸਾਂ ਕੁਛ ਇਸਦੀ ਖਬਰ ਸਾਰ ਲੈਂਦੇ ਰਹਿਣਾ ਸੀ ਅਤੇ ਤੁਸਾਂ ਨਾ ਕਿਛੁ ਕਿਰਤ ਦੀ ਖੱਟੀ ਸਾਂਭੀ ਨਾ ਇਸਦੀ ਕਿਧਰੇ ਕਹਾਣੀ ਕੀਤੀ ਤਾਂ ਬੇਬੇ ਨਾਨਕੀ ਬੋਲੀ ਪਿਤਾ ਜੀ ਇਥੇ ਜੋ ਇਹ ਆਯਾ ਹੈ ਸੋ ਤੁਹਾਡਾ ਕੁਛ ਗਵਾਇਆ ਨਾਹੀਂ ਅਤੇ ਤੁਸੀਂ ਸ਼ੁਕਰ ਨਾਹੀਂ ਕਰਦੇ ਜੋ ਕਿਰਤੇ ਨਾਨਕ ਲਗਾ ਹੈ ਅਤੇ ਕਿਰਤ ਵਿਚ ਪਰਚਿਆ ਹੈ ਅਤੇ ਕਿਰਤ ਨਾਹੀਂ ਸੀ ਕਰਦਾ ਜਦ ਤਾਂ ਤੁਸੀਂ ਏਹੋ ਆਖਦੇ ਸੌ ਜੋ ਕਿਰਤ ਨਾਹੀਂ ਕਰਦਾ ਨਾਨਕ ਸੁੰਨ ਹੋਇਕਰ ਬੈਠਾ ਰਹਿੰਦਾ ਹੈ ਹੁਣ ਕਿਰਤੇ ਲਗਾ ਹੈ ਇਕ ਦਿਨ ਖਟ ਭੀ ਰਹਿਸੀ ਅਤੇ ਹੁਣ ਕਿਸੇ ਕਹਾਣੀ ਦੀ ਟੋਲ ਹੈ ਹੁਣੇ ਅੱਜ ਕਲ ਕਿਤੇ ਵਲ ਹੋਇ ਪਾਉਂਦੀ ਹੈ ਅਰ ਨਾਨਕ ਜੀ ਨੇ ਕੁਛ ਅਸਾਡਾ ਗਵਾਯਾ ਨਾਹੀਂ ਅਰ ਅਸਾਂ ਹੋਰ ਕਿਆ ਕਰ ਦੇਖਣਾ ਹੈ ਅਤੇ ਹੁਣੇ ਪਿਤਾ ਜੀ ਤੇਰੇ ਪਾਸੋਂ ਹੋਇ ਆਂਵਦੀ ਹੈ ਤਾਂ ਤੁਸੀਂ ਕਰਹੁ ਜੀ ਅਤੇ ਜਿਹਾ ਸਾਨੂੰ ਦਰਦ ਹੈ ਤੇਹਾ ਅਸਾਥੋਂ ਦੂਣਾ ਦਰਦ ਤੈਨੂੰ ਹੈ ਤਾਂ ਕਾਲੂ ਨੇ ਆਖਿਆ ਹੇ ਪੁਤ੍ਰ ਨਾਨਕੀ ਜੀ ਜੋ ਮੇਰੇ ਪਾਸੋਂ ਹੋਇ ਆਵੇਗੀ ਤਾਂ ਹੋਰ ਕਿਆ ਚਾਹੀਦਾ ਹੈ ਹੇ ਪੁਤ੍ਰ ਨਾਨਕੀ ! ਜੋ ਕਰੋਗੇ ਤਾਂ ਭਲੀ ਥਾਇੰ ਖਤ੍ਰੀ ਦੇਖਕੇ ਕਰਨੀ ਜੇਹੀ ਕਿਹੀ ਥਾਂਇੰ ਨਾ ਹੋਵੇ ਫੇਰ ਜੈ ਰਾਮ ਬੋਲਿਆ ਮਹਿਤਾ ਜੀ ਅਸਾਂ ਮਿੰਨਤ ਨਾਹੀਂ ਲਾਵਣੀ ਅਰ ਮੂਲਾ ਚੋਣਾ ਖੱਤ੍ਰੀ ਪਖੋਕੇ ਰੰਧਾਵੇ ਰਹਿੰਦਾ ਹੈ ਸੋ ਉਸਦੇ ਘਰ ਧੀ ਹੈਗੀ ਹੈ ਪਖੋਕੇ ਰੰਧਾਵਿਆਂ ਦਾ ਪਟਵਾਰੀ ਹੈ ਅਤੇ ਪੁੰਨ ਅਰਥ ਕਹਾਣੀ

ਕਰਦਾ ਹੈ ਅਰ ਬਹੁਤ ਅਸਾਂ ਓਥੇ ਕਹਾਣੀ ਦੀ ਟੋਲ ਹੈ ਅਤੇ ਅਗੇ ਜੋ ਕਰਤੇ ਨੂੰ ਭਾਵੇਗੀ ਸੋਈ ਹੋਏਗੀ ਅਰ ਮਹਿਤਾ ਜੀ ਤੁਸੀਂ ਚਿਤ ਥਾਂਇ ਰਖੋ ਕਰਤਾਰ ਭਲੀ ਕਰੇਗਾ ਤਾਂ ਕਾਲੂ ਕਿਹਾ ਹੇ ਪੁਤ੍ਰ ਜੈਰਾਮ ਨਾਨਕੀ ਦਾ ਸੁਖ ਮੁਰਾਦ ਤਾਂ ਮੈਂ ਡਿਠਾ ਪਰ ਹੁਣ ਨਾਨਕ ਜੀ ਦੀ ਵੀ ਸੁਖ ਮੁਰਾਦ ਆਪਣੇ ਜੀਂਵਦੇ ਜੀ ਦੇਖ ਲਵਾਂ ਤਾਂ ਮੇਰਾ ਮਨ ਠੰਢਾ ਹੋਵੇਗਾ ਤਾਂ ਫੇਰ ਜੈਰਾਮ ਨੇ ਆਖਯਾ ਹੇ ਮਹਿਤਾ ਜੀ ਤੁਸੀਂ ਏਥੇ ਹੀ ਰਹੋ ਅਤੇ ਅੰਮਾਂ ਬੀਬੀ ਜੀ ਨੂੰ ਇਥੇ ਹੀ ਸਦਵਾਇ ਲੈਂਦੇ ਹਾਂ ਤਾਂ ਫੇਰ ਕਾਲੂ ਨੇ ਕਿਹਾ ਹੇ ਪੁਤ੍ਰ ਜੈਰਾਮ ਮੇਰਾ ਇਥੇ ਰਹਿਣਾ ਨਹੀਂ ਬਣਦਾ ਅਰ ਮੈਂ ਓਥੇ ਹੀ ਰੁਧਾ ਹੋਯਾ ਹਾਂ ਸਾਰਾ ਪਟਵਾਰ ਦਾ ਕੰਮ ਰਾਇਬੁਲਾਰ ਦਾ ਮੇਰੇ ਅਖਤਿਆਰ ਹੈ ਤਾਂ ਜੈਰਾਮ ਨੇ ਆਖਿਆ ਹੇ ਮਹਿਤਾ ਜੀ ਆਪ ਮੇਰੇ ਪਰਮਾ ਨੰਦ ਪਿਤਾ ਜੀ ਦੀ ਜਗਹ ਹੈਂ ਮੇਰੇ ਪਿਤਾ ਹੋ ਤਾਂ ਫੇਰ ਕਾਲੂ ਨੇ ਕਿਹਾ ਸੁਣ ਜੈਰਾਮ ਜਿਸ ਵੇਲੇ ਨਾਨਕ ਜੀ ਦੀ ਕੁੜਮਾਈ ਹੋਵੇ ਓਸ ਵਕਤ ਮੈਨੂੰ ਖਬਰ ਕਰਨੀ ਅਤੇ ਸੁਣ ਜੈਰਾਮ ਨਾਨਕ ਜੀ ਨੂੰ ਨਜ਼ਰ ਵਿਚ ਰਖਣਾ ਜੋ ਪੈਸਾ ਟਕਾ ਕਿਤੇ ਵਲ ਗਵਾਵੇ ਨਾਹੀਂ ਤਾਂ ਫਿਰ ਬੇਬੇ ਨਾਨਕੀ ਨੇ ਕਿਹਾ ਹੇ ਪਿਤਾ ਜੀ ਤੂੰ ਸ਼ੁਕਰ ਨਾਹੀਂ ਕਰਦਾ ਜੋ ਏਥੇ ਪਰਚਿਆ ਹੈ ਅਤੇ ਤੂੰ ਨਿਤ ਨਿਤ ਏਹੋ ਆਖਦਾ ਸੈਂ ਅੱਜ ਨਾਨਕ ਨੇ ਇਹ ਗਵਾਯਾ ਹੈ ਅਰ ਅੱਜ ਇਹ ਗਵਾਇਆ ਹੈ ਸੁਣੋ ਪਿਤਾ ਜੀ ਜੇ ਕੋਈ ਚੋਰੀ ਯਾਰੀ ਕਰਕੇ ਧਨ ਖਰਾਬ ਕਰਦਾ ਹੋਵੇ ਤਾਂ ਅਸੀਂ ਹਟਕੀਏ ਆਪਣੀ ਖਟੀ ਕਮਾਈ ਵਿਚੋਂ ਨੰਗੇ ਭੁਖੇ ਨੂੰ ਕਪੜਾ ਰੋਟੀ ਦੇਂਵਦਾ ਹੈ ਸੋ ਸ਼ੁਭ ਪਾਸੇ ਵਲ ਲਗੇ ਹੋਏ ਨੂੰ ਅਸੀਂ ਕਿੱਦਾਂ ਹਟਾਈਏ ਖੋਟੇ ਕਰਮ ਕਰਦਾ ਹੋਵੇ ਤਾਂ ਹਟਾਵਣਾ ਧਰਮ ਹੈ ਤੇ ਜਦ ਫਕੀਰਾਂ ਨੂੰ ਖੁਆਉਂਦਾ ਹੈ ਤਾਂ ਸੁਣੋ ਪਿਤਾ ਜੀ ਸਾਡਾ ਮਨ ਬੜਾ ਡਰਦਾ ਹੈ ਜੋ ਦੌਲਤਖਾਨ ਬੜਾ ਡਾਢਾ ਹਈ ਫਕੀਰਾਂ ਦੀ ਭੀੜ ਹਟੀ ਤੇ ਹਰ ਵੇਲੇ ਲਗੀ ਰਹਿੰਦੀ ਹੈ ਸਾਡਾ ਜੀਉ ਕੰਬਦਾ ਹੈ ਜੋ ਸਰਕਾਰ ਦੇ ਪੈਸੇ ਘਟ ਨਾ ਜਾਵਣ ਕਿ ਜੋ ਅਸੀਂ ਸਰਕਾਰ ਵਲੋਂ ਸੁਰਖਰੂ ਹੋਈਏ ਅਤੇ ਸੁਣੋ ਪਿਤਾ ਜੀ ਜਦ ਕਦੇ ਲੇਖਾ ਹੋਂਦਾ ਹੈ ਤਾਂ ਤਦੋਂ ਕੁਛ ਏਸ ਦਾ ਵਾਧਾ ਨਿਕਲਦਾ ਹੈ ਇਸਤੇ ਜਾਣੀਦਾ ਹੈ ਜੋ ਇਹ ਮਨੁਖ ਨਹੀਂ ਏਹ ਤਾਂ ਆਪ ਨਿਰੰਕਾਰ ਹੈ ਅਸੀਂ ਇਸੀ ਵਾਸਤੇ ਕੁਛ ਆਖ ਨਹੀਂ ਸਕਦੇ ਤਾਂ ਕਾਲੂ ਨੇ ਕਿਹਾ ਪੁਤ੍ਰ ਜੈਰਾਮ ਜਦ ਫੇਰ ਲੇਖਾ ਹੋਵੇ ਅਤੇ ਨਾਨਕ ਦਾ ਜੋ ਕੁਛ ਵਧੇ ਸੋ ਤੁਸਾਂ ਆਪਣੀ ਵਲ ਛਿਕ ਲੈਣਾ ਤਾਂ ਭਲਾ ਕਰੋਗੇ ਅਤੇ ਨਾਨਕ ਦੇ ਭਾਣੇ ਤਾਂ ਲੱਖ ਕੱਖ ਦੇ ਬਰਾਬਰ ਹੈ ਅਤੇ ਬਾਲੇ ਨੂੰ ਭੀ ਸੱਦਕਰ ਸਮਝਾਈਏ ਤੁਸੀਂ ਭੀ ਆਖੋ ਅਤੇ ਮੈਂ ਭੀ ਆਖਦਾ ਹਾਂ ਤਾਂ ਜੈਰਾਮ ਨੇ ਆਪਣਾ ਆਦਮੀ ਭੇਜਕੇ ਭਾਈ ਬਾਲੇ ਨੂੰ ਸਦਵਾਯਾ ਤਾਂ ਭਾਈ ਬਾਲਾ ਆਇ ਹਾਜ਼ਰ ਹੋਯਾ ਤਾਂ ਭਾਈਏ ਜੈਰਾਮ ਕਿਹਾ ਭਾਈ ਬਾਲਾ ਤੂੰ ਗੁਰੂ ਨਾਨਕ ਜੀ ਦਾ ਖਾਸ ਹਜ਼ੂਰੀਆ ਹੈਂ ਅਤੇ ਅਸੀਂ ਤੈਨੂੰ ਇਉਂ ਕਰਕੇ ਜਾਣਦੇ ਹਾਂ ਜੇਹਾ ਗੁਰੂ ਨਾਨਕ ਹੈ ਤੇਹਾ ਹੀ ਤੂੰ ਪਰ ਨਾਨਕ ਜੀ ਦਾ ਤੂੰ ਖਬਰਦਾਰ ਹੈਂ ਮਤ ਟਕਾ ਪੈਸਾ ਔਰ ਗੈਰ ਜਗ੍ਹਾ ਗਵਾਏ ਨਾਹੀਂ ਤਾਂ ਫੇਰ ਕਾਲੂ ਨੇ ਭੀ ਇਹੋ ਕਿਹਾ ਪੁਤਰ ਬਾਲਾ ਤੈਨੂੰ ਨਾਲ ਰਹਿਆਂ ਦੀ ਲਾਜ ਸ਼ਰਮ ਏਹੋ ਹੀ ਹਈ ਜੋ ਨਾਨਕ

ਪੈਸਾ ਬਹੁਤ ਜਮ੍ਹਾਂ ਕਰੇ ਜੈਰਾਮ ਦੇ ਆਖੇ ਦੀ ਤਾਂ ਬੁਰੀ ਨਹੀਂ ਲਗੀ ਪਰ ਕਾਲੂ ਦੇ ਆਖੇ ਦੀ ਬਹੁਤ ਬੁਰੀ ਲਗੀ ਤਾਂ ਬਾਲੇ ਨੂੰ ਰੋਹ ਆਯਾ ਤੇ ਕਾਲੂ ਨੂੰ ਆਖਿਆ ਮਹਿਤਾ ਜੀ ਮਤ ਕੋਈ ਜੀਅ ਵਿਚ ਗੁਮਾਨ ਹੋਸੀ ਜੋ ਬਾਲਾ ਨਾਨਕ ਜੀ ਦੇ ਨਾਲ ਰਹਿੰਦਾ ਹੈ ਸੋ ਕੁਛ ਫਜ਼ੂਲੀ ਕਰਦਾ ਹੋਸੀ ਸੁਣੋ ਮਹਿਤਾ ਜੀ ਅਸਾਡੇ ਭਾਣੇ ਤਾਂ ਘਿਓ ਭੀ ਬੁਰੀ ਵਸਤ ਹਈ ਤੇ ਸਾਨੂੰ ਤਾਂ ਇਹ ਭੁਖ ਹਈ ਜੋ ਸ੍ਰੀ ਨਾਨਕ ਜੀ ਜੋ ਕਰੇ ਅਤੇ ਅਸੀਂ ਅਗੋਂ ਉਜ਼ਰ ਨਹੀਂ ਕਰੀਏ ਤੇ ਸੁਣੋ ਮਹਿਤਾ ਜੀ ਜੋ ਕੁਛ ਤੇਰੇ ਕੋਲੋਂ ਹੋਂਦਾ ਹੈ ਤਾਂ ਤੂੰ ਆਪ ਇਥੇ ਆਇਕੇ ਕਰ ਤੇ ਜੋ ਕੁਛ ਹੱਥ ਆਵੀ ਸੋ ਲੈਂਦਾ ਜਾਹ ਤੇ ਅਸਾਂ ਕੋਲੋਂ ਤਾਂ ਕੁਛ ਨਾਹੀਂ ਹੁੰਦਾ ਜੋ ਨਾਨਕ ਜੀ ਨੂੰ ਅਸੀਂ ਕੁਛ ਆਖੀਏ ਤਾਂ ਜੈਰਾਮ ਬੋਲਿਆ ਸੁਣੋ ਮਹਿਤਾ ਜੀ ਬਾਲਾ ਸੱਚ ਆਖਦਾ ਹੈ ਨਾਨਕ ਜੀ ਆਦਮੀ ਨਹੀਂ ਉਹ ਸਾਨੂੰ ਪਰਮੇਸ਼ਰ ਹੀ ਨਜ਼ਰੀਂ ਆਉਂਦਾ ਹੈ ਪਰ ਭਲਾ ਮਹਿਤਾ ਜੀ ਹੁਣ ਤੁਸੀਂ ਸਿਧਾਰੋ ਤੇ ਜਿਸ ਵੇਲੇ ਨਾਨਕ ਜੀ ਦੀ ਕੁੜਮਾਈ ਹੋਈ ਉਸੇ ਘੜੀ ਅਸਾਂ ਸ਼ਿਤਾਬੀ ਕਾਰਜ ਕਰਨਾ ਹੈ ਫੇਰ ਨਾਨਕ ਜੀ ਦਾ ਆਪਣੇ ਕਬੀਲੇ ਨਾਲ ਮੋਹ ਪੈ ਜਾਵੇਗਾ ਤਾਂ ਆਪੇ ਹੀ ਸਮਝ ਜਾਵੇਗਾ ਤਾਂ ਕਾਲੂ ਆਪਣੇ ਘਰ ਨੂੰ ਤੁਰ ਆਇਆ ਆਇ ਤਲਵੰਡੀ ਵੜਿਆ ਅੰਮਾਂ ਬੀਬੀ ਜੀ ਨੇ ਨਾਨਕ ਜੀ ਦੀ ਤੇ ਨਾਨਕੀ ਦੀ ਖਬਰ ਪੁਛੀ ਤਾਂ ਕਾਲੂ ਕਿਹਾ ਨਾਨਕ ਦੀ ਚਾਲ ਤਾਂ ਓਹੋ ਹੀ ਹੈ ਓਹ ਆਪਣੀ ਚਾਲੋਂ ਨਹੀਂ ਹਟਦਾ ਫਕੀਰਾਂ ਦੀ ਭੀੜ ਹਟੀ ਉਤੇ ਲਗੀ ਰਹਿੰਦੀ ਹੈ ਕੋਈ ਆ ਕਰ ਕੁਛ ਮੰਗੇ ਫਕੀਰਾਂ ਨੂੰ ਓਹੋ ਕੁਛ ਦੇ ਦੇਂਦਾ ਹੈ ਇਸੇ ਤਰ੍ਹਾਂ ਜਦ ਇਕ ਮਹੀਨਾ ਗੁਜ਼ਰਿਆ ਤਾਂ ਗੁਰੂ ਨਾਨਕ ਜੀ ਦੇ ਉਪਰ ਇਕਸ ਭੋਲੇ ਆਦਮੀ ਨੇ ਜੈਰਾਮ ਪਾਸ ਚੁਗਲੀ ਖਾਧੀ ਕਿ ਸੁਣ ਜੈਰਾਮ ਤੇਰਾ ਸਾਲਾ ਜੋ ਮੋਦੀ ਹੈ ਸੋ ਤੂੰ ਉਸਨੂੰ ਸਮਝਾਂਦਾ ਨਾਹੀਂ ਅਰ ਤੂੰ ਜਾਣਦਾ ਹੈਂ ਜੋ ਪਠਾਣਾਂ ਦੀ ਖੋਇ ਕੈਸੀ ਹੈ ਅਰ ਨਾਨਕ ਪੈਸੇ ਖਰਚ ਕਰਦਾ ਹੈ ਕੁਛ ਢਿਲ ਨਾਹੀਂ ਕਰਦਾ ਨਵਾਬ ਨੇ ਸੁਣਿਆਂ ਤਾਂ ਬਾਕੀ ਤੇਰੇ ਪਾਸੋਂ ਵਸੂਲ ਕਰੇਗਾ ਤਾਂ ਜੈਰਾਮ ਨੇ ਇਹ ਗਲ ਸੁਣ ਕੇ ਬਹੁਤਾ ਹੀ ਗਮ ਖਾਧਾ ਅਰ ਬੜਾ ਚਿੰਤਾਵਾਨ ਹੋਇ ਕਰ ਘਰ ਕੋ ਆਯਾ ਆਂਵਦੇ ਨੂੰ ਨਾਨਕੀ ਨੇ ਦੇਖਿਆ ਕਿ ਹੇ ਪ੍ਰਮੇਸ਼ਰ ਜੀ ਅੱਜ ਕੀ ਹੋਯਾ ਕੈਸੇ ਚਿੰਤਾਵਾਨ ਹੈਂ ਤਾਂ ਜਿਸ ਵਕਤ ਬੈਠੇ ਤਾਂ ਨਾਨਕੀ ਕੋ ਇਕਾਂਤ ਲੈ ਬੈਠਾ ਅਰ ਕਹਿਣ ਲਗਾ ਹੇ ਪਰਮੇਸ਼ਰ ਕੀ ਬੰਦੀ ਤੂੰ ਸੁਣ ਅੱਜ ਫਲਾਣੇ ਸ਼ਖਸ ਨੇ ਮੈਨੂੰ ਆਖਿਆ ਹੈ ਸੁਣ ਜੈਰਾਮ ਤੇਰਾ ਸਾਲਾ ਮੋਦੀ ਪੈਸੇ ਲੁਟਾਂਵਦਾ ਹੈ ਸੋ ਤੂੰ ਉਸਕੋ ਸਮਝਾਉਂਦਾ ਕਿਉਂ ਨਾਹੀਂ ਸੋ ਤੂੰ ਹੁਣ ਮੈਨੂੰ ਮਸਲਤ ਕੇਹੀ ਸਲਾਹ ਦਸ ਜੋ ਹੁਣ ਮੈਂ ਕਿਆ ਕਰਾਂ ਇਸ ਬਾਤ ਕੋ ਸੁਣ ਕਰ ਅਗੋਂ ਨਾਨਕੀ ਜੀ ਨੇ ਆਖਿਆ ਜੋ ਕੁਛ ਤੁਸਾਡੇ ਜੀ ਵਿਚ ਆਏ ਸੋ ਕਰਹੁ ਜੀ ਮੈਂ ਕਿਆ ਆਖਣਾ ਹੈ ਜੀ ਅਰ ਮੈਂ ਭੀ ਤੁਹਾਡੇ ਹੀ ਆਖੇ ਵਿਚ ਚਲਣਾ ਹੈ ਜੀ ਪਰ ਤੁਹਾਨੂੰ ਅਜੇ ਪ੍ਰਤੀਤ ਨਾਹੀਂ ਆਂਵਦੀ ਅਰ ਤੁਸੀਂ ਜਾਣਦੇ ਹੋਵੋਗੇ ਜੋ ਭਰਾਉ ਦੀ ਰੱਖਣੀ ਕਰਦੀ ਹੈ ਪਰ ਜਿਥੋਂ ਤੋੜੀ ਸੰਸਾਰ ਦੇ ਵਿਚ ਮਾਯਾ ਹੈ ਸੋ ਸਭਸੇ ਦਾ ਖਾਵੰਦ ਮਾਲਿਕ ਗੁਰੂ ਨਾਨਕ ਜੀ ਹੈ ਅਰ ਸਭੋ ਮਾਯਾ ਨਾਨਕ ਜੀ ਦੇ ਹੱਥਾਂ ਵਿਚੋਂ

ਨਿਕਲਦੀ ਹੈ ਇਸਦੇ ਹੁਕਮ 'ਚ ਸਾਰੇ ਸੰਸਾਰ ਦੀ ਮਾਯਾ ਕਾਰ ਕਰਦੀ ਹੈ ਪਰ ਜੀ ਭਲਾ ਤੁਸਾਡੇ ਜੀ ਵਿਚ ਵਰਤੀ ਹੈ ਤਾਂ ਤੁਸੀਂ ਜਾਣੋ ਪਰ ਹੁਣ ਤੁਸੀਂ ਇਕ ਵਾਰੀ ਲੇਖਾ ਕਰੋ ਭਾਵੇਂ ਵਧੇ ਭਾਵੇਂ ਨ ਵਧੇ ਘਟੇ ਕੁਛ ਨਾਹੀਂ ਤੁਸੀਂ ਕਿਸੇ ਦੇ ਕਹੇ ਸੁਣੇ ਭਟਕਣਾ ਨਹੀਂ ਤਾਂ ਜੈਰਾਮ ਨੇ ਕਿਹਾ ਬਹੂ ਜੀ ਮੈਂ ਲੇਖਾ ਨਹੀਂ ਸੰਭਾਲਦਾ ਜੇ ਤੁਸਾਨੂੰ ਪਰਤੀਤ ਹੈ ਤਾਂ ਮੈਂ ਕਿਆ ਕਹਿਣਾ ਹੈ ਤਾਂ ਫੇਰ ਨਾਨਕੀ ਜੀ ਨੇ ਕਿਹਾ ਜੀ ਤੁਸੀਂ ਹੁਣ ਕੋਈ ਗਲ ਨਾ ਕਰੋ ਅਰ ਮੈਂ ਭਾਈ ਜੀ ਨੂੰ ਸਦਾਇੰਦੀ ਹਾਂ ਤਾਂ ਨਾਨਕੀ ਜੀ ਨੇ ਤੁਲਸਾਂ ਨੂੰ ਆਖਯਾ ਜੋ ਤੁਲਸਾਂ ਤੂੰ ਮੇਰੇ ਭਾਈ ਜੀ ਨੂੰ ਜਾਇਕੇ ਕਹੁ ਭਾਈ ਜੀ ਤੁਸੀਂ ਮਿਹਰਬਾਨੀ ਕਰਕੇ ਅਸਾਨੂੰ ਦਰਸ਼ਨ ਦੇ ਜਾਵੋ ਤਾਂ ਤੁਲਸਾਂ ਲੌਂਡੀ ਗੁਰੂ ਨਾਨਕ ਜੀ ਪਾਸ ਗਈ ਜਾਇ ਕਰ ਨਮਸਕਾਰ ਕੀਤੋ ਸੁ ਤਾਂ ਗੁਰੂ ਨਾਨਕ ਜੀ ਆਖਯਾ ਕਿਉਂ ਤੁਲਸਾਂ ਅੱਜ ਤੂੰ ਕਿਉਂ ਆਈ ਹੈਂ ਤਾਂ ਤੁਲਸਾਂ ਨੇ ਆਖਯਾ ਹੇ ਠਾਕਰ ਜੀ ਬਹੂ ਜੀ ਨੇ ਕਿਹਾ ਹੈ ਜੋ ਮੈਨੂੰ ਆਪਣਾ ਦਰਸ਼ਨ ਦੇ ਜਾਵਹੁ ਸੋ ਇਸ ਵਾਸਤੇ ਮੈਂ ਆਈ ਹਾਂ ਜੀ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਮੈਨੂੰ ਬੇਬੇ ਜੀ ਨੇ ਕਿਉਂ ਸਦਿਆ ਹੈ ਤਾਂ ਬਾਲੇ ਕਿਹਾ ਗੁਰੂ ਜੀ ਕਿਸੇ ਵਾਸਤੇ ਸਦਿਆ ਹੋਸੀ ਅਤੇ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਾ ਮੇਰਾ ਜੀਉ ਉਗਾਹੀ ਦੇਂਦਾ ਹੈ ਜੋ ਮੇਰੇ ਉਤੇ ਚੁਗਲੀ ਖਾਧੀ ਹੈ ਤਾਂ ਬਾਲੇ ਕਿਹਾ ਗੁਰੂ ਜੀ ਤੇਰੇ ਉਤੇ ਕਿਸੇ ਕਿਆ ਚੁਗਲੀ ਕਰਨੀ ਹੈ ਤਾਂ ਨਾਨਕ ਜੀ ਕਿਹਾ ਭਾਈ ਬਾਲਾ ਅੰਦਰੋਂ ਪਤਾਸਿਆਂ ਦਾ ਭਾਂਡਾ ਕਢ ਲਿਆਓ ਤਾਂ ਬਾਲਾ ਪਤਾਸਿਆਂ ਦਾ ਭਾਂਡਾ ਲੈ ਆਯਾ ਤ੍ਰਾਂ ਗੁਰੂ ਨਾਨਕ ਜੀ ਝੋਲੀ ਕਰਕੇ ਜਿਤਨੇ ਪਤਾਸੇ ਭਾਂਡੇ ਵਿਚ ਆਹੇ ਸੋ ਪਵਾਇ ਲੀਤੇ ਝੋਲੀ ਵਿਚ ਢਾਈ ਸੇਰ ਪਤਾਸੇ ਆਹੇ ਤਾਂ ਗੁਰੂ ਨਾਨਕ ਜੀ ਬੇਬੇ ਨਾਨਕੀ ਦੇ ਘਰ ਆਏ ਤਾਂ ਤੁਲਸਾਂ ਨੇ ਕਿਹਾ ਬਹੂ ਜੀ ਭਾਈ ਜੀ ਆਏ ਤਾਂ ਬੇਬੇ ਨਾਨਕੀ ਉਠ ਖਲੋਤੀ ਅਤੇ ਮੁਖ ਥੀਂ ਕਿਹਾ ਆਓ ਭਈਆ ਜੀ ਅਤੇ ਬੇਬੇ ਜੀ ਨੇ ਪੀੜ੍ਹਾ ਵਿਛਾਇ ਦਿਤਾ ਤਾਂ ਗੁਰੂ ਨਾਨਕ ਜੀ ਪੀੜ੍ਹੇ ਤੇ ਬੈਠ ਗਏ ਅਤੇ ਬਾਲਾ ਭੀ ਨਾਲ ਆਹਾ ਤਾਂ ਗੁਰੂ ਨਾਨਕ ਜੀ ਨੇ ਪੁਛਿਆ ਬੇਬੇ ਜੀ ਮੈਨੂੰ ਕਿਉਂ ਸਦਿਆ ਹੈ ਤਾਂ ਬੇਬੇ ਨਾਨਕੀ ਜੀ ਨੇ ਅਗੋਂ ਆਖਯਾ ਭਾਈ ਜੀ ਬਹੁਤੇ ਦਿਨ ਹੋਏ ਆਹੇ ਤੁਹਾਡੇ ਦਰਸ਼ਨ ਕੀਤਿਆਂ ਮੈਨੂੰ ਦੇਖਣ ਦੀ ਸਿਕ ਆਹੀ ਸੋ ਇਸ ਵਾਸਤੇ ਮੈਂ ਤੁਹਾਨੂੰ ਦਰਸ਼ਨ ਕਰਨੇ ਦੇ ਲਈ ਸਦਿਆ ਸੀ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ਵਿਸ਼ਵਾਸ ਪਿਆ ਹੈ ਜੋ ਮੈਨੂੰ ਕਿਉਂ ਸਦਿਆ ਹੈ ਤੁਸੀਂ ਜਿਉਂ ਕੀ ਤਿਉਂ ਹੀ ਆਖੋ ਤਾਂ ਬੇਬੇ ਜੀ ਬੋਲੀ ਸੁਣੋ ਭਾਈ ਜੀ ਤੁਹਾਨੂੰ ਤਾਂ ਸਭ ਕੁਛ ਮਾਲੂਮ ਹੈ ਮੈ ਕਿਆ ਆਖਾਂ ਜੀ ਤਾਂ ਗੁਰੂ ਨਾਨਕ ਜੀ ਆਖਿਆ ਮੇਰੇ ਪਾਸੋਂ ਬੇਬੇ ਜੀ ਹਿਸਾਬ ਆਪ ਲੈ ਲਵੀਏ ਮੈਂ ਭੀ ਇਹ ਜਾਣਦਾ ਹਾਂ ਮੇਰੇ ਉਪਰ ਕਿਸੇ ਚੁਗਲੀ ਖਾਧੀ ਹੈ ਸੋ ਮੈਥੋਂ ਲੇਖਾ ਲਵੋ ਤਾਂ ਨਾਨਕੀ ਨੇ ਦਿਲਾਸਾ ਦਿਤਾ ਤਾਂ ਗੁਰੂ ਨਾਨਕ ਜੀ ਆਖਿਆ ਨਾ ਬੇਬੇ ਜੀ ਏਹ ਗਲ ਲੇਖੇ ਹਿਸਾਬ ਦੀ ਹੈ ਸ਼ਰਮ ਦਾ ਅਰ ਮੁਲਾਹਜੇ ਦਾ ਕੰਮ ਕੋਈ ਨਾਹੀਂ ਬੇਬੇ ਜੀ ਕਿਹਾ ਭਲਾ ਭਾਈ ਜੀ ਤਾਂ ਸੰਮਤ ੧੫੪੭ ਫੱਗਣ ਸੁਦੀ ਪੰਚਮੀ ਵਾਲੇ ਦਿਨ ਲੇਖਾ ਕੀਤਾ ਦੌਲਤਖਾਨ ਲੋਧੀ

ਨਾਲ ਤ੍ਰਿਹੁ ਮਹੀਨਿਆਂ ਦਾ ਇਕ ਸੌ ਪੈਂਤੀ ਰੁਪੈ ਗੁਰੂ ਨਾਨਕ ਜੀ ਦੇ ਨਿਕਲੇ ਖਾਇ ਪੀ ਕੇ ਲੇਇ ਦੇਇਕੇ ਵਧੇ ਤਾਂ ਗੁਰੂ ਨਾਨਕ ਜੀ ਨੇ ਜੈਰਾਮ ਨੂੰ ਆਖਿਆ ਲਵੋ ਜੀਜਾ ਜੀ ਹੁਣ ਤਾਂ ਤੇਰੇ ਵਲੋਂ ਅਸੀਂ ਸੁਰਖਰੂ ਹੋਏ ਹਾਂ ਹੁਣ ਇਹ ਮੋਦੀਖਾਨਾ ਕਿਸੇ ਹੋਰ ਨੂੰ ਸੌਂਪੋ ਅਤੇ ਅਸਾਡਾ ਕਰਤਾਰ ਹਈ ਤਾਂ ਜੈਰਾਮ ਇਹ ਗਲ ਗੁਰੂ ਨਾਨਕ ਜੀ ਦੀ ਸੁਣਕੇ ਬਹੁਤ ਡਰਿਆ ਅਤੇ ਬਾਬੇ ਦੇ ਪੈਰਾਂ ਤੇ ਢਹਿ ਪਿਆ ਅਤੇ ਬੇਬੇ ਨਾਨਕੀ ਰੋਵਣ ਲਗੀ ਅਤੇ ਕਹਿਓਸੁ ਭਾਈ ਪਹਿਲੇ ਤਾਂ ਮੈਨੂੰ ਮਾਰੋ ਅਰ ਪਿਛੇ ਤੁਸੀਂ ਕਿਧਰੇ ਜਾਵੋ ਤਾਂ ਗੁਰੂ ਨਾਨਕ ਜੀ ਕਿਹਾ ਜੀਜਾ ਜੀ ਹੁਣ ਤਾਂ ਲੇਖਾ ਪੂਰਾ ਹੋ ਚੁਕਾ ਹੈ ਅਰ ਫੇਰ ਘਟ ਵਧ ਜਾਵੇ ਤਾਂ ਤੁਸੀਂ ਕਿਉਂ ਜੰਜਾਲ ਵਿਚ ਪੈਂਦੇ ਹੋ ਅਗੋਂ ਜੈਰਾਮ ਕਿਹਾ ਭਾਈ ਨਾਨਕ ਜੀ ਅਗੇ ਮੈਂ ਕੁਛ ਜਾਣਦਾ ਸਾਂ ਕੁਛ ਨਹੀਂ ਜਾਣਦਾ ਸਾਂ ਪਰ ਹੁਣ ਮੈਨੂੰ ਦੋਵੇਂ ਸਿਰੋਂ ਪ੍ਰਤੀਤ ਆਈ ਅਤੇ ਹੁਣ ਮੇਰਾ ਤੁਸੀਂ ਗੁਨਾਹ ਬਖਸ਼ੋ ਜੀ ਮੈਂ ਭੁਲਾ ਜੋ ਮੈਂ ਤੇਰੀ ਭੈਣ ਨਾਨਕੀ ਦਾ ਕਿਹਾ ਖਾਤਰ ਤਲੇ ਨਹੀਂ ਲਿਆਯਾ ਤਾਂ ਫੇਰ ਬੇਬੇ ਨਾਨਕੀ ਨੇ ਕਿਹਾ ਭਾਈ ਨਾਨਕ ਜੀ ਜੋ ਕੁਛ ਘਟੇਗਾ ਤਾਂ ਮੈਂ ਜਿਥੇ ਕਿਥੇ ਜਵਾਬ ਕਰਾਂਗੀ ਤਾਂ ਫੇਰ ਜੈਰਾਮ ਨੇ ਅਰ ਬੇਬੇ ਨਾਨਕੀ ਨੇ ਭਾਈ ਬਾਲੇ ਨੂੰ ਕਿਹਾ ਜੋ ਭਾਈ ਬਾਲਾ ਤੁਸੀਂ ਗੁਰੂ ਨਾਨਕ ਜੀ ਨੂੰ ਆਖੋ ਤਾਂ ਭਾਈ ਬਾਲੇ ਗੁਰੂ ਨਾਨਕ ਜੀ ਨੂੰ ਕਿਹਾ ਗੁਰੂ ਜੀ ਤੂੰ ਤਾਂ ਕੋਈ ਜਾਹਿਰਾ ਪੀਰ ਹੈਂ ਅਤੇ ਤੈਨੂੰ ਤਾਂ ਅਗੇ ਹੀ ਕਿਉਂ ਕਰ ਖਬਰ ਹੋਇ ਜਾਂਦੀ ਹੈ ਪਰ ਭਲਾ ਗੁਰੂ ਜੀ ਤੇਰੀ ਭੈਣ ਅਤੇ ਭਣਵਈਆ ਦੋਨੋ ਮਿੰਨਤ ਕਰਦੇ ਹੈਨ ਅਤੇ ਤੁਸੀਂ ਕਰਤਾਰ ਵਲ ਵੇਖੋ ਔਰ ਮੇਰੇ ਪਰ ਮਿਹਰ ਕਰੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਹੇ ਭਾਈ ਬਾਲਾ ਤੇਰਾ ਆਖਿਆ ਫੇਰਿਆ ਨਹੀਂ ਜਾਂਦਾ ਤਾਂ ਬਾਲੇ ਆਖਯਾ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ ਫੇਰ ਬੇਬੇ ਨਾਨਕੀ ਅਤੇ ਭਾਈਏ ਜੈਰਾਮ ਨੇ ਬਾਲੇ ਨੂੰ ਜੋ ਸੁਣੋ ਭਾਈ ਬਾਲਾ ਅਜ ਤੁਧ ਅਸਾਨੂੰ ਨਵੇਂ ਸਿਰੇ ਨਾਨਕ ਜੀ ਦਿਤਾ ਹੈ ਤਾਂ ਇਕ ਸੌ ਪੈਂਤੀ ਰੁਪੈ ਨਾਨਕ ਜੀ ਨੂੰ ਨਵਾਬ ਪਾਸੋਂ ਚੁਕਾਇ ਮਿਲੇ ਅਤੇ ਸਤਾਰਾਂ ਸੌ ਰੁਪਿਆ ਹੋਰ ਪੇਸ਼ਗੀ ਮਿਲਿਆ ਜੋ ਜੈਰਾਮ ਤੇ ਬਾਬੇ ਨਾਨਕ ਜੀ ਆਪਣੇ ਘਰ ਆਂਦੇ ਬਾਬਾ ਨਾਨਕ ਜੀ ਰੁਪੈ ਲੈਕੇ ਆਪਣੇ ਹੱਟ ਤੇ ਆਇ ਬੈਠੇ ਹੋਰ ਜਿਤਨੇ ਕਾਰਖਾਨਿਆਂ ਵਾਲੇ ਲੋਕ ਆਹੇ ਸੋ ਸਭ ਬਾਬੇ ਨਾਨਕ ਜੀ ਨੂੰ ਆਇ ਕਰ ਮੁਬਾਰਕਾਂ ਲਗੇ ਦੇਵਣ ਅਤੇ ਵਧਾਈਆਂ ਦੇਵਣ ਲਗੇ ਹਿੰਦੂ ਭੀ ਅਤੇ ਮੁਸਲਮਾਨ ਭੀ ਦੋਵੇਂ ਅਤੇ ਬਡੇ ਖੁਸ਼ੀਆਂ ਮਨਾਵਣ ਲਗੇ ਜੋ ਬਾਬਾ ਨਾਨਕ ਮੋਦੀ ਖਾਨਾ ਨਏ ਸਿਰ ਉਠਾਯਾ ਹੈ ਅਰ ਆਪਸ ਮੇਂ ਕਹਿਣੇ ਲਗੇ ਕਿ ਹਮ ਨੇ ਸੁਣਿਆ ਥਾ ਜੋ ਬਾਬਾ ਨਾਨਕ ਨੇ ਮੋਦੀ ਖਾਨਾ ਛੋਡਿਆ ਹੈ ਤਾਂ ਹਮ ਬਹੁਤ ਦਿਲਗੀਰ ਹੋਏ ਥੇ ਤਾਂ ਗੁਰੂ ਨਾਨਕ ਜੀ ਸਭ ਦੀ ਤਰਫ ਤਾਜ਼ੀਮ ਕਰਨ ਲਗੇ ਤਾਂ ਬਾਬੇ ਨਾਨਕ ਜੀ ਦੀ ਚਾਲੀ ਓਹੋ ਹੀ ਰਹੀ ਜੋ ਕੋਈ ਕੁਛ ਆਣ ਕਰ ਮਾਂਗੇ ਸੋਈ ਦੇਂਦੇ ਜਾਵੇਂ ਅਟਕਾਏਂ ਨਾਹੀਂ ਇਸੀ ਬਾਤਾਂ ਪਰ ਸਭ ਕੋਈ ਖੁਸ਼ੀ ਜਾਵੇਂ ॥੧੪॥

# ਅਗੇ ਸਾਖੀ ਗੁਰੂ ਨਾਨਕ ਜੀ ਦੀ ਕੁੜਮਾਈ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਦੀ ਉਸਤਤ ਹੋਵੇ ਹਿੰਦੂ ਮੁਸਲਮਾਨ ਕੋਈ ਆਵੇ ਸਭ ਦੀ ਯਾਚਨਾ ਪੂਰੀ ਕਰਨ ਤਾਂ ਇਕ ਦਿਨ ਮੂਲਾ ਚੌਣਾ ਗੁਰੂ ਨਾਨਕ ਜੀ ਨੂੰ ਦੇਖ ਗਿਆ ਮੂਲਾ ਪਖੋ ਕੇ ਰੰਧਾਵਿਆਂ ਦਾ ਪਟਵਾਰੀ ਸੀ ਘਰ ਵਟਾਲੇ ਵਿਚ ਸਨ ਤਾਂ ਮੂਲੇ ਜੈਰਾਮ ਦੇ ਘਰ ਬੇਬੇ ਨਾਨਕੀ ਦੇ ਪਾਸ ਸ਼ਗਨ ਭੇਜਿਆ ਸੰ: ੧੫੫੦ ਵਿਚ ਸਗਾਈ ਲੈਕੇ ਬ੍ਰਾਹਮਣ ਆਯਾ ਤੇ ਬੇਬੇ ਬੜੀ ਪ੍ਰਸੰਨ ਹੋਈ ਲੱਗੀਆਂ ਵਧਾਈਆਂ ਮਿਲਣ ਤਾਂ ਬੇਬੇ ਜੀ ਸੌ ਗੁਣੀ ਕਰ ਮੰਨੇ ਤਾਂ ਜੈਰਾਮ ਨੇ ਚਿਠੀ ਲਿਖੀ ਕੇਸਰ ਛਿਣਕਿਆ ਤੇ ਮਹਿਤੇ ਕਾਲੂ ਨੂੰ ਅਤੇ ਅੰਮਾਂ ਬੀਬੀ ਨੂੰ ਖਬਰ ਘੱਲੀ ਅਤੇ ਵਧਾਈ ਦਿਵਾਇ ਭੇਜੀ ਅਤੇ ਸਭ ਪ੍ਰਵਾਰ ਨੂੰ ਸਦਾਇ ਭੇਜਿਆ ਜੋ ਤੁਸੀਂ ਆਵੋ ਤਾਂ ਚੌਕੜ ਖਰਚੀਏ ਜਾਂ ਕਾਲੂ ਨੇ ਸੁਣਿਆਂ ਸੁਣ ਕਰ ਬਹੁਤ ਖੁਸ਼ ਹੋਯਾ ਜੇਹੜਾ ਖਬਰ ਲੈ ਕੇ ਆਯਾ ਸੀ ਤਿਸਦਾ ਮੂੰਹ ਖੰਡ ਨਾਲ ਆਪਣੀ ਹਥੀਂ ਭਰਿਆ ਤੇ ਅੰਮਾਂ ਬੀਬੀ ਬੜੀ ਪ੍ਰਸੰਨ ਹੋਈ ਪ੍ਰਮੇਸ਼ਰ ਦਾ ਬਹੁਤ ਬਹੁਤ ਧੰਨਵਾਦ ਕਰੇ ਅਤੇ ਕਹੇ ਧੰਨ ਉਹ ਨਿਰੰਕਾਰ ਹੈ ਜਿਸ ਦੀ ਕਿਰਪਾ ਕਰਕੇ ਇਹ ਨਾਨਕ ਪੁਤਰ ਮੇਰੇ ਘਰ ਵਿਚ ਹੋਯਾ ਅਤੇ ਫੇਰ ਬਡੀ ਕ੍ਰਿਪਾ ਇਹ ਹੈ ਜੋ ਨਾਨਕ ਜੀ ਦੇ ਸੁਆਰਥ ਦਾ ਦਿਨ ਹੋਯਾ ਹੈ ਅਤੇ ਮੈਂ ਬਲਿਹਾਰ ਹਾਂ ਉਸ ਮੂੰਹ ਥੀਂ ਜਿਸ ਮੂੰਹੋਂ ਨਾਨਕ ਜੀ ਦੀ ਕੁੜਮਾਈ ਦੀ ਖਬਰ ਸੁਣੀ ਹੈ ਅਤੇ ਵਧਾਈ ਦਿਤੀ ਹੈ ਰਾਤ ਨੂੰ ਜਿਤਨਾ ਕਬੀਲਾ ਬੇਦੀਆਂ ਦਾ ਆਹਾ ਸਾਰੇ ਪ੍ਰਵਾਰ ਨੂੰ ਸੱਦਕੇ ਗਾਵਣ ਬੈਠਾਯਾ ਅਤੇ ਸਭ ਮਿਲ ਕੇ ਸ਼ਰੀਕਣੀਆਂ ਇਹੋ ਆਖਣ ਜੋ ਸਾਡੇ ਬੇਦੀਆਂ ਦੀ ਬੰਸ ਵਿਚ ਨਾਨਕ ਭਲਾ ਜੀਉ ਪੈਦਾ ਹੋਯਾ ਹੈ ਸਾਡੀ ਕੁਲ ਦਾ ਸੂਰਜ ਰੌਸ਼ਨ ਹੋਯਾ ਹੈ ਧਰਮ ਦੀ ਕੁੜਮਾਈ ਹੋਈ ਹੈ ਅਤੇ ਸਾਡੀ ਕੁਲ ਨਿਰਮਲ ਕੀਤੀ ਹੈਸੂ ਅਤੇ ਅੰਮਾਂ ਬੀਬੀ ਨੇ ਆਪਣੇ ਪੇਕਿਆਂ ਨੂੰ ਮਾਝੇ ਵਧਾਈ ਲਿਖ ਭੇਜੀ ਤਾਂ ਅੰਮਾਂ ਬੀਬੀ ਦਾ ਪਿਓ ਰਾਮਾ ਜ਼ਾਤ ਦਾ ਝੰਗੜ ਗੁਰੂ ਨਾਨਕ ਜੀ ਦੇ ਨਾਨਕੇ ਅਤੇ ਮਹਿਤੇ ਕਾਲੂ ਦੇ ਸਹੁਰੇ ਤਿੰਨਾਂ ਦੀ ਤਰਫ ਖਬਰ ਲਿਖ ਭੇਜੀ ਅਤੇ ਆਖ ਭੇਜਿਆ ਤੁਸੀਂ ਤਲਵੰਡੀ ਆਵੋ ਤਾਂ ਰਲਕੇ ਸੁਲਤਾਨ ਪੁਰ ਚਲੀਏ ਅਰ ਕਲ ਚੌਕੜ ਖਰਚ ਕਰੀਏ ਤਾਂ ਓਥੋਂ ਨਾਨੀ ਭਿਰਾਈ ਆਈ ਅਤੇ ਮਾਮਾ ਕਿਸ਼ਨਾ ਅਤੇ ਨਾਨਾ ਰਾਮਾ ਸਭ ਤਲਵੰਡੀ ਆਇ ਪੁਜੇ ਕਾਲੂ ਨੂੰ ਮਿਲੇ ਬੜੀ ਖੁਸ਼ੀ ਹੋਈ ਫੇਰ ਤਲਵੰਡੀਓਂ ਇਕੱਠੇ ਹੋਇ ਕਰ ਚਲੇ ਕਾਲੂ ਤੇ ਲਾਲੂ ਬੇਦੀ ਅਤੇ ਅੰਮਾਂ ਬੀਬੀ ਅਤੇ ਰਾਮਾ ਅਤੇ ਕਿਸ਼ਨਾ ਝੰਗੜ ਅਤੇ ਨਾਨੀ ਭਿਰਾਈ ਛੇ ਆਦਮੀ ਤਯਾਰ ਹੋਏ ਦੋਇ ਨਫਰ ਰਾਮੇ ਨਾਲ ਅਤੇ ਚਾਰ ਹੋਰ ਸਭੋ ਬਾਰਾਂ ਆਦਮੀ ਸੁਲਤਾਨਪੁਰ ਚਲੇ ਪਰ ਰਾਮੇ ਝੰਗੜ ਨੇ ਬਹੁਤ ਕੁਝ ਖਰਚ ਕਰਨ ਵਾਸਤੇ ਲੀਤਾ ਜਦ ਟੁਰਨ ਲਗੇ ਤਾਂ ਕਾਲੂ ਰਾਇ ਬੁਲਾਰ ਪਾਸ ਵਿਦਾ ਹੋਣ ਵਾਸਤੇ ਆਯਾ ਅਰ ਰਾਇ ਬੁਲਾਰ ਦੇ ਪਾਸ ਜਾਇ ਖੜਾ ਹੋਯਾ ਰਾਇ ਬੁਲਾਰ ਨੇ ਆਖਿਆ ਕਿਉਂ ਕਾਲੂ

ਤਾਂ ਕਾਲੂ ਨੇ ਆਖਿਆ ਰਾਇ ਜੀ ਗੁਰੂ ਨਾਨਕ ਜੀ ਦੀ ਕੁੜਮਾਈ ਪਖੋਕੇ ਰੰਧਾਵੇ ਹੋਈ ਹੈ ਅਰ ਅਸੀਂ ਚੌਂਕੜ ਖਰਚਨ ਜਾਂਦੇ ਆਹੇ ਅਸਾਨੂੰ ਰਜਾਇ ਦੇਵੋ ਤਾਂ ਅਗੋਂ ਰਾਇ ਬੁਲਾਰ ਨੇ ਕਿਹਾ ਸੁਣ ਕਾਲੂ ਅਗੇ ਨਾਨਕ ਜੀ ਹਈ ਖਬਰਦਾਰ ਹੋਵੀਂ ਤਾਂ ਕਾਲੂ ਨੇ ਕਿਹਾ ਹੇ ਰਾਇ ਜੀ ਮੈਨੂੰ ਵਿਸ਼ਵਾਸ ਘਤਿਓਈ ਤਾਂ ਰਾਇ ਬੁਲਾਰ ਨੇ ਕਿਹਾ ਨਾ ਕਾਲੂ ਮੈਂ ਤੈਨੂੰ ਹੋਰ ਵਾਸਤੇ ਆਖਿਆ ਹੈ ਕਿਉਂ ਜੋ ਉਹ ਅਗੇ ਸਾਧ ਹੈ ਮਤ ਕੋਈ ਵਿਗਾੜ ਕਰਦਾ ਹੋਵੇਂ ਤਾਂ ਕਾਲੂ ਨੇ ਆਖਿਆ ਨਾ ਰਾਇ ਜੀ ਇਹ ਤਾਂ ਮੇਰਾ ਮੁਰਾਦ ਹੈ ਅਤੇ ਰਾਇ ਜੀ ਤੁਸੀਂ ਪਰਮੇਸ਼ਰ ਨੇ ਜੋਗ ਕੀਤੇ ਹੋ ਸਗੋਂ ਤੁਸੀਂ ਮਿਹਰਵਾਨੀ ਕਰਕੇ ਆਖੋ ਜੀ ਤਾਂ ਰਾਇ ਬੁਲਾਰ ਨੇ ਕਿਹਾ ਜਾਹ ਕਾਲੂ ਤੈਨੂੰ ਮੁਬਾਰਕ ਹੈ ਪ੍ਰਮੇਸ਼ਰ ਆਪਣੀ ਮਿਹਰ ਕਰੇਗਾ ਅਤੇ ਸਭ ਕਾਜ ਤੇਰੇ ਅਛੇ ਹੋਣਗੇ ਪਰ ਮੇਰੇ ਵਲੋਂ ਬਹੁਤ ਬਹੁਤ ਹਿਤ ਕਰਕੇ ਬਾਬੇ ਨਾਨਕ ਜੀ ਦੇ ਕਦਮਾਂ ਤੇ ਹੱਥ ਲਾਵੀਂ ਬਗਲ ਵਿਚ ਲੈ ਕੇ ਮੱਥਾ ਚੁੰਮੀਂ ਅਤੇ ਮੇਰੀ ਤਰਫੋਂ ਦੋਵੇਂ ਹੱਥ ਜੋੜਕੇ ਬੰਦਗੀ ਆਖੀਂ ਅਤੇ ਜੈਰਾਮ ਨੂੰ ਭੀ ਮੇਰੀ ਬੰਦਗੀ ਕਹੀਂ ਅਤੇ ਹੁਣ ਜਾਹ ਤੈਨੂੰ ਸਾਈਂ ਦੀ ਪਨਾਹ ਹਈ ਤਾਂ ਕਾਲੂ ਰਾਇ ਬੁਲਾਰ ਪਾਸੋਂ ਵਿਦਯਾ ਹੋਯਾ ਅਤੇ ਛਕੜੇ ਤੇ ਸਵਾਰ ਹੋਕੇ ਸੁਲਤਾਨਪੁਰ ਨੂੰ ਚਲ ਪੰਜਵੇਂ ਦਿਨ ਸੁਲਤਾਨ ਪੁਰ ਆਏ ਪਰਮਾਨੰਦ ਪਲਤੇ ਦੇ ਘਰ ਜਾਇ ਵੜੇ ਅਗੋਂ ਵਧਾਈਆਂ ਮਿਲਣ ਲਗੀਆਂ ਤਾਂ ਗੁਰੂ ਨਾਨਕ ਜੀ ਨੂੰ ਖਬਰ ਹੋਈ ਜੋ ਮਾਤਾ ਪਿਤਾ ਆਏ ਹਨ ਅਤੇ ਚਾਚਾ ਲਾਲੂ ਭੀ ਤੇ ਨਾਨਾ ਰਾਮਾ ਅਤੇ ਮਾਮਾ ਕਿਸ਼ਨਾ ਤੇ ਨਾਨੀ ਭਿਰਾਈ ਭੀ ਆਈ ਹੈ ਅਤੇ ਮਰਦਾਨਾ ਡੂਮੇਟਾ ਭੀ ਆਯਾ ਹੈ ਤਾਂ ਗੁਰੂ ਨਾਨਕ ਜੀ ਮੋਦੀ ਖਾਨੇ ਤੋਂ ਉਠ ਕਰ ਆਯਾ ਅਤੇ ਆਂਵਦਿਆਂ ਹੀ ਕਾਲੂ ਦੇ ਪੈਰਾਂ ਤੇ ਢਹਿ ਪਿਆ ਅਗੋਂ ਕਾਲੂ ਨੇ ਬਗਲ 'ਚ ਲੀਤਾ ਤੇ ਮੱਥਾ ਚੁੰਮਿਆਂ ਤਾਂ ਗੁਰੂ ਜੀ ਨੇ ਪੁਛਿਆ ਪਿਤਾ ਜੀ ਰਾਇ ਜੀ ਤਾਂ ਰਾਜੀ ਆਹੇ ਤਾਂ ਕਾਲੂ ਨੇ ਆਖਯਾ ਪੁਤ੍ਰ ਭਲਾ ਯਾਦ ਦਵਾਯਾ ਹਈ ਰਾਇ ਜੀ ਨੇ ਤੇਰਾ ਮੱਥਾ ਚੁੰਮਣਾ ਆਖਯਾ ਸੀ ਅਸਾਨੂੰ ਵਿਸਰ ਗਿਆ ਸੀ ਤਾਂ ਕਾਲੂ ਨੇ ਰਾਇ ਬੁਲਾਰ ਤਰਫੋਂ ਨਾਨਕ ਦਾ ਮੱਥਾ ਚੁੰਮਿਆਂ ਅਰ ਸਿਰ ਤੇ ਹੱਥ ਫੇਰਿਆ ਗੁਰੂ ਨਾਨਕ ਜੀ ਅੰਮਾਂ ਬੀਬੀ ਦਿਆਂ ਪੈਰਾਂ ਤੇ ਪਿਆ ਤਾਂ ਫੇਰ ਚਾਚੇ ਲਾਲੂ ਦੇ ਪੈਰਾਂ ਤੇ ਪਿਆ ਤਾਂ ਅਗੋਂ ਲਾਲੂ ਨੇ ਸ੍ਰੀ ਗੁਰੂ ਜੀ ਨੂੰ ਗਲ ਵਿਚ ਲੀਤਾ ਤੇ ਆਖਿਓਸੁ ਹੇ ਪੁਤ੍ਰ ਨਾਨਕ ਤੂੰ ਅਸਾਡੇ ਕੁਲ ਨਿਰਮਲ ਕੀਤੇ ਹਨ ਪਰ ਅਗੋਂ ਦੀ ਖਬਰ ਪ੍ਰਮੇਸ਼ਰ ਜਾਣੇ ਖੈਰ ਐਥੋਂ ਤਾਂ ਨਿਰਮਲ ਕੀਤੇ ਹਨ ਤਾਂ ਫੇਰ ਗੁਰੂ ਨਾਨਕ ਜੀ ਨਾਨੇ ਰਾਮੇ ਦੇ ਪੈਰਾਂ ਉਤੇ ਮੱਥਾ ਟੇਕਿਆ ਤਾਂ ਨਾਨੇ ਰਾਮੇ ਨੇ ਗੁਰੂ ਨਾਨਕ ਜੀ ਨੂੰ ਗਲ ਵਿਚ ਲੀਤਾ ਪਰ ਗਲ ਵਿਚੋਂ ਛਡੇ ਨਹੀਂ ਤਾਂ ਰਾਮਾ ਏਧਰ ਓਧਰ ਦੇਖੇ ਜੋ ਮੰਗਤਾਂ ਭੀ ਕੋਈ ਨਹੀਂ ਨਾਨੀ ਭਿਰਾਈ ਨੇ ਆਖਯਾ ਤੂੰ ਇਸਨੂੰ ਗਲ ਵਿਚੋਂ ਛਡ ਤਾਂ ਰਾਮੇ ਨੇ ਭਿਰਾਈ ਨੂੰ ਆਖਯਾ ਹੇ ਬੰਦੀ ਪ੍ਰਮੇਸ਼ਰ ਦੀ ਜਾ ਮੈਂ ਬੀਸ ਰੁਪਏ ਨਾਨਕ ਜੀ ਸਿਰ ਤੋਂ ਵਾਰ ਸੁਟਾਂਗਾ ਤਾਂ ਮੇਰੀ ਸਿਕ ਪੂਰੀ ਹੋਵੇਗੀ ਤਾਂ ਨਾਨੀ ਭਿਰਾਈ ਨੇ ਆਖਿਆ ਜੋ ਤੂੰ ਵੀਹ ਰੁਪੈ ਵਾਰ ਸੁਟ

ਤਾਂ ਰਾਮੇ ਆਖਯਾ ਕੋਈ ਮੰਗਤਾ ਭੀ ਲੈਣ ਵਾਲਾ ਹੋਵੇ ਤਾਂ ਨਾਨਕੀ ਨੇ ਆਖਯਾ ਜਾਹ ਨੀ ਤੁਲਸਾਂ ਕੋਈ ਮੰਗਤੇ ਹਨ ਤਾਂ ਸਦ ਲਿਆਓ ਤਾਂ ਤੁਲਸਾਂ ਦਾਸੀ ਸ਼ਹਿਰ ਵਿਚੋਂ ਮੰਗਤਿਆਂ ਨੂੰ ਬੁਲਾਵਣ ਗਈ ਤਾਂ ਢੂੰਡ ਕਰ ਤੁਲਸਾਂ ਮੰਗਤਿਆਂ ਨੂੰ ਲਿਆਈ ਤਾਂ ਫੇਰ ਨਾਨਕੀ ਨੇ ਆਖਯਾ ਨਾਨਾ ਜੀ ਬੀਸ ਰੁਪਏ ਰੋਕ ਵਾਰਹੁਗੇ ਕਿ ਟਕੇ ਮੰਗਾਇਕਰ ਵਾਰਹੁਗੇ ਤਾਂ ਰਾਮੇ ਝੰਗੜ ਨੇ ਆਖਯਾ ਬੇਟੀ ਜਿਸ ਤਰ੍ਹਾਂ ਤੂੰ ਆਖੇਂਗੀ ਸੋ ਤਿਉਂ ਹੀ ਕਰੀਏਂਗੇ ਤਾਂ ਫੇਰ ਨਾਨਕੀ ਨੇ ਕਿਹਾ ਨਾਨਾ ਜੀ ਟਕੇ ਮੰਗਾਵੋ ਤਾਂ ਰਾਮੇ ਨੇ ਪੁਤ੍ਰ ਕਿਸ਼ਨੇ ਨੂੰ ਆਖਿਆ ਹੇ ਕਿਸ਼ਨਾ ਵੀਹਾਂ ਰੁਪਿਆਂ ਦੇ ਟਕੇ ਲੈ ਆਓ ਤਾਂ ਭਿਰਾਈ ਨੇ ਆਖਿਆ ਪੁਤ੍ਰ ਦਸ ਰੁਪੈ ਮੇਰੇ ਪਾਸੋਂ ਲੈਕੇ ਮੇਰੇ ਭੀ ਟਕੇ ਲੈ ਆਓ ਅਤੇ ਪੰਜਾਂ ਰੁਪਯਾਂ ਦੇ ਟਕੇ ਆਪਣੇ ਪਾਸੋਂ ਕਿਸ਼ਨਾ ਲੈ ਆਯਾ ਤਾਂ ਸਭੇ ਪੈਂਤੀਸ ਰੁਪੈ ਦੇ ਆਏ ਕਿਸ਼ਨੇ ਨੇ ਟਕੇ ਵੀਹਾਂ ਦੇ ਪਿਤਾ ਰਾਮੇ ਨੂੰ ਦਿਤੇ ਅਤੇ ਦਸਾਂ ਦੇ ਟਕੇ ਅੰਮਾਂ ਭਿਰਾਈ ਦੇ ਹੱਥ ਦੇਕੇ ਪੰਜਾਂ ਦੇ ਆਪਣੇ ਪਾਸ ਰਖੇ ਸਭੋ ਟਕੇ ਵਾਰਾ ਫੇਰਾ ਕੀਤੇ ਵੀਹਾਂ ਦੇ ਟਕੇ ਰਾਮੇ ਨੇ ਵਾਰੇ ਅਤੇ ਦਸਾਂ ਦੇ ਟਕੇ ਨਾਨੀ ਨੇ ਵਾਰੇ ਤੇ ਪੰਜਾਂ ਦੇ ਟਕੇ ਮਾਮੇ ਕਿਸ਼ਨੇ ਨੇ ਵਾਰੇ ਤਾਂ ਸਭੋ ਪੈਂਤੀ ਰੁਪੈਯਾਂ ਦੇ ਟਕੇ ਗੁਰੂ ਨਾਨਕ ਜੀ ਦੇ ਸਿਰ ਉਤੋਂ ਵਾਰੇ ਸੰਃ ੧੫੫੦ ਮਿਤੀ ਮੱਘਰ ਸੁਦੀ ਪੰਚਮੀ ਵੀਰਵਾਰ ਸੁਲਤਾਨਪੁਰੋਂ ਭਲੇ ਮਹੂਰਤ ਨਾਲ ਚਲੇ। ਕੌਣ ਕੌਣ ਚਲੇ ਕਾਲੂ, ਰਾਮਾ, ਕਿਸ਼ਨਾ, ਪਰਮਾਨੰਦ, ਪਲਤਾ, ਭਾਈਏ ਜੈਰਾਮ ਦਾ ਪਿਤਾ ਅਤੇ ਭਾਈਆ ਜੈਰਾਮ ਪਲਤਾ ਅਤੇ ਹੋਰ ਨਫਰ ਚਾਕਰ ਅਤੇ ਪਰਮਾਨੰਦ ਪਲਤੇ ਨੇ ਤੇ ਜੈਰਾਮ ਨੇ ਨਿਧੇ ਬ੍ਰਾਹਮਣ ਨੂੰ ਆਖਕੇ ਪਖੋਕੇ ਰੰਧਾਵੇ ਗਰਾਉਂ ਵਿਚ ਭੇਜਿਆ ਅਤੇ ਪਖੋਕੇ ਰੰਧਾਵੇ ਦਾ ਚੌਧਰੀ ਜਿਤਾ ਰੰਧਾਵਾ ਸੀ ਜਿਸਦਾ ਪਟਵਾਰੀ ਮੂਲਾ ਚੋਣਾ ਹੈਸੀ ਤਿਸਦੇ ਘਰ ਜਾਇ ਕਰ ਨਿਧੇ ਬ੍ਰਾਹਮਣ ਨੇ ਖਬਰ ਕੀਤੀ ਜੋ ਮਹਿਤਾ ਮੂਲਾ ਜੀ ਖੁਸ਼ ਰਹੇ ਤਾਂ ਅਗੋਂ ਮਹਿਤੇ ਮੂਲੇ ਆਖਯਾ ਨਮਸਕਾਰ ਪਾਂਧਾ ਜੀ ਅਤੇ ਫੇਰ ਕਿਹਾ ਪਾਂਧਾ ਜੀ ਆਪ ਦਾ ਆਵਣਾ ਕਿਉਂ ਕਰ ਹੋਇਆ ਹੈ ਤਾਂ ਨਿਧੇ ਕਿਹਾ ਮੂਲਾ ਜੀ ਸੁਲਤਾਨਪੁਰ ਤੋਂ ਆਇਆ ਹਾਂ ਅਤੇ ਜੈਰਾਮ ਨੇ ਮੈਨੂੰ ਕਿਹਾ ਹੈ ਜੋ ਪਾਂਧਾ ਮੂਲੇ ਚੋਣੇ ਨੂੰ ਜਾਇ ਕਰ ਖਬਰ ਕਰ ਆਓ ਜੋ ਮਹਿਤਾ ਕਾਲੂ ਲਾਲੂ ਰਾਮਾ ਕਿਸ਼ਨਾ ਜੈਰਾਮ ਆਏ ਹਨ ਸੋ ਮੈਂ ਇਸ ਵਾਸਤੇ ਆਇਆ ਹਾਂ ਮੂਲੇ ਆਖਿਆ ਪਾਂਧਾ ਜੀ ਆਵਣਾ ਮੇਰੇ ਸਿਰ ਮਸਤਕ ਪਰ ਆਵੋ ਤਾਂ ਐਤਵਾਰ ਦਸਮੀ ਨੂੰ ਪਹਿਰ ਦਿਨ ਚੜ੍ਹੇ ਪਖੋਕੇ ਗਿਰਾਂਇ ਵਿਚ ਜਾਇ ਵੜੇ ਅਗੋਂ ਮੂਲੇ ਨੇ ਸਮਿਆਨ ਕਰ ਰਖਿਆ ਸੀ ਤਾਂ ਜਾਇ ਪਰਮਾਨੰਦ ਪਲਤੇ ਨੇ ਆਪਣੀ ਹਥੀਂ ਚੌਂਕੜ ਖਰਚਿਆ ਅਤੇ ਵਧਾਈ ਦੇਕਰ ਲੈ ਕਰ ਜੋ ਕੁਛ ਰਾਹ ਰੌਂਸ ਸੀ ਸੋ ਸਭੋ ਹੀ ਕਰਕੇ ਦੋਹਾਂ ਦੀ ਤਰਫੋਂ ਬੜੀ ਪ੍ਰਸੰਨਤਾ ਹੋਈ ਬੜੀ ਖੁਸ਼ੀ ਹੋਈ ਤਾਂ ਕਾਲੂ ਨੇ ਆਖਿਆ ਭਾਈਆ ਪਰਮਾਨੰਦ ਪਲਤਾ ਜੀ ਤੁਸੀਂ ਸਾਹਾ ਵੀ ਭਾਈਏ ਮੂਲੇ ਪਾਸੋਂ ਮੰਗੋ ਤਾਂ ਪਰਮਾਨੰਦ ਪਲਤਾ ਮੂਲੇ ਚੌਣੇ ਨੂੰ ਇਕਾਂਤ ਲੈ ਬੈਠਾ ਅਤੇ ਸਭ ਸ਼ਰੀਕੀ ਦੀਆਂ ਬਾਰਤਾਂ ਕੀਤੀਆਂ ਗੱਲਾਂ ਕਰਦਿਆਂ-੨

ਵਿਚ ਇਹ ਭੀ ਗਲ ਕਹੀ ਦੇਖੋ ਮਹਿਤਾ ਮੂਲਾ ਜੀ ਨੀਂਗਰ ਭੀ ਜੁਆਨ ਹੈ ਅਤੇ ਲੜਕੀ ਵੀ ਸਿਆਣੀ ਹੀ ਹੈ ਸੋ ਤੁਸੀਂ ਸਾਹੇ ਦੀ ਤਿਆਰੀ ਭੀ ਅਸਾਨੂੰ ਨਾਲ ਹੀ ਕਰ ਦੇਹੋ ਤਾਂ ਅਗੋਂ ਮੂਲੇ ਜਵਾਬ ਦਿਤਾ ਭਾਈਆ ਜੀ ਤੁਸੀਂ ਖਾਤਰ ਜਮ੍ਹਾਂ ਰਖੋ ਇਕ ਵਾਰੀ ਅਸਾਨੂੰ ਮੋਹਲਤ ਦੇਵੋ ਇਕ ਬਰਸ ਦੀ ਫੇਰ ਅਸੀਂ ਤੁਹਾਨੂੰ ਅੱਛਾ ਸਾਹ ਸੁਧਾਇਕਰ ਲਿਖ ਦਿਆਂਗੇ ਤਾਂ ਫੇਰ ਲਾਲੂ ਕਾਲੂ ਪਰਮਾਨੰਦ ਪਲਤਾ ਅਤੇ ਜੈਰਾਮ ਸੁਲਤਾਨਪੁਰ ਜਤਪਤ ਨਾਲ ਆਇ ਵੜੇ ਅਤੇ ਵਧਾਈਆਂ ਮਿਲਣ ਲਗੀਆਂ ਤਾਂ ਬੇਬੇ ਨਾਨਕੀ ਨੇ ਸ਼ਰੀਕਣੀਆਂ ਸੱਦਕੇ ਗਾਵਣ ਬਹਾਲੀਆਂ ਤਾਂ ਚੌਥੇ ਦਿਨ ਕਾਲੂ ਅਰ ਲਾਲੂ ਤਲਵੰਡੀ ਨੂੰ ਆਵਣ ਲਗੇ ਤਾਂ ਮਰਦਾਨੇ ਡੂਮੇਟੇ ਨੇ ਕਿਹਾ ਹੇ ਨਾਨਕ ਜੀ ਕੁਛ ਆਪਣੀ ਵਧਾਈ ਆਸਨੂੰ ਭੀ ਦੇਵਹੁ ਜੀ ਤਾਂ ਗੁਰੂ ਨਾਨਕ ਜੀ ਕਿਹਾ ਕਹੋ ਮਰਦਾਨਾ ਕੀ ਲੈਣਾ ਹੈ ਅਸਾਨੂੰ ਤਾਂ ਤੇਰੇ ਨਾਲ ਬੜਾ ਕੰਮ ਹੈ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਤੂੰ ਮੈਨੂੰ ਕਾਈ ਭਲੀ ਵਸਤ ਦੇਵੋ ਜੀ ਗੁਰੂ ਨਾਨਕ ਜੀ ਕਿਹਾ ਮਰਦਾਨਾ ਭਲੀ ਵਸਤੂ ਲੈਂਦਾ ਹੈਂ ਪਰ ਭਲੀ ਵਸਤ ਤੇ ਰੰਜ ਹੋ ਜਾਸੇਂ ਤਾਂ ਮਰਦਾਨੇ ਕਿਹਾ ਗੁਰੂ ਜੀ ਕਾਈ ਭਲੀ ਵਸਤੂ ਦੇਵੇਂਗਾ ਤਾਂ ਮੈਂ ਰੰਜ ਕਿਉਂ ਹੋਵਾਂਗਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੁਸੀਂ ਮਿਰਾਸੀ ਲੋਕ ਹੋ ਅਰ ਅਗਲੀ ਗਲ ਤੁਸੀਂ ਜਾਣਦੇ ਨਾਹੀਂ ਫੇਰ ਮਰਦਾਨੇ ਕਿਹਾ ਜੋ ਹੇ ਨਾਨਕ ਜੀ ਕਾਈ ਭਲੀ ਵਸਤ ਜਾਣਦੇ ਹੋ ਤਾਂ ਸੋਈ ਅਸਾਨੂੰ ਦੇਵਹੁ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਅਸਾਂ ਤੈਨੂੰ ਤਾਰ ਦਾ ਗੁਣ ਦਿਤਾ ਸੋ ਕਿਥੇ ਹਈ ਸੋਈ ਅਸਾਨੂੰ ਲੋੜੀਦਾ ਆਹਾ ਤਾਂ ਮਰਦਾਨੇ ਉਠਕਰ ਤਾਜ਼ੀਮ ਕੀਤੀ ਤੇ ਕਹਿਓਸੁ ਹੇ ਗੁਰੂ ਜੀ ਜਿਥੇ ਤੁਧ ਰਖਿਆ ਹੋਵੇਗਾਂ ਉਥੇ ਹੀ ਪਿਆ ਹੋਵੇਗਾ ਤਾਂ ਗੁਰੂ ਨਾਨਕ ਜੀ ਨੇ ਆਪਣੇ ਗਲ ਥੀਂ ਚੋਲਣਾ ਮਰਦਾਨੇ ਨੂੰ ਲਾਹ ਦਿਤਾ ਤਾਂ ਮਰਦਾਨੇ ਚੋਲਣਾ ਆਪਣੇ ਗਲੇ ਪਾਇ ਲਿਆ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਤੂੰ ਇਕ ਅਸਾਡਾ ਬਚਨ ਮੰਨ ਤਾਂ ਮਰਦਾਨੇ ਆਖਿਆ ਫਰਮਾਈਏ ਗੁਰੂ ਜੀ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਮਰਦਾਨਾ ਤੂੰ ਬੇਦੀਆਂ ਦਾ ਮਰਾਸੀ ਹੈਂ ਅਤੇ ਹੋਰਸ ਪਾਸੋਂ ਮੰਗਣਾ ਨਾਹੀਂ ਤਾਂ ਮਰਦਾਨੇ ਕਿਹਾ ਗੁਰੂ ਜੀ ਮੈਂ ਇਹ ਗਲ ਮੰਨੀ ਪਰ ਜੀ ਤੁਸੀਂ ਸਾਡੀ ਸਾਰ ਵਿਚ ਰਹੋ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਕਰਤਾਰ ਸਭਨਾਂ ਦੀ ਸਾਰ ਵਿੱਚ ਹੈ ਤਾਂ ਮਰਦਾਨੇ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤਾਂ ਸਰਬ ਪਰਵਾਰ ਘਰਾਂ ਨੂੰ ਵਿਦਿਆ ਹੋਏ ਅਤੇ ਗੁਰੂ ਨਾਨਕ ਜੀ ਦੀ ਚਾਲ ਓਹਾ ਹੀ ਰਹੀ ਜੋ ਕਦੀਮ ਦੀ ਆਹੀ ਭਾਵੇਂ ਕੋਈ ਸਾਧ ਸੰਤ ਫਕੀਰ ਆਵੇ ਜੋ ਸਵਾਲ ਆਇਕੇ ਕਰੇ ਖਾਲੀ ਕੋਈ ਨਾ ਜਾਵੇ ਅਤੇ ਲੋਕਾਂ ਵਿਚ ਭੀ ਏਹੋ ਗਲ ਮਸ਼ਹੂਰ ਆਣ ਹੋਈ ਜੋ ਨਾਨਕ ਜੈਰਾਮ ਦਾ ਸਾਲਾ ਦੇਖੋ ਅੱਜ ਕਲ ਕਿਧਰੇ ਨਿਕਲ ਜਾਂਦਾ ਹੈ ਏਹੋ ਗੱਲਾਂ ਪਈਆ ਹੋਵਣ ਜਿਥੇ ਕਿਤੇ ਅਤੇ ਬੇਬੇ ਨਾਨਕੀ ਨੂੰ ਅਤੇ ਭਾਈਏ ਜੈਰਾਮ ਨੂੰ ਲੋਕ ਭੀ ਆਣ ਆਣ ਕੇ ਏਹੋ ਆਖਣ ਕਿ ਸੁਣ ਜੈਰਾਮ ਸਾਨੂੰ ਇਹੋ ਸੁਝਦੀ ਹੈ ਜੋ ਅੱਜ ਭੀ ਅਤੇ ਕੱਲ ਭੀ ਨਾਨਕ

ਨਿਕਲਿਆ ਖੜਾ ਜਾਣ ਅਸੀਂ ਤੇਰੇ ਮੁਢ ਕਦੀਮ ਦੇ ਮਿਤ੍ਰ ਹਾਂ ਤਾਂ ਤੈਨੂੰ ਆਖਦੇ ਹਾਂ ਜੋ ਇਸ ਸਾਲੇ ਦੇ ਪਿਛੇ ਨਵਾਬ ਦੀ ਵਲੋਂ ਤੇਰੀ ਪਤ ਰਹੇ ਤੈਨੂੰ ਕੁਛ ਭਰਨਾ ਨਾ ਪੈ ਜਾਵੇ ਤਾਂ ਜੈਰਾਮ ਘਰ ਆਇ ਕਰ ਬਾਤਾਂ ਕਰੇ ਦੇਖ ਪਰਮੇਸ਼ਰ ਦੀ ਬੰਦੀ ਲੋਕ ਇਹ ਆਖਦੇ ਹਨ ਮੈਂ ਕਿਆ ਕਰਾਂ ਨਾਨਕ ਦੀ ਚਾਲੀ ਓਹੋ ਹੀ ਚਲੀ ਜਾਂਦੀ ਹੈ ਨਾਨਕੀ ਆਖੇ ਦੇਖਣਾ ਮਹਾਰਾਜ ਜੀ ਲੋਕਾਂ ਦੇ ਕਹੇ ਮਤ ਭਰਮਣਾ ਅਰ ਜੈਰਾਮ ਅੰਦਰੋ ਅੰਦਰ ਗਿਣਤੀਆਂ ਖਾਵੇ ਪਰ ਬਾਹਰੋਂ ਸਾਹ ਨਾ ਕਢੇ ਤਾਂ ਇਸੇ ਤਰ੍ਹਾਂ ਕਿਤਨਾ ਕੁ ਚਿਰ ਬੀਤਿਆਂ ਤਾਂ ਇਕ ਦਿਨ ਗੁਰੂ ਨਾਨਕ ਜੀ ਆਪੇ ਹੀ ਜੈਰਾਮ ਨੂੰ ਆਨਕੇ ਕਿਹਾ ਭਾਈਆ ਜੈਰਾਮ ਜੀ ਸਰਕਾਰ ਕਾ ਹਿਸਾਬ ਦਿਵਾਈਐ ਲੇਖਾ ਕੀਤਿਆਂ ਬਹੁਤ ਦਿਨ ਹੋਏ ਹਨ ਤਾਂ ਜੈਰਾਮ ਨਵਾਬ ਦੇ ਪਾਸ ਆਯਾ ਤੇ ਅਰਜ਼ ਕੀਤੀਓਸੁ ਨਵਾਬ ਸਾਹਿਬ ਸਲਾਮਤ ! ਨਾਨਕ ਆਪਦਾ ਮੋਦੀ ਅਰਜ਼ ਕਰਦਾ ਹੈ ਜੋ ਹਿਸਾਬ ਸੂਕਾਰ ਲਵੇ ਤਾਂ ਬਹੁਤ ਭਲੀ ਬਾਤ ਹੈ ਤਾਂ ਨਵਾਬ ਨੇ ਕਿਹਾ ਹੇ ਜੈਰਾਮ ! ਨਾਨਕ ਕੋ ਬੁਲਾ ਕਰ ਲਿਆਓ ਤਾਂ ਜੈਰਾਮ ਨਿਧੇ ਬ੍ਰਾਹਮਣ ਕੋ ਭੇਜ ਕਰ ਗੁਰੂ ਨਾਨਕ ਕੋ ਬੁਲਾਇ ਭੇਜਿਆ ਤਾਂ ਨਾਨਕ ਜੀ ਵਹੀਆਂ ਲੇ ਕਰ ਆਏ ਤਾਂ ਜੈਰਾਮ ਭੀ ਅਤੇ ਨਾਨਕ ਜੀ ਭੀ ਨਵਾਬ ਦੀ ਕਚੈਹਰੀ ਮੇਂ ਆਏ ਬਾਬਾ ਨਾਨਕ ਜੀ ਬੜੇ ਪ੍ਰਸੰਨ ਹੁਏ, ਆਇ ਨਵਾਬ ਕੋ ਸਲਾਮ ਕੀਤੀ ਅਤੇ ਵਹੀਆਂ ਭੀ ਸਾਥ ਹੀ ਲੈ ਪਹੁੰਚੇ। ਤਾਂ ਅਗੋਂ ਨਵਾਬ ਨੇ ਕਿਹਾ ਅਰੇ ਮੋਦੀ ! ਤੇਰਾ ਕਿਆ ਨਾਮ ਹੈ ? ਤਾਂ ਗੁਰੂ ਜੀ ਕਿਹਾ ਨਵਾਬ ਸਲਾਮਤ ਮੇਰਾ ਨਾਮ ਨਾਨਕ ਨਿਰੰਕਾਰੀ ਹੈ। ਤਾਂ ਨਵਾਬ ਨੇ ਕਿਹਾ ਅਰੇ ਜੈਰਾਮ ! ਮੈਂ ਨੇ ਤੋ ਕੁਛ ਨਹੀਂ ਸਮਝਾ ਜੋ ਮੋਦੀ ਨੇ ਕਿਆ ਕਹਾ ਹੈ। ਤਾਂ ਫੇਰ ਜੈਰਾਮ ਨੇ ਫਾਰਸੀ ਵਿਚ ਨਵਾਬ ਕੋ ਕਹਾ ਹੇ ਨਵਾਬ ਜੀ ! ਜਿਸ ਕੋ ਆਪ ਬੇਚੂਨ ਬੇਨਮੂਨ ਔਰ ਸੂਬਾ ਜਿਸਦਾ ਰੰਗ ਰੂਪ ਨਮੂਨਾ ਕੋਈ ਨਹੀਂ ਹੈ ਉਸ ਕਰਨਹਾਰ ਕੀ ਸਿਫਤ ਕਰਨ ਵਾਲਾ ਬੰਦਾ ਹੂੰ। ਨਵਾਬ ਇਹ ਸੁਣ ਕਰਕੇ ਹਸਿਆ ਤੇ ਆਖਿਓਸੁ ਜੈਰਾਮ ਮੋਦੀ ਦਾ ਵਿਵਾਹ ਕੀਆ ਹੈ ਕਿ ਨਹੀਂ। ਜੈਰਾਮ ਬੋਲਿਆ ਨਵਾਬ ਸਾਹਿਬ ਮੋਦੀ ਦਾ ਵਿਵਾਹ ਅਬ ਹੋਣੇ ਵਾਲਾ ਹੈ, ਆਪ ਕੀ ਮੇਹਰਬਾਨੀ ਹੋਵੇਗੀ ਤੋ ਅਭੀ ਵਿਵਾਹ ਹੋ ਜਾਵੇਗਾ। ਤਾਂ ਨਵਾਬ ਨੇ ਹੱਸਕੇ ਹਾਂਸੀ ਕਰੀ ਸੀ ਜੋ ਮੋਦੀ ਤਬ ਹੀ ਕਹਿਤੇ ਹੈਂ ਮੈਂ ਉਸ ਕਰਨਹਾਰ ਦਾ ਬੰਦਾ ਹੋਂ ਜਿਸ ਕੋ ਬੇਦ ਪੁਰਾਨ, ਕਤੇਬ, ਕੁਰਾਨ ਨੇਤ ੨ ਕਹਿਤੇ ਹੈਂ ਜੋ ਬੇਹਿਸਾਬ ਹੈ ਜਿਸ ਦਾ ਹਿਸਾਬ ਕੋਈ ਨਹੀਂ ਪਾਯਾ ਜਾਂਦਾ ਸੋ ਉਹ ਸਭ ਸਿਫਤਾਂ ਕਾ ਸਾਹਿਬ ਜੋ ਹੈ ਤਿਸਕਾ ਬੰਦਾ ਹੋਂ ਸੋ ਇਹ ਬਾਤ ਉਤਨਾ ਚਿਰ ਸੱਚੀ ਹੈ ਜਬ ਤਕ ਏਹ ਵਿਵਾਹਿਆ ਨਹੀਂ ਤੋ ਜਬ ਇਸਦੀ ਔਰਤ ਇਸਦੇ ਘਰ ਮੇਂ ਆਵੇਗੀ ਤਬ ਸਿਫਤੀ ਬੰਦਾ ਹੋਗਾ ਕਿ ਨਾ ਹੋਗਾ ਪਿਛੇ ਜਪੀ ਤਪੀ ਰਿਖੀ ਮੁਨੀ ਕਿਤਨੇ ਹੀ ਪੀਰ ਫਕੀਰ ਹੁਏ ਹੈਂ ਜਬ ਔਰਤੋਂ ਕੇ ਅੰਗ ਉਨ੍ਹੋ ਨੇ ਦੇਖੇ ਹੈਂ ਤਬ ਉਨਕੀ ਮੱਤ ਟਿਕਾਣੇ ਨਹੀਂ ਰਹੀ ਅਨਗਿਣਤ ਹੀ ਐਸੇ ਹੁਏ ਹੈਂ। ਤਾਂ ਬਾਬਾ ਨਾਨਕ ਜੀ ਤਿਸ ਕੋ ਉਤਰ ਦੇਤੇ ਭਏ ਕਿ ਹੇ ਨਵਾਬ ਜੀ ! ਜਿਨ੍ਹਾਂ ਦੇ ਮਨ

ਵਿਚ ਪ੍ਰਮੇਸ਼ਰ ਦਾ ਪ੍ਰੇਮ ਪੂਰਾ ਨਹੀਂ ਉਨਕੀ ਇਹ ਬਾਤ ਹੈ ਅਰ ਜਿਨ੍ਹਾਂ ਦਾ ਮਨ ਪ੍ਰਮੇਸ਼ਰ ਨਾਲ ਕਦੀ ਵਿਥ ਨਹੀਂ ਕਰਦਾ ਹਰ ਵਕਤ ਬੰਦਗੀ ਮਨ ਮੇਂ ਪ੍ਰਮੇਸ਼ਰ ਦੀ ਜਿਨ੍ਹਾਂ ਨੂੰ ਲਗੀ ਹੋਈ ਹੈ ਪ੍ਰਮੇਸ਼ਰ ਨੂੰ ਹਾਜ਼ਰਾ ਹਜ਼ੂਰ ਜਾਣਦੇ ਹਨ ਕਦੀ ਭਗਵੰਤ ਕੋ ਦੂਰ ਨਹੀਂ ਜਾਣਦੇ ਉਨ੍ਹਾਂ ਦੇ ਮਨ ਕੋ ਔਰਤ ਨੇ ਕਿਆ ਕਰਨਾ ਹੈ, ਜਿਸ ਔਰਤ ਦੀ ਦੇਹ ਮੇਂ ਲਹੂ ਮਿਝ ਹੱਡ ਚਮੜਾ, ਮਲਮੂਤ ਭਰੇ ਹੈਂ ਐਸੀ ਔਰਤ ਕਾ ਬਲ ਉਨ੍ਹਾਂ ਉਪਰ ਨਾਹੀਂ ਪੜਤਾ ਹੈ ਓਹ ਪ੍ਰਮੇਸ਼ਰ ਦੇ ਪਿਆਰੇ ਤਿਸ ਕੋ ਜਪ ਕੇ ਪ੍ਰਮੇਸ਼ਰ ਰੂਪ ਹੋਇ ਜਾਂਦੇ ਹਨ। ਤਬ ਨਵਾਬ ਨਾਨਕ ਦੀ ਦ੍ਰਿੜ ਪ੍ਰਤੀਤ ਪ੍ਰਮੇਸ਼ਰ ਵਲ ਦੇਖ ਕਰ ਔਰ ਬਾਤ ਕਹਿਣੇ ਲਗਾ ਤਾਂ ਨਵਾਬ ਨੇ ਹੱਸਕੇ ਕਿਹਾ ਸੁਣੋ ਨਾਨਕ ਮੈਂ ਬਹੁਤ ਵਾਰੀ ਸੁਣਿਆ ਹੈ ਜੋ ਤੂੰ ਹਮਾਰੇ ਟਕੇ ਬਹੁਤ ਲੁਟਾਂਵਦਾ ਹੈਂ ਤੂੰ ਮੁਝਕੇ ਜਾਣਦਾ ਨਹੀਂ ਮੈਂ ਦੌਲਤ ਖਾਂ ਲੋਧੀ ਹਾਂ, ਤਾਂ ਗੁਰੂ ਨਾਨਕ ਜੀ ਕਿਹਾ ਨਵਾਬ ਸਲਾਮਤ ਲੇਖਾ ਲੀਜੀਏ ਜੋ ਕੁਛ ਹਮਾਰਾ ਹਿਸਾਬ ਨਿਕਲੇ ਤੋ ਆਪ ਕੀ ਖੁਸ਼ੀ ਆਵੇ ਤੋ ਦੀਜੀਏ ਨਹੀਂ ਨਾ ਦੀਜੀਏ ਝੂਠਾ ਸੱਚਾ ਅਭੀ ਦੇਖ ਲੀਜੀਏ ਤਾਂ ਨਵਾਬ ਨੇ ਕਿਹਾ ਅਰੇ ਜੈ ਰਾਮ ! ਏਹ ਮੋਦੀ ਕਿਸ ਰੌਂਸ ਪਰ ਬੋਲਦਾ ਹੈ ਤਾਂ ਜੈਰਾਮ ਨੇ ਕਿਹਾ ਨਵਾਬ ਸਲਾਮਤ ਮੋਦੀ ਸੱਚ ਕਹਿੰਦਾ ਹੈ ਮੋਦੀ ਖਤਾ ਵਾਲਾ ਨਹੀਂ ਤਾਂ ਨਵਾਬ ਨੇ ਕਿਹਾ ਜਾਦੋ ਰਾਇ ਕੋ ਬੁਲਾਵੋ ਤਾਂ ਜਾਦੋ ਰਾਇ ਕੋ ਆਦਮੀ ਬੁਲਾਵਣੇ ਗਿਆ ਤਾਂ ਜਾਦੋਰਾਇ ਨੇ ਆ ਸਲਾਮ ਕੀਤਾ ਤਾਂ ਨਵਾਬ ਨੇ ਹੁਕਮ ਦੀਆ ਜਾਦੋਰਾਇ ਨਾਨਕ ਸੇ ਤੁਮ ਹਿਸਾਬ ਲਵੋ, ਤਾਂ ਜਾਦੋ ਰਾਇ ਨੇ ਕਿਹਾ ਭਲਾ ਨਵਾਬ ਸਲਾਮਤ ਬਹੁਤ ਦਿਨਾਂ ਦਾ ਹਿਸਾਬ ਹੈ ਦੇਖੀਏ ਕਿਸਦੀ ਤਰਫ ਬਹੁਤ ਕੁਝ ਨਿਕਲਦਾ ਹੈ ਆਮਦਨ ਖਰਚ ਦੇਖ ਲੀਜੀਏ ਬਾਰੰਬਾਰ ਲੋਕ ਨਵਾਬ ਕੋ ਕਹਿੰਦੇ ਸੇ ਨਾਨਕ ਮੋਦੀ ਲੁਟਾਂਵਦਾ ਹੈ ਅਰ ਪੈਸੇ ਫਕੀਰਾਂ ਨੂੰ ਦੇਂਦਾ ਹੈ ਏਹ ਨਵਾਬ ਦੀ ਸੁਣ ਕਰ ਜਾਦੋ ਰਾਇ ਦੀ ਭੀ ਮਨ ਭਾਂਵਦੀ ਬਾਤ ਹੋਈ ਕਿ ਨਾਨਕ ਹਮਾਰੇ ਕੋ ਕਭੀ ਕੁਛ ਨਹੀ ਦੇਤਾ ਥਾ ਏਹ ਸੁਣਕੇ ਜਾਦੋ ਰਾਇ ਨੇ ਕਿਹਾ ਅਰੇ ਨਾਨਕ ਜੋ ਪੈਸੇ ਤੁਮਾਰੀ ਤਰਫ ਨਿਕਲੇਂਗੇ ਤੋ ਉਠਣੇ ਤਬ ਦੇਊਂਗਾ ਜਬ ਤੇਰੇ ਸੇ ਲੇ ਲਊਂਗਾ ਅਰ ਫੇਰ ਮੋਦੀਖਾਨੇ ਪਰ ਬੈਠਣੇ ਭੀ ਨਾ ਪਾਵੇਗਾ ਹਮਾਰੇ ਕੋ ਤੂੰ ਨੇ ਕਭੀ ਰਿਸ਼ਵਤ ਨਹੀਂ ਦੀ ਫੇਰ ਇਕ ਜਗ੍ਹਾ ਤੇ ਬੈਠ ਗਏ ਪਾਂਚ ਦਿਨ ਹਿਸਾਬ ਹੋਤਾ ਰਿਹਾ ਕਈ ਅੜਾਉਣੀਆਂ ਜਾਦੋ ਰਾਏ ਨੇ ਪਾਈਆਂ ਪਰ ਪ੍ਰਮੇਸ਼ਰ ਨਾਲ ਅਤੇ ਸੱਚ ਨਾਲ ਕੋਈ ਪੇਸ਼ ਨਹੀਂ ਜਾਂਦੀ ਪਰ ਜੋ ਰੁਪਯਾ ਨਵਾਬ ਦੇ ਘਰੋਂ ਮਿਲਿਆ ਸੀ ਸੋ ਸਭ ਲਿਖਵਾ ਲੀਤਾ, ਪੀਛੇ ਜੋ ਰੁਪਯਾ ਨਵਾਬ ਦੇ ਘਰ ਪਹੁੰਚਾ ਸੋ ਭੀ ਲਿਖਾਇ ਦਿਤਾ ਤੋ ਤਿੰਨ ਸੌ ਇਕੀ ਰੁਪਯੇ ਨਾਨਕ ਜੀ ਦਾ ਵਾਧਾ ਨਿਕਲੇ ਤਾਂ ਜਾਦੋਰਾਇ ਸ਼ਰਮਿੰਦਾ ਹੋਕਰ ਬੈਠ ਗਿਆ ਤੇ ਜੈਰਾਮ ਨੇ ਨਵਾਬ ਨੂੰ ਕਚੈਹਰੀ ਵਿਚ ਆ ਸਲਾਮ ਕੀਤਾ। ਤਾਂ ਨਵਾਬ ਨੇ ਕਿਹਾ ਕਿਉਂ ਜੈਰਾਮ ਹਿਸਾਬ ਹੂਆ ਹੈ ਤਾਂ ਜੈਰਾਮ ਨੇ ਕਹਾ ਹਾਂ ਨਵਾਬ ਸਲਾਮਤ ਤੁਮ ਜਾਦੋਰਾਇ ਕੋ ਬੁਲਾਵੋ ਤਾਂ ਨਵਾਬ ਨੇ ਜਾਦੋਰਾਇ ਕੋ ਬੁਲਾਯਾ ਤਾਂ ਜਾਦੋ ਰਾਇ ਨੇ ਨਵਾਬ ਕੋ ਸਲਾਮ ਆਇ

ਕੀਤਾ ਤਾਂ ਨਵਾਬ ਨੇ ਕਿਹਾ ਜਾਦੋਰਾਇ ! ਹਿਸਾਬ ਲੀਆ ਹੈ, ਤਾਂ ਜਾਦੋਰਾਇ ਨੇ ਕਿਹਾ ਨਵਾਬ ਸਲਾਮਤ ਹਿਸਾਬ ਲੀਆ ਹੈ। ਨਵਾਬ ਨੇ ਪੂਛਾ ਅਰੇ ਜਾਦੋਰਾਇ ! ਕਿਉਂਕਰ ਹਿਸਾਬ ਹੂਆ ਹੈ ? ਤਾਂ ਜਾਦੋਰਾਇ ਬੋਲਿਆ ਨਵਾਬ ਸਲਾਮਤ ਤੀਨ ਸੌ ਇਕੀ ਰੁਪੈ ਨਾਨਕ ਦੇ ਜ਼ਿਆਦਾ ਆਪ ਦੀ ਤਰਫ ਸਰਕਾਰ ਮੇਂ ਆਏ ਹਨ, ਤਾਂ ਨਵਾਬ ਨੇ ਕਿਹਾ ਅਰੇ ਜਾਦੋਰਾਇ ! ਹਮਾਰੇ ਜਾਂ ਉਸਕੇ ? ਤਾਂ ਜਾਦੋਰਾਇ ਕਿਹਾ ਨਵਾਬ ਸਲਾਮਤ ! ਨਾਨਕ ਦੇ ਸਰਕਾਰ ਨੇ ਦੇਵਣੇ ਹਨ, ਤਾਂ ਫੇਰ ਨਵਾਬ ਨੇ ਕਿਹਾ ਅਰੇ ਜਾਦੋਰਾਇ ! ਤੂੰ ਹਮਾਰੇ ਕੋ ਨਿਤ ਏਹੀ ਕਹਤਾ ਥਾ ਜੋ ਨਾਨਕ ਤੁਮਾਰੀ ਹੱਟ ਕੋ ਲੁਟਾਂਵਦਾ ਹੈ ਅਰ ਲੋਕ ਭੀ ਏਹੀ ਕਹਿੰਦੇ ਸੇ ਜੋ ਨਾਨਕ ਤੁਮਾਰੇ ਪੈਸੇ ਲੁਟਾਂਵਦਾ ਹੈ ਤਾਂ ਜੈਰਾਮ ਨੇ ਅਰਜ਼ ਕੀਤੀ ਹੇ ਨਵਾਬ ਸਲਾਮਤ ਲੋਕ ਦੁਸ਼ਮਨੀ ਬਹੁਤ ਕਰਦੇ ਹਨ ਤਾਂ ਨਵਾਬ ਨੇ ਕਿਹਾ ਅਰੇ ਭਵਾਨੀਦਾਸ ਖਜ਼ਾਨਚੀ ਨਾਨਕ ਦੇ ਪੈਸੇ ਜੋ ਦੇਣੇ ਹਨ ਸੋ ਅਭੀ ਅਦਾ ਕਰੋ ਅਰ ਤੀਨ ਹਜ਼ਾਰ ਰੁਪਯਾ ਹੋਰ ਦੇਹੋ ਤਾਂ ਭਵਾਨੀਦਾਸ ਨੇ ਤੀਨ ਸੌ ਇਕੀ ਰੁਪੈ ਪਿਛਲੇ ਦਿਤੇ ਅਤੇ ਤਿੰਨ ਹਜ਼ਾਰ ਰੁਪਯਾ ਗੁਰੂ ਜੀ ਨੂੰ ਹੋਰ ਦਿਤਾ ਤਾਂ ਗੁਰੂ ਨਾਨਕ ਜੀ ਥੈਲੀਆਂ ਲੈਕਰ ਘਰ ਨੂੰ ਆਯਾ ਤਿੰਨ ਸੌ ਇਕੀ ਰੁਪੈ ਹੱਟ ਉਤੇ ਬਾਬਾ ਜੀ ਲੈ ਗਿਆ ਤੇ ਤਿੰਨ ਹਜ਼ਾਰ ਰੁਪਯਾ ਬੇਬੇ ਨਾਨਕੀ ਪਾਸ ਰਖਯਾ ਤਾਂ ਜੈਰਾਮ ਬਹੁਤ ਹੀ ਖੁਸ਼ ਹੋਯਾ ਅਤੇ ਮੁਬਾਰਕਾਂ ਮਿਲੀਆਂ ਜੈਰਾਮ ਖੁਸ਼ੀ ਖੁਸ਼ੀ ਘਰ ਆਇ ਵੜਿਆ ਅਗੋਂ ਨਾਨਕੀ ਨੇ ਪੁਛਿਆ ਜੋ ਜੀ ਕਿਉਂ ਕਰ ਹਿਸਾਬ ਹੋਯਾ ਤਾਂ ਜੈਰਾਮ ਨੇ ਕਿਹਾ ਸੁਣ ਪ੍ਰਮੇਸ਼ਰ ਦੀ ਪਿਆਰੀਏ ਮੈਂ ਤਾਂ ਅਜਬ ਹੈਰਾਨ ਹੋਇ ਰਿਹਾ ਹਾਂ ਅਤੇ ਲੋਕ ਭੀ ਕਹਿੰਦੇ ਹਨ ਜੋ ਨਾਨਕ ਜੀ ਹੁਣ ਪੈਸੇ ਲੁਟਾਂਵਦਾ ਹੈ ਅਤੇ ਜਾਂ ਹਿਸਾਬ ਹੋਂਵਦਾ ਹੈ ਹਥੋਂ ਵਾਧਾ ਹੀ ਨਿਕਲਦਾ ਹੈ ਤਾਂ ਨਾਨਕੀ ਜੀ ਨੇ ਕਿਹਾ ਜੋ ਜੀ ਅੱਜ ਕਿਆ ਵਾਧਾ ਨਿਕਲਿਆ ਹੈ ਤਾਂ ਜੈਰਾਮ ਨੇ ਕਿਹਾ ਸੁਣ ਬੰਦੀ ਪ੍ਰਮੇਸ਼ਰ ਦੀ ਤਿੰਨ ਸੌ ਇਕੀਸ ਰੁਪੈ ਅੱਜ ਖਾਂਦਿਆਂ ਪੀਂਦਿਆਂ ਲਟਾਂਵਦਿਆਂ ਵਧ ਨਿਕਲਦੇ ਹਨ ਤਾਂ ਨਾਨਕੀ ਨੇ ਕਿਹਾ ਜੋ ਜੀ ਇਸ ਪਾਸੋਂ ਰਾਇ ਬੁਲਾਰ ਬਹੁਤ ਵਰਸਾਨਾ ਹੈ ਇਤਨਾ ਹੋਰ ਕੋਈ ਨਹੀਂ ਵਰਸਾਇਆ ਅਤੇ ਨਾ ਵਰਸਾਏਗਾ ਤਾਂ ਜੈਰਾਮ ਕਿਹਾ ਸੁਣ ਪ੍ਰਮੇਸ਼ਰ ਦੀ ਪਿਆਰੀ ਰਾਇ ਇਸ ਵਰਸਾਨਾ ਹੈ ਪਾਸੋਂ ਤਾਂ ਬਹੁਤ ਹੀ ਲੋਕ ਵਰਸਾਵੇਂਗੇ ਤਾਂ ਨਾਨਕੀ ਜੈਰਾਮ ਦੇ ਕਹਿਣ ਕਰਕੇ ਬਹੁਤ ਹੀ ਖੁਸ਼ ਹੋਈ ॥੧੫॥

## ਅਗੇ ਸਾਖੀ ਗੁਰੂ ਨਾਨਕ ਜੀ ਦੇ ਵਿਵਾਹ ਦੀ ਚਲੀ

ਤਾਂ ਗੁਰੂ ਨਾਨਕ ਜੀ ਫੇਰ ਮੋਦੀਖਾਨਾ ਕਰਨ ਲਗੇ ਤਾਂ ਸੰਃ ੧੫੫੧ ਮਿਤੀ ਹਾੜ ਸੁਦੀ ਸਤਮੀ ਸਾਹਾ ਲਿਖਿਆ ਆਹਾ ਤਾਂ ਬੇਬੇ ਨਾਨਕੀ ਨੇ ਆਪਣੇ ਘਰ ਵਧਾਈ ਕੀਤੀ ਤੇ ਤਲਵੰਡੀ ਪਿਤਾ ਕਾਲੂ ਨੂੰ ਅਤੇ ਅੰਮਾਂ ਬੀਬੀ ਨੂੰ ਨਿਧੇ ਬ੍ਰਾਹਮਣ ਦੇ ਹਥ ਕੁੰਗੂ ਨਾਲ ਛਿੜਕਕੇ ਖਤ ਲਿਖ ਭੇਜਯਾ ਅਰ ਪਤਾਸੇ ਤੇ ਪੰਜ ਰੁਪਏ ਰੋਕ ਤਲਵੰਡੀ ਕਾਲੂ ਦੇ ਘਰ ਭੇਜ ਦਿਤੇ ਤਾਂ ਕਾਲੂ ਦੇ

ਘਰ ਅਨੰਦ ਮੰਗਲ ਲਗੇ ਹੋਵਣ ਤਾਂ ਕਾਲੂ ਆਪਣੇ ਸਹੁਰੇ ਆਦਮੀ ਭੇਜਿਆ ਅਤੇ ਓਥੇ ਭੀ ਵਧਾਈ ਹੋਈ ਤਾਂ ਲਗੇ ਭਾਜੀਆਂ ਵੰਡਣ ਤਾਂ ਕਾਲੂ ਰਾਇ ਬੁਲਾਰ ਪਾਸ ਗਿਆ ਤਾਂ ਜਾਇ ਕਰ ਕਿਹਾ ਹੇ ਰਾਇ ਜੀ ਨਾਨਕ ਤੁਸਾਡੇ ਦਾਸ ਦਾ ਵਿਆਹ ਹੈ ਮੈਂ ਸੁਲਤਾਨਪੁਰ ਜਾਵਾਂ ਸਾਹਾ ਲਿਖਯਾ ਆਯਾ ਹੈ ਇਹ ਬਾਤ ਸੁਣ ਰਾਇਬੁਲਾਰ ਬਡਾ ਤੰਗ ਹੋਯਾ ਰਾਇ ਕੋ ਬਡਾ ਗੁਸਾ ਆਯਾ ਅਰ ਕਿਹਾ ਹੇ ਕਾਲੂ ਤੇਰੀ ਮੱਤ ਨੂੰ ਕੀ ਹੋਯਾ ਤੂੰ ਨਾਨਕ ਨੂੰ ਆਪਣਾ ਪੁਤ ਜਾਣਦਾ ਹੈਂ ਓਹ ਤਾਂ ਸਰਬ ਸੰਸਾਰ ਦਾ ਮਾਲਕ ਹੈ ਮੈਨੂੰ ਤੂੰ ਆਖਦਾ ਹੈਂ ਤੇਰਾ ਦਾਸ ਹੈ ਓਹ ਦਾਸ ਨਹੀਂ ਓਹ ਤਾਂ ਸਰਬ ਦਾ ਪਾਲਕ ਹੈ ਏਹ ਸੁਣ ਕਰ ਕਾਲੂ ਨੇ ਕਿਹਾ ਹੇ ਰਾਇ ਜੀ ਬਖਸ਼ੀਏ ਫੇਰ ਇਹ ਬਾਤ ਮੈਂ ਨਹੀਂ ਕਹੂੰਗਾ ਫੇਰ ਰਾਇ ਨੇ ਕਿਹਾ ਕਿ ਕਾਲੂ ਤੇਰਾ ਸੁਭਾਉ ਬੜਾ ਖੋਟਾ ਹੈ ਬੋਲ ਵਿਗਾੜਦਾ ਹੈਂ ਦੇਖੀਂ ਕੁਛ ਬੋਲ ਬਿਗਾੜੀ ਕਰਦੋਂ ਤੇ ਮੂਲਾ ਭੀ ਤੇਰਾ ਕੁੜਮ ਉਹ ਭੀ ਵਡਾ ਸਖਤ ਹੈ ਦੋਨੋਂ ਇਕੋ ਜਿਹੇ ਹੋ ਮਤ ਕੋਈ ਕੰਮ ਵਿਗਾੜ ਦੋਂ ਤਾਂ ਕਾਲੂ ਕਿਹਾ ਰਾਇ ਜੀ ਇਕੋ ਮੇਰਾ ਪੁਤ੍ਰ ਹੈ ਉਸਦਾ ਵਿਆਹ ਹੈ ਐਸੇ ਅਨੰਦ ਵਿਚ ਮੈਂ ਕਿਉਂ ਕੁਬੋਲ ਬੋਲਾਂਗਾ ਰਾਇ ਨੇ ਕਿਹਾ ਉਹ ਭੀ ਨਾਨਕ ਜੀ ਹਈ ਤੇ ਤੂੰ ਹੈਂ ਤਾਂ ਕਾਲੂ ਕਿਹਾ ਹੇ ਰਾਇ ਜੀ ਤੁਸੀਂ ਵਡੇ ਹੋ ਅਰ ਵਕਤ ਦੇ ਹਾਕਮ ਹੋ ਅਤੇ ਤੁਸੀਂ ਇਹ ਬਚਨ ਕਿਸ ਤਰ੍ਹਾਂ ਕਿਹਾ ਤੁਸੀਂ ਸ਼ੁਭ ਬਚਨ ਕਹੋ ਪ੍ਰਮੇਸ਼ਰ ਦੇ ਪਿਆਰੇ ਹੋ ਤਾਂ ਰਾਇ ਨੇ ਕਿਹਾ ਭਲਾ ਕਾਲੂ ਜਾਹ ਤੈਨੂੰ ਖੁਦਾਇ ਬਖਸ਼ੇਗਾ ਅਤੇ ਤੇਰੀ ਮੁਰਾਦ ਸਭ ਹਾਸਲ ਹੋਵੇਗੀ ਸੁਲਤਾਨਪੁਰ ਨੂੰ ਜਾਹ ਮੇਰਾ ਨਾਨਕ ਜੀ ਨੂੰ ਸਲਾਮ ਆਖੀਂ ਅਤੇ ਮੇਰੀ ਤਰਫੋਂ ਨਾਨਕ ਜੀ ਦੇ ਚਰਨਾਂ ਨੇ ਮੱਥਾ ਟੇਕੀਂ ਅਤੇ ਬਗਲ ਵਿਚ ਲਵੀਂ ਤਾਂ ਕਾਲੂ ਰਾਇ ਬੁਲਾਰ ਕੋਲੋਂ ਵਿਦਾਇਗੀ ਲੈਕਰ ਚਲਿਆ ਤਾਂ ਸਾਹੇ ਉਪਰ ਕੌਣ ਕੌਣ ਚਲੇ-ਕਾਲੂ, ਲਾਲੂ, ਪਰਸਰਾਮ, ਇੰਦ੍ਰਸੈਨ, ਫਿਰੰਦਾ ਜਗਤਮਲ, ਲਾਲਚੰਦ, ਜਗਤਰਾਇ, ਜੱਟ ਮਲ ਅਤੇ ਹੋਰ ਜਿਤਨੇ ਬੇਦੀ ਆਹੇ ਸੋ ਸਭ ਤਿਆਰ ਹੋਏ ਅਤੇ ਮਾਝਿਓਂ ਰਾਮਾ ਜੀ ਨਾਨਾ ਭੀ ਆਯਾ ਜਾਂ ਹਾੜ ਦੀ ਸੰਗ੍ਰਾਂਦ ਚੜ੍ਹੀ ਤਲਵੰਡੀ ਚਲੇ ਆਏ ਪ੍ਰਮਾਨੰਦ ਪਲਤੇ ਦੇ ਘਰ ਵੜੇ ਜਾਂ ਪੰਜ ਦਿਨ ਸਾਹੇ ਵਿਚ ਰਹੇ ਤਾਂ ਵਿਆਹ ਦਾ ਆਰੰਭ ਕੀਤਾ ਤੇ ਸੁਲਤਾਨਪੁਰੋਂ ਭਲੇ ਮਹੂਰਤ ਚਲੇ ਤਾਂ ਜਾਇ ਸਾਹੇ ਉਪਰ ਖੜੇ ਹੋਏ ਭਾਈ ਜੈਰਾਮ ਦੇ ਪਿਤਾ ਪਰਮਾਨੰਦ ਪਲਤੇ ਨੇ ਨਿਧੇ ਬ੍ਰਾਹਮਣ ਨੂੰ ਮੂਲੇ ਦੇ ਘਰ ਭੇਜਿਆ ਸੀ ਹੇ ਨਿੱਧਾ ਬ੍ਰਾਹਮਣ ਜੀ ਤੁਸੀਂ ਜਾਇ ਕਰ ਮੂਲੇ ਚੌਣੇ ਨੂੰ ਖਬਰ ਕਰ ਆਓ ਜੋ ਬੇਦੀਆਂ ਦੀ ਜੰਞ ਬਾਗ ਮੇਂ ਆਇ ਉਤਰੀ ਹੈ ਸੋ ਤੁਸਾਂ ਨੂੰ ਮਾਲੂਮ ਹੋਵੇ ਤਾਂ ਮੂਲੇ ਚੌਣੇ ਨੂੰ ਨਿਧੇ ਬ੍ਰਾਹਮਣ ਨੇ ਜਾਇਕੇ ਖਬਰ ਕੀਤੀ ਅਤੇ ਆਇਕਰ ਅਸ਼ੀਰਵਾਦ ਕਹੀ ਅਤੇ ਆਖਿਓਸੁ ਹੇ ਜਜਮਾਨ ਜੰਞ ਬਾਗ ਵਿਚ ਆਇ ਉਤਰੀ ਹੈ ਤੁਹਾਨੂੰ ਖਬਰ ਕਰਨ ਦੇ ਵਾਸਤੇ ਭਾਈਏ ਪ੍ਰਮਾਨੰਦ ਨੇ ਤੁਹਾਡੇ ਪਾਸ ਭੇਜਿਆ ਹੈ ਕਿ ਜਾਇਕਰ ਖਬਰ ਮੂਲੇ ਨੂੰ ਕਰ ਆਓ ਤਾਂ ਪਾਂਧੇ ਨੂੰ ਮੂਲੇ ਆਖਯਾ ਭਲਾ ਪਾਂਧਾ ਜੀ ਬਹੁਤ ਭਲਾ ਕੀਤਾ ਤਾਂ ਮੂਲੇ ਨੇ ਉਠਕਰ ਆਪਣੀ ਬਿਰਾਦਰੀ ਦੇ ਭਿਰਾਉ ਭਾਈ ਇਕੱਠੇ ਜਾਇ ਕੀਤੇ ਅਜਿਤੇ ਰੰਧਾਵੇ

ਪਾਸ ਭੀ ਜਾਇਕਰ ਕਿਹਾ ਜੋ ਪਖੋਕੇ ਗਾਉਂ ਦਾ ਚੌਧਰੀ ਸੀ ਲਗਾ ਆਖਣ ਚੌਧਰੀ ਜੀ ਬੇਦੀਆਂ ਦੀ ਜੰਞ ਬਾਗ ਵਿਚ ਆਇ ਉਤਰੀ ਹੈ ਆਪ ਚਲੀਏ ਤਾਂ ਹਿਤੇ ਰੰਧਾਵੇ ਅਜਿਤੇ ਦੇ ਪਿਤਾ ਨੇ ਆਖਯਾ ਅਜਿਤਾ ਤੂੰ ਮੂਲੇ ਨਾਲ ਜਾਹ ਭਾਈ ਮੇਰਾ ਸਰੀਰ ਬਿਰਧ ਹੈ ਮੈਂ ਜਾਇ ਨਹੀਂ ਸਕਦਾ ਅਤੇ ਜੋ ਮੂਲਾ ਆਖੇਗਾ ਸੋ ਸਭੋ ਅੱਛੀ ਤਰ੍ਹਾਂ ਕਰਨਾ ਅਤੇ ਸੁਣ ਮੂਲਾ ਤੇਰੇ ਨਾਲ ਮੈਂ ਹੀ ਹੋਵਾਂ ਪਰ ਮੇਰੀ ਦੇਹ ਵਡੀ ਹੈ ਤਾਂ ਮੂਲੇ ਕਿਹਾ ਭਲਾ ਚੌਧਰੀ ਜੀ ਤੁਸਾਡਾ ਹੁਕਮ ਜੋ ਹੈ ਸੋ ਤੁਸੀਂ ਹੀ ਹੋ ਤਾਂ ਫੇਰ ਅਜਿਤੇ ਰੰਧਾਵੇ ਨੇ ਕਿਹਾ ਸੁਣ ਮੂਲਾ ਤੇਰੇ ਘਰ ਭਲੇ ਲੋਕ ਬੇਦੀ ਢੁਕੇ ਹੈਨ ਤੂੰ ਕੁਝ ਸ਼ਰਮ ਰਖੀਂ ਅਤੇ ਉਨ੍ਹਾਂ ਦੀ ਸ਼ਰਮ ਰਖਣ ਨੂੰ ਲੋਚੀਂ ਅਤੇ ਜੀਭ ਨੂੰ ਰੋਕ ਦੇਵੀਂ ਅਸਾਡਾ ਆਖਯਾ ਏਹੋ ਹਈ ਅਤੇ ਮੈਂ ਸੁਣਦਾ ਹਾਂ ਜੋ ਕਾਲੂ ਬੇਦੀ ਭੱਟੀਆਂ ਦਾ ਪਟਵਾਰੀ ਹੈ ਪਰ ਉਹ ਪੁਤ੍ਰ ਨੂੰ ਬੁਰਾ ਹੀ ਬੋਲਦਾ ਹੈ ਤੇ ਤੂੰ ਭੀ ਜ਼ਬਾਨ ਦਾ ਕੌੜਾ ਹੀ ਹੈਂ ਤੇ ਪਰਮਾਨੰਦ ਜੀ ਜੋ ਹਨ ਭਲੇ ਆਦਮੀ ਵਿਚ ਆਖੀਦੇ ਹਨ ਪਰ ਭਲਾ ਅਸੀਂ ਆਪਣੇ ਵਲੋਂ ਅਦਬ ਹੀ ਕਰਨਾ ਤਾਂ ਮੂਲੇ ਕਿਹਾ ਭਲਾ ਚੌਧਰੀ ਜੀ ਤੁਸੀਂ ਅਸਾਡੀ ਪੁਸ਼ਤ ਪਨਾਹ ਹੋ ਇਕ ਪ੍ਰਮੇਸ਼ਰ ਦੀ ਓਟ ਹੈ ਜਾਂ ਤੁਸਾਡੀ ਓਟ ਤਾਂ ਅਜਿਤੇ ਰੰਧਾਵੇ ਆਖਯਾ ਭਲਾ ਮੂਲਾ ਅਸਾਨੂੰ ਤੁਹਾਨੂੰ ਦੋਹਾਂ ਨੂੰ ਸਚੇ ਪ੍ਰਮੇਸ਼ਰ ਦੀ ਓਟ ਹੈ ਤਿਸਦਾ ਆਸਰਾ ਰਖੋ ਤੇ ਜਾਇਕਰ ਜੰਞ ਦਾ ਅੱਗਾ ਲਵੋ ਤਾਂ ਭਾਈ ਮੂਲੇ ਨੇ ਨਿਧੇ ਬ੍ਰਾਹਮਣ ਨੂੰ ਅਗੇਤ੍ਰਾ ਭੇਜ ਦਿਤਾ ਤੇ ਆਪ ਸਭ ਪੰਚ ਪ੍ਰਮੇਸ਼ਰ ਨਾਲ ਲੋਕ ਜੰਞ ਦਾ ਅੱਗਾ ਲੈਣ ਵਾਸਤੇ ਸਿਧਾਰੇ ਅਜਿਤਾ ਭੀ ਨਾਲ ਆਯਾ ਤੇ ਬਟੇਹਰੀ ਦਾ ਸਮਾਨ ਭੀ ਨਾਲੇ ਹੀ ਲੇ ਗਏ ਆਹੇ ਜੰਞ ਦਾ ਭਲਾ ਆਦਰ ਭਾਉ ਲੀਤਾ ਤੇ ਭਲੀ ਪ੍ਰਕਾਰ ਵਾਜੇ ਵਜਦੇ ਆਹੇ ਵਡਾ ਉਤਸ਼ਾਹ ਹੋਯਾ ਗਊਆਂ ਦੇ ਆਵਣ ਵੇਲੇ ਜੰਞ ਸ਼ਹਿਰ ਵਿਚ ਆਈ ਇਕ ਪਾਸੇ ਕਾਲੂ ਦੂਜੇ ਪਾਸੇ ਜੈਰਾਮ ਦਾ ਪਿਤਾ ਪੈਸੇ ਟਕੇ ਰੁਪਏ ਸੁਟਦੇ ਸਨ ਬਰਖਾ ਕਰਦੇ ੨ ਡੇਰੇ ਆਏ ਜਹਾਂ ਉਤਾਰਾ ਦੀਆ ਥਾ ਦੂਲੇ ਕੋ ਦੇਖ ਕਰ ਨਰ ਨਾਰੀ ਬੜੇ ਪ੍ਰਸੰਨ ਹੁਏ ਅਰ ਮੂਲੇ ਕੇ ਭਾਗੋਂ ਕੀ ਸਰਾਹਤਾ ਕਰਦੇ ਹੈਂ ਅਠਾਈ ਹਜਾਰ ਦੇਵਤਿਆਂ ਸਮੇਤ ਇੰਦ੍ਰ ਬ੍ਰਹਮਾ ਬਿਸ਼ਨ ਸ਼ਿਵ ਆਪਣੀਆਂ ਸ਼ਕਤੀਆਂ ਨਾਲ ਲੈਕਰ ਬਾਬੇ ਜੀ ਕਾ ਵਿਵਾਹ ਦੇਖਣ ਆਏ ਤੇ ਲਛਮੀ ਜੀ ਪਾਰਬਤੀ ਜੀ ਇੰਦ੍ਰੀਣੀ ਬ੍ਰਾਹਮਣੀ ਹਾਥ ਮੇਂ ਆਰਤੀ ਲੈਕੇ ਹੋਰ ਪੂਜਾ ਦਾ ਸਮਾਨ ਲੈ ਕੇ ਬਾਬੇ ਦੇ ਵਿਵਾਹ ਕੇ ਗੀਤ ਗਾਂਵਦੀਆਂ ਹੈਂ ਜਬ ਮੂਲੇ ਦੇ ਘਰ ਢੁਕਾਉ ਹੋਯਾ ਉਸ ਸਮੇਂ ਨਾਨਕ ਨਿਰੰਕਾਰੀ ਜੀ ਕੀ ਆਰਤੀ ਕਰੀ ਗੁਰੂ ਨਾਨਕ ਜੀ ਕਾ ਨਾਮ ਲੈ ੨ ਕਰ ਗੀਤ ਗਾਂਵਦੀਆਂ ਹੈਂ ਬ੍ਰਹਮਾ ਲਗਾ ਉਸਤਤੀ ਕਰਨ ਗਣਾਂ ਕੇ ਸਮੇਤ ਸ਼ਿਵਜੀ ਮੁਕਟ ਲੇਕਰ ਆਏ ਗਣ ਗੰਧਰਬ ਸਭ ਮਿਲਕੇ ਮੰਗਲਾਚਾਰ ਲਗੇ ਗਾਉਣ ਅਤੇ ਸਨਕਾਦਿਕ ਸਿਹਰੇ ਲੈਕਰ ਆਏ ਸਭ ਦੇਵੀ ਦੇਵਤੇ ਤੰਬੋਲ ਦੇ ਕੇ ਜੈ ਜੈ ਕਾਰ ਕਰਨ ਲਗੇ ਅਤੇ ਨੌਂ ਨਾਥ ਚਉਰਾਸੀਹ ਸਿਧ ਸਭ ਭੇਟਾ ਲੈਕਰ ਆਏ ਹਾੜ ਸ਼ੁਕਲਾ ਪੱਖ ਦੀ ਸਤਮੀ ਕੋ ਅੰਮ੍ਰਿਤ ਵੇਲੇ ਬਾਬੇ ਨਾਨਕ ਜੀ ਕਾ ਵਿਵਾਹ ਹੋਯਾ ਮਾਤਾ ਸੁਲਖਣੀ ਜੀ ਕੋ ਇਸ਼ਨਾਨ ਕਰਾਇ ਨਵੀਨ ਬਸਤ੍ਰ ਪਹਿਨਾਇ ਕਰ ਖਾਰਿਆਂ ਪਰ

ਬਾਬੇ ਨਾਨਕ ਜੀ ਕੇ ਪਾਸ ਲਿਆ ਕਰ ਬੈਠਾਯਾ ਬਾਜੰਤਰ ਬਾਜਤੇ ਹੈਂ ਜੈ ਜੈ ਕਾਰ ਹੋਇ ਰਹੇ ਹੈਂ ਪੰਜ ਘੜੀਆਂ ਰਾਤ ਰਹਿੰਦੀ ਲਾਵਾਂ ਲਗੀਆਂ ਮਿਲਣ ॥

ਰਾਗ ਸੂਹੀ ਮਹਲਾ ੧ ॥ ਸ੍ਰੀ ਮੁਖਵਾਕ ॥

ਰਾਮ ਪਹਿਲੜੀ ਲਾਉਂ ਸਤਿਗੁਰ ਸਤਿਜੁਗੁ ਸਾਜਿਆ ਬਲਿਰਾਮ ਜੀਉ ॥ ਤ੍ਰੈ ਗੁਣ ਬਿਸਥਾਰ ਅਨਹਦ ਵਾਜਿਆ ਬਲਿਰਾਮ ਜੀਉ ॥ ਬਜਾਇਆ ਅਨਹਦੁ ਸਮੁੰਦੁ ਮਥਿਆ ਲਛ ਕਉਲਾਂ ਨਿਕਲੀ ॥ ਤੇਤੀਸ ਕਰੋੜ ਛੋਡਿ ਕੈ ਆਇ ਠਾਕੁਰ ਕਉ ਮਿਲੀ ॥ ਵਿਆਹੀ ਠਾਕੁਰ ਚਰਨ ਲਾਈ ਓੜਿ ਭਗਤਿ ਨਿਬਾਹੀਆ ॥ ਅਰਦਾਸ ਨਾਨਕ ਲਾਉਂ ਪਹਿਲੀ ਭਲਾ ਸਤਿਜੁਗ ਸਤਿਗੁਰ ਸਾਜਿਆ ॥੧॥ ਰਾਮ ਦੂਸਰੀ ਲਾਉਂ ਤ੍ਰੇਤਾ ਜੁਗ ਵਰਤਾਇਆ ਬਲਿਰਾਮ ਜੀਉ ॥ ਧੰਨ ਧੰਨ ਸੰਤ ਪਿਆਰੇ ਜਿਨ ਹਰਿ ਨਾਮ ਧਿਆਇਆ ਬਲਿਰਾਮ ਜੀਉ ॥ ਸੰਤ ਜਪਤੇ ਨਾਮ ਹਰਿ ਕਾ ਮਿਲੇ ਰਾਮ ਪਿਆਰਿਆ ॥ ਗੰਢੀਵ ਧਨਖ ਰਘੁਪਤ ਚੜਾਇਆ ਪਰਸਰਾਮ ਕਾ ਬਲ ਹਾਰਿਆ ॥ ਬਿਆਹਿ ਸੀਤਾ ਗ੍ਰਹਿ ਮਹਿ ਆਣੀ ਓੜਿ ਭਗਤਿ ਨਿਬਾਹੀਆ ॥ ਅਰਦਾਸ ਨਾਨਕ ਲਾਉਂ ਦੂਜੀ ਸੀਤਾ ਰਾਮ ਬਿਆਹੀਆ ॥੨॥ ਰਾਮ ਤੀਜੀ ਲਾਉਂ ਜੁਗ ਦੁਆਪੁਰ ਵਰਤਾਇਆ ਬਲਿਰਾਮ ਜੀਉ ॥ ਸਰਬ ਸਖੀਆ ਸਹਜਿ ਸੇਤੀ ਰੁਕਮਣੀ ਮੰਗਲ ਗਾਇਆ ਬਲਿਰਾਮ ਜੀਉ ॥ ਰੁਕਮਣੀ ਮੰਗਲ ਗਾਇਆ ਸਹਜਿ ਸੇਤੀ ਸ਼ਸ਼ਪਾਲ ਰਾਜਾ ਮਾਰਿਆ ॥ ਬਚਨ ਪੂਰੇ ਦੋਸ ਧਰਿਆ ਚਕਰ ਸੰਖ ਬਿਦਾਰਿਆ ॥ ਬਿਆਹ ਰੁਕਮਣੀ ਗ੍ਰਿਹਿ ਮਾਹਿ ਆਣੀ ਓੜਿ ਭਗਤਿ ਨਿਬਾਹੀਆ ॥ ਅਰਦਾਸ ਨਾਨਕ ਲਾਉਂ ਤੀਜੀ ਰੁਕਮਣੀ ਕ੍ਰਿਸ਼ਨ ਜੀ ਵਰ ਪਾਇਆ ॥੩॥ ਰਾਮ ਚੌਥੀ ਲਾਉਂ ਕਰਤੇ ਕਲਜੁਗ ਪ੍ਰਗਟਾਇਆ ਬਲਿਰਾਮ ਜੀਉ ॥ ਜਿਨਾਂ ਹਰਿ ਸਿਉ ਪ੍ਰੀਤਿ ਨਾਹੀਂ ਤੇ ਸੰਗ ਭਰਮੇ ਮਾਇਆ ਬਲਿਰਾਮ ਜੀਉ ॥ ਮਾਇਆ ਤੇ ਲਾਗੇ ਭਰਮ ਜਾਗੇ ਸਗਲ ਵਜਹੁ ਤਿਨ ਘਾਟਿਆ ॥ ਨਾਮ ਦਾਨ ਇਸ਼ਨਾਨ ਨਾਹੀਂ ਕੀਆ ਜਮ ਕਾ ਪੰਥ ਨਹੀਂ ਕਾਟਿਆ ॥ ਨਿਹਕਲੰਕੀ ਆਪ ਹੋਆ ਛਪਹਿ ਨਾਹਿ ਛਪਾਇਆ ॥ ਅਰਦਾਸ ਨਾਨਕ ਲਾਉਂ ਚੌਥੀ ਪ੍ਰਭ ਸਭਨਾ ਮਾਹਿ ਸਮਾਇਆ ॥੪॥ ਅਗੇ ਮੰਗਲ ਰਾਗ ਸੂਹੀ ਵਿਚ ਚਲਿਆ ॥ ਸ੍ਰੀ ਮੁਖਵਾਕ ਮੰਗਲ ॥ ਰਾਮ ਪਹਿਲੜੇ ਮੰਗਲ ਹਰਿ ਹਰਿ ਨਾਮ ਧਿਆਈਐ ॥ ਮੇਰੇ ਮਨ ਤਨ ਸ੍ਰੀ ਰੰਗ ਅਗਰ ਚੰਦਨ ਘਸਿ ਲਾਈਐ ॥ ਅਗਰ ਚੰਦਨ ਘਸਿ ਲਾਇ ਕਪੂਰ ਕੁੰਗੂ ਢੋਈਐ ॥ ਰਾਮ ਨਾਮ ਉਚਰੰਤ ਰਸਨਾ ਸਦਾ ਹਰਿ ਰਸੁ ਗੋਈਐ ॥ ਘਸਿ ਲਾਈਐ ਅਗਰ ਚੰਦਨ ਕੁੰਗੂ ਪ੍ਰੇਮ ਪ੍ਰਭ ਕਾ ਪਾਈਐ ॥ ਕੁਰਬਾਨ ਕੀਤਾ ਗੁਰੂ ਵਿਟਹੁ ਜਿਸ ਏਹ ਕਾਜ ਰਚਾਈਐ ॥੧॥ ਰਾਮ ਦੂਜੜੇ ਮੰਗਲ ਕਾਜ ਸੁਹਾਇਆ ॥ ਉਤਸਾਹ ਹੋਯਾ ਸੋਭ ਸੇਤੀ ਫੁਲੀਂ ਮਾਂਗ ਭਰਾਇਆ ॥ ਫੁਲੀਂ ਤਾਂ ਮਾਂਗ ਭਰਾਈਐ ਆਪ ਕਰਤਾ ਪੁਰਖ ਬਿਆਹੁਣ ਆਇਆ ॥ ਸੁਰਨਰ ਗਣ ਗੰਧਰਬ ਸਭੀ ਕੌਤਕ ਦੇਖ ਬਿਸਮਾਇਆ ॥ ਕੁਰਬਾਨ ਕੀਤਾ ਗੁਰੂ ਵਿਟਹੁ ਜਿਸ ਏਹ ਕਾਜ ਰਚਾਇਆ ॥ ਬਿਨਵੰਤ ਨਾਨਕ ਸੁਣਹੁ ਸੰਤਹੁ ਸਭ ਸਫਲਿਓ ਕਾਜ ਸੁਹਾਇਆ ॥੨॥

ਰਾਮ ਤੀਜੜੇ ਮੰਗਲ ਪੀੜ ਤਾਜਨ ਲਿਆਈਐ ॥ ਇੰਦ੍ਰਪੁਰੀ ਵਿਚ ਜੰਮੀ ਤਾਜਨ ਸੁਰਗੋਂ ਜੀ ਨ ਮੰਗਾਈਐ ॥ ਗਲ ਸਚ ਗੰਢੀ ਪਾਇ ਤਾਜਨ ਲਗਾਮ ਤੁਰਤ ਕਰਾਈਐ ॥ ਅਜਬ ਸੋਭਾ ਪਾਇ ਤਾਜਨ ਠਾਕਰ ਆਪ ਸਜਾਈਐ ॥ ਜਿਤ ਚੜੈ ਸ੍ਰੀ ਰੰਗ ਆਪ ਸੁਆਮੀ ਅਜਬ ਸੋਭ ਸੁਹਾਈਐ ॥ ਬਿਨਵੰਤ ਨਾਨਕ ਤੀਜੜੇ ਮੰਗਲ ਪੀੜ ਤਾਜਨ ਲਿਆਈਐ ॥੩॥ ਰਾਮ ਚੌਥੜੇ ਮੰਗਲ ਸਤਿਗੁਰੂ ਬਿਆਹੁਣ ਆਇਆ ॥ ਏਹ ਅਜਬ ਦਰਸ ਅਪਾਰ ਤੇਰਿਆਂ ਸੰਤਾਂ ਕੇ ਮਨ ਭਾਇਆ ॥ ਤੇਤੀਸ ਕਰੋੜੀ ਸਰਬ ਸੰਗਤ ਨਾਲ ਗਣਪਤ ਆਇਆ ॥ ਸਦ ਬ੍ਰਹਮੇ ਸਾਰਦਾਇਕ

ਮੋਤੀਆਂ ਚੌਕ ਪੂਰਾਇਆ ॥ ਧਰੇ ਖਾਰੇ ਦੇਹ ਫੇਰੇ ਸਤਿਗੁਰੂ ਬਿਆਹੁਣ ਆਇਆ ॥
ਬਿਨਵੰਤ ਨਾਨਕ ਮੰਗਲ ਚਉਥੇ ਸਰਬ ਕਾਜ ਸੁਹਾਇਆ ॥੪॥

ਤਾਂ ਗੁਰੂ ਨਾਨਕ ਜੀ ਦਾ ਵਿਆਹ ਹੋਯਾ ਪਰ ਬੜਾ ਰਸ ਤਾਂ ਬਾਲੇ ਆਖਿਆ ਸੁਣੋ ਗੁਰੂ ਜੀ ਜੋ ਗੱਲ ਮੈਂ ਆਖਦਾ ਹਾਂ ਸੋ ਮੈਂ ਆਪਣੀ ਅੱਖੀਂ ਡਿਠੀ ਆਖਦਾ ਹਾਂ ਸੁਣੀਆਂ ਗਲਾਂ ਮੈਂ ਨਹੀਂ ਆਖਦਾ ਜੀ ਤਾਂ ਗੁਰੂ ਅੰਗਦ ਜੀ ਬਾਤੀਆਂ ਗਲਾਂ ਸੁਣਕੇ ਰੰਗ ਵਿਚ ਬੈਰਾਗ ਕਰਦੇ ਰਹੇ ਜਾਂ ਲਾਵਾਂ ਦਾ ਵੇਲਾ ਹੋਯਾ ਸੀ ਉਸ ਵੇਲੇ ਬਾਬੇ ਨਾਨਕ ਜੀ ਆਖਿਆ ਭਾਈ ਬਾਲਾ ਤੂੰ ਮੇਰੇ ਪਾਸ ਹੀ ਰਹੁ ਤਾਂ ਮੈਂ ਆਖਯਾ ਭਲਾ ਗੁਰੂ ਜੀ ਮੈਂ ਤੁਹਾਡੇ ਪਾਸ ਹੀ ਹਾਂ ਅਤੇ ਸੁਣੋ ਗੁਰੂ ਜੀ ਜੋ ਕੁਛ ਗੁਝਾ ਖਰਚ ਗੁਰੂ ਜੀ ਦਾ ਆਹਾ ਸੋ ਮੇਰੇ ਪਾਸ ਹੀ ਆਹਾ ਤਾਂ ਗੁਰੂ ਨਾਨਕ ਜੀ ਦੇ ਵਿਆਹ ਦਾ ਦੋਨੋਂ ਪਾਸੇ ਭਲਾ ਰਸ ਰਿਹਾ ਅਤੇ ਤਿੰਨ ਦਿਨ ਜੰਞ ਰਹੀ ਫੇਰ ਚੌਥੇ ਦਿਨ ਜੰਞ ਵਿਦਾ ਹੋਈ ਤਾਂ ਗੁਰੂ ਜੀ ਡੋਲੀ ਲੈਕਰ ਸੁਲਤਾਨਪੁਰ ਆਇ ਵੜੇ ਤਾਂ ਕਾਲੂ ਤੇ ਲਾਲੂ ਦੋਨੋਂ ਭਾਈ ਆਖਣ ਲਗੇ ਜੋ ਨੀਂਗਰ ਅਤੇ ਵਹੁਟੀ ਆਪਣੇ ਘਰ ਤਲਵੰਡੀ ਨੂੰ ਚਲਣ ਅਤੇ ਨਾਨਕੀ ਜੀ ਅਰ ਜੈਰਾਮ ਆਖਣ ਜੋ ਇਥੇ ਹੀ ਰਹਿਣ ਤਲਵੰਡੀ ਭੇਜੇ ਨਾਹੀਂ ਏਹ ਝਗੜਾ ਕੀਤੋ ਨੇ ਜਾਂ ਅਗਲਾ ਦਿਨ ਹੋਯਾ ਤਾਂ ਪਰਮਾਨੰਦ ਨੇ ਕਿਹਾ ਸੁਣ ਮੂਲਚੰਦ ਏਹ ਹੁਣ ਪਹਿਲੀ ਵਾਰੀ ਹੈ ਅਤੇ ਨੀਂਗਰ ਦੀ ਮਾਊਂ ਦੀ ਭੀ ਸਿਕ ਮੁਰਾਦ ਹੈ ਅਤੇ ਇਹ ਹੁਣ ਆਪਣੇ ਘਰ ਨੂੰ ਜਾਵਣ ਅਰ ਫੇਰ ਆਇ ਕਰ ਏਥੇ ਹੀ ਰਹਿਣਗੇ ਕਿਉਂ ਜੋ ਕਿਰਤ ਮੋਦੀਖਾਨੇ ਦੀ ਵੀ ਇਥੇ ਹੀ ਹੈ ਇਨ੍ਹਾਂ ਦਾ ਓਥੇ ਰਹਿਣਾ ਕਿਉਂ ਕਰ ਬਣਦਾ ਹੈ ਅਤੇ ਡੋਲੀ ਘਰ ਲੈ ਜਾਣ ਤਾਂ ਨਾਨਕ ਜੀ ਅਤੇ ਮਾਤਾ ਚੌਣੀ ਦੀ ਡੋਲੀ ਤਲਵੰਡੀ ਨੂੰ ਲੈ ਗਏ ਅਤੇ ਗੁਰੂ ਨਾਨਕ ਜੀ ਭੀ ਤਲਵੰਡੀ ਨੂੰ ਚਲੇ ਤਾਂ ਗੁਰੂ ਜੀ ਕਿਹਾ ਸੁਣ ਭਾਈ ਬਾਲਾ ਅਸਾਂ ਆਂਵਦਿਆਂ ਤੀਕਰ ਤੁਸੀਂ ਕੰਮ ਚਲਾਵੋ ਤਾਂ ਅਗੋਂ ਬਾਲੇ ਕਿਹਾ ਗੁਰੂ ਜੀ ਮੈਂ ਤਉ ਜੱਟ ਹਾਂ ਮੈਥੋਂ ਕੰਮ ਮੋਦੀਖਾਨੇ ਦਾ ਕਿਉਂ ਕਰ ਚਲੇਗਾ ? ਤਾਂ ਗੁਰੂ ਨਾਨਕ ਜੀ ਕਿਹਾ ਹੇ ਭਾਈ ਬਾਲਾ ! ਏਹ ਕੰਮ ਕਰਤਾਰ ਚਲਾਵੇਗਾ ਪਰ ਤੁਸੀਂ ਵਿਚ ਖੜੋ ਰਹੋ ਇਕ ਮਹੀਨੇ ਨੂੰ ਜ਼ਰੂਰ ਅਸੀਂ ਆਵੀਏਂਗੇ ਤਾਂ ਬਾਲੇ ਕਿਹਾ ਭਲਾ ਗੁਰੂ ਜੀ ਜੋ ਤੁਸਾਡੀ ਰਜਾਇ ਤਿਉਂ ਹੀ ਕਰੋ ਤੇ ਗੁਰੂ ਜੀ ਜੋ ਕੁਛ ਤੁਸੀਂ ਆਖੋਗੇ ਸੋਈ ਮੈਂ ਕਰੂੰਗਾ ਤਾਂ ਗੁਰੂ ਨਾਨਕ ਜੀ ਤਲਵੰਡੀ ਨੂੰ ਗਏ ਤਾਂ ਬਾਲੇ ਆਖਿਆ ਸੁਣੋ ਗੁਰੂ ਜੀ ਉਥੇ ਦੀ ਖਬਰ ਮੈਨੂੰ ਕੋਈ ਨਾਹੀਂ

ਹੈ ਜੋ ਦੇਖਾਂ ਗੁਰੂ ਨਾਨਕ ਜੀ ਤਲਵੰਡੀ ਵਿਚ ਕਿਆ ੨ ਚੋਜ ਕੀਤੇ ਹਨ ਤਾਂ ਗੁਰੂ ਨਾਨਕ ਜੀ ਇਕ ਮਹੀਨਾ ਤਲਵੰਡੀ ਰਹੇ ਮਹੀਨੇ ਪਿਛੋਂ ਸੁਲਤਾਨ ਪੁਰ ਵਿਚ ਆਇ ਵੜੇ ਤਾਂ ਫੇਰ ਗੁਰੂ ਨਾਨਕ ਜੀ ਭੈਣ ਨਾਨਕੀ ਜੀ ਨੂੰ ਅਤੇ ਜੈ ਰਾਮ ਨੂੰ ਆਇ ਮਿਲੇ ਅਤੇ ਮਾਤਾ ਚੌਣੀ ਜੀ ਭੀ ਆਇ ਕਰ ਨਿਨਾਣ ਦੀ ਪੈਰੀਂ ਪਈ ਤਾਂ ਅਗੋਂ ਬੇਬੇ ਨਾਨਕੀ ਕਿਹਾ ਠੰਢੜੀ ਠਰੀਂ ਹੋਵੇਂ ਤਾਂ ਅਗਲੇ ਦਿਨ ਗੁਰੂ ਨਾਨਕ ਜੀ ਮੋਦੀ ਖਾਨੇ ਆਇ ਬੈਠੇ ਅਤੇ ਮਾਤਾ ਚੋਣੀ ਜੀ ਪੇਕੇ ਗਈ ਮੂਲਾ ਆਇਕਰ ਆਪਣੇ ਘਰ ਲੈ ਗਿਆ ਤਾਂ ਗੁਰੂ ਨਾਨਕ ਜੀ ਮੋਦੀਖਾਨੇ ਜਾਇਕਰ ਲਗੇ ਕੰਮ ਚਲਾਵਣ ਬਾਬਾ ਨਾਨਕ ਗੱਦੀ ਪਰ ਤੱਕੜੀ ਪਕੜ ਕਰ ਬੈਠੇ ਜੋ ਕੋਈ ਕੁਛ ਆਇ ਮੰਗੇ ਸੋ ਬਾਬਾ ਜੀ ਦੇਂਦਾ ਜਾਵੇ ਅਤੇ ਬਾਲਾ ਲਿਆ ਕੇ ਪਕੜਾਵੇ ਤਾਂ ਬਾਬਾ ਤੋਲ ਕਰ ਦੇਂਦਾ ਜਾਵੇ ਜੋ ਚਲੀ ਕਦੀਮ ਦੀ ਆਹੀ ਸੋਈ ਬਾਬੇ ਦੀ ਰਹੀ ਲੋਕ ਦੇਖਕਰ ਇਹੋ ਆਖਣ ਭਾਈ ਮੋਦੀਖਾਨਾ ਨਵਾਬ ਦਾ ਕਰਦਾ ਹੈ ਦੌਲਤ ਨਵਾਬ ਦੀ ਲੁਟਾਂਵਦਾ ਹੈ ਅਤੇ ਨਵਾਬ ਨੂੰ ਭੀ ਜਾਇਕੇ ਆਖਣ ਤੇਰਾ ਮੋਦੀ ਬਹੁਤ ਫਕੀਰਾਂ ਨੂੰ ਲੁਟਾਂਵਦਾ ਹੈ ਕੋਈ ਆਖਣ ਇਸਦੇ ਪਾਸ ਪਾਰਸ ਹੈ ਪੁੰਨ ਜੋ ਵਸਤ ਹੈ ਸੋਈ ਉਸ ਪੁੰਨ ਦੀ ਦੇਹੀ ਧਾਰ ਬੈਠਾ ਹੈ ਐਸੀਆਂ ਬਾਤਾਂ ਸੁਣਕੇ ਕਾਲੂ ਕਿਹਾ ਆਹਾ ਮੂਲਾ ਇਸ ਥੀਂ ਭੀ ਵਧੀਕ ਮਿਲਿਆ ਕੋਈ ਕਾਲ ਬੇਬੇ ਨਾਨਕੀ ਜੀ ਦੇ ਘਰ ਵਿਚ ਰਹੇ ਫੇਰ ਬਾਬਾ ਜੀ ਆਪਣਾ ਘਰ ਬਣਾਇ ਕੇ ਉਥੇ ਰਹਿਣ ਲਗੇ ਜੋ ਸਰਬ ਰੁਤ ਮੇਂ ਸੁਖਦਾਈ ਆਹਾ ਅਤੇ ਸਭ ਵਸਤੂ ਜੋ ਘਰ ਲੋੜੀਂਦੀ ਆਹੀ ਬਾਬੇ ਜੀ ਨੇ ਸਭ ਮੰਗਾਇ ਰਖੀ ਬਸਤ੍ਰ ਭੂਖਣ ਨਿਤ ਨਵੀਨ ਬਣਾਇਕੇ ਘਰ ਮੇਂ ਦੇਵਣ ਹੋਰ ਸਰਬ ਪ੍ਰਕਾਰ ਦੇ ਸੁਖ ਤਯਾਰ ਕਰਕੇ ਦੇਂਦੇ ਰਹਿਣ ਅਤੇ ਕਬੀਲੇ ਨਾਲ ਮੋੜ ਥੋੜ੍ਹਾ ਕਰਨ ਇਸ ਵਾਸਤੇ ਸੁਲਖਣੀ ਜੀ ਜਦੋਂ ਬੇਬੇ ਨਾਨਕੀ ਜੀ ਪਾਸ ਜਾਵੇ ਤਾਂ ਗੁਸੇ ਰਹੇ ਬੇਬੇ ਭੀ ਛੋਟੀ ਭਰਜਾਈ ਜਾਣਕੇ ਬਹੁਤ ਭਾਰੀ ਖੁਸ਼ਾਮਦ ਕਰਦੀ ਰਹੇ ਮਾਤਾ ਚੌਣੀ ਮੂਲੇ ਦੀ ਧੀ ਇਸੀ ਵਾਸਤੇ ਸੁਲਖਣੀ ਨੂੰ ਚੌਣੀ ਭੀ ਨਾਲ ਆਖਦੇ ਹਨ ਬੇਬੇ ਨਾਨਕੀ ਨਾਲ ਚੌਣੀ ਛਿੱਥੀ ਹੁੰਦੀ ਰਹੇ ਅਤੇ ਗੁਰੂ ਜੀ ਦੀ ਖੁਸ਼ੀ ਆਵੇ ਤਾਂ ਆਵਣ ਜੇ ਦਿਲ ਨਾ ਕਰੇ ਤਾਂ ਨਾ ਆਵਣ ਆਪਣੇ ਘਰ ਕਈ ਦਿਨ ਗੁਜ਼ਰ ਜਾਵਣ ਘਰ ਵੜਿਆਂ ਅਤੇ ਮਹਾਰਾਜ ਦਾ ਸਹੁਰਾ ਜਦ ਧੀ ਨੂੰ ਮਿਲਣ ਆਵੇ ਤਾਂ ਅਗੋਂ ਮਾਤਾ ਚੌਣੀ ਆਖੇ ਤੁਸਾਂ ਮੈਨੂੰ ਕਿਥੇ ਦਿਤਾ ਹੈ ਉਹ ਘਰ ਨਹੀਂ ਆਂਵਦਾ ਮੇਰੇ ਨਾਲ ਨਹੀਂ ਬੋਲਦਾ ਤਾਂ ਮੂਲਾ ਜੈਰਾਮ ਪਾਸ ਆਇ ਕਰ ਬੜਾ ਗੁਸਾ ਕਰਕੇ ਉਚੀ ਬੋਲੇ ਤੇ ਕਹੇ ਤੁਸਾਂ ਮੇਰੀ ਬੇਟੀ ਨੂੰ ਪਾਇ ਬੋੜਿਆ ਅਤੇ ਨਾਨਕ ਜੀ ਨੂੰ ਆਖੇ ਅਖੇ ਤੂੰ ਕੀ ਕਰਦਾ ਹੈਂ ਗੁਰੂ ਨਾਨਕ ਜੀ ਬੋਲੇ ਨਾਹੀਂ ਅਤੇ ਓਹ ਝਖ ੨ ਕੇ ਉਠ ਜਾਵਣ ਮੂਲਾ ਅਤੇ ਮੂਲੇ ਦੀ ਘਰ ਦੀ ਚੰਦੋਰਾਣੀ ਮਹੀਨੇ ਦੇ ਮਹੀਨੇ ਆਇ ਕਰ ਝਸ ਕਰ ਜਾਵਣ ਤਾਂ ਇਕ ਦਿਨ ਚੰਦੋਰਾਣੀ ਬੇਬੇ ਨਾਨਕੀ ਜੀ ਪਾਸ ਆਈ ਆਇ ਕਰ ਨਾਨਕੀ ਨਾਲ ਲੜਨ ਲਗੀ ਕਿਉਂ ਅਜੇਹੀਆਂ ਹਕੂਮਤਾਂ ਕਰਨ ਲਗੇ ਹੋ ਤੁਹਾਨੂੰ ਪ੍ਰਮੇਸ਼ਰ ਦਾ ਭਉ ਨਾਹੀਂ ਅਤੇ ਭਰਾਉ ਨੂੰ ਇਹ ਨਹੀਂ ਸਮਝਾਂਵਦੀ ਅਤੇ ਭਰਜਾਈ ਨੂੰ ਨਹੀਂ ਗਿਣਦੀ ਅਤੇ ਨਾ ਭਣਵਈਆ ਸਾਲੇ ਨੂੰ ਸਮਝਾਂਵਦਾ

ਹੈ ਤੁਹਾਡੇ ਜੀ ਵਿਚ ਕਿਆ ਆਯਾ ਹੈ ਸੋ ਤੁਸੀਂ ਆਖੋ ਤਾਂ ਬੇਬੇ ਨਾਨਕੀ ਨੇ ਆਖਯਾ ਸੁਣ ਮਾਸੀ ਜੋ ਭਰਾਉ ਨੂੰ ਸਮਝਾਵਾਂ ਸੋ ਕਿਆ ਸਮਝਾਵਾਂ, ਭਿਰਾਉ ਮੇਰਾ ਚੋਰੀ ਨਹੀਂ ਕਰਦਾ, ਜੁਆਰੀਆ ਨਹੀਂ, ਯਾਰੀ ਨਹੀਂ ਕਰਦਾ ਹੋਰ ਕੋਈ ਬੁਰਾ ਕੰਮ ਭੀ ਨਹੀਂ ਕਰਦਾ, ਕਿਸ ਕੰਮ ਥੀਂ ਉਸ ਨੂੰ ਸਮਝਾਵਾਂ ਅਤੇ ਆਪਣੀ ਕਮਾਈ ਵਿਚੋਂ ਨੰਗੇ ਭੁਖੇ ਵੰਡ ਖਾਂਵਦਾ ਹੈ ਦਾਨ ਪੁੰਨ ਕਰਦਾ ਹੈ ਸੋ ਇਨ੍ਹਾਂ ਕੰਮਾਂ ਥੀਂ ਵਰਜਨਾ ਭਲਾ ਨਾਹੀਂ ਅਤੇ ਮਾਸੀ ਜੀ ਤੁਸੀਂ ਉਲ੍ਹਾਮੇ ਤਦ ਦੇਵਹੁ ਜੇ ਤੁਸਾਡੀ ਧੀ ਨੰਗੀ ਭੁਖੀ ਰਹਿੰਦੀ ਹੋਵੇ ਕਪੜਾ, ਗਹਿਣਾ ਅਤੇ ਚੰਗਾ ਖਾਵਣਾ ਸੋ ਨਿਤ ਨਵਾਂ ਤੇਰੀ ਬੇਟੀ ਨੂੰ ਬਣਦਾ ਰਹਿੰਦਾ ਹੈ ਚੰਗਿਆਂ ਭਲਿਆਂ ਖਾਂਦਿਆਂ ਪੀਂਦਿਆਂ ਅਸਾਨੂੰ ਖੁਆਰ ਕਰੋ ਤਾਂ ਤੁਸੀਂ ਜਾਣੋ ਅਸਾਡਾ ਮੂੰਹ ਸੁਆਦ ਨਹੀਂ ਦੇਂਦਾ ਜੋ ਇਸ ਮੂੰਹੋਂ ਅਸੀਂ ਤੁਸਾਂ ਨੂੰ ਕੁਛ ਆਖੀਏ ਗਹਿਣੇ ਦੀ ਜਗ੍ਹਾ ਗਹਿਣਾ ਅਤੇ ਰੋਟੀ ਕਪੜੇ ਦੀ ਪਰਵਾਹ ਕੁਛ ਨਾਹੀਂ ਅਤੇ ਮੈਂ ਅਸਤ੨ ਪਈ ਕਰਦੀ ਹਾਂ ਭਾਬੀ ਬਿਨਾਂ ਮੈਂ ਹੋਰ ਇਸਨੂੰ ਮੂੰਹੋਂ ਕਦੀ ਸੱਦਿਆ ਨਹੀਂ ਅਤੇ ਤੁਸੀਂ ਅਸਾਨੂੰ ਅਤੇ ਖਤ੍ਰੀ ਦੇ ਪੁਤਰ ਨੂੰ ਅਨਹੱਕ ਬੇਨਹੱਕ ਖਵਾਰ ਕਰੋ ਤਾਂ ਸਾਡਾ ਕਿਆ ਵਸ ਹੈ ਅਗੇ ਤੁਸੀਂ ਜਾਣੋ ਤੁਹਾਡੀ ਖੁਸ਼ੀ ਅਸੀਂ ਤਾਂ ਤੁਹਾਨੂੰ ਕੁਛ ਨਹੀਂ ਆਖਦੇ ਇਤਨੀਆਂ ਬਾਤਾਂ ਸੁਣ ਕਰ ਚੰਦੋਰਾਣੀ ਚੁਪ ਕਰਕੇ ਸ਼ਰਮਿੰਦੀ ਹੋਇਕੇ ਉਠ ਗਈ ਤਾਂ ਚੰਦੋ ਰਾਣੀ ਧੀ ਪਾਸ ਆਈ ਆਇਕੇ ਆਖਿਓਸੁ ਸੁਣ ਬੇਟਾ ਸੁਲਖਣੀ ਤੇਰੀ ਨਿਨਾਣ ਨੇ ਮੈਨੂੰ ਹਦੋਂ ਵਧ ਸ਼ਰਮਿੰਦਿਆਂ ਕਰ ਛਡਿਆ ਹੈ ਅਤੇ ਮੈਨੂੰ ਜਵਾਬ ਕੋਈ ਭੀ ਨਹੀਂ ਆਯਾ ਤੇ ਬੇਟੀ ਸੁਲੱਖਣੀ ਤੂੰ ਭੀ ਕੁਛ ਨਿਵ ਕਰਿਆ ਕਰ ਤਾਂ ਅੱਗੇ ਤੇ ਸੁਲੱਖਣੀ ਕਿਹਾ ਅੰਮਾਂ ਜੀ ਮੈਂ ਕੁਛ ਨੰਗੀ ਭੁਖੀ ਤਾਂ ਨਹੀਂ ਰਹਿੰਦੀ ਅਤੇ ਖਾਣ ਪੀਣ ਨੂੰ ਤਾਂ ਸਭੋ ਕੁਝ ਹੈ ਅਤੇ ਗਹਿਣੇ ਕਪੜੇ ਵੀ ਬਹੁਤ ਹਨ ਤਾਂ ਚੰਦੋ ਕਿਹਾ ਬੇਟੀ ਖਾਣ ਪੀਣ ਨੂੰ ਸਭੋ ਕੁਝ ਹੈ ਤਾਂ ਉਸ ਖੱਤ੍ਰੀ ਦੇ ਪੁਤਰ ਨੂੰ ਕਿਉਂ ਖਵਾਰ ਕਰਦੀ ਹੈਂ ਤਾਂ ਅਗੋਂ ਮਾਤਾ ਚੌਣੀ ਨੇ ਕਿਹਾ ਅੰਮਾਂ ਜੀ ਮੈਂ ਕਿਆ ਕਰਾਂ ਮੈਨੂੰ ਮੂੰਹ ਨਹੀਂ ਲਾਂਵਦਾ ਅਤੇ ਸਿਧੇ ਮੂੰਹ ਬੋਲਦਾ ਵੀ ਨਹੀਂ ਅਰ ਮੈਂ ਕਿਸ ਅਗੇ ਆਖਾਂ ਇਤਨਾ ਸੁਣਕਰ ਚੰਦੋਰਾਣੀ ਬੇਬੇ ਨਾਨਕੀ ਪਾਸ ਫੇਰ ਆਈ ਅਤੇ ਆਇ ਕਰ ਆਖਣ ਲਗੀ ਸੁਣ ਬੇਟੀ ਤੇਰੀ ਭਰਜਾਈ ਕਹਿੰਦੀ ਹੈ ਸੁਣੋ ਅੰਮਾਂ ਮੈਂ ਕੁਝ ਨੰਗੀ ਭੁਖੀ ਨਹੀਂ ਰਹਿੰਦੀ ਗਹਿਣੇ ਕਪੜੇ ਬਹੁਤ ਹਨ ਪਰ ਮੇਰੇ ਨਾਲ ਸਿਧੇ ਮੂੰਹ ਬੋਲਦਾ ਨਾਹੀਂ ਪਹਿਲੇ ਤਾਂ ਘਰ ਆਵਣਾ ਹੀ ਮੁਸ਼ਕਲ ਹੈ ਜੇ ਆਯਾ ਮਹੀਨੇ ਦੋ ਮਹੀਨੇ ਪਿਛੋਂ ਤਾਂ ਬੋਲਦਾ ਨਾਹੀਂ ਬੇਬੇ ਨਾਨਕੀ ਆਖਯਾ ਸੁਣੋ ਮਾਸੀ ਜੀ ਭਾਬੀ ਦੀ ਤਰਹ ਭੀ ਬੁਰੀ ਕਰੜੀ ਹੈ ਮੈਂ ਕਈ ਵਾਰ ਸੱਦ ਘਲਦੀ ਹਾਂ ਤਾਂ ਆਂਵਦੀ ਨਹੀਂ ਜੇ ਕਦੀ ਆਂਵਦੀ ਹੈ ਤਾਂ ਕੇਹੀ ਆਂਵਦੀ ਹੈ ਜੋ ਲੋਹੀ ਲਾਖੀ ਹੋਇਕੇ ਆਂਵਦੀ ਹੈ ਤਾਂ ਮੈਂ ਇਹ ਜੀ ਵਿਚ ਆਖਦੀ ਹਾਂ ਜੋ ਇਹ ਮੈਥੋਂ ਛੋਟੀ ਭਰਜਾਈ ਹੈ ਜਿਸ ਤਰ੍ਹਾਂ ਇਹ ਰਾਜ਼ੀ ਰਹੇ ਓਸੇ ਤਰ੍ਹਾਂ ਹੀ ਸਹੀ ਕਿਉਂ ਜੋ ਅਸਾਂ ਗੋਦੀ ਪਾਇ ਆਂਦੀ ਹੈ ਅਤੇ ਭਲੇ ਖਤ੍ਰੀਆਂ ਦੀ ਧੀ ਹੈ ਭਲਾ ਇਹ ਆਪੇ ਹੀ ਸਿਆਣੀ ਹੋਇ ਜਾਇਗੀ ਇਹ ਸਮਝਕੇ ਮੈਂ ਅਸਤ ੨ ਭਾਬੀ ਜੀ ਭਾਬੀ ਜੀ ਪਈ ਆਖਦੀ ਹਾਂ ਮੂੰਹ ਵਲ ਦੇਖਦੀ ਰਹਿੰਦੀ ਹਾਂ ਇਸਦਾ ਸੁਭਾਉ ਡਾਢਾ

ਹੈ ਏਹ ਗਲ ਸੁਣਕੇ ਚੰਦੋਰਾਣੀ ਨੇ ਕਿਹਾ ਹੇ ਬੱਚੀ ਨਾਨਕੀ ਘਰ ਵਿਚ ਕਮੀ ਤਾਂ ਕਿਸੇ ਗਲ ਦੀ ਨਹੀਂ ਪਰ ਤੂੰ ਆਪ ਸਿਆਣੀ ਹੈਂ ਤ੍ਰੀਮਤਾਂ ਨੂੰ ਦਿਲਾਸਾ ਬਹੁਤ ਲੋੜੀਂਦਾ ਹੈ ਬੇਬੇ ਨਾਨਕੀ ਕਿਹਾ ਭਲਾ ਮਾਸੀ ਜੀ ਤੂੰ ਭੀ ਸੱਚੀ ਹੈਂ ਪ੍ਰਮੇਸ਼ਰ ਭਲੀ ਕਰਸੀ ਪਰ ਤੂੰ ਭੀ ਧੀ ਦਾ ਦਿਲਾਸਾ ਹੀ ਕਰ ਅਤੇ ਸਮਝਾਉ ਭੀ ਇਸਦਾ ਸੁਭਾਉ ਐਸਾ ਸਖਤ ਨਾ ਲੋੜੀਏ ਘਰ ਆਏ ਮਰਦ ਨੂੰ ਹੱਸ ਕਰ ਬਾਤ ਨਹੀਂ ਕਰਦੀ ਤਾਂ ਮਰਦ ਦਾ ਚਿਤ ਖੁਸ਼ ਨਹੀਂ ਹੁੰਦਾ ਅਰ ਮਾਸੀ ਜੀ ਤੂੰ ਜਾਣਦੀ ਹੋਵੇਂਗੀ ਜੋ ਇਹ ਭਿਰਾਉਦੀ ਰੱਖਣੀ ਕਰਦੀ ਹੋਵੇਗੀ ਪਰ ਮੈਂ ਤਾਂ ਨਾਨਕ ਜੀ ਨੂੰ ਪ੍ਰਮੇਸ਼ਰ ਹੀ ਕਰ ਜਾਣਦੀ ਹਾਂ ਤੂੰ ਸਤ ਪ੍ਰਤੀਤ ਕਰ ਇਸ ਗਲ ਵਿਚ ਫੇਰ ਕੋਈ ਨਹੀਂ ਪਰ ਭਲਾ ਮਾਸੀ ਜੀ ਹੁਣ ਤਾਂ ਤੁਸੀਂ ਜਾਹੋ ਅਤੇ ਪ੍ਰਮੇਸ਼ਰ ਭਾਵੇਗਾ ਤਾਂ ਮੈਂ ਭਾਬੀ ਨੂੰ ਦਿਲਾਸਾ ਦਿਵਾਵਾਂਗੀ ਚੰਦੋਰਾਣੀ ਆਪਣੇ ਘਰ ਨੂੰ ਗਈ ਤਾਂ ਇਕ ਦਿਨ ਗੁਰੂ ਨਾਨਕ ਜੀ ਜੈਰਾਮ ਨੂੰ ਮਿਲਣ ਆਏ ਸੀ ਅਤੇ ਬੇਬੇ ਨਾਨਕੀ ਨੂੰ ਆਇ ਮਿਲੇ ਤਾਂ ਬੇਬੇ ਨਾਨਕੀ ਅਗੋਂ ਉਠ ਖੜੋਤੀ ਬੜਾ ਆਦਰ ਕੀਤਾ ਅਤੇ ਬੇਬੇ ਜੀ ਨੇ ਕਿਹਾ ਹੇ ਭਾਈ ਜੀ ਅੱਜ ਮੇਰੇ ਉਪਰ ਪਰਮੇਸ਼ਰ ਬਹੁਤ ਹੀ ਮਿਹਰਬਾਨ ਹੋਯਾ ਹੈ ਜੋ ਤੁਸਾਂ ਮੈਨੂੰ ਦਰਸ਼ਨ ਦਿੱਤਾ ਹੈ ਤਾਂ ਗੁਰੂ ਜੀ ਆਖਯਾ ਬੇਬੇ ਜੀ ਮੈਂ ਤਾਂ ਤੁਹਾਡਾ ਗੁਲਾਮ ਹਾਂ ਤਾਂ ਬੇਬੇ ਨਾਨਕੀ ਕਿਹਾ ਭਾਈ ਜੀ ਏਹ ਗਲ ਤੁਸੀਂ ਮੇਰੇ ਤਾਈਂ ਮਤ ਆਖਿਆ ਕਰੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ਤੂੰ ਵੱਡੀ ਹੈਂ ਬੇਬੇ ਨਾਨਕੀ ਨੇ ਕਿਹਾ ਭਾਈ ਜੀ ਦਿਨਾਂ ਵਿਚ ਤਾਂ ਵੱਡੀ ਹਾਂ ਪਰ ਜੀ ਕਰਮਾਂ ਵਿਚ ਤਾਂ ਵੱਡੀ ਨਾਹੀਂ ਅਰ ਭਾਈ ਜੀ ਵੱਡਾ ਸੋਈ ਹੈ ਜੋ ਕਰਮਾਂ ਵਿਚ ਵੱਡਾ ਹੋਵੇ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ਏਹ ਬਾਤ ਪ੍ਰਮੇਸ਼ਰ ਨੇ ਤੁਧਨੂੰ ਬੁਝਾਈ ਹੈ ਅਰ ਪ੍ਰਮੇਸ਼ਰ ਤੇਰੇ ਉਪਰ ਮਿਹਰਬਾਨ ਹੈ ਤਾਂ ਬੇਬੇ ਨਾਨਕੀ ਆਖਿਆ ਸੁਣੋ ਭਾਈ ਜੀ ਪ੍ਰਮੇਸ਼ਰ ਮੇਰੇ ਉਤੇ ਮਿਹਰਵਾਨ ਤਾਂ ਜਾਣਾਂਗੀ ਜੇ ਤੂੰ ਮੇਰਾ ਆਖਯਾ ਮੰਨੇ ਤਾਂ ਗੁਰੂ ਨਾਨਕ ਜੀ ਖੁਸ਼ ਹੋਇਕੇ ਕਿਹਾ ਆਖੋ ਬੇਬੇ ਜੀ ਜੋ ਕੁਛ ਤੂੰ ਆਖੇਂਗੀ ਸੋ ਮੈਂ ਮੰਨਾਂਗਾ ਤੂੰ ਮੇਰੀ ਵੱਡੀ ਭੈਣ ਹੈਂ ਅਤੇ ਤੇਰਾ ਮੇਰਾ ਪਿਛਲੇ ਜਨਮ ਵਿਚ ਭੀ ਭੈਣ ਭਰਾਉ ਦਾ ਸੰਬੰਧ ਹੋਂਦਾ ਹੀ ਆਯਾ ਹੈ ਅਰ ਤੂੰ ਹਮਾਰੀ ਬਹੁਤ ਸੇਵਾ ਕੀਤੀ ਆਹੀ ਸੋ ਤੇਰਾ ਭਾਰ ਅਸਾਡੇ ਸਿਰ ਉਤੇ ਹੈ ਅਰ ਜੋ ਤੂੰ ਆਖੇਂਗੀ ਸੋਈ ਮੰਨਾਂਗਾ ਤਾਂ ਬੇਬੇ ਨਾਨਕੀ ਨੇ ਆਖਿਆ ਭਾਈ ਅਸੀਂ ਬਹੁਤ ਸ਼ਰਮਿੰਦੇ ਹੋਂਦੇ ਆਹੇ ਜੋ ਤੂੰ ਭਾਬੀ ਨੂੰ ਦਿਲਾਸਾ ਨਹੀਂ ਦੇਂਦਾ ਅਤੇ ਤ੍ਰੀਮਤਾਂ ਦਾ ਦਿਲਾਸਾ ਨਹੀਂ ਹੋਂਦਾ ਤਾਂ ਬਹੁਤ ਸ਼੍ਰਮਿੰਦਿਆਂ ਹੋਵੀਦਾ ਹੈ ਅਰ ਤੂੰ ਤਾਂ ਸਾਧ ਹੈਂ ਸੋ ਤੂੰ ਆਪਣੇ ਜੀਅ ਵਿਚਾਰ ਕਰ ਦੇਖ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ਕਿਸੇ ਗਲੋਂ ਵਿਰਵੀ ਰਹਿੰਦੀ ਹੈ ਤਾਂ ਬੇਬੇ ਨਾਨਕੀ ਆਖਯਾ ਜੋ ਭਾਈ ਜੀ ਵਿਰਵੀ ਕਿਉਂ ਰਹੇ ਜੋ ਸਭ ਕੁਛ ਪ੍ਰਮੇਸ਼ਰ ਦਾ ਦਿਤਾ ਹੋਯਾ ਹਾਜ਼ਰ ਹੈ ਪਰ ਇਕ ਮੂੰਹ ਦਾ ਦਿਲਾਸਾ ਸਭਨਾਂ ਗਲਾਂ ਤੋਂ ਤ੍ਰੀਮਤਾਂ ਦੀ ਜ਼ਾਤ ਨੂੰ ਵਡਾ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਸੁਣ ਬੇਬੇ ਜੀ ਤੂੰ ਇਸ ਗਲ ਦਾ ਮਨ ਤੇ ਸੰਤੋਖ ਕਰ ਅਤੇ ਜੋ ਕੁਛ ਤੂੰ ਆਖੇਂਗੀ ਸੋਈ ਮੈਂ ਕਰਾਂਗਾ ਹੁਣ ਤੂੰ ਏਹ ਗਲ ਛਡ ਦੇ ਅਤੇ ਕੋਈ ਹੋਰ ਗਲ ਕਰ ਤਾਂ ਬੇਬੇ ਨਾਨਕੀ ਜੀ ਆਖਯਾ

ਸੁਣੋ ਭਾਈ ਜੀ ਮੇਰੇ ਮਨ ਤਾਂ ਏਹ ਗਲ ਹੈ ਜੋ ਤੇਰੀ ਔਲਾਦ ਦੇਖਾਂ ਅਤੇ ਆਪਣੇ ਕੁਛੜ ਖਿਡਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਭਲਾ ਬੇਬੇ ਜੀ ਜੋ ਕੁਛ ਤੂੰ ਮੰਗਦੀ ਹੈਂ ਸੋ ਭੀ ਹੋਇ ਰਹਿਸੀ ਤਾਂ ਏਹ ਬਾਤ ਆਖ ਕਰ ਗੁਰੂ ਨਾਨਕ ਜੀ ਚਲਦੇ ਰਹੇ ਅਤੇ ਫੇਰ ਗੁਰੂ ਨਾਨਕ ਜੀ ਆਪ ਭੀ ਲਗੇ ਘਰ ਵਿਚ ਵਾਸ ਕਰਨ ॥੧੬॥

## ਅਗੇ ਸਾਖੀ ਹੋਰ ਚਲੀ

ਨਾਨਕ ਬੇਦੀ ਸੁਲਤਾਨਪੁਰ ਦੌਲਤ ਖਾਨ ਦਾ ਮੋਦੀ ਆਹਾ ਸੁਲਤਾਨਪੁਰ ਵਿਚ ਮੋਦੀ ਖਾਨਾ ਕਮਾਂਵਦਾ ਆਹਾ ਜਾਂ ਵਰ੍ਹਿਆਂ ਬਾਈਆਂ ਦਾ ਨਾਨਕ ਹੋਯਾ ਤਾਂ ਨਾਨਕ ਦੇ ਘਰ ਇਕ ਪੁਤਰ ਹੋਯਾ ਨਾਉਂ ਸਿਰੀਚੰਦ ਰਖਿਆ ਜਾਂ ਸਿਰੀ ਚੰਦ ਵਰਿਆਂ ਸਾਢਿਆਂ ਚਹੁੰ ਦਾ ਹੋਯਾ ਤਾਂ ਲਖਮੀਦਾਸ ਪੇਟ ਸੀ ਬਾਬਾ ਨਾਨਕ ਜੀ ਨਿਤਪ੍ਰਤ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਨ ਜਾਵੇ ਇਕ ਦਿਨ ਟੁਭੀ ਮਾਰੀ ਵਿਚ ਗੁੰਮ ਹੋ ਗਿਆ ਤਾਂ ਮੋਦੀਖਾਨੇ ਸਰਕਾਰ ਵਿਚ ਡੰਡ ਪੈ ਗਈ ਜੋ ਨਾਨਕ ਬੇਦੀ ਗੁੰਮ ਹੋਯਾ ਕੋਈ ਕਹੇ ਸ੍ਰਕਾਰ ਦੇ ਪੈਸੇ ਖੋਇ ਗਿਆ ਫਕੀਰਾਂ ਨੂੰ ਖਵਾਂਦਾ ਸੀ ਇਹ ਡੰਡ ਹੋਇ ਰਹੀ ਤਾਂ ਤੀਜੇ ਦਿਨ ਨਾਨਕ ਬਾਹਰ ਨਿਕਲਿਆ ਸ਼ੋਰ ਪਿਆ ਜੋ ਨਾਨਕ ਬੇਦੀ ਨੂੰ ਭੂਤਨਾ ਲਗਾ ਖਪਤੀ ਹੋਯਾ ਤਾਂ ਦੌਲਤਖਾਨ ਲੋਦੀ ਜੈਰਾਮ ਨੂੰ ਪਕੜ ਮੰਗਾਯਾ ਪੈਸਿਆਂ ਕਾ ਹਿਸਾਬ ਤੂੰ ਕਰੀਂ ਜੈਰਾਮ ਨਾਨਕ ਪਾਸ ਆਯਾ ਆਖਿਓਸੁ ਦੌਲਤਖਾਨ ਟਕਿਆਂ ਦਾ ਹਿਸਾਬ ਮੰਗਦਾ ਹੈ ਚਲਕੇ ਹਿਸਾਬ ਕਰ ਨਾਨਕ ਉਠ ਕਰ ਨਾਲ ਹੋਯਾ ਜਾਇ ਹਿਸਾਬ ਦਿਤਾ ਸੁ ਸੱਤ ਸੈ ਸੱਠ ਰੁਪੈ ਨਾਨਕ ਦੇ ਵਾਧਾ ਨਿਕਲੇ ਖਬਰ ਦੌਲਤਖਾਨ ਨੂੰ ਹੋਈ ਤਾਂ ਦੌਲਤਖਾਨ ਕਿਹਾ ਤੂੰ ਮੋਦੀਖਾਨੇ ਬੈਠ ਆਪਣਾ ਹਿਸਾਬ ਜੋ ਕੁਛ ਆਵੇ ਸੋ ਲੈ ਅਗੇ ਮੋਦੀਖਾਨੇ ਦਾ ਕੰਮ ਚਲਾਇ ਤਾਂ ਨਾਨਕ ਜੀ ਕਿਹਾ ਖਾਨ ਜੀ ਇਹ ਪੈਸੇ ਮੇਰੇ ਨਾਹੀਂ ਏਹ ਪੈਸੇ ਖੁਦਾਇ ਕੇ ਹੈਂ ਏਹ ਪੈਸੇ ਫੇਰ ਫਕੀਰਾਂ ਕੋ ਖਲਾਵੋ ਨਾਨਕ ਫਕੀਰ ਹੋਯਾ ਘਰ ਨ ਵੜਿਆ ਮੂਲਾ ਨਾਨਕ ਦਾ ਸਹੁਰਾ ਜਲਕੇ ਅੰਗਾਰ ਹੋ ਗਿਆ ਮੂਲਾ ਸ਼ਾਮੇ ਪੰਡਤ ਦਾ ਸੇਵਕ ਆਹਾ ਤਾਂ ਸ਼ਾਮੇ ਪੰਡਤ ਪਾਸ ਜਾਇ ਰੁਠਾ ਦੇਖੋ ਜੀ ਨਾਨਕ ਨਾ ਕਿਛ ਕਿਰਤ ਕਰਦਾ ਹੈ ਨਾ ਕਿਤੇ ਵਲ ਨਿਕਲਦਾ ਹੈ ਮੈਂ ਬਹੁਤ ਦੁਖੀ ਹੋਯਾ ਹਾਂ ਸ਼ਾਮੇ ਪੰਡਤ ਕਿਹਾ ਚਲ ਦਿਖਾ ਮੂਲਾ ਨਾਨਕ ਕਿਥੇ ਹੈ ਮੂਲੇ ਕਿਹਾ ਉਹ ਗੋਰਾਂ ਵਿਚ ਬੈਠਾ ਰਹਿੰਦਾ ਹੈ ਤਾਂ ਮੂਲਾ ਸ਼ਾਮਾਂ ਦੋਵੇਂ ਨਾਨਕ ਪਾਸ ਆਏ ਨਾਨਕ ਗੋਰਾਂ ਵਿਚ ਬੈਠਾ ਆਹਾ ਤਾਂ ਸ਼ਾਮੇ ਪੰਡਤ ਕਿਹਾ ਨਾਨਕ ਇਹ ਕਿਆ ਸਾਂਗ ਬਣਾਯਾ ਹਈ ਕਿਆ ਕੱਚੀਆਂ ਗੱਲਾਂ ਕਰਦਾ ਹੈਂ ਚਲ ਕਿਛ ਕਿਰਤ ਕਰ। ਬਸੰਤ ਦੀ ਰੁਤ ਆਹੀ ਬਾਬੇ ਨਾਨਕ ਨੂੰ ਸ਼ਬਦ ਪ੍ਰਾਪਤ ਹੋਯਾ—

ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥ ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥ ਸੁਆਮੀ ਪੰਡਿਤਾ ਤੁਮ ਦੇਹੁ ਮਤੀ ॥ ਕਿਨ ਬਿਧਿ ਪਾਵਹੁ ਪ੍ਰਾਨਪਤੀ

॥੧॥ ਰਹਾਉ ॥ ਤਿਸਕਾ ਪਰਮਾਰਥ—

ਕਾਯਾਂ ਕੱਚੀ ਨਗਰੀ ਹੈ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜੇ ਦੁਸ਼ਟ ਹਨ ਦੁਇ ਮਾਈ ਅਖੀਂ ਹਨ ਦੁਇ ਬਾਪ ਸ੍ਰਵਨ ਹਨ ਤਾਂ ਫਿਰ ਮੂਲਾ ਸਹੁਰਾ ਬੋਲਿਆ ਜੋ ਇਹ ਵਿਡ ਵਧਾਣ ਦੀ ਅੱਗ ਲੱਗੀ ਆਹੀ ਆ ਹੁਣੇ ਬੇਜਾਰ ਹੋਇ ਨਠੋਂ ਤਾਂ ਫਿਰ ਗੁਰੂ ਨਾਨਕ ਸ਼ਬਦ ਬੋਲਿਆ—

ਭੀਤਰਿ ਅਗਨਿ ਬਨਾਂਸਪਤਿ ਮਉਲੀ ਸੋ ਗੁਰੂ ਪੰਡੇ ਪਾਇਆ ॥

ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥੨॥

ਤਿਸਦਾ ਪ੍ਰਮਾਰਥ—ਅੰਤਰਿ ਅਗਨਿ ਜੋ ਹੈ ਸੋ ਤ੍ਰਿਸਨਾ ਹੈ ਬਨਾਸਪਤਿ ਜੋ ਹੈ ਸੋ ਪੁਤ ਧੀਆਂ ਹਨ ਅਰ ਜੋਰੂ ਤੇ ਧਨ ਰੁਜ਼ਗਾਰ ਕੁੜਮ ਕੁਟੰਬ ਸੋ ਗੁਰੂ ਸ਼ਾਮਾ ਪੰਡਤ ਤੁਸੀਂ ਹੋ ਚੰਦ ਸੂਰਜ ਦਾ ਚਾਂਦਨਾ ਹੈ ਨਾਭ ਕਮਲ ਵਿਚ ਓਹ ਚਾਂਦਨਾ ਹੈ ਤਾਂ ਜਾਗੇ ਜਾਂ ਗੁਰੂ ਪੂਰਾ ਮਿਲੇ ਤਾਂ ਅੰਧਿਆਰਾ ਭਾਗੇ ਗਿਆਨ ਪ੍ਰਾਪਤ ਹੋਵੇ ਤਾਂ ਸ਼ਾਮਾ ਪੰਡਤ ਬੋਲਿਆ ਜੇ ਨਾਨਕ ਘਰ ਹੀ ਵਿਚ ਸਿਮਰਨ ਅਤੇ ਕਿਰਤ ਕਰੇ ਰਾਮ ਸਭਨਾਂ ਦੀ ਸਾਰ ਵਿਚ ਹੈ ਤਾਂ ਨਾਨਕ ਜੀ ਸ਼ਬਦ ਬੋਲਿਆ—

ਰਾਮ ਰਵੰਤਾ ਜਾਣੀਐ ਇਕ ਮਾਈ ਭੋਗ ਕਰੇਇ ॥ ਤਾਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥ ਤਿਸਕਾ ਪ੍ਰਮਾਰਥ—ਰਾਮ ਸਭਨਾਂ ਦੀ ਸਾਰ ਵਿਚ ਹੈ ਪਰ ਕ੍ਰਿਪਾ ਤਿਸੇ ਉਪਰ ਹੈ ਜਿਸਨੂੰ ਖਿਮਾਂ ਦਾ ਧੀਰਜ ਬਖਸ਼ਿਆ ਹੈਸੁ ਤਾਂ ਫਿਰ ਮੂਲਾ ਬੋਲਿਆ ਜੀ ਏਹ ਤਾਂ ਸਿਰੜੀ ਹੋਯਾ ਹੈ ਕਿਸੇ ਦਾ ਕਹਿਣਾ ਨਹੀਂ ਮੰਨਦਾ ਤਾਂ ਨਾਨਕ ਜੀ ਬੋਲਿਆ—

ਕਹਿਆ ਸੁਣਹਿ ਨ ਖਾਇਆ ਮਾਨੇ ਤਿਨਾਹੀ ਸੇਤੀ ਵਾਸਾ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨ ਤੋਲਾ ਖਿਨ ਮਾਸਾ ॥੪॥ ਤਿਸਕਾ ਪ੍ਰਮਾਰਥ—ਏਹ ਰਸਨਾ ਜੋ ਹੈ ਸੋ ਕਿਸੇ ਦੇ ਕਹੇ ਨਹੀਂ ਜਾਣੀ ਦੀ ਅਠੇ ਪਹਿਰ ਇਸੇ ਨਾਲ ਵਾਸਾ ਹੈ ਖਿਨ ਤੋਲਾ ਖਿਨ ਮਾਸਾ ਹੇ ਸ਼ਾਮਾ ਪੰਡਤ ਜੇ ਕਰਤਾਰ ਮਿਹਰਵਾਨ ਹੋਵੇ ਤਾਂ ਇਹ ਰਸਨਾ ਵਿਸ਼ਿਆਂ ਵਲੋਂ ਹਟੇ ॥੧੭॥

## ਅਗੇ ਸਾਖੀ ਹੋਰ ਚਲੀ

ਤਾਂ ਮੂਲਾ ਚੌਣਾ ਨਵਾਬ ਪਾਸ ਜਾਇ ਫਰਿਆਦੀ ਹੂਆ ਨਵਾਬ ਦੌਲਤਖਾਨ ਨੇ ਕਿਹਾ ਅਰੇ ਯਾਰਖਾਨ ਏਹ ਕੌਣ ਹੋਤਾ ਹੈ ਫਰਿਆਦੀ ਕਿਸ ਉਪਰ ਹੈ ਮੂਲੇ ਕਿਹਾ ਜੀ ਮੈਂ ਨਾਨਕ ਮੋਦੀ ਦਾ ਸਹੁਰਾ ਹੋਂ ਅਰ ਨਾਨਕ ਕੇ ਫਰਿਆਦੀ ਹੋਂ ਨਵਾਬ ਕਿਹਾ ਐ ਯਾਰਖਾਨ ਇਸ ਕੋ ਅਗੇ ਲੈ ਆਓ ਯਾਰਖਾਨ ਮੂਲੇ ਨੂੰ ਨਜ਼ਦੀਕ ਲੈ ਗਿਆ ਤਾਂ ਨਵਾਬ ਕਿਹਾ ਰੇ ਤੂੰ ਕਿਉਂ ਨਾਨਕ ਜੀ ਪਰ ਫਰਿਆਦੀ ਹੈਂ ਮੂਲੇ ਅਰਜ ਕੀਤੀ ਨਵਾਬ ਸਲਾਮਤ ਸੱਤ ਸੌ ਸੱਠ ਰੁਪਏ ਜੋ ਨਾਨਕ ਕੇ ਵਧੇ ਹੈਂ ਸੋ ਨਾਨਕ ਕੇ ਕਬੀਲੇ ਕੋ ਮਿਲੇਂ ਤਾਂ ਨਵਾਬ ਕਿਹਾ ਅਰੇ ਮੂਲਾ ਨਾਨਕ ਤਾਂ ਕਿਹਾ ਹੈ ਜੋ ਫਕੀਰਾਂ ਕੋ ਦੇਹੋ ਤਾਂ ਫਿਰ ਮੂਲੇ ਕਿਹਾ ਨਵਾਬ ਸਲਾਮਤ ਨਾਨਕ ਤਾਂ ਸਿਰੜੀ ਹੂਆ ਹੈ ਤਾਂ ਨਵਾਬ ਕਿਹਾ ਸੁਣ ਯਾਰਖਾਨ

ਹੱਕ ਤੋ ਤਿਨੋਂ ਕਾ ਹੈ ਤਾਂ ਪਰ ਜੇ ਨਾਨਕ ਆਖੇ ਤਾਂ ਨਾਨਕ ਕੋ ਮੂਲਾ ਲਗਾ ਆਖਣ ਜੋ ਖਟ ਨਹੀਂ ਖਾਇਆ ਹੈ ਤਾਂ ਫਕੀਰਾਂ ਕਉ ਦੇਹ ਤਾਂ ਮੂਲੇ ਇਕ ਮੁਲਾਂ ਨੂੰ ਸਦ ਆਂਦਾ ਨਾਨਕ ਨੂੰ ਮੁਲਾਂ ਲੱਗਾ ਝਾੜਾ ਕਰਨੇ ਤਾਂ ਨਾਨਕ ਮਗਨ ਹੋ ਗਿਆ ਜਾਂ ਨਾਨਕ ਦੇ ਨੱਕ ਵਿਚ ਪਲੀਤੇ ਸਾੜਕੇ ਲਗਾ ਦੇਵਣ ਤਾਂ ਨਾਨਕ ਬੋਲਿਆ—

ਧ੍ਰਿਗੁ ਤਿਨਾ ਕਾ ਜੀਵਿਆ ਜੋ ਲਿਖਿ ਲਿਖਿ ਵੇਚਹਿ ਨਾਉ ॥ ਖੇਤੀ ਜਿਨਕੀ ਉਜੜੈ ਖਲਵਾੜੇ ਕਿਆ ਥਾਉ ॥ ਫਿਰ ਮੂਲਾ ਕਹਿਣ ਲੱਗਾ ਜੇ ਤੂੰ ਕੌਣ ਹੁੰਦਾ ਹੈਂ ਤੂੰ ਆਪਣਾ ਨਾਉਂ ਅਸਾਨੂੰ ਦਸ ਤਾਂ ਨਾਨਕ ਜੀ ਰਾਗ ਮਾਰੂ ਵਿਚ ਸ਼ਬਦ ਬੋਲਿਆਃ

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥ ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥ ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥ ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥ ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥੭॥

ਤਾਂ ਮੂਲੇ ਨਵਾਬ ਪਾਸ ਜਾਇ ਕਿਹਾ ਨਵਾਬ ਸਲਾਮਤ ਨਾਨਕ ਖਪਤੀ ਤਾਂ ਨਹੀਂ ਹੂਆ ਉਹ ਤਾਂ ਕੋਈ ਔਲੀਆ ਹੈ ਉਹ ਖਬਰਦਾਰ ਹੈ ਨਵਾਬ ਕਿਹਾ ਜੈਰਾਮ ਕੋ ਬੁਲਾਵੋ ਤਾਂ ਜੈਰਾਮ ਨੂੰ ਨਵਾਬ ਬੁਲਾਯਾ ਤਾਂ ਜੈਰਾਮ ਆਯਾ ਆਇ ਸਲਾਮ ਕੀਤੋਸੁ ਤਾਂ ਨਵਾਬ ਕਿਹਾ ਆਖ ਜੈਰਾਮ ਕਿਆ ਕਰੀਏ ਮੈਂ ਤੋ ਨਾਨਕ ਕੇ ਪੈਸੇ ਰਖਣੇ ਨਹੀਂ ਨਾਨਕ ਕਿਹਾ ਜੋ ਫਕੀਰਾਂ ਕੋ ਖੁਲਾਵੋ ਅਰ ਉਸਕਾ ਸੁਸਰਾ ਉਸ ਪਰ ਫਰਿਆਦੀ ਹੈ ਹਮੇਂ ਜਾਣਿਆਂ ਥਾ ਜੋ ਨਾਨਕ ਖਪਤੀ ਹੂਆ ਹੈ ਪਰ ਮੁਲਾਂ ਨੇ ਕਿਹਾ ਜੋ ਓਹ ਖਬਰਦਾਰ ਹੈ ਕਹੁ ਜੋ ਤੂੰ ਕਹੇਂ ਸੋ ਕਰੀਏ ਤਾਂ ਜੈਰਾਮ ਕਿਹਾ ਜੀ ਮੈਂ ਤਾਂ ਨਾਨਕ ਪਾਸੋਂ ਬਹੁਤ ਡਰਦਾ ਹਾਂ ਜੈਰਾਮ ਚੁਪ ਕਰ ਰਿਹਾ ਤਾਂ ਨਵਾਬ ਫੇਰ ਆਖਿਆ ਅਰ ਜੈਰਾਮ ਤੂੰ ਜਵਾਬ ਕਿਉਂ ਨਹੀਂ ਦੇਂਦਾ ਤਾਂ ਜੈਰਾਮ ਕਿਹਾ ਮੈਂ ਕਿਆ ਜਵਾਬ ਦੇਉਂ ਤਾਂ ਨਵਾਬ ਕਿਹਾ ਸੁਣ ਜੈਰਾਮ ਹੱਕ ਕਬੀਲੇ ਦਾ ਭੀ ਹੈ ਅਰ ਨਾਨਕ ਫਕੀਰਾਂ ਕਉ ਭੀ ਆਖਿਆ ਹੈ ਜਿਉਂ ਤੂੰ ਕਹੇਂ ਤਿਵੇਂ ਕਰੀਏ ਤਾਂ ਜੈਰਾਮ ਕਿਹਾ ਨਵਾਬ ਸਲਾਮਤ ਨਾਨਕ ਭੀ ਹਾਜ਼ਰ ਹੀ ਹੈ ਕਹੀਂ ਦੂਰ ਗਿਆ ਨਹੀਂ ਤਾਂ ਨਵਾਬ ਕਿਹਾ ਨਾਨਕ ਕੋ ਬੁਲਾਵੋ ਤਾਂ ਨਾਨਕ ਕੋ ਆਦਮੀ ਬੁਲਾਵਣ ਗਿਆ ਤਾਂ ਨਾਨਕ ਆਵੇ ਨਾਹੀਂ ਅਗੋਂ ਨਾਨਕ ਆਖਯਾ ਜੋ ਰੇ ਮੇਰਾ ਨਵਾਬ ਸੇ ਕਿਆ ਕਾਮ ਹੈ ਤਾਂ ਆਦਮੀ ਫਿਰ ਆਇਆ ਆਇ ਕਰ ਨਵਾਬ ਪਾਸ ਆਖਣ ਲੱਗਾ ਜੀ ਵੋਹ ਆਵਤਾ ਨਹੀਂ ਨਵਾਬ ਦੌਲਤ ਖਾਨ ਗੁਸਾ ਖਾਧਾ ਕਿਹਾ ਜਾਵੋ ਪਕੜ ਲਿਆਵੋ ਤਾਂ ਫਿਰ ਜਾਇ ਆਦਮੀ ਕਿਹਾ ਐ ਨਾਨਕ ਨਵਾਬ ਬਹੁਤ ਗਿਲਾਵੰਦ ਭਯਾ ਹੈ ਤਾਂ ਨਾਨਕ ਉਠ ਖੜਾ ਹੂਆ ਨਵਾਬ ਪਾਸ ਆਇਆ ਪਰ ਸਲਾਮ ਨ ਕੀਤੋਸੁ ਤਾਂ ਨਵਾਬ ਕਿਹਾ

ਅਰੇ ਨਾਨਕ ਆਵਤਾ ਕਿਉਂ ਨਾ ਥਾ ਤਾਂ ਨਾਨਕ ਕਿਹਾ ਸੁਣ ਨਵਾਬ ਜਾਂ ਚਾਕਰ ਤੇਰਾ ਥਾ ਤਬ ਤੇਰੇ ਪਾਸ ਆਵਤਾ ਥਾ ਅਬ ਹਮ ਤੇਰੇ ਚਾਕਰ ਨਹੀਂ ਅਬ ਖੁਦਾਇ ਕੇ ਚਾਕਰ ਹੂਏ ਹੈਂ ਤਾਂ ਨਵਾਬ ਕਿਹਾ ਜੀ ਜੋ ਤੁਮ ਐਸੇ ਹੂਏ ਹੋ ਤਾਂ ਤੁਮ ਜਾਇ ਹਮਾਰੇ ਸਾਥ ਨਮਾਜ ਕਰਹੁ ਜੁਮੇ ਕਾ ਰੋਜ ਹੈ ਤਾਂ ਨਾਨਕ ਕਿਹਾ ਚਲੋ ਜੀ ਹੋਰ ਕਿਤਨੇ ਲੋਕ ਗਿਣੀਐ ਜੋ ਜੁਮੇ ਮਸੀਤ ਵਿਚ ਜੁੜੇ ਆਹੇ ਤਿਤਨੇ ਆਪਣੀ ਜਗ੍ਹਾ ਸਭ ਆਖਣ ਲਗੇ ਜੋ ਇਹ ਪਰਲੋ ਅਜ ਆਯਾ ਹੈ ਅਤੇ ਜਿਤਨੇ ਮਹਾਜਨ ਲੋਕ ਹਿੰਦੂ ਆਹੇ ਸੁਲਤਾਨਪੁਰ ਵਿਚ ਸੋ ਸਭ ਵਿਚ ਡੰਡ ਪੈ ਗਈ ਤਾਂ ਜੈਰਾਮ ਖੜਾ ਦਿਲਗੀਰ ਹੋਇਕੇ ਘਰ ਆਇ ਵੜਿਆ ਤਾਂ ਨਾਨਕੀ ਆਖਯਾ ਅੱਜ ਮੇਰਾ ਖਾਵੰਦ ਬੜਾ ਦਿਲਗੀਰ ਹੈ ਤਾਂ ਨਾਨਕੀ ਉਠ ਖੜੀ ਹੋਈ ਆਖਿਓਸੁ ਜੀ ਅੱਜ ਕਿਆ ਵਾਸਤਾ ਹੈ ਤੁਸੀਂ ਜੋ ਐਸੇ ਦਿਲਗੀਰ ਆਏ ਹੋ ਤਾਂ ਜੈਰਾਮ ਕਿਹਾ ਸੁਣ ਪ੍ਰਮੇਸ਼ਰ ਦੀ ਬੰਦੀ ਤੇਰੇ ਭਰਾਉ ਨਾਨਕ ਕਿਆ ਕੀਤਾ ਹੈ ਤਾਂ ਨਾਨਕੀ ਕਿਹਾ ਜੀ ਕਿਆ ਕੀਤਾ ਹੈਸੁ ਤਾਂ ਜੈਰਾਮ ਕਿਹਾ ਨਵਾਬ ਨਾਲ ਜੁਮੇ ਮਸੀਤ ਨਮਾਜ ਕਰਨ ਗਿਆ ਹੈ ਅਤੇ ਸਾਰੇ ਸ਼ਹਿਰ ਵਿਚ ਹਿੰਦੂ ਮੁਸਲਮਾਨਾਂ ਵਿਚ ਡੰਡ ਪਈ ਹੈ ਅੱਜ ਨਾਨਕ ਤੁਰਕ ਹੋਯਾ ਹੈ ਮੈਂ ਕਿਆ ਦਿਲਗੀਰ ਨ ਹੋਵਾਂ ਜੋ ਮੈਨੂੰ ਏਹ ਡਾਢੀ ਸ਼ਰਮਿੰਦਗੀ ਆਇ ਲਗੀ ਹੈ ਤਾਂ ਅਗੋਂ ਨਾਨਕ ਕਿਹਾ ਜੀ ਤੁਸੀਂ ਉਠ ਕਰ ਖੁਸ਼ੀ ਨਾਲ ਰਸੋਈ ਜੇਂਵਹੁ ਤੁਸੀਂ ਨਾਨਕ ਜੀ ਵਲੋਂ ਧੋਖਾ ਕੋਈ ਨ ਕਰੋ ਅਚਿੰਤ ਹੋਇ ਰਹੋ ਚਿੰਤਾ ਕਿਛੁ ਨਾਹੀਂ ਕਰੋ ਨਾਨਕ ਜੋ ਹੈ ਸੋ ਡਾਢੇ ਦਾ ਹਿਮਾਇਤੀ ਹੈ ਉਸ ਵਲ ਕੋਈ ਬੁਰੀ ਦ੍ਰਿਸ਼ਟ ਨਹੀਂ ਦੇਖ ਸਕਦਾ ਉਠੋ ਤੁਸੀਂ ਅਨੰਦ ਨਾਲ ਰਸੋਈ ਜੇਂਵਹੁ ਤਾਂ ਜਿਸ ਵਕਤ ਸ਼ੋਰ ਪਿਆ ਤਾਂ ਤਿਤੇ ਵਕਤ ਨਿਧਾ ਬ੍ਰਾਹਮਣ ਜੈਰਾਮ ਨੇ ਜਾਸੂਸ ਲਾਇ ਛਡਿਆ ਸੀ ਇਤਨੀ ਗਲ ਕਰਦੇ ਆਹੇ ਜੋ ਨਿਧਾ ਬ੍ਰਾਹਮਣ ਫਿਰ ਆਯਾ ਆਇ ਜੈਰਾਮ ਨੂੰ ਵਧਾਈ ਦਿਤੀ ਓਸੁ ਤਾਂ ਨਾਨਕੀ ਤੇ ਜੈਰਾਮ ਨਿਧੇ ਨੂੰ ਪੁਛਿਆ ਆਖ ਮਿਸ਼ਰ ਕਿਉਂ ਕਰ ਹੋਇ ਨਿਬੜੀ ਤਾਂ ਨਿਧੇ ਆਖਯਾ ਜੀ ਮੈਂ ਅੰਦਰ ਨਾ ਸਾਂ ਪਰ ਮੈਂ ਤੁਰਕਾਂ ਦੇ ਮੂੰਹੋਂ ਸੁਣਿਆ ਜੋ ਨਵਾਬ ਨਮਾਜ ਕੀਤੇ ਤੇ ਨਾਨਕ ਖੜਾ ਰਿਹਾ ਅਤੇ ਜਾਂ ਨਵਾਬ ਨਮਾਜ ਕਰ ਚੁਕਾ ਤਾਂ ਨਵਾਬ ਨਾਨਕ ਨੂੰ ਕਹਿਣ ਲਗਾ ਅਰੇ ਨਾਨਕ ਤੂੰ ਜੋ ਨਮਾਜ ਕਰਨੇ ਆਯਾ ਥਾ ਤੈਂ ਕਿਉਂ ਨ ਕੀਤੀ ਤਾਂ ਨਾਨਕ ਕਿਹਾ ਤੂੰ ਕੰਧਾਰ ਘੋੜੇ ਖਰੀਦਣੇ ਗਿਆ ਥਾ ਮੈਂ ਨਮਾਜ ਕਿਸ ਸਿਉਂ ਕਰਤਾ ਤਾਂ ਦੌਲਤਖਾਨ ਕਿਹਾ ਨਾਨਕ ਇਤਨਾ ਝੂਠ ਬੋਲਦਾ ਹੈਂ ਮੈਂ ਤਾਂ ਈਹਾਂ ਖੜਾ ਹੈ ਨਾਨਕ ਕਿਹਾ ਖਾਨ ਜੀ ਤੇਰੀ ਦੇਹੀ ਈਹਾਂ ਖੜੀ ਥੀ ਅਰ ਨਮਾਜ ਕਰਨੇ ਵਾਲਾ ਜੋ ਥਾ ਸੋ ਘੋੜੇ ਖਰੀਦ ਕਰਨੇ ਗਿਆ ਥਾ ਤਾਂ ਕਾਜੀ ਕਿਹਾ ਦੇਖੋ ਖਾਨ ਸਲਾਮਤ ਹਿੰਦੂ ਕਿਤਨਾ ਝੂਠ ਬੋਲਦਾ ਹੈ ਤਾਂ ਨਵਾਬ ਕਿਹਾ ਕਾਜੀ ਨਾਕ ਸਚ ਕਹਿੰਦਾ ਹੈ ਜਬ ਮੈਂ ਸਿਜਦੇ ਦੇ ਵਕਤ ਖੜਾ ਹੋਯਾ ਤਾਂ ਮੇਰਾ ਦਿਲ ਕੰਧਾਰ ਘੋੜਿਆਂ ਕੋ ਗਿਆ ਥਾ ਫਿਰ ਕਾਜੀ ਚੁਗਲੀ ਕੀਤੀ ਸੁਣ ਖਾਨ ਜੀ ਹਮ ਤਾਂ ਨਾ ਗਏ ਥੇ ਹਮ ਸੇਤੀ ਨਮਾਜ ਕਰਤਾ ਫਿਰ ਨਵਾਬ ਕਿਹਾ ਨਾਨਕ ਤੂੰ ਕਾਜੀ ਕੇ ਸਾਥ ਨਮਾਜ ਕਰਤਾ ਤਾਂ ਨਾਨਕ ਕਿਹਾ ਕਾਜੀ ਤੋ ਵਛੇਰੇ ਕੋ ਭਾਲਣੇ ਗਿਆ ਥਾ ਮਤ ਵਛੇਰਾ ਖਾਤੇ

ਵਿਚ ਪੈਂਦਾ ਹੋਵੇ ਤਾਂ ਦੋਹਾਂ ਨੂੰ ਪ੍ਰਤੀਤ ਆਈ ਭਯਾ ਜੀ ਇਉਂ ਮੈਂ ਸੁਣਕੇ ਆਯਾ ਹਾਂ ਤਾਂ ਨਾਨਕੀ ਬੋਲੀ ਮਿਸਰ ਜੀ ਨਾਨਕ ਕਿਥੇ ਛੋਡਿਓ ਤਾਂ ਨਿਧੇ ਕਿਹਾ ਜਜਮਾਨ ਮੈਂ ਓਥੇ ਹੀ ਛੋਡ ਆਯਾ ਹਾਂ ਜੈਰਾਮ ਨਿਧੇ ਨਾਲ ਲੜਨੇ ਲਗਾ ਤੂੰ ਸ਼ਾਇਦ ਓਥੇ ਖੜਾ ਹੋਵੇਂ ਨਿਧੇ ਕਿਹਾ ਉਹ ਤਾਂ ਮਸੀਤ ਵਿਚ ਆਹਾ ਅਤੇ ਜਿਤਨੇ ਲੋਕ ਆਹੇ ਤਿਤਨੇ ਆਪਣੇ ਘਰ ਨੂੰ ਫਿਰ ਆਏ ਉਹ ਤਾਂ ਮੈਨੂੰ ਨਦਰ ਨਾ ਆਯਾ ਤਾਂ ਨਾਨਕੀ ਕਿਆ ਜੀ ਤੁਸੀਂ ਗਿਣਤੀ ਕਾਈ ਨ ਕਰੇ ਨਾਨਕ ਹੁਣੇ ਆਂਵਦਾ ਹੈ ਇਹ ਗਲ ਕਰਦੇ ਆਹੇ ਤਾਂ ਨਾਨਕ ਜੈਰਾਮ ਦੇ ਘਰ ਆਇ ਵੜਿਆ ਤਾਂ ਤੁਲਸਾਂ ਲੌਂਡੀ ਹੇਠੋਂ ਕੂਕੀ ਬਹੂ ਜੀ ਤੁਹਾਡਾ ਭਾਈ ਆਯਾ ਹੈ ਨਾਨਕੀ ਇਕ ਥੀਂ ਚਾਰ ਹੋ ਗਈ ਕਿਉਂ ਜੀ ਮੈਂ ਤਾਂ ਆਖਦੀ ਸੀ ਜੋ ਨਾਨਕ ਡਾਢੇ ਦਾ ਹਿਮੈਤੀ ਹੈਗਾ ਨਾਨਕ ਦੇ ਵਲ ਕੋਈ ਨਹੀਂ ਦੇਖ ਸਕਦਾ ਜੈਰਾਮ ਬਹੁਤ ਖੁਸ਼ ਹੋਯਾ ਅਰ ਲਗਾ ਨਾਨਕ ਨੂੰ ਪੁਛਣ ਭਾਈ ਨਾਨਕ ਜੀ ਕਿਉਂ ਕਰ ਮਜਕੂਰ ਹੋਯਾ ਅਸਾਂ ਤਾਂ ਬਹੁਤ ਹੌਲੇ ਕੀਤਾ ਤੁਸੀਂ ਆਪਣੀ ਕਹੁ ਨਾਨਕ ਕਿਹਾ ਜੀ ਜੋ ਕੁਛ ਹੋਸੀ ਸੋ ਹੋਏ ਵਰਤੀ ਫੇਰ ਜੈਰਾਮ ਕਿਹਾ ਅਸਾਂ ਤੇ ਕੋਈ ਪੁਛੇ ਤਾਂ ਕਿਆ ਕਹੀਐ ਲੋਕਾਂ ਦੀ ਫਾਹੀਆਂ ਦੀ ਖਬਰ ਕੁਝ ਨਹੀਂ ਜੋ ਕੁਛ ਤੁਸਾਡੇ ਮੂੰਹੋਂ ਜਾਨੀਐਗੇ ਸੋ ਖਰੀ ਖਬਰ ਤਾਂ ਨਾਨਕ ਕਿਹਾ ਜੀਜਾ ਜੀ ਦੌਲਤਖਾਨ ਜਦ ਲਗਾ ਨਮਾਜ ਕਰਨ ਅਤੇ ਕਾਜੀ ਭੀ ਲਗਾ ਕਰਨ ਤਾਂ ਅਸੀਂ ਖੜੇ ਰਹੇ ਜਾਂ ਨਵਾਬ ਨਮਾਜ ਕਰ ਚੁਕਾ ਤਾਂ ਅਸਾਨੂੰ ਲਗਾ ਆਖਣ ਅਰੇ ਨਾਨਕ ਨਮਾਜ ਕਰਨ ਆਯਾ ਕਿ ਖੜਾ ਹੋਣੇ ਆਇਆ ਥਾ ਤੈਂ ਤੇ ਨਮਾਜ ਕੀਤੀ ਨਾਹੀਂ ਤਾਂ ਜੀਜਾ ਜੀ ਅਸਾਂ ਕਿਹਾ-ਮੱਥਾ ਠੋਕੋ ਜਿਮੀ ਪਰ ਮਨ ਉਡੇ ਅਸਮਾਨ। ਘੋੜੇ ਕੰਧਾਰ ਖਰੀਦ ਕਰੇ ਦੌਲਤਖਾਨ ਪਠਾਨ। ਤਾਂ ਅਸਾਂ ਕਿਹਾ ਨਵਾਬ ਜੀ ਤੂੰ ਤੇ ਕੰਧਾਰ ਘੋੜੇ ਖਰੀਦ ਕਰਨ ਗਿਆ ਸੀ ਨਮਾਜ ਕਿਸ ਨਾਲ ਕਰਨੀ ਆਹੀ ਤਾਂ ਕਾਜੀ ਕਿਹਾ ਦੇਖੋ ਖਾਨ ਜੀ ਹਿੰਦੂ ਕਿਤਨਾ ਝੂਠ ਬੋਲਦਾ ਹੈ ਤਾਂ ਖਾਨ ਕਿਹਾ ਕਾਜੀ ਜੀ ਹਿੰਦੂ ਸੱਚਾ ਹੈ ਜਿਤ ਵਕਤ ਹਮ ਸਜਦੇ ਕੋ ਗਏ ਥੇ ਉਸ ਵਕਤ ਹਮਾਰਾ ਦਿਲ ਘੋੜਿਆਂ ਕੋ ਕੰਧਾਰ ਗਿਆ ਥਾ ਤਾਂ ਫਿਰ ਕਾਜੀ ਕਿਹਾ ਘੋੜਿਆਂ ਕੋ ਕੰਧਾਰ ਗਏ ਥੇ ਹਮ ਤੋ ਕਹੀਂ ਨ ਗਏ ਥੇ ਹਮਾਰੇ ਸਾਥ ਨਮਾਜ ਕਰਤਾ ਤਾਂ ਅਸਾਂ ਫੇਰ ਕਾਜੀ ਨੂੰ ਕਿਹਾ ਸੁਣ ਕਾਜੀ ਜਾਂ ਤੂੰ ਮਸੀਤ ਆਯਾ ਹੈ ਤਾਂ ਤੇਰਾ ਦਿਲ ਘਰ ਸੀ ਕਿਉਂ ਜੋ ਤੇਰੇ ਅੰਙਣ ਇਕ ਖਾਤਾ ਖਟਿਆ ਖੜਾ ਸੀ ਜਾਂ ਤੈਨੇ ਜਿਮੀ ਤੇ ਸਜਦਾ ਕੀਤਾ ਤਾਂ ਤੇਰਾ ਰੂਹ ਵਛੇਰੇ ਕੇ ਸਾਥ ਗਿਆ ਤਾਂ ਨਵਾਬ ਕਿਹਾ ਤੁਮ ਏਹ ਕਿਆ ਕਿਹਾ ਤਾਂ ਅਸਾਂ ਨਵਾਬ ਨੂੰ ਕਿਹਾ ਕਿ ਖਾਨ ਜੀ ਕਾਜੀ ਦੀ ਘੋੜੀ ਅੱਜ ਸੂਈ ਹੈਸੁ ਅਤੇ ਵਛੇਰਾ ਜਣਿਆਂ ਹੈਸੁ ਅਤੇ ਵੇਹੜੇ ਵਿਚ ਖਾਤਾ ਹੈ ਤਾਂ ਕਾਜੀ ਜ਼ਿਮੀਂ ਪਰ ਸਜਦਾ ਕੀਤਾ ਹੈਸੁ ਅਤੇ ਰੂਹ ਕਾਜੀ ਦਾ ਵਛੇਰੇ ਵਿਚ ਜਾਇ ਰਿਹਾ ਹੈ ਜੋ ਮਤ ਵਛੇਰਾ ਖਾਤੇ ਵਿਚ ਪੈਂਦਾ ਹੋਵੇ ਹਮੇਂ ਇਹ ਕਿਹਾ ਹੇ ਖਾਨ ਜੀ ਤਾਂ ਦੌਲਤਖਾਨ ਹਸਿਆ ਅਰ ਕਹਿਣੇ ਲਗਾ ਕਹੁ ਕਾਜੀ ਨਾਨਕ ਕਿਆ ਕਹਿੰਦਾ ਹੈ ਸਚ ਕਹੀਓ ਤਾਂ ਕਾਜ਼ੀ ਕਿਹਾ ਖਾਨ ਜੀ ਐਸੀ ਹੀ ਬਾਤ ਹੈ ਤਾਂ ਨਵਾਬ ਕਿਹਾ ਕਾਜੀ ਨਾਨਕ ਕਾਮਲ ਫਕੀਰ ਹੋਯਾ ਹੈ ਅਬ ਇਸ ਕੋ ਹਰਫ ਕੋਈ ਨਹੀਂ ਚਲਤਾ ਤਾਂ ਫੇਰ ਅਸਾਨੂੰ

ਨਵਾਬ ਆਖਯਾ ਸੁਣ ਨਾਨਕ ਤੇਰੇ ਪੈਸੇ ਜੋ ਹੈਂ ਹਮੇਂ ਤੋ ਰਖਣੇ ਨਾਹੀਂ ਤੇਰਾ ਸੁਸਰਾ ਫਰਯਾਦੀ ਹੂਆ ਥਾ ਹਕ ਕਬੀਲੇ ਕਾ ਭੀ ਹੈ ਤੈਂ ਕਿਹਾ ਥਾ ਜੋ ਫਕੀਰਾਂ ਕੋ ਦੇਹੋ ਕਹੋ ਅਬ ਪੈਸੇ ਕਿਸ ਕੋ ਦੇਊਂ ਤਾਂ ਅਸਾਂ ਨਵਾਬ ਕੋ ਕਿਹਾ ਕਿ ਮੈਂ ਤਾਂ ਤੁਮ ਕੋ ਕਹਿ ਚੁਕਾ ਹਾਂ ਅਗੇ ਤੂੰ ਜਾਣ ਤਾਂ ਨਵਾਬ ਕਿਹਾ ਸੁਣ ਨਾਨਕ ਅੱਧੇ ਪੈਸੇ ਤੇਰੇ ਕਬੀਲੇ ਕਉ ਦੇਤੇ ਹੈਂ ਅਰ ਅਧੇ ਤੂੰ ਫਕੀਰਾਂ ਕੋ ਆਪਣੇ ਹੱਥ ਕਰ ਦੇਹੁ ਤਾਂ ਅਸਾਂ ਕਿਹਾ ਅਸੀਂ ਕਿਛ ਨਹੀਂ ਜਾਣਦੇ ਤੂੰ ਜਾਣ ਨਵਾਬ ਕਿਹਾ ਸੁਣ ਨਾਨਕ ਜਿਵੇਂ ਤੇਰੀ ਰਜਾਇ ਤਾਂ ਇਹ ਗਲ ਕਰਕੇ ਅਸੀਂ ਚੁਪ ਕਰ ਆਏ ਜੀਜਾ ਜੀ ਅਗੇ ਤੁਸਾਡੇ ਭਾਵੇਂ ਭਲੀ ਲਗੇ ਭਾਵੇਂ ਬੁਰੀ ਲਗੇ ਤਾਂ ਜੈਰਾਮ ਕਿਹਾ ਜੀ ਜੋ ਤੁਸਾਥੋਂ ਹੋਈ ਸੋਈ ਪੂਰੀ ਹੋਈ ਫਿਰ ਨਾਨਕੀ ਆਖਯਾ ਅਜੇ ਨਾਹੀਂ ਪਤੀਜਦਾ ਤਾਂ ਜੈਰਾਮ ਕਿਹਾ ਬਹੂ ਜੀ ਤੂੰ ਨਾਨਕ ਦੀ ਭੈਣ ਹੈਂ ਤੈਨੂੰ ਇਹਦਾ ਕੁਝ ਅਸਰ ਹੈ ਅਤੇ ਅਸੀਂ ਭਰਮ ਵਿਚ ਆਹੇ ਧੰਨ ਪਰਮੇਸ਼ਰ ਹੈ ਅਤੇ ਧੰਨ ਨਾਨਕ ਹੈ ਅਤੇ ਤੂੰ ਭੀ ਧੰਨ ਇਸ ਦੀ ਜੋ ਭੈਣ ਹੈ ਥੋੜੇ ਜੇਹੇ ਅਸੀਂ ਭੀ ਧੰਨ ਹਾਂ ਜੋ ਤੇਰੇ ਨਾਲ ਸੰਗ ਹੈ ਫਿਰ ਮੂਲਾ ਆਪਣੀ ਧੀ ਨੂੰ ਛਡੇ ਨਾਹੀਂ ਅਤੇ ਚੰਦੋਰਾਣੀ ਭੀ ਆਈ ਅਤੇ ਲਖਮੀ ਦਾਸ ਕੁਛੜ ਆਹਾ ਅਤੇ ਸਿਰੀ ਚੰਦ ਪਉਣਿਆਂ ਪੰਜਾਂ ਵਰ੍ਹਿਆਂ ਦਾ ਆਹਾ ॥੧੮॥

## ਅਗੇ ਸਾਖੀ ਹੋਰ ਚਲੀ

ਜਾਂ ਸੰਃ ੧੫੫੩ ਹੋਯਾ ਤਾਂ ਨਾਨਕ ਨਿਕਲ ਖੜਾ ਹੋਯਾ ਤਾਂ ਚੰਦੋ ਅਤੇ ਮੂਲਾ ਆਪਣੀ ਧੀ ਨੂੰ ਛੱਡ ਸਕੇ ਨਾਹੀਂ ਅਤੇ ਨਾਨਕੀ ਤੇ ਜੈਰਾਮ ਦੇ ਵਸ ਨਾਹੀਂ ਅਤੇ ਏਹਾ ਸਲਾਹ ਹੋਈ ਭਲਾ ਸਿਰੀ ਚੰਦ ਮੇਰੇ ਪਾਸ ਰਹੇ ਅਤੇ ਭਾਬੀ ਨੂੰ ਅਤੇ ਲਖਮੀ ਦਾਸ ਨੂੰ ਤੁਸੀਂ ਲੈ ਜਾਓ ਚੰਦੋਰਾਣੀ ਜਿਉਂ ਗੁਰੂ ਨਾਨਕ ਜੀ ਨੂੰ ਡਿਠਾ ਤਿਉਂ ਕੜਕੀ ਜਿਉਂ ਬਿਜਲੀ ਕੜਕਦੀ ਹੈ ਆਖਣ ਲਗੀ ਸੁਣ ਤੋ ਵੇ ਨਾਨਕ ਇਸ ਗਲ ਨੂੰ ਵਿਆਹ ਕਰਦਾ ਸੈਂ ਜੋ ਟੱਬਰ ਵਧਾਕੇ ਛੱਡ ਚਲਿਓਂ ਤਾਂ ਗੁਰੂ ਨਾਨਕ ਜੀ ਨੇ ਮਾਰੂ ਰਾਗ ਵਿਚ ਸ਼ਬਦ ਬੋਲਿਆ—

ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ ਤਿਨਿ ਕਰਤੈ ਲੇਖੁ ਲਿਖਾਇਆ ॥ ਲਿਖੁ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥੧॥ ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥ ਤਜਿ ਸਾਦ ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥ ਕਿਛੁ ਖਾਜੈ ਕਿਛੁ ਧਰਿ ਜਾਈਐ ॥ ਜੇ ਬਾਹੁੜਿ ਦੁਨੀਆ ਆਈਐ ॥੨॥ ਸਜੁ ਕਾਇਆ ਪਟੁ ਹੰਢਾਏ ॥ ਫੁਰਮਾਇਸਿ ਬਹੁਤੁ ਚਲਾਏ ॥ ਕਰਿ ਸੇਜ ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥੩॥ ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥ ਭਉ ਬੇੜਾ ਜੀਉ ਚੜਾਉ ॥ ਕਹੁ ਨਾਨਕ ਦੇਵੈ ਕਾਹੂ ॥੪॥

ਫਿਰ ਕਿਤਨਿਆਂ ਕੁ ਦਿਨਾਂ ਕੋ ਤਲਵੰਡੀਓਂ ਮਰਦਾਨੇ ਨੂੰ ਕਾਲੂ ਨੇ ਖਬਰ ਲੈਣ ਨੂੰ ਭੇਜਯਾ

ਸੀ ਜੋ ਜਾਹ ਨਾਨਕ ਦੀ ਖਬਰ ਲੈ ਆਓ ਮੈਂ ਉਡਦੀ ਜਿਹੀ ਖਬਰ ਸੁਣੀ ਹੈ ਨਾਨਕ ਫਕੀਰ ਹੋਯਾ ਹੈ ਤਾਂ ਮਰਦਾਨਾ ਸੁਲਤਾਨਪੁਰ ਆਯਾ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਨਾਨਕ ਤਪਾ ਹੋਇ ਬੈਠਾ ਹੈ ਤਾਂ ਮਰਦਾਨਾ ਆਯਾ ਨਾਨਕੀ ਪਾਸੋਂ ਖਬਰ ਲੀਤੀ ਲੱਗਾ ਪੁਛਣ ਰਜਾਦੀ ਜੀ ਏਹ ਕਿਆ ਹੋਯਾ ਮਹਿਤੇ ਕਾਲੂ ਨੇ ਖਬਰ ਨੂੰ ਭੇਜਿਆ ਆਹਾ ਤਾਂ ਨਾਨਕੀ ਕਹਿਆ ਭਾਈ ਮਰਦਾਨਾ ਇਹੋ ਹੀ ਖਬਰ ਹੈ ਜੋ ਦੇਖਦਾ ਹੈਂ ਅਤੇ ਹੋਰ ਕਾਈ ਖਬਰ ਲੈਣੀ ਹੈ ਤਾਂ ਭਾਈ ਨਾਨਕ ਜੀ ਪਾਸੋਂ ਜਾਇ ਲੈ ਜੋ ਕਾਈ ਜਵਾਬ ਦੇਵੇਗਾ ਸੋ ਲੈ ਜਾਵੀਂ ॥੧੯॥

## ਅਗੇ ਸਾਖੀ ਹੋਰ ਚਲੀ

ਮਰਦਾਨਾ ਆਇ ਨਾਨਕ ਨੂੰ ਮਿਲਿਆ ਆਖਿਓਸੁ ਨਾਨਕ ਜੀ ਇਹ ਕਿਆ ਕੀਤੋ ਚੰਗੇ ਭਲੇ ਛਡਕੇ ਅੰਗੋਛਾ ਸਿਰ ਬੰਧਿਓ ਤਾਂ ਨਾਨਕ ਬੋਲਯਾ ਮਰਦਾਨਾ ਅਸਾਂ ਤੈਨੂੰ ਤਾਰ ਦਾ ਗੁਣ ਦਿਤਾ ਸੀ ਸੋ ਅੱਜ ਦੇ ਦਿਨ ਨੂੰ ਅਸੀਂ ਤੁਧ ਨੂੰ ਉਡੀਕਦੇ ਸੇ ਮਰਦਾਨੇ ਕਿਹਾ ਕਹੁ ਜੀ ਮੈਨੂੰ ਆਖੋ ਗੁਰੂ ਨਾਨਕ ਆਖਿਆ ਅਸਾਡੇ ਨਾਲ ਚਲ ਤਾਂ ਮਰਦਾਨੇ ਆਖਯਾ ਕਿਧਰ ਜੀ ਤਾਂ ਨਾਨਕ ਜੀ ਆਖਯਾ ਜਿਧਰ ਕਰਤਾਰ ਲੈ ਜਾਵੇ ਤਾਂ ਮਰਦਾਨੇ ਆਖਿਆ ਨਾਨਕ ਜੀ ਮੈਨੂੰ ਤਾਂ ਮਹਿਤਾ ਕਾਲੂ ਖਬਰ ਨੂੰ ਭੇਜਯਾ ਆਹਾ ਅਤੇ ਅੰਮਾਂ ਬੀਬੀ ਉਡੀਕਵਾਨ ਦੇਖਦੇ ਹੋਸਨ ਤੁਸੀਂ ਆਖਦੇ ਹੋ ਅਸਾਡੇ ਨਾਲ ਚਲ ਮੈਂ ਕਿਆ ਕਰਾਂ ਨਾਨਕ ਜੀ ਆਖਯਾ ਸੁਣ ਮਰਦਾਨਿਆਂ ਅਸਾਂ ਨਾਲ ਨੰਗ ਭੁਖ ਹਈ ਅਤੇ ਸੁਖ ਭੋਗ ਮੰਗੇਂ ਤਾਂ ਤਲਵੰਡੀ ਜਾਹ ਤਾਂ ਮਰਦਾਨੇ ਕਿਹਾ ਮੈਨੂੰ ਜਾਣਾ ਔਖਾ ਹੋਯਾ ਹੁਣ ਮੈਂ ਕਿਥੇ ਜਾਵਾਂ ਹੁਣ ਮੈਨੂੰ ਸੰਸਾਰ ਉਤੋਂ ਕੋਈ ਨਾਹੀਂ ਨਦਰ ਆਂਵਦਾ ਤਾਂ ਗੁਰੂ ਨਾਨਕ ਕਿਹਾ ਮਰਦਾਨਿਆਂ ਤਾਰ ਵਜਾਇ ਤਾਂ ਮਰਦਾਨੇ ਕਿਹਾ ਜੀ ਮੈਂ ਤਾਂ ਤਾਰ ਕਦੇ ਨਾਹੀਂ ਵਜਾਈ ਤਾਂ ਨਾਨਕ ਜੀ ਆਖਯਾ ਅਸਾਂ ਤੈਨੂੰ ਤਾਰ ਦਾ ਗੁਣ ਦਿਤਾ ਸੀ ਕਿਥੇ ਘਤਿਓ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਵੇਚ ਖਾਧਾ ਨਹੀਂ ਜਿਥੇ ਰਖਿਆ ਹੈ ਤਿਸ ਥਾਊਂ ਪਿਆ ਹੋਗ ਨਾਨਕ ਜੀ ਕਿਹਾ ਵਜਾਏ ਮਰਦਾਨਾ ਮਰਦਾਨੇ ਪਾਸ ਰਬਾਬ ਨਾ ਥਾ ਮਰਦਾਨੇ ਹੁਕਮ ਮੰਨਿਆਂ ਮਰਦਾਨਾ ਸ਼ਹਿਰ ਵਿਚ ਆਯਾ ਆਇਕਰ ਕੋਈ ਢਾਢੀ ਲੱਗਾ ਟੋਲਣ ਦੇਖੇ ਤਾਂ ਹਿਕ ਡੁਮੇਟਾ ਹਿਕ ਪਠਾਨ ਅਗੇ ਬੈਠਾ ਗਾਂਵਦਾ ਆਹਾ ਅਤੇ ਮਝੋਲਾ ਰਬਾਬ ਹੱਥ ਵਜਾਇੰਦਾ ਹੈ ਮਰਦਾਨੇ ਉਸਨੂੰ ਦੁਆਇ ਸਲਾਮਤ ਦਿਤੁਸੁ ਤਿਚਰ ਨੂੰ ਪਠਾਨ ਉਠ ਖੜਾ ਹੋਯਾ ਤਾਂ ਮਰਦਾਨੇ ਉਸਨੂੰ ਕਿਹਾ ਚਲ ਭਾਈ ਮਿਰਾਸੀਆ ਇਕ ਬੰਦਾ ਖੁਦਾਇਦਾ ਤੈਨੂੰ ਸਦਦਾ ਹੈ ਉਹ ਮਿਰਾਸੀ ਉਠ ਖੜਾ ਹੋਯਾ ਰਾਹ ਵਿਚ ਲੱਗਾ ਪੁਛਣ ਭਾਈ ਤੂੰ ਮਿਰਾਸੀ ਹੁੰਦਾ ਹੈਂ ਤਾਂ ਮਰਦਾਨੇ ਕਿਹਾ ਹਾਂ ਜੀ ਮਿਰਾਸੀ ਹੋਂਦਾ ਹਾਂ ਫਿਰ ਉਸ ਪੁਛਿਆ ਤੂੰ ਕਿਥੋਂ ਦਾ ਹੈਂ ਤੇਰਾ ਨਾਉਂ ਕਿਆ ਹੈ ਤਾਂ ਮਰਦਾਨੇ ਕਿਹਾ ਮੇਰਾ ਨਾਉਂ ਮਰਦਾਨਾ ਹੈ ਅਤੇ ਵਤਨ ਰਾਇ ਭੋਇ ਦੀ ਤਲਵੰਡੀ ਹੈ ਤਾਂ ਮਰਦਾਨਾ ਉਸਨੂੰ ਨਾਲ ਲੈਕਰ ਨਾਨਕ ਜੀ ਪਾਸ ਲੈ ਆਯਾ ਉਸਨੂੰ ਆਖਿਓਸੁ ਭਾਈ ਤੂੰ

ਤਾਰ ਵਜਾਇ ਤਾਂ ਗੁਰੂ ਨਾਨਕ ਦੀ ਸਮਾਧੀ ਲੱਗੀ ਆਹੀ ਜਾਂ ਉਸ ਡੁਮੇਟੇ ਤਾਰ ਵਜਾਈ ਤਉ ਨਾਨਕ ਅਖੀਐ ਖੋਲੀਆਂ ਆਖਿਓਸੁ ਅਵੋ ਮਰਦਾਨਾ ਤੂੰ ਵਜਾਇ ਤਾਂ ਮਰਦਾਨੇ ਹੁਕਮ ਮੰਨਿਆਂ ਮਰਦਾਨਾ ਵਜਾਇ ਨਾਹਿ ਜਾਣਦਾ ਸੀ ਮਰਦਾਨਾ ਲੱਗਾ ਵਜਾਣ ਮਰਦਾਨੇ ਅਜੇਹੀ ਤਾਰ ਵਜਾਈ ਜੋ ਜੰਗਲ ਦੇ ਮ੍ਰਿਗ ਬੇਸੁਧ ਹੋਇਕੇ ਢਹਿ ਪਏ ਗੁਰੂ ਨਾਨਕ ਨੂੰ ਬਹੁਤ ਰੀਝਾਯਾ ਅਤੇ ਮਰਦਾਨਾ ਆਪਣੇ ਜੀ ਵਿਚ ਬਹੁਤ ਰੰਜੀ ਹੋਣਾ ਜਾਨੋ ਜੋ ਮੈਂ ਤਾਂ ਵਜਾਇ ਨਾਹੀ ਜਾਣਦਾ ਮੈਨੂੰ ਅਜਗੈਬ ਦੀ ਫਤੇ ਹੋਈ ਓਹ ਢਾਡੀ ਹੋ ਗਿਆ ਅਤੇ ਆਖਿਓਸੁ ਮੈਂ ਵਡੇ ਵਡੇ ਢਾਡੀ ਡਿਠੇ ਆਹੇ ਪਰ ਏਹ ਗੁਣ ਕਿਸੇ ਵਿਚ ਨਾ ਡਿਠਾ ਫੇਰ ਗੁਰੂ ਨਾਨਕ ਜੀ ਕਿਉਂ ਮਰਦਾਨਾ ਤਾਂ ਮਰਦਾਨੇ ਉਠਕੇ ਸਲਾਮ ਕੀਤਾ ਜੀ ਮੈਂ ਤੈਨੂੰ ਖੁਦਾਇ ਵਲੋਂ ਹੀ ਜਾਣਦਾ ਹਾਂ ਜੋ ਤੂੰ ਫੁਰਮਾਏਂ ਸੋ ਹਉਂ ਕਰਾਂ ਤਾਂ ਗੁਰੂ ਨਾਨਕ ਆਖਯਾ ਮਰਦਾਨਾ ਰਬਾਬ ਗੁਰ ਸਿਖੀ ਹੈ ਅਤੇ ਢਢਾ ਅਤੇ ਹੋਰ ਵਾਜਾ ਜੋ ਹੈ ਸਭੋ ਵਿਕਾਰ ਹੈ ਤਾਂ ਮਰਦਾਨੇ ਕਿਹਾ ਜੀ ਰਬਾਬ ਮਿਲੇ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਸੁਆਲ ਕਰਨਾ ਭਲਾ ਨਾਹੀਂ ਪਰ ਜ਼ਰੂਰਤ ਕਰਾਂਵਦੀ ਹੈ ਪਰ ਜਾਇਕੇ ਬੇਬੇ ਜੀ ਪਾਸ ਆਖ ਜੋ ਬੇਬੇ ਜੀ ਨਾਨਕ ਤੈਥੇ ਇਕ ਸਵਾਲ ਕੀਤਾ ਹੈ ਜੇ ਮੰਨੇ ਤਾਂ ਆਖੀਐ ਅਤੇ ਨ ਮੰਨੇ ਤਾਂ ਨਹੀਂ ਆਖਦਾ ਜੇ ਮੰਨਿਓਸੁ ਤਾਂ ਆਖੀਂ ਜੋ ਹਿਕ ਰਬਾਬ ਲੈ ਦੇਇ ਤਾਂ ਮਰਦਾਨਾ ਉਠ ਖੜਾ ਹੋਯਾ ਉਸ ਰਬਾਬੀ ਕਿਹਾ ਏਹ ਰਬਾਬ ਤਾਂ ਹਾਜਰ ਹੈ ਫੇਰ ਗੁਰੂ ਨਾਨਕ ਕਿਹਾ ਭਾਈ ਢਾਢੀਆ ਅਸਾਂ ਨੂੰ ਪਹੁੰਚਯਾ ਤਉ ਦਿਤਾ ਪਰ ਏਹ ਅਸਾਡੇ ਕੰਮ ਦਾ ਨਹੀਂ ਤਾਂ ਮਰਦਾਨਾ ਜਾਇ ਨਾਨਕੀ ਪਾਸ ਖੜਾ ਹੋਯਾ ਤਾਂ ਨਾਨਕੀ ਪੁਛਿਆ ਕਿਉਂ ਭਾਈ ਮਰਦਾਨਾ ਤਾਂ ਮਰਦਾਨੇ ਜਾਇ ਕਿਹਾ ਜੀ ਮੈਨੂੰ ਨਾਨਕ ਜੀ ਤੁਹਾਡੇ ਪਾਸ ਭੇਜਿਆ ਹੈਗਾ ਤਾਂ ਮਰਦਾਨੇ ਕਿਹਾ ਜੀ ਹਿਕ ਸਵਾਲ ਕੀਤਾ ਹੈਸੁ ਆਖਯਾ ਹੈਸੁ ਮੰਨੇ ਤਾਂ ਆਖਾਂ ਨਹੀਂ ਤਾਂ ਨਾ ਆਖਾਂ ਤਾਂ ਨਾਨਕੀ ਕਿਹਾ ਆਖ ਭਾਈ ਮਰਦਾਨਾ ਨਿਸੰਗ ਆਖ ਮਰਦਾਨੇ ਕਹਿਆ ਹਿਕ ਜੀ ਰਬਾਬ ਜਿਤਨੇ ਤੋਂ ਮਿਲੇ ਤਿਤਨੇ ਤੋਂ ਲੈ ਦੇਇ ਨਾਨਕੀ ਕਹਿਆ ਹਿਕ ਕੇਹਾ ਜੇ ਆਖੇਂ ਤਾਂ ਸੌ ਲੈ ਦੇਵਾਂ ਪਰ ਮੈਨੂੰ ਮੁਖ ਦਿਖਲਾ ਜਾਓ ਫਿਰ ਮਰਦਾਨੇ ਗੁਰੂ ਨਾਨਕ ਜੀ ਨੂੰ ਆਇਕੇ ਕਿਹਾ ਬੇਬੇ ਜੀ ਆਖਦੀ ਹੈ ਹਿਕ ਕਿਆ ਸੌ ਆਖੇਂ ਤਾਂ ਲੈ ਦੇਵਾਂ ਪਰ ਮੈਨੂੰ ਆਪਣਾ ਮੁਖ ਦਿਖਲਾਇ ਜਾਵੇ ਤਾਂ ਗੁਰੂ ਨਾਨਕ ਜੀ ਆਖਿਆ ਚਲ ਭਾਈ ਮਰਦਾਨਾ ਸਾਥੋਂ ਬੇਬੇ ਨਾਨਕੀ ਦਾ ਆਖਿਆ ਫੇਰਿਆ ਨਹੀਂ ਜਾਂਦਾ ਨਾਨਕੀ ਸਾਡੀ ਪਿਛਲੇ ਜਨਮ ਦੀ ਭੈਣ ਆਹੀ ਅਤੇ ਤਦ ਭੀ ਅਸਾਡੀ ਸੇਵਾ ਬਹੁਤ ਕੀਤੀ ਆਹੀ ਚਲ ਭਾਈ ਮਰਦਾਨਾ ਬੇਬੇ ਪਾਸ ਜਾਈਐ ਤਾਂ ਗੁਰੂ ਨਾਨਕ ਅਤੇ ਮਰਦਾਨਾ ਰਬਾਬੀ ਬੇਬੇ ਨਾਨਕੀ ਪਾਸ ਆਏ ਅਗੋਂ ਨਾਨਕੀ ਪੀੜ੍ਹਾ ਵਛਾਇ ਦਿਤਾ ਅਤੇ ਮਰਦਾਨੇ ਨੂੰ ਪੀੜੀ ਪਾਇ ਦਿਤੀ ਦੋਵੇਂ ਬੈਠਕੇ ਆਖਯਾ ਬੇਬੇ ਜੀ ਕਿਛ ਆਖੀਐ ਤਾਂ ਬੇਬੇ ਕਿਹਾ ਭਾਈ ਜੀ ਜੋ ਤੁਸੀਂ ਮੂੰਹੋਂ ਆਖੋ ਸੋ ਮੈਨੂੰ ਕਬੂਲ ਹੈ ਪਰ ਹਿਕ ਸਾਡਾ ਆਖਿਆ ਮੰਨੋ ਅਗੋਂ ਗੁਰੂ ਜੀ ਕਿਹਾ ਭਲਾ ਬੇਬੇ ਤੁਸੀਂ ਆਖੋ ਨਾਨਕੀ ਕਿਹਾ ਭਾਈ ਜੀ ਤੁਸੀਂ ਫਰਮਾਇਸ਼ ਕਰੋ ਅਤੇ ਤੁਸੀਂ ਮੇਰੇ ਪਾਸ ਹੀ ਰਹੋ ਤਾਂ ਗੁਰੂ ਨਾਨਕ ਜੀ ਕਿਹਾ

ਬੇਬੇ ਜੀ ਅਸੀਂ ਤੁਸਾਡੇ ਪਾਸ ਹੀ ਹਾਂ ਜਿਤ ਵੇਲੇ ਤੁਸੀਂ ਯਾਦ ਕਰੋ ਤਿਤੇ ਵੇਲੇ ਹਾਜਰ ਹਾਂ ਤਾਂ ਫਿਰ ਨਾਨਕੀ ਕਿਹਾ ਭਾਈ ਮਰਦਾਨਾ ਤੁਸੀਂ ਰਬਾਬ ਖੋਜ ਕਰੋ ਜੋ ਕਿਛ ਮੁਲ ਲਗੇ ਸੋ ਮੇਰੇ ਪਾਸੋਂ ਲੈ ਜਾਵੋ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਪੁਛਿਆ ਕੇਹਾ ਕੁ ਹੋਵੇ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਪੁਛ ਬੇਬੇ ਜੀ ਪਾਸੋਂ ਜੇਹੇ ਮੁਲ ਢਾ ਆਖੇ ਤੇਹੋ ਜੇਹਾ ਲੈ ਤਾਂ ਨਾਨਕੀ ਕਿਹਾ ਭਾਈ ਮਰਦਾਨਾ ਜੇਹਾ ਤੇਰੀ ਖੁਸ਼ੀ ਆਵੇ ਤੇਹਾ ਲੈ ਤਾਂ ਨਾਨਕੀ ਕਿਹਾ ਭਾਈ ਮਰਦਾਨਾ ਰਸੋਈ ਜੇਂਵ ਕਰ ਜਾਇ ਅਤੇ ਬਾਲੇ ਸੰਧੂ ਨੂੰ ਸਦ ਲੈ ਆਓ ਤਾਂ ਮਰਦਾਨਾ ਗਿਆ ਬਾਲੇ ਨੂੰ ਸਦਣ ਜਾਇ ਮਰਦਾਨੇ ਬਾਲੇ ਨੂੰ ਕਿਹਾ ਜਜਮਾਨ ਤੈਨੂੰ ਨਾਨਕ ਜੀ ਤੇ ਬੇਬੇ ਨਾਨਕੀ ਸਦਿਆ ਹੈ ਗੁਰੂ ਬਾਬੇ ਕਿਹਾ ਕਿਉਂ ਭਾਈ ਮਰਦਾਨਾ ਮਰਦਾਨੇ ਕਿਹਾ ਭਾਈ ਰਸੋਈ ਕੀਤੀ ਹੈਸੁ ਨਾਨਕ ਨੂੰ ਤੇ ਤੈਨੂੰ ਸਦਿਆ ਹੈਸੁ ਤਾਂ ਬਾਲੇ ਕਿਹਾ ਸੁਣ ਮਰਦਾਨਾ ਮੈਂ ਤਾਂ ਘਰ ਚਲਿਆ ਸੀ ਪਰ ਤੂੰ ਜੇ ਹੁਣ ਆਇਓਂ ਤਾਂ ਜਾਂਦਾ ਨਾਹੀਂ ਚਲ ਤਾਂ ਮਰਦਾਨਾ ਬਾਲੇ ਨੂੰ ਨਾਲ ਲੈ ਆਯਾ ਅਗੋਂ ਗੁਰੂ ਨਾਨਕ ਕਿਹਾ ਆਓ ਭਾਈ ਬਾਲਾ ਔਂਦਾ ਹੀ ਪੈਰਾਂ ਤੇ ਢਹਿ ਪਿਆ ਗੁਰੂ ਨਾਨਕ ਕਿਹਾ ਭਾਈ ਬਾਲਾ ਕਰਤਾਰ ਚਿਤ ਆਵੇ ਤਾਂ ਪ੍ਰਸਾਦਿ ਤਰੇਹਾਂ ਜੇਂਵਿਆ ਤਾਂ ਬਾਲੇ ਵਿਦਾ ਮੰਗੀ ਗੁਰੂ ਜੀ ਅਸੀਂ ਘਰਾਂ ਨੂੰ ਜਾਂਦੇ ਹਾਂ ਸਾਨੂੰ ਖੁਸ਼ੀ ਹੋਵੇ ਤਾਂ ਗੁਰੂ ਜੀ ਕਿਹਾ ਕਿਉਂ ਭਾਈ ਬਾਲਾ ਅਸਾਂ ਤੇ ਰੰਜ ਹੋਏ ਹੋ ਤਾਂ ਬਾਲੇ ਆਖਿਆ ਗੁਰੂ ਜੀ ਅਸਾਡਾ ਬਿਤੁ ਹੈ ਜੋ ਅਸੀਂ ਤੁਸਾਂ ਉਪਰ ਰੰਜ ਹੋਵੀਐ ਅਸੀਂ ਤੁਸਾਂ ਪਾਸੋਂ ਕਿਛ ਮੰਗਿਆ ਲੋੜਦੇ ਆਹੇ ਤਾਂ ਗੁਰੂ ਨਾਨਕ ਕਿਹਾ ਮੰਗ ਭਾਈ ਬਾਲਾ ਜੋ ਮੰਗੋ ਕਰਤਾਰ ਪਾਸੋਂ ਦਿਵਾਈਐ ਤਾਂ ਬਾਲੇ ਕਿਹਾ ਜੀ ਏਹੋ ਮੰਗਦੇ ਹਾਂ ਜੋ ਕਰਤਾਰ ਚਿਤ ਆਵੇ ਤੇਰੀ ਚਾਲੀ ਦੇਖਕੇ ਜੀਉ ਭਰਮੇ ਨਾਹੀਂ ਸੰਸਾਰ ਕੋਈ ਕੁਝ ਆਖਦਾ ਹੈ ਕੋਈ ਕੁਝ ਆਖਦਾ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਬਾਲਾ ਤੈਨੂੰ ਕਰਤਾਰ ਅਡੋਲ ਰਖੇਗਾ ਸੰਸਾਰ ਪਿਆ ਝਖ ਮਾਰੇ ਸੰਸਾਰ ਭੌਂਕਦਾ ਹੈ ਤਾਂ ਬਾਲਾ ਘਰ ਨੂੰ ਵਿਦਾ ਹੋਯਾ ਗੁਰੂ ਨਾਨਕ ਜੀ ਨੇ ਕਾਲੂ ਤੇ ਅੰਮਾਂ ਬੀਬੀ ਨੂੰ ਹਛੇ ਸੁਨੇਹੇ ਦਿਤੇ ਭਾਈ ਬਾਲਾ ਲੈ ਗਿਆ ਮਰਦਾਨੇ ਨੂੰ ਗੁਰੂ ਨਾਨਕ ਨੇ ਰਬਾਬ ਨੂੰ ਭੇਜਿਆ ਨਾਨਕੀ ਕਿਹਾ ਭਾਈ ਮਰਦਾਨਾ ਹਛੇ ਮਿਲੇ ਖੁਸ਼ ਕਰ ਲੈ ਆਵੀਂ ਮਰਦਾਨੇ ਉਠ ਤਾਜ਼ੀਮ ਕੀਤੀ ਤੇ ਗੁਰੂ ਨਾਨਕ ਜੀ ਬਹੁਤ ਖੁਸ਼ ਹੋਏ ਤਾਂ ਮਰਦਾਨਾ ਲੱਗਾ ਮਿਰਾਸੀਆਂ ਦੇ ਘਰ ਟੋਲਣ ਜਿਥੇ ਜਾਇ ਤਿਥੇ ਮਿਰਾਸੀ ਏਹੋ ਅਗੋਂ ਆਖਣ ਆਯਾਈ ਕੁਰਾਹੀਆਂ ਦਾ ਡੂਮ ਮਰਦਾਨੇ ਨੂੰ ਕੋਈ ਆਦਰ ਦੇਵੇ ਨਾਹੀਂ ਕਿਤਨੇ ਦਿਨ ਮਰਦਾਨਾ ਫਿਰ ਥਕਾ ਫੇਰ ਮਰਦਾਨਾ ਗੁਰੂ ਨਾਨਕ ਪਾਸ ਆਯਾ ਗੁਰੂ ਨਾਨਕ ਪੁਛਯਾ ਕਿਉਂ ਭਾਈ ਮਰਦਾਨਾ ਮਰਦਾਨੇ ਕਿਹਾ ਜੀ ਤੈਨੂੰ ਸਭ ਕੁਛ ਮਾਲੂਮ ਹੈ ਫਿਰ ਗੁਰੂ ਨਾਨਕ ਆਖਿਆ ਮਰਦਾਨਿਆਂ ਨਿਸੰਗ ਆਖ ਤਾਂ ਮਰਦਾਨੇ ਆਖਿਆ ਜੀ ਨਿਸੰਗ ਆਖਣ ਦੀ ਗੱਲ ਨਾਹੀਂ ਗੁਰੂ ਨਾਨਕ ਰੰਗ ਵਿਚ ਕਿਹਾ ਅਬੇ ਮਰਦਾਨਾ ਨਿਸੰਗ ਆਖ ਤਾਂ ਮਰਦਾਨਾ ਕੰਬਿਆ ਕੰਬਕਰ ਆਖਿਓਸੁ ਜੀ ਸੰਸਾਰ ਆਖਦਾ ਹੈ ਆਯਾਈ ਕੁਰਾਹੀਆਂ ਦਾ ਡੂਮ ਔਰ ਗੱਲਾਂ ਹੁੰਦੀਆਂ ਨੀ ਤੇ ਕੋਈ ਆਦਰ ਦੇਂਦਾ ਨਾਹੀਂ ਤੁਸਾਂ ਕਿਹਾ ਜੋ ਕੋਈ ਰਸਿਆ ਹੋਯਾ ਲੈ ਆਓ ਤਾਂ ਗੁਰੂ ਨਾਨਕ

ਜੀ ਕਿਹਾ ਮਰਦਾਨਾ ਏਹ ਸੰਸਾਰ ਐਵੇਂ ਝਖ ਮਾਰਦਾ ਹੈ ਸੰਸਾਰ ਭਸ ਖਾਇ ਆਪੇ ਤੈਂ ਵੱਲ ਆਵੇਗਾ ਤੂੰ ਰਬਾਬ ਕੋਈ ਟੋਲ ਲੈ ਆਓ ਤਾਂ ਮਰਦਾਨੇ ਕਿਹਾ ਜੀ ਕੋਈ ਮਿਰਾਸੀ ਮੈਨੂੰ ਆਦਰ ਦੇਂਦਾ ਨਾਹੀਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਮੇਰਾ ਆਖਿਆ ਮੰਨ ਤਾਂ ਮਰਦਾਨੇ ਕਿਹਾ ਕੁਛ ਆਖੋ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਜੰਗਲ ਦੇ ਅੰਦਰ ਗਿਰਾਉਂ ਜੱਟ ਦਾ ਹੈ ਦੋਹਾਂ ਨਦੀਆਂ ਦੇ ਵਿਚ ਗਿਰਾਉਂ ਦਾ ਨਾਉਂ ਅਕਬਰਪੁਰ ਹੈ ਉਸ ਵਿਚ ਹਿਕ ਰਬਾਬੀ ਰਹਿੰਦਾ ਹਈ ਨਾਉਂ ਉਸਦਾ ਫਿਰੰਦਾ ਸਦਦੇ ਹੈਨ ਅਤੇ ਨਾਲੇ ਫੇਰੂ ਭੀ ਸੱਦੀਦਾ ਹੈ ਤੂੰ ਉਸ ਪਾਸੋਂ ਜਾਇ ਮੰਗ ਜੇ ਨਾ ਦੇਵੇ ਤਾਂ ਅਸਾਡਾ ਨਾਮ ਲਈਂ ਤਾਂ ਮਰਦਾਨੇ ਕਿਹਾ ਭਲਾ ਜੀ ਕੁਛ ਮੁਲ ਵੀ ਪਲੇ ਹੋਵੇ ਤਾਂ ਗੁਰੂ ਨਾਨਕ ਜੀ ਕਿਹਾ ਜਾਇ ਮਰਦਾਨਾ ਜੋ ਕਿਛੁ ਮੁਲ ਲੋੜੀਂਦਾ ਹੈ ਸੋ ਬੇਬੇ ਨਾਨਕੀ ਜੀ ਪਾਸੋਂ ਲੈ ਜਾਇ ਮਰਦਾਨਾ ਬੇਬੇ ਨਾਨਕੀ ਪਾਸ ਆਯਾ ਤਾਂ ਮਰਦਾਨੇ ਕਿਹਾ ਬੇਬੇ ਜੀ ਜਿਤਨਾ ਸ਼ਹਿਰ ਸੀ ਮੈਂ ਸਭੋ ਟੋਲ ਥਕਾ ਮੈਨੂੰ ਹਥ ਨਾ ਆਯਾ ਹੁਣ ਦੂਰ ਭੇਜਦਾ ਹੈ ਮੁਲ ਵਾਸਤੇ ਤੇਰੇ ਪਾਸ ਆਯਾ ਹਾਂ ਨਾਨਕੀ ਕਿਹਾ ਭਲਾ ਭਾਈ ਜੋ ਕੁਛ ਆਖੇਂ ਦੇਵਾਂ ਮਰਦਾਨੇ ਕਿਹਾ ਬੇਬੇ ਜੀ ਸਤ ਰੁਪੈ ਦੇਵੋ ਨਾਨਕੀ ਸਤ ਰੁਪੈ ਅੰਦਰੋ ਕਢ ਮਰਦਾਨੇ ਦੇ ਹਥ ਦਿਤੇ ਤਾਂ ਮਰਦਾਨਾ ਗੁਰੂ ਜੀ ਪਾਸ ਆਯਾ ਤਾਂ ਗੁਰੂ ਨਾਨਕ ਕਿਹਾ ਕਿਉਂ ਭਾਈ ਮਰਦਾਨਾ ਮੁਲ ਆਂਦਾ ਹਈ ਤਾਂ ਜਾਹ ਤਾਂ ਮਰਦਾਨਾ ਬਚਨ ਮੰਨਕੇ ਟੁਰਿਆ ਤ੍ਰਿਹੁੰ ਦਿਨਾਂ ਵਿਚ ਮਰਦਾਨਾ ਉਥੇ ਗਿਆ ਜਾਇਕੇ ਲਗਾ ਟੋਲਣ ਜੋ ਭਾਈ ਏਥੇ ਫਿਰੰਦਾ ਤੇ ਫੇਰੂ ਰਬਾਬੀ ਕਿਥੇ ਰਹਿੰਦਾ ਹੈ ਅਗੋਂ ਕੋਈ ਦਸੇ ਨਾਹੀਂ ਦੋ ਦਿਨ ਮਰਦਾਨਾ ਢੂੰਡਦਾ ਰਿਹਾ ਤਾਂ ਮਰਦਾਨਾ ਅੱਕ ਪਿਆ ਤਾਂ ਮਰਦਾਨੇ ਕਿਹਾ ਭਾਈ ਏਥੇ ਤਾਂ ਕੋਈ ਨਾਹੀਂ ਫਿਰ ਚਲੀਏ ॥੨੦॥

## ਅਗੇ ਸਾਖੀ ਹੋਰ ਚਲੀ

ਤਾਂ ਮਰਦਾਨੇ ਕਿਹਾ ਮੈਂ ਕਿਥੋਂ ਢੂੰਡਾਂ ਉਦਾਸ ਹੋਕੇ ਚਲਣ ਲਗਾ ਤਾਂ ਤੀਜੇ ਦਿਨ ਫਿਰੰਦਾ ਰਬਾਬੀ ਮਰਦਾਨੇ ਨੂੰ ਆ ਮਿਲਿਆ ਆਇ ਕਰ ਲੱਗਾ ਪੁਛਣ ਭਾਈ ਤੂੰ ਕੌਣ ਹੈਂ ਤੂੰ ਕਿਸਨੂੰ ਟੋਲਦਾ ਹੈਂ ਤਾਂ ਮਰਦਾਨੇ ਕਿਹਾ ਜੀ ਏਥੇ ਇਕ ਰਬਾਬੀ ਫਿਰੰਦਾ ਹੈ ਤੇ ਫੇਰੂ ਭੀ ਸਦੀਂਦਾ ਹੈ ਤਾਂ ਫਿਰੰਦੇ ਕਿਹਾ ਤੇਰਾ ਨਾਉ ਕਿਆ ਹੈ ਤੂੰ ਹੋਂਦਾ ਕੌਣ ਹੈਂ ਤੂੰ ਭੇਜਿਆ ਕਿਸ ਦਾ ਹੈਂ ਤੇਰਾ ਵਤਨ ਕੌਣ ਹੈ ਤਾਂ ਮਰਦਾਨੇ ਕਿਹਾ ਮੇਰਾ ਵਤਨ ਰਾਇ ਭੋਇ ਦੀ ਤਲਵੰਡੀ ਹੈ ਨਾਉਂ ਮਰਦਾਨਾ ਹੈ ਭੇਜਯਾ ਨਾਨਕ ਬੇਦੀ ਫਕੀਰ ਹੁਕਮ ਕੀਤਾ ਹੈਸੁ ਜੋ ਰਬਾਬ ਲੈ ਆਓ ਤਾਂ ਫਿਰੰਦੇ ਕਿਹਾ ਫੇਰੂ ਮੈਂ ਹੀ ਹਾਂ ਤੁਹਾਨੂੰ ਨਾਨਕ ਬੇਦੀ ਮੈਂ ਹੀ ਤੇ ਘਲਯਾ ਹੈ ਤੇ ਰਬਾਬ ਭੀ ਮੈਥੇ ਹੀ ਹੈ ਤੇ ਨਾਨਕ ਬੇਦੀ ਮੇਰਾ ਚਰੋਕਣਾ ਅਸ਼ਨਾਉ ਹੈ ਤਾਂ ਮਰਦਾਨੇ ਆਖਯਾ ਜੀ ਰਬਾਬ ਮੈਨੂੰ ਦੇਵੋ ਤਾਂ ਫਿਰੰਦੇ ਆਖਯਾ ਸੁਣ ਮਰਦਾਨਾ ਰਬਾਬ ਲੈ ਫਿਰੰਦਾ ਨਾ ਜਾਣੀਏ ਜੋ ਰਬਾਬ ਕਿਥੋਂ ਲੈ ਆਯਾ ਤਾਂ ਮਰਦਾਨੇ ਕਿਹਾ ਜੀ ਕੁਛ ਮੁਲ ਭੀ ਕਹੋ ਤਾਂ ਫਿਰੰਦੇ ਆਖਿਆ ਭਾਈ ਮਰਦਾਨਾ ਤੇਰੇ ਪਾਸ ਰਬਾਬ ਦਾ ਮੁਲ ਨਾਹੀਂ ਤੇ ਇਸਦਾ ਮੁਲ ਭੀ ਅਸਾਂ ਲੈਣਾ

ਨਾਹੀਂ ਤਾਂ ਮਰਦਾਨਾ ਰਹਿ ਨ ਸਕਿਆ ਆਖਿਓਸੁ ਜੀ ਇਸਦਾ ਮੁਲ ਤੂੰ ਕਿਉਂ ਨਹੀਂ ਲੈਣਾ ਫਿਰੰਦੇ ਆਖਯਾ ਮਰਦਾਨਾ ਇਹ ਰਬਾਬ ਅਸਾਨੂੰ ਕੁਦਰਤ ਨਾਲ ਹੱਥ ਆਯਾ ਹੈ ਅਵਾਜ਼ ਇਸਦਾ ਏਹੀ ਨਿਕਲਦਾ ਹੈ ਜੋ ਫਿਰੰਦਾ ਏਹ ਰਬਾਬ ਹੋਰਸ ਅਗੇ ਨਾਹੀਂ ਵਜਾਵਣਾ ਇਕ ਨਾਨਕ ਬੇਦੀ ਖਤ੍ਰੀ ਪੈਦੇ ਹੋਸੀਆ ਏਹ ਰਬਾਬ ਉਸਦੇ ਅਗੇ ਵਜਾਵਣਾ ਤੂੰ ਉਸ ਅਗੇ ਵਜਾਇ ਤਾਂ ਮਰਦਾਨਾ ਇਸਦਾ ਮੁਲ ਅਸਾਂ ਲੈਣਾ ਨਹੀਂ ਪਰ ਭਾਈ ਚਲ ਦੇਖਾਂ ਓਹ ਨਾਨਕ ਹੈ ਕਿ ਕੋਈ ਹੋਰ ਹੈ ਤਾਂ ਮਰਦਾਨੇ ਕਿਹਾ ਚਲੋ ਜੀ ਪਰ ਜੇ ਹੁਕਮ ਹੋਵੇ ਤਾਂ ਬਜਾਇ ਦੇਖਾਂ ਤਬ ਫਿਰੰਦੇ ਕਹਿਆ ਜੀ ਹੋਰਸ ਅਗੇ ਹੁਕਮ ਨਾਹੀਂ ਤਾਂ ਮਰਦਾਨੇ ਕਿਹਾ ਭਾਈ ਜੀ ! ਮੈਨੂੰ ਉਸੇ ਨਾਨਕ ਭੇਜਿਆ ਹੈ ਤਾਂ ਫਿਰੰਦੇ ਕਿਹਾ ਭਾਈ ਤੂੰ ਜਾਣ ਉਸੇ ਨਾਨਕ ਭੇਜਿਆ ਹੈ ਤਾਂ ਵਜਾਇ ਤਾਂ ਮਰਦਾਨੇ ਰਬਾਬ ਹੱਥ ਲੈ ਕੇ ਥਾਟ ਬਣਾਇ ਕੇ ਵਜਾਯਾ ਤਾਂ ਅਵਾਜ਼ ਵਿਚੋਂ ਨਿਰੰਕਾਰ ਹੀ ਨਿਰੰਕਾਰ ਆਵੇ ਅਤੇ ਪਿਛੋਂ ਦੀ ਨਾਨਕ ਦੀ ਅਧੀਨਗੀ ਨਿਕਲੇ ਅਤੇ ਕੋਈ ਹੋਰ ਅਵਾਜ਼ ਨ ਨਿਕਲੇ ਤਾਂ ਮਰਦਾਨੇ ਹੈਰਾਨ ਹੋਇ ਕਰ ਆਖਿਓਸੁ ਭਾਈ ਫਿਰੰਦਾ ! ਝਬ ਚੱਲ ਫਿਰੰਦਾ ਅਤੇ ਮਰਦਾਨਾ ਦੋਵੇਂ ਚਲੇ ਨੌਂਵੇਂ ਦਿਨ ਗੁਰੂ ਬਾਬੇ ਪਾਸ ਆਇ ਖੜੇ ਹੋਇ ਰਬਾਬ ਅਗੇ ਰਖਿਆ ਅਤੇ ਦੋਹਾਂ ਮੱਥਾ ਟੇਕਿਆ ਤਾਂ ਗੁਰੂ ਨਾਨਕ ਕਿਹਾ ਮਰਦਾਨਾ ਇਤਨਾ ਚਿਰ ਕਿਉਂ ਲਾਇਓ ? ਤਾਂ ਮਰਦਾਨੇ ਆਖਯਾ ਜੀ ਤੇਰੀਆਂ ਤੂੰ ਜਾਣ ਅਸਾਂ ਨੂੰ ਕੁਝ ਮਲੂਮ ਨਾਹੀਂ ਹਈ ਜੋ ਤੂੰ ਭਗਤ ਹੈਂ ਕਿ ਨਿਰੰਕਾਰ ਹੈਂ ਅਸੀਂ ਵਡੇ ਹੈਰਾਨ ਆਹੇ ਜਿਥੇ ਤੈਂ ਅਸਾਂ ਨੂੰ ਭੇਜਿਆ ਸੀ ਤਿਥੇ ਤੇ ਜਾਇ ਢੂੰਡ ਰਿਹਾ ਦਸੇ ਕੋਈ ਨਾਹੀਂ ਤੀਸਰੇ ਦਿਨ ਮੈਂ ਚਲਣੇ ਤੇ ਹੋਯਾ ਤਾਂ ਇਹ ਸਾਧ ਆਇ ਮਿਲਿਆ ਇਸ ਆਪੇ ਪੁਛਿਆ, ਪੁਛਕੇ ਹਕੀਕਤ ਲੀਤੀਓਸੁ ਰਬਾਬ ਕਿਤ ਵਲੋਂ ਕਢਿਓਸੁ ਹੋਰ ਹਕੀਕਤ ਇਸ ਥੋਂ ਲੇਵਹੁ। ਗੁਰੂ ਨਾਨਕ ਫਿਰੰਦੇ ਨੂੰ ਪੁਛਿਆ ਕਹੁ ਭਾਈ ਤੂੰ ਕੌਣ ਹੈਂ ? ਫਿਰੰਦੇ ਰਬਾਬੀ ਕਿਹਾ ਗੁਰੂ ਜੀ ! ਤੈਨੂੰ ਓਹ ਦਿਨ ਵਿਸਰ ਗਿਆ ਹੈ ਤੂੰ ਦੁਆਪਰ ਗੁਰੂ ਹਰੀ ਚੰਦ ਹੁੰਦਾ ਸੈਂ ਮੈਂ ਤੁਹਾਡਾ ਸਿਖ ਸਾਂ ਤੁਸੀਂ ਮੈਨੂੰ ਕੈਂਹਦੇ ਆਹੇ ਇਕਾਗਰ ਭਗਤਿ ਕੀਤਾ ਕਰੋ ਤੁਸਾਡਾ ਦਰਸ਼ਨ ਕਰਕੇ ਜੋ ਭਗਤੀ ਕਰਦੇ ਆਹੇ ਅਤੇ ਤੁਸਾਡੇ ਅਗੇ ਸਰੋਦ ਮੈਂ ਕਰਦਾ ਸੀ ਮੇਰਾ ਜਨਮ ਨੀਚ ਦੇ ਘਰ ਆਹਾ ਅਤੇ ਲੋਕ ਕੋਈ ਆਖੇ ਏਹ ਨੀਚ ਜਨਮ ਹੈ ਤੁਸਾਡੀ ਜੋ ਦਯਾ ਮੇਰੇ ਉਤੇ ਹੋਂਦੀ ਆਹੀ ਸੋ ਤੁਸਾਡੇ ਪ੍ਰਸਾਦਿ ਕੋਈ ਫੋਲ ਨ ਕਰੇ ਤਾਂ ਗੁਰੂ ਨਾਨਕ ਪੁਛਿਆ ਤੇਰਾ ਨਾਉਂ ਕਿਆ ਸੀ ਤਾਂ ਫਿਰੰਦੇ ਆਖਯਾ ਜੀ ਮੇਰਾ ਨਾਉਂ ਪ੍ਰੇਮਾ ਆਹਾ ਤਾਂ ਗੁਰੂ ਨਾਨਕ ਕਿਹਾ ਇਹ ਰਬਾਬ ਤੈਨੂੰ ਕਿਥੋਂ ਹੱਥ ਆਯਾ। ਭਾਈ ਫਿਰੰਦਾ ਏਹ ਗੱਲ ਮੈਥੋਂ ਮਰਦਾਨੇ ਪੁਛੀਂ ਹੈ ਤੈਥੋਂ ਹੀ ਸੁਣ ਲਏ ਤਾਂ ਮਰਦਾਨੇ ਆਖਯਾ ਜੀ ਮੈਂ ਤਾਂ ਸਭ ਕੁਛ ਪੁਛ ਚੁਕਾ ਹਾਂ ਅਗੇ ਪੁਛਣ ਦੀ ਕਾਈ ਨਾਹੀਂ ਜੀ। ਗੁਰੂ ਨਾਨਕ ਪੁਛਯਾ ਕਿਥੋਂ ਆਇਓ ਤਾਂ ਭਾਈ ਫਿਰੰਦਾ ਬੋਲਿਆ ਦੇਖੋ ਜੀ ਮੈਂ ਜਦ ਰਬਾਬ ਵਜਾਇੰਦਾ ਸੀ ਤਾਂ ਜਿਤਨੇ ਉਤਮ ਆਹੇ ਸਭੇ ਅਸਾਂ ਤੁਸਾਂ ਤੇ ਦੇਖਦੇ ਆਹੇ ਜਦ ਤੁਸਾਡੇ ਅਗੇ ਸਰੋਦ ਕਰਦੇ ਆਹੇ ਤਾਂ ਸ਼ਹਿਰੋਂ ਬਾਹਰ ਕੋਹਾ ਤ੍ਰਿਹੁੰ ਤੇ ਜਾਇ ਰਬਾਬ ਵਜਾਂਵਦਾ ਆਹਾ ਉਥੇ ਭਗਤੀ ਕਰਦਾ ਆਹਾ ਅਜੀ ਏਹ ਉਸ ਵੇਲੇ

ਦਾ ਰਬਾਬ ਹੈ। ਤਾਂ ਫਿਰੰਦਾ ਮੱਥਾ ਟੇਕ ਕੇ ਵਿਦਾ ਹੋਯਾ ਤਾਂ ਮਰਦਾਨੇ ਆਖਯਾ ਜੀ ਵਿਦਾ ਕਰ ਆਵਾਂ ਤਾਂ ਗੁਰੂ ਜੀ ਕਿਹਾ ਜਾਹ ਮਰਦਾਨਾ ਤਾਂ ਮਰਦਾਨਾ ਕੋਹ ਅੱਧ ਤੋੜੀ ਨਾਲ ਗਿਆ ਤਾਂ ਮਰਦਾਨੇ ਦੇ ਦੇਖਦਿਆਂ ਹੀ ਛਲ ਹੋਇ ਗਿਆ। ਮਰਦਾਨਾ ਦੇਖੇ ਤਾਂ ਮੈਂ ਅੰਨ੍ਹਾ ਭੀ ਨਾਹੀਂ ਮੈਨੂੰ ਤਾਂ ਸਭ ਕਿਛੁ ਨਜ਼ਰ ਆੱਵਦਾ ਹੈ ਕਿ ਇਹ ਕਿਆ ਹੂਆ ਹੈ ਹੈਰਾਨ ਹੋਯਾ ਹੈਰਾਨ ਹੋਇਕੇ ਗੁਰੂ ਨਾਨਕ ਪਾਸ ਆਇਆ। ਗੁਰੂ ਜੀ ਮਰਦਾਨੇ ਨੂੰ ਹੱਸ ਕਰ ਪੁਛਯਾ ਆਖ ਮਰਦਾਨਾ ਕਿਥੋਂ ਤੋੜੀ ਵਿਦਾ ਕਰ ਆਯਾ ਤਾਂ ਮਰਦਾਨੇ ਕਿਹਾ ਜੀ ਓਹ ਤਾਂ ਮੈਥੋਂ ਛਲ ਹੋ ਗਿਆ ਮੈਥੋਂ ਦਿਸ ਆਵਣੋ ਰਹਿ ਗਿਆ ਤਾਂ ਗੁਰੂ ਜੀ ਕਿਹਾ ਸੁਣ ਮਰਦਾਨਾ ਓਹ ਗੱਲਾਂ ਤੋਂ ਫਾਰਗ ਫਿਰਦੇ ਹਨ ਅਸਾਂ ਹੀ ਕਰਤਾਰ ਨੂੰ ਜ਼ਾਹਿਰ ਕਰਨਾ ਹੈ ਗੁਰੂ ਨਾਨਕ ਮਰਦਾਨੇ ਹੱਥ ਰਬਾਬ ਦਿਤਾ ਤਾਂ ਮਰਦਾਨੇ ਹੱਥ ਰਬਾਬ ਲੀਤਾ ਲੱਗਾ ਥਾਟ ਬਨਾਵਣ ਤਾਂ ਗੁਰੂ ਜੀ ਹੁਕਮ ਕੀਤਾ ਮਰਦਾਨਾ ਥਾਟ ਆਪੇ ਬਣ ਜਾਵੇਗਾ ਝਬਹੋ ਤਾਂ ਮਰਦਾਨੇ ਹੁਕਮ ਮੰਨਯਾ ਤਾਂ ਥਾਟ ਆਪੇ ਹੀ ਬਣ ਗਿਆ ਲੱਗਾ ਮਰਦਾਨਾ ਤਾਰ ਵਜਾਵਣ ਤਾਰ 'ਚੋਂ ਏਹੀ ਅਵਾਜ਼ ਨਿਕਲੇ ਤੁਹੀ ਨਿਰੰਕਾਰ ਤੁਹੀ ਨਿਰੰਕਾਰ ਨਾਨਕ ਤੇਰਾ ਬੰਦਾ ਤਾਂ ਗੁਰੂ ਨਾਨਕ ਜੀ ਦੀ ਸਮਾਧੀ ਲਗ ਗਈ ਮਰਦਾਨਾ ਦੇਖੇ ਤਾਂ ਇਹ ਬਿਦੇਹ ਹੋਇ ਗਯਾ ਹੈ ਦੁਇ ਰਾਤੀ ਤੇ ਦੁਇ ਦਿਨ ਸਮਾਧੀ ਲਗੀ ਰਹੀ ਤਾਂ ਮਰਦਾਨੇ ਰਬਾਬ ਵਜਾਣੋ ਛਡ ਦਿਤਾ ਗੁਰੂ ਨਾਨਕ ਨਿਰੰਕਾਰੀ ਹੋਯਾ ਜਾਂ ਮਰਦਾਨੇ ਨੂੰ ਭੁਖ ਲਗੀ ਤਾਂ ਮਰਦਾਨੇ ਦਾ ਜੀ ਭਟਕਿਆ ਤੇ ਛਡ ਭੀ ਸਕੇ ਨਾਹੀ ਏਹੋ ਜੀ ਵਿਚ ਵਿਚਾਰ ਕਰੇ ਕਦੀ ਜਾਗੇ ਤਾਂ ਵਿਦਾ ਲਵਾਂ ਜਾਂ ਤੀਸਰਾ ਦਿਨ ਹੋਯਾ ਤਾਂ ਗੁਰੂ ਨਾਨਕ ਪਲਕਾਂ ਲਾਹੀਆਂ ਪੁਛਣ ਲਗਾ ਕਿਉਂ ਭਾਈ ਮਰਦਾਨਾ ਕਿਆ ਖਬਰ ਹਈ ਤਾਂ ਮਰਦਾਨੇ ਕਿਹਾ ਜੀ ਤੇਰੀ ਭੁਖ ਅਰ ਦੁਖ ਕਰਤਾਰ ਦੂਰ ਕੀਤੀ ਹੈ ਤੇ ਸਾਡੀ ਤਾਂ ਨਹੀਂ ਦੂਰ ਹੋਈ ਤੂੰ ਤਾਂ ਗੁਰੂ ਓਹੋ ਰਿਹਾ ਹੈਂ ਤੇ ਅਸੀਂ ਤਾਂ ਆਦਮੀ ਹਾਂ ਤੇਰਾ ਤੇ ਅਸਾਡਾ ਸੰਗ ਕਿਥੋਂ ਰਲੇ ਤਾਂ ਗੁਰੂ ਨਾਨਕ ਕਿਹਾ ਭਾਈ ਮਰਦਾਨਾ ਅਸਾਂ ਪਾਸ ਏਹ ਦੁਖ ਭੁਖ ਹਈ ਜੋ ਨਾ ਕਬੂਲ ਕਰੇਂ ਤਾਂ ਜਾਹ ਤਾਂ ਮਰਦਾਨੇ ਕਿਹਾ ਜੀ ਇਕੇ ਤਾਂ ਆਪ ਜੇਹਾ ਕਰ ਇਕੇ ਤਾਂ ਮੇਰਾ ਇਲਾਜ ਕਰ ਤਾਂ ਤੇਰੇ ਪਾਸ ਰਹਾਂ ਤਾਂ ਗੁਰੂ ਨਾਨਕ ਕਿਹਾ ਸੁਣ ਮਰਦਾਨਾ ਏਹ ਦੋਨੋਂ ਗਲਾਂ ਕਰਤਾਰ ਪਾਸ ਹੈਨ ਤੇ ਅਸਾਂ ਪਾਸ ਸਹਿਜ ਹੈ ਜੇਹੀ ਬਣੇ ਤੇਹੀ ਕਟਣੀ ਅਗੇ ਤੇਰੀ ਖੁਸ਼ੀ ਜੇ ਜਾਣਦਾ ਹੈਂ ਤਾਂ ਰਹੁ ਨਹੀਂ ਤਾਂ ਜਾਹ ਤਾਂ ਮਰਦਾਨੇ ਕਿਹਾ ਜੀ ਹਉਂ ਜਾਂਦਾ ਹਾਂ ਤਾਂ ਬਾਬੇ ਆਖਿਆ ਜਾਹ ਪਰ ਏਹ ਰਬਾਬ ਬੇਬੇ ਨਾਨਕੀ ਜੀ ਨੂੰ ਸੌਂਪ ਜਾਈਂ ਮਰਦਾਨਾ ਰਬਾਬ ਲੈ ਕੇ ਬੇਬੇ ਜੀ ਪਾਸ ਆਇਆ ॥੨੧॥

## ਅਗੇ ਸਾਖੀ ਹੋਰ ਚਲੀ

ਤਾਂ ਨਾਨਕੀ ਨੂੰ ਮਨ ਧ੍ਰੋਹ ਪਿਆ ਕਹਿਣ ਲਗੀ ਮਰਦਾਨਾ ਏਹ ਰਬਾਬ ਕਿਤਨੇ ਨੂੰ ਆਯਾ ਬਹੁਤੇ ਦਿਨ ਪਿਛੋਂ ਆਇਓਂ ਅਤੇ ਮੇਰਾ ਭਾਈ ਕਿਥੇ ਛਡਿਓ ਤਾਂ ਮਰਦਾਨਾ ਆਖਣ ਲਗਾ ਬੇਬੇ

ਜੀ ਓਹ ਤਾਂ ਸਾਧ ਫਕੀਰ ਹੈ ਉਸ ਤਾਈਂ ਤਾਂ ਭੁਖ ਦੁਖਦਾਈ ਨਾਹੀਂ ਅਤੇ ਅਸੀਂ ਬੰਦੇ ਅਸਾਂ ਤਾਈਂ ਦੁਖ ਭੁਖ ਲੱਗੀ ਹੋਈ ਅਸੀਂ ਨਾਨਕ ਜੀ ਪਾਸੋਂ ਵਿਦਾ ਲੈ ਆਏ ਹਾਂ ਗੁਰੂ ਨਾਨਕ ਜੀ ਅਸਾਨੂੰ ਖੁਸ਼ੀ ਨਾਲ ਵਿਦਾ ਦਿਤੀ ਹੈ ਅਤੇ ਕਹਾ ਹੈ ਸੁ ਰਬਾਬ ਬੇਬੇ ਜੀ ਨੂੰ ਸੌਂਪ ਜਾਈਂ ਤਾਂ ਬੇਬੇ ਨਾਨਕੀ ਦਾ ਵੈਰਾਗ ਛੁਟ ਗਿਆ ਕਿਥਾਊਂ ਥੰਮੀਐ ਨਾਹੀਂ ਤੁਲਸਾਂ ਲੌਂਡੀ ਬਹੁਤੇਰਾ ਆਖੇ ਅਤੇ ਮੂੰਹ ਪੂੰਜੇ ਪਰ ਦੇਹ ਦਾ ਮੋਹ ਵਿਆਪ ਗਿਆ ਦਿਨ ਬੀਤ ਗਿਆ ਸੰਧਿਆ ਪੈ ਗਈ ਤਾਂ ਭਾਈਆ ਜੈਰਾਮ ਘਰ ਆਯਾ ਤਾਂ ਜੈਰਾਮ ਦੇਖਕੇ ਹੈਰਾਨ ਹੋ ਗਿਆ ਤਾਂ ਲਗਾ ਪੁਛਣ ਕਿਉਂ ਜੀ ਤੁਲਸਾਂ ਬਹੂ ਜੀ ਇਤਨਾ ਰੁਦਨ ਕਿਉਂ ਕਰਦੀ ਹੈ ਅੱਜ ਕਿਆ ਹੈ ਤਾਂ ਤੁਲਸਾਂ ਕਹਿਆ ਠਾਕਰ ਜੀ ! ਅਜ ਮਰਦਾਨਾ ਭਾਈ ਜੀ ਨੂੰ ਛੱਡ ਚਲਿਆ ਹੈ ਇਸ ਵਾਸਤੇ ਬੈਰਾਗ ਕਰਦੀ ਹੈ। ਤਾਂ ਜੈਰਾਮ ਕਿਹਾ ਕਿਉਂ ਬਹੂ ਜੀ ! ਅਸੀਂ ਤਾਂ ਤੁਹਾਡੇ ਹੁਕਮ ਥੀਂ ਬਾਹਰ ਨਹੀਂ ਜਿਸ ਵਜ੍ਹਾ ਜਿਸ ਸੂਰਤ ਨਾਨਕ ਜੀ ਤੁਹਾਡੇ ਪਾਸ ਰਹੇ ਅਤੇ ਤੁਸਾਡਾ ਮਨ ਸੰਤੋਖ ਵਿਚ ਆਵੇ ਸੋਈ ਸੂਰਤ ਦਸੋ ਅਸੀਂ ਸੋਈ ਕਰੀਏ, ਤਾਂ ਨਾਨਕੀ ਬੋਲੀ ਜੀ ਮੈਂ ਤਾਂ ਸੰਤੋਖ ਵਿਚ ਆਹੀ ਭਲਾ ਮਰਦਾਨਾ ਨਾਲ ਆਹਾ ਮਰਦਾਨਾ ਭਾਈ ਜੀ ਨੂੰ ਛੱਡ ਆਯਾ ਹੈ। ਜੈਰਾਮ ਬੋਲਿਆ ਕਿਆ ਹੋਯਾ ਇਹ ਆਯਾ ਹੈ ਜੋ ਤੁਸੀਂ ਭਟਕੇ ਤੁਸੀਂ ਤਾਂ ਸਾਨੂੰ ਉਪਦੇਸ਼ ਦੇਂਦੇ ਸੌ ਅਤੇ ਹੁਣ ਆਪ ਹੀ ਭਟਕਣ ਲਗੇ ਗੁਰੂ ਨਾਨਕ ਮਰਦਾਨੇ ਤੋੜੀ ਨਾਹਿ ਰਿਹਾ ਨਾਨਕ ਜੀ ਆਪਣੇ ਹੀ ਪੈਰਾਂ ਤੇ ਹੈ ਤੁਸੀਂ ਖਤਰਾ ਕੋਈ ਨਾ ਕਰੋ ਅਤੇ ਜਿਉਂ ਮਰਦਾਨਾ ਜੀ ਨਾਲ ਰਹਿੰਦਾ ਹੈ ਤਿਉਂ ਹੀ ਰਖੋ ਅਸੀਂ ਤਾਂ ਬਹੁਤ ਰਾਜ਼ੀ ਆਹੇ। ਤਾਂ ਨਾਨਕੀ ਬਹੂ ਬੋਲੀ ਜੋ ਤੁਸੀਂ ਮਰਦਾਨੇ ਨੂੰ ਕਹੋ ਜੋ ਮਰਦਾਨਾ ਜਾਵੇ ਨਾਹੀਂ ਤਾਂ ਜੈਰਾਮ ਕਿਹਾ ਭਾਈ ਮਰਦਾਨਾ ਨਾਨਕ ਜੀ ਕਿਉਂ ਛੱਡਨਾ ਹੈਂ ਤੇਰੇ ਨਾਲ ਉਸ ਦਾ ਬਹੁਤ ਪਿਆਰ ਹੈ ਤਾਂ ਮਰਦਾਨੇ ਕਿਹਾ ਭਾਈਆ ਜੀ ! ਮੈਂ ਕਿਆ ਕਰੋਂ ਉਸਦੀ ਸਮਾਧੀ ਲਗਦੀ ਹੈ ਤਾਂ ਖੁਲ੍ਹਦੀ ਨਾਹੀਂ ਅਤੇ ਕਿਸੇ ਸ਼ਹਿਰ ਵਿਚ ਹੋਵੇ ਤਾਂ ਖਤਰਾ ਨਾ ਹੋਵੇ ਉਜਾੜ ਵਿਚ ਖਤਰਾ ਰਹਿੰਦਾ ਹੈ। ਜੈਰਾਮ ਕਿਹਾ ਮਰਦਾਨਾ ! ਜੇ ਤੂੰ ਰੋਟੀ ਕਪੜੇ ਵਾਸਤੇ ਕਹਿੰਦਾ ਹੋਵੇਂ ਤਾਂ ਰੋਟੀ ਕਪੜਾ ਇਥੇ ਮੌਜੂਦ ਹੈ ਅਤੇ ਭਲਾ ਕੋਈ ਦਿਨ ਨਾਨਕ ਜੀ ਨਾਲ ਗੁਜ਼ਰਾਨ ਕਰ ਭਾਈ ਮਰਦਾਨਾ ਏਹ ਗੱਲ ਨਜ਼ਰ ਤਾਂ ਆਂਵਦੀ ਹੈ ਜੋ ਨਾਨਕ ਨਾਲ ਪਹੁੰਚ ਕੌਣ ਸਕਦਾ ਹੈ ਪਰ ਭਲਾ ਜਿਚਰ ਚਾਰਾ ਹੈ ਤਿਚਰ ਕੁਝ ਕੀਜੈ ਤਾਂ ਨਾਨਕੀ ਅਤੇ ਜੈਰਾਮ ਦੋਹਾਂ ਮਰਦਾਨੇ ਨੂੰ ਆਖਿਆ ਭਲਾ ਜੇ ਤਾਂ ਇਸ ਸ਼ਹਿਰ ਰਹੋ ਤਾਂ ਦੋਇ ਵਕਤ ਰਸੋਈ ਜੇਂਵ ਜਾਓ ਅਤੇ ਭਾਈ ਜੀ ਦੁਰੇਡੇ ਜਾਵੋ ਤਾਂ ਖਰਚ ਲੈ ਜਾਵੋ। ਇਹ ਗੱਲ ਸੁਣ ਮਰਦਾਨਾ ਖੁਸ਼ੀ ਹੋਯਾ ਤਾਂ ਮਰਦਾਨੇ ਆਖਿਆ ਭਲਾ ਭਾਈਆ ਜੀ ਜੋ ਤੁਸੀਂ ਆਖੋਗੇ ਸੋ ਕਰਾਂਗਾ ਅਤੇ ਨਾਨਕੀ ਖੁਸ਼ੀ ਹੋਈ ਮਰਦਾਨੇ ਨੂੰ ਰਾਤ ਰੱਖਯਾ ਅਤੇ ਪ੍ਰਸ਼ਾਦ ਖਵਾਯਾ ਭਲਕ ਹੋਯਾ ਤਾਂ ਮਰਦਾਨੇ ਆਖਿਆ ਜੀ ਹਉਂ ਜਾਂਦਾ ਹਾਂ ਤਾਂ ਜੈਰਾਮ ਕਿਹਾ ਮਰਦਾਨੇ ਰਸੋਈ ਜੇਂਵ ਜਾਵੋ ਅਤੇ ਕੁਝ ਖਰਚ ਭੀ ਲੈ ਜਾਵੋ ਤਾਂ ਮਰਦਾਨੇ ਕਿਹਾ ਭਲਾ ਜੀ ਤਾਂ ਮਰਦਾਨੇ ਨੂੰ ਰਸੋਈ ਜਿਵਾਈ ਤਾਂ ਜੈਰਾਮ ਅਪਨਾ ਚੋਲਾ ਬੁਚਕੇ ਵਿਚੋਂ ਕੱਢਕੇ ਮਰਦਾਨੇ ਦੇ ਗਲ ਪਾਯਾ ਅਤੇ

ਆਖਿਓਸੁ ਬਹੂ ਜੀ ਮਰਦਾਨੇ ਨੂੰ ਕੁਛ ਖਰਚ ਵੀ ਦੇਹ। ਤਾਂ ਨਾਨਕੀ ਕਿਹਾ ਜੀ ਤੁਸੀਂ ਕਹੋ ਸੋ ਦੇਵਾਂ ਤਾਂ ਜੈਰਾਮ ਕਿਹਾ ਬਹੂ ਜੀ ਤੁਸਾਡੇ ਜੀ ਵਿਚ ਜੋ ਆਂਵਦੀ ਹੈ ਸੋ ਦੇਵੋ ਮੈਂ ਬਹੁਤ ਰਾਜ਼ੀ ਹਾਂ ਤਾਂ ਨਾਨਕੀ ਨੇ ਵੀਹ ਰੁਪੈ ਮਰਦਾਨੇ ਦੇ ਹੱਥ ਦਿਤੇ ਅਤੇ ਕਿਹਾ ਓਸ ਭਾਈ ਜੀ ਨੂੰ ਆਖਣਾ ਜੋ ਮੈਨੂੰ ਦਰਸ਼ਨ ਦੇਣ ਤਾਂ ਮਰਦਾਨਾ ਚੋਲਾ ਗਲ ਪਾਇ ਕਰ ਅਤੇ ਵੀਹ ਰੁਪੈ ਲੈਕਰ ਗੁਰੂ ਨਾਨਕ ਪਾਸ ਆਯਾ ਆਇਕਰ ਮੱਥਾ ਟੇਕਿਆ ਸੂ ਤਾਂ ਗੁਰੂ ਨਾਨਕ ਕਿਹਾ ਆਵੋ ਮਰਦਾਨਾ ਰਬਾਬ ਫਿਰ ਕਿਉਂ ਲੈ ਆਇਓਂ ਤਾਂ ਮਰਦਾਨੇ ਕਿਹਾ ਜੀ ਬੇਬੇ ਨਾਨਕੀ ਬਹੁਤ ਵੈਰਾਗ ਕੀਤਾ ਭੱਯਾ ਜੈਰਾਮ ਆਯਾ ਉਨ ਭੀ ਮੇਰਾ ਦਿਲਾਸਾ ਕੀਤਾ ਭਈਆ ਜੈਰਾਮ ਮੈਨੂੰ ਆਖਣ ਲਗਾ ਜੋ ਗੁਰੂ ਨਾਨਕ ਪਾਸੋਂ ਜਾਹ ਨਾਹੀਂ ਤੂੰ ਨਾਨਕ ਦੇ ਪਾਸ ਰਹੁ। ਮੈਂ ਕਿਹਾ ਭਈਆ ਜੀ ਹੱਛੀ ਗਲ ਮੇਰੇ ਗਲ ਜੈਰਾਮ ਅਪਨਾ ਚੋਲਾ ਪਾਯਾ ਅਤੇ ਵੀਹ ਰੁਪੈ ਖਰਚ ਭੀ ਦਿਤੇ ਹੈਸੂ ਅਤੇ ਆਖਣ ਲਗੇ ਜਿਚਰ ਸ਼ਹਿਰ ਵਿਚ ਹੋਵੇਂ ਤਿਚਰ ਦੋਵੇਂ ਵਕਤ ਰਸੋਈ ਜੇਂਵ ਜਾਵੋ ਅਤੇ ਦੂਰ ਜਾਵੋ ਤਾਂ ਖਰਚ ਅਪਨੇ ਪਾਸ ਰਖੋ ਅਤੇ ਬੇਬੇ ਜੀ ਕਹਾ ਮੈਨੂੰ ਅਪਨਾ ਦਰਸ਼ਨ ਦੇਹੋ। ਗੁਰੂ ਨਾਨਕ ਕਹਿਆ ਅਰੇ ਮਰਦਾਨਾ ਕਿਆ ਕੀਤੋ ਅੰਤ ਡੂਮ ਹੋਇ ਗਇਓਂ ਅਗੇ ਹੀ ਉਨ੍ਹਾਂ ਨੂੰ ਸ੍ਰੀ ਚੰਦ ਪਾਲਣਾ ਪਿਆ ਹੈ ਏਹ ਤੂੰ ਕਿਆ ਕਰ ਆਇਓਂ ਤਾਂ ਮਰਦਾਨੇ ਕਿਹਾ ਜੀ ਮੈਂ ਤਾਂ ਮੰਗੇ ਨਾਹੀਂ ਉਨ੍ਹਾਂ ਆਪੇ ਖੁਸ਼ੀ ਹੋਇ ਕਰ ਦਿਤੇ ਹੈਨ, ਤਾਂ ਨਾਨਕ ਕਿਹਾ ਜਾ ਮਰਦਾਨਾ ਰੁਪੈ ਫੇਰ ਦੇਹ ਅਤੇ ਚੋਲਾ ਤੈਨੂੰ ਮੁਬਾਰਕ ਹੈ ਅਤੇ ਮਰਦਾਨਾ ਨਜਰ ਕਰਤਾਰ ਉਪਰ ਰਖੀਐ ਜਿਹੜਾ ਸਦਾ ਰਿਜ਼ਕ ਦੇਂਦਾ ਹੈ ਅਤੇ ਬੰਦੇ ਦੀ ਆਸ ਵਿਚ ਔਗੁਣ ਵਡਾ ਹੈ ਜਾਹ ਰੁਪੈ ਫੇਰ ਦੇ ਆਓ ਤਾਂ ਮਰਦਾਨੇ ਕਿਹਾ ਜੀ ਤੂੰ ਭੀ ਚੱਲ ਬੇਬੇ ਜੀ ਨੂੰ ਦਰਸ਼ਨ ਦੇਹੋ ਤੇਰੇ ਦਰਸ਼ਨ ਨੂੰ ਬਹੁਤ ਤਲਬਦੀ ਹੈ ਤੂੰ ਇਤਨਾ ਚਿਤ ਕਠੋਰ ਨਾ ਕਰ। ਤਾਂ ਗੁਰੂ ਨਾਨਕ ਜੀ ਆਖਯਾ ਭਲਾ ਮਰਦਾਨਾ ਤੇਰਾ ਆਖਿਆ ਭੀ ਫੇਰਨਾ ਨਾਹੀਂ ਅਸਾਨੂੰ ਤੇਰੇ ਨਾਲ ਕੰਮ ਹੈ। ਮਰਦਾਨਾ ਗੁਰੂ ਨਾਨਕ ਨੂੰ ਬੇਬੇ ਨਾਨਕੀ ਪਾਸ ਲੈ ਆਇਆ ਤਾਂ ਤੁਲਸਾਂ ਗੁਰੂ ਨਾਨਕ ਨੂੰ ਆਂਵਦਾ ਡਿਠਾ ਤਾਂ ਦੌੜ ਉਪਰ ਚੜ੍ਹੀ ਜਾਇ ਆਖਣ ਲਗੀ ਬਹੂ ਜੀ ਤੁਮਾਰਾ ਭਾਈ ਜੀ ਆਯਾ ਹੈ ਤਾਂ ਬਹੂ ਜੀ ਨੇ ਆਖਿਆ ਤੁਲਸਾਂ ਤੂੰ ਝੂਠੀ ਹੈਂ ਤਾਂ ਤੁਲਸਾਂ ਕਿਹਾ ਬਹੂ ਜੀ ਮੇਰੀ ਮਜਾਲ ਹੈ ਮੈਂ ਤੁਸਾਂ ਅਗੇ ਝੂਠ ਬੋਲਾਂ ਤਿਚਰ ਨੂੰ ਦੋਵੇਂ ਆਇ ਉਪਰ ਚੜੇ ਤਾਂ ਨਾਨਕੀ ਪੈਰਾਂ ਤੇ ਡਿਗਣ ਲਗੀ। ਗੁਰੂ ਨਾਨਕ ਜੀ ਨਾਨਕੀ ਦਾ ਮਥਾ ਦੋਹਾਂ ਹਥਾਂ ਤੇ ਲੀਤਾ ਆਖਣ ਲਗੇ ਬੇਬੇ ਜੀ ! ਮੈਂ ਇਸ ਵਾਸਤੇ ਤੇਰੇ ਪਾਸ ਆਵਤਾ ਨਾਹੀਂ ਜੋ ਤੂੰ ਪੈਰਾਂ ਨੂੰ ਦੌੜਦੀ ਹੈਂ ਮੈਥੋਂ ਵੱਡੀ ਹੈਂ ਅਤੇ ਪ੍ਰਮੇਸ਼ਰ ਦੀ ਪਿਆਰੀ ਹੈਂ ਮੇਰਾ ਤੇ ਤੇਰਾ ਤ੍ਰੇਤੇ ਦੁਆਪਰ ਦਾ ਸਬੰਧ ਹੋਂਦਾ ਆਯਾ ਹੈ ਅਤੇ ਹੁਣ ਕਲਜੁਗ ਵਿਚ ਭੀ ਹੋਯਾ ਹੈ ਜੇਹੇ ਅਸੀਂ ਤੇਹੀ ਤੂੰ ਅਸਾਨੂੰ ਵਡਾ ਔਗੁਣ ਹੋਂਦਾ ਹੈ ਤੂੰ ਜੋ ਮੇਰੇ ਪੈਰਾਂ ਤੇ ਡਿਗਦੀ ਹੈਂ ਏਵੇਂ ਜਾਣ ਜੋ ਮੈਂ ਸੱਚ ਆਖਦਾ ਹਾਂ। ਤਾਂ ਨਾਨਕੀ ਆਖਿਆ ਭਲਾ ਭਾਈ ਜੀ ਜਿਵੇਂ ਤੁਸੀਂ ਰਾਜ਼ੀ ਹੋਵੋਗੇ ਮੈਂ ਤਿਵੇਂ ਕਰਾਂਗੀ ਪਰ ਤੁਸੀਂ ਮੈਨੂੰ ਦਰਸ਼ਨ ਦਿਤਾ ਕਰੋ। ਫੇਰ ਗੁਰੂ ਨਾਨਕ ਕਿਹਾ ਲੈ ਆਓ ਮਰਦਾਨਾ ਰੁਪਏ ਬੇਬੇ ਜੀ ਨੂੰ ਦੇਹ

ਗੁਰੂ ਨਾਨਕ ਕਿਹਾ ਬੇਬੇ ਜੀ ! ਤੁਸੀਂ ਅਸਾਨੂੰ ਕਰਤਾਰ ਪਾਸ ਸਉਂਪ ਛੋਡੋ ਤੂੰ ਪ੍ਰਮੇਸ਼ਰ ਕੀ ਭਗਤਣੀ ਹੈਂ ਵਡਿਆਂ ਦਾ ਆਖਿਆ ਪ੍ਰਮੇਸ਼ਰ ਸੁਣਦਾ ਹੈ ਫੇਰ ਨਾਨਕੀ ਕਹਿਆ ਜੀ ਤੁਸੀਂ ਜਾਣਦੇ ਹੋਵੋਗੇ ਜੋ ਭਿਰਾਵ ਕਰ ਜਾਣਦੀ ਹੈ ਮੈਂ ਤੁਸਾਨੂੰ ਪ੍ਰਮੇਸ਼ਰ ਹੀ ਜਾਣਦੀ ਹਾਂ। ਤਾਂ ਗੁਰੂ ਨਾਨਕ ਕਹਿਆ ਬੇਬੇ ਜੀ ! ਮੂੰਹੋਂ ਆਖਣ ਦੀ ਨਹੀਂ ਏਹ ਰੁਪੈ ਤੁਸੀਂ ਲੇਹੋ ਅਰ ਇਹ ਬਚਨ ਸਾਡਾ ਮੰਨਹੁਗੇ ਤਾਂ ਅਸੀਂ ਅਟਕੀਐਂਗੇ ਤਾਂ ਨਾਨਕੀ ਆਖਿਆ ਭਾਈ ਜੀ। ਤੁਸੀਂ ਨਿਸੰਗ ਆਖੋ ਮੁਲੰਮਾ ਕੋਈ ਰਖੋ ਨਾਹੀਂ ਤਾਂ ਗੁਰੂ ਨਾਨਕ ਕਿਹਾ ਬੇਬੇ ਜੀ ! ਮਰਦਾਨਾ ਅਗੇ ਪਿਛੇ ਆਵੇ ਅਸੀਂ ਹੋਵੀਐ ਨਾ ਹੋਵੀਐ ਤਾਂ ਮਰਦਾਨੇ ਨੂੰ ਖਾਲੀ ਨਹੀਂ ਛੱਡਣਾ ਤੂੰ ਭੀ ਬੇਦੀਆਂ ਦੀ ਅੰਸ ਹੈਂ ਅਸਾਡਾ ਇਸ ਨਾਲ ਬਚਨ ਹੈ ਤੇ ਸ੍ਰੀ ਚੰਦ ਤਾਂ ਤੈਂ ਗੋਦ ਪਾਇ ਲੀਤਾ ਹੈ ਤੇ ਤੂੰ ਅਸਾਨੂੰ ਖੁਸ਼ ਕਰ ਜੋ ਅਸੀਂ ਇਥੇ ਭਲੇ ਨਾਹੀਂ ਰਮਦੇ ਭ੍ਰਮਦੇ ਹੀ ਭਲੇ ਆਹੇ। ਤਾਂ ਨਾਨਕੀ ਕਿਹਾ ਜੀ ਜੇ ਤੂੰ ਇਥੇ ਫਿਰਦਾ ਹੈਂ ਤਾਂ ਮੈਨੂੰ ਵਡਾ ਧੀਰਜ ਹੈ ਅਤੇ ਅਸਾਨੂੰ ਭਾਵੇਂ ਤੂੰ ਕਦੀ ਦਰਸ਼ਨ ਦੇਂਦਾ ਹੈਂ ਤਾਂ ਨਹੀਂ ਓਦਰਦੀ ਤੇ ਜੋ ਦੁਰੇਡੇ ਜਾਹਿੰਗਾ ਤਾਂ ਮੈਂ ਖਰੀ ਓਦਰ ਜਾਵਾਂਗੀ ਅਗੇ ਭਾਈ ਜੀ ਜੋ ਤੁਸਾਡੀ ਰਜਾਇ ਹੋਵੇਗੀ ਸੋ ਕਰਹਗੇ ਮੇਰੇ ਵਸ ਕਿਆ ਹੈ ਤਾਂ ਗੁਰੂ ਨਾਨਕ ਕਿਹਾ ਬੇਬੇ ਜੀ ! ਤੁਸੀਂ ਖਾਤਰ ਜਮ੍ਹਾਂ ਕਰੋ ਜਿਤ ਵੇਲੇ ਤੁਸੀਂ ਯਾਦ ਕਰੋਗੇ ਤਿਤ ਵੇਲੇ ਮੈਂ ਤੁਸਾਡੇ ਹਾਜ਼ਰ ਹੋਸਾਂ ਤਾਂ ਨਾਨਕੀ ਕਿਹਾ ਭਲਾ ਭਾਈ ਜੀ ਤੁਸੀਂ ਅਸਾਡਾ ਮੋਹ ਤੋੜ ਚਲੇ ਤਾਂ ਗੁਰੂ ਨਾਨਕ ਆਖਿਆ ਬੇਬੇ ਜੀ ! ਮੋਹ ਤੋੜਿਆਂ ਲੋੜੀਂਦਾ ਹੈ ਰਖਿਆਂ ਨਹੀਂ ਬਣਦਾ ਤਾਂ ਰੁਪੈ ਦੇਕਰ ਗੁਰੂ ਨਾਨਕ ਅਤੇ ਮਰਦਾਨਾ ਦੋਵੇਂ ਵਿਦਾ ਹੋਏ ਜਾਂ ਸੁਲਤਾਨ ਪੁਰੋਂ ਬਾਹਰ ਨਿਕਲੇ ਤਾਂ ਗੁਰੂ ਨਾਨਕ ਮਰਦਾਨੇ ਨੂੰ ਪੁਛਿਆ ਆਖ ਮਰਦਾਨਾ ਕਿਧਰ ਜਾਈਏ ਤਾਂ ਮਰਦਾਨੇ ਆਖਿਆ ਜੀ ਮੈਂ ਕਿਆ ਜਾਣਾ ਅੱਗਾ ਤੇਰਾ ਪਿੱਛਾ ਮੇਰਾ ਜਿਧਰ ਜਾਣੇ ਉਧਰ ਚਲ ਫਿਰ ਗੁਰੂ ਨਾਨਕ ਕਿਹਾ ਚਲ ਮਰਦਾਨਾ ਹਿਕ ਤਰਖਾਣ ਲਾਲੋ ਏਮਨਾਬਾਦ ਦੇ ਪ੍ਰਗਣੇ ਰਹਿੰਦਾ ਹੈ ਅਤੇ ਸਾਧ ਹੈ ਉਸ ਦਾ ਦਰਸ਼ਨ ਕਰ ਆਈਐ ॥੨੨॥

## ਅਗੇ ਸਾਖੀ ਹੋਰ ਚਲੀ

ਮਰਦਾਨੇ ਆਖਯਾ ਭਲਾ ਜੀ ਚਲੋ ਤਾਂ ਸੁਲਤਾਨਪੁਰੋਂ ਵਿਦਾ ਹੋਕਰ ਚਲੇ ਸੱਤਾਂ ਦਿਨਾਂ ਵਿਚ ਲਾਲੋ ਦੇ ਘਰ ਜਾਇ ਵੜੇ ਤਾਂ ਲਾਲੋ ਅੱਗੇ ਬੈਠਾ ਕਿੱਲੇ ਘੜਦਾ ਆਹਾ ਦੇਖੇ ਤਾਂ ਹਿਕ ਤਪਾ ਜੇਹਾ ਹੈ ਅਤੇ ਗਲ ਚੋਲਾ ਹੈਸੁ ਅਤੇ ਹਿਕ ਡੁਮੇਟਾ ਨਾਲ ਹੈਸੁ ਲਾਲੋ ਅਗੋਂ ਉਠ ਖੜਾ ਹੋਯਾ ਗੁਰੂ ਜੀ ਆਖਿਆ ਬੈਠ ਭਾਈ ਲਾਲੋ, ਬੈਠਕੇ ਕਿਰਤ ਕਰ, ਤਾਂ ਲਾਲੋ ਬੈਠ ਕੈ ਪੁਛਣ ਲੱਗਾ ਗੁਰੂ ਜੀ ! ਮਹਿਰਮ ਨਾਹੀਂ ਤੁਸੀਂ ਜ਼ਾਹਿਰ ਕਰੋ। ਗੁਰੂ ਨਾਨਕ ਆਖਿਆ ਭਾਈ ਲਾਲੋ ! ਅਸੀਂ ਪ੍ਰਦੇਸੀ ਆਹੇ ਤਾਂ ਫਿਰ ਲਾਲੋ ਆਖਿਆ ਜੀ ਪ੍ਰਦੇਸੀ ਤਾਂ ਸਭੋ ਸੰਸਾਰ ਹੈ, ਪਰ ਤੁਸੀਂ ਮੁਲੰਮਾ ਛੋਡ ਦੇਹੋ ਤੁਸੀਂ ਭਲੇ ਲੋਕ ਨਜਰ ਆਂਵਦੇ ਹੋ ਜਿਉਂ ਦੀ ਤਿਉਂ ਆਖੋ। ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਤੂੰ ਜਾਣਦਾ

ਹੈਂ ਕੋਈ ਅਜਾਣ ਹੋਵੇ ਤਾਂ ਆਖੀਐ ਜਾਣਦੇ ਨੂੰ ਕਿਆ ਆਖੀਐ ਤਾਂ ਲਾਲੋ ਬੋਲਿਆ ਕਰਤਾਰ ਦੀ ਕਰਤਾਰ ਜਾਣੈ ਪਰ ਓਹ ਜੋ ਨਾਨਕ ਸਾਧ ਪ੍ਰਗਟ ਹੋਯਾ ਹੈ ਮੈਨੂੰ ਤੂੰ ਓਹ ਨਜ਼ਰ ਆਂਵਦਾ ਹੈਂ ਫਿਰ ਗੁਰੂ ਨਾਨਕ ਕਿਹਾ ਭਾਈ ਲਾਲੋ ! ਪੁਛਦਾ ਕਿਉਂ ਹੈਂ ਤਾਂ ਲਾਲੋ ਕਿਹਾ ਜੀ ਅਸਾਡੀ ਕੱਚੀ ਮੱਤ ਹੈ ਅਸੀਂ ਕਿਆ ਜਾਣਦੇ ਹਾਂ। ਤਾਂ ਫਿਰ ਗੁਰੂ ਨਾਨਕ ਕਿਹਾ ਭਾਈ ਲਾਲੋ ! ਇਹ ਕੱਚੀ ਮੱਤ ਵਾਲਿਆਂ ਦਾ ਆਖਣਾ ਨਹੀਂ ਤਾਂ ਫਿਰ ਭਾਈ ਲਾਲੋ ਕਿਹਾ ਜੀ ਤੁਸਾਡਾ ਨਾਉਂ ਕਿਆ ਹੈ ? ਤਾਂ ਫਿਰ ਮਰਦਾਨਾ ਬੋਲਿਆ ਭਾਈ ਲਾਲੋ ! ਇਨ੍ਹਾਂ ਦਾ ਨਾਉਂ ਨਾਨਕ ਨਿਰੰਕਾਰੀ ਹੈ ਅਤੇ ਮੇਰਾ ਨਾਉਂ ਮਰਦਾਨਾ ਮਿਰਾਸੀ ਹੈ ਤਾਂ ਲਾਲੋ ਪੈਰਾਂ ਤੇ ਢਹਿ ਪਿਆ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਤੁਸਾਡਾ ਅਸਾਡਾ ਇਹ ਬਚਨ ਆਹਾ ਤਾਂ ਫਿਰ ਲਾਲੋ ਕਹਿਆ ਅਗੇ ਛੇੜਨੀ ਨਾਹੀਂ ਅੰਦਰਲੀ ਅੰਦਰ ਰਖਣੀ ਜ਼ਾਹਿਰ ਨਹੀਂ ਕਰਨੀ ਤਾਂ ਗੁਰੂ ਨਾਨਕ ਹੱਸਿਆ ਤਾਂ ਲਾਲੋ ਕਿਹਾ ਜੀ ਕਿਉਂ ਹੱਸੇ ਫਿਰ ਗੁਰੂ ਨਾਨਕ ਕਿਹਾ ਭਾਈ ਲਾਲੋ ਕਿਥੇ ਛਪਿਆ ਭੀ ਰਹੀਐ ਤਾਂ ਛਿਪੀ ਨਾਹੀਂ ਰਹਿੰਦੀ ਤਾਂ ਫਿਰ ਲਾਲੋ ਆਖਿਆ ਜੀ ਰਜਾਇ ਤੁਸਾਡੀ ਅਸੀਂ ਕੀ ਆਖੀਐ ਏਹ ਕਹਿਕੇ ਲਾਲੋ ਰਸੋਈ ਦੇ ਆਹਰ ਹੋਯਾ ਫਿਰ ਮਰਦਾਨੇ ਗੁਰੂ ਜੀ ਨੂੰ ਪੁਛਿਆ ਜੋ ਇਹ ਲਾਲੋ ਕੋਈ ਪੂਰਨ ਪੁਰਖ ਹੈ ਤਾਂ ਗੁਰੂ ਜੀ ਕਿਹਾ ਇਹ ਅਤੇ ਓਹ ਅਤੇ ਤੁਸੀਂ ਅਸੀਂ ਕਿਤਨੇ ਜੁਗ ਇਕੱਠੇ ਹੋਂਦੇ ਆਹੇ ਤਾਂ ਮਰਦਾਨੇ ਪੁਛਿਆ ਜੀ ਅਸਾਂ ਸੁਣਿਆਂ ਹੈ ਜੋ ਪੂਰਨ ਪੁਰਖ ਵਤ ਜਨਮ ਨਹੀਂ ਆਂਵਦੇ ਫਿਰ ਗੁਰੂ ਜੀ ਕਿਹਾ ਮਰਦਾਨਿਆਂ ਜੋ ਅਵਤਾਰ ਦੀ ਪੂਜਾ ਕਰਦੇ ਹਨ ਭਾਵੇਂ ਕਹਿਆ ਭਗਤ ਹੋਵੇ ਤਾਂ ਫਿਰ ਜਨਮ ਆਂਵਦਾ ਹੈ ਅਰ ਜੇ ਨਿਰਗੁਨੀ ਹੋਵੇ ਤੇ ਬਾਛਾ ਕਾਈ ਚਿਤਵੇ ਨਾਹੀਂ ਬਿਨਾਂ ਪ੍ਰਮੇਸ਼ਰ ਥੀਂ ਤਾਂ ਓਹ ਜਨਮ ਨਹੀਂ ਆਂਵਦੇ ਨਾਹੀਂ ਤਾਂ ਵਾਸ਼ਨਾ ਜਨਮ ਲੈ ਆਂਵਦੀ ਹੈ ਹਿਕ ਨਿਰੰਕਾਰ ਦੀ ਵਾਸ਼ਨਾ ਕਰਦਾ ਹੈ ਅਤੇ ਨਿਰੰਕਾਰ ਵਿਚ ਭੇਦ ਕੋਈ ਨਹੀਂ ਜਾਣਦਾ ਤਾਂ ਓਹ ਪੁਰਖ ਜਨਮ ਨਾਹੀਂ ਆਂਵਦਾ ਅਤੇ ਸੁਣ ਮਰਦਾਨਾ ਅਵਤਾਰ ਦਾ ਸਿਮਰਨ ਕਰੇ ਅਤੇ ਕਾਈ ਵਾਸ਼ਨਾ ਕਰੇ ਤਾਂ ਭੀ ਚੌਰਾਸੀ ਭੋਗੇਗਾ ਮਰਦਾਨਾ ਇਹ ਬਚਨ ਸੱਤ ਪ੍ਰਤੀਤ ਕਰ ਜਾਣੇ ਅਤੇ ਮਰਦਾਨਾ ਕਰਤਾਰ ਦੇ ਹੁਕਮ ਨਾਲ ਅਸੀਂ ਤਾਂ ਕਈ ਜਨਮ ਖੇਡਦੇ ਆਇ ਹਾਂ ਤਾਂ ਲਾਲੋ ਰਸੋਈ ਤਿਆਰ ਕਰਕੇ ਸਦਣ ਆਯਾ ਤਾਂ ਲਾਲੋ ਕਿਹਾ ਗੁਰੂ ਜੀ ਪ੍ਰਸਾਦਿ ਤਿਆਰ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਇਥੇ ਹੀ ਲਿਆਓ ਤਾਂ ਲਾਲੋ ਕਿਹਾ ਜੀ ਤੁਸਾਡੇ ਗਲ ਵਿਚ ਜੰਞੂ ਹੈਗਾ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਜਿਤਨੀ ਧਰਤੀ ਤਿਤਨਾ ਚਉਂਕਾ ਏਥੇ ਹੀ ਲੈ ਆਓ ਤਾਂਤੇ ਲਾਲੋ ਪ੍ਰਸਾਦਿ ਲੈਕਰ ਅਗੇ ਆਣ ਰਖਿਆ ਜਾਂ ਮਰਦਾਨਾ ਦੇਖੇ ਤਾਂ ਕੋਧਰੇ ਦੀ ਰੋਟੀ ਅਤੇ ਸਰ੍ਹੋਂ ਦੀ ਪਿੰਨੀ ਹੈ ਤਾਂ ਮਰਦਾਨੇ ਗਿਣਤੀ ਖਾਧੀ ਤਾਂ ਗੁਰੂ ਨਾਨਕ ਅੰਤਰਜਾਮੀ ਆਹਾ ਤਾਂ ਗੁਰੂ ਜੀ ਮਰਦਾਨੇ ਨੂੰ ਪੁਛਿਆ ਕਯੋਂ ਮਰਦਾਨਾ ਤਾਂ ਮਰਦਾਨੇ ਕਿਹਾ ਸੁਖ ਜੀ ਗੁਰੂ ਨਾਨਕ ਜੀ ਕਿਹਾ ਭਾਈ ਮਰਦਾਨਾ ਖਾਵੇਂਗਾ ਤਾਂ ਆਖੇਂਗਾ ਤਾਂ ਮਰਦਾਨੇ ਟੁਕਰ ਭੰਨ ਕਰ ਮੂੰਹ ਵਿਚ ਪਾਯਾ ਤੇ ਅੰਮ੍ਰਿਤ ਦਾ ਸੁਆਦ ਆਇਆ ਤਾਂ ਗੁਰੂ ਨਾਨਕ

ਕਿਹਾ ਮਰਦਾਨਾ ਦੇਹ ਖਾਂ ਖਬਰ ਪ੍ਰਸਾਦਿ ਕੇਹਾ ਕੁ ਹੈ ਤਾਂ ਮਰਦਾਨੇ ਆਖਿਆ ਜੀ ਕੇਡਾ ਕੁ ਸੁਆਦ ਲਵਾਂ ਤਾਂ ਲਾਲੋ ਕਿਹਾ ਜੀ ਤੂੰ ਨਿਰੰਕਾਰੀ ਹੈਂ ਤੁਸਾਂ ਪ੍ਰਸਾਦਿ ਵਲੋਂ ਵੇਖਣਾ ਨਾਹੀਂ ਤੁਸੀਂ ਅਸਾਡੀ ਵਲੋਂ ਦੇਖਣਾ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਜੀ ਕੋਈ ਅੰਮ੍ਰਿਤ ਜੋ ਆਖੀਦਾ ਹੈ ਸੋ ਤੁਹਿ ਪ੍ਰਸਾਦਿ ਪਾਇਆ ਹੈ ਤਾਂ ਭਾਈ ਲਾਲੋ ਮੱਥਾ ਟੇਕਿਆ ਆਖਿਓਸੁ ਜੀ ਤੁਧ ਮੈਨੂੰ ਅੱਜ ਨਿਹਾਲ ਕੀਤਾ ਅਤੇ ਮੇਰੀ ਜਨਮ ਜਨਮ ਦੀ ਮੈਲ ਲਾਹੀਆ ਲਾਲੋ ਕਿਹਾ ਜੀ ਤੈਂ ਮੈਨੂੰ ਅੱਜ ਨਿਹਾਲ ਕੀਤਾ ਹੈ ਤਾਂ ਮਰਦਾਨੇ ਨੂੰ ਗੁਰੂ ਨਾਨਕ ਕਿਹਾ ਆਖ ਮਰਦਾਨਾ ਕਿਧਰ ਚਲਦਾ ਹੈ ਤਾਂ ਮਰਦਾਨੇ ਕਿਹਾ ਜੀ ਜਿਧਰ ਤੁਹਾਡੀ ਖੁਸ਼ੀ ਹੋਵੇ ਗੁਰੂ ਨਾਨਕ ਕਿਹਾ ਮਰਦਾਨਾ ਤੂੰ ਆਖਹਿਂ ਸੋਈ ਕਰੀਏ ਮਰਦਾਨੇ ਕਿਹਾ ਜੀ ਮੈਂ ਆਖ ਨਹੀਂ ਸਕਦਾ ਪਰ ਜੀ ਇਸ ਧਰਤੀ ਤੇ ਅਸਾਡੀ ਨਿੰਦਿਆ ਬਹੁਤ ਹੁੰਦੀ ਹੈ ਫਿਰ ਗੁਰੂ ਨਾਨਕ ਆਖਿਆ ਦੇਖ ਭਾਈ ਮਰਦਾਨਾ ਤਿੰਨ ਦਿਨ ਅਸੀਂ ਲਾਲੋ ਦੇ ਘਰ ਰਹੇ ਆਹੇ ਤੇ ਆਤਮਾ ਪ੍ਰਸੰਨ ਰਹੀ ਹੈ ਹੁਣ ਲਾਲੋ ਤੋਂ ਵਿਦਾ ਲੀਜੈ ਅਤੇ ਇਥੇ ਦੁਖਣਾ ਦੁਖਾਣਾ ਪਉਸੀ ਅਸੀਂ ਫਕਰ ਆਹੇ ਅਸਾਂ ਦਾ ਕਿਸੇ ਨਾਲ ਪ੍ਰਯੋਜਨ ਨਾਹੀਂ ਜਿਥੇ ਸਾਧੂ ਮੂਰਤ ਹੈ ਤਿਥੇ ਅਸਾਡੀ ਰਹਿਤ ਹੈ ਤਾਂ ਮਰਦਾਨੇ ਆਖਯਾ ਜੀ ਮੇਰੇ ਮਨ ਦੀ ਬੁਝੀਆ ਜਿਸ ਗਲੀ ਕੂਚੇ ਆਇ ਨਿਕਲੇ ਆਹੇ ਸੋਈ ਅਸਾਨੂੰ ਆਖਦੇ ਹਨ ਜੋ ਇਹ ਕੋਈ ਵਡੇ ਸ਼ੂਦਰ ਹੈਨ ਤੇ ਸਾਨੂੰ ਆਖਦੇ ਹਨ ਆਏ ਹੈਨ ਕੁਰਾਹੀ ਤੇਰੀ ਤੂੰ ਜਾਣ ਅਸੀਂ ਤਾਂ ਦੁਖ ਜਾਂਦੇ ਆਹੇ ਪ੍ਰਭਾਤ ਹੋਈ ਤਾਂ ਗੁਰੂ ਨਾਨਕ ਆਖਿਆ ਭਾਈ ਲਾਲੋ ਤੈਨੂੰ ਕਰਤਾਰ ਚਿੱਤ ਆਵੇ ਅਸਾਨੂੰ ਖੁਸ਼ੀ ਕਰ ਅਸੀਂ ਹੁਣ ਰਮਦੇ ਝਮਦੇ ਖੇਲੀਏਂਗੇ ਤਾਂ ਲਾਲੋ ਆਖਿਆ ਗੁਰੂ ਜੀ ਅਸਾਂ ਵਿਚ ਅਵਗਿਆ ਕਿਆ ਪਈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਤੁਸਾਂ ਵਿਚ ਅਵਗਿਆ ਕਾਈ ਨਾਹੀਂ ਪਰ ਅਸਾਂ ਪਾਸੋਂ ਸੰਸਾਰ ਦੁਖਦਾ ਹੈ ਤਾਂ ਲਾਲੋ ਆਖਿਆ ਜੀ ਤੁਸੀਂ ਪ੍ਰਮੇਸ਼ਰ ਦੀ ਜ਼ਾਤ ਹੋ ਤੁਸਾਂ ਪਾਸੋਂ ਕਿਆ ਕੋਈ ਦੁਖੇਗਾ ਤੁਸਾਂ ਕਿਸੇ ਨਾਲ ਕਾਈ ਸਾਂਝ ਰੱਖੀ ਨਾਹੀਂ ਤੁਸਾਡੀ ਸਾਂਝ ਪ੍ਰਮੇਸ਼ਰ ਨਾਲ ਇਕੇ ਸਾਧਾਂ ਸੰਤਾਂ ਨਾਲ ਹੈ ਗੁਰੂ ਨਾਨਕ ਕਿਹਾ ਲਾਲੋ ਤੁਸੀਂ ਸੱਚ ਆਖਦੇ ਹੋ ਪਰ ਲਾਲੋ ਸੰਸਾਰ ਵਿਕਰਾਲ ਰੂਪ ਹੈ ਆਪਣੀਆਂ ਭਾਂਵਦੀਆਂ ਕਰਦਾ ਹੈ ਭਾਣਾ ਮੰਨਦੇ ਨਾਹੀਂ ਤਾਂ ਫਿਰ ਲਾਲੋ ਕਿਹਾ ਜੀ ਤੁਸੀਂ ਅੰਦਰ ਬੈਠੇ ਰਹੋ ਜੇਹਾ ਰੁਖਾ ਅਲੂਣਾ ਟੁਕੜਾ ਹੈ ਤੇਹਾ ਤੁਹਾਡੇ ਅਗੇ ਹੈ ਬਾਬੇ ਕਿਹਾ ਭਾਈ ਲਾਲੋ ਸੰਸਾਰ ਪਾਸੋਂ ਕਰਤਾਰ ਰਖੇ ਤਾਂ ਰਹੀਐ ਹੁਣ ਤੂੰ ਅਸਾਨੂੰ ਵਿਦਾ ਦੇਹ ਤਾਂ ਲਾਲੋ ਆਖਿਆ ਤੁਸੀਂ ਕੋਈ ਦਿਹਾੜਾ ਈਹਾਂ ਗੁਜ਼ਰਾਨ ਕਰੋ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਲਾਲੋ ਤੇਰਾ ਹੋਂਦਾ ਕੋਈ ਨਹੀਂ ਪਰ ਆਖਯਾਂ ਜੀ ਦੁਖੇਗਾ ਅਸੀਂ ਜਾਣਦੇ ਆਹੇ ਤੇ ਮਰਦਾਨੇ ਦਾ ਭੀ ਦਿਲ ਉਦਾਸ ਹੋਇਆ ਹੈ ਲਾਲੋ ਕਹਿਆ ਜੀ ਇਕ ਮਹੀਨਾ ਤਾਂ ਜਿਉਂ ਕਿਉਂ ਰਹੋ ਫਿਰ ਗੁਰੂ ਨਾਨਕ ਕਿਹਾ ਮਰਦਾਨਾ ਭਾਈ ਲਾਲੋ ਦਾ ਭੀ ਕਿਹਾ ਮੰਨੀਐ ਤਾਂ ਮਰਦਾਨੇ ਕਿਹਾ ਜੀ ਭਲਾ ਹੋਏ ਲਾਲੋ ਪਾਸ ਗੁਰੂ ਨਾਨਕ ਟਿਕਿਆ ਦੁਇ ਦਿਨ ਗੁਜ਼ਾਰੇ ਤਾਂ ਮਰਦਾਨੇ ਕਿਹਾ ਜੀ ਤੁਸੀਂ ਤਾਂ ਮਹੀਨਾ ਟਿਕੇ ਹੋ ਮੈਨੂੰ ਹੁਕਮ ਕਰੋ ਤਾਂ ਤਲਵੰਡੀਓਂ ਫਿਰ ਆਵਾਂ ਤਾਂ ਗੁਰੂ ਨਾਨਕ ਕਿਹਾ ਮਰਦਾਨਾ

ਤੈਂ ਅਸਾਡੇ ਨਾਲ ਰਹਿਣਾ ਹੈ ਕਿਥੇ ਜਾਂਦਾ ਹੈਂ ਮਰਦਾਨੇ ਕਿਹਾ ਜੀ ਮੈਂ ਥੋਹੜੇ ਦਿਨ ਵਿਚ ਫਿਰ ਆਂਵਦਾ ਹਾਂ ਤਾਂ ਗੁਰੂ ਨਾਨਕ ਕਿਹਾ ਜਾਹ ਭਾਈ ਮਰਦਾਨਾ ਝਬ ਆਵੀਂ ਮਰਦਾਨਾ ਗੁਰੂ ਨਾਨਕ ਥੋਂ ਵਿਦਾ ਲੈ ਕਰ ਤਲਵੰਡੀ ਗਿਆ ਗੁਰੂ ਨਾਨਕ ਦਿਨ ਜੰਗਲ ਵਿਚ ਕਟੇ ਅਤੇ ਰਾਤ ਨੂੰ ਲਾਲੋ ਪਾਸ ਰਹੇ ਜਾਂ ਦਿਨ ਪੰਦ੍ਰਾਂ ਗੁਜ਼ਰੇ ਤਾਂ ਮਲਕ ਭਾਗੋ ਹੇਰੜ ਖਤ੍ਰੀ ਸਰੀਨ ਸੀ ਓਸ ਬ੍ਰਹਮ ਭੋਜ ਕੀਤਾ ਚਾਰੇ ਵਰਨਾਂ ਨੂੰ ਨਿਉਤਾ ਦਿਤਾ ਬ੍ਰਾਹਮਣ ਦੀ ਨਦਰੀ ਗੁਰੂ ਨਾਨਕ ਵੀ ਪਿਆ ਤਾਂ ਬ੍ਰਾਹਮਣ ਗੁਰੂ ਨਾਨਕ ਨੂੰ ਕਿਹਾ ਮਲਕ ਬ੍ਰਹਮ ਭੋਜ ਕੀਤਾ ਹੈ ਸਭੋ ਨਗਰ ਦੇ ਲੋਕ ਨਿਵਦੇ ਹਨ ਤੂੰ ਭੀ ਆਵੇਂ ਗੁਰੂ ਨਾਨਕ ਆਖਿਆ ਸੁਣ ਪਾਂਧਾ ਅਸੀਂ ਫਕੀਰ ਆਹੇ ਅਸੀਂ ਕਿਨ੍ਹਾਂ ਵਿਚ ਆਹੇ ਤਾਂ ਬ੍ਰਾਹਮਣ ਕਿਹਾ ਤੂੰ ਅਗੇ ਹੀ ਕੁਰਾਹੀ ਆਖੀਦਾ ਹੈਂ ਅਤੇ ਜੇ ਬ੍ਰਹਮਭੋਜ ਵਿਖੇ ਨਾ ਆਯੋਂ ਤਾਂ ਮਲਕ ਭਾਗੋ ਰੰਜ ਹੋਵੀਗਾ ਤੂੰ ਜਾਣ, ਜਾਂ ਬ੍ਰਹਮਭੋਜ ਹੋਯਾ ਤਾਂ ਨਾਨਕ ਜੀ ਨਾ ਗਿਆ ਲਾਲੋ ਦੇ ਗੁਜ਼ਰਾਨ ਕੀਤੀ ਤਾਂ ਬ੍ਰਾਹਮਣ ਮਲਕ ਪਾਸ ਚੁਗਲੀ ਖਾਧੀ ਅਤੇ ਬ੍ਰਾਹਮਣ ਦੁਸ਼ਟੀ ਅਗੇ ਭੀ ਕਰਦਾ ਆਹਾ ਤਾਂ ਬ੍ਰਾਹਮਣ ਮਲਕ ਨੂੰ ਕਿਹਾ ਜੀ ਨਾਨਕ ਤਪਾ ਤੁਸਾਡੇ ਬ੍ਰਹਮਭੋਜ ਵਿਚ ਆਇਓ ਨਾਹੀਂ ਤਾਂ ਮਲਕ ਬ੍ਰਾਹਮਣ ਨੂੰ ਪੁਛਿਆ ਪਾਂਧਾ ਤਉ ਨਿਉਤਾ ਪਾਇਆ ਆਹਾ ਤਾਂ ਬ੍ਰਾਹਮਣ ਕਹਿਆ ਜੀ ਮੈਂ ਬਹੁਤ ਤਾਕੀਦ ਕੀਤੀ ਆਹੀ ਤਾਂ ਮਲਕ ਬ੍ਰਾਹਮਣ ਨੂੰ ਕਿਹਾ ਜਾਹ ਉਸ ਤਾਈਂ ਸੱਦ ਲੈ ਆਓ ਤਾਂ ਬ੍ਰਾਹਮਣ ਲਾਲੋ ਦੇ ਘਰ ਗਿਆ ਤਾਂ ਬ੍ਰਾਹਮਣ ਲਾਲੋ ਨੂੰ ਕਿਹਾ ਨਾਨਕ ਤਪਾ ਏਥੇ ਹੈ ਤਾਂ ਲਾਲੋ ਆਖਯਾ ਜੀ ਆਹੋ ਏਥੇ ਹੈ ਤਾਂ ਬ੍ਰਾਹਮਣ ਕਿਹਾ ਲਾਲੋ ਬਾਹਰ ਭੇਜ ਦੇਹ ਤਾਂ ਗੁਰੂ ਨਾਨਕ ਕਿਹਾ ਕਿਉਂ ਪਾਂਧਾ ਤਾਂ ਬ੍ਰਾਹਮਣ ਆਖਿਆ ਤੈਨੂੰ ਮਲਕ ਸੱਦਦਾ ਹੈ ਤੂੰ ਮਲਕ ਪਾਸ ਚਲ ਗੁਰੂ ਨਾਨਕ ਕਿਹਾ ਪਾਂਧਾ ਮੇਰੇ ਨਾਲ ਮਲਕ ਦਾ ਕਿਹਾ ਕੰਮ ਹੈ ਬ੍ਰਾਹਮਣ ਜਾਇ ਮਲਕ ਪਾਸ ਦੂਜੀ ਚੁਗਲੀ ਖਾਧੀ ਦੇਖੋ ਮਲਕ ਜੀ ਖੱਤ੍ਰੀ ਦਾ ਪੁਤ੍ਰ ਹੈ ਅਰ ਸ਼ੂਦਰ ਦੇ ਘਰ ਅੰਨ ਕਰਦਾ ਹੈ ਬ੍ਰਹਮਭੋਜ ਨਾਉਂ ਰਖਦਾ ਹੈ ਤੀਜੇ ਤੁਸਾਡੇ ਸੱਦੇ ਆਂਵਦਾ ਨਾਹੀਂ ਤਾਂ ਮਲਕ ਗੁਸੇ ਹੋਕੇ ਪੰਜੇ ਨੂੰ ਆਖਿਆ ਜਾਇਕੇ ਪਕੜ ਲੈ ਆਓ ਤਾਂ ਬ੍ਰਾਹਮਣ ਜਾਇ ਤਬੀਆ ਕੀਤਾ ਚਲ ਨਾਨਕ ਮਲਕ ਗੁਸੇ ਹੋਇਆ ਹੈ ਤਾਂ ਗੁਰੂ ਨਾਨਕ ਚਲਿਆ ਪਿਛੇ ਲਾਲੋ ਰਹਿ ਨਾ ਸਕਿਆ ਤਾਂ ਲਾਲੋ ਪਿਛੋਂ ਗਿਆ ਤਾਂ ਪੰਜੇ ਬ੍ਰਾਹਮਣ ਜਾਇ ਮਲਕ ਭਾਗੋ ਨੂੰ ਆਖਿਆ ਜੀ ਨਾਨਕ ਤਪਾ ਆਇਆ ਹੈ ਤਾਂ ਮਲਕ ਕਿਹਾ ਪੰਜਾ ਅੰਦਰ ਲੈ ਆਓ ਪੰਜੇ ਬ੍ਰਾਹਮਣ ਗੁਰੂ ਨਾਨਕ ਨੂੰ ਅੰਦਰ ਸਦਿਆ ਤਾਂ ਗੁਰੂ ਨਾਨਕ ਅੰਦਰ ਗਿਆ ਤੇ ਜਾਇਕੇ ਆਖਿਆ ਕਿਉਂ ਮਲਕ ਮੈਨੂੰ ਕਿਉਂ ਸੱਦਯਾ ਤਾਂ ਮਲਕ ਕਿਹਾ ਕਿਉਂ ਤਪਾ ਤੂੰ ਬ੍ਰਹਮ ਭੋਜ ਵਿਚ ਕਿਉਂ ਨਾ ਆਇਓਂ ਗੁਰੂ ਨਾਨਕ ਜੀ ਕਿਹਾ ਸੁਣ ਮਲਕ ਅਸੀਂ ਫਕੀਰ ਆਹੇ ਜਿਥੇ ਗੁਜ਼ਰੀ ਤਿਥਾਊਂ ਗੁਜ਼ਾਰੀ ਮਲਕ ਗੁਸੇ ਹੋਇਕੇ ਆਖਿਆ ਤਪਾ ਨਾਂਵ ਰਖਾਵਣਾ ਤੇ ਸ਼ੂਦਰ ਤਰਖਾਣਾਂ ਦੇ ਘਰ ਅੰਨ ਖਾਵਣਾ ਤੇ ਬ੍ਰਹਮਭੋਜ ਤੇ ਨਾ ਆਵਣਾ ਤਉ ਕਿਆ ਸਮਝਿਐ ਤਾਂ ਗੁਰੂ ਨਾਨਕ ਜੀ ਕਿਹਾ ਮਲਕ ਕੁਛ ਹੁਣ ਖਵਾਇੰਦਾ ਹੈਂ ਤਾਂ ਮਲਕ ਕਿਹਾ ਅਬੇ ਪੰਜਾ ਇਸ ਤਪੇ ਨੂੰ ਕੁਛ ਆਣ ਖਵਾਏ ਜਾਂ ਗੁਰੂ ਨਾਨਕ

ਜੀ ਪਿਛੇ ਦੇਖੇ ਤਾਂ ਲਾਲੋ ਖੜਾ ਹੈ ਗੁਰੂ ਨਾਨਕ ਜੀ ਨੇ ਕਿਹਾ ਲਾਲੋ ਤੂੰ ਭੀ ਲੈ ਆਓ ਲਾਲੋ ਦੌੜਿਆ ਘਰ ਆਯਾ ਖੰਨੀ ਰੋਟੀ ਕੋਧਰੇ ਦੀ ਲੈ ਗਿਆ ਉਧਰੋਂ ਪੰਜਾ ਬ੍ਰਾਹਮਣ ਲੁਚੀ ਕਚੌਰੀ ਲੈ ਆਯਾ ਗੁਰੂ ਨਾਨਕ ਜੀ ਸਜੇ ਹਥ ਕੋਧਰੇ ਦੀ ਰੋਟੀ ਲੀਤੀ ਲਾਲੋ ਦੀ ਖਬੇ ਹੱਥ ਲੁਚੀਆਂ ਕਚੌਰੀਆਂ ਲੀਤੀਆਂ ਮਲਕ ਭਾਗੋ ਦੀਆਂ ਤਾਂ ਦੋਵੇਂ ਹੱਥ ਝਪੀੜੇ ਕੋਧਰੇ ਦੀ ਰੋਟੀ ਵਿਚੋਂ ਦੂਧ ਸਿੰਮਿਆ ਤੇ ਲੁਚੀ ਕਚੌਰੀਆਂ ਵਿਚੋਂ ਲਹੂ ਸਿੰਮਿਆ ਜਿਤਨੀ ਮਜਲਸ ਬੈਠੀ ਆਹੀ ਤਿਤਨੀ ਬਿਸਮਾਦ ਹੋ ਗਈ ਗੁਰੂ ਨਾਨਕ ਜੀ ਕਿਹਾ ਮਲਕ ਭਾਗੋ ਏਹ ਤਾਂ ਆਦਮੀਆਂ ਦੇ ਲਹੂ ਦਾ ਬ੍ਰਹਮ ਭੋਜ ਕੀਤਾ ਹਈ ਏਹਾ ਰੋਟੀ ਅਸਾਨੂੰ ਖਵਾਇੰਦਾ ਹੈਂ ਬ੍ਰਹਮ ਭੋਜ ਤਾਂ ਲਾਲੋ ਦੇ ਘਰ ਨਿਤਾਪ੍ਰਤੀ ਹਈ ਮਲਕ ਦਾ ਚਾਰਾ ਕੁਛ ਚਲੇ ਨਾਹੀਂ ਮਨ ਵਿਚ ਬਹੁਤੇਰਾ ਗੁਸਾ ਕਰੇ ॥੨੩॥

## ਅਗੇ ਸਾਖੀ ਹੋਰ ਚਲੀ

ਤਾਂ ਖਾਨ ਦਾ ਪੁਤ੍ਰ ਬਹੁਤ ਦੁਖੀ ਪਿਆ ਆਹਾ ਦਾਰੂ ਬਹੁਤ ਕਰੇਂਦੇ ਆਹੇ ਤਾਂ ਖਾਨ ਮਲਕ ਭਾਗੋ ਨੂੰ ਸੱਦ ਕਰ ਕਿਹਾ ਐ ਮਲਕ ਭਾਗੋ ਮੈਂ ਕਿਆ ਕਰਾਂ ਮੇਰਾ ਬੇਟਾ ਜੁਆਨ ਚੰਗਾ ਹੁੰਦਾ ਨਾਹੀਂ ਤਾਂ ਮਲਕ ਭਾਗੋ ਕਿਹਾ ਖਾਨ ਜੀ ਕੋਈ ਕਾਮਲ ਫਕੀਰ ਪਕੜੋ ਤਾਂ ਤੇਰਾ ਬੇਟਾ ਚੰਗਾ ਹੋਵੇ ਤਾਂ ਪਠਾਣ ਕਿਹਾ ਮਲਕ ਮੈਂ ਕਿਆ ਜਾਨਤਾ ਹਾਂ ਜੋ ਕਾਮਲ ਕੌਣ ਹੈ ਅਤੇ ਨਾ ਕਾਮਲ ਕੌਣ ਹੈ ਤਾਂ ਮਲਕ ਕਿਹਾ ਤੁਮ ਫਕੀਰਾਂ ਸਭਨਾਂ ਕੋ ਪਕੜੋ ਤਾਂ ਫਕੀਰ ਲਗੇ ਪਕੜੀਵਨ ਵਿਚ ਰਾਹੇ ਫਿਰਦਾ ਗੁਰੂ ਨਾਨਕ ਭੀ ਪਕੜਿਆ ਖਬਰ ਲਾਲੋ ਤਰਖਾਣ ਨੂੰ ਹੋਈ ਲਾਲੋ ਜਾਇ ਦੇਖੇ ਤਾਂ ਕਿਆ ਦੇਖੇ ਗੁਰੂ ਨਾਨਕ ਭੀ ਵਿਚ ਬੈਠਾ ਹੈ ਤਾਂ ਲਾਲੋ ਦੇਖਕਰ ਵੈਰਾਗ ਵਿਚ ਆਯਾ ਜਾਂ ਗੁਰੂ ਨਾਨਕ ਦੇਖੇ ਤਾਂ ਕਿਆ ਦੇਖੇ ਜੋ ਲਾਲੋ ਵੈਰਾਗ ਕਰਦਾ ਹੈ ਤਾਂ ਗੁਰੂ ਨਾਨਕ ਕਿਹਾ ਕਿਉਂ ਕਹੁ ਭਾਈ ਲਾਲੋ ਤਾਂ ਲਾਲੋ ਕਿਹਾ ਗੁਰੂ ਜੀ ਏਹ ਕਿਆ ਹੂਆ ਤਾਂ ਨਾਨਕ ਕਿਹਾ ਭਾਈ ਲਾਲੋ ਦੇਖ ਕਰਤਾਰ ਦੇ ਤਮਾਸ਼ੇ ਓਹ ਕਿਆ ਕਰਦਾ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਇਸ ਪਠਾਣ ਦੇ ਪੁਤ੍ਰ ਨੂੰ ਤੂੰ ਆਪਣਾ ਜੂਠਾ ਟੁਕੜਾ ਦੇਹ ਅਤੇ ਉਸ ਨੂੰ ਜਾਇਕੇ ਨਾਲੇ ਲੈ ਆਓ ਤਾਂ ਭਾਈ ਲਾਲੋ ਆਯਾ ਗੁਰੂ ਬਾਬੇ ਦਾ ਜੂਠਾ ਟੁਕਰ ਪਠਾਣ ਦੇ ਪੁਤ੍ਰ ਨੂੰ ਦਿਤਾ ਤਾਂ ਟੁਕੜਾ ਖਾਵਣ ਨਾਲ ਉਹ ਬਾਲਕ ਉਠ ਬੈਠਾ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਆਖਦਾ ਉਠ ਦੌੜਿਆ ਆਖਣ ਲੱਗਾ ਧੰਨ ਗੁਰੂ ਨਾਨਕ ਜੀ ਜਿਸਦੇ ਪ੍ਰਸਾਦਿ ਮੈਨੂੰ ਕੁਸ਼ਲ ਹੋਯਾ ਮੈਨੂੰ ਵਡਾ ਸੰਕਲਪ ਪਿਆ ਹੈ ਪਰ ਗੁਰੂ ਨਾਨਕ ਦੇ ਪ੍ਰਸਾਦਿ ਅੱਜ ਮੈਂ ਜਨਮ ਲੀਤਾ ਧੰਨ ਅਸਾਡੇ ਭਾਗ ਜੋ ਅਸੀਂ ਪਾਪੀ ਉਧਰੇ ਏਹ ਅਸਚਰਜ ਦੇਖਕਰ ਮਲਕ ਭਾਗੋ ਦੇ ਕਪਾਟ ਖੁਲ੍ਹ ਗਏ ਗਲ ਵਿਚ ਕਪੜਾ ਪਾਇ ਲੀਤਾ ਆਖਣ ਲੱਗਾ ਜੋ ਮੇਰੀ ਤਕਸੀਰ ਮੈਨੂੰ ਮਾਫ ਕਰੋ ਤਾਂ ਬਾਬੇ ਨਾਨਕ ਜੀ ਕਿਹਾ ਮਲਕ ਭਾਗੋ ਅਸਾਂ ਤੈਨੂੰ ਕੀ ਆਖਣਾ ਹੈ ਪਰ ਫਕੀਰ ਨਾਲ ਅੜਨਾ ਭਲਾ ਨਹੀਂ ਤਾਂ ਮਲਕ ਭਾਗੋ ਆਖਿਆ ਤੂੰ ਵਡੀ ਦਾਤ ਦਾ ਖਾਵੰਦ ਹੈਂ ਅਤੇ ਚਰਨ

ਪਕੜਕੇ ਜਾਇ ਢੱਠਾ ਤਾਂ ਗੁਰੂ ਨਾਨਕ ਖੁਸ਼ ਹੋਇ ਕਰ ਕਿਹਾ ਜਾਹ ਮਲਕ ਭਾਗੋ ਤੂੰ ਨਿਹਾਲ ਹੋਯਾ ਤਾਂ ਖਾਨ ਆਇਕੇ ਪੈਰਾਂ ਤੇ ਢਹਿ ਪਿਆ ਗ੍ਰੀਬ ਨਿਵਾਜ ਕਿਹਾ ਗੁਨਾਹ ਮੈਨੂੰ ਮਾਫ ਹੋਵੇ ਜਾਂ ਸਭਨਾਂ ਫਕੀਰਾਂ ਨੂੰ ਬੰਦੀਖਾਨੇ ਦਿਤਾ ਹੈ ਤੂੰ ਫਕੀਰ ਡਾਢਾ ਹੈ ਮੇਰੀ ਇਥੇ ਹੀ ਖਲਾਸੀ ਕਰ ਤਾਂ ਗੁਰੂ ਬਾਬੇ ਆਖਯਾ ਮਲਕ ਭਾਗੋ ਅਤੇ ਖਾਨ ਦੋਵੇਂ ਜਾ ਕਰ ਸਭਨਾਂ ਫਕੀਰਾਂ ਦੀ ਖੁਸ਼ੀ ਲੇਵਹੁ ਸੁਣਦੇ ਸਾਰ ਖਾਨ ਉਠ ਦੌੜਿਆ ਇਕ ਇਕ ਫਕੀਰ ਅਗੇ ਮੱਥਾ ਟੇਕਦਾ ਫਿਰੇ ਖਾਨ ਬਾਬੇ ਨਾਨਕ ਦਾ ਮੁਰੀਦ ਹੂਆ ਅਤੇ ਮਲਕ ਭਾਗੋ ਸਿਖ ਹੂਆ ਸਾਥ ਹੀ ਨਗਰੀ ਮੁਰੀਦ ਹੂਈ ਅਤੇ ਜੋ ਮਰਦਾਨਾ ਰਬਾਬੀ ਘਰ ਨੂੰ ਗਿਆ ਸੀ ਅਗੇ ਬਾਲਾ ਸੰਧੂ ਤਲਵੰਡੀ ਗਿਆ ਸੀ ਪਿਛੋਂ ਮਰਦਾਨਾ ਗਿਆ ਅਗੇ ਕਾਲੂ ਬੇਦੀ ਪੁਛਦਾ ਸਾ ਓਹੋ ਬਾਲਾ ਤੁਹਿ ਮੇਰਾ ਪੁਤਰ ਚੰਗਾ ਭਲਾ ਖੱਟਦਾ ਖਾਂਵਦਾ ਗਵਾਯਾ ਤਾਂ ਬਾਲੇ ਕਿਹਾ ਕਾਲੂ ਤੂੰ ਧੀ ਅਤੇ ਜਵਾਈ ਨੂੰ ਜਾਇ ਪੁਛ ਤਾਂ ਮੈਨੂੰ ਕੁਝ ਨਾ ਆਖ ਅਸਾਂ ਨੇ ਹਥੋਂ ਆਪਣੀ ਕਮਾਈ ਨਾਨਕ ਦੇ ਪਿਛੇ ਗਵਾਈ ਤਿਵੇਂ ਉਤੋਂ ਮਰਦਾਨਾ ਗਿਆ ਮਰਦਾਨੇ ਕਾਲੂ ਨੂੰ ਜਾਇ ਕਲਯਾਣ ਦਿਤਾ ਕਾਲੂ ਕਿਹਾ ਦੇਹ ਮਰਦਾਨੇ ਨਾਨਕ ਦੀਆਂ ਖਬਰਾਂ ਤਾਂ ਮਰਦਾਨੇ ਆਖਯਾ ਮਹਿਤਾ ਜੀ ਤੁਸੀਂ ਗਿਣਤੀ ਕਾਈ ਨਾ ਕਰੋ ਨਾਨਕ ਤੇਰੇ ਘਰ ਚੰਦ ਸੂਰਜ ਅਤੇ ਰਾਮ ਕ੍ਰਿਸ਼ਨ ਅਵਤਾਰ ਲੀਤਾ ਹੈ ਮਹਿਤਾ ਜੀ ਤੁਸੀਂ ਅਨੰਦ ਗਾਵਹੁ ਕਾਲੂ ਕਿਹਾ ਜੋ ਸੁਨਤ ਹੋ ਲੋਕੋ ਜੋ ਨਾਨਕ ਮੇਰਾ ਨਾਉਂ ਜੀਵਦਿਆਂ ਹੀ ਡੋਬਯਾ ਅਤੇ ਇਹ ਬਿਆਕੁਲ ਡੂਮ ਆਖਦਾ ਹੈ ਜੋ ਤੇਰੇ ਘਰ ਚੰਦ ਸੂਰਜ ਪੈਦਾ ਹੋਯਾ ਹੈ ਤਾਂ ਮਰਦਾਨੇ ਕਿਹਾ ਜਜਮਾਨ ਤੈਨੂੰ ਈਹਾਂ ਖਬਰ ਹੈ ਅਤੇ ਉਸ ਨੂੰ ਸਾਰੀ ਪੈਦਾਇਸ਼ ਦੀ ਖਬਰ ਹੈ ਰਾਇ ਬੁਲਾਰ ਆਦਮੀ ਭੇਜ ਕਰ ਮਰਦਾਨੇ ਨੂੰ ਸਦਿਆ ਤਾਂ ਮਰਦਾਨੇ ਆਇ ਕਲਯਾਣ ਦਿਤਾ ਰਾਇ ਕਿਹਾ ਆਖਿ ਮਰਦਾਨਾ ਨਾਨਕ ਦੀਆਂ ਖਬਰਾਂ ਤਾਂ ਮਰਦਾਨੇ ਕਿਹਾ ਰਾਇ ਜੀ ਨਾਨਕ ਪਾਤਸ਼ਾਹਾਂ ਦਾ ਪਾਤਸ਼ਾਹ ਨਾਨਕ ਪੀਰਾਂ ਸਿਰ ਪੀਰ ਨਾਨਕ ਫਕੀਰਾਂ ਸਿਰ ਫਕੀਰ ਰਾਇ ਜੀ ਨਾਨਕ ਦੇ ਤੁਲ ਕੋਈ ਨਾਹੀਂ ਨਾਨਕ ਉਪਰ ਖੁਦਾਇ ਹੈ ਨਾਨਕ ਨੂੰ ਖੁਦਾਇ ਵਡਾ ਮੁਰਾਤਬਾ ਦਿਤਾ ਹੈ ਤਾਂ ਰਾਇ ਕਿਹਾ ਮਰਦਾਨਾ ਅਸੀਂ ਬਿਰਧ ਹੋਏ ਆਹੇ ਤੂੰ ਕਿਵੇਂ ਨਾਨਕ ਨੂੰ ਏਥੇ ਭੀ ਲੈ ਆਵੇਂ ਉਸਦਾ ਦੀਦਾਰ ਕਰੀਐ ਤਾਂ ਮਰਦਾਨੇ ਆਖਿਆ ਰਾਇ ਜੀ ਓਹ ਮੇਰੇ ਹੱਥ ਨਾਹੀਂ ਮੈਂ ਉਸਦੇ ਹੱਥ ਹਾਂ ਅਤੇ ਆਪਣੀ ਵਲੋਂ ਬਹੁਤ ਤਗੀਦ ਤੇ ਕਰਸਾਂ ਤਾਂ ਰਾਇ ਕਿਹਾ ਮਰਦਾਨਾ ਏਹ ਚੰਗਿਆਈ ਅਸਾਂ ਨਾਲ ਕਰਸੇਂ ਤਾਂ ਮਰਦਾਨੇ ਕਿਹਾ ਜੀ ਹਿਕ ਹੋਰ ਕੰਮ ਕਰੋ ਤਾਂ ਰਾਇ ਕਿਹਾ ਆਖੋ ਜੀ ਮਰਦਾਨੇ ਆਖਿਆ ਜੀ ਮੇਰੇ ਨਾਲ ਬਾਲਾ ਸੰਧੂ ਮਿਲੇ ਤਾਂ ਰਾਇ ਬਾਲੇ ਸੰਧੂ ਨੂੰ ਸਦ ਘਲਿਆ ਤਾਂ ਬਾਲਾ ਸੰਧੂ ਆਯਾ ਤਾਂ ਰਾਇ ਕਿਹਾ ਭਾਈ ਬਾਲਾ ਤੂੰ ਮਰਦਾਨੇ ਨਾਲ ਜਾਹ ਅਤੇ ਨਾਨਕ ਨੂੰ ਅਸਾਂ ਤੋੜੀ ਲੈ ਆਓ ਅਤੇ ਨਾ ਆਵੇ ਤਾਂ ਮੇਰੀ ਬਹੁਤ ਆਜਜ਼ੀ ਕਰਨੀ ਅਤੇ ਆਖਣਾ ਜੋ ਰਾਇ ਕਹਿੰਦਾ ਹੈ ਇਕ ਵਾਰੀ ਖੁਦਾਇ ਦੇ ਵਾਸਤੇ ਮੈਨੂੰ ਦਰਸ਼ਨ ਦੇਹ ਤਾਂ ਬਾਲੇ ਕਿਹਾ ਭਲਾ ਰਾਇ ਜੀ ਤੁਸੀਂ ਇਕ ਵਾਰੀ ਭੇਜ ਦੇਹੋ ਅਸੀਂ ਤੁਹਾਡੇ ਵਾਸਤੇ ਦਸ ਵੇਰੀ ਜਾਵਾਂਗੇ ਤਾਂ ਰਾਇ ਕਿਹਾ

ਭਲਾ ਭਾਈ ਬਾਲਾ ਖੁਦਾਇ ਤੇਰਾ ਭਲਾ ਕਰੇਗਾ ਮਰਦਾਨਾ ਅਤੇ ਬਾਲਾ ਏਮਨਾਬਾਦ ਲਾਲੋ ਦੇ ਘਰ ਆਏ ਕਰ ਗੁਰੂ ਜੀ ਨੂੰ ਆਖਣ ਲਗੇ ਗੁਰੂ ਜੀ ਰਾਇਬੁਲਾਰ ਭੱਟੀ ਤੁਸਾਡੇ ਦੀਦਾਰ ਦੀ ਚਾਹ ਬਹੁਤ ਰਖਦਾ ਹੈ ਤੁਸੀਂ ਰਾਇ ਤਾਈਂ ਦੀਦਾਰ ਦੇਹੋ ਤਾਂ ਗੁਰੂ ਨਾਨਕ ਕਿਹਾ ਭਾਈ ਬਾਲਾ ਅਗੇ ਕਾਲੂ ਹੈ ਦੁਖਣਾ ਪਉਸੀ ਤਾਂ ਬਾਲੇ ਕਿਹਾ ਜੀ ਤੁਸਾਂ ਉਥੇ ਰਹਿਣਾ ਨਾਹੀਂ ਅਤੇ ਰਾਇ ਕਹਿਆ ਹੈ ਮੇਰੀ ਦੇਹ ਵਡੀ ਹੋਈ ਹੈ ਨਹੀਂ ਤਾਂ ਮੈਂ ਆਪ ਸਿਰ ਦੇ ਪਰਨੇ ਤੇਰੇ ਦਰਸ਼ਨ ਨੂੰ ਆਂਵਦਾ ਗੁਰੂ ਨਾਨਕ ਕਹਿਆ ਭਾਈ ਬਾਲਾ ਰਾਇ ਦਾ ਭਾਰ ਅਸਾਡੀ ਗਰਦਨ ਤੇ ਹੈ ਚਲੋ ਤਾਂ ਲਾਹਿ ਆਵੀਐ ਤਾਂ ਬਾਲਾ ਸੰਧੂ ਅਤੇ ਮਰਦਾਨਾ ਮਿਰਾਸੀ ਬਹੁਤ ਖੁਸ਼ੀ ਹੋਇ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਅਸੀਂ ਤਲਵੰਡੀ ਜਾਂਦੇ ਆਹੇ ਤਾਂ ਲਾਲੋ ਆਖਿਆ ਜੀ ਤੁਸੀਂ ਤਾਂ ਮਹੀਨਾ ਪੂਰਾ ਹੋਵਣੇ ਦੇਹੋ ਤਾਂ ਗੁਰੂ ਨਾਨਕ ਆਖਿਆ ਜੋ ਭਾਈ ਲਾਲੋ ਪੰਝੀ ਦਿਨ ਹੋਏ ਹਨ ਫੇਰ ਪੰਜ ਦਿਨ ਆਇ ਰਹੀਏਂਗੇ ਤਾਂ ਲਾਲੋ ਆਖਿਆ ਹੇ ਭਾਈ ਬਾਲਾ ਤੂੰ ਕਿਧਰੋਂ ਆਇ ਪਿਆ ਤਾਂ ਬਾਲੇ ਆਖਿਆ ਭਾਈ ਲਾਲੋ ਤੁਧ ਵਾਂਗੂ ਰਾਇ ਭੀ ਬਹੁਤ ਪਿਆਰਾ ਹੈ ਤਾਂ ਲਾਲੋ ਆਖਿਆ ਭਾਈ ਬਾਲਾ ਡਾਢਿਆਂ ਨਾਲ ਜ਼ੋਰ ਕੋਈ ਨਾਹੀਂ ਚਲਦਾ ਤਾਂ ਓਥੋਂ ਵਿਦਾ ਲੀਤੀ ॥੨੪॥

## ਅਗੇ ਸਾਖੀ ਹੋਰ ਚਲੀ

ਗੁਰੂ ਨਾਨਕ, ਬਾਲਾ ਅਤੇ ਮਰਦਾਨਾ ਤਿੰਨੇ ਹੀ ਚਲੇ ਦਸਵੇਂ ਦਿਨ ਆਇ ਤਲਵੰਡੀ ਵੜੇ ਤਾਂ ਰਾਇ ਨੂੰ ਖਬਰ ਹੋਈ ਬਾਲਾ ਅਤੇ ਮਰਦਾਨਾ ਗੁਰੂ ਨਾਨਕ ਨੂੰ ਲੈ ਆਏ ਹਨ ਤਾਂ ਕਾਲੂ ਅਤੇ ਲਾਲੂ ਅਤੇ ਅੰਮਾਂ ਬੀਬੀ ਤਿੰਨੇ ਇਕੱਠੇ ਹੋਇ ਬੈਠੇ ਇਹਨਾਂ ਸੁਣਿਆਂ ਜੋ ਨਾਨਕ ਅਸਾਡਾ ਪੁੱਤਰ ਏਥੇ ਆਯਾ ਹੈ ਪਰ ਕਿੱਥੇ ਹੈ ਚੰਦਰਭਾਨ ਸੰਧੂ ਦੇ ਖੂਹ ਉਤੇ ਬੈਠਾ ਹੈ ਚੰਦਰਭਾਨ ਬਾਲੇ ਦਾ ਪਿਉ ਸੀ ਇਹ ਤਿੰਨੇ ਇਕੱਠੇ ਹੋਇ ਕਰ ਗੁਰੂ ਨਾਨਕ ਵਲ ਗਏ ਜਾਇ ਦੇਖਣ ਤਾਂ ਕਿਆ ਦੇਖਣ ਜੋ ਸਿਰ ਤੇ ਗਜ਼ ਚਹੁੰ ਦਾ ਅੰਗੋਛਾ ਅਤੇ ਤੇੜ ਚਾਦਰ ਹੈ ਇਕ ਚਾਦਰ ਉਤੇ ਹੈ ਅਰ ਇਕ ਅੰਗੋਜਾ ਹੱਥ ਹੈ ਸੁ ਗਜ਼ ਡੇਢ ਦਾ ਇਕ ਅੰਗੋਛਾ ਤੇੜ ਭੀ ਹੈ ਤਾਂ ਕਾਲੂ ਦੇਖ ਕਰ ਕਉੜੀਲਾ ਹੋ ਗਿਆ ਤਾਂ ਲਾਲੂ ਸਿਆਣਾ ਸੀ ਪਰ ਕਾਲੂ ਥੀਂ ਛੋਟਾ ਸੀ ਲਾਲੂ ਆਖਿਆ ਭਾਈ ਕਾਲੂ ਸਿਉ ਰਾਮ ਦੇ ਪੁੱਤਰ ਅਸੀਂ ਦੋਵੇਂ ਆਹੇ ਅਤੇ ਹਿਕਸੇ ਬਨਾਰਸੀ ਮੰਝਿ ਦੇ ਪੇਟੋਂ ਆਹੇ ਸੋ ਤੇਰੀ ਅਤੇ ਮੇਰੀ ਸ਼ਰਮ ਇਕ ਹੈ ਤੂੰ ਇਸ ਤਾਈਂ ਰਾਇ ਪਾਸ ਲੈ ਚਲ ਤਾਂ ਕਾਲੂ ਚੁਪ ਕਰ ਰਹਿਆ ਤਾਂ ਲਾਲੂ ਆਖਿਆ ਤੂੰ ਭਾਬੀ ਬੀਬੀ ਅਤੇ ਮੇਰੇ ਵਲ ਦੇਖ ਤਾਂ ਲਾਲੂ ਆਖਿਆ ਪੁਤਰ ਨਾਨਕ ਮੈਂ ਤੇਰਾ ਚਾਚਾ ਹਾਂ ਅਤੇ ਤਉਂ ਵਿਚ ਤੇ ਮੈਂ ਵਿਚ ਫਰਕ ਵਰ੍ਹਿਆਂ ਕਾ ਥੋੜਾ ਹੈ ਭਲਾ ਤੂੰ ਕਾਲੂ ਵਲੋ ਨਾ ਦੇਖ ਪਿਉ ਤੇ ਚਾਚੇ ਵਿਚ ਫਰਕ ਕੋਈ ਨਾਹੀਂ ਤੂੰ ਘਰ ਚਲ ਤਾਂ ਗੁਰੂ ਨਾਨਕ ਆਖਿਆ ਚਾਚਾ ਜੀ ਅਸਾਂ ਘਰ ਇਕੋ ਮਲਿਆ ਹੈ ਬਹੁਤੇ ਘਰ ਛਡੇ ਤਾਂ ਅੰਮਾਂ ਬੀਬੀ ਪੈਰਾਂ ਤੇ ਢਹਿ ਪਈ ਤਾਂ ਲਾਲੂ ਆਖਿਆ ਪੁਤ੍ਰ ਨਾਨਕ ਤੂੰ

ਸਾਧ ਹੈ ਅਤੇ ਸਾਧ ਨੂੰ ਦਇਆ ਲੋੜੀਦੀ ਹੈ ਭਲਾ ਤੇਰੀ ਮਾਉਂ ਅਤੇ ਮੈਂ ਤੇਰਾ ਚਾਚਾ ਹਾਂ ਅਤੇ ਭਾਈ ਕਾਲੂ ਪਿਤਾ ਹੈ ਦੇਖੋ ਭਰਾਉ ਸਰੀਕ ਹੈ ਮੈਂ ਇਸ ਅਗੇ ਹੁਤ ਨਾਹੀਂ ਕਰ ਸਕਦਾ ਕਿਉਂ ਜੋ ਮੈਥੋਂ ਵਡਾ ਹੈ ਅਰ ਤੇਰਾ ਪਿਤਾ ਹੈ ਤਾਂ ਗੁਰੂ ਨਾਨਕ ਜੀ ਰਾਗ ਰਾਮਕਲੀ ਵਿਚ ਸ਼ਬਦ ਬੋਲਿਆ— ਖਿਮਾ ਹਮਾਰੀ ਮਾਤਾ ਕਹੀਐ ਸੰਤੋਖੁ ਹਮਾਰਾ ਪਿਤਾ ॥ ਸਤਿ ਹਮਾਰਾ ਚਾਚਾ ਕਹੀਐ ਜਿਸੁ ਸੰਗਿ ਮਨੂਆ ਜਿਤਾ ॥੧॥ ਸੁਣ ਲੰਾਲੂ ਗੁਣ ਐਸਾ ॥ ਸਗਲੇ ਲੋਕ ਬੰਧਨ ਕੇ ਬੰਧੇ ਸੋ ਗੁਨ ਕਹੀਐ ਕੈਸਾ ॥੧॥ ਰਹਾਉ ॥ ਭਉ ਭਾਈ ਸੰਸ ਹਮਾਰੇ ਪ੍ਰੇਮ ਪ੍ਰੀਤ ਸੋ ਚਾਚਾ ॥ ਧੀਅ ਹਮਾਰੀ ਧੀਰਜ ਟਬਨੀ ਹੈ ਐਸਾ ਸੰਗ ਹਮ ਰਾਚਾ ॥੨॥ ਸਾਂਤਿ ਹਮਾਰੀ ਸੰਗ ਸਹੇਲੀ ਮਤ ਹਮਾਰੀ ਚੇਲੀ ॥ ਏਹ ਕੁਟੰਬ ਹਮਾਰਾ ਕਹੀਅਹਿ ਸਾਸਿ ਹਮਾਰੀ ਖੇਲੀ ॥੩॥ ਏਕੰਕਾਰ ਹਮਰਾ ਖਾਵੰਦ ਜਿਨ ਇਹ ਬਣਤ ਬਣਾਈ ॥ ਉਸ ਕੋ ਤਿਆਗ ਅਵਰ ਕੋ ਲਾਗੇ ਨਾਨਕ ਸੋ ਦੁਖ ਪਾਈ ॥੪॥

ਤਾਂ ਫਿਰ ਲਾਲੂ ਕਿਹਾ ਭਾਈ ਕਾਲੂ ! ਏਹ ਨਾਨਕ ਅਸਾਂ ਥੋਂ ਰਹਿਆ ਹੀ, ਪਰ ਇਸ ਤਾਈਂ ਇਕ ਵਾਰੀ ਰਾਇ ਪਾਸ ਲੈ ਚਲੀਏ ਤੇਰਾ ਅਰਮਾਨ ਭੀ ਨਾ ਰਹੇ। ਤਾਂ ਲਾਲੂ ਆਖਯਾ ਭਲਾ ਪੁਤ੍ਰ ਨਾਨਕ ਰਾਇ ਪਾਸ ਤਾਂ ਚਲ ਭਲਾ ਜੀ ਚਲੀਏ ਤਾਂ ਚਲੇ ਰਾਇ ਪਾਸ ਰਾਇ ਅਗੇ ਮੰਜੀ ਉਤੇ ਬੈਠਾ ਆਹਾ ਪਰ ਦੇਹ ਵਡੀ ਆਹੀ ਜਯੋਂ ਨਾਨਕ ਨੂੰ ਡਿੱਠਾ ਤਿਉਂ ਉਠਣ ਲਗਾ ਨਾਨਕ ਜੀ ਜਾਂਦੇ ਮੰਜੀ ਉਤੇ ਥੰਮਿਆਂ ਤਦ ਰਾਇ ਕਿਹਾ ਤਪਾ ਵੱਡਾ ਜ਼ੁਲਮ ਕੀਤੋ ਮੈਂ ਤੈਨੂੰ ਪੁਛਣੇ ਵਾਸਤੇ ਸਦਿਆ ਸੀ ਤਉ ਮੈਨੂੰ ਹਥੋਂ ਮਾਰਿਆ ਤਾਂ ਗੁਰੂ ਨਾਨਕ ਕਿਹਾ ਰਾਇ ਜੀ ! ਤੁਸੀਂ ਵਡੇ ਹੋ ਅਸੀਂ ਤੁਹਾਡੇ ਨਫਰ ਹੈਗੇ ਹਾਂ। ਰਾਇ ਕਿਹਾ ਤਪਾ ਮੈਨੂੰ ਬਖਸ਼ ਅਤੇ ਕਰਤਾਰ ਥੋਂ ਭੀ ਬਖਸ਼ਾਇ। ਗੁਰੂ ਨਾਨਕ ਕਿਹਾ ਰਾਇ ਜੀ ! ਤੁਸੀਂ ਧੁਰ ਦੇ ਬਖਸ਼ੇ ਹੋ ਤਾਂ ਫਿਰ ਰਾਇ ਕਿਹਾ ਤਪਾ ਮੈਂ ਉਤੇ ਕੁਝ ਆਪਣੀ ਵਲੋਂ ਵੀ ਕ੍ਰਿਪਾ ਕਰ ਤਾਂ ਗੁਰੂ ਨਾਨਕ ਜੀ ਕਹਿਆ ਜਿਥੇ ਅਸੀਂ ਤਿਥੇ ਤੁਸੀਂ। ਤਾਂ ਰਾਇ ਕਿਹਾ ਮੇਰੀ ਪੂਰੀ ਤਾਂ ਪਵੇ ਜੋ ਤੂੰ ਅਪਨੇ ਪੈਰ ਮੇਰੇ ਸਿਰ ਉਤੇ ਰਖੇਂ ਤਾਂ ਰਾਏ ਬਹੁਤ ਅਧੀਨ ਹੋਯਾ ਤਾਂ ਗੁਰੂ ਜੀ ਮੰਜੀ ਉਪਰ ਬੈਠੇ ਤਾਂ ਰਾਇ ਪੈਰ ਅਪਨੇ ਸਿਰ ਤੇ ਰਖੇ ਅਤੇ ਬਹੁਤ ਬਿਗਸਿਆ। ਫੇਰ ਰਾਇ ਕਿਹਾ ਅਬੇ ਉਮੈਦਾ ਸੁਧੇ ਬ੍ਰਾਹਮਣ ਨੂੰ ਸੱਦ ਲੈ ਆਓ ਸੁਧੇ ਆਇ ਰਾਇ ਨੂੰ ਅਸ਼ੀਰਬਾਦ ਦਿਤਾ ਆਖਿਓਸੁ ਰਾਇ ਜੀ ਸੁਖੀ ਰਹੋ। ਤਾਂ ਰਾਇ ਕਿਹਾ ਜਾ ਸੁਧਾ ਅਪਨੇ ਘਰੋਂ ਭਾਂਡੇ ਲੈ ਆਓ ਅਤੇ ਏਥੇ ਰਸੋਈ ਕਰ ਅਤੇ ਤਪੇ ਨੂੰ ਮੇਰੇ ਹਾਜ਼ਰ ਜਿਵਾਇ ਅਤੇ ਰਾਇ ਕਿਹਾ ਤਪਾ ਜੀ ! ਰਸੋਈ ਕੇਹੀ ਜੇਂਵਦੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਰਾਇ ਜੀ ! ਜੋ ਕੁਝ ਕਰਤਾ ਭੇਜਦਾ ਹੈ ਸੋਈ ਜੇਂਵਦੇ ਆਹੇ ਤਾਂ ਰਾਇ ਕਹਿਆ ਨਾ ਤਪਾ ਜੀ ਮੈਂ ਹੋਰ ਵਾਸਤੇ ਪੁਛਿਆ ਹੈ, ਆਖੇਂ ਤੇ ਜੋ ਖਾਵੇਂ ਤਾਂ ਬਕਰਾ ਸਉਰਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਏਥੇ ਫਰਮਾਇਸ਼ ਦੀ ਜਾਇ ਨਹੀਂ ਜੇ ਕੁਛ ਆਪਣੀ ਖੁਸ਼ੀ ਭੇਜ ਸੋਈ ਅਸਾਨੂੰ ਹੱਛਾ ਹੈ। ਤਾਂ ਰਾਇ ਕਿਹਾ ਅਬੇ ਉਮੈਦਾ ਬੱਕਰਾ ਝਬ ਸਵਾਰਿਓ ਪ੍ਰਸ਼ਾਦਿ ਕਰ ਤੁਰਕ ਹੋ ਤਾਂ ਸੁਧਾ ਬ੍ਰਾਹਮਣ ਭਾਂਡੇ ਲੈ ਆਯਾ ਤਾਂ ਸੁਧੇ ਕਿਹਾ ਰਾਇ ਜੀ ! ਮੈਂ ਭਾਂਡੇ ਲੈ ਆਯਾ

ਹਾਂ ਤਾ ਰਾਇ ਕਿਹਾ ਭਲਾ ਸੁਧਾ ਪਹਿਲੇ ਕੁਛ ਮਿੱਠਾ ਕਰ ਲੇਹੁ ਤੇ ਪਿਛੋਂ ਸਲੂਨਾ ਖਾਸਣ। ਤਾਂ ਗੁਰੂ ਨਾਨਕ ਜੀ ਰਾਗ ਮਾਰੂ ਵਿਚ ਸ਼ਬਦ ਬੋਲਿਆ—

ਮਿਠਾ ਸਰਮ ਸਲੋਨਾ ਸੰਜਮੁ ਖਟਾ ਖਰਾ ਧਿਆਨੁ ॥ ਐਸਾ ਭੋਜਨ ਜੋ ਨਰ ਅਚਵੈ ਸੋ ਮਾਣਸ ਪਰਧਾਨੁ ॥੧॥ ਰਾਇ ਜੀ ਭੋਜਨ ਐਸਾ ਕਰੀਐ ॥ ਔਰ ਸਗਲ ਪਰਹਰੀਐ ॥੧॥ ਰਹਾਉ ॥ ਮੇਵਾ ਮਗਨ ਲਗਾ ਸਚੁ ਸੇਤੀ ਜਿਸ ਖਾਧੇ ਤ੍ਰਿਪਤਾਵੈ ॥ ਦੂਖ ਭੂਖ ਸਗਲਾ ਹੀ ਨਾਸੈ ਜਾਂ ਸਚੁ ਨਾਮ ਚਿਤਿ ਆਵੈ ॥੨॥ ਅੰਮ੍ਰਿਤ ਫਲੁ ਹੈ ਨਾਮ ਧਨੀ ਕਾ ਸੋ ਪੀਵੈ ਜਿਸ ਦੇਵੈ ॥ ਸਫਲਿਓ ਦਰਸਨ ਅਕਾਲ ਮੂਰਤਿ ਹੈ ਤਾਂ ਕੈ ਰਿਦੈ ਸਮਾਵੈ ॥੩॥ ਕਹੁ ਨਾਨਕ ਸੋ ਖਰਾ ਸੁਆਦੀ ਏਕੰ ਕਾ ਰਸ ਲੀਆ ॥ ਅਉਰ ਸੁਆਦ ਸਭ ਫੀਕੇ ਲਾਗੇ ਜਦ ਸਚੁ ਨਾਮ ਮੁਖਿ ਦੀਆ ॥੩॥

ਤਾਂ ਫਿਰ ਕਾਲੂ ਲਾਲੂ ਨੂੰ ਪੁਛਿਆ ਕਿਉਂ ਲਾਲੂ ਤਾਂ ਲਾਲੂ ਕਾਲੂ ਨੂੰ ਆਖਿਆ ਭਾਈ ਤੇਰਾ ਕੰਮ ਬੋਲਣ ਦਾ ਨਾਹੀਂ ਅੰਮਾਂ ਬੀਬੀ ਘੁੰਡ ਕਢਕੇ ਰਾਇ ਦੇ ਪੈਰਾਂ ਤੇ ਢਹਿ ਪਈ ਅਜੀ ਰਾਇ ਜੀ ਅਸਾਡੀ ਹੋਰ ਜਗਹ ਕਾਈਂ ਨਾਹੀਂ ਰਾਇ ਜੀ ਜਿਉਂ ਜਾਣੋ ਤਿਉਂ ਨਾਨਕ ਨੂੰ ਅਪਨੇ ਪਾਸ ਰਖੋ ਤਾਂ ਰਾਇ ਕਹਿਆ ਤਪਾ ਜੀ ਮਾਉਂ ਤੇਰੀ ਬਹੁਤ ਵਿਰਲਾਪ ਕਰਦੀ ਹੈ ਅਤੇ ਅਸੀਂ ਤੈਨੂੰ ਆਖ ਨਹੀਂ ਸਕਦੇ ਤਾਂ ਗੁਰੂ ਨਾਨਕ ਜੀ ਕਿਹਾ ਰਾਇ ਜੀ ਤੁਸੀਂ ਨਿਸੰਗ ਆਖੋ ਜੀ ਜੋ ਕਿਛ ਤੁਸਾਂ ਆਖਣਾ ਹੋਵੇ ਤਾਂ ਰਾਇ ਕਹਿਆ ਤਪਾ ਜੀ ਏਥੇ ਰਹੋ ਤੇ ਖੇਤੀ ਕਰੋ ਤੁਸਾਡੇ ਅਗੇ ਕਾਮੇ ਲਾਇ ਦੇਂਦੇ ਆਹੇ ਅਤੇ ਨਾ ਹਾਲਾ ਨਾ ਪਤਾ ਤਾਂ ਗੁਰੂ ਨਾਨਕ ਰਾਗ ਸੋਰਠ ਵਿਚ ਸ਼ਬਦ ਬੋਲਿਆ—

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥

ਤਾਂ ਲਾਲੂ ਕਿਹਾ ਜੀ ਜੇ ਹੱਟ ਹੀ ਆਖੇ ਤਾਂ ਹੱਟ ਬਹੇ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ—

ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥

ਤਾਂ ਫਿਰ ਕਾਲੂ ਰਾਇ ਥੀਂ ਅਖਵਾਯਾ ਜੋ ਜੀ ਇਸ ਦਾ ਮਨ ਫਿਰਨ ਤਹ ਤਾਂ ਘੋੜਿਆਂ ਦੀ ਸਉਦਾਗਰੀ ਕਰੇ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ—

ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥ ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥

ਤਾਂ ਕਾਲੂ ਆਖਿਆ ਜੀ ਕਿਸੇ ਦੀ ਚਾਕਰੀ ਕਰੇਂਗਾ ਤਾਂ ਫੇਰ ਗੁਰੂ ਨਾਨਕ ਜੀ ਪਉੜੀ ਆਖੀ—

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ ਤਾਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥

ਤਾਂ ਫੇਰ ਰਾਇ ਬੁਲਾਰ ਆਖਿਆ ਜੀ ਤਪਾ ਕੁਛ ਅਸਾਨੂੰ ਫਰਮਾਇਸ਼ ਕਰ ਅਸੀਂ ਕਬੂਲ ਪਵੀਐ ਤਾਂ ਗੁਰੂ ਨਾਨਕ ਜੀ ਰਾਗ ਸਾਰੰਗ ਵਿਚ ਸ਼ਬਦ ਬੋਲਿਆ—

ਇਕ ਫੁਰਮਾਇਸ਼ ਆਖੀਐ ਜੇ ਮੰਨੇ ਸਾਈ ॥ ਜਿਸ ਤੇ ਜੋਰ ਨ ਚਲਈ ਕਹਿ ਜੋਰ ਧਿਆਈ ॥ ਐਸਾ ਸਤਿਗੁਰੂ ਰਾਇ ਜੀ ਕਿਸੈ ਹੱਥ ਨ ਆਵੈ ॥ ਸੋਈ ਕਾਰ ਕਮਾਵਨੀ ਜੋ ਉਸਕੋ ਭਾਵੈ ॥੧॥ ਰਹਾਉ ॥ ਹਿਕਮਤਿ ਹੁਕਮੁ ਨ ਚਲਈ ਕੋਈ ਕਰਿ ਦੇਖੈ ॥ ਸੇਖ ਮਸਾਇਕ ਸਿਧ ਸਾਧ ਸਭ ਲਿਖੀਐ ਲੇਖੈ ॥੨॥ ਦਸ ਅਵਤਾਰੀ ਆਇਆ ਜਗੁ ਹੁਕਮ ਚਲਾਇਆ ॥ ਅੰਤ ਕਾਲ ਧਰਤੀ ਪਏ ਕੁਝ ਹੱਥ ਨ ਆਇਆ ॥੩॥ ਵਡੇ ਵਡੇ ਮਹਾਂ ਬਲੀ ਜੋਧੇ ਅਰ ਸੂਰੇ ॥ ਕਹੁ ਨਾਨਕ ਸਭ ਦੇਖਿਆ ਸਭ ਧਰਤੀ ਧੂਰੇ ॥੪॥

ਤਾਂ ਫੇਰ ਰਾਇ ਕਿਹਾ ਤਪਾ ਜੀ ਤੁਸੀਂ ਲੰਗਰ ਚਲਾਵੋ । ਤ੍ਰੈ ਖੂਹ ਤੁਸਾਡੇ ਤੱਲਕ ਕਰਨੇ ਆਹੇ ਨਾ ਹਾਲਾ ਨਾ ਪੱਤਾ ਤੁਸੀਂ ਫਕੀਰਾਂ ਨੂੰ ਖੁਵਾਵੋ ਤਾਂ ਗੁਰੂ ਨਾਨਕ ਰਾਗ ਆਸਾ ਵਿਚ ਸ਼ਬਦ ਬੋਲਿਆ—

ਲੰਗਰ ਏਕ ਖੁਦਾਇ ਦਾ ਦੂਸਰ ਲੰਗਰ ਨਾਹੀਂ ॥ ਦੂਸਰ ਲੰਗਰ ਨਾ ਚਲੈ ਜਗੁ ਥਿਰ ਨ ਰਹਾਈ ॥੧॥ ਰਾਇ ਬੁਲਾਰ ਸੁਣਿ ਬੇਨਤੀ ਯਹ ਅਰਜ਼ ਹਮਾਰੀ ॥ ਖਾਲਕ ਸਚਾ ਏਕ ਹੈ ਜਿਨਿ ਖਲਕ ਸਵਾਰੀ ॥੧॥ ਰਹਾਉ ॥ ਦਾਤਾ ਆਪ ਰਹੀਮ ਹੈ ਖਾਲਕ ਸਭ ਖੇਲੈ ॥ ਦੇਵਣ ਕੋ ਆਪੇ ਧਨੀ ਸਗਲਿਆ ਪ੍ਰਤਿਪਾਲੈ ॥ ਜੀਉ ਪ੍ਰਾਨ ਤਨ ਧਨ ਦੀਏ ਦੀਨੇ ਰਸ ਭੋਗ ॥ ਆਪੇ ਕਛੁ ਨ ਹੋਵਈ ਪ੍ਰਭ ਕੀਏ ਸੰਜੋਗ ॥ ਸਭਨਾ ਕੇ ਸਿਰ ਏਕ ਹੈ ਸਿਧ ਸਾਧ ਬੀਚਾਰ ॥ ਨਾਨਕ ਮੰਗਤਾ ਸਭ ਕੋ ਇਕ ਦਾਤਾ ਸਿਰਜਨਹਾਰ ॥

ਸੰਮਤ ੧੫੫੫ ਮਿਤੀ ਪੋਹ ਵਦੀ ੬ ਗੁਰੂ ਨਾਨਕ ਤਲਵੰਡੀਓਂ ਚੱਲਨ ਲਗੇ ਤਾਂ ਰਾਇ ਨੂੰ ਖਬਰ ਹੋਈ ਜੋ ਨਾਨਕ ਤਪਾ ਫੇਰ ਚਲਿਆ ਹੈ ਤਾਂ ਕਾਲੂ ਤੇ ਲਾਲੂ ਦੋਵੇਂ ਰਾਇ ਪਾਸ ਜਾਇ ਰੁੰਨੇ ਤਾਂ ਰਾਇ ਉਮੈਦੇ ਨੂੰ ਭੇਜਿਆ ਨਾਨਕ ਤਪੇ ਨੂੰ ਸੱਦ ਲੈ ਆਓ ਉਮੈਦਾ ਰਾਇ ਦਾ ਨਫਰ ਨਾਨਕ ਨੂੰ ਸੱਦ ਲੈ ਗਿਆ ਗੁਰੂ ਨਾਨਕ ਆਇ ਰਾਇ ਨੂੰ ਦੁਆਇ ਆਖੀ ਤਾਂ ਰਾਇ ਕਿਹਾ ਤਪਾ ਜੀ ਮੈਨੂੰ ਗੁਸਤਾਖੀ ਮਾਫ ਕਰਨੀ ਤਾਂ ਗੁਰੂ ਨਾਨਕ ਜੀ ਕਿਹਾ ਜੀ ਤੁਸੀਂ ਮਾਫ ਹੋ ਤਾਂ ਰਾਇ ਕਿਹਾ ਤਪਾ ਜੀ ਤੁਸੀਂ ਕਰੋ ਕੁਛ ਨਾਹੀਂ ਪਰ ਏਥੇ ਹੀ ਰਹੋ ਤਾਂ ਗੁਰੂ ਨਾਨਕ ਜੀ ਕਿਹਾ ਰਾਇ ਜੀ ਸਾਡੇ ਵੱਸ ਨਾਹੀਂ ਅਸੀਂ ਏਥੇ ਰਹੀਐ ਤਾਂ ਰਾਇ ਬਹੁਤ ਜਤਨ ਕੀਤਾ ਪਰ ਗੁਰੂ ਨਾਨਕ ਉਦਾਸ ਹੋਇ ਚਲਿਆ ਤਾਂ ਰਾਇ ਡਿੱਠਾ ਜੋ ਇਹ ਰਹਿੰਦਾ ਨਾਹੀਂ ਤਾਂ ਰਾਇ ਕਿਹਾ ਤਪਾ ਜੀ ਕਾਈ ਫਰਮਾਇਸ਼ ਕਰੋ ਤਾਂ ਗੁਰੂ ਨਾਨਕ ਜੀ ਕਿਹਾ ਜੀ ਫਰਮਾਇਸ਼ ਅਸਾਂ ਦੀ ਇਕੋ ਝੱਲਣ ਵਾਲਾ ਹੈ ਹੁਣ ਤੁਸੀਂ ਅਸਾਨੂੰ ਰਜਾਇ ਦੇਹੋ ਜੋ ਤੁਸਾਡੀ ਰਜਾਇ ਲੋੜੀਂਦੀ ਹੈ ਤਾਂ ਗੁਰੂ ਜੀ ਪਿਛਲੀ ਰਾਤ ਨੂੰ ਨ੍ਹਾਵਣ ਗਿਆ ਦੇਖੇ ਤਾਂ ਖੂਹ ਚਲਦਾ ਕੋਈ ਨਾਹੀਂ ਤਾਂ ਗੁਰੂ ਨਾਨਕ ਦੇ ਮੂੰਹੋਂ ਨਿਕਲਿਆ ਜੋ ਟੋਭਾ ਭੀ ਕੋਈ ਨਾਹੀਂ ਤਾਂ ਇਹ ਗਲ ਰਾਇ ਸੁਣੀ ਰਾਇ ਖਬਰਦਾਰ ਆਹਾ ਰਾਇ ਆਖਿਆ ਤਪੇ ਦੇ ਮੂੰਹੋਂ ਟੋਭਾ

ਨਿਕਲਿਆ ਹੈ ਇਥੇ ਟੋਭਾ ਪੁਟੋ ਪਰ ਤਪੇ ਦੇ ਨਾਮ ਦਾ ਗੁਰੂ ਨਾਨਕ ਜੀ ਓਥੋਂ ਰਮੇਂ ॥ ਸਾਖੀ ਪੂਰੀ ਸੋਈ ॥੨੫॥

ਪ੍ਰਥਮ ਉਦਾਸੀ ਗੁਰੂ ਬਾਬੇ ਨਾਨਕ ਕੀ ਚਲੀ

# ਅਗੇ ਸਾਖੀ ਹੋਰ ਚਲੀ

ਤਾਂ ਗੁਰੂ ਨਾਨਕ ਅਤੇ ਬਾਲਾ ਤੇ ਮਰਦਾਨਾ ਤਿੰਨੇ ਲਾਲੋ ਦੇ ਘਰ ਵਤ ਆਏ ਤਾਂ ਲਾਲੋ ਬਹੁਤ ਖੁਸ਼ੀ ਹੋਯਾ ਤਾਂ ਲਾਲੋ ਕਿਹਾ ਮੈਂ ਨਿਹਾਲ ਹੋਯਾ ਜੋ ਤੁਸਾਂ ਮੈਨੂੰ ਦਰਸ਼ਨ ਦਿਤਾ ਪੰਜ ਦਿਨ ਰਹਿਕੇ ਫੇਰ ਖੁਸ਼ੀ ਲੀਤੀ ਫੇਰ ਗੁਰੂ ਨਾਨਕ ਜੀ ਅੰਤ੍ਰ ਧਿਆਨ ਹੋਏ ਧਰਤੀ ਢਾਕੇ ਬੰਗਾਲ ਦੀ ਗਏ ਉਥੇ ਇਕ ਦਿਨ ਦੁਇ ਦਿਨ ਤਿੰਨ ਦਿਨ ਕੁਝ ਨਾ ਪਹੁੰਚਿਆ ਤਾਂ ਗੁਰੂ ਨਾਨਕ ਪਵਨ ਅਹਾਰੀ ਹੋਇ ਰਹਿਆ ਤਾਂ ਮਰਦਾਨੇ ਆਖਿਆ ਜੀ ਮੈਂ ਭੁਖਾ ਮਰਦਾ ਹਾਂ ਮੇਰਾ ਕੋਈ ਇਲਾਜ ਕਰੋ ਗੁਰੂ ਨਾਨਕ ਦੇਖੇ ਕਿ ਮਰਦਾਨਾ ਤਾਂ ਮਰਦਾ ਹੈ ਗੁਰੂ ਨਾਨਕ ਜੀ ਪੁਛਿਆ ਕਿਉਂ ਮਰਦਾਨਾ ਤਾਂ ਮਰਦਾਨੇ ਆਖਿਆ ਜੀ ਮੈਂ ਭੁਖਾਂ ਹਾਂ ਕਲੇਜੇ ਨੂੰ ਭੁਖ ਖਾਇ ਗਈ ਹੈ ਤਾਂ ਗੁਰੂ ਨਾਨਕ ਕਿਹਾ ਮਰਦਾਨਿਆਂ ਇਨ੍ਹਾਂ ਬੂਟਿਆਂ ਦੇ ਨਾਲ ਖਖੜੀਆਂ ਹਨ ਜਿਤਨੀਆਂ ਖਾਇ ਸਕੇਂ ਤਿਤਨੀਆਂ ਖਾ ਅਤੇ ਹੋਰ ਪਲੇ ਬੰਨ੍ਹੀਂ ਨਾਹੀਂ ਮਰਦਾਨਾ ਲਗਾ ਤੋੜ ਤੋੜ ਖਾਵਣ ਜਿਉਂ ੨ ਖਾਵੇ ਤੇ ਤਿਉਂ-੨ ਅੰਮ੍ਰਿਤ ਦਾ ਸੁਆਦ ਆਵੇ ਛੋੜ ਸਕੇ ਨਾਹੀਂ ਕਿੰਨੀ ਕੁ ਖਾਵੈ ਅੰਮ੍ਰਿਤ ਦਾ ਸੁਆਦ ਜੋ ਲਗੇ ਸੋ ਤੋੜਕੇ ਪਲੇ ਭੀ ਬੰਨ੍ਹ ਲਈਓਸੁ ਅਗਲੇ ਭਲਕ ਜੋ ਭੁਖ ਲਗੀਓਸੁ ਤਾਂ ਚੁਪਾਤਿਓਂ ਕਢਕੇ ਲਗਾ ਖਾਵਣ ਜਾਂ ਖਾਧਿਓਸੁ ਤਿਉਂ ਘੜੀ ਨ ਗੁਜ਼ਰੀ ਜੋ ਹੱਥ ਪੈਰ ਲਗ ਗਿਆ ਮਾਰਨ ਤਾਂ ਗੁਰੂ ਨਾਨਕ ਜੀ ਹਸਿਆ ਤਾਂ ਮਰਦਾਨੇ ਕਿਹਾ ਜੀ ਮੈਂ ਮਰਦਾ ਹਾਂ ਤੂੰ ਹਸਦਾ ਹੈਂ ਤਾਂ ਗੁਰੂ ਨਾਨਕ ਕਿਹਾ ਮਰਦਾਨਿਆਂ ਮੈਂ ਤਾਂ ਤੈਨੂੰ ਕਿਹਾ ਸੀ ਜੋ ਪਲੇ ਨਾ ਬੰਨ੍ਹੀਂ ਤਉ ਬੰਨ੍ਹ ਲੀਤੀਆਂ ਅਤੇ ਖਾਧੀਆਂ ਮੈਂ ਤਾਂ ਮਨਾ ਕੀਤਾ ਆਹਾ ਖਾਣਾ ਆਹੋ ਤਾਂ ਮੈਥੋਂ ਪੁਛਕਰ ਖਾਵੇਂ ਓਹ ਤਾਂ ਬੂਟਾ ਅੱਕ ਦਾ ਆਹਾ ਤਾਂ ਗੁਰੂ ਨਾਨਕ ਆਪਣੇ ਹਥੀਂ ਤ੍ਰੋੜਕਰ ਖਖੜੀਆਂ ਮਰਦਾਨੇ ਨੂੰ ਖਵਾਹੀਆਂ ਤਾਂ ਮਰਦਾਨਾ ਖਾਣ ਨਾਲ ਉਠ ਬੈਠਾ ਤਾਂ ਓਥੋਂ ਗੁਰੂ ਨਾਨਕ ਜੀ ਅਗੇ ਚਲੇ ਤਾਂ ਇਕ ਵਲਾਇਤ ਅਸਰਾ ਪਨਹਾ ਰਾਜੇ ਦੀ ਆਈ ਉਸ ਵਲਾਇਤ ਤੋਂ ਗੁਰੂ ਜੀ ਅਗੇ ਚਲੇ ਜਿਥੇ ਝੰਡੇ ਬਾਢੀ ਦੀ ਮੰਜੀ ਹੈ ਸਮੁੰਦਰ ਦੇ ਟਾਪੂ ਵਿਚ ਹੈ ਤਾਂ ਮਰਦਾਨਾ ਉਥੇ ਵਿਠਰ ਖੜਾ ਹੂਆ ਗੁਰੂ ਨਾਨਕ ਜੀ ਦੀ ਰੀਝ ਤਾਰ ਤੇ ਆਹੀ ਮਰਦਾਨਾ ਆਖੇ ਜੀ ਮੈਂ ਅਗੇ ਜਾਂਦਾ ਨਹੀਂ ਮੈਨੂੰ ਵਿਦਾ ਕਰ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਗੇ ਰਾਹ ਵਿਚ ਵਡੀਆਂ ਬਲਾਈਂ ਹੈਨ ਤਾਂ ਜਾਣਦਾ ਨਾਹੀਂ ਤੂੰ ਅਸਾਂ ਦੇ ਹੀ ਨਾਲ ਰਹੁ ਮਰਦਾਨਾ ਰਹੇ ਨਾਹੀਂ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ, ਮਰਦਾਨਾ ਅਸਾਡੇ ਆਖੇ ਲਗਦਾ ਨਾਹੀਂ ਬਾਲਾ ਗੁਰੂ ਅੰਗਦ ਅਗੇ ਆਖਦਾ ਏ ਹੇ ਗੁਰੂ ਜੀ ਮੈਂ ਤਾਂ ਮਰਦਾਨੇ ਨੂੰ ਆਖਿਆ

ਮਰਦਾਨਿਆਂ ਨਾਨਕ ਨਿਰੰਕਾਰ ਹਈ ਤੂੰ ਸਮਾਲ ਜੀ ਮਰਦਾਨੇ ਨੂੰ ਜੋ ਕੋਈ ਭੂਤਨਾ ਲਗਾ ਮਰਦਾਨਾ ਮੰਨੇ ਕਾਈ ਨਹੀਂ ਆਖ ਰਹੇ ਮਰਦਾਨੇ ਗੁਰੂ ਨਾਨਕ ਪਾਸੋਂ ਵਿਦਾ ਲੀਤੀ ਓਥੋਂ ਹੀ ਪਿਛਾਂ ਫਿਰ ਗਿਆ ਤਾਂ ਗੁਰੂ ਨਾਨਕ ਮੈਨੂੰ ਪੁਛਿਆ ਭਾਈ ਬਾਲਾ ਹੁਣ ਕਿਆ ਕਰੀਐ ਤਾਂ ਮੈਂ ਗੁਰੂ ਨਾਨਕ ਜੀ ਨੂੰ ਆਖਯਾ ਜੀ ਜੋ ਤੁਸਾਡੇ ਜੀਅ ਆਵੇ ਤਾਂ ਗੁਰੂ ਨਾਨਕ ਜੀ ਓਸ ਦਿਨ ਜੰਗਲ ਵਿਚ ਬੈਠ ਰਹੇ ਅਗੇ ਚਲੇ ਨਾਹੀਂ ਜਾਂ ਦੁਇ ਪਹਿਰ ਗੁਜਰੇ ਤਾਂ ਗੁਰੂ ਨਾਨਕ ਜੀ ਬੋਲਿਆ ਭਾਈ ਮਰਦਾਨੇ ਨੂੰ ਰਾਖਸ਼ ਪਕੜਿਆ ਹੈ ਅਤੇ ਕੜਾਹੇ ਵਿਚ ਤਲਦਾ ਹੈ ਤਾਂ ਮੈਂ ਗੁਰੂ ਨਾਨਕ ਜੀ ਪਾਸ ਕਿਹਾ ਤਲੀਵਨ ਦੇਹੋ ਆਖੇ ਲਗਦਾ ਨਾਹੀਂ ਤਾਂ ਗੁਰੂ ਨਾਨਕ ਉਠ ਖੜਾ ਹੂਆ ਆਖਣ ਲਗਾ ਭਾਈ ਬਾਲਾ ਨਾਲ ਲੀਏ ਦੀ ਸ਼ਰਮ ਭਾਰੀ ਹੈ ਅਤੇ ਅਸਾਡੇ ਕੰਮ ਦਾ ਹੈ ਮੈਂ ਫੇਰ ਗੁਰੂ ਨਾਨਕ ਨੂੰ ਪੁਛਿਆ ਜੀ ਕੇਤਾ ਕੁ ਦੂਰ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਬਾਲਾ ਕੋਹਾਂ ਨਵਾਂ ਉਪਰ ਹੈ ਤਾਂ ਮੈਂ ਫੇਰ ਗੁਰੂ ਨਾਨਕ ਜੀ ਨੂੰ ਆਖਯਾ ਅਸਾਡੇ ਜਾਂਦਿਆਂ ਨੂੰ ਖਾਇ ਲੈਸੀ ਤਾਂ ਗੁਰੂ ਨਾਨਕ ਮੇਰਾ ਹੱਥ ਪਕੜਿਆ ਹਿਕ ਪਲਕ ਤਾਂ ਬਹੁਤ ਹੋਂਦੀ ਹੈ ਜਾਪੇ ਨਹੀਂ ਕਿ ਇਥੇ ਆਹੇ ਕਿ ਉਥੇ ਆਹੇ ਤਾਂ ਗੁਰੂ ਨਾਨਕ ਜੀ ਹਸ ਕੇ ਪੁਛਣ ਲਗੇ ਤਾਂ ਮਰਦਾਨਾ ਸ਼ਰਮਿੰਦਾ ਹੋਯਾ ਤਾਂ ਗੁਰੂ ਨਾਨਕ ਕਿਹਾ ਭਾਈ ਬਾਲਾ ਏਹ ਕੜਾਹਾ ਜੋ ਤਪਦਾ ਹਈ ਸੋ ਮਰਦਾਨੇ ਵਾਸਤੇ ਜੋ ਰਾਖਸ਼ ਮਰਦਾਨੇ ਨੂੰ ਤਲ ਕਰ ਖਾਵੈ ਪਰ ਅਸੀਂ ਛੁਪ ਰਹੀਐ ਤਾਂ ਮੈਂ ਗੁਰੂ ਨਾਨਕ ਜੀ ਨੂੰ ਕਿਹਾ ਜੇਹੇ ਆਏ ਤੇਹੇ ਨਾ ਆਏ ਤਾਂ ਗੁਰੂ ਨਾਨਕ ਕਿਹਾ ਦੇਖ ਭਾਈ ਬਾਲਾ ਕਰਤਾਰ ਕਿਆ ਕਰਦਾ ਹੈ ਜਿਉਂ ਮਰਦਾਨਾ ਖੜਾ ਆਹਾ ਤਿਉਂ ਰਾਖਸ਼ ਪਕੜ ਮਰਦਾਨੇ ਨੂੰ ਕੜਾਹੇ ਵਿਚ ਗੁਸੇ ਨਾਲ ਘਤਿਆ ਅਗੋਂ ਕੜਾਹਾ ਅਜੇਹਾ ਠੰਢਾ ਹੋ ਗਿਆ ਜੇਹਾ ਪੋਹ ਮਾਘ ਦਾ ਕਕਰ ਠੰਢਾ ਜਲ ਹੋਂਦਾ ਹੈ ਤਾਂ ਰਾਖਸ਼ ਹੈਰਾਨ ਹੋਇ ਗਿਆ ਹੇਠੋਂ ਅਗਨਿ ਬੁਝ ਗਈ ਤਾਂ ਗੁਰੂ ਨਾਨਕ ਸਾਵਧਾਨ ਦਿਖਾਈ ਦਿਤੀ ਤਾਂ ਰਾਖਸ਼ ਬੋਲਿਆ ਸੱਚ ਆਖ ਤੂੰ ਕੌਣ ਹੋਂਦਾ ਹੈਂ ਤੇਰੇ ਆਇ ਜੋ ਮੇਰਾ ਕੜਾਹਾ ਤਪਿਆ ਹੋਯਾ ਸੀਤਲ ਹੋ ਗਿਆ ਸੋ ਸੱਚ ਆਖ ਤੂੰ ਕੌਣ ਹੈਂ ਤਾਂ ਗੁਰੂ ਨਾਨਕ ਹੱਸ ਕਰ ਬੋਲਿਆ ਜੋ ਕੌਡਾ ਰਾਖਸ਼ ਇਸ ਤਾਈਂ ਖਾਇ ਕਿਉਂ ਨਹੀਂ ਖਾਂਦਾ ਕਿਉਂ ਰਖਿਆ ਹਈ ਤਾਂ ਰਾਖਸ਼ ਬੋਲਿਆ ਤੂੰ ਮੇਰਾ ਨਾਉਂ ਕਿਉਂ ਕਰ ਜਾਣਦਾ ਹੈਂ ਅਤੇ ਤੂੰ ਮੇਰਾ ਸੂਹਾ ਕਿਧਰੋਂ ਆਇ ਪੈਦਾ ਹੋਯਾ ਹੈਂ ਤੂੰ ਸੱਚ ਆਖ ਤਾਂ ਗੁਰੂ ਨਾਨਕ ਰਾਗ ਮਾਰੂ ਵਿਚ ਸ਼ਬਦ ਬੋਲਿਆ—

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪ੍ਰਗਾਸੁ ॥ ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥ ਆਵਣੁ ਜਾਣੁ ਰਹਿਓ ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧ ਰਹਾਉ ॥ ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥ ਜਿਸਕੀ ਅਟਕ ਤਿਸਤੇ ਛੁਟੀ ਤਉ ਕਹਾ ਕਰੈ ਕੋਟਵਾਰ ॥੨॥ ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ ਗੁਰ ਕੀਨੇ ਧਰਮਾ ॥੩॥ ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥ ਸਚੁ ਪੂੰਜੀ

ਸਚੁ ਵਖਰੋ ਨਾਨਕ ਘਰਿ ਪਾਇਆ ॥੪॥

ਤਾਂ ਕੌਡਾ ਰਾਖਸ਼ ਗੁਰੂ ਨਾਨਕ ਜੀ ਦੇ ਪੈਰਾਂ ਤੇ ਢਹਿ ਪਿਆ ਖੜੋਵੇ ਨਾਹੀਂ ਆਖੇ ਜੀ ਮੈਂ ਵਡੇ ਪਾਪ ਕੀਤੇ ਹੈਨ ਮੈਨੂੰ ਬਖਸ਼ੀਏ ਤਾਂ ਗੁਰੂ ਨਾਨਕ ਆਖਯਾ ਕੌਡਾ ਤੇਰਾ ਰਾਮਦਾਸ ਮਰਦਾਨਾ ਰਬਾਬੀ ਹੈ ਇਸ ਤਾਈਂ ਮੰਨੇਗਾ ਤਾਂ ਤੇਰੀ ਗਤਿ ਹੋਵੇਗੀ ਤਾਂ ਕੌਡੇ ਰਾਖਸ਼ ਕਿਹਾ ਜੀ ਏਹ ਭੀ ਮੇਰੇ ਸਿਰ ਤੇ ਹੋਰ ਕੋਈ ਆਖੇ ਸੋ ਭੀ ਮੇਰੇ ਸਿਰ ਤੇ ਪਰ ਮੈਨੂੰ ਸੁਟੋ ਨਾਹੀਂ ਅੱਜ ਮੇਰੇ ਕਰਮ ਖੁਲ੍ਹੇ ਹਨ ਜੋ ਤੈਂ ਦਰਸ਼ਨ ਦਿਤਾ ਹੈ ਤਾਂ ਗੁਰੂ ਨਾਨਕ ਹਸਿਆ ਹੱਸ ਆਖਿਓਸੁ ਕਿਉਂ ਭਾਈ ਬਾਲਾ ਤਾਂ ਮੈਂ ਗੁਰੂ ਨਾਨਕ ਜੀ ਨੂੰ ਕਿਹਾ ਤੇਰੀ ਤੂੰ ਜਾਣ ਤਾਂ ਗੁਰੂ ਨਾਨਕ ਕਿਹਾ ਕੌਡਾ ਤੁਸਾਡੇ ਵਾਸਤੇ ਹਜ਼ਾਰਾਂ ਕੋਹਾਂ ਤੋਂ ਆਏ ਹਾਂ ਤਾਂ ਕੌਡੇ ਕਿਹਾ ਜੀ ਮੈਨੂੰ ਹੁਕਮ ਹੋਵੇ ਜੋ ਮੈਂ ਕੁਝ ਪ੍ਰਸਾਦਿ ਲੈ ਆਵਾਂ ਤਾਂ ਗੁਰੂ ਨਾਨਕ ਕਿਹਾ ਕੌਡਾ ਅਸਾਂ ਪ੍ਰਸਾਦਿ ਤੁਸਾਡੀ ਭਾਵਨਾ ਦਾ ਲੈਣਾ ਹੈ ਤਾਂ ਕੌਡਾ ਰਾਖਸ਼ ਜੰਗਲ ਨੂੰ ਦੌੜ ਪਿਆ ਜਾਇ ਕਰ ਇਤਨੇ ਮੇਵੇ ਲੇ ਆਯਾ ਜਿਤਨੇ ਖੁਸ਼ੀ ਤੇ ਆਏ ਗੁਰੂ ਨਾਨਕ ਦੇ ਅਗੇ ਰਖਿਓਸੁ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਆਓ ਤਾਂ ਮਰਦਾਨੇ ਆਖਯਾ ਜੀ ਮੈਂ ਸਭੋ ਕੁਛ ਖਾਧਾ ਹੈ ਪਰ ਤੂੰ ਮੈਨੂੰ ਆਪਣੀ ਖੁਸ਼ੀ ਕਰ ਮੈਂ ਤੇਰਾ ਕਿਹਾ ਨਹੀਂ ਮੰਨਿਆਂ ਗੁਰੂ ਨਾਨਕ ਆਖਿਆ ਭਾਈ ਮਰਦਾਨਾ ਅਸੀਂ ਤੇਰੇ ਤੇ ਰਾਜ਼ੀ ਆਹੇ ਤੂੰ ਅਸਾਂ ਤੇ ਰਾਜੀ ਰਹੁ ਖਾਇ ਮੇਵਾ ਤਾਂ ਮਰਦਾਨੇ ਆਖਿਆ ਜੀ ਜੇਹਾ ਬਾਟਾ ਮੈਨੂੰ ਆਂਵਦਾ ਹੈ ਤੇਹਾ ਜਿਹਾ ਦੇਹੋ ਤਾਂ ਗੁਰੂ ਨਾਨਕ ਬਾਲੇ ਨੂੰ ਆਖਿਆ ਭਾਈ ਬਾਲਾ ਤ੍ਰੈਬਖਰੇ ਬਰਾਬਰ ਕਰ ਅਤੇ ਵੰਡ ਤਾਂ ਬਾਲੇ ਤ੍ਰੈਬਖਰੇ ਕੀਤੇ ਇਕ ਬਖਰਾ ਮਰਦਾਨੇ ਨੂੰ ਦਿਤਾ ਅਤੇ ਇਕ ਗੁਰੂ ਨਾਨਕ ਅਗੇ ਰਖਿਆ ਇਕ ਆਪ ਲੀਤੋਸੁ ਤਾਂ ਲਗੇ ਖਾਵਣ ਤਾਂ ਗੁਰੂ ਨਾਨਕ ਆਪਨਾ ਬਖਰਾ ਕੌਡੇ ਰਾਖਸ਼ ਨੂੰ ਦਿਤਾ ਕੌਡੇ ਕੁਝ ਨਾਂਹ ਨਿਮਰ ਨਾ ਕੀਤੀ ਤਾਂ ਕੌਡੇ ਲੈਂਦੇ ਮੂੰਹ ਵਿਚ ਪਾਇ ਲੀਤੇ ਜਾਂ ਕੌਡੇ ਮੂੰਹ ਪਾਇਆ ਤਾਂ ਕਪਾਟ ਖੁਲ੍ਹ ਗਏ ਕੌਡਾ ਹੋਰ ਸਰੂਪ ਹੋਇ ਗਿਆ ਜਾਂ ਬਾਲਾ ਤੇ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਅੱਜ ਕੌਡਾ ਗੈਬੀ ਫਤੂਹ ਲੈ ਗਿਆ ਹੈ ਤਾਂ ਬਾਲੇ ਪੁਛਿਆ ਜੀ ਅਸਾਨੂੰ ਵਡੀ ਹੈਰਾਨਗੀ ਹੈ ਤਾਂ ਗੁਰੂ ਨਾਨਕ ਆਖਯਾ ਭਾਈ ਬਾਲਾ ਕਰਤਾਰ ਜੋ ਅਸਾਨੂੰ ਇਸ ਧਰਤੀ ਏਨਾਂ ਜੀਆਂ ਦੇ ਉਧਾਰ ਵਾਸਤੇ ਲੈ ਆਯਾ ਹੈ ਦੇਖ ਕਰਤਾਰ ਦੇ ਰੰਗ ਤਮਾਸ਼ੇ ਦੇਖਦਾ ਜਾਇ ਤਾਂ ਬਾਲੇ ਆਖਿਆ ਭਲਾ ਜੀ ਜੋ ਕਰਤਾਰ ਦੇਖਾਇ ਸੋ ਦੇਖਨਾ ਹਾਂ ਤਾਂ ਗੁਰੂ ਨਾਨਕ ਸੱਤ ਦਿਨ ਕੌਡੇ ਰਾਖਸ਼ ਪਾਸ ਰਹੇ ਸਤਵੇਂ ਦਿਨ ਗੁਰੂ ਨਾਨਕ ਜੀ ਰਮਦੇ ਰਹੇ ਮੰਜੀ ਕੌਡੇ ਨੂੰ ਦਿਤੀ ਮੰਜੀ ਬਹਾਇਕੇ ਅਗੇ ਚਲੇ ॥੨੯॥

## ਅਗੇ ਸਾਖੀ ਹੋਰ ਚਲੀ

ਅਗੇ ਸੰਤਾਲੀ ਦਿਨਾਂ ਦਾ ਰਾਹ ਆਹਾ ਇਕ ਦਿਨ ਮਰਦਾਨੇ ਨੂੰ ਡਾਢੀ ਭੁਖ ਲਗੀ ਤਾਂ ਮਰਦਾਨੇ ਕਿਹਾ ਜੀ ਹਉਂ ਤੁਰ ਨਹੀਂ ਸਕਦਾ ਤਾਂ ਗੁਰੂ ਨਾਨਕ ਆਖਿਆ ਚੱਲ ਮਰਦਾਨਾ ਅਗੇ

ਵਡਾ ਸ਼ਹਿਰ ਆਂਵਦਾ ਹੈ ਓਥੇ ਤੂੰ ਜੋ ਆਖੇਂਗਾ ਸੋ ਕਰੀਏਂਗੇ ਤਾਂ ਮਰਦਾਨੇ ਕਿਹਾ ਜੀ ਪਲੇ ਤਾਂ ਕੁਝ ਨਹੀਂ ਅਤੇ ਸ਼ਹਿਰ ਨੂੰ ਲੈ ਜਾਸੋ ਤਾਂ ਗੁਰੂ ਨਾਨਕ ਨੇ ਪੈਰਾਂ ਨਾਲ ਰੇਤ ਫਰੋਲੀ ਤਾਂ ਵਿਚੋਂ ਲਾਲ ਨਿਕਲ ਆਯਾ ਆਖਿਇਸੁ ਚਾਇ ਲੈ ਮਰਦਾਨਾ ਪਲੇ ਬੰਨ੍ਹ ਤਾਂ ਮਰਦਾਨੇ ਕਿਹਾ ਜੀ ਮੈਂ ਇਸ ਪੱਥਰ ਨੂੰ ਕਿਆ ਕਰਾਂ ਫੇਰ ਗੁਰੂ ਨਾਨਕ ਆਖਿਆ ਮਰਦਾਨਾ ਪਲੇ ਨੂੰ ਢੂੰਡਦਾ ਆਹੇ ਲੈ ਪਲੇ ਬੰਨ੍ਹ ਤਾਂ ਮਰਦਾਨੇ ਕਿਹਾ ਜੀ ਪੇਟ ਪਾਇ ਬਾਝੋਂ ਪਲੇ ਬਧੇ ਭੁਖ ਨਹੀਂ ਜਾਂਦੀ ਤਾਂ ਗੁਰੂ ਨਾਨਕ ਕਿਹਾ ਉਹ ਦੇਖ ਸ਼ਹਿਰ ਆਂਵਦਾ ਹੈ ਤਾਂ ਮਰਦਾਨੇ ਕਿਹਾ ਭਲਾ ਜੀ ਤਿੰਨ ਕੋਹਾਂ ਤੇ ਸ਼ਹਿਰ ਨਜ਼ਰ ਆਇਆ ਸੀ ਜਾਂਦੇ ਜਾਂਦੇ ਮਰਦਾਨਾ ਛਿੱਥਾ ਹੋਇ ਗਿਆ ਤਾਂ ਉਸ ਸ਼ਹਿਰ ਆਏ ਵੜੇ ਤਾਂ ਮਰਦਾਨੇ ਕਿਹਾ ਜੀ ਕੁਛ ਆਖੋ ਤਾਂ ਗੁਰੂ ਨਾਨਕ ਆਖਯਾ ਮਰਦਾਨਾ ਇਸ ਸ਼ਹਿਰ ਦਾ ਨਾਉਂ ਜਾਣਦਾ ਹੈਂ ਤਾਂ ਮਰਦਾਨੇ ਕਿਹਾ ਜੀ ਮੈਂ ਕਿਆ ਜਾਣਾ ਤਾਂ ਗੁਰੂ ਨਾਨਕ ਅੰਤਰਜਾਮੀ ਆਹਾ ਆਖਿਓਸੁ ਭਾਈ ਮਰਦਾਨਾ ਜਾਹ ਜਵਾਹਰੀ ਟੋਲ ਕਰ ਇਹ ਲਾਲ ਬੇਚ ਆਓ ਅਤੇ ਭਾਈ ਮਰਦਾਨਾ ਇਸ ਸ਼ਹਿਰ ਦਾ ਨਾਉਂ ਬਿਸ਼ੰਬਰ ਪੁਰ ਹੈ ਤਾਂ ਮਰਦਾਨੇ ਕਿਹਾ ਜੀ ਇਸਦਾ ਮੁਲ ਕਿਆ ਹੈ ਤਾਂ ਗੁਰੂ ਨਾਨਕ ਜੀ ਨੇ ਆਖਿਆ ਮਰਦਾਨਿਆਂ ਕੋਈ ਮੁਲ ਜੋ ਆਖੀਗਾ ਸੋ ਮੈਨੂੰ ਆਇ ਆਖੀਂ ਤਾਂ ਮਰਦਾਨਾ ਸ਼ਹਿਰ ਵਿਚ ਆਯਾ ਹਿਕ ਜਵਾਹਰੀ ਨੂੰ ਆਨ ਦਿਖਲਾਯਾ ਤਾਂ ਉਸ ਜਵਾਹਰੀ ਕਿਹਾ ਇਸਕੇ ਤਿੰਨ ਪੈਸੇ ਮੁਲ ਹੈ ਤਾਂ ਮਰਦਾਨੇ ਵਿਚਾਰ ਕੀਤਾ ਜੋ ਇਸ ਲਾਲ ਦਾ ਮੁਲ ਤਾਂ ਬਹੁਤ ਆਖਦੇ ਹਨ ਮੈਂ ਪੁਛ ਆਵਾਂ ਤਾਂ ਆਇ ਮਰਦਾਨੇ ਗੁਰੂ ਨਾਨਕ ਪਾਸ ਕਿਹਾ ਜੀ ਇਸ ਲਾਲ ਦੇ ਤਿੰਨ ਪੈਸੇ ਮਿਲਦੇ ਹੈਨ ਤਾਂ ਗੁਰੂ ਨਾਨਕ ਆਖਯਾ ਭਾਈ ਮਰਦਾਨਾ ਵਡੇ ਜਵਾਹਰੀ ਪਾਸ ਜਾਹ ਤਾਂ ਮਰਦਾਨੇ ਆਖਯਾ ਗੁਰੂ ਜੀ ਮੈਂ ਵੱਡਾ ਅਤੇ ਛੋਟਾ ਕੋਈ ਨਹੀਂ ਜਾਣਦਾ ਤੁਸੀਂ ਮੈਨੂੰ ਦਸੋ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਿਆਂ ਸਾਲਸ ਰਾਇ ਜਵਾਹਰੀ ਦਾ ਨਾਉਂ ਹੈ ਤੂੰ ਉਸ ਪਾਸ ਜਾਇ ਇਹ ਵਤ ਜਾਇ ਕਰ ਪੁਛਣ ਲਗਾ ਆਖੇ ਸਾਲਸ ਰਾਇ ਜਵਾਹਰੀ ਦੀ ਦੁਕਾਨ ਕਿਹੜੀ ਹੈ ਤਾਂ ਲੋਕਾਂ ਦਸਿਆ ਭਾਈ ਓਹ ਘਰ ਹੋਂਦਾ ਹੈ ਤਾਂ ਮਰਦਾਨਾ ਉਸ ਥੀਂ ਉਸਦਾ ਘਰ ਪੁਛਾਇ ਕਰ ਗਿਆ ਜਾਇ ਅਵਾਜ਼ ਕਤੀਓ ਸੁ ਤਾਂ ਉਸ ਜਵਾਹਰੀ ਅੰਦਰੋਂ ਗੁਲਾਮ ਭੇਜ ਦਿਤਾ ਜੋ ਤੂੰ ਕਉਣ ਹੈਂ ਭਾਈ ਮਰਦਾਨੇ ਕਿਹਾ ਜੀ ਕੁਛ ਸੌਦਾ ਵੇਚਣਾ ਹੈ ਤਾਂ ਜਵਾਹਰੀ ਕਿਹਾ ਅੰਦਰ ਲੈ ਆਓ ਤਾਂ ਮਰਦਾਨੇ ਨੂੰ ਅੰਦਰ ਲੈ ਗਿਆ ਪੁਛਣ ਲਗੇ ਕਹੋ ਭਾਈ ਕਿਆ ਸੌਦਾ ਕਰਨ ਆਯਾ ਹੈ ਤਾਂ ਮਰਦਾਨੇ ਹਥੋਂ ਲਾਲ ਕੱਢ ਦਿਤਾ ਤਾਂ ਜਵਾਹਰੀ ਹੱਥ ਲੈਕਰ ਦੇਖੇ ਤਾਂ ਕਿਆ ਦੇਖੇ ਜੋ ਇਸ ਲਾਲ ਉਪਰ ਲਿਖਿਆ ਹੈ ਜੋ ਏਹ ਲਾਲ ਵੇਚਣ ਲੈ ਆਵੇ ਤਿਸਨੂੰ ਸੌ ਰੁਪਯਾ ਮਹਿਮਾਨੀ ਦੇਵਣੀ ਵਰਾਈ ਮੁਲ ਪਾਵੇਂ ਖਾਵੰਦ ਵੇਚੇ ਭਾਵੇਂ ਨਾ ਵੇਚੇ ਤਾਂ ਜਵਾਹਰੀ ਸੌ ਰੁਪਯਾ ਆਨ ਮਰਦਾਨੇ ਦੇ ਹਥ ਦਿਤਾ ਅਤੇ ਲਾਲ ਆਪਣੇ ਪਾਸ ਰਖਿਆ ਤਾਂ ਮਰਦਾਨੇ ਕਿਹਾ ਜੀ ਮੈਂ ਖਾਵੰਦ ਪਾਸੋਂ ਪੁਛ ਆਵਾਂ ਤਾਂ ਜਵਾਹਰੀ ਕਹਿਆ ਜਾਇ ਭਾਈ ਪੁਛ ਆਓ ਤਾਂ ਮਰਦਾਨੇ ਸੌ ਰੁਪਯਾ ਗੁਰੂ ਨਾਨਕ ਦੇ ਅਗੇ ਆਣ ਰਖਿਆ ਗੁਰੂ ਨਾਨਕ ਕਿਹਾ ਇਹ ਕੇਹਾ

ਮੁਲ ਲੈ ਆਇਓਂ ਤਾਂ ਮਰਦਾਨੇ ਕਿਹਾ ਜੀ ਉਸ ਦਿਤਾ ਮੈਂ ਲੈ ਆਇਆ ਹਾਂ ਫੇਰ ਗੁਰੂ ਨਾਨਕ ਆਖਿਆ ਜਾਹ ਪੁਛ ਇਸ ਸੌ ਰੁਪਯਾ ਮੁਲ ਦਿਤਾ ਹੈਸੁ ਕੇਹਾ ਦਿਤਾ ਹੈਸੁ ਤਾਂ ਮਰਦਾਨੇ ਆਖਿਆ ਭਲਾ ਜੀ ਮਰਦਾਨੇ ਫੇਰ ਜਵਾਹਰੀ ਨੂੰ ਜਾਇ ਪੁਛਯਾ ਜੀ ਇਸ ਲਾਲ ਦਾ ਖਾਵੰਦ ਆਖਦਾ ਹੈ ਇਹ ਸੌ ਰੁਪਯਾ ਤੁਸਾਂ ਕੈਸਾ ਦਿਤਾ ਹੈ ਇਸਦਾ ਮੁਲ ਦਿਤਾ ਹਈ ਤਾਂ ਓਸ ਜਵਾਹਰੀ ਆਖਯਾ ਭਾਈ ਇਸ ਲਾਲ ਤੇ ਲਿਖਿਆ ਹੈ ਜੋ ਕੋਈ ਏਹ ਲਾਲ ਲੈ ਆਵੇ ਭਾਵੇਂ ਵੇਚੇ ਭਾਵੇਂ ਨਾ ਵੇਚੇ ਉਸ ਤਾਈਂ ਸੌ ਰੁਪਯਾ ਮਹਿਮਾਨੀ ਦੇਵਣੀ ਤੇਰਾ ਲਾਲ ਅਮਾਨਤ ਪਿਆ ਹੈ ਖਾਵੰਦ ਤੋਂ ਮੁਲ ਪੁਛ ਆਓ ਤਾਂ ਮਰਦਾਨੇ ਗੁਰੂ ਨਾਨਕ ਨੂੰ ਆਇ ਕਿਹਾ ਜੀ ਜਵਾਹਰੀ ਇਉਂ ਆਖਦਾ ਹੈ ਜੋ ਇਸ ਲਾਲ ਤੇ ਲਿਖਿਆ ਹੈ ਜੋ ਇਸ ਲਾਲ ਨੂੰ ਲੈ ਆਵੇ ਤਿਸ ਨੂੰ ਸੌ ਰੁਪਯਾ ਮਹਿਮਾਨੀ ਦੇਵਣੀ ਭਾਵੇਂ ਵੇਚੇ ਭਾਵੇਂ ਨਾ ਵੇਚੇ ਤਾਂ ਗੁਰੂ ਨਾਨਕ ਆਖਿਆ ਕਿਉਂ ਮਰਦਾਨਾ ਵੇਚਨਾ ਹੈ ਤਾਂ ਮਰਦਾਨੇ ਕਿਹਾ ਜੀ ਮੈਂ ਕੇ ਜਾਣਾ ਤੁਸੀਂ ਜਾਣੋ ਫਿਰ ਗੁਰੂ ਨਾਨਕ ਆਖਿਆ ਮਰਦਾਨਾ ਮੈਂ ਤੈਨੂੰ ਕਿਸ ਵਾਸਤੇ ਪੁਛਨਾ ਹਾਂ ਤਾਂ ਮਰਦਾਨੇ ਕਿਹਾ ਮੈਂ ਨਾਹੀਂ ਜਾਣਦਾ ਤੂੰ ਕਿਸ ਵਾਸਤੇ ਪੁਛਿਆ ਹੈ ਗੁਰੂ ਨਾਨਕ ਆਖਯਾ ਮਰਦਾਨਾ ਮੈਂ ਤੈਨੂੰ ਇਸ ਵਾਸਤੇ ਪੁਛਦਾ ਹਾਂ ਜੋ ਏਹ ਲਾਲ ਨਾਹੀਂ ਏਹ ਪ੍ਰਮੇਸ਼ਰ ਦਾ ਨਾਉਂ ਹੈ ਉਹ ਜਵਾਹਰੀ ਤਿੰਨ ਪੈਸੇ ਦੇਂਦਾ ਆਹਾ ਉਸਦੀ ਓਹ ਨਦਰ ਆਹੀ ਅਤੇ ਏਹ ਜਵਾਹਰੀ ਸੌ ਰੁਪਯਾ ਬਿਨਾ ਮੁਲ ਲੀਤੇ ਦੇਵਣ ਲਗਾ ਇਹ ਕਰਤਾਰ ਦਾ ਨਾਉਂ ਲਾਲ ਹਈ ਭਾਵੇਂ ਵੇਚ ਭਾਵੇਂ ਰਖ ਜੇ ਭੰਗ ਭੁਖ ਕਬੂਲ ਕਰੇਂ ਤਾਂ ਰਖੀਂ ਨਾਹੀਂ ਤਾਂ ਵੇਚ ਖਾਓ ਤਾਂ ਮਰਦਾਨਾ ਸਮਝ ਗਿਆ ਤਾਂ ਮਰਦਾਨੇ ਕਿਹਾ ਜੀ ਮੈਂ ਨਾਹੀਂ ਵੇਚਦਾ ਤਾਂ ਫੇਰ ਗੁਰੂ ਨਾਨਕ ਆਖਯਾ ਜੇ ਮਰਦਾਨੇ ਨਹੀਂ ਵੇਚਦਾ ਤਾਂ ਸੌ ਰੁਪਯਾ ਫੇਰ ਦੇ ਆਓ ਅਤੇ ਲਾਲ ਆਪਣਾ ਫੇਰ ਲੈ ਆਓ ਤੇ ਮਰਦਾਨੇ ਆਖਯਾ ਭਲਾ ਜੀ ਤਾਂ ਮਰਦਾਨਾ ਉਸ ਜਵਾਹਰੀ ਪਾਸ ਗਿਆ ਜਾਇ ਕਰ ਆਖਣ ਲਗਾ ਸ਼ਾਹ ਜੀ ਤੁਸੀਂ ਸੌ ਰੁਪਿਆ ਆਪਣਾ ਲਓ ਅਤੇ ਲਾਲ ਦੇਉ ਖਾਵੰਦ ਨਹੀਂ ਵੇਚਦਾ ਤਾਂ ਜਵਾਹਰੀ ਕਿਹਾ ਭਲਾ ਭਾਈ ਲੈ ਆਪਣਾ ਲਾਲ, ਲਾਲ ਮਰਦਾਨੇ ਦੇ ਹੱਥ ਦਿਤਾ ਤਾਂ ਮਰਦਾਨੇ ਨੇ ਆਪਣਾ ਲਾਲ ਲੀਤਾ ਅਤੇ ਮਰਦਾਨੇ ਸੌ ਰੁਪਯਾ ਜਵਾਹਰੀ ਦੇ ਹੱਥ ਦਿਤਾ ਆਖਿਓਸੁ ਜੀ ਆਪਣਾ ਇਹ ਸੌ ਰੁਪਯਾ ਗਿਣ ਲਓ ਤਾਂ ਜਵਾਹਰੀ ਮਰਦਾਨੇ ਤਾਈਂ ਕਿਹਾ ਅਰੇ ਭਾਈ ਇਸ ਲਾਲ ਉਪਰ ਲਿਖਿਆ ਹੈ ਜੋ ਕੋਈ ਇਹ ਲਾਲ ਲੈ ਆਵੇ ਤਿਸ ਨੂੰ ਸੌ ਰੁਪਯਾ ਮਹਿਮਾਨੀ ਦੇਵਣੀ ਹਮਤੋ ਆਪਣਾ ਧਰਮ ਰਖਿਆ ਹੈ ਏਹ ਰੁਪਏ ਤੁਸਾਡੇ ਹੈਨ ਹਮਾਰੇ ਤੋ ਨਾਹੀਂ ਭਾਵੇਂ ਲਾਲ ਵੇਚੋ ਭਾਵੇਂ ਨਾ ਵੇਚੋ ਰੁਪਏ ਤਾਂ ਅਸਾਂ ਲੈਣੇ ਨਹੀਂ ਤਾਂ ਮਰਦਾਨੇ ਨਾਲੇ ਲਾਲ ਨਾਲੇ ਰੁਪਏ ਦੋਵੇਂ ਵਸਤੂ ਗੁਰੂ ਨਾਨਕ ਜੀ ਅਗੇ ਆਣ ਰਖੀਆਂ ਗੁਰੂ ਨਾਨਕ ਆਖਿਆ ਮਰਦਾਨਿਆਂ ਏਹ ਰੁਪਏ ਕਿਉਂ ਆਂਦੇ ਹੈਨ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਰੁਪਏ ਦੇ ਰਿਹਾ ਉਹ ਲੇਵੇ ਨਾਹੀਂ ਓਹ ਆਖੇ ਅਰੇ ਭਾਈ ਮੈਂ ਤਾਂ ਆਪਣਾ ਧਰਮ ਰਖਿਆ ਹੈ ਲਾਲ ਉਪਰ ਲਿਖਿਆ ਹੈ ਜੋ ਕੋਈ ਇਹ ਲਾਲ ਦਿਖਾਵੇ ਤਿਸ ਨੂੰ ਸੌ ਰੁਪਯਾ ਮਹਿਮਾਨੀ ਦੇਵਣੀ

ਅਬ ਇਹ ਤੁਮਾਰੇ ਹੈਨ ਹਮਾਰੇ ਨਹੀਂ ਮੈਂ ਕਿਆ ਕਰਾਂ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਤੂੰ ਇਵੇਂ ਜਾਇ ਕਰ ਆਖ ਸ਼ਾਹ ਜੀ ਜੇ ਵੇਚੀਏ ਤਾਂ ਮਹਿਮਾਨੀ ਲਈਏ ਤਾਂ ਮਰਦਾਨੇ ਆਖਿਆ ਭਲਾ ਤਾਂ ਮਰਦਾਨਾ ਉਸ ਜਵਾਹਰੀ ਦੇ ਸੌ ਰੁਪਯਾ ਫੇਰ ਲੈ ਗਿਆ ਜਾਇ ਕਰ ਆਖਿਓਸੁ ਸ਼ਾਹ ਜੀ ਅਸੀਂ ਰੁਪਏ ਤੇਰੇ ਕਹੇ ਲਈਏ ਜੇ ਵੇਚੀਏ ਤਾਂ ਮਹਿਮਾਨੀ ਭੀ ਲਈਏ ਏਹ ਰੁਪਿਆ ਤੁਸੀਂ ਫੇਰ ਲਓ ਇਸ ਲਾਲ ਦਾ ਖਾਵੰਦ ਨਹੀਂ ਲੈਂਦਾ ਅਗੋਂ ਉਹ ਜਵਾਹਰੀ ਲਏ ਨਾਹੀਂ ਤਾਂ ਮਰਦਾਨਾ ਰੁਪਏ ਫੇਰ ਲੈ ਆਯਾ ਤਾਂ ਸ੍ਰੀ ਗੁਰੂ ਨਾਨਕ ਜੀ ਰੁਪਏ ਰਖੇ ਨਾਹੀਂ ਅਤੇ ਜਵਾਹਰੀ ਰੁਪਏ ਲਏ ਨਾਹੀਂ ਤਾਂ ਸੱਤ ਫੇਰੇ ਮਰਦਾਨੇ ਨੇ ਪਾਏ ਤਾਂ ਮਰਦਾਨਾ ਛਿੱਥਾ ਹੋਇ ਕਰ ਰੁਪਏ ਜਵਾਹਰੀ ਦੇ ਘਰ ਸੁਟ ਆਯਾ ਤਾਂ ਜਵਾਹਰੀ ਨੇ ਆਪਣੇ ਜੀਅ ਵਿਚਾਰ ਕੀਤਾ ਜੋ ਭਾਈ ਏਹ ਰੁਪਏ ਮੈਨੂੰ ਲੈਣੇ ਨਹੀਂ ਬਣਦੇ ਅਤੇ ਏਹ ਮਾਯਾ ਅਜੇਹੀ ਵਸਤੂ ਹੈ ਜੋ ਇਸ ਮਾਇਆ ਨੇ ਸਨਕਾਦਿਕ ਬ੍ਰਹਮਾਦਿਕ ਮੋਹੇ ਹੈਨ ਅਤੇ ਲਾਲ ਭੀ ਅਚੰਭੇ ਦਾ ਡਿੱਠਾ ਜਿਸ ਤੇ ਲਿਖਿਆ ਆਹਾ ਮੇਰੀ ਉਮਰ ਏਡੀ ਹੋਈ ਹੈ ਵਡੇ ਮੁਲ ਦੇ ਲਾਲ ਡਿਠੇ ਆਹੇ ਪਰ ਏਹ ਮਹਿਮਾਨੀ ਕਿਸੇ ਲਿਖੀ ਨਾਹੀਂ ਏਹ ਕੁਦਰਤੀ ਲਾਲ ਡਿਠਾ ਪਰ ਉਸ ਖਾਵੰਦ ਨੂੰ ਭੀ ਡਿਠਾ ਚਾਹੀਐ ਇਹੋ ਵਿਚਾਰ ਕਰਕੇ ਉਸ ਆਪਣੇ ਅਧਰਕੇ ਗੁਲਾਮ ਨੂੰ ਸਦਿਆ ਅਰ ਕਿਹਾ ਅਧਰਕਾ ਤੂੰ ਦੌੜ ਮਤ ਉਹ ਕਿਧਰੇ ਜਾਂਦੇ ਰਹਿਣ ਤਾਂ ਉਨ੍ਹਾਂ ਨੂੰ ਜਾਣ ਨ ਦੇਈਂ ਅਤੇ ਮੈਂ ਭੀ ਆਵਨਾ ਹਾਂ ਤੂੰ ਚਲ ਤਾਂ ਅਧਰਕਾ ਗੁਲਾਮ ਸ਼ਹਿਰੋਂ ਬਾਹਰ ਨਿਕਲ ਆਇਆ ਆਇ ਕਰ ਦੇਖੇ ਤਾਂ ਕਿਆ ਦੇਖੇ ਤਿੰਨ ਸਾਧ ਬੈਠੇ ਹੈਨ ਤਾਂ ਅਧਰਕਾ ਗੁਲਾਮ ਦੂਰ ਬੈਠ ਰਿਹਾ ਅਤੇ ਮਰਦਾਨਾ ਬੋਲ ਨਾਹੀਂ ਸਕਦਾ ਅਜੇਹੀ ਭੁਖ ਲਗੀ ਹੈ ਜੋ ਆਖਣ ਬੋਲਣ ਦੀ ਸੁਧ ਨਾਹੀਂ ਪਰ ਡਰਦਾ ਮੂੰਹੋਂ ਕੁਝ ਆਖਦਾ ਨਹੀਂ ਗੁਰੂ ਨਾਨਕ ਮਰਦਾਨੇ ਵਲ ਦੇਖੇ ਤਾਂ ਅੰਦਰ ਨਾਹੀਂ ਸਹਿੰਦਾ ਹੈ ਪਰ ਮੂੰਹੋਂ ਚੁਪ ਕਰ ਰਿਹਾ ਹੈ ਇਕ ਘੜੀ ਗੁਜ਼ਰੀ ਤਾਂ ਸਾਲਸਰਾਇ ਭੀ ਸਹਿਜ ਨਾਲ ਆਯਾ ਨਫਰ ਦੇ ਸਿਰ ਤੇ ਚੁਕਾਇ ਕਰ ਆਣ ਵਸਤੂ ਸਭੇ ਰਖੀਆਂ ਰਖ ਕਰ ਹੱਥ ਜੋੜ ਕਰ ਅਗੇ ਖੜਾ ਹੋਯਾ ਤਾਂ ਗੁਰੂ ਨਾਨਕ ਆਖਿਆ ਕਿਉਂ ਭਾਈ ਜੀ ਕਿਵੇਂ ਤਾਂ ਸਾਲਸਰਾਇ ਆਖਯਾ ਜੀ ਏਹ ਸੌ ਰੁਪਏ ਤੁਮਾਰੇ ਹੈਨ ਤੁਸੀਂ ਆਪਣੇ ਰੁਪਯੇ ਲਉ ਤਾਂ ਗੁਰੂ ਨਾਨਕ ਜੀ ਆਖਿਆ ਸਾਲਸਰਾਇ ਜੀ ਜੇ ਵੇਚੀਐ ਤਾਂ ਮਹਿਮਾਨੀ ਲਈਐ ਅਤੇ ਜੇ ਨਾ ਵੇਚੀਐ ਤਾਂ ਕੇਹੀ ਲਈਐ ਫੇਰ ਜਵਾਹਰੀ ਕਿਹਾ ਜੇ ਮੈਂ ਜਾਣਦਾ ਜੋ ਉਹ ਲਾਲ ਥਾ ਕਿ ਤੁਮ ਹੀ ਲਾਲ ਹੋ ਮੈਂ ਤੋ ਬਹੁਤ ਬਿਸਮਾਦ ਹੋਇ ਗਿਆ ਹੈਂ ਤਾਂ ਗੁਰੂ ਨਾਨਕ ਰਾਗ ਮਾਝ ਵਿਚ ਸ਼ਬਦ ਬੋਲਿਆ—

ਲਾਲੋ ਲਾਲ ਉਪਾਇਆ ਲਾਲੋ ਲਾਲ ਦਿਸੰਨ ॥ ਜਿਨਾ ਲਾਲੀ ਨੇਤ੍ਰ ਮਹਿ ਦੂਜਾ ਨਾਹਿ ਜਾਣੰਨ ॥ ਸੁਣ ਸਾਲਸ ਤੂੰ ਜਉਹਰੀ ਆਪਣਾ ਲਾਲ ਪਛਾਣ ॥ ਕੂੜੇ ਲਾਲ ਨ ਗੰਢ ਬੰਨ ਆਪਣਾ ਸਾਹ ਸਿਞਾਣ ॥੧॥ ਰਹਾਉ ॥ ਕੰਕਰ ਪਥਰ ਮੇਲ ਕੈ ਨਾਉਂ ਸਦਾਇਓ ਸ਼ਾਹ ॥ ਬਿਨ ਸਤਿਗੁਰ ਪੂਰੇ ਅੰਧ ਹੈ ਮੂਲ ਨ ਬੂਝੇ ਰਾਹ ॥੨॥ ਮੇਰਾ ਮੇਰਾ ਕਰਿ ਸੰਜਿਓ ਰਾਤੀ ਅਤੇ ਡੇਹ ॥

ਕਾਈ ਸਾਖ ਨ ਊਪਜੀ ਕੱਲਰ ਵੁਠੇ ਮੇਹ ॥੩॥ ਸੁਨ ਸਾਲਸ ਇਕ ਬੇਨਤੀ ਜੇ ਕਰਮ ਪ੍ਰਾਪਤਿ ਹੋਇ ॥ ਨਾਨਕ ਏਕ ਅਰਾਧੀਐ ਦੁਖ ਨ ਲਾਗੈ ਕੋਇ ॥੪॥

ਤਾਂ ਸਾਲਸਰਾਇ ਕਿਹਾ ਜੀ ਤੁਮਾਰਾ ਨਾਉਂ ਕਿਆ ਹੈ ਅਰ ਤੁਮ ਹੋਤੇ ਕਉਣ ਹੋ ਅਰ ਤੁਮਾਰਾ ਦੇਸ਼ ਕੌਣ ਹੈ ਅਰ ਤੁਮਾਰਾ ਭੇਖ ਕੌਣ ਹੈ ਹਮਕੋ ਹੈਰਾਨਗੀ ਲਗ ਰਹੀ ਹੈ ਵਡੇ ਵਡੇ ਅਤੀਤ ਖਟ ਦਰਸ਼ਨ ਦੇਖੇ ਹੈਂ ਔਰ ਭੀ ਕਈ ਦੇਖੇ ਹੈਂ ਪਰ ਤੁਮਾਰਾ ਭੇਖ ਕੁਛ ਪਾਯਾ ਨਹੀਂ ਜਾਤਾ ਮੈਂ ਤੋ ਬਿਸਮਾਦ ਹੋ ਰਿਹਾ ਹੈਂ ਤੁਮ ਆਪ ਹੀ ਬਤਾਵਹੁ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਸਾਲਸਰਾਇ ਨਾਮ ਹਮਾਰਾ ਨਾਨਕ ਨਿਰੰਕਾਰੀ ਹੈ ਹੋਤੇ ਨਿਰੰਕਾਰ ਦੇ ਦੇਸ਼ ਹੈਂ ਅਰ ਭੇਖ ਭੀ ਨਿਰੰਕਾਰ ਦਾ ਹੀ ਹੈ ਤਾਂ ਸਾਲਸਰਾਇ ਕਿਹਾ ਜੀ ਤੁਮ ਨਿਰੰਕਾਰ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਰਾਗ ਮਾਰੂ ਵਿਚ ਸ਼ਬਦ ਬੋਲਿਆ— ਰਾਗੁ ਮਾਰੂ ਮਹਲਾ ੧॥

ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥ ਪਦਮਨਿ ਜਾਵਲ ਜਲ ਰਸ ਸੰਗਤਿ ਸੰਗ ਦੋਖ ਨਹੀਂ ਰੇ ॥੧॥ ਦਾਦਰ ਤੂੰ ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ ਰਹਾਉ ॥ ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥ ਅੰਮ੍ਰਿਤੁ ਖੰਡੁ ਦੂਧਿ ਮਧੁ ਸੰਚਸਿ ਤੂਬਨ ਚਾਤੁਰ ਰੇ ॥ ਅਪਨਾ ਆਪੁ ਤੂ ਕਬਹੁ ਨ ਛੋਡਹਿ ਪਿਸਨ ਪ੍ਰੀਤਿ ਜਿਉ ਰੇ ॥੩॥ ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥ ਅਪਨਾ ਆਪੁ ਤੂ ਕਬਹੂ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥ ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ ॥ ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥੫॥

ਤਾਂ ਉਸ ਜਵਾਹਰੀ ਕਿਹਾ ਮੈਨੂੰ ਨਿਹਾਲ ਕਰੋ ਏਹ ਰੁਪੈ ਲਓ ਤਾਂ ਗੁਰੂ ਨਾਨਕ ਕਿਹਾ ਭਾਈ ਜਵਾਹਰੀ ਏਹ ਰੁਪਏ ਤੁਸਾਂ ਨੂੰ ਰਖਣੇ ਬਣਦੇ ਹਨ ਤੁਸਾਡੇ ਕੰਮ ਦੇ ਹਨ ਤੁਸਾਨੂੰ ਸੋਹਿੰਦੇ ਹਨ ਅਸੀਂ ਫਕੀਰ ਅਤੀਤ ਆਹੇ ਤਾਂ ਜਵਾਹਰੀ ਕਿਹਾ ਜੀ ਏਹ ਮੇਵਾ ਤੇ ਪਕਵਾਨ ਅਤੇ ਕੁਝ ਹੋਰ ਭੋਜਨ ਅਚਵੋ ਗੁਰੂ ਨਾਨਕ ਅੰਗੀਕਾਰ ਕਰੇ ਨਾਹੀਂ ਅਤੇ ਮਰਦਾਨਾ ਬੋਲੇ ਨਾਹੀਂ ਅਤੇ ਅੰਦਰੋਂ ਆਖੇ ਕਿਵੇਂ ਲਏ ਤਾਂ ਭਲਾ ਹੋਵੇ ਮੈਂ ਭੁਖਾ ਮਰਦਾ ਹਾਂ ਗੁਰੂ ਨਾਨਕ ਰਾਗ ਮਾਰੂ ਵਿਚ ਸ਼ਬਦ ਕੀਤਾ—

ਪ੍ਰੀਤਿ ਪਕਵਾਨ ਜੋ ਭੋਜਨ ਕਰੀਐ ਲੁਚੀ ਲੋਚਾ ਪੂਰੀ ॥ ਮਿਠਾਈ ਰਸਨਾ ਰਸਿ ਕਸਿ ਬੋਲੇ ਤਾ ਮਨੁ ਰਹੇ ਹਜੂਰੀ ॥੧॥ ਰਹਾਉ ॥ ਸੁਨ ਸਾਲਸ ਤੂੰ ਭਾਈ ਮੇਰ ॥ ਸਮਝਿ ਪਰੀ ਤਾਂ ਹੋਇ ਨਿਬੇਰੇ ॥੧॥ ਮੇਵਾ ਮਿਲਣ ਤੁਮਾਰਾ ਕਹੀਐ ਸਤ ਕੇ ਬਾਗੇ ਜੋੜੇ ॥ ਖਾਵਣ ਖਾਇ ਅਘਾਵੇ ਸੋਈ ਜੋ ਬਿਖ ਤੋਂ ਮਨ ਤੋੜੇ ॥੨॥

ਤਾਂ ਅਧਰਕੇ ਗੁਲਾਮ ਅਗੇਰੀ ਖਾਵੰਦ ਪਾਸੋਂ ਗੁਰੂ ਨਾਨਕ ਦੇ ਪੈਰਾਂ ਤੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਅਧਰਕੇ ਗੁਲਾਮ ਤੇ ਬਹੁਤ ਖੁਸ਼ ਹੋਯਾ ਤਾਂ ਬਾਬੇ ਬਚਨ ਕੀਤਾ ਮਰਦਾਨਿਆਂ

ਪ੍ਰਸਾਦਿ ਲੈ ਅਗੇ ਮਰਦਾਨਾ ਏਹ ਤਾਂ ਬਾਤ ਮੰਗਦਾ ਆਹਾ ਮਰਦਾਨੇ ਪ੍ਰਸਾਦਿ ਲੀਤਾ ਗੁਰੂ ਬਾਬੇ ਅਗੇ ਅਰਦਾਸ ਕੀਤੀ ਓਸ ਜੀ ਗਰੀਬ ਨਿਵਾਜ ਕਿਉਂ ਕਰ ਹੁਕਮ ਹੈ ਤਾਂ ਬਾਬੇ ਆਖਿਆ ਮਰਦਾਨਿਆਂ ਅਸਾਂ ਤੇਰੇ ਵਾਸਤੇ ਸਾਲਸਰਾਇ ਆਂਦਾ ਹੈ ਤੂੰ ਪ੍ਰਸਾਦਿ ਖਾਹੁ ਤਾਂ ਮਰਦਾਨਾ ਬਹੁਤ ਖੁਸ਼ ਹੋਯਾ ਅਤੇ ਲਗਾ ਖਾਵਣ ਤਾਂ ਗੁਰੂ ਨਾਨਕ ਪਉੜੀ ਆਖੀ—

ਉਤਮ ਜਨਮ ਸੋ ਸਾਕਤ ਕਹੀਐ ਨੀਚ ਨਰਾਇਣ ਪਾਵੇ ॥ ਲੋਭ ਲਹਿਰ ਤੇ ਤੇਈ ਛੂਟੇ ਸਾਧ ਸੰਗਤਿ ਗੁਣ ਗਾਵੇ ॥੩॥ ਸੁਣ ਸਾਲਸ ਇਹ ਗੋਲਾ ਤੇਰਾ ਆਪ ਨਰਾਇਣ ਮਾਨਾ ॥ ਨਾਨਕ ਭਗਤ ਸੰਗ ਮਿਲ ਉਚੇ ਪਦ ਠਹਿਰਾਨਾ ॥੪॥

ਤਾਂ ਫਿਰ ਸਾਲਸਰਾਇ ਹਥ ਜੋੜ ਕਰ ਆਜਜ਼ੀ ਕੀਤੀ ਜੀ ਮੇਰੀ ਮੁਕਤੀ ਕਰੋ ਆਪਣੇ ਸਾਈਂ ਦੇ ਵਾਸਤੇ ਅਸਾਨੂੰ ਇਸ ਬਲਾਇ ਵਿਚੋਂ ਕਢੋ ਤਾਂ ਗੁਰੂ ਨਾਨਕ ਕਿਹਾ ਸੁਣ ਸਾਲਸਰਾਇ ਤੂੰ ਆਪਨੇ ਅਧਰਕੇ ਗੁਲਾਮ ਦੇ ਪੈਰਾਂ ਤੇ ਢਹਿ ਪਉ ਤਾਂ ਤੇਰੀ ਗਤਿ ਹੋਵੇਗੀ ਤਾਂ ਸਾਲਸਰਾਇ ਕਿਹਾ ਗੁਰੂ ਜੀ ਅਧਰਕਾ ਤਾਂ ਸਾਧੂ ਹੈ ਜੇ ਤੁਸੀਂ ਆਖੋ ਤਾਂ ਮੈਂ ਸਭ ਦੀ ਪੈਰੀਂ ਪਵਾਂ ਤਾਂ ਸਾਲਸਰਾਇ ਪੈਰਾਂ ਤੇ ਢਹਿ ਪਿਆ ਜੀ ਮੇਰੇ ਵਾਸਤੇ ਕਰਤਾਰ ਤੁਹਾਨੂੰ ਲੈ ਆਯਾ ਹੈ ਗੁਰੂ ਜੀ ਸਾਲਸਰਾਇ ਉਤੇ ਬਹੁਤ ਖੁਸ਼ੀ ਕੀਤੀ ਆਪਣੇ ਸਿਰ ਉਤੋਂ ਅੰਗੋਛਾ ਦਿਤਾ ਭਾਈ ਸਾਲਸਰਾਇ ਲੈਕਰ ਸਿਰ ਤੇ ਬੱਧਾ ਬੰਨ੍ਹਣ ਨਾਲ ਸਾਲਸਰਾਇ ਦੇ ਕਪਾਟ ਖੁਲ੍ਹ ਗਏ ਸਾਲਸਰਾਇ ਦਾ ਰੰਗ ਹੋਰ ਹੋਇ ਗਿਆ ਤਾਂ ਸਾਲਸ ਨੂੰ ਸ਼ਬਦ ਪਰਾਪਤ ਹੋਯਾ—

ਸਤਿਗੁਰ ਦਾਤਾ ਨਾਮ ਕਾ ਦੀਨੇ ਖੋਲ ਕਪਾਟ ॥ ਏਕੋ ਵਣਜ ਵਣਜਿਆ ਬਹੁੜ ਨ ਆਵੈ ਘਾਟ ॥੧॥ ਸਤਿਗੁਰ ਨਾਨਕ ਪੂਰਾ ਬਚਨ ਕਾ ਸੂਰਾ ॥੧॥ ਰਹਾਉ ॥ ਅਗਮ ਨਿਗਮ ਵਖਾਵੈ ਤਾਂ ਖੋਲੇ ਨੇਤ ਅਨੰਤ ॥ ਜਗਤ ਵਣਜਾਰਾ ਸਗਲ ਹੈ ਸਾਹ ਏਕ ਭਗਵੰਤ ॥੨॥ ਵਣਜ ਹਮਾਰਾ ਸਤਿਗੁਰੂ ਪੂੰਜੀ ਹਮਾਰੀ ਨਾਮ ॥ ਆਠ ਪਹਰ ਧੁਨਿ ਲਾਗ ਰਹੇ ਸੋਈ ਹਮਾਰੇ ਕਾਮ ॥੩॥ ਸਾਲਸ ਬਿਨਵੈ ਬੇਨਤੀ ਤੁਮ ਸੁਨਿ ਲੇਹੁ ਕਰਤਾਰ ॥ ਕਚਾ ਰੰਗ ਉਤਾਰਕੇ ਚਾੜੋ ਰੰਗਿ ਅਪਾਰ ॥੪॥ ਰਾਗੁ ਬਿਲਾਵਲੁ ਸ਼ਬਦ ਗੁਰੂ ਨਾਨਕ ਜੀ ਕੀਤਾ ॥ ਗੁਰੂ ਸ਼ਬਦ ਨਿਧਾਨ ਹੈ ਮਨਮੁਖਿ ਆਵਾਗਉਣ ॥ ਲਖ ਜੂਨੀ ਭਰਮਾਈਐ ਫਿਰ ਪਾਵੈਗਾ ਭਉਣ ॥੧॥ ਤੇਰਾ ਨਿਰਮਲ ਹੀਰਾ ਨਾਮ ਹੈ ਕੋਈ ਪਰਖੇ ਪਰਖਣਹਾਰ ॥੧॥ ਰਹਾਉ ॥ ਬੇਦੀ ਅੰਨ ਨ ਜਾਣਿਆ ਪੜ ਪੰਡਿਤ ਵੀਚਾਰ ॥ ਬੇੜਾ ਹਰਿ ਕਾ ਨਾਮ ਹੈ ਜਿਸ ਚੜ੍ਹੇ ਉਤਰੇ ਪਾਰ ॥੨॥ ਅੰਜਨ ਪਾਏ ਸਭ ਕੋ ਦੇਖਣ ਵਿਚ ਵਿਣਾਸ ॥ ਜਿਨ ਲੋਇਣ ਜਗ ਦੇਖੀਐ ਸੋ ਲੋਇਣ ਪਰਗਾਸ ॥੩॥ ਕੰਚਨ ਕੰਚਨ ਹੋਇਆ ਨਾਨਕ ਧੂ ਅਪਾਰ ॥ ਜੰਦਰਾ ਖੋਲਾ ਕੋਠੜੀ ਜਨ ਨਾਨਕ ਧਰਮਦੁਆਰ ॥੪॥

ਤਾਂ ਗੁਰੂ ਨਾਨਕ ਜੀ ਬਿਸ਼ੰਬਰਪੁਰ ਅਧਰਕੇ ਗੁਲਾਮ ਨੂੰ ਤੇ ਸਾਲਸਰਾਇ ਜਵਾਹਰੀ ਦੋਹਾਂ ਨੂੰ ਸਤਿਗੁਰੂ ਕੀਤਾ ਮਿਹਰਬਾਨਗੀ ਕੀਤੀ ਉਹਨਾਂ ਨੂੰ ਮੰਜੀ ਬਹਾਯਾ ਸਿਖੀ ਪ੍ਰਗਟਾਇ ਸਾਰੇ ਦੇਸ ਵਿਚ

ਨਾਮਦਾਨ ਪ੍ਰਗਟਾਯਾ ਆਖਿਓਸੁ ਸੁਣ ਸਾਲਸਰਾਇ ਜਿਚਰ ਤੂੰ ਜੀਵੇਂ ਤਿਚਰ ਤੇਰੀ ਮੰਜੀ ਹੈ ਅਤੇ ਜਾਂ ਤੇਰੀ ਦੇਹ ਛੁਟੇ ਤਾਂ ਅਧਰਕਾ ਬਹੇਗਾ ਔਰ ਤੇਰੀ ਔਲਾਦ ਦਾ ਕੰਮ ਨਾਹੀਂ ਪਹਿਲੇ ਮੰਜੀ ਇਸੇ ਅਧਰਕੇ ਕੀ ਆਹੀ ਪਰ ਅਸਾਂ ਤੇਰਾ ਭਾਉ ਰਖਿਆ ਹੈ ਕਿਉਂ ਜੋ ਇਕ ਸੰਸਾਰੀ ਸੂਤ ਵਿਚ ਇਸਦਾ ਤੂੰ ਸਾਹਿਬ ਹੈਂ ਅਤੇ ਦਿਨ ਭੀ ਥੋੜੇ ਆਇ ਰਹੇ ਹੈਨ ਵਰ੍ਹੇ ਦੁਇ ਤੇ ਸਤ ਮਹੀਨੇ ਤੁਹਿ ਜੀਵਨਾ ਹੈ ਫੇਰ ਤੇਰੀ ਦੇਹ ਛੁਟੇਗੀ ਇਸ ਵਾਸਤੇ ਤੈਨੂੰ ਪਹਿਲੇ ਮੰਜੀ ਬੈਠਾਯਾ ਹੈ ਅਤੇ ਅਧਰਕੇ ਦੇ ਦਿਲ ਵਿਚ ਕਾਈ ਨਾਹੀ ਪਰ ਹੁਕਮ ਕਰਤਾਰ ਦਾ ਏਵੇਂ ਹੈ ਤਾਂ ਗੁਰੂ ਨਾਨਕ ਜੀ ਬੋਲੇ ਹੇ ਸਾਲਸਰਾਇ ਜਿਨ੍ਹਾਂ ਸਚੇ ਕਰਤਾਰ ਦਾ ਹੁਕਮ ਸੁਣਕੇ ਮੰਨਿਆ ਹੈ ਸੋਈ ਮਹਾਂ ਪੁਰਖ ਪਰਮਪਦ ਕੋ ਪ੍ਰਾਪਤਿ ਹੋਤੇ ਹੈਨ ਅਤੇ ਸੋਈ ਏਸ ਜਗਤ ਮੇਂ ਪੂਜੇ ਜਾਤੇ ਹੈਂ ਸੋਈ ਸਰੂਪ ਹੈਂ ਹੇ ਸਾਲਸਰਾਇ ਜਵਾਹਰੀ ਜੋ ਕੋਈ ਜਵਾਹਰੀ ਹੈ ਉਸਤਾਦ ਪੂਰੇ ਦਾ ਸ਼ਗਿਰਦ ਵੋਹ ਤੋ ਜਵਾਹਰ ਕੋ ਦੇਖਤਾ ਹੀ ਖਰਾ ਖੋਟਾ ਪਹਿਚਾਨ ਲੇਤਾ ਹੈ ਸੋ ਖਰੇ ਲਾਲ ਕੋ ਤਾਂ ਬਡੇ ਅਦਬ ਨਾਲ ਰਖ ਲੇਤਾ ਹੈ ਅਤੇ ਖੋਟੇ ਕੋ ਸੁਟ ਦੇਂਦਾ ਹੈ ਤੈਸੇ ਹੀ ਸੰਤ ਮਹਾਤਮਾ ਇਸ ਸੰਸਾਰ ਮੇਂ ਜੋ ਕੋਈ ਸੂਧੇ ਮਨ ਕੋ ਦੇਖਤੇ ਹੈਂ ਤਿਨਾਂ ਕੇ ਉਪਰ ਦ੍ਰਿਸ਼ਟਿ ਕਰਤੇ ਹੈਂ ਚਾਹੇ ਜ਼ਾਤੀ ਕੋਈ ਹੋਏ ਸੋ ਤੂੰ ਮਨ ਮੇਂ ਸੰਸਾ ਮਤ ਕਰ ਜੋ ਮੇਰੀ ਆਰਬਲਾ ਥੋੜੀਂ ਹੈ ਸੰਸਾਰ ਮੇਂ ਤੂੰ ਸ੍ਰੀ ਭਗਵੰਤ ਜੀ ਕੋ ਯਾਦ ਕਰਿਆ ਕਰ ਤੇਰੀ ਮੁਕਤੀ ਹੋ ਗਈ ਸਤਿ ਕਰ ਜਾਣੀ ॥੨੭॥

## ਅਗੇ ਸਾਖੀ ਹੋਰ ਚਲੀ

ਬਿਸ਼ੰਬਰ ਦੇਸ਼ ਸਮੁੰਦ੍ਰ ਦੇ ਟਾਪੂ ਵਿਚ ਆਹਾ ਓਥੋਂ ਅਗੇ ਚਲੇ ਤਾਂ ਮਰਦਾਨੇ ਆਖਯਾ ਗੁਰੂ ਜੀ ਹੁਣ ਕਿਧਰ ਚਲਿਆ ਹੈਂ ਤਾਂ ਗੁਰੂ ਨਾਨਕ ਕਿਹਾ ਮਰਦਾਨਾ ਬਿਸ਼ੰਬਰ ਦੇਸ਼ ਸਮੁੰਦ੍ਰ ਦੇ ਟਾਪੂ ਵਿਚ ਉਥੇ ਹਿਕ ਸਾਧੂ ਹੈ ਉਸਦਾ ਦਰਸ਼ਨ ਜਾਇ ਕਰਾਂਗੇ ਅਤੇ ਸੁਣ ਮਰਦਾਨਾ ਜਿਧਰ ਕਰਤਾਰ ਲੈ ਜਾਵੇ ਤੂੰ ਭੀ ਉਧਰ ਹੀ ਚਲ ਤਾਂ ਗੁਰੂ ਨਾਨਕ ਜੀ ਓਥੋਂ ਅਗੇ ਚਲੇ, ਜਾਂਦੇ ਜਾਂਦੇ ਦੇਖਣ ਤਾਂ ਕਿਆ ਦੇਖਣ ਜੋ ਧਰਤੀ ਤਾਂ ਨਜ਼ਰ ਆਵਤੀ ਨਾਹੀਂ ਮਰਦਾਨੇ ਆਖਯਾ ਜੀ ਅਸੀਂ ਕਿਸ ਉਪਰ ਜਾਂਦੇ ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਅਸੀਂ ਮੱਛੀ ਦੀ ਪਿੱਠ ਤੇ ਜਾਂਦੇ ਆਹੇ ਤਾਂ ਮਰਦਾਨੇ ਪੁਛਿਆ ਜੀ ਏਡੀ ਮੱਛੀ ਹੈ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਿਆਂ ਏਹ ਪੈਂਤੀ ਕੋਹ ਲੰਮੀ ਹੈ ਅਤੇ ਪੰਜ ਕੋਹ ਚੌੜੀ ਹੈ ਤਾਂ ਮਰਦਾਨੇ ਚਿਤ ਵਿਚ ਗਿਣਤੀ ਖਾਧੀ ਅਤੇ ਮੂੰਹੋਂ ਕੁਛ ਨਾ ਆਖਿਓਸੁ ਤਿੰਨ ਦਿਨ ਤੇ ਤਿੰਨ ਰਾਤੀਂ ਉਸ ਮੱਛੀ ਦੀ ਪਿੱਠ ਤੇ ਸਹਿਜ ਨਾਲ ਚੜੇ ਗਏ ਤਾਂ ਮਰਦਾਨੇ ਨੂੰ ਚਿਹਨ ਦਾ ਚਿਹਨ ਨਜ਼ਰ ਆਯਾ ਤਾਂ ਮਰਦਾਨਾ ਹੈਰਾਨ ਹੋ ਗਿਆ ਜਾਂ ਮੱਛੀ ਮੂੰਹ ਅੱਡਿਆ ਤਾਂ ਮਰਦਾਨਾ ਕੰਬਿਆ ਤਾਂ ਬਾਲੇ ਆਖਿਆ ਅਬੇ ਮਰਦਾਨਾ ਕਿਉਂ ਕੰਬਦਾ ਹੈਂ ਤਾਂ ਮਰਦਾਨੇ ਆਖਯਾ ਜਜਮਾਨ ਮੱਛੀ ਅਸਾਨੂੰ ਨਿਗਲਦੀ ਹੈ ਤਾਂ ਬਾਲੇ ਗੁਸੇ ਹੋਇਕੇ ਆਖਯਾ ਅਬੇ ਮਰਦਾਨਾ ਅਜੇ ਤੈਨੂੰ ਪਰਤੀਤ ਨਹੀਂ ਆਂਵਦੀ ਤਾਂ ਗੁਰੂ ਨਾਨਕ ਜੀ ਵਿਸਮਾਦ ਹੋਇ ਰਿਹਾ ਹੈ ਨਿਰੰਕਾਰ ਤੇਰੀਆਂ ਕੁਦਰਤਾਂ ਤੁਝੇ

ਬਣ ਆਵਣ ਇਕੋ ਘੜੀ ਗੁਜ਼ਰੀ ਤਾਂ ਮੱਛੀ ਉਗਾਲੀ ਕੀਤੀ ਮੱਛੀ ਦੇ ਮੂੰਹ ਵਿਚੋਂ ਅਨੇਕ ਪ੍ਰਕਾਰ ਦੇ ਭੋਜਨ ਨਿਕਲੇ ਤਾਂ ਮਰਦਾਨਾ ਖੁਸ਼ ਹੋਯਾ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਤੂੰ ਕੌਣ ਹੈਂ ਅਗੋਂ ਮੱਛ ਬੋਲਿਆ ਜੀ ਮੈਂ ਮੱਛ ਹਾਂ ਗੁਰੂ ਨਾਨਕ ਆਖਯਾ ਜੋ ਤੂੰ ਹੈ ਸੋਈ ਆਖ ਤਾਂ ਮੱਛ ਬੋਲਿਆ ਤੂੰ ਨਾਨਕ ਨਿਰੰਕਾਰੀ ਹੈਂ ਤਾਂ ਗੁਰੂ ਨਾਨਕ ਕਿਹਾ ਭਾਈ ਜੀ ਤੂੰ ਕਿਆ ਜਾਨਤਾ ਹੈਂ ਫਿਰ ਮੱਛ ਬੋਲਿਆ ਗੁਰੂ ਨਾਨਕ ਜੀ ਜਨਕ ਬਿਦੇਹੀ ਅਰ ਮੈਂ ਤੁਸਾਡਾ ਦਾਸ ਆਹਾ ਤਾਂ ਫੇਰ ਬਾਬੇ ਆਖਯਾ ਤੂੰ ਮੱਛ ਕਿਉਂ ਕਰ ਹੋਇਓਂ ਤਾਂ ਮੱਛ ਬੋਲਿਆ ਜੀ ਮੈਂ ਤੁਮਾਰਾ ਸਿਖ ਥਾ ਇਕ ਦਿਨ ਮੈਨੂੰ ਤੁਸਾਂ ਕੰਮ ਆਖਯਾ ਤਾਂ ਮੈਂ ਗਾਫਲੀ ਕੀਤੀ ਤੁਸਾਂ ਮੈਨੂੰ ਆਖਯਾ ਜਦ ਤੈਨੂੰ ਕੰਮ ਆਖਦੇ ਆਹੇ ਤਾਂ ਮੱਛੀ ਦੀ ਤਰ੍ਹਾਂ ਤੜਫਦਾ ਹੈਂ ਉਸ ਬਚਨ ਦਾ ਸਦਕਾ ਮੈਨੂੰ ਮੱਛ ਦਾ ਜਨਮ ਪ੍ਰਾਪਤਿ ਹੂਆ ਹੈ ਤਾਂ ਗੁਰੂ ਨਾਨਕ ਹਸ ਕੇ ਆਖਯਾ ਸੁਣ ਕਿਆ ਆਖਦਾ ਹੈਂ ਤਾਂ ਮੱਛ ਆਖਯਾ ਜੀ ਮੈਂ ਤੇਰਾ ਰਾਹ ਉਡੀਕਦਾ ਆਹਾ ਜੋ ਮੈਂ ਵਾਸਤੇ ਇਸ ਰਾਹੇ ਆਵੇਂਗਾ ਹੁਣ ਤੂੰ ਆਯਾ ਹੈਂ ਤਾਂ ਗੁਰੂ ਨਾਨਕ ਆਖਯਾ ਤੂੰ ਆਪਣਾ ਮਨੋਰਥ ਆਖ ਮੱਛ ਬੋਲਿਆ ਜੀ ਮੇਰਾ ਜਨਮ ਪੂਰਾ ਹੋਯਾ ਅਤੇ ਮੇਰੀ ਭੀ ਖਲਾਸੀ ਕਰੋ ਤਾਂ ਗੁਰੂ ਨਾਨਕ ਆਖਯਾ ਇਹ ਖਲਾਸੀ ਆਹੀ ਕੱਲ ਤੇਰੀ ਦੇਹ ਛੁਟੇਗੀ ਮੱਛ ਬੋਲਿਆ ਜਿਚਰ ਮੇਰੀ ਦੇਹੀ ਛੁਟਦੀ ਨਾਹੀਂ ਤਿਚਰ ਤੁਸੀਂ ਮੇਰੇ ਹੀ ਪਾਸ ਰਹੋ ਕਿਛ ਇਸ ਜੀਅ ਦਾ ਭਲਾ ਹੋਵੇ ਤਾਂ ਗੁਰੂ ਨਾਨਕ ਹਸਿਆ ਕਿਉਂ ਭਾਈ ਬਾਲਾ ਤਾਂ ਬਾਲੇ ਆਖਯਾ ਜੀ ਬਾਲੇ ਦੇ ਆਖਣ ਦੀ ਰਹੀ ਕਾਈ ਨਾਹੀਂ ਮਰਦਾਨੇ ਆਖਿਆ ਜੀ ਮੈਂ ਬੁਰਾ ਆਖਦਾ ਹਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅਸਾਂ ਤੈਨੂੰ ਕਦ ਆਖਿਆ ਹੈ ਜੋ ਤੂੰ ਬੁਰਾ ਕਰਦਾ ਹੈਂ ਤਾਂ ਮਰਦਾਨੇ ਅਪਨਾ ਆਪ ਸੰਭਾਲ ਡਿਠਾ ਜੋ ਇਹ ਪ੍ਰਮੇਸ਼ਰ ਦੀ ਜਾਤ ਹੈ ਅਤੇ ਮੈਂ ਸਰੋਤੀ ਜਵਾਬ ਦੇਂਦਾ ਹਾਂ ਇਹ ਮੈਂ ਭਲਾ ਕਰਦਾ ਨਾਹੀਂ ਤਾਂ ਮਰਦਾਨਾ ਗਲ ਵਿਚ ਪਲਾ ਘੱਤਕੇ ਆਏ ਖੜੋਤਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਕਿਉਂ ਕੀ ਆਖਦਾ ਹੈਂ ਤਾਂ ਮਰਦਾਨੇ ਆਖਯਾ ਜੀ ਇਤਨੀ ਮੁਦਤ ਹੋਈ ਹੈ ਤੇਰੇ ਨਾਲ ਫਿਰਦਿਆਂ ਹੋਇਆਂ ਪਰ ਤੈਨੂੰ ਅਸਾਂ ਜਾਤੋ ਨਾਹੀਂ ਅਸੀਂ ਭੁਲੇ ਆਹੇ ਤੂੰ ਅਸਾਨੂੰ ਬਖਸ਼ ਤਾਂ ਗੁਰੂ ਨਾਨਕ ਆਖਯਾ ਮਰਦਾਨਾ ਅਸਾਂ ਜੋ ਤੈਨੂੰ ਨਾਲ ਲੀਤਾ ਹੈ ਸੋ ਅਸਾਂ ਤੇਰੀਆਂ ਸਭ ਕਬੂਲ ਕਰ ਲੀਤੀਆਂ ਹੈਨ ਤੁਸੀਂ ਅਸਾਡੇ ਜੀਅ ਪ੍ਰਾਨ ਹੋ ਦਿਲ ਵਿਚ ਕਾਈ ਗਿਣਤੀ ਨਾ ਕਰੋ ਰਾਤ ਮੱਛੀ ਦੀ ਪਿਠ ਉਤੇ ਭਲਕ ਹੋਯਾ ਜਾਂ ਸਵਾ ਪਹਿਰ ਦਿਨ ਚੜ੍ਹਿਆ ਮੱਛ ਦੇਹ ਛੋੜੀ ਤਾਂ ਬਚਨ ਹੋਯਾ ਚਲ ਭਾਈ ਮੱਛ ਅਸੀਂ ਭੀ ਆਇ ਮਿਲਾਂਗੇ ॥੨੮॥

## ਅਗੇ ਸਾਖੀ ਹੋਰ ਚਲੀ

ਤਾਂ ਗੁਰੂ ਬਾਬਾ ਨਾਨਕ ਜੀ ਅਗੇ ਜਾਂਦੇ ੨ ਕਿਥਾਊਂ ਧਰਤੀ ਕਿਥਾਊਂ ਸਮੁੰਦ੍ਰ ਈ ਮੇਂ ਚਲੇ ਗਏ ਇਕ ਸ਼ਹਿਰ ਪਹਾੜ ਉਪਰ ਆਹਾ ਤਾਂ ਮਰਦਾਨੇ ਆਖਿਆ ਜੀ ਇਸ ਪਹਾੜ ਉਪਰ ਕੋਈ ਸ਼ਹਿਰ ਨਦਰੀ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਹਸਿਆ ਹਸ ਕਰ ਆਖਿਓਸੁ ਮਰਦਾਨਾ ਤੇਰਾ

ਜੀਉ ਸ਼ਹਿਰ ਵਿਚ ਵਸਦਾ ਹੈ ਤਾਂ ਮਰਦਾਨੇ ਕਿਹਾ ਜੀ ਤੁਧਨੂੰ ਪ੍ਰਮੇਸ਼ਰ ਦਾ ਤਰਸ ਨਾਹੀਂ ਅਸੀਂ ਤ੍ਰੈ ਦਿਨ ਤੇ ਤ੍ਰੈ ਰਾਤਾਂ ਈਵੇਂ ਭੁਖੇ ਚਲੇ ਆਏ ਆਹੇ ਅਤੇ ਸੁਣ ਹੁਣ ਸ਼ਹਿਰ ਆਯਾ ਹੈ ਤੇ ਮਿਹਣੇ ਦੇਂਦਾ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਬਾਲਾ ਮਰਦਾਨਾ ਕਿਉਂ ਕਰ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਮਰਦਾਨਾ ਸੱਚਾ ਹੈ ਇਕ ਤਾਂ ਭੁਖਾ ਹੈ ਅਤੇ ਜਨਮ ਦਾ ਸੁਭਾਉ ਨਹੀਂ ਜਾਂਦਾ ਤਾਂ ਮਰਦਾਨੇ ਆਖਯਾ ਜਜਮਾਨ ਤੈਨੂੰ ਗੁਰੂ ਸਵਾਰਿਆ ਪਰ ਮੈਨੂੰ ਤਾਂ ਨ ਸਵਾਰਿਓਸੁ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਹ ਏਹੋ ਜਿਹਾ ਸ਼ਹਿਰ ਹਈ ਜਿਥੇ ਕੜਾਹੇ ਵਿਚ ਤਲੀਦੇ ਆਹੇ ਤਾਂ ਮਰਦਾਨੇ ਆਖਯਾ ਜੀ ਮੈਂ ਨਹੀਂ ਦੇਖਦਾ ਤਾਂ ਗੁਰੂ ਨਾਨਕ ਆਖਯਾ ਮਰਦਾਨੇ ਇਹ ਜਰੂਰ ਦੇਖਣੇ ਹੈਂ ਤਾਂ ਮਰਦਾਨੇ ਆਖਯਾ ਜੀ ਤੁਸੀਂ ਜਾਣੋ ਕੋਹਾਂ ਦੋਂਹ ਉਪਰ ਸ਼ਹਿਰ ਆਯਾ ਉਥੋਂ ਚਲ ਕਰ ਪਹਾੜੀ ਹੇਠ ਜਾਇ ਬੈਠੇ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਪੁਛਿਆ ਜੀ ਇਸ ਸ਼ਹਿਰ ਦਾ ਨਾਉਂ ਕਿਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਇਸ ਸ਼ਹਿਰ ਦਾ ਨਾਉਂ ਕਿਆ ਪਤਾ ਅਤੇ ਇਥੋਂ ਦਾ ਰਾਜਾ ਦੇਵਲੂਤ ਹੈ ਇਹ ਦੇਵ ਬੜਾ ਰਾਜ ਕਰਦਾ ਹੈ ਸਤਰਾਂ ਲਖ ਦੇਵ ਇਸਦੇ ਸਲਾਮੀ ਹੈਨ ਤਾਂ ਬਾਬੇ ਨੇ ਆਖਯਾ ਜੋ ਇਸ ਸ਼ਹਿਰ ਵੜਨਾ ਜ਼ਰੂਰ ਹੈ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਗੱਲਾਂ ਹੋਂਦੀਆਂ ਸਨ ਜੋ ਦੇਵਲੂਤ ਰਾਜਾ ਸ਼ਿਕਾਰ ਖੇਡਣ ਆਯਾ ਦੇਖੇ ਤਾਂ ਤ੍ਰੈ ਮਨੁਖ ਬੈਠੇ ਹਨ ਸੋ ਮੇਰੀ ਖੁਰਾਕ ਹੈ ਤਾਂ ਦੇਵਲੂਤ ਇਕ ਦੇਵ ਨੂੰ ਕਿਹਾ ਤੂੰ ਏਹਨਾਂ ਨੂੰ ਪਕੜ ਲੈ ਆਓ ਏਹ ਸ਼ਿਕਾਰ ਬਹੁਤ ਮੁਦਤ ਪਿਛੋਂ ਹਥ ਆਯਾ ਹੈ ਤਿੰਨ ਦੇਵ ਉਤਰੇ ਜਿਉਂ ਮਰਦਾਨਾ ਬੈਠਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਗਲਾਂ ਕਰਦਾ ਸੀ ਤਿਉਂ ਦੇਵ ਨੂੰ ਦੇਖ ਕਰ ਰੰਗ ਜ਼ਰਦ ਹੋਇ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਆਖਯਾ ਕਿਉਂ ਮਰਦਾਨਾ ਸਾਵਾ ਜ਼ਰਦ ਹੋਇ ਗਿਉਂ ਤਾਂ ਮਰਦਾਨੇ ਆਖਯਾ ਗੁਰੂ ਜੀ ਦੇਵ ਤਾਂ ਆਏ ਹੈਨ ਅਸੀਂ ਕਿਆ ਕਰੀਏ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਦੇਖ ਕਰਤਾਰ ਦੇ ਤਮਾਸ਼ੇ ਬੈਠਾ ਦੇਖ ਜੋ ਕਰਤਾਰ ਦਿਖਾਈ ਤਾਂ ਮਰਦਾਨਾ ਚੁਪ ਕਰਕੇ ਬੈਠ ਗਿਆ ਜਾਂ ਤਿੰਨ ਦੇਵ ਨੇੜੇ ਆਏ ਤਾਂ ਅੰਨੇ ਹੋਇ ਗਏ ਤਾਂ ਭਾਈ ਬਾਲੇ ਗੁਰੂ ਅੰਗਦ ਜੀ ਅਗੇ ਆਖਯਾ ਗੁਰੂ ਜੀ ਹੋਰ ਸਭੋ ਕਿਛ ਨਜ਼ਰ ਆਵੇ ਪਰ ਅਸੀਂ ਤਿੰਨ ਨਦਰਿ ਨ ਆਵੀਐ ਤਾਂ ਓਹ ਦੇਵ ਫਿਰ ਆਏ ਉਹਨਾਂ ਰਾਜੇ ਨੂੰ ਜਾਇ ਕਹਿਆ ਜੀ ਓਥੇ ਤਾਂ ਅਸਾਨੂੰ ਕਿਛੁ ਨਜ਼ਰ ਨਹੀਂ ਆਂਵਦਾ ਤਾਂ ਦੇਵਲੂਤ ਕਿਹਾ ਅਰੇ ਔਰ ਜਾਵੋ ਤਿੰਨ ਦੇਵ ਔਰ ਆਏ ਓਹ ਭੀ ਅੰਨੇ ਹੋ ਗਏ ਇਸੀ ਤਰ੍ਹਾਂ ਸਤ ਵਾਰੀ ਦੇਵ ਆਏ ਸਭੇ ਅੰਨ੍ਹੇ ਹੋ ਗਏ ਤਾਂ ਰਾਜੇ ਅਪਨੇ ਵਜ਼ੀਰ ਕਉ ਕਹਿਆ ਅਰੇ ਦੇਵਲੂਤ ਵਜ਼ੀਰ ਯਿਹ ਕਿਆ ਹੋਯਾ ਹੈ ਜੋ ਜਾਤਾ ਹੈ ਸੋ ਭੀ ਅੰਧਾ ਹੋਇ ਜਾਤਾ ਹੈ ਤਾਂ ਦੇਵਲੂਤ ਵਜ਼ੀਰ ਕਿਹਾ ਜੋ ਜੀ ਏਹ ਕੋਈ ਕਲਾਵਾਨ ਪੁਰਖ ਹੈ ਏਕ ਮੇਰੇ ਜੀਅ ਮਸਲਤ ਆਈ ਹੈ ਜੇ ਤੁਮਾਰੇ ਜੀਅ ਲਗੇ ਤਾਂ ਕਹੋ ਤਾਂ ਰਾਜੇ ਕਿਹਾ ਕਹੁ ਵਜ਼ੀਰ ਜੋ ਤੂੰ ਕਹੇਂਗਾ ਸੋ ਭਲੀ ਹੀ ਕਹੇਂਗਾ ਤਾਂ ਵਜ਼ੀਰ ਕਿਹਾ ਜੀ ਮੈਂ ਉਨਕੀ ਸੇਵਾ ਕੇ ਨਮਿਤ ਜਾਤਾ ਹੂੰ ਜਉ ਮੈਂ ਅੰਧਾ ਨ ਹੂਆ ਤਾਂ ਤੁਮ ਉਨ ਕੀ ਸੇਵਾ ਕਰੀਐ ਅਰ ਜਉ ਮੈਂ ਅੰਧਾ

ਹੂਆ ਤਉ ਤੁਮਾਰੇ ਜੀਅ ਜੋ ਆਵੇ ਸੋ ਕਰੀਐ ਤਾਂ ਰਾਜੇ ਦੇਵਲੂਤ ਕਹਿਆ ਭਲਾ ਵਜ਼ੀਰ ਤੂੰ ਭਲਾ ਕਿਹਾ ਤਾਂ ਦੇਵਲੂਤ ਆਪਣਾ ਆਤਮਾ ਸ਼ੁਧ ਕਰਕੇ ਗੁਰੂ ਨਾਨਕ ਜੀ ਪਾਸ ਆਯਾ। ਆਇਕਰ ਮੱਥਾ ਟੇਕਿਓਸੁ ਤਾਂ ਵਜ਼ੀਰ ਆਪਣੇ ਜੀਅ ਵਿਚ ਵੀਚਾਰ ਕੀਤਾ ਜੋ ਭਾਈ ਮੈਂ ਤਾਂ ਅੰਧਾ ਨਹੀਂ ਹੂਆ ਏਹ ਕੋਈ ਕਲਾਵਾਨ ਪੁਰਖ-ਹੈਨ ਤਾਂ ਵਜ਼ੀਰ ਪੁਛਿਆ ਜੀ ਤੁਮ ਕਿਸ ਨਗਰੀ ਸੇ ਆਏ ਹੋ ਤਾਂ ਗੁਰੂ ਨਾਨਕ ਕਿਹਾ ਹਮ ਅਮਰਾ ਨਗਰ ਸੇ ਆਏਂ ਹੈਂ ਤਾਂ ਵਜ਼ੀਰ ਪੁਛਿਆ ਜੀ ਅਮਰਾ ਨਗਰ ਕਿਸ ਤਰਫ ਹੈ ਤਾਂ ਗੁਰੂ ਨਾਨਕ ਕਿਹਾ ਅਮਰਾ ਨਗਰ ਤਰਫਾਂ ਥੀਂ ਨਿਆਰਾ ਹੈ ਤਾਂ ਵਜ਼ੀਰ ਪੁਛਿਆ ਤੁਮਾਰਾ ਨਾਮ ਕਿਆ ਹੈ ਤਾਂ ਨਾਨਕ ਜੀ ਕਿਹਾ ਨਾਉਂ ਹਮਾਰਾ ਨਾਨਕ ਨਿਰੰਕਾਰੀ ਹੈ ਤਾਂ ਵਜ਼ੀਰ ਕਿਹਾ ਤੁਮ ਕੌਣ ਹੋ ਗੁਰੂ ਨਾਨਕ ਕਿਹਾ ਹਮ ਹੋਤੇ ਭੀ ਨਿਰੰਕਾਰੀ ਹੈਂ ਤਾਂ ਵਜ਼ੀਰ ਕਹਿਆ ਤੁਮ ਸ਼ਹਿਰ ਮੇਂ ਚਲੋ ਤਾਂ ਗੁਰੂ ਨਾਨਕ ਕਹਿਆ ਸੁਣ ਵਜ਼ੀਰ ਹਮ ਅਤੀਤ ਫਕੀਰ ਹੈਂ ਜਹਾਂ ਬੈਠੇ ਤਹਾਂ ਬੈਠੇ ਤਾਂ ਵਜ਼ੀਰ ਜਾਇ ਰਾਜੇ ਦੇਵਲੂਤ ਨੂੰ ਖਬਰ ਕੀਤੀ ਰਾਜਾ ਜੀ ਤੇਰੇ ਸ਼ਹਿਰ 'ਚ ਵਡਾ ਕਲਾਵਾਨ ਪੁਰਖ ਆਯਾ ਹੈ ਤਾਂ ਵਜ਼ੀਰ ਕਿਹਾ ਰਾਜਾ ਤੂੰ ਚਲ ਜੋ ਕੋਈ ਤੇਰੇ ਮਨ ਮੇਂ ਆਵੇ ਸੋ ਧਾਰ ਚਲ ਜੇ ਤੇਰੀ ਪੂਰੀ ਹੋਵੇ ਤਾਂ ਜਾਣ ਜੋ ਕਲਾਵਾਨ ਹੈ ਅਰ ਜੇ ਨ ਪੂਰੀ ਹੋਵੇ ਤੋ ਜਾਣ ਜੋ ਕਲਾਵਾਨ ਨਹੀਂ ਤਾਂ ਰਾਜੇ ਕਿਹਾ ਭਲਾ ਵਜ਼ੀਰ ਚਲੀਐ ਤਾਂ ਰਾਜੇ ਮਨ ਮੇਂ ਏਹ ਧਾਰੀ ਜੋ ਮੇਰੀ ਤਉ ਖੁਰਾਕ ਹੈ ਤੋ ਉਨਕੋ ਖਾਵਾਂਗਾ ਅਰ ਜੇ ਮੈਂ ਭੀ ਅੰਨ੍ਹਾ ਹੂਆ ਤਾਂ ਮੈਂ ਭੀ ਉਨਕੀ ਸੇਵਾ ਕਰੂੰਗਾ ਏਹ ਗਲ ਜੀਅ ਵਿਚ ਧਾਰ ਕਰ ਚਲਿਆ ਨਾਲੇ ਵਜ਼ੀਰ ਨਾਲੇ ਲਸ਼ਕਰ ਦੇਵਾਂ ਦਾ ਜਿਤਨੇ ਰਾਜੇ ਸਣੇ ਆਏ ਅਹੇ ਸਭੋ ਅੰਨ੍ਹੇ ਹੋਇ ਗਏ ਇਕੋ ਵਜ਼ੀਰ ਸੁਜਾਖਾ ਰਹਿਆ ਤਾਂ ਵਜ਼ੀਰ ਰਾਜੇ ਕੋ ਪੁਕਾਰਿਆ ਕਿਉਂ ਰਾਜਾ ਜੀ ਕਿਆ ਖਬਰ ਹੈ ਤੁਮ ਆਪਣੇ ਆਤਮੇ ਕੀ ਕਹੋ ਤਾਂ ਰਾਜੇ ਕਿਹਾ ਵਜ਼ੀਰ ਤੂੰ ਸੱਚ ਕਹਿਤਾ ਹੈਂ ਏਹ ਕੋਈ ਕਲਾਵਾਨ ਪੁਰਖ ਹੈ ਜੋ ਮੈਂ ਮਨ ਮੇਂ ਏਹ ਧਾਰਿਆ ਹੈ ਜੋ ਮੇਰੀ ਖੁਰਾਕ ਹੈ ਮੈਂ ਤਾਂ ਇਨਕੋ ਖਾਵੋਂਗਾ ਸੋ ਤਾਂ ਮੈਨੂੰ ਨਦਰ ਕਿਛ ਆਂਵਦਾ ਨਾਹੀਂ ਤਾਂ ਵਜ਼ੀਰ ਕਿਹਾ ਅਬ ਤੁਮਾਰੇ ਮਨ ਮੇਂ ਕਿਆ ਆਵਤੀ ਹੈ ਤਬ ਰਾਜੇ ਕਹਿਆ ਅਬ ਮੇਰੇ ਮਨ ਆਵਤੀ ਹੈ ਜੋ ਨਜ਼ਰ ਆਵੇ ਤਾਂ ਚਰਨ ਜਾਇ ਪਕੜੋਂ ਤਾਂ ਵਜ਼ੀਰ ਕਹਿਆ ਤੂੰ ਸੱਚ ਕਹਿਤਾ ਹੈਂ ਮੁਖ ਸਿਉਂ ਬਿਲਾਸ ਕਰਤਾ ਹੈਂ ਤਾਂ ਰਾਜੇ ਕਿਹਾ ਵਜ਼ੀਰ ਮੈਂ ਸੱਚ ਕਹਿਤਾ ਹੋਂ ਅਬ ਮੈਂ ਜੋ ਕੁਛ ਦੇਖਣਾ ਥਾ ਸੋ ਦੇਖ ਰਿਹਾ ਹੋਂ ਤਾਂ ਵਜ਼ੀਰ ਕਿਹਾ ਹੇ ਨਾਨਕ ਨਿਰੰਕਾਰੀ ਤੂੰ ਤਾਂ ਪੂਰਨ ਕਲਾਵਾਨ ਮਹਾਂ ਪੁਰਖ ਹੈਂ ਤੁਮ ਰਾਜੇ ਕਉ ਭੀ ਦਰਸ਼ਨ ਦੇਹੋ ਅਬ ਰਾਜੇ ਕੇ ਮਨ ਕੋ ਪੱਕੀ ਪ੍ਰਤੀਤ ਆਈ ਹੈ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਰਾਜਾ ਦੇਵਲੂਤ ਤੂੰ ਅੱਖੀਆਂ ਖੋਲ੍ਹ ਕਰ ਦੇਖਤਾ ਕਿਉਂ ਨਹੀਂ ਤਾਂ ਰਾਜੇ ਦੇਵਲੂਤ ਦੀਆਂ ਅੱਖੀਆਂ ਖੁਲ੍ਹ ਗਈਆਂ ਰਾਜਾ ਦੇਵਲੂਤ ਚਰਨੀਂ ਆਇ ਲਗਾ ਤਾਂ ਗੁਰੂ ਨਾਨਕ ਜੀ ਬੋਲਿਆ ਰਾਜਾ ਤੈਨੂੰ ਗੁਰੂ ਚਿਤ ਆਵੇ ਅਤੇ ਤੂੰ ਆਪਣਾ ਭੱਖ ਛੱਡ ਤਾਂ ਰਾਜਾ ਬੋਲਿਆ ਮੇਰੇ ਪਾਸ ਤੇ ਛੁਟਾ, ਤੁਮ ਮੇਰੇ ਹੀ ਵਾਸਤੇ ਨਗਰ ਮੇਂ ਆਏ ਥੇ ਤਾਂ ਗੁਰੂ ਨਾਨਕ ਬੋਲੇ ਤੇਰੇ ਨਾਲ ਅਸਾਡਾ ਬਚਨ ਆਹਾ ਅਸੀਂ ਇਸੇ ਵਾਸਤੇ ਤੇਰੇ

ਪਾਸ ਆਹੇ ਤਾਂ ਰਾਜੇ ਕਹਿਆ ਗੁਰੂ ਜੀ ਚਲੋ ਮੰਦਰ ਮੇਂ ਬੈਠੋ ਅਰ ਰਸੋਈ ਭੋਜਨ ਕਰੋ ਤਾਂ ਗੁਰੂ ਨਾਨਕ ਜੀ ਹੱਸ ਕਰ ਕਿਹਾ ਰਾਜਾ ਤੇਰਾ ਖਾਜ ਅਸਾਡੇ ਕੰਮ ਨਹੀਂ ਤਾਂ ਰਾਜੇ ਕਿਹਾ ਜੀ ਤੁਸੀਂ ਆਪਣਾ ਹੀ ਖਾਜਾ ਖਾਹੋ ਤਾਂ ਗੁਰੂ ਨਾਨਕ ਜੀ ਉਠ ਕਰ ਰਾਜੇ ਨਾਲ ਚਲੇ ਸ਼ਹਿਰ ਵਿਚ ਆਏ ਤਾਂ ਰਾਜਾ ਮੰਦਰ ਵਿਚ ਲੈ ਵੜ੍ਹਿਆ ਤਾਂ ਰਾਜੇ ਦੇਵਾਂ ਨੂੰ ਹੁਕਮ ਕੀਤਾ ਜੋ ਬਹੁਤ ਹਛੇ ਹਛੇ ਮੇਵੇ ਚੁਣ ਲੈ ਆਵੋ ਤਾਂ ਸੱਤ ਦੇਵ ਵਿਦਾ ਕੀਤੇ ਮੇਵੇ ਨੂੰ ਅਤੇ ਸਤ ਦੇਵ ਹੋਰਸ ਸੀਧੇ ਨੂੰ ਵਿਦਾ ਕੀਤੇ ਤਾਂ ਚੌਦਾਂ ਦੇਵ ਸਭ ਸਮਗ੍ਰੀ ਲੈ ਆਏ ਆਣ ਕਰ ਰਾਜੇ ਦੇ ਅਗੇ ਰਖੀ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਰਾਜਾ ਜੇ ਤੂੰ ਭਲਾ ਕਰੇਂ, ਏ ਖਾਜ ਛੋਡ ਦੇਹ ਤਾਂ ਰਾਜੇ ਕਿਹਾ ਤੂੰ ਛੁਡਾਵੇਂ ਤਾਂ ਛਡਹਿੰਗੇ ਤਾਂ ਗੁਰੂ ਨਾਨਕ ਜੀ ਕਿਹਾ ਰਾਜੇ ਸੁਧਰਸੈਨ ਨੂੰ ਜਾਣਦਾ ਹੈਂ ਤਾਂ ਰਾਜੇ ਦੇਵਲੂਤ ਕਿਹਾ ਜੀ ਹਉ ਜਾਣਤਾ ਹਉਂ ਉਹ ਤਾਂ ਮੇਰੀ ਖੁਰਾਕ ਹੈ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਜੇ ਤੂੰ ਉਸ ਤਾਈਂ ਅਸਾਂ ਜਿਹਾ ਕਰ ਦੇਖੇਂ ਤਾਂ ਤੇਰਾ ਪ੍ਰਸਾਦਿ ਅਚਵੀਂਗੇ ਤਾਂ ਰਾਜੇ ਕਿਹਾ ਜੀ ਤੁਮ ਸਤਿ ਕਰ ਜਾਣੋ ਤੁਮਾਰਾ ਬਚਨ ਪੂਰਨ ਹੋਇ ਰਹੇਗਾ ਹਮ ਤੁਮ ਤੇ ਭੀ ਅਧਿਕ ਕਰ ਜਾਣੀਐਂਗੇ ਤਾਂ ਗੁਰੂ ਨਾਨਕ ਜੀ ਮੇਵਾ ਪ੍ਰਸਾਦਿ ਅਚਵਿਆ ਅਤੇ ਸਾਨੂੰ ਹੁਕਮ ਹੋਆ ਭਾਈ ਬਾਲਾ ਤੁਸੀਂ ਪ੍ਰਸਾਦਿ ਤਿਆਰ ਕਰੋ ਤਾਂ ਮਰਦਾਨਾ ਬਹੁਤ ਭੁਖਾ ਆਹਾ ਬਹੁਤੇ ਦਿਨਾਂ ਕਾ ਰਾਤ ਡੇਢ ਪਹਿਰ ਗਈ ਆਹੀ ਜਾਂ ਪ੍ਰਸਾਦਿ ਤਿਆਰ ਹੋਯਾ ਰਾਜਾ ਅਤੇ ਵਜ਼ੀਰ ਦੋਨੋਂ ਹਥ ਜੋੜ ਖੜੇ ਹੋਏ, ਆਖਣ ਲਗੇ ਗੁਰੂ ਜੀ ਪ੍ਰਸਾਦਿ ਤਿਆਰ ਹੈ ਪ੍ਰਸਾਦਿ ਆਇ ਕਰ ਅਚਵੋ ਤਾਂ ਜਾਇ ਕਰ ਪ੍ਰਸਾਦਿ ਜੇਵਣ ਲਗੇ ਤਾਂ ਮਰਦਾਨੇ ਭੀ ਜੇਂਵਿਆ ਤੇ ਗੁਰੂ ਜੀ ਮੈਂ ਵੀ ਜੇਂਵਿਆ ਅਤੇ ਗੁਰੂ ਨਾਨਕ ਜੀ ਪ੍ਰਸਾਦਿ ਜੇਂਵਦੇ ਦੀ ਸਮਾਧੀ ਲਗ ਗਈ ਜਾਂ ਸਮਾਧੀ ਖੁਲ੍ਹੀ ਜੋ ਅਗੇ ਆਪਣੇ ਪ੍ਰਸਾਦਿ ਰਹਿਆ ਸੀ ਰਾਜੇ ਤੇ ਵਜ਼ੀਰ ਦੁਹਾਂ ਨੂੰ ਗੁਰੂ ਨਾਨਕ ਜੀ ਦਿਤਾ ਜਾਂ ਉਨ੍ਹਾਂ ਦੋਹਾਂ ਖਾਧਾ ਤਾਂ ਦੋਹਾਂ ਨੂੰ ਅਗਮ ਨਿਗਮ ਦੀ ਸੋਝੀ ਹੋਈ ਤਾਂ ਦੋਨੋਂ ਮਸਤ ਹੋਇ ਗਏ ਤਾਂ ਆਖਿਆ ਦੇਖ ਭਾਈ ਮਰਦਾਨਾ ਕਰਤਾਰ ਦੇ ਰੰਗ ਤਮਾਸ਼ੇ ਜਾਂ ਚਾਰ ਘੜੀਆਂ ਗੁਜ਼ਰੀਆਂ ਤਾਂ ਦੋਹਾਂ ਦੀ ਖੁਮਾਰੀ ਉਤਰੀ ਪਰ ਉਹ ਦੋਵੇਂ ਪੂਰਨ ਹੋ ਗਏ ਤਾਂ ਲਗੇ ਗੁਰੂ ਜੀ ਨੂੰ ਆਖਣ ਜੋ ਅਸੀਂ ਕੱਖ ਕੰਨੋਂ ਭੀ ਕਿਛੁ ਨਾਹੀਂ ਖਾਕ ਕੰਮ ਆਂਵਦੀ ਹੈ ਅਤੇ ਅਸੀਂ ਕਿਸੇ ਕੰਮ ਨਾਹੀਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਦੇਵਲੂਤ ਅਸਾਂ ਤੈਨੂੰ ਏਥੋਂ ਦਾ ਮਸੰਦ ਕੀਤਾ ਅਤੇ ਤੇਰਾ ਵਜ਼ੀਰ ਟਹਿਲੀਆ ਕੀਤਾ ਤੂੰ ਨਿਰੰਕਾਰ ਜਪ ਅਤੇ ਕਿਸੇ ਜੀਅ ਦਾ ਬੁਰਾ ਨਾ ਮੰਗ ਕਿਸੇ ਜੀਅ ਦਾ ਘਾਤ ਨ ਕਰ ਸਿਧਾ ਖਾਜਾ ਤਾਂ ਉਨਾਂ ਦੋਹਾਂ ਆਖਿਆ ਗੁਰੂ ਜੀ ਅਸਾਨੂੰ ਤਾਂ ਕੱਖ ਤੋੜਨ ਦੀ ਸ਼ਕਤਿ ਨਾਹੀਂ ਰਹੀ ਤਾਂ ਗੁਰੂ ਨਾਨਕ ਜੀ ਉਥੇ ਦੇਵਾਂ ਦੀ ਸੰਗਤ ਕੀਤੀ। ਦੇਵ ਲਗੇ ਨਿਰੰਕਾਰ ਜਪਣ ਅਤੇ ਅਪਨੇ ਨਗਰ ਦੇ ਲੋਕਾਂ ਨੂੰ ਲਗੇ ਜਪਾਵਣ ਤਾਂ ਨਉਂ ਮਹੀਨੇ ਗੁਰੂ ਨਾਨਕ ਜੀ ਉਥੇ ਰਹੇ ਫੇਰ ਉਥੋਂ ਵਿਦਾ ਲੀਤੀ ॥੨੯॥

# ਅਗੇ ਸਾਖੀ ਹੋਰ ਚਲੀ

ਉਥੋਂ ਗੁਰੂ ਨਾਨਕ ਜੀ ਪਸਰ ਨਾਮਾ ਸ਼ਹਿਰ ਨੂੰ ਚਲੇ ਓਥੇ ਜਾਂਦਿਆਂ ਤ੍ਰੈ ਮਹੀਨੇ ਲਗੇ ਉਥੋਂ ਦਾ ਰਾਜਾ ਤੀਖਨਸੈਨ ਆਹਾ ਬਨਮਾਣੂਆਂ ਦਾ ਰਾਜਾ ਆਹਾ ਅਤੇ ਆਪ ਭੀ ਬਨਮਾਣੂ ਆਹਾ ਤਾਂ ਉਸ ਸ਼ਹਿਰ ਵਿਚ ਨਾਨਕ ਜੀ ਗਏ ਤਾਂ ਬਨਮਾਣੂਆਂ ਦੀ ਨਜ਼ਰ ਪਈ ਤਾਂ ਬਾਲੇ ਆਖਿਆ ਗੁਰੂ ਜੀ ਬਨਮਾਣੂਆਂ ਤੋਂ ਡਰ ਆਉਂਦਾ ਹੈ ਮਰਦਾਨਾ ਉਨ੍ਹਾਂ ਤੋਂ ਡਰਿਆ ਤਾਂ ਗੁਰੂ ਜੀ ਆਖਿਆ ਕਿਉਂ ਬਾਲਾ ਮੈਂ ਆਖਿਆ ਸੁਖ ਗੁਰੂ ਜੀ ਤਾਂ ਫੇਰ ਗੁਰੂ ਜੀ ਮਰਦਾਨੇ ਨੂੰ ਆਖਿਆ ਅਤੇ ਪੁਛਿਓਨੇ ਕਿਉਂ ਭਾਈ ਮਰਦਾਨਾ ਕਿਆ ਆਖਦਾ ਹੈਂ ਤਾਂ ਮਰਦਾਨੇ ਆਖਿਆ ਬਨਮਾਣੂ ਏਹੋ ਹੈਨ ਤਾਂ ਨਾਨਕ ਜੀ ਕਹਿਆ ਏਹੋ ਬਨਮਾਣੂ ਹੈਨ ਤਾਂ ਮਰਦਾਨੇ ਕਿਹਾ ਗੁਰੂ ਜੀ ਹੋਰ ਤਾਂ ਸਭੇ ਨੱਸ ਗਏ ਪਰ ਜੀ ਇਕ ਖੜਾ ਰਹਿਆ ਤਿਸਨੂੰ ਮੈਂ ਪੁਛਿਆ ਭਾਈ ਤੂੰ ਕੌਣ ਹੈਂ ਤਾਂ ਉਸ ਬਨਮਾਣੂ ਅਗੋਂ ਚੀਕ ਮਾਰੀ ਜਯੋਂ ਜੰਗਲ ਦੇ ਪਸ਼ੂ ਚੀਕ ਮਾਰਦੇ ਹੈਨ ਤਾਂ ਮੈਂ ਆਖਿਆ ਗੁਰੂ ਜੀ ਇਹ ਤਾਂ ਚੀਕਾਂ ਮਾਰਦੇ ਹੈਨ ਇਹ ਤਾਂ ਬੋਲਦੇ ਨਹੀਂ ਤਾਂ ਗੁਰੂ ਜੀ ਆਖਿਆ ਭਾਈ ਬਾਲਾ ਇਨ੍ਹਾਂ ਦੀ ਬੋਲੀ ਏਹੋ ਹੈ ਗੁਰੂ ਜੀ ਓਹ ਜਿਹੜਾ ਚੀਕ ਮਾਰਕੇ ਨੱਸ ਗਿਆ ਸੀ ਸੋ ਜੰਗਲ ਦੇ ਮੇਵੇ ਲੈ ਆਯਾ ਦੂਰੋਂ ਅਗੇ ਰਖ ਕੇ ਆਪ ਹਟ ਖਲੋਤਾ ਤਾਂ ਗੁਰੂ ਨਾਨਕ ਜੀ ਆਖਯਾ ਭਾਈ ਬਾਲਾ ਚਾਇ ਲੈ ਤਾਂ ਮੈਂ ਆਖਿਆ ਗੁਰੂ ਜੀ ਤੁਸੀਂ ਤਾਂ ਜੇਹਾ ਕੇਹਾ ਪ੍ਰਸਾਦਿ ਮੂੰਹ ਨਹੀਂ ਪਾਇੰਦੇ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਇਹ ਪ੍ਰਸਾਦਿ ਪਵਿਤ੍ਰ ਹੈ ਇਹ ਬਨਮਾਣੂ ਹੈਨ ਕੰਦ ਮੂਲ ਦਾ ਅਹਾਰ ਕਰਦੇ ਹਨ ਅਤੇ ਜੀਅ ਜੰਤ ਪਾਸੋਂ ਡਰਦੇ ਹੈਨ ਉਥੇ ਜੰਗਲ ਵਿਚ ਇਕ ਮਹੀਨਾ ਰਹੇ ਇਸ ਤਰ੍ਹਾਂ ਸੇਵਾ ਬਨਮਾਣੂ ਕਰਦੇ ਰਹੇ ਫੇਰ ਗੁਰੂ ਜੀ ਓਥੋਂ ਰਮਦੇ ਰਹੇ ॥੩੦॥

# ਅਗੇ ਸਾਖੀ ਹੋਰ ਚਲੀ

ਅਗੇ ਸਮੁੰਦ੍ਰ ਲਹਿਰਾਂ ਦੇਂਦਾ ਆਹਾ ਤਾਂ ਮਰਦਾਨੇ ਆਖਿਆ ਗੁਰੂ ਜੀ ਅਗੇ ਤਾਂ ਸਮੁੰਦ੍ਰ ਲਹਿਰਾਂ ਦੇਂਦਾ ਹੈ ਜਹਾਜ਼ ਕੋਈ ਨਹੀਂ ਤੂੰ ਕਿਧਰ ਜਾਵੇਂਗਾ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਾ ਬੋਲ ਨਾਹੀਂ ਚੁਪ ਕਰ ਜਾਹ ਤਾਂ ਮੈਂ ਆਖਿਆ ਅਬੇ ਮਰਦਾਨਾ ਤੂੰ ਤਾਂ ਗਲ ਵਿਚ ਪੱਲਾ ਘੱਤ ਖੜੋਤਾ ਆਹੋ ਵਤ ਤੈਨੂੰ ਕਿਆ ਹੋਯਾ ਮਰਦਾਨੇ ਕਿਹਾ ਜਜਮਾਨ ਅਗੇ ਤਾਂ ਰਾਹ ਕੋਈ ਨਾਹੀਂ ਤਾਂ ਮੈਂ ਕਿਹਾ ਮਰਦਾਨਾ ਦੇਖ ਤਮਾਸ਼ੇ ਕਰਤਾਰ ਦੇ ਅਤੇ ਚੁਪ ਕਰਕੇ ਚਲਿਆ ਜਾਹ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਜਿਸ ਸਿਖ ਦੇ ਮੂੰਹ ਵਿਚ ਇਹ ਸਲੋਕ ਹੋਵੇਗਾ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

ਅਤੇ ਪੜ੍ਹਦਾ ਜਾਵੇਗਾ ਜਿਤਨੀ ਸੁਣੇਗੀ ਤਿਤਨੀ ਪਾਰ ਲੰਘੇਗੀ ਮਰਦਾਨਾ ਤੁਸੀਂ ਮੇਰੇ ਪਿਛੇ

ਚਲੇ ਆਵਹੁ ਤਾਂ ਅਗੇ ਗੁਰੂ ਜੀ ਪਿਛੇ ਮੈਂ ਤੇ ਮਰਦਾਨਾ ਜਿਉਂ ਧਰਤੀ ਤੇ ਚਲੇ ਆਂਵਦੇ ਆਹੇ ਤਿਵੇਂ ਸਮੁੰਦ੍ਰ ਤੇ ਚਲੇ ਜਾਈਏ ਤਾਂ ਮਰਦਾਨਾ ਗੁਰੂ ਨਾਨਕ ਜੀ ਨੂੰ ਆਖਣ ਲਗਾ ਜੀ ਤਉ ਤੇ ਖੁਦਾਇ ਵਿਚ ਭੇਦ ਕਿਛੁ ਨਾਹੀਂ ਗੁਰੂ ਨਾਨਕ ਜੀ ਕਹਿਆ ਚੁਪ ਮਰਦਾਨਾ ਚੁਪ ਕਰ ਜਾਹ ਤਾਂ ਮਰਦਾਨੇ ਆਖਿਆ ਜੀ ਹੁਣ ਡਰ ਸਾਨੂੰ ਕਿਸਦਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਗੇ ਵਡੀ ਬਲਾਇ ਆਂਵਦੀ ਹੈ ਤਾਂ ਮਰਦਾਨੇ ਕਿਹਾ ਜੀ ਵਤ ਅਗੇ ਕਿਉਂ ਜਾਂਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਜੇ ਮੁੜਕੇ ਆਹੇ ਤਾਂ ਵੀ ਛਡਦੀ ਨਾਹੀਂ ਉਸਦੇ ਅਗੇ ਹੀ ਕਿਉਂ ਨਾ ਕਰੀਐ ਪੰਜ ਰਾਤੀਂ ਤੇ ਪੰਜ ਦਿਨ ਸਮੁੰਦਰ ਵਿਚ ਚਲੇ ਗਏ ਤਾਂ ਅਗੋਂ ਕਲ ਆਂਵਦੀ ਹੈ ਵਡੇ ਦੰਦ ਅਤੇ ਬਿਕਰਾਲ ਰੂਪ ਕਰਕੇ ਆਈ ਤਾਂ ਗੁਰੂ ਨਾਨਕ ਜੀ ਨੂੰ ਇਕ ਡੰਡਾ ਗਜ਼ ਸਵਾ ਗਜ਼ ਦਾ ਨਦਰਿ ਪੈ ਗਿਆ ਤਾਂ ਗੁਰੂ ਨਾਨਕ ਆਖਯਾ ਮਰਦਾਨਾ ਔਹ ਡੰਡਾ ਚਾਇ ਲੈ ਆਓ ਤਾਂ ਮਰਦਾਨੇ ਡੰਡਾ ਚਾਇਕੇ ਗੁਰੂ ਜੀ ਦੇ ਹਥ ਦਿਤਾ ਤਾਂ ਗੁਰੂ ਨਾਨਕ ਜੀ ਡੰਡਾ ਆਪਣੇ ਹਥ ਲੀਤਾ ਤਾਂ ਕਲ ਵਡੇ ਦੰਦ ਅਤੇ ਬਿਕਰਾਲ ਰੂਪ ਕਰਕੇ ਆਈ ਤਾਂ ਗੁਰੂ ਨਾਨਕ ਜੀ ਦੇ ਸਾਹਮਣੇ ਜੋ ਦਉੜੀ ਜਿਉਂ ਨਜੀਕ ਆਈ ਤਾਂ ਗੁਰੂ ਨਾਨਕ ਜੀ ਕਲ ਦੇ ਮੂੰਹ ਡੰਡਾ ਦਿਤਾ ਤਾਂ ਕੂਕਦੀ ਨੱਠੀ ਤਾਂ ਪਿਛੇ ਨਾਰਦ ਗੁਸਾਈਂ ਆਯਾ ਤਾਂ ਗੁਰੂ ਨਾਨਕ ਨੂੰ ਆ ਮਿਲਯਾ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਤੂੰ ਕਲ ਨਾਲ ਖਬਰਦਾਰ ਹੋ ਅਤੇ ਅਸੀਂ ਗੁਸਾਈਂ ਨਾਰਦ ਨਾਲ ਖੇਲੀਐ ਤਾਂ ਗੁਸਾਈਂ ਨਾਰਦ ਕਿਹਾ ਜੀ ਤੁਸੀਂ ਕਲ ਤਾਈਂ ਕੇ ਆਖਦੇ ਹੋ ਕਲ ਤਾਂ ਹੁਕਮ ਨਿਰੰਕਾਰ ਦੇ ਨਾਲ ਕਾਰ ਕਰਦੀ ਫਿਰਦੀ ਹੈ ਤਾਂ ਗੁਰੂ ਨਾਨਕ ਕਿਹਾ ਗੁਸਾਈਂ ਨਾਰਦ ਸੰਸਾਰ ਉਪਰ ਇਸਦੀ ਕਾਰ ਹੈ ਕਿ ਅਸਾਂ ਉਪਰ ਭੀ ਹੈ ਤਾਂ ਗੁਸਾਈਂ ਨਾਰਦ ਕਹਿਆ ਜੀ ਸੰਸਾਰ ਉਪਰ ਹੈ ਤਾਂ ਗੁਰੂ ਨਾਨਕ ਕਿਹਾ ਗੁਸਾਈਂ ਜੀ ਇਹ ਅਸਾਂ ਪਾਸ ਕਿਉਂ ਆਈ ਤਾਂ ਨਾਰਦ ਨੇ ਕਿਹਾ ਜੀ ਉਸ ਪਾਸੋਂ ਸੱਦਕੇ ਪੁਛੀਐ ਤਾਂ ਗੁਰੂ ਨਾਨਕ ਕਿਹਾ ਜੀ ਤੁਸੀਂ ਹੀ ਪੁਛੋ ਤਾਂ ਨਾਰਦ ਗੁਸਾਈਂ ਕਲ ਨੂੰ ਸਦਿਆ ਕਲ ਅਗੇ ਆਇ ਖੜੀ ਹੋਈ ਤਾਂ ਨਾਰਦ ਗੁਸਾਈਂ ਕਿਹਾ ਕਲ ਮਾਤਾ ਤੈਨੂੰ ਸਾਧਾਂ ਤੇ ਆਵਣ ਦਾ ਹੁਕਮ ਨਾਹੀਂ ਤੂੰ ਇਥੇ ਕਿਉਂ ਆਈਓਂ ਤਾਂ ਕਲ ਮਾਤਾ ਆਖਿਆ ਜੀ ਇਕੇ ਤਾਂ ਆਪ ਛੁਟੇ ਇਕੇ ਤਾਂ ਲੋਕਾਂ ਨੂੰ ਛੁਡਾਏ ਤਾਂ ਗੁਰੂ ਨਾਨਕ ਆਖਿਆ ਜੋ ਅਸਾਡਾ ਹੋਵੇਗਾ ਸੋ ਸਭੋ ਹੀ ਛੁਟੇਗਾ ਅਤੇ ਤੇਰੇ ਦੰਦ ਭੰਨੇਗਾ ਤੇ ਤੇਰੇ ਵਾਲ ਪੁਟੇਗਾ ਤਾਂ ਕਲ ਬੋਲੀ ਜੀ ਮੈਂ ਹੁਕਮ ਨਾਲ ਫਿਰਦੀ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਤੂੰ ਕਿਸਦੇ ਹੁਕਮ ਨਾਲ ਫਿਰਦੀ ਹੈਂ ਤਾਂ ਕਲ ਆਖਿਆ ਜੀ ਮੈਂ ਨਿਰੰਕਾਰ ਦੇ ਹੁਕਮ ਨਾਲ ਫਿਰਦੀ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਅਸੀਂ ਕਿਸਦੇ ਆਹੇ ਤਾਂ ਕਲ ਕਿਹਾ ਤੁਸੀਂ ਭੀ ਨਿਰੰਕਾਰ ਦੇ ਤਾਂ ਗੁਰੂ ਨਾਨਕ ਜੀ ਕਿਹਾ ਤੈਨੂੰ ਏਥੇ ਆਵਣਾ ਜੋਗ ਨਹੀਂ ਹੋਰ ਸੰਸਾਰ ਤੈਨੂੰ ਥੋੜਾ ਪਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਜੋ ਸਾਡਾ ਉਪਦੇਸ਼ ਕਮਾਵੇਗਾ ਤਿਸ ਤੇ ਤੇਰਾ ਜ਼ੋਰ ਚਲੇਗਾ ਨਾਹੀਂ ਤੂੰ ਭਾਵੇਂ ਕੇਹਾ ਜੋਰ ਕਰੇਂਗੀ ਅਸਾਂ ਕਰਤਾਰ ਥੋਂ ਅਗੇ ਹੀ ਬਖਸ਼ਾਏ ਹੈਨ ਤਾਂ ਨਾਰਦ ਗੁਸਾਈਂ ਕਿਹਾ ਸੁਣ ਕਲ ਮਾਤਾ

ਇਹ ਡਾਢਾ ਹੈ ਇਹ ਨਾਨਕ ਨਿਰੰਕਾਰੀ ਹੈ ਤੈਨੂੰ ਏਥੇ ਅਦਬ ਹੀ ਬਣਦਾ ਹੈ ਤਾਂ ਕਲ ਉਥੋਂ ਹਟ ਖੜੀ ਹੋਈ ॥੩੧॥

# ਅਗੇ ਸਾਖੀ ਹੋਰ ਚਲੀ

ਤਾਂ ਗੁਰੂ ਬਾਬਾ ਨਾਨੰਕ ਜੀ ਉਥੋਂ ਅਗੇ ਪੰਦ੍ਰਾ ਦਿਨ ਤੇ ਪੰਦਰਾਂ ਰਾਤੀਂ ਇਵੇਂ ਪਉਣਹਾਰੀ ਚਲੇ ਗਏ ਅਗੇ ਸਮੁੰਦਰ ਦੇ ਟਾਪੂ ਵਿਚ ਬਿਸਹਰ ਦੇਸ ਆਹਾ ਤਿਸਦਾ ਰਾਜਾ ਸੁਧਰਸੈਣ ਆਹਾ ਵੱਡਾ ਰਾਜ ਕਰਦਾ ਆਹਾ ਉਸ ਸ਼ਹਿਰ ਵਿਚ ਗੁਰੂ ਨਾਨਕ ਜੀ ਜਾਇ ਉਤਰਿਆ ਇਕ ਦਿਨ ਗੁਜਰਿਆ ਦੂਜਾ ਦਿਨ ਗੁਜਰਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਹੁਕਮ ਹੋਵੇ ਤਾਂ ਮੈਂ ਸ਼ਹਿਰ ਵਿਚ ਜਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਮਰਦਾਨਾ ਕਿਉਂ ਜਾਂਦਾ ਹੈਂ ਤਾਂ ਮਰਦਾਨੇ ਆਖਿਆ ਜੀ ਮੈਂ ਬਹੁਤ ਭੁਖਾ ਹਾਂ ਸ਼ੀਹਰ ਵਿਚ ਕੁਛ ਮੂੰਹ ਪਵੇ ਤਾਂ ਪਾਇ ਆਵਾਂ ਤਾਂ ਗੁਰੂ ਨਾਨਕ ਜੀ ਪੁਛਿਆ ਕਿਉਂ ਭਾਈ ਬਾਲਾ ਤਾਂ ਮੈਂ ਕਿਹਾ ਜੀ ਜਨਮ ਦਾ ਸੁਭਾਓ ਜਾਂਦਾ ਨਾਹੀਂ ਅਤੇ ਤੁਸੀਂ ਨਿਰੰਕਾਰ ਦੀ ਜਾਤ ਹੋ ਤਾਂ ਗੁਰੂ ਨਾਨਕ ਜੀ ਹਸਿਆ ਹੱਸ ਕਰ ਅਖਿਓਸੁ ਕਿਉਂ ਮਰਦਾਨਾ ਕਿਧਰ ਜਾਸੇਂ ਤਾਂ ਮਰਦਾਨੇ ਆਖਿਆ ਜੀ ਜਿਧਰ ਹੁਕਮ ਹੋਸੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਕ ਝੰਡਾ ਬਾਢੀ ਤ੍ਰਖਾਨ ਹੋਸੀ ਤੂੰ ਉਥੇਂ ਜਾਵੇਂ ਤਾਂ ਮਰਦਾਨੇ ਆਖਿਆ ਜੀ ਮੈਂ ਉਸਨੂੰ ਜਾਣਦਾ ਨਹੀਂ ਤੁਸੀਂ ਕਾਈ ਨਿਸ਼ਾਨੀ ਦਸੋ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਸਦੇ ਪਿਉ ਦਾ ਨਾਉਂ ਪਾਖਰ ਹਈ ਤੂੰ ਯੇਹ ਜਾਇ ਕਰ ਪੁਛ ਜੋ ਭਾਈ ਪਾਖਰ ਬਾਢੀ ਦਾ ਪੁਤ੍ਰ ਝੰਡਾ ਬਾਢੀ ਹੈ ਸੋ ਕਿਥੇ ਰਹਿੰਦਾ ਹੈ ਤਾਂ ਮਰਦਾਨੇ ਆਖਿਆ ਜੀ ਸਤਬਚਨ ਤਾਂ ਮਰਦਾਨਾ ਉਠ ਚਲਿਆ ਜਾਇ ਕਰ ਸ਼ਹਿਰ ਵਿਚ ਲਗਾ ਪੁਛਣ ਜੋ ਭਾਈ ਪਾਖਰ ਬਾਢੀ ਦਾ ਪੁਤ੍ਰ ਜੋ ਝੰਡਾ ਹੈ ਸੋ ਕਿਸ ਤਰਫ ਰਹਿੰਦਾ ਹੈ ਤਾਂ ਪੁਛਦਾ ੨ ਕੋਹ ਤੋੜੀ ਗਿਆ ਤਾਂ ਇਕ ਆਦਮੀ ਆਖਿਆ ਤੂੰ ਕਉਣ ਹੋਂਦਾ ਹੈਂ ਅਤੇ ਕਿਥੋਂ ਆਯਾ ਹੈਂ ਅਤੇ ਝੰਡੇ ਬਾਢੀ ਨੂੰ ਕਿਉਂ ਪੁਛਦਾ ਹੈਂ ਤਾਂ ਮਰਦਾਨੇ ਆਖਿਆ ਭਾਈ ਤੂੰ ਮੈਨੂੰ ਦਸ ਉਹ ਮੈਨੂੰ ਆਪੇ ਪੁਛ ਲਏਗਾ ਤੂੰ ਮੈਨੂੰ ਓਸ ਝੰਡੇ ਦਾ ਘਰ ਦਸ ਤਾਂ ਓਸ ਆਖਿਆ ਭਾਈ ਮੈਂ ਇਵੇਂ ਤਾਂ ਨਹੀਂ ਦਸਦਾ ਤੂੰ ਆਪਣਾ ਨਾਉਂ ਅਤੇ ਵਤਨ ਦਸੇਂ ਤਾਂ ਹਉਂ ਤੈਨੂੰ ਦਸਾਂ ਤਾਂ ਮਰਦਾਨੇ ਕਿਹਾ ਭਾਈ ਇਸ ਨਗਰੀ ਦੀ ਰੀਤ ਏਹਾ ਹੈ ਤਾਂ ਉਸ ਆਖਯਾ ਜੀ ਏਥੇ ਰਾਜੇ ਦਾ ਹੁਕਮ ਹੈ ਜੋ ਕੋਈ ਭੂਮੀਆ ਆਵੇ ਤਿਸ ਨੂੰ ਪੁਛੇ ਬਿਨਾਂ ਦਸਣਾ ਕੁਛ ਨਾਹੀਂ ਏਥੋਂ ਦੀ ਰੀਤ ਏਹ ਹੈ ਤਾਂ ਮਰਦਾਨੇ ਆਖਿਆ ਭਾਈ ਮੇਰਾ ਨਾਉਂ ਮਰਦਾਨਾ ਹੈ ਅਤੇ ਵਰਨ ਮੇਰਾ ਮਿਰਾਸੀ ਦਾ ਹੈ ਤਾਂ ਉਸ ਫੇਰ ਪੁਛਿਆ ਮਰਦਾਨਾ ਤੇਰਾ ਵਤਨ ਕੌਣ ਹੈ ਤਾਂ ਮਰਦਾਨੇ ਆਖਿਆ ਜੀ ਕਦੀ ਪੰਜਾਬ ਸੁਣਿਆਂ ਹੋਏਗਾ ਉਸ ਪੰਜਾਬ ਦੇ ਪਰਗਨੇ ਰਾਇ ਭੋਇ ਦੀ ਤਲਵੰਡੀ ਹੈ ਉਹ ਮੇਰਾ ਵਤਨ ਹੈ ਤਾਂ ਉਸ ਫੇਰ ਪੁਛਿਆ ਭਾਈ ਮਰਦਾਨਾ ਉਥੇ ਇਕ ਨਾਨਕ ਤਪਾ ਖਤ੍ਰੀ ਪੈਦਾ ਹੋਇਆ ਹੈ ਉਸਦਾ ਵੀ ਤੂੰ ਮਹਿਰਮ ਹੈਂ ਤਾਂ

ਮਰਦਾਨਾ ਹਸਿਆ ਤਾਂ ਮਰਦਾਨੇ ਆਖਿਆ ਭਾਈ ਤੂੰ ਆਪਣਾ ਨਾਉਂ ਦਸ ਮੈਂ ਓਸੇ ਨਾਨਕ ਦਾ ਮਿਰਾਸੀ ਹਾਂ ਤੂੰ ਉਸਨੂੰ ਕਿਆ ਜਾਣਦਾ ਹੈਂ ਤਾਂ ਉਸ ਹੱਸ ਕਰ ਆਖਿਆ ਸੁਣ ਮਰਦਾਨਾ ਓਹ ਤਾਂ ਅਸਾਡਾ ਪੁਰਾਤਨੀ ਯਾਰ ਹੈ ਤਾਂ ਮਰਦਾਨੇ ਆਖਿਆ ਜੀ ਤੂੰ ਓਸਨੂੰ ਸਿਞਾਣਦਾ ਹੈਂ ਤਾਂ ਉਸ ਆਖਿਆ ਭਾਈ ਮਰਦਾਨਾ ਜੇ ਨਦਰਿ ਆਵੇ ਤਾਂ ਸਿਞਾਣ ਲਈਐ ਤਾਂ ਮਰਦਾਨੇ ਆਖਿਆ ਭਾਈ ਓਹ ਤਾਂ ਬਾਹਰ ਬੈਠਾ ਹਈ ਤਾਂ ਉਸ ਆਖਿਆ ਚਲ ਭਾਈ ਮਰਦਾਨਾ ਮੈਨੂੰ ਦਿਖਾਏ ਤਾਂ ਮਰਦਾਨੇ ਕਿਹਾ ਭਾਈ ਜੀ ਗੁਰੂ ਨਾਨਕ ਜੀ ਮੇਰੇ ਉਤੇ ਰੰਜ ਹੋਵੇਗਾ ਪਹਿਲੇ ਤੂੰ ਝੰਡੇ ਬਾਢੀ ਨੂੰ ਤਾਂ ਦਸ ਤਾਂ ਪਿਛੇ ਤੈਨੂੰ ਗੁਰੂ ਨਾਨਕ ਪਾਸ ਲੈ ਜਾਵਾਂਗਾ ਓਸ ਆਖਿਆ ਚਲ ਭਾਈ ਮਰਦਾਨਾ ਤਾਂ ਉਹ ਮਰਦਾਨੇ ਨੂੰ ਝੰਡੇ ਬਾਢੀ ਪਾਸ ਲੈ ਚਲਿਆ ਜਾਂ ਰਾਹ ਵਿਚ ਆਏ ਤਾਂ ਮਰਦਾਨੇ ਉਸਨੂੰ ਪੁਛਿਆ ਜੋ ਭਾਈ ਤੈਨੂੰ ਮੈਂ ਸਭ ਹਕੀਕਤ ਕਹੀ ਤੇ ਤੈਂ ਮੈਨੂੰ ਅਪਣਾ ਨਾਮ ਨ ਦਸਿਆ ਆਖ ਭਾਈ ਤੇਰਾ ਨਾਮ ਕਿਆ ਹੈ ਤੂੰ ਮੈਨੂੰ ਆਪਣਾ ਨਾਉਂ ਤਾਂ ਦਸ ਤਾਂ ਓਸ ਆਖਿਆ ਭਾਈ ਮੇਰਾ ਨਾਮ ਗੁਰੂ ਨਾਨਕ ਹੀ ਜਾਣਦਾ ਹੈ ਤਾਂ ਮਰਦਾਨੇ ਕਿਹਾ ਜੀ ਗੁਰੂ ਨਾਨਕ ਜੀ ਤਾਂ ਜਾਣਦਾ ਹੈ ਪਰ ਮੈਂ ਤਾਂ ਜਾਣਦਾ ਨਹੀਂ ਤੂੰ ਮੈਨੂੰ ਆਪਣਾ ਨਾਉਂ ਤਾਂ ਦਸ ਓਸ ਆਖਿਆ ਭਾਈ ਮਰਦਾਨਾ ਮੇਰਾ ਨਾਉਂ ਇੰਦ੍ਰਸੈਣ ਹੈ ਤਾਂ ਮਰਦਾਨੇ ਆਖਿਆ ਭਾਈ ਇੰਦ੍ਰਸੈਣ ਤੁਸੀਂ ਹੋਂਦੇ ਕਉਣ ਲੋਕ ਹੋ ਤਾਂ ਇੰਦ੍ਰਸੈਣ ਆਖਿਆ ਸੁਣ ਭਾਈ ਮਰਦਾਨਾ ਇਥੋਂ ਦਾ ਜੋ ਰਾਜਾ ਹੈ ਉਸਦਾ ਮੈਂ ਭਣੇਵਾਂ ਹਾਂ ਤਿਚਰ ਨੂੰ ਜਾਇ ਝੰਡੇ ਬਾਢੀ ਦੇ ਘਰ ਵੜੇ ਝੰਡਾ ਬਾਢੀ ਅਗੇ ਬੈਠਾ ਮੰਜੀ ਬੁਣਦਾ ਆਹਾ ਇੰਦ੍ਰਸੈਣ ਨੂੰ ਜੋ ਝੰਡੇ ਬਾਢੀ ਡਿਠਾ ਸੋ ਉਠ ਖੜਾ ਹੋਯਾ ਬਹੁਤ ਅਦਬ ਕੀਤਾ ਸੁ ਮੰਜੀ ਵਿਛਾਇ ਦਿਤੀਓ ਸੁ ਤਾਂ ਇੰਦ੍ਰਸੈਣ ਆਖਯਾ ਭਾਈ ਮਰਦਾਨਾ ਬਹੁ ਤਾਂ ਮਰਦਾਨੇ ਆਖਿਆ ਜੀ ਤੁਸੀਂ ਭੀ ਬਹੋ ਤਾਂ ਇੰਦ੍ਰਸੈਣ ਮਰਦਾਨੇ ਦਾ ਹੱਥ ਪਕੜ ਕਰ ਬੈਠਾਯਾ ਦੋਵੇਂ ਮੰਜੀ ਉਪਰ ਬੈਠੇ ਤਾਂ ਝੰਡੇ ਬਾਢੀ ਪੁਛਿਆ ਜੀ ਇਹ ਸਾਧ ਕਿਥੋਂ ਹੈ ਤਾਂ ਇੰਦ੍ਰਸੈਣ ਆਖਿਆ ਭਾਈ ਝੰਡੇ ਤੇਰਾ ਘਰ ਪੁਛਦਾ ਫਿਰਦਾ ਆਹਾ ਮੈਂ ਇਸ ਨੂੰ ਲੈ ਆਯਾ ਹਾਂ ਝੰਡੇ ਬਾਢੀ ਪੁਛਿਆ ਜੀ ਹੇ ਸਾਧ ਤੂੰ ਕਿਥੋਂ ਹੈਂ ਅਤੇ ਤੇਰਾ ਭਾਈ ਨਾਮ ਕਿਆ ਹੈ ਤਾਂ ਮਰਦਾਨੇ ਆਖਿਆ ਭਾਈ ਮੇਰਾ ਨਾਮ ਮਰਦਾਨਾ ਹੈ ਅਤੇ ਹੋਂਦਾ ਮਿਰਾਸੀ ਹਾਂ ਅਤੇ ਆਯਾ ਹਾਂ ਗੁਰੂ ਨਾਨਕ ਪਾਸੋਂ ਤਾਂ ਝੰਡੇ ਬਾਢੀ ਪੁਛਿਆ ਭਾਈ ਮਰਦਾਨਾ ਤੂੰ ਜੋ ਅਸਾਨੂੰ ਪੁਛਦਾ ਆਹੇ ਸੋ ਤਉ ਅਸਾਂ ਨਾਲ ਕਿਆ ਕੰਮ ਹੈ ਅਸਾਨੂੰ ਕਿਆ ਜਾਣਦਾ ਹੈਂ ਤਾਂ ਮਰਦਾਨੇ ਆਖਿਆ ਜੀ ਅਸਾਂ ਤੁਸਾਡੇ ਨਾਲ ਕੰਮ ਹੈ ਜੋ ਗੁਰੂ ਨਾਨਕ ਜੀ ਅਸਾਨੂੰ ਤੁਸਾਂ ਪਾਸ ਭੇਜਿਆ ਹੈ ਤਾਂ ਝੰਡੇ ਬਾਢੀ ਆਖਿਆ ਭਾਈ ਮਰਦਾਨਾ ਅਸੀਂ ਤਾਂ ਗੁਰੂ ਨਾਨਕ ਨੂੰ ਨਹੀਂ ਜਾਣਦੇ ਜੋ ਨਾਨਕ ਜੀ ਕੌਣ ਲੋਕ ਹੋਂਦੇ ਹਨ ਤਾਂ ਮਰਦਾਨੇ ਆਖਿਆ ਜੀ ਤੁਸੀਂ ਤਾਂ ਨਹੀਂ ਜਾਣਦੇ ਪਰ ਉਹ ਤਾਂ ਤੁਸਾਨੂੰ ਜਾਣਦੇ ਹੈਨ ਤਾਂ ਉਨ੍ਹਾਂ ਅਸਾਨੂੰ ਤੁਸਾਂ ਪਾਸ ਭੇਜਿਆ ਹੈ ਤੁਸੀਂ ਉਥੋਂ ਤੋੜੀ ਤਾਂ ਚਲੋ ਝੰਡੇ ਬਾਢੀ ਆਖਿਆ ਭਲਾ ਭਾਈ ਮਰਦਾਨਾ ਚਲਦੇ ਆਹੇ ਅਸਾਨੂੰ ਮੰਜੀ ਬੁਣ ਲੈਣ ਦੇਹੋ ਤਾਂ ਚਲਦੇ ਆਹੇ ਜਾਂ ਮੰਜੀ ਬੁਣ ਚੁਕਾ ਤਾਂ ਮਰਦਾਨੇ ਆਖਿਆ

ਭਾਈ ਜੀ ਚਲੋ ਤਾਂ ਝੰਡੇ ਬਾਢੀ ਆਖਯਾ ਭਾਈ ਮਰਦਾਨਾ ਕਿਉਂ ਉਤਾਵਲਾ ਹੋਯਾ ਹੈਂ ਤਾਂ ਮਰਦਾਨੇ ਆਖਿਆ ਭਾਈ ਜੀ ਗੁਰੂ ਨਾਨਕ ਜੀ ਉਡੀਕਦੇ ਹੈਨ ਤੁਸੀਂ ਝਬ ਚਲੋ ਤਾਂ ਝੰਡੇ ਬਾਢੀ ਆਪਣੇ ਮਨ ਵਿਚਾਰ ਕੀਤਾ ਭਾਈ ਕੁਝ ਲੈ ਭੀ ਜਾਈਐ ਤਾਂ ਝੰਡੇ ਬਾਢੀ ਆਖਿਆ ਭਾਈ ਮਰਦਾਨਾ ਸਚ ਆਖ ਨਾਨਕ ਜੀ ਦਾ ਸਰੂਪ ਕੇਹਾ ਹੈ ਜੇਹਾ ਤੂੰ ਦਸੇਂ ਤੇਹੀ ਭੇਟ ਲੈ ਜਾਈਐ ਤਾਂ ਮਰਦਾਨੇ ਆਖਿਆ ਜੀ ਨਾਨਕ ਜੀ ਤਪਾ ਸਦੀਂਦਾ ਹੈ ਝੰਡੇ ਬਾਢੀ ਸਮਝਿਆ ਜੋ ਅਤੀਤ ਫਕੀਰ ਹੈ ਕੁਛ ਹੱਛਾ ਭੋਜਨ ਬਣਾਇ ਲੈ ਜਾਈਐ ਤਾਂ ਝੰਡੇ ਬਾਢੀ ਮਰਦਾਨੇ ਨੂੰ ਆਖਿਆ ਭਾਈ ਜੋ ਤੁਧ ਆਖਿਆ ਹੈ ਸੋ ਮੈਂ ਸਮਝਿਆ ਹੈ ਪਰ ਤੂੰ ਉਤਾਵਲਾ ਨਾ ਹੋ ਓਹ ਅਤੀਤ ਫਕੀਰ ਹੈ ਉਸ ਪਾਸ ਖਾਲੀ ਕਿਉਂ ਕਰ ਜਾਈਐ ਤਾਂ ਮਰਦਾਨੇ ਜੀਅ ਵਿਚ ਵਿਚਾਰ ਕੀਤੀ ਓਹ ਤਾਂ ਪਉਣ ਅਹਾਰੀ ਹੈਨ ਅਤੇ ਮੈਂ ਤਾਂ ਉਨ੍ਹਾਂ ਨਾਲ ਹਠ ਕਰਦਾ ਫਿਰਦਾ ਹਾਂ ਭਲਾ ਹੁਣ ਤਾਂ ਭੋਜਨ ਦੀ ਜਗਹ ਆਯਾ ਹਾਂ ਭਲਾ ਭੋਜਨ ਤਾਂ ਪਾਈਐ ਐਸੇ ਸ਼ਹਿਰ ਵਿਚ ਤਾਂ ਇਸੇ ਵਾਸਤੇ ਆਯਾ ਹਾਂ ਤਾਂ ਮਰਦਾਨੇ ਝੰਡੇ ਬਾਢੀ ਨੂੰ ਆਖਯਾ ਭਾਈ ਝੰਡਾ ਤਉ ਕੁਝ ਸਮਝੀ ਹੈ ਸੋ ਭਲੀ ਹੀ ਸਮਝੀ ਹੈ ਪਰ ਝਬ ਹੋਇ ਦੁਇ ਫਕੀਰ ਬਾਹਰ ਭੁਖੇ ਬੈਠੇ ਹੈਨ ਤਉ ਕੁਝ ਕਰਨਾ ਹੈ ਸੋ ਝਬ ਕਰ ਤਾਂ ਝੰਡੇ ਆਖਿਆ ਜੀ ਝਬ ਹੀ ਹੋਂਦੇ ਆਹੇ ਤਾਂ ਝੰਡੇ ਬਾਢੀ ਕਿਆ ਕੀਤਾ ਜੁ ਸੁਧਰਸੈਣ ਦੇ ਬਾਗ ਵਿਚ ਗਿਆ ਝੰਡਾ ਓਥੋਂ ਦੇ ਰਾਜੇ ਦਾ ਤ੍ਰਖਾਣ ਭੀ ਆਹਾ ਅਤੇ ਘਰ ਆਖ ਗਿਆ ਏਹ ਜੋ ਬਢਲ ਕਢਲ ਦੇ ਫਲ ਮੈਂ ਆਂਦੇ ਸੇ ਸੋ ਤੁਸੀਂ ਸਲੂਣਾ ਕਰੋ ਅਤੇ ਨਾਲ ਰੋਟੀਆਂ ਪਕਾਵੋ ਅਰ ਫੁਲਾਂ ਦਾ ਸਾਗ ਛਮਕੋ ਏਹ ਗਲ ਘਰ ਆਖ ਗਿਆ ਅਤੇ ਆਪ ਬਾਗੋਂ ਹਛੇ ਮੇਵੇ ਲੈ ਆਯਾ ਲੈਕੇ ਪ੍ਰਸਾਦਿ ਅਤੇ ਮੇਵਾ ਸਿਰ ਤੇ ਰਖਿਓਸੁ ਅਤੇ ਮਰਦਾਨੇ ਨੂੰ ਆਖਿਓਸੁ ਚੱਲ ਭਾਈ ਮਰਦਾਨਾ ਤੇਰਾ ਨਾਨਕ ਸਾਧ ਫਕੀਰ ਕਿਥੇ ਹੈ ਤਾਂ ਗੁਰੂ ਅੰਗਦ ਜੀ ਦੇ ਅਗੇ ਬਾਲਾ ਆਖਦਾ ਹੈ ਗੁਰੂ ਜੀ ਝੰਡੇ ਬਾਢੀ ਨੂੰ ਮਰਦਾਨਾ ਲੀਤੇ ਲੀਤੇ ਤਿਥੇ ਆਇਆ ਜਿਥੇ ਗੁਰੂ ਨਾਨਕ ਜੀ ਅਤੇ ਮੈਂ ਬੈਠੇ ਆਹੇ ਉਦਿਆਨ ਜੰਗਲ ਵਿਚ ਬੈਠੇ ਆਹੇ ਤਾਂ ਸ੍ਰੀ ਗੁਰੂ ਨਾਨਕ ਜੀ ਅਤੇ ਮੈਂ ਦੋਹਾਂ ਅਗੋਂ ਆਖਿਆ ਆਓ ਭਾਈ ਮਰਦਾਨਾ ਕਰਤਾਰ ਕਰਤਾਰ ਅਗੋਂ ਉਸ ਭੀ ਆਖਿਆ ਗੁਰੂ ਜੀ ਸਤਿਕਰਤਾਰ ਸਤਿਕਰਤਾਰ ਤਾਂ ਝੰਡੇ ਭੀ ਆਖਿਆ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਹਸਿਆ ਹੱਸ ਕਰ ਆਖਿਓਸੁ ਆਓ ਭਾਈ ਝੰਡਾ ਬਾਢੀ ਸਤਿਕਰਤਾਰ ਪਿਛੋਂ ਮੈਂ ਭੀ ਆਖਿਆ ਜੀ ਸਤਿਕਰਤਾਰ ਤਾਂ ਝੰਡੇ ਪ੍ਰਸਾਦਿ ਅਗੇ ਰਖਿਆ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਝੰਡਾ ਇਹ ਕਿਆ ਲੈ ਆਇਆ ਹੈ ਝੰਡੇ ਆਖਯਾ ਜੀ ਤੁਸਾਡੇ ਵਾਸਤੇ ਰਸੋਈ ਲੈ ਆਯਾ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤੂੰ ਸਾਨੂੰ ਕਿਆ ਜਾਣਦਾ ਹੈਂ ਝੰਡੇ ਆਖਯਾ ਜੀ ਮੈਂ ਤਾਂ ਨਾਹੀਂ ਜਾਣਦਾ ਪਰ ਤੁਸੀਂ ਤਾਂ ਜਾਣਦੇ ਹੋ ਨਾ ਤਾਂ ਤੁਸਾਂ ਨੇ ਯਾਦ ਕੀਤਾ ਹੈ ਤਾਂ ਗੁਰੂ ਨਾਨਕ ਆਖਯਾ ਭਾਈ ਝੰਡਾ ਇਹ ਪ੍ਰਸਾਦਿ ਕਿਥੋਂ ਆਯਾ ਹੈ ਤਾਂ ਝੰਡੇ ਆਖਯਾ ਜੀ ਏਹ ਪ੍ਰਸਾਦਿ ਪ੍ਰਮੇਸ਼ਰ ਭੇਜਿਆ ਹਈ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤੂੰ ਪ੍ਰਮੇਸ਼ਰ ਨੂੰ ਜਾਣਦਾ ਹੈਂ ਝੰਡੇ

ਆਖਿਆ ਜੀ ਕਉਣ ਹੈ ਜੋ ਪ੍ਰਮੇਸ਼ਰ ਨੂੰ ਨਹੀਂ ਜਾਣਦਾ ਮੈਂ ਤਾਂ ਆਦਮੀ ਹਾਂ ਜੀਅ ਜੰਤ ਪਸ਼ੂ ਪੰਖੇਰੂ ਪ੍ਰਮੇਸ਼ਰ ਨੂੰ ਜਾਣਦੇ ਹੈਨ ਤਾਂ ਗੁਰੂ ਨਾਨਕ ਹਸ ਕਰ ਆਖਯਾ ਭਾਈ ਝੰਡਾ ਤੂੰ ਸਚ ਆਖ ਤੂੰ ਕਦੋਂਕਣਾ ਪ੍ਰਮੇਸ਼ਰ ਨੂੰ ਜਾਣਦਾ ਹੈਂ ਤਾਂ ਝੰਡੇ ਬਾਢੀ ਆਖਯਾ ਜੀ ਪ੍ਰਸਾਦਿ ਤਾਂ ਅਚਵੋ ਬਹੁਤੇ ਦਿਨਾਂ ਦੇ ਭੁਖੇ ਹੋ ਹੋਰ ਹਕੀਕਤ ਪਿਛੋਂ ਕਰਾਂਗੇ ਤਾਂ ਮਰਦਾਨੇ ਆਖਿਆ ਜੀ ਏਹ ਸਿਖ ਸਚ ਆਖਦਾ ਹੈ ਪ੍ਰਸਾਦਿ ਤਾਂ ਮੂੰਹ ਪਾਵੋ ਹੋਰ ਹਕੀਕਤਾਂ ਨਸ ਤਾਂ ਨਹੀਂ ਗਈਆਂ ਤਾਂ ਗੁਰੂ ਨਾਨਕ ਜੀ ਹਸਿਆ ਹੱਸਕਰ ਆਖਿਓਸੁ ਸੁਣ ਭਾਈ ਬਾਲਾ ਤਾਂ ਮੈਂ ਆਖਿਆ ਜੀ ਮਰਦਾਨਾ ਸਚਾ ਹੈ ਮਰਦਾਨਾ ਬਹੁਤ ਦਿਨਾਂ ਦਾ ਭੁਖਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤੇਰੇ ਨਾਲ ਇਥੇ ਜੋੜ ਕਿਸਦਾ ਹੈ ਤਾਂ ਝੰਡੇ ਬਾਢੀ ਆਖਿਆ ਜੀ ਇੰਦ੍ਰਸੈਣ ਰਾਜੇ ਸੁਧਰਸੈਣ ਦਾ ਭਣੇਵਾਂ ਆਹਾ ਬੜਾ ਪ੍ਰੇਮੀ ਆਹਾ ਤਿਸ ਨਾਲ ਮੇਰਾ ਬੜਾ ਪ੍ਰੇਮ ਆਹਾ ਤਾਂ ਗੁਰੂ ਜੀ ਆਖਯਾ ਜਾ ਭਾਈ ਝੰਡਾ ਉਸਕੋ ਭੀ ਲੈ ਆਓ ਤਾਂ ਭਾਈ ਝੰਡਾ ਤੇ ਇੰਦ੍ਰਸੈਣ ਕੁਝ ਦੇਰ ਬਾਦ ਗਿਆਨ ਧਿਆਨ ਕਰ ਇਕਠੇ ਚਲਦੇ ਆਹੇ ਤਾਂ ਝੰਡੇ ਬਾਢੀ ਆਖਯਾ ਜੀ ਤੁਸੀਂ ਰਸੋਈ ਤਾਂ ਮੂੰਹ ਪਾਵੋ ਤਾਂ ਗੁਰੂ ਨਾਨਕ ਜੀ ਆਖਯਾ ਭਾਈ ਝੰਡਾ ਪੰਜ ਬਾਟੇ ਕਰ ਅਤੇ ਇਕਾ ਬਾਟਾ ਮਰਦਾਨੇ ਨੂੰ ਕਢ ਦੇਹ ਤਾਂ ਝੰਡੇ ਆਖਯਾ ਜੀ ਤੁਸੀਂ ਤਿੰਨ ਹੋ ਪੰਜ ਵੰਡੇ ਕਿਉਂ ਕਰ ਦੇਹੋ ਤਾਂ ਗੁਰੂ ਨਾਨਕ ਆਖਯਾ ਭਾਈ ਝੰਡਾ ਤਿੰਨ ਅਸੀਂ ਆਹੇ ਚਉਥਾ ਤੂੰ ਹੈਂ ਅਤੇ ਪੰਜਵਾਂ ਤੇਰੇ ਨਾਲ ਪਰਚਨ ਵਾਲਾ ਇੰਦ੍ਰਸੈਣ ਹੈ ਸੋ ਉਸ ਤਾਈਂ ਲੈ ਆਵਸੈਂ ਤਾਂ ਅਸੀਂ ਪ੍ਰਸਾਦਿ ਅਚਵੀਐਂਗੇ ਤਾਂ ਝੰਡੇ ਬਾਢੀ ਪੰਜ ਵੰਡੇ ਕੀਤੇ ਇਕੋ ਜਿਹੇ ਅਤੇ ਇਕ ਮਰਦਾਨੇ ਨੂੰ ਦੇਣ ਲਗੇ ਤਾਂ ਮਰਦਾਨੇ ਆਖਯਾ ਜੀ ਮੈਂ ਤਾਂ ਅਗੇ ਨਾਹੀਂ ਖਾਂਦਾ ਤਾਂ ਗੁਰੂ ਨਾਨਕ ਆਖਯਾ ਮਰਦਾਨਾ ਤੂੰ ਕਿਉਂ ਨਹੀਂ ਖਾਂਦਾ ਤਾਂ ਮਰਦਾਨੇ ਆਖਯਾ ਗੁਰੂ ਜੀ ਜੇ ਤੁਸੀਂ ਖਾਵੋਗੇ ਤਾਂ ਮੈਂ ਭੀ ਖਾਵਾਂਗਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਤੂੰ ਭੁੱਖਾ ਹੈਂ ਤੂੰ ਪ੍ਰਸਾਦਿ ਖਾਹ ਅਤੇ ਅਸਾਡਾ ਖਿਆਲ ਨ ਕੀਆ ਕਰ ਜਾਂ ਗੁਰੂ ਨਾਨਕ ਆਖਿਆ ਤਾਂ ਮਰਦਾਨੇ ਪ੍ਰਸਾਦਿ ਮੂੰਹ ਪਾਯਾ ਤਾਂ ਝੰਡੇ ਬਾਢੀ ਆਖਿਆ ਤੁਸੀਂ ਭੀ ਪ੍ਰਸਾਦਿ ਮੂੰਹ ਪਾਵੋ ਤਾਂ ਗੁਰੂ ਨਾਨਕ ਆਖਯਾ ਭਾਈ ਝੰਡਾ ਜੇ ਤੂੰ ਇੰਦ੍ਰਸੈਣ ਨੂੰ ਲੈ ਆਵਸੇਂ ਤਾਂ ਅਸੀਂ ਪ੍ਰਸਾਦਿ ਅਚਵੀਏਂਗੇ ਤਾਂ ਝੰਡੇ ਆਖਯਾ ਜੀ ਜੇ ਤੁਸੀਂ ਪ੍ਰਸਾਦਿ ਮੂੰਹ ਪਾਵੋ ਤਾਂ ਸਰਧਾ ਪੂਰੀ ਹੋਵੇ ਤਾਂ ਗੁਰੂ ਨਾਨਕ ਜੀ ਆਖਯਾ ਭਾਈ ਝੰਡਾ ਤੂੰ ਆਖਦਾ ਹੈਂ ਜੋ ਏਹ ਪ੍ਰਸਾਦਿ ਮੂੰਹ ਪਾਵਣ ਤਾਂ ਮੇਰੀ ਸਰਧਾ ਪੂਰੀ ਹੋਵੇ ਅਤੇ ਹਉਂ ਆਖਦਾ ਹਾਂ ਜੇ ਝੰਡਾ ਅਤੇ ਇੰਦ੍ਰਸੈਣ ਦੇ ਕਪਾਟ ਖੁਲ੍ਹਣ ਤਾਂ ਮੇਰੀ ਮਨਸ਼ਾ ਪੂਰੀ ਹੋਵੇ ਤਾਂ ਅਸੀਂ ਪ੍ਰਸਾਦਿ ਮੂੰਹ ਪਾਈਏ ਤਾਂ ਝੰਡੇ ਦੇ ਮਨ ਵਿਚ ਗਿਆਨ ਉਪਜਿਆ ਜੋ ਭਾਈ ਇਹ ਤਾਂ ਪੂਰਨ ਸਾਧ ਹੈ ਅਤੇ ਅਸੀਂ ਭੀ ਏਹੋ ਗਿਆਨ ਕਰਦੇ ਆਹੇ ਸੋਈ ਅਸਾਨੂੰ ਆਇ ਮਿਲਿਆ ਤਾਂ ਇੰਦ੍ਰਸੈਣ ਆਖਿਆ ਕਿਉਂ ਭਾਈ ਝੰਡਾ ਕਿਥੇ ਤਾਂ ਝੰਡੇ ਬਾਢੀ ਕਿਹਾ ਓਹ ਮਰਦਾਨਾ ਮਿਰਾਸੀ ਜੋ ਤੁਸਾਂ ਮੇਰੇ ਪਾਸ ਆਂਦਾ ਸੀ ਉਸਦਾ ਜੋ ਗੁਰੂ ਨਾਨਕ ਹੈ ਸੋ ਏਹ ਗਲਾਂ ਕਰਦਾ ਹੈ ਇੰਦ੍ਰਸੈਣ ਆਖਯਾ ਕਿਉਂ ਭਾਈ ਝੰਡਾ ਮੈਂ ਉਸ ਤਾਈਂ ਜਾਣਦਾ ਹਾਂ ਉਹ ਤਾਂ ਮੇਰਾ ਪੁਰਾਣਾ

ਆਸ਼ਨਾਊ ਹੈ ਅਸੀਂ ਤੇ ਉਹ ਮਿਲੇ ਹੋਏ ਆਹੇ ਤਾਂ ਝੰਡੇ ਨੂੰ ਹੈਰਾਨਗੀ ਲਗੀ ਤਾਂ ਝੰਡੇ ਆਖਯਾ ਜੀ ਉਸ ਆਖਯਾ ਹੈ ਜੋ ਪੰਦ੍ਰਾਂ ਸੈ ਕੋਹਾਂ ਤੁਸਾਡੇ ਵਾਸਤੇ ਆਹੇ ਅਗੇ ਤਾਂ ਇਥੇ ਕਦੀ ਨਹੀਂ ਆਯਾ ਅਤੇ ਤੁਸੀਂ ਆਖਦੇ ਹੋ ਜੋ ਅਸਾਡਾ ਪੁਰਾਤਨੀ ਆਸ਼ਨਾਊ ਹੈ ਇਤਨਾ ਝੂਠ ਤੁਸਾਂ ਕਿਹਾ ਬੋਲਿਆ ਹੈ ਤਾਂ ਇੰਦ੍ਰਸੈਣ ਆਖਯਾ ਭ੍ਰਾਈ ਝੰਡਾ ਤੈਨੂੰ ਆਪੇ ਖਬਰ ਹੋਇਗੀ ਜੋ ਮਿਲੀਏਂਗੇ ਤਾਂ ਝੰਡੇ ਬਾਢੀ ਕਿਹਾ ਜੀ ਤੁਸੀਂ ਚਲੋ ਜੋ ਮੈਂ ਪ੍ਰਸਾਦਿ ਲੈ ਲਿਆ ਆਹਾ ਸੋ ਉਨ੍ਹਾਂ ਤੁਸਾਡੇ ਵਾਸਤੇ ਮੂੰਹ ਨਾਹੀਂ ਪਾਇਆ ਤੁਸੀਂ ਚਲੋ ਭਲਾ ਕਰੋ ਤਾਂ ਇੰਦ੍ਰਸੈਣ ਵੀਚਾਰ ਕੀਤਾ ਜੋ ਅਗੇ ਤਾਂ ਅਸਾਨੂੰ ਕੋਈ ਨਹੀਂ ਜਾਣਦਾ ਅਤੇ ਹੁਣ ਅਸਾਨੂੰ ਜ਼ਾਹਿਰ ਕਰਨ ਆਏ ਹਨ ਤਾਂ ਇੰਦ੍ਰਸੈਣ ਝੰਡੇ ਨੂੰ ਆਖਯਾ ਭਾਈ ਝੰਡਾ ਤੂੰ ਤਾਂ ਹੁਣ ਜਾਹ ਅਸੀਂ ਭਲਕੇ ਮਿਲੀਂਗੇ ਤਾਂ ਝੰਡੇ ਕਿਹਾ ਜੀ ਉਹ ਭੋਜਨ ਅਮਾਨਤ ਪਿਆ ਹੈ ਉਹ ਮੂੰਹ ਪਾਇੰਦੇ ਨਾਹੀਂ ਅਤੇ ਤੁਸੀਂ ਆਖਦੇ ਹੋ ਅਸੀਂ ਭਲਕੇ ਮਿਲੀਂਗੇ ਇਹ ਗਲ ਬਣਦੀ ਨਾਹੀਂ ਤਾਂ ਇੰਦ੍ਰਸੈਣ ਕਿਹਾ ਚਲ ਭਾਈ ਝੰਡਾ ਤਾਂ ਛਿਅ ਘੜੀਆਂ ਰਾਤ ਗੁਜ਼ਰ ਗਈ ਤਾਂ ਇੰਦ੍ਰਸੈਣ ਤੇ ਝੰਡੇ ਬਾਢੀ ਦੋਵੇਂ ਗੁਰੂ ਨਾਨਕ ਪਾਸ ਆਏ ਦੋਹਾਂ ਵਿਚਾਰ ਕੀਤਾ ਤਾਂ ਇੰਦ੍ਰਸੈਣ ਝੰਡੇ ਨੂੰ ਪੁਛਿਆ ਭਾਈ ਝੰਡਾ ਤੂੰ ਕਿਛ ਬੋਲੀ ਦਾ ਭੀ ਮਹਿਰਮ ਹੈਂ ਜੋ ਕਿਆ ਬੋਲਦਾ ਹੈ ਤਾਂ ਝੰਡੇ ਬਾਢੀ ਆਖਯਾ ਜੀ ਬੋਲੀ ਤਾਂ ਭਲੀ ਬੋਲਦਾ ਹੈ ਆਖਦਾ ਹੈ ਕਰਤਾਰ ਕਰਤਾਰ ਤਾਂ ਇੰਦ੍ਰਸੈਣ ਤੇ ਝੰਡਾ ਬਾਢੀ ਇਕ ਪਹਿਰ ਰਾਤ ਗਈ ਆਹੀ ਤਾਂ ਦੋਹਾਂ ਗੁਰੂ ਨਾਨਕ ਜੀ ਕਰਤਾਰ ਕਰਤਾਰ ਆਣ ਆਖਯਾ ਤਾਂ ਗੁਰੂ ਨਾਨਕ ਜੀ ਨੂੰ ਹੱਸਕਰ ਆਖਯਾ ਆਓ ਭਾਈ ਸਤਿ ਕਰਤਾਰ ਆਓ ਭਾਈ ਪੁਰਾਤਨੀ ਯਾਰ ਤਾਂ ਝੰਡੇ ਬਾਢੀ ਆਖਯਾ ਜੀ ਤੁਸੀਂ ਤਾਂ ਅਸਾਨੂੰ ਹੁਣ ਮਿਲੇ ਹੋ ਅਸੀਂ ਕਦੋਂ ਕੁ ਦੇ ਪੁਰਾਤਨੀ ਯਾਰ ਆਹੇ ਤਾਂ ਗੁਰੂ ਨਾਨਕ ਆਖਯਾ ਪੁਛ ਭਾਈ ਇੰਦ੍ਰਸੈਣ ਨੂੰ ਪੁਛ ਤਾਂ ਝੰਡੇ ਇੰਦ੍ਰਸੈਣ ਨੂੰ ਪੁਛਿਆ ਜੀ ਇਹ ਸਾਧ ਕਿਆ ਆਖਦਾ ਹੈ ਤਾਂ ਇੰਦ੍ਰਸੈਣ ਮਚਲੇ ਹੋਇਕੇ ਆਖਿਆ ਜੀ ਮੈਂ ਤਾਂ ਕੁਝ ਨਹੀਂ ਜਾਣਦਾ ਤਾਂ ਮਰਦਾਨੇ ਆਖਯਾ ਜੀ ਤੁਸੀਂ ਜੋ ਮੈਨੂੰ ਏਹੋ ਆਖਦੇ ਸਾਉ ਜੋ ਨਾਨਕ ਮੇਰਾ ਪੁਰਾਤਨੀ ਆਸ਼ਨਾਊਂ ਹੈ ਹੁਣ ਕਿਉਂ ਮੁਕਰਦਾ ਹੈ ਤਾਂ ਇੰਦ੍ਰਸੈਣ ਆਖਯਾ ਭਾਈ ਮਰਦਾਨਾ ਜੇ ਕਾਈ ਨਿਸ਼ਾਨੀ ਦੇਂਦਾ ਤਾਂ ਜਾਣੀਐ ਜੋ ਓਹੋ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਇੰਦ੍ਰਸੈਣ ਇਸ ਝੰਡੇ ਨੂੰ ਤਾਂ ਕਾਈ ਖਬਰ ਨਾਹੀਂ ਪਰ ਤੂੰ ਤਾਂ ਖਬਰਦਾਰ ਹੈਂ ਤੈਨੂੰ ਤਾਂ ਆਪਣੀ ਖਬਰ ਸਭ ਹੈ ਕਿਉਂ ਤਾਂ ਇੰਦ੍ਰਸੈਣ ਮਚਲੇ ਹੋਇਕਰ ਆਖਿਆ ਜੀ ਮੈਂ ਤਾਂ ਨਾਹੀਂ ਜਾਣਦਾ ਜੋ ਤੁਸੀਂ ਕੇਹੀ ਮਾਲੂਮੀ ਦਸਦੇ ਹੋ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਇੰਦ੍ਰਸੈਣ ਓਹ ਦਿਨ ਯਾਦ ਕਰ ਜੋ ਰਾਜੇ ਜਨਕ ਦੇ ਤੁਸੀਂ ਸੇਵਕ ਹੋਂਦੇ ਆਹੇ ਅਤੇ ਤ੍ਰੇਤਾ ਜੁਗ ਵਿਚ ਰਾਜੇ ਜਨਕ ਹੰਸਨੀ ਬਾਬਤ ਸਾਂਗ ਉਠਾਯਾ ਸੀ ਅਤੇ ਆਖਿਓਸੁ ਜੋ ਹੰਸਨੀ ਮੇਰੀ ਹੈ ਅਤੇ ਹੰਸਨੀ ਹੰਸਨੀ ਆਹੀ ਅਤੇ ਤੁਸਾਨੂੰ ਪੁਛਿਓਸੁ ਜੋ ਹੰਸਨੀ ਕਿਸਦੀ ਹੈ ਤੁਹਾਨੂੰ ਕਾਰਨ ਭਉ ਦਿਵਾਯਾ ਤੁਸਾਂ ਝੂਠੀ ਸ਼ਾਹਦੀ ਭਰੀ ਤੁਸੀਂ ਰਾਜੇ ਦੇ ਬਹੁਤ ਨਜੀਕ ਰਹਿੰਦੇ ਆਹੇ ਤੁਸਾਂ ਜਾਤਾ ਜੇ ਅਸਾਡਾ ਪੂਰਨ ਗੁਰੂ ਹੈ ਅਸਾਨੂੰ ਕੇਹਾ ਡਰ ਹੈ ਅਤੇ ਰਾਜੇ ਜਨਕ ਜੀ ਤਾਂ

ਛਲ ਕੀਤਾ ਆਹਾ ਨਹੀਂ ਤਾਂ ਰਾਜੇ ਜਨਕ ਹੰਸਨੀ ਕੀ ਕਰਨੀ ਆਹੀ ਤੁਸਾਨੂੰ ਕਰਤੇ ਭੁਲਾਯਾ ਤਾਂ ਤੁਸਾਂ ਝੂਠੀ ਸਾਖ ਭਰੀ ਤਾਂ ਅਸੀਂ ਕਿਆ ਕਰੀਐ ਤਾਂ ਰਾਜੇ ਜਨਕ ਤੁਸਾਨੂੰ ਆਪਣੇ ਮੂੰਹ ਥੀਂ ਕਿਹਾ ਜੇ ਫੇਰ ਤੁਸਾਨੂੰ ਜਨਮ ਹੈ ਤਦੋਂ ਇਹ ਤੇ ਤੁਸੀਂ ਕਠੇ ਰਹਿੰਦੇ ਆਹੇ ਤਾਂ ਤੁਸਾਂ ਫੇਰ ਆਖਯਾ ਜੀ ਕਿਆ ਜਾਪੇ ਇਥੇ ਦੇ ਵਿਛੜੇ ਕਿਥੇ ਜਾਇ ਪਵੀਐਂਗੇ ਤੇਰਾ ਅਸਾਡਾ ਮੇਲ ਹੋਵੇਗਾ ਕਿ ਨ ਹੋਵੇਗਾ ਤਾਂ ਤੁਸਾਨੂੰ ਆਖਯਾ ਦੇਖ ਭਾਈ ਤੁਸਾਡੀ ਭਗਤਿ ਪੂਰਨ ਹੋਈ ਪਰ ਤੁਸਾਂ ਵਿਚ ਦੋਇ ਖਤੇ ਹੋਏ ਆਹੇ ਇਕ ਤਾਂ ਤੁਸੀਂ ਮੂਰਤ ਪੂਜਦੇ ਆਹੇ ਇਕ ਝੂਠ ਬੋਲਿਆ ਆਹਾ ਪਰ ਤੁਸਾਨੂੰ ਰਾਜਾ ਜਨਕ ਜੀ ਮਨਾਂ ਕਰਦੇ ਆਹੇ ਜੋ ਤੁਸੀਂ ਮੂਰਤ ਨ ਪੂਜੋ ਪਰ ਤੁਸੀਂ ਪੂਜਦੇ ਰਹੇ ਅਤੇ ਤੁਸਾਂ ਨਾਲ ਜੋ ਅਗੇ ਟਹਿਲੂਆ ਆਹਾ ਸੋ ਮਛ ਹੋਯਾ ਹੈ ਫੇਰ ਤੁਸੀਂ ਮਿਲਕਰ ਰਾਜੇ ਜਨਕ ਪਾਸ ਖੜੇ ਹੋਏ ਤਾਂ ਤੁਸਾਂ ਆਖਿਆ ਰਾਜਾ ਜੀ ਇਹ ਕਿਆ ਹੂਆ ਅਸਾਂ ਤੇਰਾ ਆਖਿਆ ਮੰਨਿਆਂ ਜੀ ਅਤੇ ਅਸੀਂ ਜੋ ਫੇਰ ਜਨਮ ਸਟੇ ਇਹ ਕਿਆ ਅਸਾਡੇ ਆਤਮੇ ਕਿਆ ਆਈ ਤਾਂ ਫੇਰ ਜਨਕ ਜੀ ਕਿਹਾ ਭਾਈ ਮੈਂ ਤੁਸਾਨੂੰ ਸਚ ਦ੍ਰਿੜਾਯਾ ਸੀ ਮੈਂ ਤੁਸਾਨੂੰ ਝੂਠ ਨਹਿ ਦ੍ਰਿੜਾਯਾ ਤੁਸੀਂ ਮੇਰੇ ਆਖੇ ਲਗੇ ਨਾਹੀਂ ਤਾਂ ਮੈਂ ਕਿਆ ਕਰਾਂ ਪਰ ਮੇਰੀ ਸੇਵਾ ਦਾ ਤੁਸਾਨੂੰ ਏਹੋ ਫਲ ਹੈ ਜੋ ਤੁਸੀਂ ਮਨੁਖ ਜਨਮ ਆਵੋਗੇ ਤਾਂ ਫੇਰ ਅਸੀਂ ਆਖਿਆ ਜੋ ਜੀ ਅਸੀਂ ਜਨਮ ਹੀ ਆਂਵਦੇ ਰਹੀਐਂਗੇ ਕਿ ਕਦੀ ਅਸਾਡੀ ਖਲਾਸੀ ਹੋਸੀ ਤਾਂ ਰਾਜੇ ਜਨਕ ਕਹਿਆ ਭਾਈ ਤੁਸਾਡੀ ਭਗਤਿ ਪੂਰਨ ਹੋਸੀ ਪਰ ਜਨਮ ਭੋਗਕੇ ਕਲਜੁਗ ਵਿਚ ਉਧਰੋਗੇ ਅਤੇ ਕਲਜੁਗ ਵਿਚ ਤੁਸਾਨੂੰ ਪੂਰਨ ਪੁਰਖ ਮਿਲੇਗਾ ਅਤੇ ਕਲਜੁਗ ਵਿਚ ਨਾਨਕ ਨਾਉਂ ਤਾਰੇਗਾ ਅਤੇ ਤੁਸਾਡੇ ਸਾਥ ਬਹੁਤ ਲੋਕ ਤਰਨਗੇ ਅਤੇ ਮੈਂ ਤੁਸਾਨੂੰ ਆਕੇ ਢੂੰਡ ਮਿਲਾਂਗਾ ਤਾਂ ਇੰਦ੍ਰਸੈਣ ਨੂੰ ਆਖਿਆ ਜੋ ਸੁਣ ਭਾਈ ਕਾਈ ਹੋਰ ਨਿਸ਼ਾਨੀ ਮੰਗੇਂ ਤਾਂ ਭੀ ਦੇਵਾਂ ਅਤੇ ਜੇ ਏਹ ਨਿਸ਼ਾਨੀ ਤੇ ਨਿਸ਼ਾ ਹੋਇਆ ਤਾਂ ਤੂੰ ਜਾਣ ਤਾਂ ਇੰਦ੍ਰਸੈਣ ਬੋਲਿਆ ਜੀ ਜੋ ਧੰਨ ਮੇਰੇ ਭਾਗ ਜੋ ਮੈਨੂੰ ਦਰਸ਼ਨ ਹੋਯਾ ਤਾਂ ਇੰਦ੍ਰਸੈਣ ਮੱਥਾ ਟੇਕਿਆ ਅਗੋਂ ਬੋਲਿਓ ਨਾਹੀਂ ਤਾਂ ਇਕ ਘੜੀ ਗੁਜ਼ਰੀ ਜਾਂ ਬੋਲਿਆ ਜੀ ਇਕ ਜਵਾਬ ਤੂੰ ਮੈਨੂੰ ਦੇਹ ਤਾਂ ਗੁਰੂ ਨਾਨਕ ਜੀ ਆਖਯਾ ਆਖ ਭਾਈ ਇੰਦ੍ਰਸੈਣ ਨਿਸੰਗ ਆਖ ਤਾਂ ਇੰਦ੍ਰਸੈਣ ਆਖਯਾ ਜੀ ਹੁਣ ਤੇਰਾ ਮਨੋਰਥ ਕਿਆ ਹੈ ਤਾਂ ਗੁਰੂ ਨਾਨਕ ਜੀ ਆਖਯਾ ਮੇਰਾ ਮਨੋਰਥ ਏਹ ਆਹਾ ਜੋ ਅਸੀਂ ਤੁਸੀਂ ਅਕੱਠੇ ਰਹਿੰਦੇ ਆਹੇ ਅਤੇ ਤੁਸਾਂ ਭਗਤੀ ਭੀ ਵੱਡੀ ਕੀਤੀ ਆਹੀ ਇਸ ਵਾਸਤੇ ਅਸੀਂ ਤੁਸਾਂ ਪਾਸ ਆਏ ਆਹੇ ਤਾਂ ਇੰਦ੍ਰਸੈਣ ਆਖਯਾ ਤੈਨੂੰ ਪਰਮੇਸ਼ਰ ਆਂਦਾ ਹੈ ਤਾਂ ਅਸਾਡਾ ਉਧਾਰ ਕਰਕੇ ਵੰਞ ਤੁਧ ਅਸਾਂ ਨਾਲ ਬਚਨ ਕੀਤਾ ਆਹਾ ਤਾਂ ਇੰਦ੍ਰਸੈਣ ਬੋਲਿਆ ਭਾਈ ਬਾਲਾ ਜੀ ਮੈਂ ਭੀ ਨਾਨਕ ਜੀ ਦਾ ਸੇਵਕ ਹਾਂ ਅਤੇ ਮੈਂ ਭੀ ਜਾਣਦਾ ਹਾਂ ਜੋ ਤੁਸਾਂ ਮੇਰੇ ਉਤੇ ਵਡੀ ਦਯਾ ਕੀਤੀ ਹੈ ਪਰ ਜੇ ਕਰਦੇ ਹੋ ਤਾਂ ਕੁਝ ਝੰਡੇ ਦਾ ਕਰੋ ਜੋ ਕੁਝ ਝੰਡੇ ਨਾਲ ਕਰੋਗੇ ਸੋ ਅਸਾਂ ਨਾਲ ਹੀ ਹੋਸੀ ਤਾਂ ਗੁਰੂ ਨਾਨਕ ਜੀ ਬੋਲਿਆ ਸੁਣ ਭਾਈ ਇੰਦ੍ਰਸੈਣ ਅਸੀਂ ਤੇਰੇ ਵਾਸਤੇ ਆਏ ਹਾਂ ਅਤੇ ਝੰਡੇ ਦੇ ਵਾਸਤੇ ਵੀ ਆਏ ਹਾਂ ਪਰ ਤੇਰੇ ਨਾਲ ਅਸਾਡਾ ਬਚਨ ਆਹਾ ਤਾਂ ਇੰਦ੍ਰ ਸੈਣ ਕਿਹਾ ਜੀ

ਬਚਨਾਂ ਦਾ ਪੂਰਾ ਹੈਂ ਪਰ ਬਚਨ ਤਾਂ ਤੇਰਾ ਪੂਰਾ ਹੋਯਾ ਅਤੇ ਜੋ ਕੁਛ ਤੁਸੀਂ ਚਾਹੁੰਦੇ ਹੋ ਸੋ ਅਸਾਨੂੰ ਖੁਸ਼ੀ ਨਹੀਂ ਆਂਵਦੀ ਅਸਾਂ ਤਾਂ ਆਪ ਹੀ ਨਾਲ ਕੰਮ ਹੈ ਘਸੀਟ ਅਸਾਨੂੰ ਖੁਸ਼ੀ ਨਹੀਂ ਆਂਵਦੀ ਜੋ ਕੁਛ ਕਰਦੇ ਹੋ ਸੋ ਝੰਡੇ ਨਾਲ ਹੀ ਕਰਦੇ ਹੋ ਝੰਡੇ ਨਾਲ ਕਰੋਗੇ ਸੋ ਅਸਾਂ ਨਾਲ ਹੋਸੀ ਤਾਂ ਗੁਰੂ ਨਾਨਕ ਜੀ ਕਿਹਾ ਰਜਾਇ ਤੁਸਾਡੀ ਅਸਾਂ ਬਚਨ ਪੂਰਾ ਕਰਨਾ ਆਹਾ ਅਗੇ ਜੋ ਤੁਸਾਂ ਭਾਵੇ ਸੋ ਥਾਇ ਤਾਂ ਇੰਦ੍ਰਸੈਣ ਆਖਯਾ ਆਓ ਭੈਂਾਈ ਝੰਡਾ ਜੋ ਕਿਛ ਗੁਰੂ ਨਾਨਕ ਜੀ ਆਖਦੇ ਹੈਨ ਸੋ ਮੰਨੋ ਤਾਂ ਝੰਡਾ ਬਾਢੀ ਬੋਲਯਾ ਜੀ ਕਿਆ ਜਾਣਾ ਜੋ ਨਾਨਕ ਜੀ ਕਯਾ ਆਖਦੇ ਹੈਨ ਤਾਂ ਗੁਰੂ ਨਾਨਕ ਜੀ ਰਾਗ ਰਾਮਕਲੀ ਵਿਚ ਸ਼ਬਦ ਬੋਲਿਆ—

ਈਂਧਨ ਤੇ ਬੈਸੰਤਰੁ ਭਾਗੇ ॥ ਮਾਟੀ ਕਉ ਜਲੁ ਦਹਦਿਸ ਤਿਆਗੇ ॥ ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪ੍ਰਗਾਸੁ ॥੧॥ ਐਸਾ ਸਮਰਥੁ ਹਰਿ ਜੀਉ ਆਪਿ ॥ ਨਿਮਖ ਨ ਬਿਸਰੈ ਜੀਅ ਭਗਤਨਿ ਕੈ ਆਠ ਪਹਿਰ ਮਨ ਤਾਕਉ ਜਾਪਿ ॥੧॥ ਰਹਾਉ ॥

ਤਾਂ ਝੰਡੇ ਕਿਹਾ ਜੀ ਮੈਂ ਤਾਂ ਕਿਛੁ ਨਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿਤਾ ਈਂਧਨ ਦੇਹੀ ਵਿਚ ਹੱਡੀਆਂ ਹੈਨ ਅਤੇ ਬੈਸੰਤਰ ਦੇਹੀ ਵਿਚ ਜਠਰ ਅਗਨਿ ਹੈ ਅਤੇ ਮਾਟੀ ਏਹ ਦੇਹੀ ਹੈ ਅਤੇ ਮਾਤਾ ਜੋ ਪਾਣੀ ਪੀਂਦੀ ਹੈ ਸੋ ਬਾਲਕ ਦੀ ਦੇਹੀ ਕੱਚੀ ਹੋਂਦੀ ਹੈ ਸੋ ਇਸ ਤਾਈਂ ਪੋਹ ਨਹੀਂ ਸਕਦੀ ਕਿਉਂ ਨਹੀਂ ਪੋਹ ਸਕਦੀ ਜੋ ਇਸਨੂੰ ਨਾਮ ਦੀ ਲਿਵ ਹੋਂਦੀ ਹੈ ਪ੍ਰਭ ਕਾ ਸਿਮਰਨ ਕੈਸਾ ਹੈ ਭਾਈ ਝੰਡਾ ਤੂੰ ਨਿਰੰਕਾਰ ਜਪ ਤੇਰੇ ਤਾਈਂ ਲਗੇਗਾ ਕਿਛ ਨਾਹੀਂ ਤਾਂ ਝੰਡੇ ਕਿਹਾ ਜੀ ਤੁਸੀਂ ਤਾਂ ਆਖਦੇ ਹੋ ਜੋ ਤੁਸੀਂ ਪ੍ਰਮੇਸ਼ਰ ਜਪੋ ਅਤੇ ਮੈਂ ਗਰੀਬ ਤ੍ਰਖਾਣ ਮੇਰਾ ਕਬੀਲਾ ਕਿਥੋਂ ਖਾਵੇ ਤਾਂ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ—

ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੁ ਕੀਨੋ ਸਾਬੁਨੁ ਸੂਧੁ ॥ ਭੈ ਤੇ ਨਿਰਭਉ ਡਰਤਾ ਫਿਰੈ ॥ ਹੌਂਦੀ ਕਉ ਅਣਹੋਂਦੀ ਹਰੈ ॥੨॥

ਤਾਂ ਫੇਰ ਝੰਡੇ ਆਖਯਾ ਜੀ ਮੈਂ ਤਾਂ ਕਿਛੁ ਨਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿਤਾ ਜੋ ਬਾਲਕ ਗਰਭ ਵਿਚ ਹੁੰਦਾ ਹੈ ਤਾਂ ਦੁਧ ਨਹੀਂ ਨਿਕਲਦਾ ਮਖਨ ਜੰਮ ਜਾਂਦਾ ਹੈ ਜਾਂ ਬਾਲਕ ਜਨਮਦਾ ਹੈ ਤਾਂ ਨਿਕਲਦਾ ਹੈ ਤੂੰ ਚਿੰਤਾ ਨਾ ਕਰ ਅਚਿੰਤ ਹੋਇ ਰਹੁ ਓਸ ਸਾਹਿਬ ਰਿਜ਼ਕ ਪਹਿਲੇ ਪੈਦਾ ਕੀਤਾ ਹੈ ਅਤੇ ਜੀਉ ਪਿਛੋਂ ਪੈਦਾ ਕੀਤਾ ਹੈ ਸੋ ਤੂੰ ਕਿਉਂ ਡਰਦਾ ਹੈਂ ਤੂੰ ਤਾਂ ਨਿਰਭੌ ਹੈਂ ਭੈ ਤੇਰਾ ਇਹ ਜੋ ਦੇਹ ਤੇ ਰਿਜ਼ਕ ਆਖਦੇ ਹੈਨ ਸੋ ਇਹ ਅਣਹੋਂਦੀ ਹੈ ਅਤੇ ਤੂੰ ਜੋ ਹੈਂ ਸੇ ਸਦਾ ਹੁੰਦਾ ਆਯਾ ਹੈਂ ਇਹ ਤੇਰਾ ਪਸਾਰਾ ਹੈ ॥੨॥ ਤਾਂ ਝੰਡੇ ਆਖਯਾ ਜੀ ਤੁਸੀਂ ਜੋ ਆਖਦੇ ਹੋ ਸੋ ਓਹ ਗੱਲਾਂ ਗੁਪਤ ਹੈਨ ਮੈਂ ਕਿਆ ਜਾਣਾ ਜੀ ਤਾਂ ਗੁਰੂ ਜੀ ਤੀਜੀ ਪਉੜੀ ਆਖੀ—

ਦੇਹੀ ਗੁਪਤ ਬਿਦੇਹੀ ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥ ਸੰਤ ਸੰਗਤ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥੩॥

ਤਾਂ ਫੇਰ ਝੰਡੇ ਆਖਿਆ ਜੀ ਮੈਂ ਕਿਛ ਨਹੀਂ ਸਮਝਯਾ ਤਾਂ ਗੁਰੂ ਨਾਨਕ ਜੀ ਅਰਥ ਦਿਤਾ ਇਹ ਦੇਹੀ ਇਥੇ ਹੀ ਰਹੇਗੀ ਤੇ ਅੰਦਰ ਇਸਦੇ ਮੁਸ਼ਟ ਦੇਹੀ ਹੈ ਸੋ ਗੁਪਤ ਹੈ ਓਸ ਦੇਹੀ ਨਾਲ ਇਹ ਜਾਸੀ ਅਤੇ ਇਹ ਦੇਹੀ ਏਥੇ ਹੀ ਰਹੇਗੀ ਓਹ ਦੇਹੀ ਇਸ ਪ੍ਰਾਣੀ ਨੂੰ ਸੁਝਦੀ ਨਾਹੀਂ ਸਭੇ ਸਾਜ ਜਗਦੀਸ ਦੇ ਬਣਾਏ ਹੋਏ ਹੈਂ ਇਸ ਗਲ ਦਾ ਵਿਚਾਰ ਕਰਨਾ ਆਯਾ ਸਾਧ ਸੰਗਤ ਵਿਚ ਕਰੇ ਭਾਵੇਂ ਵੇਦ ਸ਼ਾਸਤ੍ਰ ਵਿਚ ਕਰੇ ਪਰ ਸਾਧ ਸੰਗਤ ਵਿਚ ਤੁਰਤ ਲਵੇਗਾ ॥੩॥ ਤਾਂ ਝੰਡੇ ਫੇਰ ਆਖਯਾ ਜੀ ਓਹ ਤਾਂ ਦਿਸ ਨਹੀਂ ਆਂਵਦਾ ਅਤੇ ਇਹ ਤਾਂ ਦਿਸ ਆਂਵਦਾ ਹੈ ਸਭੇ ਸਰੂਪ ਜਿਤਨੇ ਹੈਂ ਤਿਤਨੇ ਹੈਂ ਤਾਂ ਗੁਰੂ ਨਾਨਕ ਜੀ ਭੋਗ ਦੀ ਪਉੜੀ ਆਖੀ—

ਦ੍ਰਿਸ਼ਟਮਾਨ ਕੋ ਕਹੇ ਅਦ੍ਰਿਸ਼ਟ ॥ ਅਦ੍ਰਿਸ਼ਟ ਦੇਖ ਭੂਲੀ ਸਭ ਸ੍ਰਿਸ਼ਟ ॥ ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ ਤਾਂਕੀ ਪਰਮਗਤਿ ਹੋਇ ॥੪॥

ਤਾਂ ਝੰਡੇ ਕਿਹਾ ਜੀ ਮੈਂ ਤਾਂ ਕੁਝ ਨਹੀਂ ਸਮਝਯਾ ਤਾਂ ਗੁਰੂ ਨਾਨਕ ਜੀ ਅਰਥ ਦਿਤਾ ਸੁਣ ਭਾਈ ਜਿਤਨਾ ਦ੍ਰਿਸ਼ਟਾ ਦ੍ਰਿਸ਼ਟਮਾਨ ਹੈ ਸੋ ਸਭ ਅਦ੍ਰਿਸ਼ਟ ਹੈ ਹੋਇ ਹੋਇ ਕੇ ਛਪ ਜਾਂਦੀ ਹੈ ਇਕ ਖਿਨ ਵਿਚ ਕਈ ਰੰਗ ਤਮਾਸ਼ੇ ਕਰ ਵਿਖਾਂਵਦੀ ਹੈ ਜ਼ਾਹਿਰ ਜੋ ਨਜ਼ਰ ਆਂਵਦਾ ਹੈ ਤਿਸ ਨੂੰ ਸੰਸਾਰ ਅੰਦ੍ਰਿਸ਼ਟ ਕਹਿੰਦਾ ਹੈ ਅਤੇ ਜੋ ਦੇਖਦਿਆਂ ਅਖੀਂ ਅਗੇ ਜਾਂਦੇ ਰਹਿੰਦੇ ਹੈਂ ਤਿਨਾਂ ਨੂੰ ਆਖਦੇ ਹੈਨ ਦਿਸ ਨਹੀਂ ਆਂਵਦੇ ਦ੍ਰਿਸ਼ਟਮਾਨ ਹੈ ਜੋ ਕੋਈ ਅਜੇਹਾ ਬ੍ਰਹਮ ਬੀਚਾਰ ਕਰੇ ਤਿਸਦੀ ਪਰਮਗਤ ਹੋਵੇਗੀ ॥੪॥ ਤਾਂ ਝੰਡਾ ਬਾਢੀ ਗੁਰੂ ਨਾਨਕ ਜੀ ਦੇ ਪੈਰਾਂ ਤੇ ਢਹਿ ਪਿਆ ਏਹੋ ਆਖੇ ਜੀ ਮੈਂ ਭੁਲਾ ਹਾਂ ਤੂੰ ਮੈਨੂੰ ਬਖਸ਼ ਜੋ ਮੈਂ ਤੇਰੇ ਨਾਲ ਏਤਨੀਆਂ ਗਲਾਂ ਕੀਤੀਆਂ ਹੈਂ ਤਾਂ ਇੰਦ੍ਰਸੈਣ ਆਖਯਾ ਉਠ ਭਾਈ ਝੰਡਾ ਕੋਈ ਡਰ ਨਾਹੀਂ ਗੁਰੂ ਨਾਨਕ ਜੀ ਤੇਰੇ ਵਾਸਤੇ ਆਯਾ ਹੈ ਤਾਂ ਝੰਡਾ ਉਠ ਖੜਾ ਹੋਯਾ ਤਾਂ ਗੁਰੂ ਨਾਨਕ ਜੀ ਕਿਹਾ ਕਿ ਭਾਈ ਝੰਡਾ ਪ੍ਰਸਾਦਿ ਲੈ ਆਓ ਸੋ ਅਜੇ ਪਹਿਰ ਅਢਾਈ ਰਾਤ ਗਈ ਸੀ ਤਾਂ ਝੰਡੇ ਪ੍ਰਸਾਦਿ ਅਗੇ ਆਣ ਰਖਯਾ ਲਗੇ ਪ੍ਰਸਾਦਿ ਜੇਵਣ ਗੁਰੂ ਨਾਨਕ ਜੀ ਅਤੇ ਮੈਂ ਇੰਦ੍ਰਸੈਣ ਲਗੇ ਪ੍ਰਸਾਦਿ ਜੇਵਣ ਅੱਧਾ ਪ੍ਰਸਾਦਿ ਗੁਰੂ ਨਾਨਕ ਜੀ ਜੇਂਵਿਆਂ ਤੇ ਅੱਧਾ ਰਿਹਾ ਤਾਂ ਗੁਰੂ ਨਾਨਕ ਆਖਿਆ ਲੇਹੁ ਭਾਈ ਇਹ ਪ੍ਰਸਾਦਿ ਤੂੰ ਜੇਂਵ ਤਾਂ ਇੰਦ੍ਰਸੈਣ ਆਖਿਆ ਲੈ ਭਾਈ ਝੰਡਾ ਪ੍ਰਸਾਦਿ ਉਠਾਇ ਲੈ ਤਾਂ ਝੰਡੇ ਪ੍ਰਸਾਦਿ ਚਾਇ ਲੀਤਾ ਲੈਕਰ ਲੱਗਾ ਜੇਵਣ ਜਿਉਂ ਅੱਧਾ ਪ੍ਰਸਾਦਿ ਜੇਵਿਆ ਆਹਾ ਤਿਉਂ ਝੰਡੇ ਦੇ ਕਪਾਟ ਖੁਲ੍ਹ ਗਏ ਝੰਡਾ ਬਿਦੇਹ ਹੋਯਾ ਤਾਂ ਝੰਡੇ ਨੂੰ ਸਭ ਕਿਛੁ ਵਿਸਰ ਗਿਆ ਜਾਂ ਇੰਦ੍ਰਸੈਣ ਦੇਖੇ ਤਾਂ ਝੰਡਾ ਬਿਦੇਹ ਹੋਏ ਗਿਆ ਤਾਂ ਇੰਦ੍ਰਸੈਣ ਗੁਰੂ ਨਾਨਕ ਜੀ ਨੂੰ ਆਖਿਆ ਜੀ ਏਹ ਕਿਆ ਕੀਤੋ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰਸੈਣ ਅਸਾਨੂੰ ਜੋ ਕਰਤਾਰ ਏਥੇ ਲੈ ਆਯਾ ਹੈ ਏਸੇ ਵਾਸਤੇ ਲੈ ਆਯਾ ਹੈ ਅਸੀਂ ਕਿਆ ਕਰੀਐ ਇੰਦ੍ਰਸੈਣ ਆਖਿਆ ਜੀ ਤੁਸਾਂ ਕਰਨਾ ਕੀ ਆਹਾ ਤੇ ਕੀਤੋ ਕਯਾ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰਸੈਣ ਕੁਝ ਤੁਸੀਂ ਕਹੋ ਸੋ ਹੋਵੇ ਤਾਂ ਇੰਦ੍ਰਸੈਣ ਆਖਿਆ ਜੀ ਤੁਸੀਂ ਇਸਨੂੰ ਮੰਜੀ ਬਹਾਵਣਾ ਆਹਾ ਇਸ ਵਕਤ

ਮੰਜੀ ਕਿਥੋਂ ਬਹੇਗਾ ਤਾਂ ਗੁਰੂ ਨਾਨਕ ਜੀ ਕਿਹਾ ਰਾਤ ਕਿਤਨੀ ਕੁ ਹੈ ਤਾਂ ਮੈਂ ਆਖਿਆ ਜੀ ਰਾਤ ਪਹਿਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਜਲ ਲੈ ਆਵੋ ਇਸ਼ਨਾਨ ਕਰੀਐ ਅਤੇ ਝੰਡੇ ਨੂੰ ਵੀ ਨਵਾਵਹੁ ਤਾਂ ਗੁਰੂ ਨਾਨਕ ਜੀ ਇਸ਼ਨਾਨ ਕੀਤਾ ਤੇ ਝੰਡੇ ਨੂੰ ਭੀ ਨੁਵਾਯਾ ਤਾਂ ਝੰਡੇ ਦੀ ਖੁਮਾਰੀ ਉਤਾਰੀ ਝੰਡਾ ਬਾਢੀ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਿਆ ਤਾਂ ਗੁਰੂ ਨਾਨਕ ਕਹਿਆ ਭਾਈ ਝੰਡਾ ਅਸਾਂ ਤੈਨੂੰ ਮੰਜੀ ਬਹਾਵਣਾ ਹੈ ਤਾਂ ਝੰਡੇ ਆਖਿਆ ਜੀ ਜੋ ਕੁਝ ਤੁਸਾਡੀ ਰਜਾਇ ਤਾਂ ਗੁਰੂ ਨਾਨਕ ਝੰਡੇ ਬਾਢੀ ਨੂੰ ਮੰਜੀ ਸਉਂਪੀ ਸਤਿਗੁਰ ਕੀਤਾ ਤਾਂ ਰਾਜੇ ਸੁਧਰਸੈਣ ਨੂੰ ਖਬਰ ਹੋਈ ਜੋ ਇਕ ਤੇਰੇ ਨਗਰ ਮੇਂ ਤਪਾ ਆਯਾ ਹੈ ਉਸ ਝੰਡੇ ਨੂੰ ਮੰਜੀ ਸਉਂਪੀ ਹੈ ਸੁਧਰਸੈਣ ਰਾਜੇ ਕਿਹਾ ਉਸ ਤਪੇ ਨੂੰ ਮੇਰੇ ਪਾਸ ਲੈ ਆਓ ਤਾਂ ਗੁਰੂ ਨਾਨਕ ਜੀ ਅਤੇ ਮੈਂ, ਮਰਦਾਨਾ ਤੇ ਇੰਦਰਸੈਣ ਅਤੇ ਝੰਡਾ ਬਾਢੀ ਪੰਜੇ ਅਸੀਂ ਉਦਿਆਨ ਜੰਗਲ ਵਿਚ ਬੈਠੇ ਆਹੇ ਜੋ ਰਾਜੇ ਦੇ ਆਦਮੀ ਆਇ ਕਰ ਆਖਣ ਲਗੇ ਤਪਾ ਈਹਾਂ ਕਉਣ ਹੈ ਰਾਜੇ ਬੁਲਾਯਾ ਹੈ ਤਾਂ ਇੰਦਰਸੈਣ ਉਠ ਖੜਾ ਹੋਯਾ ਅਰ ਰਾਜੇ ਕੇ ਆਦਮੀਆਂ ਕੋ ਕਹਿਆ ਜੋ ਤੁਮ ਚਲੋ ਮੈਂ ਰਾਜੇ ਕੀ ਨਿਸ਼ਾ ਕਰ ਆਵਤਾ ਹੋਂ ਤਾਂ ਗੁਰੂ ਨਾਨਕ ਜੀ ਕਹਿਆ ਬਹੁ ਇੰਦਰਸੈਣ ਬਹੁ ਇੰਦਰਸੈਣ ਕਹਿਆ ਜੀ ਉਹ ਤਾਂ ਤੁਮ ਕੋ ਜਾਨਤਾ ਨਹੀਂ ਅਰ ਜੀ ਉਹ ਮੇਰਾ ਮਾਮਾ ਹੈ ਉਸਕਾ ਬਿਘਨ ਨਾ ਹੋਵੇ ਉਸਕੀ ਨਿਸ਼ਾ ਕਰ ਆਵਤਾ ਹੋਂ ਤੁਮ ਕਯਾ ਕਹਿਤੇ ਹੋ ਤਾਂ ਇੰਦ੍ਰਸੈਣ ਰਾਜੇ ਸੁਧਰਸੈਣ ਨੂੰ ਜਾਇ ਸਲਾਮ ਕੀਤੀ ਤਾਂ ਸੁਧਰਸੈਣ ਕਿਹਾ ਆਓ ਕੁਛ ਕਹੇਂਗਾ ਤਾਂ ਇੰਦ੍ਰਸੈਣ ਕਿਹਾ ਜੀ ਮੈਂ ਕਹਿਣ ਹੀ ਆਯਾ ਹਾਂ ਤੇ ਰਾਜੇ ਸੁਧਰਸੈਣ ਕਿਹਾ ਕਹੁ ਪੁਤ੍ਰ ਤੂੰ ਕਿਆ ਕਹਿਤਾ ਹੈਂ ਤਾਂ ਇੰਦ੍ਰਸੈਣ ਕਹਿਆ ਰਾਜਾ ਜੀ ਤਪੇ ਕੋ ਬੁਲਾਵਣੇ ਆਦਮੀ ਤੁਮ ਭੇਜੇ ਥੇ ਤਾਂ ਰਾਜੇ ਕਹਿਆ ਪੁਤ੍ਰ ਮੈਂ ਭੇਜੇ ਥੇ ਤਾਂ ਇੰਦ੍ਰਸੈਣ ਕਿਹਾ ਕਿਸ ਵਾਸਤੇ ਤਾਂ ਰਾਜੇ ਕਿਹਾ ਪੁਤ੍ਰ ਮੈਂ ਸੁਣਿਆਂ ਜੋ ਝੰਡੇ ਬਾਢੀ ਨੂੰ ਪੂਰਨ ਕੀਤਾ ਹੈਸੁ ਮੈਂ ਇਸ ਵਾਸਤੇ ਬੁਲਾਯਾ ਥਾ ਜੋ ਮੈਂ ਭੀ ਉਸਕੋ ਦੇਖੋਂ ਤਾਂ ਇੰਦ੍ਰਸੈਣ ਕਹਿਆ ਰਾਜਾ ਜੀ ਦੇਖਣ ਮੇਂ ਬੜਾ ਫਰਕ ਹੈ ਇਕ ਦੇਖਣ ਮੈਂ ਭਲਾ ਹੋਤਾ ਹੈ ਏਕ ਦੇਖਣ ਮੈਂ ਬੁਰਾ ਹੋਤਾ ਹੈ ਤਾਂ ਰਾਜੇ ਕਿਹਾ ਜਿਸ ਦੇਖਣੇ ਮੈਂ ਭਲਾ ਹੋਵੇ ਸੋ ਮੁਝਕੋ ਕਹੋ ਮੈਂ ਉਸ ਤਰ੍ਹਾਂ ਦੇਖਾਂ ਤਾਂ ਇੰਦ੍ਰਸੈਣ ਕਿਹਾ ਜੀ ਉਹ ਤਾਂ ਪੂਰਨ ਸਾਧ ਹੈ ਉਸ ਅਰ ਕਰਤਾਰ ਮੈਂ ਭੇਦ ਕੁਛ ਨਹੀਂ ਅਰ ਉਹ ਤਾਂ ਬੇਤਮਾ ਹੈ ਤੂੰ ਕਿਸ ਪ੍ਰਯੋਜਨ ਪਰ ਦੇਖਤਾ ਹੈਂ ਤਾਂ ਰਾਜੇ ਕ਼ਿਹਾ ਮੈਂ ਤਾਂ ਸਾਧ ਮੂਰਤ ਕਰ ਦੇਖਤਾ ਹਾਂ ਤਾਂ ਇੰਦ੍ਰਸੈਣ ਕਹਿਆ ਰਾਜਾ ਜੀ ਸਾਧ ਮੂਰਤ ਦੇਖਣੇ ਕੀ ਇਸ ਤਰ੍ਹਾਂ ਨਹੀਂ ਜੋ ਜਾਬਤੇ ਸਿਉਂ ਘਰ ਬੁਲਾਈਏ ਸਾਧ ਮੂਰਤ ਆਪਾ ਨਿਵਾਰਕਰ ਆਪ ਦੇਖਣੇ ਜਾਈਐ ਤਾਂ ਰਾਜੇ ਕਿਹਾ ਭਲਾ ਪੁਤ੍ਰ ਤੂੰ ਭਲਾ ਕਹਿਤਾ ਹੈਂ ਜੋ ਤੂੰ ਕਹੇਂਗਾ ਓਹੋ ਮੈਂ ਕਰਾਂਗਾ ਤਾਂ ਇੰਦ੍ਰਸੈਣ ਕਿਹਾ ਜੋ ਰਾਜਾ ਜੀ ਭਲਾ ਭੋਜਨ ਲੇਹੁ ਅਰ ਭਲੇ ਮੇਵੇ ਲੇਹੁ ਅਰ ਅਧੀਨਗੀ ਸੇਤੀ ਜਾਇ ਮੱਥਾ ਚਰਨੋਂ ਪਰ ਰਖੋ ਸਾਧ ਮੂਰਤ ਦੇਖਣੇ ਕੀ ਯੇਹ ਰਉਂਸ ਹੈ ਰਾਜਾ ਸੁਧਰਸੈਣ ਕਰਮਾਂ ਦਾ ਬਲੀ ਆਹਾ ਰਾਜੇ ਉਹੋ ਗਲ ਮੰਨ ਲੀਤੀ ਭਲੇ ਭੋਜਨ ਲੀਤੇ ਅਰ ਭਲੇ ਮੇਵੇ ਲੀਤੇ ਅਰ ਭਲੇ ਬਸਤ੍ਰ ਲੀਤੇ ਨਾਲ ਇੰਦ੍ਰਸੈਣ ਨੂੰ

ਲੀਤਾ ਅਰ ਗੁਰੂ ਨਾਨਕ ਜੀ ਦੇ ਅਗੇ ਰਖ ਕਰ ਚਰਨਾਂ ਤੇ ਮੱਥਾ ਟੇਕਿਆ ਜੋ ਕਿਛ ਲਿਆਯਾ ਸੀ ਸੋ ਆਣ ਅਗੇ ਰਖਿਓਸੁ ਤਾਂ ਇੰਦ੍ਰਸੈਣ ਆਖਿਆ ਕੀ ਰਾਜਾ ਕਾਮਵੰਤ ਹੈ ਇਸ ਪਰ ਕ੍ਰਿਪਾ ਕੀਜੋ ਤਾਂ ਗੁਰੂ ਨਾਨਕ ਜੀ ਕੰਡ ਉਪਰ ਥਾਪੀ ਦਿਤੀ ਅਤੇ ਰਾਗ ਬਿਲਾਵਲ ਵਿਚ ਸ਼ਬਦ ਬੋਲਿਆ—

ਏਕੋ ਰਾਜ ਦੀਆ ਸੁਧਰਸ਼ੈਣ ॥ ਅੰਜਨ ਗਿਆਨ ਪਾਇਆ ਜਿਹ ਨੈਣ ॥ ਮਿਟੇ ਅੰਧਿਆਰਾ ਗਏ ਬਿਕਾਰਾ ॥ ਐਸਾ ਸਾਹਿਬ ਮੀਤ ਹਮਾਰਾ ॥੧॥ ਸੁਧਰਸੈਣ ਯਿਹ ਬਾਤ ਹਮਾਰੀ ॥ ਏਕੋ ਰਾਜ ਦੀਆ ਛਤ੍ਰਧਾਰੀ ॥੧॥ ਰਹਾਉ ॥ ਅਠਾਰਾਂ ਰਾਜੇ ਤੁਮਾਰੀ ਰਯਤਿ ਕੀਨੇ ॥ ਸਭ ਸੇ ਵਖਰੇ ਪ੍ਰਭ ਸਿਉ ਮਨ ਭੀਨੇ ॥ ਐਸੀ ਪ੍ਰਭ ਜੀ ਕ੍ਰਿਪਾ ਧਾਰੀ ॥ ਜਦ ਗੁਰਮਤਿ ਉਪਜੀ ਰਿਦੇ ਵਿਕਾਰੀ ॥੨॥ ਸਉ ਟਾਪੂ ਕਾ ਰਾਜ ਤੁਮਾਰਾ ॥ ਦੀਨ ਦੀਪ ਤੁਮ ਚਰਨ ਪੁਜਾਰਾ ॥ ਬ੍ਰਹਮਾ ਬਿਸਨ ਮਹੇਸ ਤੇ ਊਚੇ ॥ ਸੁਧਰਸੈਣ ਤੁਮ ਨਿਰਮਲ ਸੂਚੇ ॥੩॥ ਇੰਦ੍ਰਸੈਣ ਇਹ ਸੰਗ ਤੁਮਾਰਾ ॥ ਕਰਣ ਕਾਰਣ ਆਪ ਕਰਤਾਰਾ ॥ ਕਹੁ ਨਾਨਕ ਜਿਸ ਆਪਿ ਦਇਆਲਾ ॥ ਤਿਸ ਸਰਬ ਸੂਖ ਸਭ ਮਿਟੇ ਜੰਜਾਲਾ ॥੪॥

ਗੁਰੂ ਨਾਨਕ ਜੀ ਸੁਧਰਸੈਣ ਨੂੰ ਸਉ ਟਾਪੂ ਦਾ ਰਾਜਾ ਕੀਤਾ ਨਿਖੱਤ੍ਰ ਰਾਜ ਦਿਤਾ ਅਗੇ ਅਠਾਰਾਂ ਰਾਜੇ ਰਾਜ ਕਰਦੇ ਆਹੇ ਗੁਰੂ ਨਾਨਕ ਜੀ ਅਤੇ ਨਾਲੇ ਇੰਦ੍ਰਸੈਣ ਦੇ ਪ੍ਰਸੰਗ ਤਿੰਨ ਦੀਪਾਂ ਦਾ ਰਾਜ ਲੱਗਾ ਕਰਨ ਅਤੇ ਨਾਲੇ ਮਹਾਂ ਪੁਰਖ ਹੋਯਾ ਤਾਂ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਸੁਧਰਸੈਣ ਵੇਖੇਂ ਮਤ ਝੰਡੇ ਦੀ ਰੀਸ ਕਰਦਾ ਹੋਵੇਂ ਮਤ ਕਦੀ ਰਾਜ ਤੇਜ ਵਿਚ ਆਇ ਜਾਵੇਂ ਤੂੰ ਜਾਣ ਤਾਂ ਰਾਜਾ ਸੁਧਰਸੈਣ ਹੱਥ ਜੋੜ ਖੜਾ ਹੋਯਾ ਅਤੇ ਆਖਿਓ ਸੁ ਗੁਰੂ ਜੀ ਮੈਂ ਰਾਜ ਭੀ ਇਸਨੂੰ ਦੇਂਦਾ ਹਾਂ ਅਤੇ ਮੈਂ ਤੁਸਾਡੇ ਨਾਲ ਫਿਰਦਾ ਹਾਂ ਐਸਾ ਵਕਤ ਮੈਨੂੰ ਕਦ ਹੱਥ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਸੁਧਰਸੈਣ ਅਸਾਂ ਇਥੇ ਜੋ ਝੰਡੇ ਬਾਢੀ ਨੂੰ ਬਹਾਯਾ ਹੈ ਸੋ ਮੰਜੀ ਅਸਾਡੀ ਹੈ ਅਤੇ ਤੈਨੂੰ ਜੋ ਇਕ ਛਤ੍ਰ ਰਾਜ ਦਿਤਾ ਹੈ ਸੋ ਰਾਜ ਭੀ ਅਸਾਡਾ ਹੈ ਤੈਨੂੰ ਰਾਜ ਅਤੇ ਮੰਜੀ ਦੋਵੇਂ ਦਿਤੇ ਹੈਨ ਝੰਡਾ ਅਸਾਨੂੰ ਕਰ ਦੇਖਣਾ ਤਾਂ ਝੰਡਾ ਅਤੇ ਇੰਦ੍ਰਸੈਣ ਦੋਹਾਂ ਮਥੇ ਟੇਕੇ ਤਾਂ ਗੁਰੂ ਨਾਨਕ ਜੀ ਕਿਹਾ ਹੁਣ ਅਸੀਂ ਵਿਚਾਰੀਐਂਗੇ ਤੁਸਾਡੇ ਹੀ ਵਾਸਤੇ ਕਰਤਾਰ ਅਸਾਨੂੰ ਇਸ ਧਰਤੀ ਤੇ ਲੈ ਆਯਾ ਹੈ ਸੋਈ ਪੂਰੀ ਹੋਈ ਤਾਂ ਰਾਜੇ ਸੁਧਰਸੈਣ ਦਾ ਬੈਰਾਗ ਛੁਟ ਗਿਆ ਤਾਂ ਗੁਰੂ ਨਾਨਕ ਕਿਹਾ ਕਿਉਂ ਰਾਜਾ ਕਿਉਂ ਤਾਂ ਰਾਜੇ ਕਹਿਆ ਜੀ ਤੁਸੀਂ ਗਉਣ ਕਰੋਗੇ ਤਾਂ ਅਸਾਡੇ ਪ੍ਰਾਨ ਹਤ ਹੋਣਗੇ ਤਾਂ ਗੁਰੂ ਨਾਨਕ ਕਹਿਆ ਰਾਜਾ ਅਸੀਂ ਤੁਸਾਡੇ ਪਾਸ ਹੀ ਆਹੇ ਅਸੀਂ ਤੁਸੀਂ ਇਕ ਹੋਇ ਜਾਵੀਐ ਤੁਸੀਂ ਗਿਣਤੀ ਕਾਈ ਨਹੀਂ ਕਰਨੀ ਅਨੰਦ ਨਾਲ ਰਹਿਣਾ ਤਾਂ ਰਾਜੇ ਸੁਧਰਸੈਣ ਕਿਹਾ ਜੀ ਤੁਸੀਂ ਕੋਈ ਦਿਨ ਇਥੇ ਹੀ ਰਹੋ ਅਸਾਡਾ ਆਤਮਾ ਠਹਿਰੇ ਤਾਂ ਇੰਦ੍ਰਸੈਣ ਆਖਿਆ ਭਲਾ ਜੀ ਰਾਜੇ ਕਾ ਭੀ ਆਖਿਆ ਮੰਨੀਐ ਇਕ ਮਹੀਨਾ ਏਥੇ ਰਹੋ ਤਾਂ ਗੁਰੂ ਨਾਨਕ ਆਖਿਆ ਭਲਾ ਜੀ ਤੇਰਾ ਭੀ ਆਖਿਆ ਫੇਰਨਾ ਨਾਹੀਂ ਇਕ ਮਹੀਨਾ ਗੁਰੂ ਨਾਨਕ ਜੀ ਝੰਡੇ ਅਤੇ ਸੁਧਰਸੈਣ ਅਤੇ ਇੰਦ੍ਰਸੈਣ ਪਾਸ ਰਹੇ ਫਿਰ ਗੁਰੂ ਨਾਨਕ ਜੀ ਵਿਦਾ ਲੀਤੀ ॥ ਬੋਲਹੁ ਭਾਈ ਜੀ ਵਾਹਿਗੁਰੂ ॥੩੨॥

# ਅਗੇ ਸਾਖੀ ਹੋਰ ਚਲੀ

ਫਿਰ ਗੁਰੂ ਨਾਨਕ ਜੀ ਸਿਲਮਿਲਾ ਦੀਪ ਨੂੰ ਚਲੇ ਸਮੁੰਦਰ ਪਾਣੀ ਉਪਰ ਇਵੇਂ ਚਲੇ ਜਾਵਣ ਜਿਉਂ ਧਰਤੀ ਉਪਰ ਜਾਈਦਾ ਹੈ ਤਿਵੇਂ ਸਮੁੰਦਰ ਤੇ ਚਲੇ ਗਏ ਤਿੰਨ ਮਹੀਨੇ ਸਹਿਜ ਨਾਲ ਚਲੇ ਗਏ ਜਿਥੇ ਗੁਰੂ ਨਾਨਕ ਜੀ ਖੁਸ਼ੀ ਆਵੇ ਤਿਥੇ ਬਹਿ ਜਾਈਐ ਅਗੇ ਸਿਲਮਿਲਾ ਦੀਪ ਵਿਚ ਧੁੰਮ ਪਈ ਆਹੀ ਜੋ ਇਕ ਤਪਾ ਆਇਆ ਹੈ ਰਾਜੇ ਸੁਧਰਸੈਣ ਪਾਸ ਸੁਧਰਸੈਣ ਨੂੰ ਤਿੰਨ ਦੀਪਾਂ ਦੇ ਰਾਜ ਦਾ ਬਚਨ ਕੀਤਾ ਹੈਸੁ ਅਤੇ ਉਥੇ ਇਕ ਝੰਡਾ ਬਾਢੀ ਤ੍ਰਖਾਣ ਰਹਿੰਦਾ ਹੈ ਤਿਸਨੂੰ ਪੂਰਨ ਮਹਾਂ ਪੁਰਖ ਕੀਤਾ ਹੈਸੁ ਏਹੋ ਧੁੰਮ ਹੋਇ ਰਹੀ ਆਹੀ ਅਸੀਂ ਤਿੰਨ ਉਦਿਆਨ ਮੈਂ ਜਾਇ ਬੈਠੇ ਜਾਂ ਸੱਤ ਦਿਨ ਗੁਜਰੇ ਤਾਂ ਮਰਦਾਨੇ ਕਿਹਾ ਜੀ ਜੇ ਹੁਕਮ ਹੋਵੇ ਤਾਂ ਸ਼ਹਿਰ ਵੇਖ ਆਵਾਂ ਤਾਂ ਗੁਰੂ ਨਾਨਕ ਜੀ ਹਸਿਆ ਹੱਸਕਰ ਬੋਲਿਆ ਕਿਉਂ ਮਰਦਾਨਾ ਕਿਛ ਭੁਖ ਲਗੀ ਹਈ ਤਾਂ ਮਰਦਾਨੇ ਕਿਹਾ ਜੀ ਤੁਸਾਨੂੰ ਤਾਂ ਕਰਤਾਰ ਏਹੋ ਜਿਹਾ ਕੀਤਾ ਹੈ ਅਤੇ ਮੈਂ ਤੁਸਾਡੇ ਨਾਲ ਹਠ ਕਰਦਾ ਫਿਰਦਾ ਹਾਂ ਹੁਣ ਸ਼ਹਿਰ ਆਯਾ ਹਾਂ ਇਥੋਂ ਤਾਂ ਕੁਛ ਮੂੰਹ ਪਾਏ ਆਵਾਂ ਤਾਂ ਗੁਰੂ ਨਾਨਕ ਆਖਯਾ ਮਰਦਾਨਿਆਂ ਕੁਛ ਸੰਤੋਖ ਪਕੜ ਤਾਂ ਮਰਦਾਨੇ ਆਖਯਾ ਭਲਾ ਗੁਰੂ ਜੀ ਤਾਂ ਮਰਦਾਨਾ ਚੁਪ ਕਰ ਬੈਠ ਗਿਆ ਬੈਠ ਕਰ ਮਰਦਾਨੇ ਆਖਯਾ ਗੁਰੂ ਜੀ ਇਸ ਸ਼ਹਿਰ ਦਾ ਨਾਉਂ ਕਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਸ ਸ਼ਹਿਰ ਦਾ ਨਾਉਂ ਬ੍ਰਹਮਪੁਰ ਹੈ ਅਤੇ ਇਥੋਂ ਦਾ ਰਾਜਾ ਮਧਰਬੈਣ ਹੈ ਅਤੇ ਵਰਨ ਬ੍ਰਾਹਮਣ ਦਾ ਹੈਸੁ ਏਹੋ ਗੱਲਾਂ ਹੁੰਦੀਆਂ ਸਨ ਰਾਜਾ ਮਧਰਬੈਣ ਸ਼ਿਕਾਰ ਖੇਡਣ ਆਯਾ ਸੀ ਸ਼ਿਕਾਰ ਖੇਡਦਾ ਖੇਡਦਾ ਇਧਰ ਆਯਾ ਜਿਧਰ ਅਸੀਂ ਤਿੰਨੇ ਬੈਠੇ ਆਹੇ ਤਾਂ ਅਸਾਨੂੰ ਰਾਜਾ ਦੇਖ ਕਰ ਖੜਾ ਹੋਇ ਰਹਿਆ ਤਾਂ ਲੱਗਾ ਪੁਛਣ ਤੁਸੀਂ ਕਉਣ ਹੋ ਜੋ ਉਜਾੜ ਵਿਚ ਬੈਠੇ ਹੋ ਤਾਂ ਮਰਦਾਨਾ ਬੋਲਿਆ ਹਮ ਆਦਮੀ ਹੋਤੇ ਹੈਂ ਤਾਂ ਰਾਜੇ ਕਹਿਆ ਸ਼ਹਿਰ ਦੇ ਬਾਹਰ ਕਿਉਂ ਬੈਠੇ ਹੋ ਤਾਂ ਮਰਦਾਨੇ ਕਹਿਆ ਜਾਇਕਰ ਕਿਸਦੇ ਦੁਆਰੇ ਬੈਠੇਂ ਤਾਂ ਰਾਜੇ ਪੁਛਿਆ ਜੀ ਤੁਮ ਅਤੀਤ ਹੋ ਤਾਂ ਮਰਦਾਨੇ ਕਿਹਾ ਜੀ ਤੈਨੂੰ ਕਿਆ ਨਦਰ ਆਂਵਦਾ ਹੈ ਤਾਂ ਰਾਜੇ ਕਿਹਾ ਤੂੰ ਕਿਸ ਰੌਂਸ ਪਰ ਬੋਲਤਾ ਹੈਂ ਤਾਂ ਮੈਂ ਦੇਖਿਆ ਜੋ ਗੁਰੂ ਨਾਨਕ ਜੀ ਤਾਂ ਬੋਲਦਾ ਨਹੀਂ ਅਤੇ ਮਰਦਾਨਾ ਭੁਖ ਨਾਲ ਛਿੱਥਾ ਹੋ ਗਿਆ ਹੈ ਤਾਂ ਮੈਂ ਆਖਿਆ ਰਾਜਾ ਜੀ ਅਸੀਂ ਤਾਂ ਪ੍ਰਦੇਸੀ ਹਾਂ ਤਾਂ ਰਾਜੇ ਕਿਹਾ ਅਰੇ ਭਾਈ ਤੁਮ ਕਿਸ ਨਗਰ ਸੇ ਆਏ ਹੋ ਤੁਮਾਰੀ ਬੋਲੀ ਤੇ ਸਮਝੀ ਨਹੀਂ ਜਾਤੀ ਤੋ ਹਮ ਕਿਹਾ ਰਾਜਾ ਜੀ ਹਮ ਪੰਜਾਬ ਕੀ ਧਰਤੀ ਸੇ ਆਏ ਹੈਂ ਕਭੀ ਤੈਂ ਪੰਜਾਬ ਸੁਣਿਆ ਹੋਇਗਾ ਤਾਂ ਰਾਜੇ ਸਮਝਿਆ ਜੇ ਪ੍ਰਮੇਸ਼ਰ ਨਾ ਭੁਲਾਏ ਤਾਂ ਉਹ ਸਾਧ ਹੈਨ ਤਾਂ ਰਾਜੇ ਪੁਛਿਆ ਅਰੇ ਭਾਈ ਬਿਸਹਰ ਦੇਸ ਰਾਜੇ ਸੁਧਰਸੈਣ ਕਾ ਹੈ ਤੁਮ ਉਹ ਭੀ ਦੇਖਿਆ ਹੈ ਤਾਂ ਹਮ ਕਿਹਾ ਰਾਜਾ ਜੀ ਊਹਾਂ ਸੇ ਹਮ ਆਏ ਹਾਂ ਤਾਂ ਫੇਰ ਰਾਜੇ ਨੂੰ ਪੁਛਿਆ ਜੀ ਤੁਮਾਰਾ ਨਾਉਂ ਕਿਆ ਹੈ ਅਰ ਤੁਮ ਹੋਤੇ ਕੌਣ ਹੋ ਤਾਂ

ਰਾਜੇ ਕਹਿਆ ਹਮ ਆਪਣਾ ਨਾਉਂ ਬਤਾਵੇਂਗੇ ਪਰ ਤੁਮ ਆਪਣਾ ਨਾਉਂ ਬਤਾਵਹੁ ਮਹੰਤ ਕਾ ਨਾਉਂ ਬਤਾਵਹੁ ਤਾਂ ਮੈਂ ਕਿਹਾ ਜੀ ਮਹੰਤ ਕਾ ਨਾਉਂ ਨਾਨਕ ਨਿਰੰਕਾਰੀ ਹੈ ਅਤੇ ਮੇਰਾ ਨਾਉਂ ਮਰਦਾਨਾ ਹੈ ਅਰ ਇਸ ਕਾ ਨਾਉਂ ਬਾਲਾ ਹੈ ਤਾਂ ਰਾਜੇ ਕਹਿਆ ਸੁਣ ਭਾਈ ਬਾਲਾ ਰਾਜੇ ਸੁਧਰਸੈਣ ਅਰ ਝੰਡੇ ਬਾਢੀ ਕੋ ਯਹੀ ਪ੍ਰਤਾਪ ਦੇ ਆਯਾ ਹੈ ਸਚ ਹੀ ਕਹਿਓ ਤਾਂ ਮੈਂ ਆਖਿਆ ਰਾਜਾ ਜੀ ਏਹੀ ਦੇ ਆਯਾ ਹੈ ਪਰ ਤੂੰ ਆਪਣਾ ਨਾਉਂ ਭੀ ਬਤਾਇ ਅਰ ਆਪਣਾ ਵਰਨ ਭੀ ਬਤਾਇ ਅਰ ਸ਼ਹਿਰ ਕਾ ਨਾਉਂ ਭੀ ਬਤਾਇ ਰਾਜੇ ਕਿਹਾ ਸੁਣ ਅਤੀਤ ਹਮਾਰਾ ਨਾਉਂ ਮਧਰਬੈਣ ਹੈ ਅਰ ਸ਼ਹਿਰ ਕਾ ਨਾਉਂ ਬ੍ਰਹਮਪੁਰ ਹੈ ਇਸ ਵਲ ਇਤ ਕੇ ਹਮ ਰਾਜੇ ਹੋਤੇ ਹੈਂ ਅਰ ਵਰਨ ਹਮਾਰਾ ਬ੍ਰਾਹਮਣ ਕਾ ਹੈ ਤਾਂ ਮੈਂ ਫਿਰ ਰਾਜੇ ਨੂੰ ਕਹਿਆ ਭਲਾ ਰਾਜਾ ਜੀ ਅਬ ਨਿਸ਼ਾ ਹੋਈ ਪਰ ਇਹ ਦੀਪ ਕਉਣ ਕਹੀਤਾ ਹੈ ਤਾਂ ਰਾਜੇ ਕਹਿਆ ਸੁਣ ਅਤੀਤ ਇਹ ਸਿਲਮਿਲਾ ਦੀਪ ਕਹੀਤਾ ਹੈ ਤਾਂ ਮੈਂ ਫੇਰ ਪੁਛਿਆ ਜੀ ਈਹਾਂ ਕੇਤੇ ਰਾਜੇ ਰਾਜ ਕਰਤੇ ਹੈਂ ਤਾਂ ਰਾਜਾ ਬੋਲਿਆ ਸੁਣ ਭਾਈ ਅਤੀਤ ਈਹਾਂ ਤੀਨਾਂ ਦੀਪਾਂ ਮੇਂ ਅਠਾਰਾਂ ਰਾਜੇ ਰਾਜ ਕਰਤੇ ਹੈਂ ਤਾਂ ਮੈਂ ਫੇਰ ਪੁਛਿਆ ਜੀ ਓਨਾਂ ਰਾਜਿਆਂ ਦਾ ਨਾਉਂ ਕਿਆ ਹੈ ਤਾਂ ਰਾਜੇ ਮਧਰਬੈਣ ਕਿਹਾ ਸੁਣ ਅਤੀਤ ਰਾਜਿਆਂ ਕੇ ਨਾਮ ਰਾਜਾ ਕਵਲਨੈਨ ੧, ਮਧਰਬੈਣ ੨, ਸੁਧਰਸੈਣ ੩, ਸੁਖਚੈਣ ੪, ਅਸਨਾਹ ੫, ਸਗਰਸੈਣ ੬, ਬੀਰਸੈਣ ੭, ਲਾਲਸੈਣ ੮, ਗਾਇਐਣ ੯, ਸੁਖਸਾਗਰ ੧੦, ਨਾਗ ਪਰਸਰਾਮ ੧੧, ਰਾਜਾ ਅਦਕਾ ਘਟਕਾ ੧੨, ਸੁਧਸਮਾਲਕਾ ੧੩, ਬੁਧਬਬੇਕ ਬਾਲਕਾ ੧੪, ਰਾਜਾ ਨੈਨ ਜੋਤ ੧੫, ਰਾਜਾ ਬਾਲਸਿੰਗਾਰ ੧੬, ਰਾਜਾ ਤੁਰਤਿਰੰਗ ੧੭, ਰਾਜਾ ਮਗਨਰਾਇ ਜੀ ੧੮, ਜਾਂ ਰਾਜੇ ਰਾਜਿਆਂ ਅਠਾਰਾਂ ਕੇ ਨਾਮ ਕਹੇ ਤਾਂ ਰਾਜੇ ਮਧਰਬੈਣ ਕੋ ਕਹਿਆ ਰਾਜਾ ਜੀ ! ਇਤਨੀ ਬਾਤ ਤੋ ਕਹੀ ਪਰ ਜੀ ਇਨ੍ਹੋਂ ਅਠਾਰੋਂ ਰਾਜਿਆਂ ਮੇਂ ਸਰਦਾਰ ਕਉਣ ਹੈ ? ਤਾਂ ਰਾਜੇ ਕਿਹਾ ਸੁਣ ਭਾਈ ਅਤੀਤ ਸਭਨਾਂ ਕੇ ਉਪਰ ਰਾਜਾ ਕਵਲ ਨੈਨ ਹੈ ਤਾਂ ਮੈਂ ਕਹਿਆ ਰਾਜਾ ਜੀ ਏਹ ਗਲ ਕਿਉਂ ਝੂਠ ਬੋਲਿਆ ਤਾਂ ਰਾਜੇ ਕਿਹਾ ਅਤੀਤ ਏਹ ਬਾਤ ਕਿਆ ਸਮਝ ਕਰ ਕਹੀ ਤਾਂ ਮੈਂ ਕਿਹਾ ਰਾਜਾ ਜੀ ! ਸਭਨਾਂ ਦੇ ਉਪਰ ਕਵਲਨੈਨ ਨਹੀਂ ਸਭਨਾਂ ਦੇ ਉਪਰ ਰਾਜਾ ਸੁਧਰ ਸੈਣ ਹੈ ਤਾਂ ਰਾਜੇ ਕਿਹਾ ਅਤੀਤ ਤੂੰ ਕਿਆ ਜਾਨਤਾ ਹੈਂ ਤਾਂ ਮੈਂ ਕਿਹਾ ਰਾਜਾ ਜੀ ! ਮੈਂ ਜਾਨਤਾ ਹੋਂ ਜੋ ਮੇਰੇ ਗੁਰੂ ਨਾਨਕ ਨੇ ਸਭਨਾਂ ਕੇ ਉਪਰ ਸੁਧਰਸੈਣ ਰਾਜਾ ਆਖਿਆ ਹੈ, ਤਾਂ ਰਾਜੇ ਮਧਰਬੈਣ ਕਿਹਾ ਸੁਣ ਅਤੀਤ ਤੇਰਾ ਮਹੰਤ ਕਹਿਤਾ ਹੈ ਕਿ ਤੂੰ ਕਹਿਤਾ ਹੈਂ ਤੇਰਾ ਮਹੰਤ ਤਾਂ ਬੋਲਤਾ ਨਾਹੀਂ ਤਾਂ ਮੈਂ ਰਾਜੇ ਨੂੰ ਕਿਹਾ ਸੁਣ ਰਾਜਾ ਮੇਰਾ ਗੁਰੂ ਤਦ ਬੋਲੇਗਾ ਜਦ ਕੋਈ ਬੁਲਾਵਣੇ ਵਾਲਾ ਆਵੇਗਾ ਤਾਂ ਰਾਜੇ ਕਿਹਾ ਅਤੀਤ ਹਮ ਬੁਲਾਵੇਂਗੇ ਤਾਂ ਮੈਂ ਆਖਿਆ ਬੁਲਾਇ ਰਾਜਾ ਜੀ ਬੁਲਾਇ ਸਕਤੇ ਹੈਂ ਤਾਂ ਰਾਜਾ ਘੋੜੇ ਉਤੋਂ ਲੱਥਾ ਲੱਥ ਕਰ ਨੇੜੇ ਆਯਾ ਨਜੀਕ ਆਇ ਕਰ ਲੱਗਾ ਪੁਛਣ ਅਰੇ ਭਾਈ ! ਇਨ੍ਹੋਂ ਕੀ ਅਵਾਜ਼ ਕੀ ਹੈ ਤਾਂ ਕਿਹਾ ਰਾਜਾ ਜੀ ਇਨ੍ਹੋਂ ਕੀ ਅਵਾਜ਼ 'ਕਰਤਾਰ ਕਰਤਾਰ' ਏਹੀ ਆਵਾਜ਼ ਹੈ ਤਾਂ ਰਾਜੇ

ਨੇੜੇ ਹੋਇ ਕਰ ਆਖਯਾ ਮਹੰਤ ਜੀ ! ਕਰਤਾਰ ੨ ਤਾਂ ਗੁਰੂ ਨਾਨਕ ਜੀ ਦੀ ਸਮਾਧੀ ਖੁਲ੍ਹੀ ਤਾਂ ਗੁਰੂ ਨਾਨਕ ਜੀ ਬੋਲਿਆ—ਸਤਿ ਕਰਤਾਰ ਜੀ ਸਤਿ ਕਰਤਾਰ ! ਆਓ ਭਾਈ ਬੈਠੋ, ਤਾਂ ਰਾਜੇ ਮਥਾ ਟੇਕਿਆ ਤਾਂ ਗੁਰੂ ਨਾਨਕ ਜੀ ਕਿਹਾ ਰਾਜਾ ਮਧਰਬੈਣ ਤਾਂ ਰਾਜੇ ਕਿਹਾ ਤੁਮ ਨਗਰੀ ਚਲੋ ਤਾਂ ਗੁਰੂ ਨਾਨਕ ਜੀ ਕਿਹਾ ਰਾਜਾ ! ਹਮਾਰਾ ਨਗਰ ਏਹੀ ਹੈ ਤਾਂ ਰਾਜੇ ਕਿਹਾ ਤੁਮ ਨਗਰੀ ਚਲੋ, ਉਜਾੜ ਮੇਂ ਬੈਠਨਾ ਕਿਆ ਫਾਇਦਾ ਹੈ। ਤਾਂ ਗੁਰੂ ਨਾਨਕ ਕਿਹਾ ਰਾਜਾ ਅਸੀਂ ਫਕੀਰ ਅਤੀਤ ਆਹੇ ਹਮ ਕੋ ਉਜਾੜ ਹੀ ਬਸਤੀ ਹੈ ਤਾਂ ਰਾਜੇ ਕਿਹਾ ਜੀ ਨਗਰ ਮੇਂ ਕੋਈ ਭੰਡਾਰੇ ਕੀ ਖਬਰ ਲਏਗਾ ਤਾਂ ਗੁਰੂ ਨਾਨਕ ਜੀ 'ਬਿਲਾਵਲ' ਵਿਚ ਸ਼ਬਦ ਬੋਲਿਆ—

ਏਕ ਭੰਡਾਰਾ ਨਾਮ ਕਾ ਜਿਨ ਸਭ ਕਿਛੁ ਦੀਨਾ ॥ ਭੂਖ ਨੰਗ ਸਭ ਛੀਨ ਕੇ ਆਪਣਾ ਕਰ ਲੀਨਾ ॥ ਐਸਾ ਨਾਮ ਨਾ ਛੋਡੀਐ ਸਦਾ ਸੰਗ ਹਮਾਰੇ ॥ ਲੇਖਾ ਕਬੀ ਨ ਪੂਛਈ ਮਨ ਮੀਤ ਪਿਆਰੇ ॥੧॥ ਰਹਾਉ ॥ ਭੋਜਨ ਉਤਮ ਹਮ ਕੀਆ ਸੰਤਨ ਪ੍ਰਸਾਦਿ ॥ ਜਲ ਸੀਤਲੁ ਹਿਰਦੈ ਪੀਆ ਰਿਦੈ ਮਹਿ ਸਾਂਤਿ ॥੨॥ ਬਸਤ੍ਰ ਬ੍ਰਹਮ ਪਛਾਨਿਆ ਕਾਇਆ ਕੇ ਸੰਗ ॥ ਲਖ ਚਉਰਾਸੀ ਏਕ ਤੂੰ ਹੈ ਨਿਰਭੰਗ ॥੩॥ ਨਾਨਕ ਕਹੈ ਗਜਿੰਦ੍ਰ ਸੁਣ ਸਭ ਝੂਠ ਪਸਾਰਾ ॥ ਦ੍ਰਿਸਟਮਾਨ ਸਭ ਬਿਨਸ ਜਾਇ ਰਹੇ ਏਕੰਕਾਰਾ ॥੪॥

ਤਾਂ ਰਾਜਾ ਮਧਰਬੈਣ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਿਆ ਖੋਜੀ ਕੁਛ ਮੈਨੂੰ ਆਗਿਆ ਕਰੋ ਜੋ ਮੈਂ ਸੇਵਾ ਕਰਾਂ ਤਾਂ ਗੁਰੂ ਨਾਨਕ ਕਹਿਆ ਸੁਣ ਰਾਜਾ ਮਧਰਬੈਣ ਅਸੀਂ ਤੁਹਾਨੂੰ ਇਹੋ ਗਲ ਆਖਦੇ ਆਹੇ ਜੋ ਅਸਾਂ ਸੁਧਰਸੈਣ ਰਾਜੇ ਨੂੰ ਨਛਿਤ੍ਰ ਰਾਜ ਦਿਤਾ ਹੈ ਜੋ ਕੋਈ ਮੰਨੇਗਾ ਤਾਂ ਉਸਦਾ ਭਲਾ ਹੋਵੇਗਾ ਤੇ ਜੋ ਕੋਈ ਨਾ ਮੰਨੇਗਾ ਤਾਂ ਓਹ ਜਾਣੇ ਅਸੀਂ ਤਾਂ ਆਪਣੀ ਵਲੋਂ ਆਖ ਛਡਣਾ ਸੀ ਤਾਂ ਰਾਜੇ ਕਹਿਆ ਗੁਰੂ ਜੀ ਓਹ ਅਸਾਡਾ ਪਾਤਸ਼ਾਹ ਹਮ ਉਨਕੀ ਰੱਯਤ ਤਾਂ ਗੁਰੂ ਨਾਨਕ ਕਹਿਆ ਰਾਜਾ ਤੈਨੂੰ ਕਰਤਾਰ ਚਿਤ ਆਵੇ ਤਾਂ ਗੁਰੂ ਨਾਨਕ ਕਿਹਾ ਸੁਣ ਭਾਈ ਮਧਰਬੈਣ ਰਾਜ ਭਾਗ ਈਹਾਂ ਹੀ ਰਹਿੰਦਾ ਹੈ ਇਹ ਨਾਲ ਨਹੀਂ ਚਲਦਾ ਤੇ ਜਿਨ੍ਹਾਂ ਪੁਰਖਾਂ ਸੰਤਾਂ ਦੇ ਬਚਨ ਸਤਿਕਾਰ ਜਾਤੇ ਹੈਨ ਉਹ ਕੀਰਤਿ ਨਾਲ ਚਲਦੇ ਹੈਂ ਰਾਜਾ ਮਧਰਬੈਣ ਕਿਹਾ ਗੁਰੂ ਜੀ ਅਸਾਂ ਤੁਸਾਡੇ ਬਚਨ ਨਾਲ ਕੰਮ ਹੈ ਰਾਜ ਕਿਆ ਵਸਤੂ ਹੈ ਅਰ ਭਾਗ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਬਹੁਤ ਉਸ ਪਰ ਖੁਸ਼ ਹੋਯਾ ਤਾਂ ਫੇਰ ਗੁਰੂ ਨਾਨਕ ਕਹਿਆ ਸੁਣ ਰਾਜਾ ਮਧਰਬੈਣ ਅਸੀਂ ਹੁਣ ਰਮਦੇ ਆਹੇ ਰਾਜੇ ਮਧਰਬੈਣ ਬੇਨਤੀ ਕੀਤੀ ਅਜੀ ਅਸਾਨੂੰ ਜਿਸ ਤਰ੍ਹਾਂ ਹੁਕਮ ਹੋਵੇ ਇਸੇ ਤਰ੍ਹਾਂ ਰਾਜੇ ਸੁਧਰਸੈਣ ਨੂੰ ਮਿਲੀਐ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਮਧਰਬੈਣ ਜਿਸ ਤਰ੍ਹਾਂ ਅਸਾਡੇ ਅਗੇ ਬੇਨਤੀ ਕਰਦੇ ਹੋ ਇਸੇ ਤਰ੍ਹਾਂ ਰਾਜੇ ਸੁਧਰਸੈਣ ਅਗੇ ਖੜਾ ਹੋਵਣਾ ਤਾਂ ਰਾਜੇ ਮਧਰਬੈਣ ਕਿਹਾ ਜੋ ਜੀ ਅਸੀਂ ਤੁਸਾਂ ਤੋਂ ਭੀ ਅਧਿਕ ਕਰ ਜਾਣੀਐਂਗੇ ਤਾਂ ਗੁਰੂ ਨਾਨਕ ਜੀ ਕਿਹਾ ਐਸੇ ਹੀ ਲੋੜੀਂਦਾ ਹੈ ਤਾਂ ਮਧਰਬੈਣ ਅਰਦਾਸ ਕੀਤੀ ਜੀ ਕੋਈ ਦਿਨ ਈਹਾਂ ਗੁਜ਼ਰਾਨ ਕਰੋ ਤਾਂ ਮੈਂ ਆਖਿਆ ਜੀ ਇਸਕੀ

ਭਾਵਨਾ ਪੂਰਨ ਕਰੀਐ ਤਾਂ ਗੁਰੂ ਨਾਨਕ ਜੀ ਉਨੀ ਮਹੀਨੇ ਰਾਜਾ ਮਧਰਬੈਣ ਪਾਸ ਰਹੇ ਅਗੇ ਵਿਦਾ ਲੀਤੀ ਬਿਸਹਰ ਦੇਸ ਥੀਂ ਅਗੇ ਚਲੇ ਸਿਲਮਿਲਾ ਦੀਪ ਸੇ ਚਲੇ ॥ ਬੋਲੋ ਭਾਈ ਜੀ ਵਾਹਿਗੁਰੂ ॥੩੩॥

## ਅਗੇ ਸਾਖੀ ਹੋਰ ਚਲੀ

ਤਾਂ ਗੁਰੂ ਨਾਨਕ ਜੀ ਉਥੋਂ ਚਲੇ ਰਾਜਾ ਕਵਲਨੈਨ ਕੇ ਦੇਸ ਜਾਇ ਨਿਕਲੇ ਅਗੇ ਜਾਂਦੇ ਜਾਂਦੇ ਜਿਥੇ ਜਾਣ ਤਿਥੇ ਗੁਰੂ ਨਾਨਕ ਜੀ ਦੀ ਸਮਾਧੀ ਲਗ ਜਾਇ ਉਹ ਬੈਠੇ ਹੀ ਰਹਿ ਜਾਵਣ ਚਾਰ ਦਿਨ ਪੰਜ ਦਿਨ ਕਦੀ ਸੱਤ ਦਿਨ ਕਦੀ ਦੋਇ ਦਿਨ ਏਵੇਂ ਸਤ ਮਹੀਨੇ ਤੇ ਤੇਰਾਂ ਦਿਨ ਸਮੁੰਦਰ ਦੇ ਟਾਪੂ 'ਚ ਚਲੇ ਜਾਵਣ ਤਾਂ ਅਗੇ ਇਕ ਸ਼ਹਿਰ ਕੁਦਰਤੀ ਦਿਸ ਆਯਾ ਕੋਹਾਂ ਚੌਂਹ ਤੇ ਨਦਰ ਆਵਣ ਲੱਗਾ ਤਾਂ ਮਰਦਾਨੇ ਆਖਯਾ ਜੀ ਕੋਈ ਸ਼ਹਿਰ ਭੀ ਆਵਸੀ ਕਿ ਉਜਾੜ ਵਿਚ ਹੀ ਚਲੇ ਜਾਸੀਆ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਾ ਭੁਖ ਲਗੀ ਹਈ ਤਾਂ ਮਰਦਾਨੇ ਆਖਯਾ ਜੀ ਜੇ ਭੁਖ ਲਗੀ ਹੈ ਤਾਂ ਕਿਸੇ ਕਿਆ ਈਹਾਂ ਆਣ ਧਰਿਆ ਹੈ ਜੋ ਖਾਈਐ ਤਾਂ ਗੁਰੂ ਨਾਨਕ ਜੀ ਕਿਹਾ ਓਹ ਦੇਖ ਸ਼ਹਿਰ ਨਦਰ ਆਂਵਦਾ ਹਈ ਜੋ ਤੇਰੀ ਖੁਸ਼ੀ ਆਵੇਗੀ ਸੋ ਖਾਈਂ ਤਾਂ ਮਰਦਾਨੇ ਆਖਯਾ ਜੀ ਕਿਸੇ ਦਿਨ ਇਵੇਂ ਜਿੰਦ ਨਿਕਲ ਜਾਸੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੇ ਜਿੰਦ ਨਿਕਲੇਗੀ ਤਾਂ ਅਸੀਂ ਫੇਰ ਪਾਇ ਲਈਐਂਗੇ ਤੂੰ ਡਰ ਨਹੀਂ ਤਾਂ ਮਰਦਾਨੇ ਆਖਯਾ ਜੀ ਸੱਚ ਆਖਦਾ ਹੈਂ ਤੈਨੂੰ ਤਮਾਂ ਕਿਸੇ ਗਲ ਦਾ ਨਾਹੀਂ ਅਸੀਂ ਕਿਆ ਜਾਪੇ ਤੇਰੇ ਨਾਲ ਕਿਉਂ ਕਰ ਜੀਂਵਦੇ ਫਿਰਦੇ ਆਹੇ ਪਰ ਅਸਾਨੂੰ ਕਰਤਾਰ ਜੀਵਾਇੰਦਾ ਹੈ ਤਾਂ ਗੁਰੂ ਬਾਬੇ ਨਾਨਕ ਜੀ ਆਖਯਾ ਚਲ ਅਗੇ ਦੇਖ ਕਰਤਾਰ ਕਿਆ ਕਰਦਾ ਹੈ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਆਸਤੇ ੨ ਚਹੁੰ ਕੋਹਾਂ ਤੇ ਮਰਦਾਨੇ ਨੂੰ ਬੁਲਾਇੰਦੇ ਲੈ ਗਏ ਸ਼ਹਿਰ ਦੇ ਬਾਹਿਰ ਜਾਇ ਬੈਠੇ ਤਾਂ ਨਾਨਕ ਆਖਯਾ ਮਰਦਾਨਿਆਂ ਸ਼ਹਿਰ ਆਯਾ ਹਈ ਜਾਇ ਕਿਛ ਖਾਇ ਆਇ ਤਾਂ ਮਰਦਾਨੇ ਆਖਯਾ ਜੀ ਪਲੇ ਤਾਂ ਕੁਛ ਨਾਹੀਂ ਮੈਂ ਕਿਥੋਂ ਖਾਵਾਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ ਅਸਾਂ ਤੈਨੂੰ ਸਾਰਾ ਸ਼ਹਿਰ ਸੌਂਪਿਆ ਹੈ ਭਾਵੇਂ ਕਿਥੋਂ ਖਾਇ ਏਥੇ ਤੈਨੂੰ ਅਟਕਾ ਕਾਈ ਨਾਹੀਂ ਮਰਦਾਨੇ ਆਖਯਾ ਜੀ ਕੋਈ ਮੈਨੂੰ ਚੋਰ ਕਰ ਪਕੜੇਗਾ ਤਾਂ ਕਿਆ ਕਰਾਂ ਤਾਂ ਫੇਰ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਾ ਜੇ ਕੋਈ ਤੈਨੂੰ ਚੋਰ ਕਰ ਪਕੜੇ ਤਾਂ ਅਸਾਡਾ ਨਾਉਂ ਲਈਂ ਤੈਨੂੰ ਪਕੜਕੇ ਛਡ ਦੇਵੇਗਾ ਭਾਵੇਂ ਕਿਸੇ ਹਥ ਘਤੇ ਤਾਂ ਮਰਦਾਨੇ ਜੀਅ ਵਿਚ ਜਾਤਾ ਜੋ ਇਸ ਦੇ ਜਿਥੇ ਕਿਥੇ ਪੁਰਾਤਨੀ ਯਾਰ ਹੈਨ ਮਰਦਾਨਾ ਜਾਇ ਸ਼ਹਿਰ ਵਿਚ ਵੜਿਆ ਜਾਇ ਕਰ ਦੇਖੇ ਤਾਂ ਸਭ ਸਵਰਨ ਦੀ ਧਰਤੀ ਹੈ ਜਿਥੇ ਕਿਤੇ ਸਵਰਨ ਨਦਰ ਆਂਵਦਾ ਹੈ ਤਾਂ ਮਰਦਾਨਾ ਕੁਦਰਤ ਦੇਖ ਕਰ ਹੈਰਾਨ ਹੋਇ ਰਿਹਾ ਤਾਂ ਮਰਦਾਨੇ ਦੀ ਭੁਖ ਦੂਰ ਹੋਇ ਗਈ ਤਾਂ ਮਰਦਾਨੇ ਇਕਸ ਆਦਮੀ ਨੂੰ ਪੁਛਿਆ ਜੀ ਇਸ ਸ਼ਹਿਰ ਦਾ ਨਾਉਂ ਕਿਆ ਹੈ ਤਾਂ ਉਸ ਪੁਛਿਆ ਅਰੇ ਭਾਈ ਤੂੰ ਕਹਾਂ ਤੇ ਆਯਾ ਹੈਂ ਤਾਂ ਮਰਦਾਨੇ ਕਿਹਾ ਜੀ ਹਮ ਦੂਰ ਸੇ ਆਏ ਹਾਂ ਪਰ

ਜੀ ਤੂੰ ਇਸ ਨਗਰੀ ਕਾ ਨਾਉਂ ਦਸ ਉਸ ਕਹਿਆ ਤੂੰ ਆਪਣਾ ਨਾਉਂ ਬਤਾਇ ਤਾਂ ਮਰਦਾਨੇ ਕਹਿਆ ਮੇਰਾ ਨਾਉਂ ਤਾਂ ਮਰਦਾਨਾ ਹੈ ਤੂੰ ਮੈਨੂੰ ਇਸ ਨਗਰ ਦਾ ਨਾਉਂ ਦੱਸ ਤਾਂ ਉਸ ਕਹਿਆ ਅਰੇ ਮਰਦਾਨਾ ਇਸ ਸ਼ਹਿਰ ਦਾ ਨਾਉਂ ਸਵਰਨਪੁਰ ਹੈ ਤਾਂ ਉਸ ਕਿਹਾ ਅਰੇ ਭਾਈ ਈਹਾਂ ਰਾਜਾ ਕਉਣ ਹੈ ਤਾਂ ਉਸ ਕਿਹਾ ਅਰੇ ਭਾਈ ਮਰਦਾਨਾ ਇਸ ਨਗਰ ਕੇ ਰਾਜਾ ਕਾ ਨਾਉਂ ਕਵਲਨੈਨ ਹੈ ਸੁਰਸਿਧ ਕਾ ਬੇਟਾ ਹੈ ਜਿਸਕੇ ਸਲਾਮੀ ਸਭੋ ਰਾਜੇ ਹੈਨ ਤਾਂ ਮਰਦਾਨੇ ਕਹਿਆ ਅਰੇ ਭਾਈ ਈਹਾਂ ਕਾ ਚਲਣ ਕਿਆ ਹੈ ਈਹਾਂ ਤੇ ਸੋਨੇ ਕੀ ਧਰਤੀ ਹੈ ਅਰ ਤੇਰਾ ਨਾਉਂ ਕਿਆ ਹੈ ਤਾਂ ਉਸ ਕਿਹਾ ਮੇਰਾ ਨਾਉਂ ਧਰਮ ਸਿੰਘ ਹੈ ਨਗਰ ਕਾ ਚਲਣ ਏਹ ਹੈ ਜੋ ਕੋਈ ਈਹਾਂ ਆਵੇ ਜੋ ਉਸਨੂੰ ਚਾਹੀਐ ਸੋ ਕੋਈ ਲੈ ਖਾਵੇ ਈਹਾਂ ਧਰਮ ਕੀ ਚਾਲੀ ਹੈ ਤਾਂ ਮਰਦਾਨਾ ਬਹੁਤ ਖੁਸ਼ ਹੋਯਾ ਤਾਂ ਆਖਿਓ ਸੁਣ ਧਰਮ ਸਿੰਘ ਮੈਨੂੰ ਭੁਖ ਲਗੀ ਹਈ ਤਾਂ ਧਰਮ ਸਿੰਘ ਕਿਹਾ ਭਾਈ ਮਰਦਾਨਾ ਈਹਾਂ ਤਾਂ ਕਿਸੇ ਕਉ ਮਨਾਹੀ ਨਾਹੀਂ ਜਿਸ ਦੁਕਾਨ ਉਪਰ ਜਾਵੋ ਜੋ ਕੁਛ ਚਾਹੀਐ ਤਿਸ ਪਰ ਸੇ ਉਠਾਇ ਲਵੋ ਤਾਂ ਮਰਦਾਨੇ ਕਿਹਾ ਮੇਰੇ ਪਾਸੋਂ ਏਹ ਤਾਂ ਹੋਤਾ ਨਾਹੀਂ ਕੋਈ ਆਪਣੇ ਹਥੀ ਦੇਊ ਤਾਂ ਹਉਂ ਲੇਊਂ ਤਾਂ ਉਸ ਪੁਛਿਆ ਤੇਰੇ ਨਾਲ ਕੋਈ ਅਉਰ ਭੀ ਹੈ ਤਾਂ ਮਰਦਾਨੇ ਕਿਹਾ ਜੀ ਦੋਇ ਅਉਰ ਭੀ ਹੈਨ ਤਾਂ ਉਸ ਕਹਿਆ ਭਾਈ ਉਨ ਕਉ ਭੀ ਲੈ ਆਓ ਤਾਂ ਮਰਦਾਨੇ ਕਹਿਆ ਜੀ ਉਹ ਇੰਝ ਨਹੀਂ ਆਵਤੇ ਉਹ ਵਡੇ ਸੰਤੋਖੀ ਹੈਨ ਉਸ ਕਹਿਆ ਚਲ ਭਾਈ ਤੂੰ ਖਾਹ ਮਰਦਾਨੇ ਨੂੰ ਲੈ ਇਕ ਦੁਕਾਨ ਪਰ ਖੜਾ ਕੀਤੋ ਸੁ ਕਹੁ ਭਾਈ ਮਰਦਾਨਾ ਕਿਆ ਲੇਤਾ ਹੈਂ ਤਾਂ ਮਰਦਾਨੇ ਕਹਿਆ ਜੋ ਕੋਈ ਕੁਛ ਦੇਵੇ ਸੋ ਹਮ ਲੇਤੇ ਹੈਂ ਧਰਮ ਸਿੰਘ ਕਿਹਾ ਭਾਈ ਤੂੰ ਆਪਣਾ ਅਹਾਰ ਲੈ ਤਾਂ ਮਰਦਾਨੇ ਕਿਹਾ ਭਾਈ ਮੇਰਾ ਅਹਾਰ ਤਾਂ ਢਾਈ ਸੇਰ ਹੈ ਤੇ ਤਾਂ ਧਰਮ ਸਿੰਘ ਕਿਹਾ ਭਾਈ ਅਢਾਈ ਸੇਰ ਮਠਿਆਈ ਲੁਚੀਆਂ ਤੋਲ ਦੇਹ ਜਾਂ ਉਸ ਵੱਟੇ ਪਾਏ ਤਾਂ ਮਰਦਾਨੇ ਡਿੱਠਾ ਜੋ ਸੋਨੇ ਕੇ ਵੱਟੇ ਹੈਨ ਸੋਨੇ ਕੀ ਡੰਡੀ ਹੈ ਸੋਨੇ ਕੇ ਛਾਬੇ ਹੈਨ ਅਤੇ ਮੁਲ ਕੋਈ ਕਿਛੁ ਲੈਂਦੇ ਨਾਹੀਂ ਤਾਂ ਮਰਦਾਨੇ ਆਪਣਾ ਅਹਾਰ ਲੈ ਖਾਧਾ ਖਾਇਕਰ ਆਖਿਓਸੁ ਧਰਮ ਸਿੰਘ ਜੀ ਮੇਰੀ ਤੁਮ ਨਿਸ਼ਾ ਕਰੋ ਕੀ ਧਰਤੀ ਸਭ ਸੋਨਾ ਹੈ ਅਤੇ ਮੁਲ ਕੋਈ ਲੈਂਦਾ ਨਾਹੀਂ ਦੇਖਾਂ ਇਉਂ ਕੰਮ ਕਯੋਂ ਕਰ ਚਲਤਾ ਹੈ ਤਾਂ ਧਰਮ ਸਿੰਘ ਕਹਿਆ ਮਰਦਾਨਾ ਇਥੇ ਜਤਨ ਇਕੋ ਹੀ ਹੈ ਪੀਹਣ ਪਕਾਵਣ ਦਾ ਅਤੇ ਅੰਨ ਕੁਦਰਤ ਨਾਲ ਜੰਮਦਾ ਹਈ ਰਾਜੇ ਦਾ ਹੁਕਮ ਏਹੀ ਹੈ ਜੋ ਚਾਹੀਏ ਸੋ ਬਾਹਰੋਂ ਲੈ ਆਵੋ ਤਈਯਾਰ ਕਰਕੇ ਰਖੋ ਜੋ ਭਾਵੇ ਸੋ ਆਪ ਭੀ ਖਾਵੋ ਜੋ ਆਵੇ ਸੋ ਅਪਨਾ ਅਹਾਰ ਲੈ ਜਾਵੇ ਅਰ ਹੋਰ ਜੇਤੇ ਕਾਰਖਾਨੇ ਹੈਨ ਅਰ ਕਾਰੀਗਰ ਹੈਨ ਕੋਈ ਕੰਮ ਕਰਾਏ ਲੈ ਜਾਵੇ ਓਹ ਆਪ ਹੀ ਕਰ ਦੇਤੇ ਹੈਨ ਨ ਕੋਈ ਮੁਲ ਨ ਮਜੂਰੀ ਕਿਛੁ ਨਾਹੀਂ ਮੰਗਦੇ ਰਾਜੇ ਦਾ ਹੁਕਮ ਹੈ ਧਰਮ ਨਗਰੀ ਹੈ ਭਾਈ ਮਰਦਾਨਾ ਇਉਂ ਕੰਮ ਚਲਦਾ ਹੈ ਤਾਂ ਮਰਦਾਨਾ ਇਹ ਗੱਲ ਸੁਣਕੇ ਬਹੁਤ ਖੁਸ਼ੀ ਹੋਯਾ ਤਾਂ ਮਰਦਾਨੇ ਜੀਅ ਵਿਚ ਕਿਹਾ ਇਸ ਸ਼ਹਿਰ ਵਿਚ ਰਹੀਐ ਫਿਰ ਮਰਦਾਨਾ ਆਪਣਾ ਸੰਤੋਖ ਕਰਕੇ ਗੁਰੂ ਨਾਨਕ ਜੀ ਪਾਸ ਆਯਾ ਤਾਂ ਗੁਰੂ ਨਾਨਕ ਆਖਯਾ ਮਰਦਾਨਾ ਏਸ

ਸ਼ਹਿਰ ਦੀਆਂ ਗੱਲਾਂ ਤਾਂ ਮਰਦਾਨੇ ਆਖਿਆ ਲੇਹੁ ਗੁਰੂ ਜੀ ਸ਼ਹਿਰ ਦੀਆਂ ਗੱਲਾਂ ਗੁਰੂ ਜੀ ਇਸ ਸ਼ਹਿਰ ਵਿਚ ਧਰਤੀ ਸੋਨੇ ਕੀ ਹੈ ਜੋ ਸਮਿੱਗ੍ਰੀ ਹੈ ਸਭ ਸੋਨੇ ਕੀ ਹੈ ਅਤੇ ਭਲੇ ਭੋਜਨ ਤਿਆਰ ਕੀਤੇ ਹੋਏ ਹੈਨ ਨ ਕੋਈ ਲੇਤਾ ਹੈ ਨ ਕੋਈ ਮਜੂਰੀ ਮਾਂਗਤਾ ਹੈ ਕੋਈ ਕੁਛ ਲਏ ਸੋ ਮਾਂਗਤਾ ਕੋਈ ਕਿਛ ਨਾਹੀਂ ਅਤੇ ਕੁਦਰਤ ਨਾਲ ਦਾਣਾ ਪੈਦਾ ਹੋਂਦਾ ਹੈ ਜਤਨ ਕੋਈ ਨਾਹੀਂ ਨ ਕੋਈ ਇਥੇ ਖੂਹ ਹੈ ਜਲ ਮੀਂਹ ਦਾ ਸਰਾਂ ਅਤੇ ਟੋਭਿਆਂ ਵਿਚ ਬਹੁਤ ਹੈ ਅਜੀ ਅਜਿਹੀਆਂ ਇਸ ਸ਼ਹਿਰ ਦੀਆਂ ਗਲਾਂ ਹੈਨ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਆਖਿਆ ਜੀ ਮੈਨੂੰ ਇਕ ਸਾਧ ਜੇਹਾ ਮਿਲ ਗਿਆ ਮੈਂ ਉਸਨੂੰ ਗੱਲਾਂ ਪੁਛੀਆਂ ਉਸ ਮੈਨੂੰ ਸਭ ਦਸੀਆਂ ਅਤੇ ਉਸ ਮੈਨੂੰ ਢਾਈ ਸੇਰ ਮਠਿਆਈ ਅਤੇ ਲੁਚੀਆਂ ਖੁਲਾਈਆਂ ਇਕਸ ਦੁਕਾਨਦਾਰ ਨੂੰ ਆਖਿਓਸੁ ਇਸਨੂੰ ਢਾਈ ਸੇਰ ਲੁਚੀਆਂ ਤੋਲ ਦੇ ਜਾਂ ਉਹ ਤੋਲਣ ਲਗਾ ਤਾਂ ਮੈਂ ਦੇਖਿਆ ਤਾਂ ਤਕੜੀ ਕੀ ਡੰਡੀ ਅਰ ਛਾਬੇ ਸਭ ਸੋਨੇ ਕੇ ਹੈਂ ਅਰ ਵਟੇ ਭੀ ਸੋਨੇ ਕੇ ਹੈਨ ਅਰ ਜੀ ਜਾਂ ਮੈਂ ਮਿਠਾਈ ਝੋਲੀ ਪਾਈ ਤਾਂ ਓਸ ਇਕ ਹੋਰ ਭੀ ਗਲ ਆਖੀ ਆਹੀ ਜੇ ਕੋਈ ਤੇਰੇ ਨਾਲ ਹੈ ਤਾਂ ਬੁਲਾਇ ਲੈ ਆਇ ਤਾਂ ਮੈਂ ਆਖਿਆ ਜੀ ਉਹ ਬੜੇ ਸੰਤੋਖੀ ਹੈਂਗੇ ਤਾਂ ਮਰਦਾਨੇ ਕਿਹਾ ਗੁਰੂ ਜੀ ਏਹ ਰਾਜਾ ਸੁਧਰਸੈਣ ਨਾਲੋਂ ਭੀ ਵਡਾ ਰਾਜਾ ਹੈ ਤਾਂ ਗੁਰੂ ਨਾਨਕ ਆਖਿਆ ਮਰਦਾਨੇ ਸੁਧਰਸੈਣ ਨੂੰ ਕਰਤਾਰ ਤੇ ਅਸਾਂ ਵਡਾ ਕਰਯਾ ਹੈ ਨਹੀਂ ਤਾਂ ਓਹ ਇਸਦਾ ਸਲਾਮੀ ਆਹਾ ਤਾਂ ਫਿਰ ਮਰਦਾਨੇ ਆਖਿਆ ਗੁਰੂ ਜੀ ਹਉਂ ਆਖ ਨਹੀਂ ਸਕਦਾ ਪਰ ਤੁਸੀਂ ਪਉਣ ਅਹਾਰੀ ਹੋ ਪਰ ਹੁਣ ਤਾਂ ਸ਼ਹਿਰ ਵਿਚ ਆਏ ਹਾਂ ਹੁਣ ਤਾਂ ਕਿਛੁ ਅਹਾਰ ਖਾਹੁ ਤਾਂ ਮੈਂ ਲੈ ਆਵਾਂ ਤੁਸੀਂ ਤਾਂ ਸ਼ਹਿਰ ਵਿਚ ਜਾਂਦੇ ਨਾਹੀਂ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਦੇਖ ਕਰਤਾਰ ਦੇ ਰੰਗ ਤਮਾਸ਼ੇ ਚੁਪ ਕਰ ਜਾਹ ਤਾਂ ਮਰਦਾਨਾ ਚੁਪ ਕਰਕੇ ਬਹਿ ਗਿਆ ਸੱਤ ਦਿਨ ਗੁਜ਼ਰ ਗਏ ਮਰਦਾਨਾ ਜਾਇ ਖਾਇ ਆਵੇ ਜਾਂ ਅੱਠਵਾਂ ਦਿਨ ਹੋਯਾ ਤਾਂ ਮਰਦਾਨਾ ਸ਼ੀਹਰ ਨੂੰ ਗਿਆ ਤਾਂ ਮਰਦਾਨੇ ਨੂੰ ਉਸ ਕਹਯਾ ਅਰੇ ਭਾਈ ਤੂੰ ਕਹਿਤਾ ਹੈਂ ਜੋ ਮੇਰੇ ਸਾਥ ਅਤੀਤ ਹੋਰ ਹੈਨ ਉਹ ਤਾਂ ਹਮੇਂ ਦੇਖੇ ਨਾਹੀਂ ਵੋ ਕਹਾਂ ਹੈਂ ਅਖੇ ਤਾਂ ਤੂੰ ਕੂੜ ਬੋਲਤਾ ਹੈਂ ਮਰਦਾਨੇ ਆਖਿਆ ਜੀ ਉਹ ਦੋਨੋਂ ਅਤੀਤ ਉਦਿਆਨ ਮੇਂ ਬੈਠੇ ਹੈਂ ਅਰ ਬਹੁਤ ਸੰਤੋਖੀ ਹੈਂਨ ਉਹ ਕਿਸੀ ਕੇ ਦੁਆਰ ਪਰ ਜਾਤੇ ਨਹੀਂ। ਧਰਮ ਸਿੰਘ ਕਹਿਆ ਜੋ ਕੋਈ ਉਨ ਕੋ ਲੈ ਆਵੇ ਤਾਂ ਖਾਵਨ ਕਿ ਨ ਖਾਵਨ ਤਾਂ ਮਰਦਾਨੇ ਕਿਹਾ ਜੀ ਜੇ ਉਹਨਾਂ ਦੀ ਖੁਸ਼ੀ ਆਵੇ ਤਾਂ ਖਾਵਣ ਨਹੀਂ ਤਾਂ ਨਾ ਖਾਵਣ ਤਾਂ ਉਸ ਫੇਰ ਕਹਿਆ ਜੀ ਏਹ ਕਿਆ ਤਾਂ ਮਰਦਾਨੇ ਕਿਹਾ ਜੀ ਏਵੇਂ ਪਉਣ ਅਹਾਰੀ ਹੈਨ ਜੇ ਕਹੀਂ ਪਵਿਤ੍ਰ ਦੇਖਤੇ ਹੈਨ ਤਾਂ ਅਚਵਤੇ ਹੈਨ ਨਹੀਂ ਤਾਂ ਨਹੀਂ ਅਚਵਤੇ ਤਾਂ ਧਰਮ ਸਿੰਘ ਕਿਹਾ ਤੈਂ ਈਹਾਂ ਕੁਪਾਵਨ ਕਿਆ ਦੇਖਿਆ ਹੈ ਤਾਂ ਮਰਦਾਨੇ ਕਿਹਾ ਜੀ ਮੈਂ ਤਾਂ ਕੁਪਾਵਨ ਕਿਛ ਨਾਹੀਂ ਦੇਖਿਆ ਤਾਂ ਉਸ ਕਹਿਆ ਤੈਂ ਏਹ ਬਾਤ ਕਿਉਂ ਕਹੀ ਤਾਂ ਮਰਦਾਨੇ ਕਹਿਆ ਜੀ ਤੁਮ ਲੈ ਚਲੋ ਤਾਂ ਧਰਮ ਸਿੰਘ ਪੰਜ ਸੇਰ ਵਸਤ ਆਪ ਲੀਤੀ ਅਤੇ ਢਾਈ ਸੇਰ ਮਰਦਾਨੇ ਨੂੰ ਖਵਾਈ ਤਾਂ ਉਸ ਕਿਹਾ ਭਾਈ ਮਰਦਾਨਾ ਚਲ ਮੈਂ ਭੀ ਆਵਤਾ ਹੋਂ ਭਾਈ ਮਰਦਾਨਾ

ਸ੍ਰੀ ਗੁਰੂ ਨਾਨਕ ਜੀ ਪਾਸ ਆਯਾ ਤਾਂ ਫੇਰ ਮਰਦਾਨੇ ਆਖਿਆ ਜੀ ਪਾਤਸ਼ਾਹ ਏਥੇ ਮੈਂ ਅਜਬ ਤਮਾਸ਼ਾ ਦੇਖਿਆ ਹੈ ਏਥੇ ਕੰਮ ਕਿਉਂ ਚਲਦਾ ਹੋਇਗਾ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਾ ਏਥੇ ਧਰਮ ਨਗਰੀ ਹੈ ਏਥੇ ਪਾਪ ਕੋਈ ਨਹੀਂ ਕਰਦਾ ਸੱਚ ਅਤੇ ਸੰਤੋਖ ਹੀ ਵਰਤਦਾ ਹੈ ਏਥੇ ਤੁਰਕ ਦੀ ਜ਼ਾਤ ਨਹੀਂ ਦੇਖੀ ਮਤ ਮੂੰਹੋਂ ਆਖਦਾ ਹੋਵਹਿਂ ਜੋ ਮੈਂ ਮਰਾਸੀ ਤੁਰਕ ਹਾਂ ਏਥੇ ਤੁਰਕ ਨੂੰ ਜਾਣਦਾ ਕੋਈ ਨਾਹੀਂ ਅਤੇ ਨਾ ਕੋਈ ਸੂਚਤ ਨੂੰ ਜਾਣਦਾ ਹੈ ਧਰਮ ਨਗਰੀ ਜੋ ਕਹਿੰਦੇ ਹੈਨ ਸੋ ਈਹਾਂ ਹੈ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਕਿਹਾ ਜੀ ਇਸੇ ਨਗਰੀ ਰਹੀਐ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸਾਡੇ ਹੱਥ ਨਾਹੀਂ ਹੱਥ ਕਰਤਾਰ ਦੇ ਹੈ ਜਿਥੇ ਰਾਖੇ ਤਿਥੈ ਰਹੀਐ ਤਾਂ ਫਿਰ ਮਰਦਾਨੇ ਗੁਰੂ ਨਾਨਕ ਜੀ ਨੂੰ ਆਖਯਾ ਜੀ ਏਥੇ ਇਸਤ੍ਰੀ ਪੁਰਖ ਮੈਥਨ ਕਰਦੇ ਹਨ ਕਿ ਨਾਹੀਂ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਾ ਏਥੇ ਮੈਥਨ ਨਹੀਂ ਹੁੰਦਾ ਦ੍ਰਿਸ਼ਟ ਭੋਗ ਹੁੰਦਾ ਹੈ ਤਾਂ ਹੀ ਧਰਮ ਕਲਾ ਵਰਤਦੀ ਹੈ ਜਿਥੇ ਮੈਥਨ ਹੁੰਦਾ ਹੈ ਤਿਥੇ ਧਰਮ ਕਲਾ ਉਠ ਜਾਂਦੀ ਹੈ ਤਾਂ ਫੇਰ ਮਰਦਾਨੇ ਕਹਿਆ ਜੀ ਏਹ ਤਾਂ ਅਜਬ ਸੁਨਾਇਓ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਕਰਤਾਰ ਦੀਆਂ ਬਾਤਾਂ ਅਸਚਰਜ ਹੀ ਹੈਨ ਕਿਤਨੀ ਕੋਈ ਦੇਖੇ ਜੋ ਕੁਦਰਤ ਤਿਸਦੀ ਦਾ ਕੁਝ ਅੰਤ ਨਾਹੀਂ ਓਹ ਬੇਅੰਤ ਹੈ ਜੇ ਕੋਈ ਇਕ ਰਾਈ ਸਮਾਨ ਦੇਖਦਾ ਹੈ ਤਾਂ ਏਹ ਬੰਦਾ ਆਫਰ ਜਾਂਦਾ ਹੈ ਜਰ ਨਹੀਂ ਸਕਦਾ ਅਰ ਉਹ ਕਰਤਾਰ ਕੈਸਾ ਹੈ ਜੋ ਦਿਖਾਵੇ ਹੋਰ ਅਰ ਕਰੇ ਹੋਰ ਤਾਂ ਫੇਰ ਮਰਦਾਨੇ ਗੁਰੂ ਨਾਨਕ ਜੀ ਨੂੰ ਪੁਛਿਆ ਜੀ ਇਸ ਰਾਜੇ ਦੀ ਹੱਦ ਕਿਥੋਂ ਤੋੜੀ ਹੈ ਤਾਂ ਗੁਰੂ ਨਾਨਕ ਕਿਹਾ ਜਿਥੋਂ ਅਸੀਂ ਚਲੇ ਆਹੇ ਤਿਥੋਂ ਮਿਟੀ ਤੇ ਪਾਣੀ ਤੇ ਚਲੇ ਆਹੇ ਉਥੋਂ ਤੋੜੀ ਇਸ ਰਾਜੇ ਦੀ ਹੱਦ ਹੈ ਅਤੇ ਮਰਦਾਨਾ ਅੰਨ ਜੰਮਣ ਦੇ ਵਾਸਤੇ ਕਰਤਾਰ ਜੀਆਂ ਨੂੰ ਰਿਜ਼ਕ ਅੰਨ ਪਹੁੰਚਾਯਾ ਲੋੜੇ ਸੋਨਾ ਤਾਂ ਕਿਸੀ ਖਾਵਣਾ ਨਾਹੀਂ ਅਤੇ ਉਹ ਉਚਾ ਪਹਾੜ ਜੋ ਦੇਖਦਾ ਹੈਂ ਉਸ ਤੋਂ ਪਰੇ ਸਭ ਸੋਨੇ ਦੀ ਧਰਤੀ ਹੈ ਅਰ ਪਹਾੜ ਸੋਨੇ ਦੇ ਹੈਨ ਤਾਂ ਮਰਦਾਨੇ ਪੁਛਿਆ ਜੀ ਇਸ ਰਾਜੇ ਦੀ ਹੱਦ ਕਿਥੋਂ ਤੋੜੀ ਹੈ ਅਰ ਕੋਸ ਕਿਤਨੇ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਸਦੀ ਹੱਦ ਨਉਂ ਸੌ ਸੱਤ ਹਜ਼ਾਰ ਜੋਜਨ ਹੈ ਏਡਾ ਰਾਜਾ ਕਲਜੁਗ ਵਿਚ ਕੋਈ ਨਾਹੀਂ ਏਹ ਕਲੀ ਕਾਲ ਵਿਚ ਵਡਾ ਰਾਜਾ ਹੈ ਇਸ ਤੁਲ ਕੋਈ ਨਾਹੀਂ ਤਾਂ ਏਹ ਗਲਾਂ ਕਰਕੇ ਗੁਰੂ ਨਾਨਕ ਜੀ ਦੀ ਸਮਾਧੀ ਲਗ ਗਈ ਤਾਂ ਧਰਮ ਸਿੰਘ ਆਯਾ ਤੇ ਮਰਦਾਨੇ ਨੂੰ ਪੁਛਿਆ ਜੋ ਭਾਈ ਇਨ੍ਹਾਂ ਕੀ ਅਵਾਜ਼ ਕਿਆ ਹੈ ਤਾਂ ਮਰਦਾਨੇ ਕਿਹਾ ਜੀ ਇਨਕੀ ਅਵਾਜ਼ ਕਰਤਾਰ ਕਰਤਾਰ ਹੈ ਧਰਮ ਸਿੰਘ ਕਿਹਾ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਦੀ ਸਮਾਧੀ ਖੁਲੀ ਤਾਂ ਕਿਹਾ ਆਓ ਭਾਈ ਸਤਿ ਕਰਤਾਰ ਤਾਂ ਧਰਮ ਸਿੰਘ ਕਿਹਾ ਤੁਮਾਰੇ ਵਾਸਤੇ ਗੋਬਿੰਦ ਪ੍ਰਸਾਦਿ ਲੈ ਆਏ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਤੇਰਾ ਨਾਉਂ ਕਿਆ ਹੈ ਤਾਂ ਉਸ ਕਿਹਾ ਜੀ ਮੇਰਾ ਨਾਉਂ ਧਰਮ ਸਿੰਘ ਹੈ ਅਰ ਈਹਾਂ ਜ਼ਾਤ ਵਰਨ ਸਭਨਾਂ ਕਾ ਏਕ ਹੈ ਈਹਾਂ ਘਟ ਵਧ ਕੋਈ ਨਾਹੀਂ ਈਹਾਂ ਸਭ ਤੇ ਵਡਾ ਗੋਬਿੰਦ ਹੈ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਭਾਈ ਧਰਮ ਸਿੰਘ ਈਹਾਂ

ਕਾ ਰਾਜਾ ਕਵਣ ਹੈ ਤਾਂ ਧਰਮ ਸਿੰਘ ਕਿਹਾ ਈਹਾਂ ਕਾ ਰਾਜਾ ਕਵਲ ਨੈਨ ਹੈ ਫੇਰ ਗੁਰੂ ਨਾਨਕ ਜੀ ਕਿਹਾ ਭਾਈ ਰਾਜਾ ਜੋ ਰਾਜ ਕਰਦਾ ਹੈ ਸੋ ਤਾਂ ਵੱਧ ਹੈ ਤਾਂ ਧਰਮ ਸਿੰਘ ਕਿਹਾ ਜੀ ਉਸਕੇ ਸਿਰ ਪਰ ਛਤ੍ਰ ਕਰਤਾਰ ਨੇ ਦੀਆ ਪਰ ਉਸਕੇ ਸਿਰ ਛਤ੍ਰ ਹੈ ਤਾਂ ਓਹ ਕਿਸੀ ਪਾਸੋਂ ਸਲਾਮ ਨਾਹੀਂ ਕਰਾਵਤਾ ਆਪੇ ਹੀ ਸਲਾਮੀ ਸ੍ਰਭ ਰੱਯਤ ਹੈ ਅਰ ਸਤਰਾਂ ਰਾਜੇ ਇਨਕੀ ਈਨ ਮਾਨਤੇ ਹੈਨ ਪਰ ਇਹ ਕਿਸੀ ਪਰ ਜ਼ਾਬਤਾ ਨਹੀਂ ਕਰਤਾ ਏਹੀ ਸਮਝਤਾ ਹੈ ਜੋ ਗੋਬਿੰਦ ਕੇ ਸਭ ਬੰਦੇ ਹੈਨ ਜੈਸੇ ਏਹ ਸਭੀ ਹੈਂ ਤੈਸਾ ਇਕ ਮੈਂ ਭੀ ਬੰਦਾ ਹਾਂ ਤਾਂ ਗੁਰੂ ਨਾਨਕ ਜੀ ਅਪਨੇ ਜੀਅ ਵਿਚ ਧਾਰੀ ਜੋ ਅਸਾਂ ਸੁਧਰਸੈਣ ਨੂੰ ਇਸਤੇ ਉਪਰ ਕੀਤਾ ਹੈ ਦੇਖ ਕਰਤਾਰ ਕਿਆ ਕਰੇਗਾ ਏਹ ਵੀਚਾਰ ਗੁਰੂ ਨਾਨਕ ਜੀਅ ਬਸੀ ਤਿਚਰ ਨੂੰ ਧਰਮ ਸਿੰਘ ਕਿਹਾ ਜੀ ਪ੍ਰਸਾਦਿ ਅਚਵੀਐ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਧਰਮ ਸਿੰਘ ਜੀ ਅਸੀਂ ਪ੍ਰਸਾਦਿ ਨਹੀਂ ਅਚਵਦੇ ਤਾਂ ਧਰਮ ਸਿੰਘ ਕਿਹਾ ਜੀ ਤੁਸੀਂ ਪ੍ਰਸਾਦਿ ਕਿਉਂ ਨਾਹੀਂ ਅਚਵਦੇ ਇਸ ਵਿਚ ਤੁਮ ਦੋਖ ਕਿਆ ਰਖਿਆ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਭਾਈ ਧਰਮ ਸਿੰਘ ਪ੍ਰਸਾਦਿ ਵਿਚ ਤਾਂ ਦੋਖ ਕੋਈ ਨਾਹੀਂ ਪਰ ਰਾਜੇ ਵਿਚ ਦੋਖ ਹੈ ਤਾਂ ਧਰਮ ਸਿੰਘ ਕਿਹਾ ਜੀ ਤੁਮ ਰਾਜੇ ਕੋ ਕਿਆ ਦੋਖ ਲਗਾਯਾ ਹੈ ਰਾਜਾ ਤਾਂ ਧਰਮਾਤਮਾ ਹੈ ਪਰ ਜੇ ਕੋਈ ਰਾਜੇ ਦਾ ਦੋਖ ਤੁਮਕੋ ਨਦਰਿ ਆਯਾ ਹੈ ਤਾਂ ਤੁਮ ਹਮਕੋ ਕਹੋ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਜਿਸ ਮੇਂ ਦੋਖ ਹੋਤਾ ਹੈ ਸੋਈ ਜਾਨਤਾ ਹੈ ਔਰ ਕੋਈ ਕਿਹਅ ਜਾਨਤਾ ਹੈ ਅਰ ਸੰਸਾਰ ਸਰਬ ਭੱਛੀ ਹੈ ਤਾਂ ਧਰਮ ਸਿੰਘ ਕਿਹਾ ਜੀ ਇਹ ਨਿਵਾਰਨ ਕਿਉਂ ਕਰ ਹੋਵੇ ਤਾਂ ਫੇਰ ਗੁਰੂ ਨਾਨਕ ਕਿਹਾ ਜੀ ਤੁਮ ਰਾਜੇ ਕੋ ਖਬਰ ਕਰੋਗੇ ਤਬ ਰਾਜਾ ਹਮ ਸੇ ਸਮਝੇਗਾ ਤਬ ਹਮ ਪ੍ਰਸਾਦਿ ਅਚਵੀਐਂਗੇ ਤਾਂ ਧਰਮ ਸਿੰਘ ਅਵਾਜ਼ ਕੀਤੀ ਭਾਈ ਇਹੋ ਅਸਚਰਜ ਹੋਯਾ ਜੋ ਰਾਜੇ ਨੂੰ ਏਨਾ ਦੋਖ ਲਗਾਯਾ ਤਾਂ ਧਰਮ ਸਿੰਘ ਨੂੰ ਹੈਰਾਨਗੀ ਲਗੀ ਤਾਂ ਧਰਮ ਸਿੰਘ ਰਾਜੇ ਕਵਲਨੈਨ ਨੂੰ ਆਇ ਕਿਹਾ ਜੋ ਰਾਜਾ ਤੇਰੇ ਨਗਰ ਮੇਂ ਤੀਨ ਅਤੀਤ ਆਇ ਉਤਰੇ ਹੈਨ ਇਕ ਤੋ ਆਇ ਸ਼ਹਿਰ ਮੇਂ ਅਹਾਰ ਕਰਤਾ ਹੈ ਅਰ ਦੁਇ ਤਾਂ ਆਵਤੇ ਨਾਹੀਂ ਤਿਨਕੇ ਤਾਈਂ ਮੈਂ ਅਹਾਰ ਲੈ ਗਿਆ ਥਾ ਓਹ ਤੋ ਅਚਵਦੇ ਨਾਹੀਂ ਤਾਂ ਉਨ ਕੋ ਕਿਹਾ ਸਾਧ ਜੀ ਇਹ ਤਾਂ ਧਰਮ ਨਗਰੀ ਹੈ ਤੁਮ ਅਚਵਦੇ ਕਿਉਂ ਨਾਹੀਂ ਤੁਮ ਅਹਾਰ ਮੇਂ ਕਿਆ ਦੋਖ ਲਗਾਯਾ ਹੈ ਅਰ ਓਹ ਜੋ ਉਨਕਾ ਮਹੰਤ ਹੈ ਉਨ ਕਿਹਾ ਜੀ ਪ੍ਰਸਾਦਿ ਕੋ ਦੋਖ ਕੋਈ ਨਾਹੀਂ ਦੋਖ ਰਾਜੇ ਮੇਂ ਹੈ ਤਾਂ ਫੇਰ ਧਰਮ ਸਿੰਘ ਕਿਹਾ ਜੀ ਮੈਂ ਇਹ ਬਾਤ ਕਹੀ ਥੀ ਪਰ ਉਸਨੇ ਕਹਾ ਭਾਈ ਜਿਸ ਮੇਂ ਦੋਖ ਹੋਤਾ ਹੈ ਸੋਈ ਜਾਨਤਾ ਹੈ ਅਰ ਮਾਨਤਾ ਹੈ ਤਾਂ ਰਾਜੇ ਕਹਿਆ ਧਰਮ ਸਿੰਘ ਤੁਮ ਹਮਾਰਾ ਦੋਖ ਬੀਚਾਰੋ ਉਨ ਹਮ ਕਉ ਕਵਨ ਦੋਖ ਲਗਾਯਾ ਹੈ ਤਾਂ ਧਰਮ ਸਿੰਘ ਕਿਹਾ ਜੀ ਤੁਮ ਚਲਕਰ ਦੇਖੋ ਤਬ ਰਾਜੇ ਕਵਲਨੈਨ ਕਿਹਾ ਧਰਮ ਸਿੰਘ ਜੀ ਓਹ ਕਹਾਂ ਬੈਠੇ ਹੈਨ ਤਾਂ ਧਰਮ ਸਿੰਘ ਕਿਹਾ ਜੀ ਉਹ ਸਿਲਮਿਲਾ ਪਹਾੜੀ ਕੀ ਦਾਹਨੀ ਬੈਠੇ ਹੈਨ ਤਾਂ ਰਾਜੇ ਕਿਹਾ ਅਬੇ ਘੋੜਾ ਲੈ ਆਵੋ ਤਾਂ ਰਾਜੇ ਘੋੜਾ ਮੰਗਾਇਆ ਅਰ ਜੀਅ ਵਿਚ ਵਿਚਾਰ ਕੀਤਾ ਜੋ ਮੇਰੇ ਸ਼ਹਿਰ ਮੇਂ ਭੰਡਾਰੇ ਕਾ ਤੋ

ਕਿਸੀ ਕਉ ਅਟਕਾ ਨਾਹੀਂ ਅਤੇ ਜੋ ਮੈਂ ਕੁਛ ਲੈ ਜਾਤਾ ਹਾਂ ਅਤੇ ਓਹ ਕਬੂਲ ਨਾ ਕਰਨ ਤਾਂ ਇਹ ਭੀ ਕੁਛ ਨਾਹੀਂ ਭਲਾ ਹੁਣ ਤਾਂ ਈਏਂ ਜਾਵਾਂ ਇਤਨੀ ਗੁਜ਼ਰੀ ਤਾਂ ਘੋੜਾ ਆਇ ਖੜਾ ਹੋਯਾ ਤਾਂ ਰਾਜੇ ਕਿਹਾ ਜੋ ਧਰਮ ਸਿੰਘ ਜੀ ਚਲੋ ਅਤੇ ਓਹ ਅਤੀਤ ਕਹਾਂ ਹੈਨ ਤਾਂ ਧਰਮ ਸਿੰਘ ਰਾਜੇ ਕਵਲਨੈਨ ਨੂੰ ਲੈ ਆਯਾ ਜ਼ਿਥੇ ਗੁਰੂ ਨਾਨਕ ਅਤੇ ਬਾਲਾ ਬੈਠੇ ਥੇ ਅਤੇ ਮਰਦਾਨਾ ਤਾਰ ਵਜਾਇੰਦਾ ਹੈ ਅਤੇ ਗੁਰੂ ਨਾਨਕ ਜੀ ਤੇ ਮੈਂ ਭੀ ਮਸਤ ਹੋਇ ਰਿਹਾ ਸੀ ਰਾਜਾ ਘੋੜੇ ਤੋਂ ਉਤਰ ਖੜਾ ਹੋਯਾ ਮਰਦਾਨਾ ਭੀ ਨਾਹੀਂ ਜਾਣਦਾ ਜੋ ਕੋਈ ਆਯਾ ਹੈ ਕਿ ਨਹੀਂ ਆਯਾ ਤਾਂ ਰਾਜੇ ਕਵਲਨੈਨ ਧਰਮ ਸਿੰਘ ਨੂੰ ਕਹਿਆ ਦੇਖ ਧਰਮ ਸਿੰਘ ਇਨਕੀ ਅਵਾਜ਼ ਕਿਆ ਹੈ ਤਾਂ ਧਰਮ ਸਿੰਘ ਕਿਹਾ ਜੀ ਇਹ ਪੂਰਨ ਸਾਧ ਹੈਨ ਤਾਂ ਰਾਜੇ ਕਿਹਾ ਹਮ ਕਿਉਂ ਕਰ ਜਾਨੇਂ ਧਰਮ ਸਿੰਘ ਕਿਹਾ ਜੀ ਤੁਮ ਇਨ ਕੋ ਬੁਲਾਵੋ ਤਾਂ ਰਾਜੇ ਕਹਿਆ ਕਿਉਂ ਕਰ ਬੁਲਾਈਏ ਤਾਂ ਧਰਮ ਸਿੰਘ ਕਿਹਾ ਜੀ ਤੁਮ ਇਨ ਕੋ ਕਹੋ ਸਾਧ ਜੀ ਕਰਤਾਰ ਕਰਤਾਰ ਤਾਂ ਰਾਜੇ ਇਉਂ ਹੀ ਕਹਿਆ ਤਾਂ ਧਰਮ ਸਿੰਘ ਕਹਯਾ ਜੀ ਇਉਂ ਹੀ ਕਹੀਐ ਤਾਂ ਰਾਜੇ ਨੇੜੇ ਹੋਇਕੇ ਆਖਯਾ ਸਾਧ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਦੀ ਸਮਾਧੀ ਖੁਲ੍ਹੀ ਤਾਂ ਗੁਰੂ ਨਾਨਕ ਜੀ ਕਹਿਆ ਸਤਿਕਰਤਾਰ ਸਤਿਕਰਤਾਰ ਭਾਈ ਆਵੋ ਜੀ ਬੈਠਕਰ ਰਾਜੇ ਕਹਿਆ ਮਹੰਤ ਜੀ ਤੁਮ ਜੋ ਭੰਡਾਰਾ ਨ ਅਚਵਿਆ ਅਰ ਹਮ ਕੋ ਦੋਖ ਲਗਾਇਆ ਸੋ ਤੋ ਹਮਕੋ ਦੋਖ ਬਤਾਵੋ ਅਰ ਹਮਾਰਾ ਦੋਖ ਦੂਰ ਕਰੋ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਦੋਖ ਤੁਮਕੋ ਯੇਹ ਲਗਾ ਹੈ ਜੋ ਤੁਮ ਕਹਿਤੇ ਹੋ ਸਭੇ ਗੋਬਿੰਦ ਕੇ ਕੀਏ ਹੈਂ ਐਸੇ ਏਕ ਹਮ ਭੀ ਕੀਏ ਹੈਂ ਜੋ ਤੁਮ ਇਹ ਬਾਤ ਜਾਨਤੇ ਹੋ ਤਉ ਅਵਰਾਂ ਪਾਸ ਤੇ ਆਨ ਕਿਉ ਮਨਾਵਤੇ ਹੋ ਤਬ ਰਾਜੇ ਕਿਹਾ ਜੀ ਹਮ ਕਿਸੀ ਪਾਸ ਤੇ ਆਨ ਨਹੀਂ ਮਨਾਵਤੇ ਓਹ ਤੇ ਆਪੇ ਹੀ ਮਨਾਵਤੇ ਹੈਂ ਹਮ ਕਿਸੀ ਕੀ ਫਰਮਾਇਸ਼ ਨਹੀਂ ਕਰਤੇ ਕਿਸੀ ਪਰ ਜ਼ਾਬਤਾ ਨਹੀਂ ਕਰਤੇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਰਾਜਾ ਕਵਲਨੈਨ ਅਸਾਂ ਸੁਧਰਸੈਣ ਨੂੰ ਤੁਸਾਂ ਸਭਨਾਂ ਦੇ ਉਪਰ ਸਰਦਾਰ ਕੀਤਾ ਹੈ ਅਤੇ ਹੋਰ ਜਿਤਨੇ ਸਭ ਰਾਜੇ ਹੈਨ ਸਭ ਉਸਦੇ ਸਲਾਮੀ ਅਸਾਂ ਕੀਤੇ ਹਨ ਤੁਸਾਡੇ ਜੀਅ ਵਿਚ ਕਿਆ ਆਂਵਦੀ ਹੈ ਤਾਂ ਕਵਲਨੈਨ ਕਿਹਾ ਜੀ ਈਹਾਂ ਤੇ ਪਰਮ ਕੁਸ਼ਲ ਹੈ ਹਮੇਂ ਤੁਮਾਰਾ ਕਿਹਾ ਸਿਰ ਪਰ ਮਾਨਿਆ ਪਰ ਜੀ ਹਮਾਰਾ ਦੋਖ ਦੂਰ ਕਰੋ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਰਾਜਾ ਤੁਮਾਰਾ ਦੋਖ ਦੂਰ ਕਰਨੇ ਵਾਸਤੇ ਹਜ਼ਾਰਾਂ ਜੋਜਨਾਂ ਤੋਂ ਆਏ ਆਹੇ ਰਾਜਾ ਤੁਸੀਂ ਅਸਾਨੂੰ ਨਹੀਂ ਜਾਣਦੇ ਪਰ ਅਸੀਂ ਤਾਂ ਤੁਸਾਨੂੰ ਜਾਣਦੇ ਆਹੇ ਅਤੇ ਜੋ ਰਾਜੇ ਸੁਧਰਸੈਣ ਦੇ ਸਲਾਮੀ ਰਹੇਂਗਾ ਤਾਂ ਤੇਰਾ ਭਲਾ ਹੋਵੇਗਾ ਅਤੇ ਇਹ ਸਾਰੀ ਸਾਮਗ੍ਰੀ ਥਾਇ ਪਵੇਗੀ ਨਹੀਂ ਤਾਂ ਤੇਰੀ ਖੁਸ਼ੀ ਆਵੇ ਸਾਈ ਕਰੀਂ ਤਾਂ ਰਾਜੇ ਕਵਲਨੈਨ ਕਿਹਾ ਜੀ ਤੁਮ ਕਿਹਾ ਸੋ ਭਲਾ ਕਿਹਾ ਹੈ ਤੁਮਾਰੇ ਚਰਨੋਂ ਕੇ ਪ੍ਰਸਾਦਿ ਮੈਂ ਉਨਕਾ ਕਿਹਾ ਨਾ ਫੇਰੋਂਗਾ ਯਿਹ ਬਚਨ ਤੁਮ ਸਤ ਕਰ ਮਾਨੀਓਂ ਪਰ ਜੀ ਮੇਰੇ ਆਤਮੇ ਕਾ ਭਰਮ ਦੂਰ ਕਰੋ ਤੁਮ ਜੋ ਕਿਹਾ ਹੈ ਜੋ ਤੂੰ ਹਮ ਕਉ ਨਹੀਂ ਜਾਨਤਾ ਅਰ ਹਮ ਤੁਮ ਕੋ ਜਾਨਤੇ ਹੈਂ ਅਜੀ ਕਦ ਕੀ ਆਸ਼ਨਾਈ ਹੈ ਅਰ

ਕਦ ਕੀ ਪ੍ਰੀਤ ਹੈ ਸੋ ਕ੍ਰਿਪਾ ਕਰਕੇ ਕਹੀਐ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਕਵਲਨੈਨ ਜਦ ਰਾਜਾ ਜਨਕ ਬਿਦੇਹੀ ਥਾ ਤਬ ਤੂੰ ਰਾਜੇ ਕਾ ਖਾਸ ਇਸ਼ਨਾਨੀ ਥਾ ਜਦ ਸਵਾ ਪਹਿਰ ਰਾਤ ਰਹਿੰਦੀ ਥੀ ਤਬ ਰਾਜੇ ਕਉ ਇਸ਼ਨਾਨ ਤੂੰ ਹੀ ਕਰਾਵਤਾ ਥਾ ਰਾਜੇ ਕੀ ਤੇਰੇ ਊਪਰ ਬਹੁਤ ਮਿਹਰਬਾਨੀ ਥੀ ਪਰ ਇਕ ਦਿਨ ਰਾਜੇ ਤੁਮ ਕਉ ਕਿਹਾ ਅਰੇ ਮਘਰਾ ਤੂੰ ਹਮਕੋ ਜਲ ਸੀਤਲ ਪਿਲਾਓ ਪਰ ਕਹਾਂ ਕਾ ਜਹਾਂ ਕਾ ਮੈਂ ਕਹੂੰ ਤਾਂ ਤੈਂ ਕਿਹਾ ਕਹੀਐ ਰਾਜਾ ਜੀ ਤਾਂ ਰਾਜੇ ਜਨਕ ਕਿਹਾ ਅਰੇ ਮਘਰਾ ਜਲ ਲਿਆਓ ਤਉ ਜਬ ਤੂ ਜਲ ਕੋ ਗਿਆ ਤਬ ਤੇਰੇ ਆਤਮੋਂ ਏਹੀ ਵਾਸ਼ਨਾ ਉਪਜੀ ਕਿ ਹਮ ਰਾਜੇ ਨ ਹੂਏ ਜੋ ਹਮਾਰਾ ਭੀ ਅਮਰ ਚਲਤਾ ਤਬ ਤੂ ਜਲ ਰਾਜੇ ਕੇ ਅਗੇ ਆਣ ਰਖਿਆ ਤਬ ਰਾਜੇ ਜਲ ਪੀਆ ਰਾਜਾ ਤੇਰੇ ਊਪਰ ਬਹੁਤ ਪ੍ਰਸੰਨ ਹੂਆ ਅਰ ਤੁਝਕੋ ਰਾਜੇ ਨੇ ਕਹਾ ਅਰੇ ਮਘਰਾ ਤੂ ਕੁਛ ਮਾਂਗ ਤਾਂ ਤੈਂ ਕਹਿਆ ਜੀ ਮੈਂ ਕਿਛ ਨਾਹੀਂ ਮਾਂਗਤਾ ਤਾਂ ਰਾਜਾ ਜਨਕ ਅੰਤ੍ਰਜਾਮੀ ਆਹਾ ਤਾਂ ਰਾਜੇ ਜਨਕ ਕਿਹਾ ਅਰੇ ਮਘਰਾ ਤੂ ਮਾਂਗ ਚੁਕਾ ਹੈਂ ਅਬ ਕਿਉਂ ਮੁਕਰਦਾ ਹੈਂ ਜੋ ਤੈਂ ਮਾਂਗਿਆ ਹੈ ਸੋ ਹਮ ਤੁਮਕੋ ਦੀਆ ਹੈ ਫਿਰ ਤੈਨੇ ਕਹਿਆ ਜੀ ਮੈਂ ਤਾਂ ਕਿਛੁ ਨਾਹੀਂ ਮਾਂਗਿਆ ਤਉ ਫੇਰ ਰਾਜੇ ਤੁਮ ਕਉ ਕਿਹਾ ਅਰੇ ਮਘਰਾ ਜਬ ਤੂੰ ਜਲ ਕਉ ਗਿਆ ਥਾ ਤਬ ਤੈਂ ਆਪਣੇ ਮਨ ਮੈਂ ਕਹਿਆ ਥਾ ਜੋ ਹਮ ਰਾਜੇ ਨ ਹੂਏ ਅਬ ਤੂੰ ਜਾਹ ਹਮ ਤੁਮੇਂ ਰਾਜ ਦੀਆ ਹੈ ਪਰ ਹਮ ਸੇ ਭੀ ਬੜਾ ਰਾਜ ਕਰੋਗੇ ਰਾਜਾ ਹਮਾਰੀ ਤੁਮਾਰੀ ਊਹਾਂ ਕੀ ਆਸ਼ਨਾਈ ਹੈ ਅਰ ਪ੍ਰੀਤਿ ਹੈ ਤਬ ਰਾਜੇ ਕਵਲਨੈਨ ਕਿਹਾ ਜੀ ਤਬ ਤੁਮਰਾ ਨਾਉਂ ਕਿਆ ਥਾ ਅਰ ਮੇਰਾ ਨਾਉਂ ਕਿਆ ਥਾ ਤਾਂ ਫਿਰ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਕਵਲਨੈਨ ਤੇਰਾ ਨਾਉਂ ਕਿਆ ਥਾ ਅਰ ਹਮਾਰਾ ਨਾਮ ਨਿਰੰਕਾਰੀ ਥਾ ਤਬ ਕਵਲਨੈਨ ਕਹਿਆ ਤੁਮ ਓਹੀ ਨਿਰੰਕਾਰੀ ਹੋ ਅਬ ਤੁਮਾਰਾ ਨਾਉਂ ਕਿਆ ਹੈ ਤਾਂ ਫਿਰ ਗੁਰੂ ਨਾਨਕ ਜੀ ਕਿਹਾ ਅਬ ਹਮਾਰਾ ਨਾਉਂ ਨਾਨਕ ਨਿਰੰਕਾਰੀ ਹੈ ਤਬ ਰਾਜੇ ਕਵਲਨੈਨ ਪ੍ਰਦੱਖਣਾਂ ਕੀਤੀਆਂ ਅਤੇ ਕਿਹਾ ਜੀ ਬਲਿਹਾਰ ਜਾਉਂ ਗੁਰੂ ਜੀ ਤੇਰੇ ਚਰਨਾਂ ਕੋ ਜਿਨ ਆਪਨੇ ਚੇਰੇ ਕਉ ਸਮਾਲ ਕਰੀ ਆਇ ਦਰਸ਼ਨ ਦੀਆ ਹਮਕੋ ਤੁਮ ਨਿਹਾਲ ਕੀਆ ਹਮਾਰੀ ਸ਼ਰਧਾ ਪੂਰੀ ਹੋਈ ਚਰਨਾਂ ਉਪਰ ਢਹਿ ਪਿਆ ਫੇਰ ਉਠ ਕਰ ਚਰਨ ਬੰਦਨਾ ਕਰੀ ਤਬ ਰਾਜੇ ਕਵਲਨੈਨ ਕਹਿਆ ਗੁਰੂ ਜੀ ਚਲੋ ਮੰਦਰ ਮੈਂ ਗੁਜ਼ਰਾਨ ਕਰੋ ਤਬ ਗੁਰੂ ਨਾਨਕ ਜੀ ਕਿਹਾ ਤੁਮ ਮੰਦਰਾਂ ਮੇਂ ਸੋਭਤੇ ਹੋ ਹਮ ਉਦਿਆਨ ਮੇਂ ਸੋਭਤੇ ਹਾਂ ਤਬ ਰਾਜੇ ਕਿਹਾ ਗੁਰੂ ਜੀ ਏਹ ਰਾਜ ਤੁਮਾਰਾ ਦੀਆ ਹੂਆ ਹੈ ਤੁਮ ਬੈਠ ਕਰ ਰਾਜ ਕਰੋ ਅਤੇ ਹਮ ਤੁਮਾਰੇ ਅਗੇ ਟਹਿਲ ਕਰਾਵਹਿੰ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਜੋ ਤੂੰ ਰਾਜ ਕਰਤਾ ਹੈਂ ਅਤੇ ਗਲਤਾਨ ਹੈਂ ਤੈਸਾ ਏਕ ਹਮਾਰਾ ਮਿਰਾਸੀ ਮਰਦਾਨਾ ਤਾਰ ਵਿਚ ਮਸਤ ਹੈ ਇਹ ਮਰਦਾਨਾ ਭੀ ਨਹੀਂ ਜਾਣਦਾ ਜੋ ਕੋਈ ਆਯਾ ਕਿ ਨਹੀਂ ਆਇਆ ਫਿਰ ਰਾਜੇ ਕਵਲਨੈਨ ਕਹਿਆ ਗੁਰੂ ਜੀ ਹਮਾਰਾ ਦੋਖ ਭੀ ਦੂਰ ਕਰੋ ਅਤੇ ਮੰਦਰਾਂ ਮੇਂ ਚਲੋ ਹਮਾਰੀ ਸ਼ਰਧਾ ਪੂਰੀ ਕਰੋ ਤਾਂ ਗੁਰੂ ਨਾਨਕ ਜੀ ਕਿਹਾ ਰਾਜਾ ਦੋਖ ਤੁਮਕੋ ਏਹੀ ਲਗਾ ਹੈ ਜੋ ਤੁਮ ਕਹਿਤੇ ਹੋ ਸਭੀ

ਗੋਬਿੰਦ ਕੇ ਕੀਏ ਹੈਂ ਐਸਾ ਇਕ ਮੈਂ ਭੀ ਹੋਂ ਜੋ ਤੁਮ ਇਹ ਬਾਤ ਜਾਣਤੇ ਹੋ ਔਰ ਪਾਸ ਤੇ ਆਨ ਕਿਉਂ ਮਨਾਤੇ ਹੋ ਤਾਂ ਰਾਜੇ ਕਿਹਾ ਜੀ ਹਮਤੋ ਕਿਸੀ ਕੋ ਕਿਛ ਫਰਮਾਇਸ਼ ਨਹੀਂ ਕਰਤੇ ਅਰ ਕਿਸੀ ਪਰ ਜਾਬਤਾ ਨਹੀਂ ਕਰਤੇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਰਾਜਾ ਕਵਲਨੈਨ ਅਸਾਂ ਸੁਧਰਸੈਣ ਨੂੰ ਤੁਸਾਂ ਸਭਨਾਂ ਉਪਰ ਸਰਦਾਰ ਕੀਤਾ ਹੈ ਅਤੇ ਹੋਰ ਜਿਤਨੇ ਰਾਜੇ ਹੈਨ ਸੋ ਸਭ ਉਸਦੇ ਸਲਾਮੀ ਕੀਤੇ ਹੈਨ ਤੁਸਾਡੇ ਜੀ ਵਿਚ ਕਿਆ ਆਂਵਦੀ ਹੈ ਤਾਂ ਰਾਜੇ ਕਵਲਨੈਨ ਕਹਿਆ ਜੀ ਈਹਾਂ ਪਰਮ ਸੁਖ ਹੈ ਹਮ ਤੁਮਾਰਾ ਕਿਹਾ ਸਿਰ ਪਰ ਮਾਨਿਆ ਪਰ ਹਮਾਰਾ ਦੋਖ ਦੂਰ ਕਰੋ ਤਾਂ ਗੁਰੂ ਨਾਨਕ ਕਹਿਆ ਰਾਜਾ ਤੇਰਾ ਦੋਖ ਦੂਰ ਕਰਨ ਵਾਸਤੇ ਸਤ ਹਜ਼ਾਰ ਜੋਜਨ ਆਏ ਹੈਂ ਤਾਂ ਬਾਲੇ ਕਹਿਆ ਗੁਰੂ ਜੀ ਜੋ ਤੁਸੀਂ ਆਖਦੇ ਹੋ ਸੋ ਰਾਜਾ ਮਾਨਤਾ ਹੈ ਫਿਰ ਆਗੇ ਕਿਆ ਬਾਤ ਹੈ ਰਾਜਾ ਕਹਿਤਾ ਹੈ ਸੋ ਤੁਸੀਂ ਭੀ ਮੰਨੋ ਤਾਂ ਫਿਰ ਗੁਰੂ ਨਾਨਕ ਜੀ ਕਹਿਆ ਕਹੁ ਰਾਜਾ ਅਬ ਤੂੰ ਕਿਆ ਕਹਿਤਾ ਹੈਂ ਤਾਂ ਰਾਜੇ ਕਹਿਆ ਜੀ ਮੇਰੇ ਮੰਦਰ ਪਵਿਤ੍ਰ ਕਰੋ ਤਾਂ ਗੁਰੂ ਨਾਨਕ ਜੀ ਕਹਿਆ ਭਲਾ ਰਾਜਾ ਜੀ ਚਲੋ ਤਾਂ ਰਾਜਾ ਗੁਰੂ ਨਾਨਕ ਅਤੇ ਬਾਲਾ ਤੇ ਮਰਦਾਨੇ ਨੂੰ ਲੈਕਰ ਮੰਦਰ ਵਿਚ ਆਯਾ ਗੁਰੂ ਨਾਨਕ ਦੇਖੇ ਤਾਂ ਨਗਰ ਸਭੋ ਧਰਮਾਤਮਾ ਹੈ ਰਾਜੇ ਜਨਕ ਦੇ ਬਚਨ ਪਾਇਕੇ ਫਿਰ ਰਾਜੇ ਕਵਲਨੈਨ ਗੁਰੂ ਨਾਨਕ ਜੀ ਨੂੰ ਪੰਦ੍ਰਾਂ ਮਹੀਨੇ ਰਖਿਆ ਫਿਰ ਵਿਦਾ ਹੋਏ ਤਾਂ ਰਾਜੇ ਕਿਹਾ ਜੀ ਏਹ ਰਾਜ ਕਿਸੀਕੋ ਆਪਣੇ ਹੱਥੀਂ ਕਰ ਦੇਉ ਅਰ ਮੈਂ ਤੁਮਾਰੇ ਸਾਥ ਚਲਤਾ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਤੁਮ ਰਾਜ ਜੋਗ ਗ੍ਰਿਹਿ ਭੀਤਰਿ ਬੈਠੇ ਕਮਾਵਹੁ ਤਾਂ ਗੁਰੂ ਨਾਨਕ ਜੀ ਨਗਰ ਤੇ ਬਾਹਿਰ ਨਿਕਲ ਖੜੇ ਹੋਏ ਤਾਂ ਰਾਜੇ ਪ੍ਰਦਖਣਾਂ ਕੀਤੀਆਂ ਪ੍ਰਦਖਣਾ ਲੇਕਰ ਚਰਨਾਂ ਉਪਰ ਢਹਿ ਪੜਾ ਫੇਰ ਡੰਡੌਤ ਕਰੀ ਅਰ ਬੇਨਤੀ ਕਰੀ ਗੁਰੂ ਜੀ ਆਦਿ ਅੰਤ ਤੁਮਾਰਾ ਹੀ ਧਯਾਨ ਹੋਵੇ ਤਾਂ ਗੁਰੂ ਨਾਨਕ ਕਹਿਆ ਤੁਮ ਸਦਾ ਹੀ ਅਡੋਲ ਰਹੋਗੇ ਫੇਰ ਗੁਰੂ ਨਾਨਕ ਜੀ ਸੁਮੇਰ ਪਰਬਤ ਨੂੰ ਚਲੇ ਤਾਂ ਮਰਦਾਨੇ ਅਰਦਾਸ ਕੀਤੀ ਗੁਰੂ ਜੀ ਤੁਸਾਂ ਸਭ ਧਰਤੀ ਦੇਖੀ ਦੇਖੀਆਂ ਜਗ੍ਹਾਂ ਪਰ ਜੀ ਤੁਰਕ ਆਖਦੇ ਹੈਨ ਮਕੇ ਕੀ ਜ਼ਯਾਰਤ ਬਹੁਤ ਫਾਇਦਾ ਹੈ ਜੀ ਉਹ ਮੱਕਾ ਕਿਤ ਵੱਲ ਹੈ ਮੈਨੂੰ ਓਹ ਭੀ ਜ਼ਯਾਰਤ ਕਰਾਵੋਗੇ ਤਾਂ ਗੁਰੂ ਨਾਨਕ ਕਿਹਾ ਮਰਦਾਨੇ ਉਹ ਤਾਂ ਪਛਮ ਤੇ ਹੈ ਪਰ ਗੁਰੂ ਜੀ ਆਖਯਾ ਭਾਈ ਬਾਲਾ ਚਲੋ ਪਹਿਲੇ ਮਰਦਾਨੇ ਨੂੰ ਮੱਕਾ ਦੇਖਾਈਐ ਕਿਉਂ ਜੋ ਵਾਸ਼ਨਾ ਫੇਰ ਜਨਮ ਲੈ ਆਂਵਦੀ ਹੈ ਅਰ ਸਰੀਰ ਦਾ ਵਸਾਹ ਕੋਈ ਨਾਹੀਂ ਤੇ ਓਧਰ ਭੀ ਜਾਣਾ ਹੈ ਤਦ ਮਰਦਾਨੇ ਕੀ ਵਾਸ਼ਨਾ ਉਠੀ ਹੈ ਅਬ ਇਸ ਕੋ ਜ਼ਯਾਰਤ ਮਨ ਕੀ ਚਾਲ ਸੌਂ ਕਰਾਈਐ ਤਾਂ ਮੈਂ ਆਖਯਾ ਜੀ ਤੁਸਾਡੀ ਰਜਾਇ ॥ ਬੋਲੋ ਜੀ ਵਾਹਿਗੁਰੂ ॥੩੪॥

## ਅਗੇ ਸਾਖੀ ਹੋਰ ਚਲੀ

ਜਦ ਗੁਰੂ ਨਾਨਕ ਜੀ ਭਾਈ ਲਾਲੋ ਪਾਸੋਂ ਚਲੇ ਸੀ ਉਤਰਖੰਡ ਦੀ ਉਦਾਸੀ ਕੋ ਤਾਂ ਇਕ ਮਹੀਨਾ ਕਸ਼ਮੀਰ ਰਹੇ ਫੇਰ ਬੰਗਾਲੇ ਵਿਚ ਦੇ ਅਸਰਾਪੁਰ ਦੀ ਵਲਾਇਤ ਦਿਨੀਂ ਪੰਦ੍ਰੀ ਗਏ ਕੌਡੇ

ਪਾਸ ਦਿਨ ਸਤ ਰਹੇ ਅਗੇ ਮਹੀਨੇ ਡੇਢ ਨੂੰ ਬਿਸ਼ੰਬਰ ਪੁਰ ਗਏ ਦੁਇ ਵਰੇ ਤੇ ਸਤ ਮਹੀਨੇ ਸਾਲਸ ਰਾਇ ਪਾਸ ਰਹੇ ਅਗੇ ਦਿਨ ਵੀਹ ਪਉਣ ਅਹਾਰੀ ਚਲੇ ਗਏ ਬਿਸਹਰ ਦੇਸ ਗਏ ਇਕ ਮਹੀਨਾ ਸੁਧਰਸੈਣ ਪਾਸ ਰਹੇ ਫੇਰ ਉਨੀ ਮਹੀਨੇ ਮਧਰਬੈਣ ਪਾਸ ਰਹੇ ਫੇਰ ਦੇਵ ਗੰਧਾਰ ਨੂੰ ਜਾਂਦੇ ਦਿਨ ਸਤਰ ਰਹੇ ਨਉਂ ਮਹੀਨੇ ਦੇਵਲੂਤ ਪਾਸ ਰਹੇ ਪਰਸਨਾਮਾ ਸ਼ਹਿਰ ਨੂੰ ਚਲੇ ਤਿੰਨ ਮਹੀਨੇ ਜਾਂਦਿਆਂ ਲਗੇ ਫੇਰ ਇਕ ਮਹੀਨਾ ਬਨ ਮਾਣੂਆਂ ਪਾਸ ਰਹੇ ਫੇਰ ਸਵਰਨ ਪੁਰ ਚਲੇ ਸਤ ਮਹੀਨੇ ਤੇਰਾਂ ਦਿਨ ਜਾਂਦਿਆਂ ਲਗੇ ਫੇਰ ਪੰਦਰਾਂ ਮਹੀਨੇ ਕਵਲਨੈਨ ਪਾਸ ਰਹੇ ਇਤਨੀ ਮੁਦਤ ਗੁਜ਼ਰੀ ਸੀ ਵਰੇ ਛਿਹ ਅਤੇ ਮਹੀਨੇ ਸਤ ਦਿਨ ਵੀਹ ਜੋ ਮਰਦਾਨੇ ਨੂੰ ਗੁਰੂ ਨਾਨਕ ਜੀ ਆਖਿਆ ਮਰਦਾਨਾ ਕੀ ਡਿਠਾ ਲੋੜਦਾ ਹੈਂ ਤੇ ਆਰਬਲਾ ਗੁਰੂ ਬਾਬੇ ਦੀ ਵਰ੍ਹਿਆਂ ਪਉਣਿਆਂ ਉਨਤਾਲੀਆਂ ਆਂਹੀ ਅਤੇ ਦਾਹੜੀ ਗੁਰੂ ਜੀ ਦੀ ਹੱਛੀ ਚਾਪਵਾਸਾ ਹੈਸੀ ਮਸਤਕ ਪਰ ਲਾਲੀ ਜੋਤ ਨਿਰੰਕਾਰੀ ਜਾਂ ਏਹ ਗੱਲ ਮਰਦਾਨੇ ਤੋਂ ਪੁਛੀ ਤਾਂ ਹੱਸ ਕੇ ਮਰਦਾਨੇ ਆਖਯਾ ਗੁਰੂ ਜੀ ਤੁਰਕ ਮਕੇ ਦੀ ਤਾਰੀਫ ਬਹੁਤ ਕਰਦੇ ਹਨ ਉਹ ਦਿਖਾਓ ਤਾਂ ਭਲਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਓਹ ਤਾਂ ਕਿਧਰੇ ਪਰੇ ਰਿਹਾ ਹੈ ਅਤੇ ਮਰਦਾਨਾ ਹਿੰਦੂਆਂ ਨੂੰ ਜਾਨ ਭੀ ਨਾਹੀਂ ਦੇਂਦੇ ਤਾਂ ਮਰਦਾਨੇ ਆਖਿਆ ਜੀ ਤੁਸਾਡੇ ਅਗੇ ਕੁਛ ਦੂਰ ਨਹੀਂ ਤੁਸਾਡੀ ਤਾਂ ਇਕ ਪਲਕ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਥੋਂ ਅਢਾਈ ਹਜ਼ਾਰ ਜੋਜਨ ਕੋਹਾਂ ਹੈ ਤਾਂ ਮਰਦਾਨੇ ਆਖਯਾ ਜੀ ਤੁਸਾਡੀਆਂ ਤਾਂ ਅਢਾਈ ਪਲਕਾਂ ਨੇ ਅਤੇ ਤੂੰ ਤਾਂ ਕਹਿੰਦਾ ਹੈਂ ਹਿੰਦੂਆਂ ਨੂੰ ਨਹੀਂ ਜਾਣ ਦੇਂਦਾ ਤੈਨੂੰ ਕੌਣ ਮਨਾਹ ਕਰਤਾ ਹੈ ਤਾਂ ਗੁਰੂ ਨਾਨਕ ਆਖਯਾ ਭਲਾ ਮਰਦਾਨਾ ਤੇਰਾ ਆਖਿਆ ਸਾਥੋਂ ਫੇਰਿਆ ਨਹੀਂ ਜਾਂਦਾ ਅਸਾਂ ਤਾਂ ਪਹਿਲਾਂ ਸੁਮੇਰ ਨੂੰ ਲੈ ਜਾਣਾ ਸੀ ਪਰ ਤੈਨੂੰ ਉਧਰੇ ਹੀ ਲੈ ਚਲੀਏ ॥੩੫॥

## ਅਥ ਪਾਕ ਨਾਮਾ ਸਾਖੀ ਮੱਕੇ ਮਦੀਨੇ ਕੀ ਲਿਖਯਤੇ

ਨਸੀਹਤ ਨਾਮਾ ਬਾਬੇ ਨਾਨਕ ਜੀ ਕਾ ਸ਼ਾਹ ਸ਼ਰਫ ਤੇ ਕਾਜੀ ਰੁਕਨਦੀਨ ਨਾਲ ਹੋਯਾ ਰਾਗ ਤਿਲੰਗ ॥ ਗੁਜਸ਼ਤਰਾਹ ਸਲਵਾਤ ॥ ਅਵਤਾਰ ਪੈਕੰਬਰਾਂ ਹਮ ਬਿਲਕੁਲ ਸਫਾਤ ॥੧॥ ਰਹਾਉ ॥ ਏਕੋ ਏਕ ਖੁਦਾਇ ਹੈ ਹੈਵਾਨ ਨਬਾਤ ॥ ਬੇਚੂਨ ਬੇਚਗੂਨ ਹੈ ਤਿਸ ਜਨਮ ਮਰਨ ਨ ਜਾਤਿ ॥ ੧॥ ਹੋਇ ਖਉਫ ਖੁਦਾਇ ਦਾ ਮੁਖਹੁ ਅਲਾਏ ਤਾਕ । ਲਾਇਨਾ ਇੱਲਿੱਲਾ ਗੋਬਿੰਦ ਨਾਨਕ ਖਲਫ ਅਲੁ ॥੧॥ ਘਰ ਰਿਸਾਲਿਆਂ ਦੇ ਗਾਵਨਾ ॥ ਬਾਬੇ ਨਾਨਕ ਜੀ ਤਮਾਮ ਆਲਮ ਤਾਰਨੇ ਕੇ ਨਮਿਤ ਭੇਖ ਉਦਾਸੀ ਦਾ ਧਰ ਕਰ ਸਭ ਧਰਤੀ ਕਾ ਸੈਲ ਕੀਆ ਅਤੇ ਸਭਨਾਂ ਠਉਰਾਂ ਵਿਖੇ ਆਪਣੇ ਆਸਨ ਮੁਕਾਮ ਥਾਪੇ ਇਕ ਦਿਨ ਸ਼ਹਿਰ ਬਿਦਰ ਦੱਖਣ ਦਿਸ਼ਾ ਅੰਦਰ ਬਾਬਾ ਨਾਨਕ ਬੈਠਾ ਸੀ ਤਾਂ ਹਾਜੀ ਮੱਕੇ ਕੀ ਹੱਜ ਕੋ ਚਲੇ ਹੈਸਨ ਤਾਂ ਮਰਦਾਨੇ ਰਬਾਬੀ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਹਾਜੀ ਮੱਕੇ ਮਦੀਨੇ ਕੀ ਹੱਜ ਕਉ ਚਲੇ ਹੈਨ ਕਿਉਂ ਜੋ ਮੱਕਾ ਮਦੀਨਾ ਖੁਦਾਇ ਦਾ ਘਰ

ਹੈ ਜੋ ਕੋਈ ਮੱਕੇ ਮਦੀਨੇ ਕਾ ਹਜ ਕਰ ਆਵਾਂ ਤਾਂ ਬਾਬਾ ਨਾਨਕ ਬੋਲਿਆ ਜੋ ਮਰਦਾਨਾ ਮੱਕਾ ਮਦੀਨਾ ਇਸ ਦੇਹ ਅੰਦਰ ਹੈ ਮਿਹਰ ਆਂਵਦੀ ਹੈ ਤਾਂ ਘਰ ਹੀ ਬੈਠਾ ਮੱਕੇ ਮਦੀਨੇ ਦਾ ਹੱਜ ਕਰਦਾ ਹੈਂ ਬਜ਼ੁਰਗਵਾਰ ਦਾ ਨਸ਼ਵੰਦ ਸਦੀਂਦਾ ਹੈ ਤਾਂ ਬਾਬੇ ਨਾਨਕ ਸਲੋਕ ਬੋਲਿਆ—

ਸਲੋਕ ॥ ਮੁਕਾਮ ਮੱਕਾ ਮਨ ਮਦੀਨਾ ਸਿਰ ਮੁਸੱਲਾ ਮਸਤਕ ਮਸੀਤ । ਨਰ ਕਬਰ ਬਾਜੂ ਵਾਰਨਾ ਇਨਾਮ । ਕਲਮਾਂ ਮਾਲਾ ਕੁਰਾਨ ਜਬਾਨ । ਤਮਾਮ ਅੰਗ ਸੀਹਰਫ ਕਾਇਦਾ ਅਲਫ ਬੇ ਪਛਾਨ । ਰੂਹ ਅਜਾਇਸ ਕੰਮ ਬਕਾਦਾਤ ॥ ਨੈਨ ਨਬੀ ਕਰਨ ਕਾਬਾ ਹੱਥ ਹਜ਼ਰਤ ਪੈਰ ਰਸੂਲ । ਨਾਨਕ ਐਸਾ ਅਮਲ ਜੋ ਕਰੈ ਸੋ ਦਰਗਹ ਪਵੈ ਕਬੂਲ ॥੧॥

ਜਾਂ ਏਹ ਬਚਨ ਬਾਬਾ ਬੋਲਿਆ ਤਾਂ ਮਰਦਾਨਾ ਵਿਸਮਾਦ ਹੋਇ ਕਰ ਚੁਪ ਕਰ ਰਿਹਾ ਤਾਂ ਫੇਰ ਬਾਬਾ ਬੋਲਯਾ ਮਰਦਾਨਿਆਂ ਜੇ ਇਹ ਆਦਮੀ ਆਪਣਾ ਅੰਦਰ ਸੋਧੇ ਅਤੇ ਆਪ ਨੂੰ ਪਛਾਣੇ ਤਾਂ ਸਭ ਕੁਛ ਏਹ ਹੈ ਪਰ ਏਹ ਦੁਨੀਆਂ ਦੇ ਲਾਲਚ ਭੁਲਾ ਫਿਰਦਾ ਹੈ ਆਪਣਾ ਆਪ ਭੁਲਾਇ ਦਿਤਾ ਹੈਸੁ ਮਿਰਗ ਕੀ ਨਾਭ ਵਿਚ ਕਸਤੂਰੀ ਹੈ ਅਤੇ ਝਾੜਾਂ ਨੂੰ ਸੁੰਘਦਾ ਫਿਰਦਾ ਹੈ ਤਾਂ ਫੇਰ ਮਰਦਾਨੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੋ ਤੇਰੇ ਦਿਲ ਆਂਵਦੀ ਹੈ ਸੋਈ ਕਰਹੁ ਜੀ ਤਾਂ ਫੇਰ ਬਾਬਾ ਬੋਲਿਆ ਜੋ ਮਰਦਾਨਾ ਤੂੰ ਭੀ ਸੱਚ ਆਖਦਾ ਹੈਂ ਜੋ ਕੋਈ ਫਕੀਰਾਂ ਨੂੰ ਦੇਸ ਪ੍ਰਦੇਸ ਦੇਖਣਾ ਭਲਾ ਹੈ ਅਸੀਂ ਭੀ ਮੱਕਾ ਮਦੀਨਾ ਦੇਖਾਂਗੇ ਅਤੇ ਇਕ ਦੁਇ ਸੁਖਨ ਕਾਜੀ ਰੁਕਨਦੀਨ ਨਾਲ ਮਜ਼ਹਬ ਦੇ ਭੀ ਕਰਨੇ ਹੈਨ ਤਾਂ ਇਕ ਦਿਨ ਬਾਬਾ ਜੀ ਅਤੇ ਮਰਦਾਨਾ ਮਕੇ ਦੀ ਹਜ ਕੋ ਉਠ ਚਲੇ ਜਾਂ ਦੂਜੀ ਮੰਜ਼ਲ ਗਏ ਤਾਂ ਚਾਰ ਹਾਜੀ ਅਰ ਇਕ ਫਕੀਰ ਸ਼ਾਹ ਸ਼ਰਫ ਰਾਹ ਵਿਚ ਇਨ੍ਹਾਂ ਨੂੰ ਮਿਲੇ ਤਾਂ ਸ਼ਾਹ ਸ਼ਰਫ ਦੇਖਕੇ ਫਕੀਰੀ ਦੀਆਂ ਪੇਂਵਦਾ ਵਲੋਂ ਹੈਰਾਨ ਹੋਇ ਗਿਆ ਤਾਂ ਹਾਜੀਆਂ ਨੂੰ ਕਹਿਣ ਲਗੇ ਜੋ ਤੁਸੀਂ ਖੜੇ ਹੋਵੋ ਤਾਂ ਇਸ ਫਕੀਰ ਪਾਸੋਂ ਫਕੀਰੀ ਦਾ ਸੁਆਲ ਕਰਦੇ ਹਾਂ ਜੇ ਇਸ ਫਕੀਰੀ ਦਾ ਜਵਾਬ ਦਰੁਸਤ ਦਿਤਾ ਤਾਂ ਕਾਮਲ ਫਕੀਰ ਹੈ ਅਤੇ ਜੇ ਇਸ ਫਕੀਰੀ ਦਾ ਜਵਾਬ ਦਰੁਸਤ ਨਾ ਦਿਤਾ ਤਾਂ ਇਸਦੇ ਬਸਤ੍ਰ ਕਿਸਬ ਫਕੀਰੀ ਦਾ ਸਭੇ ਖੋਹ ਲਵਾਂਗੇ ਤਾਂ ਸ਼ਾਹ ਸ਼ਰਫ ਬਾਬੇ ਨਾਨਕ ਪਾਸ ਆਯਾ ਆਇ ਕਰ ਕਹਿਣੇ ਲਗਾ ਅਰੇ ਭਾਈ ਤੁਮ ਕੌਣ ਹੋ ਤਾਂ ਬਾਬਾ ਬੋਲਿਆ ਸੁਣ ਅਹਿਲੇ ਦਰਵੇਸ਼ ਅਵਾਰ ਪੁਛਣਾ ਫਕੀਰੀ ਤਕਸੀਰ ਹੈ ਕਿਸ ਵਾਸਤੇ ਜੋ ਫਕੀਰ ਦੁਨੀਆਂ ਕੋਲੋਂ ਨਾ ਉਮੈਦ ਹੈ ਤਾਂ ਸ਼ਾਹ ਸ਼ਰਫ ਹੈਰਾਨ ਹੋਕੇ ਚੁਪ ਕਰ ਰਹਿਆ ਤਾਂ ਸ਼ਾਹ ਸ਼ਰਫ ਮਨ ਵਿਚ ਕਹਿਆ ਕਿ ਹੇ ਭਾਈ ਇਹ ਫਕੀਰੀ ਕੇ ਫਿਰਕੇ ਵਿਚ ਕਾਮਲ ਹੈ ਜਿਸਨੇ ਐਸਾ ਜਵਾਬ ਫਕੀਰੀ ਦਾ ਦਿਤਾ ਹੈ ਪਰ ਫੇਰ ਭੀ ਪੁਛਦੇ ਹਾਂ ਦੇਖਾਂ ਕਿਆ ਕਹੇਗਾ । ਸੁਆਲ ਸ਼ਾਹ ਸ਼ਰਫ-ਅੱਵਲ ਫਕੀਰੀ ਅੱਵਲ ਸ਼ੁਮਾਰਾ ਮੇ ਪੁਰਸਮ ਈਂ ਸੁਖਨਰਾ । ਜਵਾਬ ਬਿਦਿਹ ਦਰਵੇਸ਼ਾ ਅਵਲ ਫਕੀਰੀ ਚੀਸਤ ਆਖਰ ਫਕੀਰੀ ਚੀਸਤ ਖਾਨਾ ਫਕੀਰੀ ਚੀਸਤ ਕੁਲਦ ਫਕੀਰੀ ਚੀਸਤ ਕਦੀਲ ਫਕੀਰੀ ਚੀਸਤ ਮਕਬਰੇ ਫਕੀਰੀ ਚੀਸਤ ਗੰਜ ਫਕੀਰੀ ਚੀਸਤ ਰੇਸ਼ਮ ਫਕੀਰੀ ਚੀਸਤ ਖਿਰਕਾ ਫਕੀਰੀ ਚੀਸਤ ਕਫਨੀ ਫਕੀਰੀ

ਚੀਸਤ ਫਹੌੜੀ ਫਕੀਰੀ ਚੀਸਤ ਜਾਮਾ ਫਕੀਰੀ ਚੀਸਤ ਵਸਲਾ ਫਕੀਰੀ ਚੀਸਤ ਸਲੀ ਫਕੀਰੀ ਚੀਸਤ ਕਿਸ਼ਤੀ ਫਕੀਰੀ ਚੀਸਤ ਮੁਤਬਕਾ ਫਕੀਰੀ ਚੀਸਤ ਹਰ ਇਕ ਸਵਾਲਰਾ ਜਵਾਬ ਬਿਦਿਹੰਦ ਆਂ ਕਾਮਲ ਫਕੀਰੀ ਅਸਤ ਵਾ ਇਲਾ ਨਾ ਕਾਮਲੇ ਫਕੀਰੀ ਅਸਤ ਕਿ ਜਵਾਬ ਰਾ ਫਕੀਰੀ ਨ ਦਿਹੰਦ ॥੧॥ ਜਵਾਬ ਨਾਨਕ ਸ਼ਾਹ ॥ ਅਵਲ ਫਕੀਰੀ ਫਨਾਹ ਅਸਤ ਆਖਰ ਫਕੀਰੀ ਬਕਾ ਅਸਤ ਖਾਨਾ ਫਕੀਰੀ ਮੁਸਲਮ ਅਸਤ ਕੁਲਦ ਫਕੀਰੀ ਖਾਮੋਸ਼ੀ ਅਸਤ ਕਦੀਲ ਫਕੀਰੀ ਅਜਦੀਵ ਬੰਦਗੀ ਅਸਤ ਮਕਬਰੇ ਫਕੀਰੀ ਹਲੀਮੀ ਅਸਤ ਗੰਜ ਫਕੀਰੀ ਪਾਇਬੋਸੀ ਅਸਤ ਤਰੀਕੀ ਫਕੀਰੀ ਬਿਦਾਰੀ ਅਸਤ ਸੋਜਨ ਫਕੀਰੀ ਅਕਲ ਅਸਤ ਰੇਸ਼ਮ ਫਕੀਰੀ ਦੀਦਾਰ ਅਸਤ ਲੁਕਮਾ ਫਕੀਰੀ ਸਬੂਰ ਅਸਤ ਖਿਰਕਾ ਫਕੀਰੀ ਰਾਸਤੀ ਅਸਤ ਕਫਨੀ ਫਕੀਰੀ ਜ਼ਿੰਦਾ ਮੁਰਦਾ ਅਸਤ ਧੂੰਆਂ ਫਕੀਰੀ ਮਾਨਿੰਦ ਪਸੂ ਖੁਰਦਹਕਾਕ ਅਸਤ ਫਹੌੜੀ ਫਕੀਰੀ ਖਾਕਰੋਬੀ ਅਸਤ ਜਾਮਾ ਫਕੀਰੀ ਹਰ ਕਿ ਆਇਦ ਆਰਾਮ ਰਾ ਹਾਸਲ ਕੁਨਦ ਵ ਕੁਸ਼ਾਦ ਅਸਤ ਸੇਲੀਂ ਫਕੀਰੀ ਬਰਦਾ ਪੇਸ਼ ਮੁਰਸ਼ਦਾ ਅਸਤ। ਕਿਸ਼ਤੀ ਫਕੀਰੀ ਰੂਇ ਗਿਰਦਾ ਅਜਰ ਜਹਾਨ ਵਸਲਾ ਫਕੀਰੀ ਜਬਾਨ ਸੈਪਸਾਹਿਦ ਕਰਾਮਾਤ ਅਸਤ। ਦਰ ਮਿਹਰ ਵ ਕਹਿਰ ਪੁਰਮਾਮੂਰ ਅਸਤ। ਮੁਸਤੀ ਫਕੀਰੀ ਮਨ ਬਸਕ ਕਾਸਾ ਨਸ਼ੀਨੀ ਅਸਤ। ਅਗਰ ਕਸੇ ਬਈਂ ਤਰੀਕਾ ਅਮਲ ਕੁਨੱਦ ਆਂ ਕਾਮਲ ਫਕੀਰੀ ਅਸਤ। ਵਇਲਾ ਨ ਲੁਕਮੇ ਫਕੀਰੀ ਅਸਤ ਫਕੀਰੀ ਰਾਚਿ ਦਨਦਰਾਹ ਫਕੀਰੀ ਚਾਗੁਮ ਕਰਦਾ ਅਸਤ। ਤਦ ਫੇਰ ਸ਼ਾਹ ਸ਼ਰਫ ਪੁਛਯਾ ਜੋ ਸਵਾਲ ਕੁਜਾਮਨੀ ਕੁਜਾਮਨੀ ਜਵਾਬ ਯਾਮਨੀ ਯਾਮਨੀ ਤਾਂ ਫੇਰ ਸ਼ਾਹ ਸ਼ਰਫ ਪੁਛਯਾ ਚਿਹਸ਼ਤਮਨੀ ਜਵਾਬ ਤਾਂ ਬਾਬੇ ਆਖਿਆ ਬਗੋ ਨਾਨਕ ਏਕ ਧਨੀ ਏਕ ਧਨੀ। ਤਾਂ ਫੇਰ ਸ਼ਾਹ ਸ਼ਰਫ ਪੁਛਿਆ ਸੁਆਲ ਸ਼ੁਮਾ ਮੇ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼। ਬਿਦਹੰਦਕੁਲ ਸ਼ੁਮਾਚਿ ਮਜ਼ਬ ਅਸਤ। ਜਵਾਬ ਨਾਨਕ ਸ਼ਾਹ ਜੋ ਮਨੂਆ ਮੂੰਡੇ ਤਬ ਵਲੀ ਕਹਾਏ। ਬਿਨ ਮਨ ਮੂੰਡੇ ਜੁਗਤ ਨ ਪਾਏ। ਮੂੰਡ ਕਾਟ ਗੁਰ ਆਗੈ ਧਰੈ। ਮਨ ਮਤ ਤਿਆਗ ਗੁਰਮਤ ਲੈ ਤਰੈ। ਮਨ ਮੂੰਡਾਏ ਹੋਇ ਸਭ ਰੇਨਾ। ਸੋ ਬੈਰਾਗੀ ਪਰਖੈ ਗੁਰ ਬੈਨਾ। ਮਨ ਮੂੰਡਾਏ ਕੀ ਏਹ ਗਤ ਭਾਈ। ਕੋ ਵਿਰਲਾ ਗੁਰਮੁਖ ਮਨ ਮੂੰਡਾਈ। ਸੁਆਦ ਸਨੇਹ ਮਮਤਾ ਸਭ ਤਜੀਐਂ। ਤਉ ਨਾਨਕ ਇਸ ਬਿਧਿ ਕੁਲਹਿ ਪਹਿਰੀਐਂ ॥੩॥ ਤਾਂ ਫੇਰ ਸ਼ਾਹ ਸ਼ਰਫ ਨੇ ਪੁਛਿਆ—ਸ਼ੁਮਾ ਮੇ ਪੁਰਸ ਅਹਿਲ ਜਬਾਬ ਬਗੋ ਦਰਵੇਸ਼ਾ। ਖਿਰਕਾ ਸ਼ੁਮਾਚਿਮਾ ਜਵਾਬ ਅਸਤ। ਜਵਾਬ ਨਾਨਕ ਸ਼ਾਹ। ਪੀਰ ਮਤ ਮੁਰੀਦ ਰਹਿਨੰ। ਖਫਨੀ ਟੋਪੀ ਮਨ ਸਬਦ ਗਹਿਨੰ। ਬਹੁਤਾ ਦਰੀਆਉ ਕੀਏ ਬਰੇਤੀ। ਸਹਜ ਘਰ ਬੈਠਾ ਤਾ ਸਿਖਯਾ ਦੇਤੀ। ਹਰਖ ਸੋਗ ਕੀਨਾ ਆਸਰੰ। ਪਹਿਰ ਖਫਨੀ ਦੁਸ਼ਟਾ ਬਿਦਾਰੰ। ਸੁੰਨ ਘਰ ਲੇ ਵਸਤੀ ਬਸਾਈ। ਤਉ ਕਫਨੀ ਟੋਪੀ ਕੀ ਜੁਗਤ ਪਾਈ। ਕੁਟੰਬ ਛੋਡ ਹੂਆ ਅਕੇਲਾ। ਪਹਿਰ ਕਫਨੀ ਨਾਨਕ ਭਇਆ ਸੁਹੇਲਾ ॥੪॥ ਤਾਂ ਫੇਰ ਸ਼ਾਹ ਸ਼ਰਫ ਨੇ ਪੁਛਯਾ— ਸੁਆਲ ਮੇ ਤੁਰਾ ਪੁਰਸਮ ਜਵਾਬ ਬਗੋ ਅਹਿਵਾਲ ਦਰਵੇਸ਼ਾ। ਕਪੀਨ ਸ਼ੁਮਾ ਚਿ ਮਜ਼ਬ ਅਸਤ। ਜਵਾਬ ਨਾਨਕ ਸ਼ਾਹ।

ਗੁਰ ਸਬਦ ਦੀਖਿਆ ਮਨ ਸਹਿਜ ਗਹਿਨੰ । ਪੰਚ ਇੰਦ੍ਰੀਆਂ ਦ੍ਰਿੜ ਅਟਲ ਰਹਿਨੰ । ਦ੍ਰਿਸ਼ਟਿ ਬੰਦ ਭਰਮਾ ਠਹਿਰਾਨੰ । ਦਸਵੇਂ ਦੁਆਰ ਤਾਲਾ ਚੜਾਨੰ । ਅਠਸਠ ਹਟ ਤਾੜ ਕਰਨੰ । ਬਿਲੰਦ ਮਤਿ ਗੁਰਹਰੀ ਚੋਟੰ । ਇਹ ਬਿਧ ਨਾਨਕ ਖਹਿਰਬੋ ਲੰਗੋਟੰ ॥੫॥ ਤਾਂ ਫੇਰ ਸ਼ਾਹ ਸ਼ਰਫ ਨੇ ਪੁਛਯਾ— ਸੁਆਲ ਸ਼ੁਮਾਚਿ ਪੁਰਸਮ ਜਵਾਬ ਬਗੋ ਅਹਿਲ ਦਰਵੇਸ਼ ਪਾਪੋਸ਼ ਤੁਰਾ ਚਿ ਮਜ਼ਹਬ ਅਸਤ ਬਿਦਹੰਦ । ਜਵਾਬ ਨਾਨਕ ਸ਼ਾਹ ॥

ਸਰਬ ਗਿਆਨ ਮਹਿ ਨਿਸਰੀਤੰ । ਪਾਵਕ ਪਵਨ ਜਾਤ ਮਨ ਕੀਤੰ । ਧਰਮ ਤਰਵਰ ਕੀ ਰਖ਼ਤੰ ਰਹਿਨੰ । ਕਾਟਨ ਮੋਦਨਾ ਮਨ ਮਹਿ ਮਹਨੰ । ਦਰੀਆਉ ਸੈਲਾਰੀ ਤਬ ਕਰੀ ਆਦੀ । ਭਗਤਿ ਕਰ ਲੀਉ ਸਾਖੀ । ਇਹ ਮਤ ਮਹ ਕਰਿ ਰਹੋ ਪਿਨਹਨੰ । ਜਤ ਪਾਪੋਸ਼ ਬ੍ਰਹਮ ਹੋਇ ਰਹਨੰ । ਬਿਨ ਬ੍ਰਹਮ ਕੀਨੇ ਪਾਪੋਸ਼ ਤਿਆਗੈ । ਕਹੁ ਨਾਨਕ ਉਹਤਿੜਾ ਲਾਗੈ ॥੬॥ ਫਕਰ ਕਹਾਵੈ ਬਾਂਧੈ ਦੁਆਰਾ । ਮਾਇਆ ਸੰਗ ਕਰੈ ਪਾਸਾਰਾ । ਫਕਰ ਕਹਾਵੈ ਪਕੜੇ ਲਾਠੀ । ਓਹ ਫਕਰ ਨਹੀਂ ਅਮਰ ਕਾ ਸਾਥੀ । ਫਕਰ ਕਹਾਵੈ ਪਹਿਰੈ ਪੈਜਾਰ । ਸੋ ਉਹ ਕੀ ਜਾਨੈ ਫਕੀਰੀ ਕੀ ਸਾਰ । ਫਕਰ ਕਹਾਵੈ ਪਕੜੇ ਕਾਸਾ । ਟੂਕ ਪਕੜ ਕੀ ਬੰਨੇ ਆਸਾ । ਫਕਰ ਕਹਾਵੈ ਕਪੜੇ ਹੰਢਾਵੇ । ਓਹ ਫਕੀਰੀ ਗ੍ਰਿਸਤ ਮਾਹਿ ਸਮਾਵੈ । ਫਕਰ ਕਹਾਵੈ ਕਮਰ ਤਰਵਾਰ । ਫਕੀਰ ਨਹੀਂ ਓਹ ਮਨਸਬਦਾਰ । ਫਕਰ ਹੋਇ ਸੁਖਆਸਨ ਚੜੈ । ਤਾਂ ਕਉ ਅਸਮਾਨ ਤੂਟ ਨਹੀਂ ਪੜੈ । ਫਕਰ ਕਹਾਵੈ ਸਿਰ ਦਸਤਾਰੁ । ਓਹੁ ਫਕਰ ਹਰ ਹਰਫ ਮਹਿ ਖੁਆਰ । ਫਕਰ ਕਹਾਵੇ ਚੜੈ ਤੁਰੰਗ । ਸਰਗਰਦਾਨ ਮਾਇਆ ਕੇ ਸੰਗ । ਫਕਰ ਕਹਾਵੈ ਕਰੈ ਸੁਆਲ । ਮਹਾਂ ਜੰਜਾਲੀ ਸਦਾ ਜੰਜਾਲ ਫਕਰ ਕਾ ਮੁਜਾਫਰ ਪਾਨੀ ਪਉਣ । ਦਲਦਸਤਾਰ ਮਤਾ ਆਵਾਗਉਣ । ਇਤਨਿਆਂ ਫਕੀਰਾਂ ਥੀਂ ਗਿਰਹੀ ਭਲਾ । ਨਾਨਕ ਖੈਰ ਕਮਾਵੇ ਸਫਲਿ ਫਲਾ । ਤਾਂ ਫੇਰ ਸ਼ਾਹ ਸ਼ਰਫ ਸੁਆਲ ਕੀਤਾ ਕਿ ਹੇ ਬਾਬਾ ਨਾਨਕ ਜੀ ਯੇਹ ਜੋ ਫਕੀਰੀ ਕੇ ਬਸਤ੍ਰ ਪਹਿਰਤੇ ਹੈਨ ਅਰ ਫਕੀਰੀ ਕਾ ਭੇਖ ਕਰਕੇ ਆਪ ਕਉ ਬਡਾ ਕਹਾਵਤੇ ਹੈਨ ਸੋ ਤਉ ਇਸ ਤਰ੍ਹਾਂ ਫਕੀਰੀ ਹਾਸਲ ਨ ਹੋਈ ਨ ਗ੍ਰਿਹੀ ਨ ਉਦਾਸੀ ਕੁਰਾਹੀ ਰਹਾ ਪਰ ਏਕ ਅਵਰ ਹਮਾਰੇ ਮਨ ਮਹਿ ਬਾਤ ਰਹੀ ਹੈ ਜੋ ਜੇਤੇ ਬਸਤ੍ਰ ਫਕੀਰੀ ਕੇ ਹੈਨ ਤਿਨਕੀ ਸਭ ਖਾਸੀਤ ਕਹੀਐ ਜੀ ਜੋ ਹਮਾਰੀ ਨਿਸ਼ਾ ਹੋਵੇ ਤਾਂ ਬਾਬੇ ਆਖਿਆ ਸੁਣਹੁ ਸ਼ਾਹ ਸ਼ਰਫ ਫਕੀਰ ਪਹਿਲਾ ਫਕੀਰੀ ਅੰਦਰ ਚਾਹੀਏ ਫਕੀਰੀ ਐਸੀ ਹੈ ਭਾਵੇਂ ਗ੍ਰਿਹਸਤ ਮਹਿਂ ਰਹੇ ਭਾਵੇਂ ਉਦਾਸੀ ਮਹਿਂ ਹੋਵੇ ਅਰ ਫਕੀਰ ਹੋਵੇ ਅਰ ਅਮਲ ਗ੍ਰਿਹਸਤੀਆਂ ਕੇ ਕਰੇ ਅਰ ਲਿਬਾਸ ਫਕੀਰੀ ਕਾ ਕਰੇ ਮੂੰਡ ਮੂੰਡਾਵਣਾ ਅਰ ਟੋਪੀ ਕਫਨੀ ਲੰਗੋਟੀ ਪਹਿਰਨੀ ਤਬ ਇਸਕੇ ਬਸਤ੍ਰ ਤੋਬਹ ਕਰ ਉਠਤੇ ਹੈਂ ਤੇ ਕਹਿਤੇ ਹੈਨ ਜੋ ਹੇ ਹੈਵਾਨ ਖੁਦਾਇਦੇ ਤੂੰ ਜੇ ਅਸਾਨੂੰ ਪਹਿਰਦਾ ਹੈਂ ਸੋ ਤੂੰ ਕਿਉਂ ਪਹਿਰਦਾ ਹੈਂ ਅਰ ਜਿਸਕੇ ਅਸੀਂ ਬਸਤ੍ਰ ਹਾਂ ਜੇ ਉਨ੍ਹਾਂ ਹੀ ਜੇਹਾ ਹੋਵੇਂ ਤਾਂ ਤੂੰ ਅਸਾਨੂੰ ਪਹਿਰ ਤਬ ਟੋਪੀ ਬੋਲੀ ਸੁਣਹੁ ਹੈਵਾਨ ਖੁਦਾਇਦੇ ਬੰਦੇ ਟੋਪੀ ਪਹਿਰਣੀ ਅਰ ਸਿਰ ਮੁੰਡਾਵਣਾ ਜੋ ਹੈ ਸੋ ਬਾਲਕਿਆਂ ਕਾ ਕਾਮ ਹੈ ਜੋ ਬਾਲਕ ਕੀ ਭਾਂਤ ਮਨ ਹੋਵੇ ਤਾਂ ਮੈਨੂੰ

ਪਹਿਰ ਅਤੇ ਸਿਆਣਾ ਹੋਵੇ ਤਾਂ ਨ ਪਹਿਰ ਸਿਰ ਅਜਾਬ ਚੜ੍ਹੀਗਾ ਅਰ ਬਹੁੜ ਕਫਨੀ ਬੋਲੀ ਜੁ ਵੇ ਬੰਦੇ ਖੁਦਾਇਦੇ ਤੂੰ ਜੋ ਮੈਨੂੰ ਪਹਿਰਦਾ ਹੈਂ ਸੋ ਕਿਉਂ ਪਹਿਰਦਾ ਹੈਂ ਜੋ ਮੈਂ ਕਫਨੀ ਹਾਂ ਸੋ ਮੁਰਦੇ ਦਾ ਪਹਿਰਨਾ ਹੈ ਹਾਂ ਜੇ ਜੀਵੰਦਿਆਂ ਮੋਏ ਰਹੇਂ ਤਾਂ ਮੈਨੂੰ ਪਹਿਰ ਅਤੇ ਜੇ ਕੋਈ ਦੁਨੀਆਂ ਦਾ ਹਿਰਸ ਮਨ ਵਿਚ ਹਈ ਤਾਂ ਮੈਨੂੰ ਨਾ ਪਹਿਰ ਗ੍ਰਿਹਸਤ ਵਿਚ ਹੀ ਰਹੋ ਬਹੁੜੋ ਫਹੌੜੀ ਬੋਲੀ ਸੁਣਹੁ ਵੇ ਬੰਦੇ ਖੁਦਾਇ ਦੇ ਤੂੰ ਜੋ ਮੈਨੂੰ ਹੱਥ ਲੈਂਦਾ ਹੈਂ ਸੋ ਕਿਉਂ ਲੈਂਦਾ ਹੈਂ ਮੈਂ ਫਹੌੜੀ ਹਾਂ ਮਿਸਲ ਗੁਦੜੀ ਦੀ ਹਾਂ ਜੋ ਗੁਦੜੀ ਦੀ ਭਾਂਤ ਹੋਇ ਰਹੇਂ ਅਤੇ ਧੂਏਂ ਦੀ ਸੁਆਹ ਨਾਲ ਮਿਲ ਰਹੇਂ ਬੁਰਾ ਭਲਾ ਸਭ ਹੂੰਝ ਸੁਟੇਂ ਤਾਂ ਤੂੰ ਮੈਨੂੰ ਹੱਥ ਫੜ ਨਹੀਂ ਤਾਂ ਮਤ ਫੜ ਤਾਂ ਫੇਰ ਧੂੰਆਂ ਬੋਲਿਆ ਜੋ ਵੇ ਬੰਦੇ ਖੁਦਾਇਦੇ ਤੂੰ ਮਤ ਜਲਾਇ ਜੇ ਤੂੰ ਆਪਣੇ ਪੰਜ ਹਵਾਸ ਪਹਿਲੇ ਜਲਾਏਂ ਤਾਂ ਮੈਨੂੰ ਜਲਾਇ ਨਾਹੀਂ ਤਾਂ ਮਤ ਜਲਾਇ ਇਉਂ ਕਰ ਮੈਂ ਦਿਨ ਰਾਤ ਜਲਦਾ ਰਹਿੰਦਾ ਹਾਂ ਜੋ ਏਵੇਂ ਜਲੇ ਵਾਂਗ ਅਤੇ ਖੁਦਾਇ ਵਲ ਹੋਵਹਿੰ ਤਾਂ ਮੈਨੂੰ ਜਲਾਇ ਨਾਹੀਂ ਤਾਂ ਮਤ ਜਲਾਇ ਮੇਰੇ ਹੀ ਵਾਂਗੂ ਸੁਆਹ ਦੀ ਢੇਰੀ ਹੋਇ ਰਹੁ ਤਾਂ ਫੇਰ ਡਿਬੀ ਬੋਲੀ ਜੋ ਮੀਆਂ ਵੇ ਬੰਦੇ ਖੁਦਾਇਦੇ ਮੈਨੂੰ ਜੋ ਹੱਥ ਲੈਂਦਾ ਹੈਂ ਸੋ ਕਿਉਂ ਲੈਂਦਾ ਹੈਂ ਹੋਰਨਾਂ ਭਾਂਡਿਆਂ ਦੇ ਮੂੰਹ ਸਿਧੇ ਹੈਨ ਅਤੇ ਮੇਰਾ ਮੂੰਹ ਅਪੁਠਾ ਹਈ ਜੇ ਲੋਕ ਜਹਾਨ ਦੇਸ਼ ਨਾਲੋਂ ਮੂੰਹ ਅਪੁਠਾ ਕਰ ਰਖੇਂ ਤਾਂ ਮੈਨੂੰ ਹਥ ਲਾ ਨਹੀਂ ਤਾਂ ਮਤ ਮੇਰੇ ਨਜ਼ੀਕ ਆਵੋ ਤਾਂ ਫੇਰ ਸੇਲ੍ਹੀ ਬੋਲੀ ਅਬੇ ਬੰਦੇ ਖੁਦਾਇਦੇ ਮੈਂ ਬੰਧਨ ਬਰਦੇ ਦਾ ਹਾਂ ਜੇ ਮੈਨੂੰ ਗਲ ਰਖਦਾ ਹੈਂ ਤਾਂ ਪਹਿਲੇ ਮੁਰਸ਼ਦ ਦੇ ਅਗੇ ਬਰਦਾ ਹੋਇ ਰਹੁ ਜਿਧਰ ਤੈਨੂੰ ਚਿਤੈ ਤਿਧਰ ਹੀ ਤੂੰ ਜਾਹ ਅਤੇ ਉਜ਼ਰ ਨ ਆਣੇ ਤਾਂ ਮੈਨੂੰ ਗਲ ਪਾਇ ਨਹੀਂ ਤਾਂ ਮਤ ਗਲ ਪਾਇ ਫੇਰ ਪਉਏ ਬੋਲੇ ਵੇ ਬੰਦੇ ਖੁਦਾਇ ਦੇ ਅਸੀਂ ਸੰਗਲ ਬੰਦੀਵਾਨਾਂ ਦੇ ਹਾਂ ਜੇ ਅਸਾਨੂੰ ਪੈਰੀਂ ਪਾਇ ਅਤੇ ਪਾਇਆਂ ਲੋੜੇਂ ਤਾਂ ਅਪਨੀ ਦਉੜ ਦਲੀਲ ਦੁਨੀਆਂ ਦੀ ਵਰਜ ਰਖ ਦਰ ਦਰ ਖੁਆਰ ਨ ਹੋਂਦਾ ਫਿਰ ਖੁਦਾਇ ਵਲ ਆਓ ਆਸਨ ਦ੍ਰਿੜ੍ਹ ਕਰ ਏਹ ਤਾਂ ਫਕੀਰੀ ਦੇ ਬਸਤ੍ਰ ਬੋਲੇ ਬਹੁੜ ਫਕੀਰੀ ਕਾ ਕਿਆ ਰਾਹ ਹੈ ਜੋ ਇਕ ਵਾਰ ਘਰ ਤਿਆਗ ਨਿਕਲੇ ਫਿਰ ਘਰ ੨ ਹੱਥ ਅਡੇ ਨਾਹੀਂ ਜਾਇ ਸਬਰ ਕਰ ਗੋਸ਼ਾ ਪਕੜ ਕਰ ਬਹਿ ਰਹੇ ਅਤੇ ਰਬ ਵਲ ਧਿਆਨ ਲਾਇ ਇਕੇ ਤਾਂ ਦਮ ਨਿਕਲ ਦੌੜਿਆ ਇਕੇ ਤਾਂ ਖੁਦਾਇ ਆਇ ਮਿਲਿਆ ਫਿਰ ਜਿਸ ਦੁਨੀ ਨੂੰ ਤੁਰਤ ਨਿਕਲੇ ਅਤੇ ਫਿਰ ਉਸ ਦੁਨੀਆਂ ਦੇ ਲੋਕਾਂ ਅਗੇ ਟੁਕੜੇ ਮੰਗਣ ਲੱਗਾ ਤਾਂ ਖੁਦਾਇ ਨਾਲੋਂ ਫਿਰਿਆ ਜ਼ਰਦ ਰੂਇ ਹੋਯਾ ਕਿਸੇ ਮਜਲਸ ਨ ਪਹੁੰਚਾ ਜੇ ਅਵੇਹੀ ਫਕੀਰੀ ਕਮਾਵੇ ਤਾਂ ਘਰ ਭਲਾ ਹੈ ਜੇ ਖੁਦਾਇਦੇ ਰਾਹ ਚਲੇਂ ਅਤੇ ਦੁਨੀਆਂ ਨਾਲੋਂ ਸੁਰਖਰੂ ਹੋਵੇਂ ਜਦ ਕਦ ਖੁਦਾਇਦੇ ਫਕੀਰ ਆਖ ਗਏ ਹੈਨ ਜਿਸ ਅੰਦਰ ਫਕੀਰੀ ਕੀਤੀ ਸੋ ਫਕੀਰ ਹੋਯਾ ਖੁਦਾਇ ਨੂੰ ਪਹੁਤਾ ਅਤੇ ਜਿਸ ਨ ਕੀਤੀ ਸੋ ਸਵਾਂਗੀ ਹੋਯਾ ਜੈਸੇ ਭਗਤੀਆ ਜੋਗੀ ਕਾ ਸਾਂਗ ਕਰ ਆਂਵਦਾ ਹੈ ਓਹ ਜਾਨਤਾ ਹੈ ਜੋ ਜੋਗੀ ਹੀ ਹੈ ਪਰ ਉਸਦੇ ਲਛਣ ਜ਼ਾਹਰ ਹੋਂਦੇ ਹੈਨ ਤਾਂ ਸਭ ਕੋਈ ਆਖਦਾ ਹੈ ਜੋ ਭੰਡ ਭਗਤੀਆ ਸੰਗੀ ਹੈ ਤੇ ਭੇਖ ਜੋਗੀ ਦਾ ਕੀਤਾ ਹੈ ਤਿਉਂ ਹੀ ਸਿਧ ਹੋਵੇ ਪੀਰ ਹੋਵੇ ਸੰਤ ਹੋਵੇ ਮਹਾਂ ਪੁਰਖ, ਭਗਤ ਹੋਵੇ ਜੇ ਫਕੀਰੀ ਦਾਵੇ

ਹੋਇ ਰਹੇ ਤਾਂ ਸੱਚੀ ਫਕੀਰੀ ਨਹੀਂ ਤਾਂ ਝੂਠੀ ਫਕੀਰੀ ਦੀਨ ਦੁਨੀਆਂ ਵਲੋਂ ਗਿਆ ਪਰ ਇਹ ਗੱਲ ਹੈ ਜੋ ਬੰਦੇ ਦੇ ਹੱਥ ਕੁਛ ਨਾਹੀਂ ਜਿਸਹਿ ਦੇਹ ਤਿਸਹਿ ਮਉਲਾ।

ਸਲੋਕ ॥ ਗੱਲਾਂ ਵਾਤ ਨਾ ਜੋਗੀਆ ਪੈਰੀ ਜੋਗ ਨ ਪੰਧ ॥
ਤਿਥੈ ਅਕਲ ਨ ਅਪੜੇ ਜਿਥੈ ਪਿਰੀਆ ਦੀ ਸੰਧ ॥

ਤਾਂ ਫੇਰ ਸ਼ਾਹ ਸ਼ਰਫ ਆਖਿਆ ਵਾਹ ਵਾਹ ਬਾਬਾ ਨਾਨਕ ਜੀ ਵਾਹ ਵਾਹ ਤੇਰੀ ਫਕੀਰੀ ਨੂੰ ਅਤੇ ਵਾਹ ਵਾਹ ਖੁਦਾਇ ਨੂੰ ਜਿਸਦੀਆਂ ਏਹ ਵਡਿਆਈਆਂ ਹੈਨ ਫਕੀਰੀ ਇਸਦਾ ਨਾਉਂ ਹੈ ਜੋ ਬਾਬੇ ਨਾਨਕ ਜੀ ਤੁਧ ਕੀਤੀ ਹੈ ਅਤੇ ਜੀ ਗੁਰਿਆਈ ਭੀ ਤੇਰੇ ਹੀ ਨਾਇ ਅਤੇ ਤੇਰੇ ਹੀ ਲਾਇਕ ਹੈ ਅਤੇ ਜ਼ੁਹਦ ਉਸਦਾ ਨਾਉਂ ਹੈ ਜੋ ਸ਼ੇਖ ਫਰੀਦ ਕੀਤਾ ਹੈ ਪੀਰੀ ਓਹੀ ਹੈ ਜੋ ਖਵਾਜੇ ਮੋਮ ਦੀਨ ਚਿਸ਼ਤੀ ਕੀਤੀ ਹੈ ਅਤੇ ਪਾਤਸ਼ਾਹੀ ਓਹੀ ਹੈ ਜੋ ਰਸਾਤਰ ਪਨਾਹ ਕੀਤੀ ਹੈ ਅਦਲ ਉਸਦਾ ਨਾਉਂ ਹੈ ਜੋ ਉਮਰ ਖਿਤਾਬ ਕੀਤਾ ਹੈ ਤਿਆਗ ਓਹੀ ਹੈ ਜੋ ਕਬੀਰ ਭਗਤ ਕੀਤਾ ਹੈ ਜੋਗ ਓਹੀ ਹੈ ਜੋ ਗੋਰਖਨਾਥ ਕੀਤਾ ਹੈ ਤਿਆਗ ਓਹੀ ਹੈ ਜੋ ਰਾਜੇ ਭਰਥਰੀ ਅਤੇ ਗੋਪੀਚੰਦ ਕੀਤਾ ਹੈ ਤਪ ਓਹੀ ਹੈ ਜੋ ਰਾਜੇ ਜਨਕ ਕੀਆ ਹੈ ਸੰਨਿਆਸ ਓਹੀ ਹੈ ਜੋ ਦੇਵ ਦੱਤ ਕੀਤਾ ਹੈ ਜਤ ਓਹੀ ਹੈ ਜੋ ਲਛਮਣ ਕੀਆ ਹੈ ਜੋਰ ਓਹੀ ਹੈ ਜੋ ਹਣਵੰਤ ਬੀਰ ਕਰਾ ਹੈ ਜੁਧ ਓਹੀ ਹੈ ਜੋ ਦਹਿਸਿਰ ਕੀਆ ਹੈ ਬਿਓਗ ਓਹੀ ਹੈ ਜੋ ਰਾਮਚੰਦ ਕੀਆ ਹਠ ਓਹੀ ਹੈ ਜੋ ਧਰੂਅ ਭਗਤ ਕੀਆ ਹੈ ਸਤ ਓਹੀ ਹੈ ਜੋ ਸੀਤਾ ਕੀਆ ਹੈ ਗ੍ਰਿਹਸਤ ਓਹੀ ਹੈ ਜੋ ਬਾਬੇ ਆਦਮ ਕੀਆ ਹੈ ਇਤਨੀਆਂ ਸਿਫਤਾਂ ਜਾਂ ਸ਼ਾਹ ਸ਼ਰਫ ਕੀਤੀਆਂ ਤਾਂ ਫੇਰ ਬੈਰਾਗ ਵਿਚ ਹੋਇ ਗਿਆ ਤਾਂ ਸ਼ਬਦ ਬੋਲਿਆ—

ਰਾਗ ਧਨਾਸਰੀ ਮਹਲਾ ੧ ॥ ਚਕੜੀ ॥ ਤਿਨ ਪੁਛਹੁ ਪੰਡਿਤ ਜੋਤਸ਼ੀ ॥ ਪੀਆ ਕਬਹੂੰ ਮਿਲਾਵਾ ਹੋਇਸੀ ॥ ਮਿਲ ਮਰਦ ਵਿਛੋੜਾ ਖਾਇਸੀ ॥ ਤਪ ਰਹੀਅਸੁ ਮਾਏ ਜੀਉ ਬਾਲੇ ॥ ਮੈਂ ਕੰਤ ਨ ਦੇਖਿਆ ਨੈਨ ਭਰੇ ॥੧॥ ਰਹਾਉ ॥ ਨਿਤ ਕਾਗ ਉਡਾਰਹੁ ਬਨ ਰਹੋਂ ॥ ਨਿਸ ਤਰੇ ਗਿਣਤੀ ਨ ਸਵੋਂ ॥ ਜਿਵ ਲਵੈ ਬਬੀਹਾ ਤਿਵੈ ਲਵੋਂ ॥ ਮੈਂ ਪੀਆ ਬਿਨ ਪਲ ਨ ਵਿਹਾਵਏ ॥ ਜਿਉ ਜਲ ਬਿਨ ਮੀਨ ਤੜਫੜਾਵਏ ॥ ਜਿਉ ਵਿਛੁੜੀ ਕੂੰਜ ਕੁਰਲਾਵਏ ॥੩॥ ਸ਼ੇਖ ਸ਼ਰਫ ਨਾ ਥੀਉ ਉਤਾਵਲਾ ॥ ਇਕ ਚੋਟ ਨ ਥੀਸਨ ਚਾਵਲਾ ॥ ਕਿਆ ਦਰਸ਼ਨ ਭੂਲਾ ਬਾਵਲਾ ॥੪॥

ਜਵਾਬ ਨਾਨਕ ਸ਼ਾਹ ਰਾਗ ਧਨਾਸਰੀ ॥ ਚਕੜੀ ॥ ਕਰ ਸਹਿਜ ਸੀਗਾਰ ਬਣਾਈਐ ॥ ਕਰਿ ਕਰਣੀ ਕਾਜਲ ਪਾਈਐ ॥ ਮਨ ਮਾਰਨ ਮਾਂਗ ਭਰਾਈਐ ॥ ਇਉਂ ਕੰਤ ਮਿਲਾਵਾ ਹੋਇਸੀ ॥ ਪੁਛਹੁ ਪੰਡਿਤੁ ਸਿਆਣਾ ਜੋਇਸੀ ॥ ਸਹ ਦਰਦ ਵਿਛੋੜਾ ਹੋਇਸੀ ॥੧॥ ਰਹਾਉ ॥ ਸਹੁ ਮਿਲਿਆ ਤਪਤਿ ਬੁਝਾਈਐ ॥ ਦੇਖ ਦਰਸ਼ਨ ਨੈਣ ਅਘਾਈਐ ॥ ਸਹੁ ਮਹਲੀ ਸਦੁ ਬੁਲਾਈਐ ॥ ਜਾਂ ਭਾਣਾ ਤਾਂ ਗਲਿ ਲਾਈਐ ॥ ਕਿਉਂ ਕਾਗ ਉਡਾਰਉ ਬਨ ਰਹੋਂ ॥ ਕਿਉਂ ਤਾਰੇ ਗਿਣਤੀ ਦੁਖ ਸਹੋਂ ॥ ਪੀ ਬੂੰਦ ਪਪੀਹਾ ਚੁਪ ਰਹੋਂ ॥ ਜੋ ਬਿਛੁੜਿਆ ਹੋਵੇਂ ਗਮ ਦਹੋਂ ॥ ਕਹੈ ਨਾਨਕ ਤੂੰ ਸੁਣ

ਬਾਵਲਾ ॥ ਸ਼ਾਹ ਸ਼ਰਫ ਨ ਥੀ ਉਤਾਵਲਾ ॥ ਕਿਉ ਦਬਾਂ ਦੇਵਹੁ ਚਾਵਲਾ ॥ ਕਹੈ ਭੁਲਾ ਫਿਰੇ ਉਤਾਵਲਾ ॥੪॥

ਜਾਂ ਬਾਬੇ ਜੀ ਇਹ ਜਵਾਬ ਸਵਾਲ ਸਭ ਕਾ ਦਿਤਾ ਤਾਂ ਸ਼ਾਹ ਸ਼ਰਫ ਕੇ ਮਨ ਵਿਚ ਸੰਤੋਖ ਆਯਾ ਅਤੇ ਨਿਸ਼ਾ ਹੋਈਓਸੁ ਤਾਂ ਢਹਿ ਬਾਬੇ ਜੀ ਦੀ ਪੈਰੀਂ ਪਿਆ ਅਤੇ ਵਿਦਾ ਹੋਯਾ ਜਾਇ ਕਰ ਹਾਜੀਆਂ ਦੀ ਮਜਲਸ ਵਿਚ ਵੜਿਆ ਤਾਂ ਹਾਜੀਆਂ ਸ਼ਾਹ ਸ਼ਰਫ ਨੂੰ ਪੁਛਿਆ ਕਹੁ ਸ਼ਾਹ ਸ਼ਰਫ ਜੀ ਫਕੀਰ ਪਾਸੋਂ ਫਕੀਰੀ ਦਾ ਜਵਾਬ ਪੁਛਿਆ ਕਹੈ ਜੀ ਫਕੀਰੀ ਫਕੀਰ ਦੇ ਵਿਚ ਬਹੁਤ ਕਾਮਲ ਹੈ ਇਤਨੇ ਨੂੰ ਬਾਬਾ ਭੀ ਹਾਜੀਆਂ ਦੇਂ ਵਿਚ ਆਏ ਵੜਿਆ ਇਕਠੇ ਹੋਇ ਚਲੇ ਤਾਂ ਹਾਜੀਆਂ ਆਪਸ ਵਿਚ ਕਿਹਾ ਇਹ ਫਕੀਰ ਹਿੰਦੂ ਹੈ ਕਿ ਮੁਸਲਮਾਨ ਹੈ ਤਾਂ ਇਕਸ ਹਾਜੀ ਪੁਛਿਆ ਫਕੀਰ ਜੀ ਤੂੰ ਹਿੰਦੂ ਹੈਂ ਕਿ ਮੁਸਲਮਾਨ ਹੈਂ ਤਾਂ ਬਾਬੇ ਜੀ ਕਹਿਆ ਜੀ ਅਸੀਂ ਰਬ ਦੇ ਫਕੀਰ ਹਾਂ ਤਾਂ ਹਾਜੀਆਂ ਕਿਹਾ ਜੋ ਜੀ ਇਹ ਰਾਹ ਹਿੰਦੂਆਂ ਕਾ ਨਾਹੀਂ ਹਿੰਦੂਆਂ ਦੀ ਹੱਦ ਦੁਆਰਕਾ ਤਕ ਹੈ ਅਗੇ ਤੁਰਕਿਸਤਾਨ ਹੈ ਤਾਂ ਕਿਤਨੀ ਇਕ ਮੁਦਤ ਪਿਛੋਂ ਦੁਆਰਕਾ ਜਾਇ ਪਹੁੰਚੇ ਜਾਂ ਅਗੇ ਚਲੇ ਤਾਂ ਫੇਰ ਹਾਜੀਆਂ ਕਿਹਾ ਜੋ ਜੀ ਹਿੰਦੂ ਫਕੀਰ ਹੋਇ ਕਰ ਅਗੇ ਕਿਉਂ ਚਲੇ ਹੋ ਅਗੇ ਜੋ ਇਕ ਜਗ੍ਹਾ ਆਵੇਗੀ ਓਥੇ ਹਿੰਦੂਆਂ ਨੂੰ ਮਾਰ ਛਡਦੇ ਹੈਨ ਜਿਨ੍ਹਾਂ ਮੁਸਲਮਾਨਾਂ ਨਾਲ ਹਿੰਦੂ ਜਾਂਦਾ ਹੈ ਉਹਨਾਂ ਨੂੰ ਭੀ ਓਥੋਂ ਦੇ ਹਾਜੀ ਬਜੇਗਾਰ ਕਰਤੇ ਹੈਨ ਤਾਂ ਫੇਰ ਬਾਬਾ ਬੋਲਿਆ ਜੀ ਜਿਥੇ ਓਹ ਜਗ੍ਹਾ ਆਵੇ ਤਿਥੇ ਅਸਾਨੂੰ ਛਡ ਜਾਇ ਆਹੋ ਅਸੀਂ ਆਪਣਾ ਆਪ ਬਚਾਇ ਲਵਾਂਗੇ ਤਾਂ ਫੇਰ ਹਾਜੀਆਂ ਕਿਹਾ ਜੇ ਜੀ ਤੁਸੀਂ ਅਸਾਡੇ ਨਾਲ ਨ ਆਵਹੁ ਤਾਂ ਬਾਬਾ ਜੀ ਓਥੇ ਹੀ ਬਹਿ ਰਹਿਆ ਅਤੇ ਕਹਿਣ ਲੱਗਾ ਮਰਦਾਨਿਆਂ ਏਨਾਂ ਹਾਜੀਆਂ ਤਾਈਂ ਜਾਣੇ ਦੇਹ ਜੇ ਤੇਰੇ ਨਸੀਬ ਹੱਜ ਕਾਬੇ ਦੀ ਹੈ ਤਾਂ ਅਸੀਂ ਭੀ ਜਾਹਿੰਗੇ ਮਰਦਾਨਿਆਂ ਏਹ ਰਾਹ ਐਸਾ ਹੈ ਜੋ ਮਿਹਰ ਮੁਹਬਤ ਖਿਦਮਤ ਕਰਦਿਆਂ ਜਾਈਐ ਤਾਂ ਫੈਜ਼ ਪਾਈਦਾ ਹੈ ਅਤੇ ਜੇ ਹੁਜਤ ਹਾਮਾ ਮਸਕਰੀ ਰੰਜ ਕਰਦਿਆਂ ਜਾਈਐ ਤਾਂ ਹਾਜੀ ਨਹੀਂ ਹੋਈਦਾ ਤਾਂ ਫੇਰ ਹਾਜੀਆਂ ਕਹਿਆ ਜੋ ਜੀ ਹਾਜੀ ਕਿਉਂ ਕਰ ਹੋਈਦਾ ਹੈ ਅਤੇ ਮਿਹਰ ਕਿਉਂ ਕਰ ਕਰੀਐ ਅਰ ਓਹ ਅਮਲ ਕਿਉਂ ਕਰ ਹੈਨ ਜਿਨ੍ਹਾਂ ਅਮਲਾਂ ਕਰ ਹਜ ਦਰੁਸਤ ਹੋਵੇ ਤਾਂ ਬਾਬੇ ਨਾਨਕ ਜੀ ਹਾਜਰ ਨਾਮਾ ਕੀਤਾ ।

ਹਾਜਰਾਂ ਕਉ ਮਿਹਰ ਹੈ ॥ ਗੈਰ ਹਾਜਰਾਂ ਕੋ ਕਹਿਰ ਹੈ ॥ ਈਮਾਨ ਦੋਸਤ ਹੈ ॥ ਬੇਈਮਾਨ ਕਾਫਰ ਹੈ ॥ ਗੁਮਾਨ ਲਾਨਤ ਹੈ ॥ ਪਰ ਗੈਬਤ ਕਾ ਮੂੰਹ ਕਾਲਾ ਹੈ ॥ ਦਿਆਨਤਦਾਰ ਸੁਰਖਰੂਇ ਹੈ ॥ ਬੇਦਿਆਨਤ ਸਿਆਹ ਗੋਇ ਹੈ ॥ ਅਕ੍ਰਿਤਘਨ ਜ਼ਰਦ ਰੂਇ ਹੈ ॥ ਦਰੋਗ ਦੋਜ਼ਖ ਹੈ ॥ ਸੱਚ ਭਿਸਤ ਹੈ ॥ ਹਿਰਸੀ ਫਿਰਾਊਨ ਹੈ ॥ ਬੇਹਿਰਸੀ ਔਲੀਆ ਹੈ ॥ ਇਲਮ ਹਲੀਮੀ ਹੈ ॥ ਤਵੱਜਾ ਬਲੰਦੀ ਹੈ ॥ ਫਰਸ ਸਬੂਰੀ ਹੈ ॥ ਨ ਸਬੂਰੀ ਮਸਰੂਹ ਹੈ ॥ ਜ਼ੋਰ ਜ਼ੁਲਮ ਹੈ ॥ ਬੇਰੋਜ ਪਾਕ ਹੈ ॥ ਦੁਆ ਦਉਲਤ ਹੈ ॥ ਬਦ ਦੁਆਉ ਕਹਿਰ ਹੈ ॥ ਇਨਸਾਫ ਸਾਫ ਹੈ ॥ ਚੋਰੀ ਲਾਲਚ ਹੈ ॥

ਕਰਾਮਾਤ ਕੁਦਰਤਿ ਹੈ ॥ ਰਾਹ ਪੀਰਾਂ ਹੈ ॥ ਬੇਰਾਹ ਬੇਪੀਰਾਂ ਹੈ ॥ ਦਰਦਵੰਦ ਦਰਵੇਸ਼ ਹੈ ॥ ਬੇਦਰਦ ਕਸਾਈ ਹੈ ॥ ਰੋਜ਼ੀ ਬਖਸ਼ ਰਹੀਮ ਹੈ ॥ ਦੇਗ ਤੇਗ ਮਰਦਾਂ ਹੈ ॥ ਅਦਲ ਪਾਤਸ਼ਾਹਾਂ ਹੈ ॥ ਇਤਨੀਆਂ ਟੋਲਾਂ ਜੋ ਜਾਣ ਜਣਾਵੈ ॥ ਤਉ ਨਾਨਕ ਦਾਨਸ਼ਵੰਦ ਕਹਾਵੈ ॥੧॥

ਜਦ ਇਤਨਾ ਹਾਜਰਨ੍ਹਾਮਾ ਬਾਬੇ ਨਾਨਕ ਜੀ ਕਿਹਾ ਤਾਂ ਹਾਜੀ ਹੈਰਾਨ ਹੋਇ ਰਹੇ ਆਖਣ ਲਗੇ ਬਾਬਾ ਨਾਨਕ ਜੀ ਅਸੀਂ ਖੁਦਾਈਆਂ ਪਾਸੋਂ ਡਰਦੇ ਹਾਂ ਕਿਉਂ ਜੋ ਉਹ ਹੁਜਤੀ ਹਨ ਅਤੇ ਖੋਜੀ ਨਾਹੀਂ ਬਾਦੀ ਹਨ ਮੁਸਲਮਾਨੀ ਅਸਾਂ ਜਾਤੀ ਸੀ ਅਸਾਨੀ ਹੈ ਪਰ ਅਮਲ ਕਰਨੇ ਇਸਦੇ ਬਹੁਤ ਮੁਸ਼ਕਲ ਹਨ ਤਾਂ ਬਾਬਾ ਬਹਿ ਗਿਆ ਆਖਣ ਲੱਗਾ ਜੋ ਮਰਦਾਨਿਆਂ ਏਨਾਂ ਹਾਜੀਆਂ ਨੂੰ ਜਾਣ ਦੇਹ ਇਤਨੇ ਮੇਂ ਹਾਜੀ ਰਮਦੇ ਰਹੇ ਤਾਂ ਗੁਰੂ ਬਾਬੇ ਜੀ ਬਚਨ ਕੀਤਾ ਮਰਦਾਨਿਆਂ ਤੂੰ ਸ਼ਬਦ ਗਾਉਂ ਜਦ ਭੋਗ ਪਵੇਗਾ ਤਾਂ ਜਾ ਪਹੁੰਚੀਏਂਗੇ ਤਬ ਮਰਦਾਨਾ ਰਬਾਬੀ ਲੱਗਾ ਸ਼ਬਦ ਗਾਵਣ ਤਬ ਜੰਗਲ ਵਿਚ ਬਘਿਆੜ ਸ਼ੀਂਹ ਆਇ ਕਠੇ ਹੋਏ ਤਾਂ ਮਰਦਾਨਾ ਡਰ ਗਿਆ ਕਹਿਣ ਲੱਗਾ ਜੋ ਸਚੇ ਪਾਤਸ਼ਾਹ ਜੀ ਉਜਾੜ ਵਿਚ ਕਿਉਂ ਬੈਠੇ ਹੋ ਏਥੇ ਅਸਾਨੂੰ ਕੋਈ ਹੁਣੇ ਸ਼ੀਂਹ ਬਘਿਆੜ ਖਾਇ ਜਾਸੀ ਤਾਂ ਅਸੀਂ ਕੀ ਕਰ ਸਕਾਂਗੇ ਤਾਂ ਫੇਰ ਬਾਬਾ ਜੀ ਬੋਲਿਆ ਮਰਦਾਨਾ ਤੈਨੂੰ ਬਘਿਆੜ ਸ਼ੀਂਹ ਖਾਣਗੇ ਤਾਂ ਅਸੀਂ ਸੰਸਾਰ ਕੋ ਕਿਉਂ ਕਰ ਰਖਾਂਗੇ ਅਸੀਂ ਤੇਰੀ ਹਰ ਥਾਇ ਰਖਿਆ ਕਰਦੇ ਹਾਂ ਪਰ ਤੈਨੂੰ ਅਸਾਡੀ ਪ੍ਰਤੀਤ ਨਾਹੀਂ ਆਂਵਦੀ ਤਾਂ ਮਰਦਾਨੇ ਅਰਦਾਸ ਕੀਤੀ ਜੋ ਜੀ ਅਸਾਨੂੰ ਤੁਸਾਡੀ ਪ੍ਰਤੀਤ ਹੋਵੈ ਨਹੀਂ ਤਾਂ ਤੁਸਾਡੇ ਨਾਲ ਕਿਉਂ ਕਰ ਫਿਰਾਂ ਜੇ ਤੁਸਾਡੀ ਪ੍ਰਤੀਤ ਹੈ ਤਾਂ ਤੁਸਾਡੇ ਪਿਛੇ ਲਗੇ ਫਿਰਦੇ ਹਾਂ ਤਾਂ ਮਰਦਾਨਾ ਸ਼ਬਦ ਗਾਵਣ ਲੱਗਾ ਗਾਂਵਦਿਆਂ ਗਾਂਵਦਿਆਂ ਜਾਂ ਤੀਸਰਾ ਪਹਿਰ ਹੋਯਾ ਤਾਂ ਮਰਦਾਨੇ ਭੋਗ ਕਾ ਸ਼ਬਦ ਪੜ੍ਹਯਾ ਅਰਦਾਸ ਕੀਤੀ ਜੋ ਸਚੇ ਪਾਤਸ਼ਾਹ ਬਚਨ ਸਾ ਜੋ ਸ਼ਬਦ ਕੇ ਭੋਗ ਪਾਉਂਦੇ ਹੀ ਮੱਕੇ ਜਾਇ ਪਹੁੰਚਾਂਗੇ ਤਾਂ ਬਾਬੇ ਨਾਨਕ ਜੀ ਕਿਹਾ ਜੋ ਮਰਦਾਨਿਆਂ ਉਠ ਕਰ ਦੇਖ ਲਹਿੰਦੇ ਧੁਰੋਂ ਜੋ ਮੱਕਾ ਓਹੀ ਹੈ ਜਾਂ ਉਠ ਕਰ ਮਰਦਾਨਾ ਦੇਖੇ ਤਾਂ ਕੀ ਦੇਖੇ ਜੋ ਮੱਕੇ ਦੇ ਮੁਨਾਰੇ ਅਤੇ ਬੁਰਜ ਦਿਸਣ ਲਗੇ ਹੈਨ ਅਤੇ ਮੱਕੇ ਦੇ ਨਜ਼ੀਕ ਆਇ ਪੁਜੇ ਹਾਂ ਤੇ ਨਿਸ਼ਾਨੀਆਂ ਮੱਕੇਦੀਆਂ ਦਿਸ ਆਂਵਦੀਆਂ ਹੈਨ ਤਾਂ ਮਰਦਾਨਾ ਬੋਲਿਆ ਜੀ ਸਚੇ ਪਾਤਸ਼ਾਹ ਅਸੀਂ ਮੱਕੇ ਆਇ ਪੁਜੇ ਹਾਂ ਤਾਂ ਮਰਦਾਨਾ ਬਹੁਤ ਖੁਸ਼ ਹੋਯਾ ਆਖਿਓਸੁ ਗਰੀਬ ਨਿਵਾਜ ਜਿਥੇ ਅਸੀਂ ਬੈਠੇ ਸਾਂ ਤਿਥੋਂ ਮੱਕਾ ਵਰ੍ਹੇ ਦਿਹਾਂ ਕਾ ਰਾਹ ਸੀ ਅਰ ਤੇਰੀ ਕੁਦਰਤ ਨਾਲ ਬੈਠਿਆਂ ਹੀ ਤ੍ਰਿਹੁੰ ਪਹਿਰਾਂ ਵਿਚ ਆਇ ਪਹੁੰਚੇ ਹਾਂ ਪਾਤਸ਼ਾਹ ਤੇਰੀ ਗਤਿ ਤੂਹੇਂ ਜਾਣ ਅਸੀਂ ਮਲ ਮੂਤ੍ਰ ਦੀ ਦੇਹੀ ਕੇ ਕੀਟ ਹਾਂ ਤਾਂ ਬਾਬਾ ਨਾਨਕ ਜੀ ਬੋਲਯਾ ਮਰਦਾਨਿਆਂ ਅਸਾਂ ਇਕ ਦੁਇ ਸੁਖਨ ਕਾਜੀ ਰੁਕਨਦੀਨ ਮੱਕੇ ਦੇ ਕਾਜੀ ਨਾਲ ਕਰਨੇ ਸਨ ਤੇ ਇਕ ਦੁਇ ਨਸੀਹਤਾਂ ਕਾਰੂੰ ਹਮੀਦ ਪਾਤਸ਼ਾਹ ਮਦੀਨੇ ਦਾ ਹੈ ਉਸ ਨਾਲ ਕਰਨੇ ਹੈਨ ਮਤ ਖੁਦਾਇ ਵਲ ਆਂਵਦਾ ਹੋਵੇਂ ਪਰ ਬਹੁਤ ਜ਼ਾਲਮ ਹੈ ਜੋ ਕੋਈ ਉਸਦੀ ਦੂੰਦ ਵਿਚ ਆਂਵਦਾ ਹੈ ਸੋ ਵਿਚ ਹੀ ਮਰਦਾ ਹੈ ਤਬ ਬਾਬਾ ਨਾਨਕ ਜੀ ਮੱਕੇ ਦੇ ਨਜ਼ਦੀਕ ਆਇਕੇ ਹਾਜੀਆਂ

ਦਾ ਬਾਣਾ ਨੀਲਾ ਕੀਆ ਅਰ ਹਥ ਮਹਿ ਆਸਾ ਲੀਆ ਅਰ ਏਕ ਹਥ ਮੇਂ ਤਸਬੀ ਲਈ ਸਿਰ ਪਰ ਮੁਸੱਲਾ ਪਹਿਰਿਆ ਬਗਲ ਵਿਚ ਕਿਤਾਬ ਰਖੀ ਹਾਜੀ ਦਰਵੇਸ਼ ਹੋਇ ਕਰ ਜਾਇ ਮੱਕੇ ਦੀ ਹੱਜ ਕਉ ਹਾਜਰ ਭਏ ਤਬ ਮੱਕੇ ਮਸੀਤ ਵਿਚ ਬੈਠੇ ਲਗੇ ਸੂਰੇ ਕਲਾਮ ਦੀ ਸਿਫਤ ਕਰਨ ਗਾਵਣ ਲਗੇ ਦਿਨ ਗੁਜ਼ਰਾਨ ਕੀਤਾ ਅਰ ਰਾਤ ਕੋ ਉਸੀ ਮਸੀਤ ਵਿਚ ਪੈ ਸੁਤੇ ਅਤੇ ਮੱਕੇ ਵਲ ਪੈਰ ਕੀਤੇ ਅਤੇ ਸਿਰ ਉਤਰ ਵਲ ਕੀਤਾ ਜਾਂ ਪਹਿਰ ਡੇਢ ਰਾਤ ਰਹੀ ਤਾਂ ਮੁਲਾਂ ਜੀਵਣ ਮਸੀਤ ਕਾ ਝਾੜੂ ਕਸ਼ ਆਯਾ ਝਾੜੂ ਦੇਣ ਤਾਂ ਦੀਵਾ ਬਾਲ ਕਰ ਹਾਜੀ ਧਿਰੋਂ ਲਗਾ ਦੇਖਣ ਜਾਂ ਦੇਖੇ ਤਾਂ ਹੋਰ ਹਾਜੀ ਸਭੋ ਆਪੋ ਆਪਣੀ ਮੁਕਾਮੀ ਵਲ ਸੁਤੇ ਪਏ ਹੈਨ ਅਰ ਕਲ ਜੋ ਨਵਾਂ ਹਾਜੀ ਦਰਵੇਸ਼ ਆਯਾ ਹੈ ਸੋ ਬੇਤਰਹ ਕਿਬਲੇ ਵਲ ਲੱਤਾਂ ਕਰ ਸੁਤਾ ਹੈ ਤਾਂ ਜੀਵਨ ਮਨ ਵਿਚ ਗੁਸਾ ਖਾਧਾ ਜੋ ਇਹ ਮੋਮਨ ਹੈ ਕਿ ਮੁਨਾਫਕ ਹੈ ਜੋ ਖੁਦਾਇ ਦੇ ਵਲ ਪੈਰ ਕਰ ਸੁਤਾ ਹੈ ਤਾਂ ਮੁਲਾਂ ਜੀਵਣ ਗੁਸਾ ਖਾਕਰ ਬਾਬੇ ਜੀ ਦੇ ਮਗਰ ਵਿਚ ਇਕ ਲੱਤ ਮਾਰੀ ਆਖਣ ਲਗਾ ਅਬੇ ਬੰਦੇ ਖੁਦਾਇ ਦੇ ਤੂੰ ਕੌਣ ਹੈਂ, ਹਿੰਦੂ ਹੈਂ ਕਿ ਮੁਸਲਮਾਨ ਹੈਂ ਤੂੰ ਖੁਦਾਇ ਦੇ ਘਰ ਵਲ ਪੈਰ ਕਰ ਸੁਤਾ ਹੈਂ ਤਾਂ ਬਾਬੇ ਆਖਿਆ ਜੀ ਜੀਵਣ ਜੀ ਭੁਲੇ ਹਾਂ ਅਸੀਂ ਤਾਂ ਤੁਸੀਂ ਅਸਾਡੇ ਪੈਰ ਸਿਧੇ ਚਾਇ ਕਰੋ ਤਾਂ ਮੁਲਾਂ ਜੀਵਣ ਬਾਬੇ ਦੀਆਂ ਲੱਤਾਂ ਪਕੜ ਕਰ ਫੇਰ ਦਿਤੀਆਂ ਤਾਂ ਨਾਲੇ ਮੱਕੇ ਦਾ ਮੁਖ ਫਿਰੇ ਤਾਂ ਮੁਲਾਂ ਜੀਵਣ ਦੇਖੇ ਤਾਂ ਅਗੇ ਪੂਰਬ ਦਿਸ਼ਾ ਮੂੰਹ ਸੀ ਹੁਣ ਫਿਰ ਕਰ ਉਤਰ ਦਿਸ਼ਾ ਹੋਇ ਖੜੋਤਾ ਹੈ ਤਾਂ ਮੁਲਾਂ ਜੀਵਣ ਅਤੇ ਹੋਰ ਹਾਜੀ ਜੋ ਮਸੀਤ ਵਿਚ ਸੇ ਸੋ ਸਭ ਹੈਰਾਨ ਹੋ ਗਏ ਤਾਂ ਮੁਲਾਂ ਜੀਵਣ ਤਾਜ਼ੀਆਨਾ ਪਕੜ ਕਰ ਮਾਰਨੇ ਉਠ ਜੁਟਾ ਅਤੇ ਹਾਜੀਆਂ ਨੂੰ ਆਖਣ ਲਗਾ ਯਾਰੋ ! ਹੁਣ ਕਿਆਮਤ ਦਾ ਦਉਰ ਨਜ਼ਦੀਕ ਆਯਾ ਹੈ ਅਤੇ ਯਾਰੋ ਇਹ ਕੋਈ ਅਉਲੀਆ ਹੈ ਅਰ ਅਲਹਿਦਾ ਹੈ ਇਸ ਦੀ ਕੀਮਤ ਕੋਈ ਨਾਹੀਂ ਪਾਇ ਸਕਦਾ ਇਹ ਇਸ ਜ਼ਮਾਨੇ ਦਾ ਕੋਈ ਵਲੀ ਪੈਦਾ ਹੋਇਆ ਹੈ ਤਾਂ ਬਾਬਾ ਉਠ ਖੜਾ ਹੋਯਾ ਅਰ ਉਠ ਕਰ ਉਜੂ ਕਰਨੇ ਲਗਾ ਅਤੇ ਕਿਬਲੇ ਵਲ ਖੜਾ ਹੋਇਆ ਅਰ ਸ਼ਬਦ 'ਰਾਗ ਬਸੰਤ' ਵਿਚ ਅਲਾਪਿਆ ਤਦਹੁ ਚੇਤ ਕੇ ਦਿਨ ਸਨ ਅਰ ਜਿਤ ਮਉਸਮ ਬਾਬਾ ਹੱਜ ਕਾਬੇ ਕੇ ਜਾਇ ਪਹੁਤਾ ਸੀ ਤਦ ਬਾਦ ਦੇ ਦਿਨ ਮੱਕੇ ਦਾ ਹੱਜ ਹੋਂਦਾ ਹੈ ਤਾਂ ਗੁਰੂ ਨਾਨਕ ਜੀ ਸ਼ਬਦ 'ਰਾਗ ਬਸੰਤ' ਵਿਚ ਬੋਲਿਆ—

ਰਾਗ ਬਸੰਤ ਅਸਟਪਦੀ ॥

ਨਉ ਸਤਿ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥ ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਬਾਰੀ ॥੧॥ ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ ॥੧॥ ਰਹਾਉ ॥ ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ ॥ ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥੨॥ ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥ ਲਬੁ ਅੰਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥੩॥ ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ

ਕੋਟਵਾਰੀ ॥ ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ ॥੪॥ ਆਦਿ ਪੁਰਖ ਕਉ ਅਲਹ ਕਹੀਐ ਸੇਖਾਂ ਆਈ ਵਾਰੀ ॥ ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥੫॥ ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥ ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰ ਤੁਮ੍ਾਰੀ ॥੬॥ ਜੇ ਤੂ ਮੀਰੁ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥ ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤ ਤੁਮ੍ਾਰੀ ॥੭॥ ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥ ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ ॥੮॥

ਜਾਂ ਇਹ ਅਸਟਪਦੀ ਬਾਬੇ ਨਾਨਕ ਜੀ ਮਕੇ ਦੇ ਅਗੇ ਖੜੋਇ ਕਰ ਉਚਾਰੀ ਤਾਂ ਹਾਜੀਆਂ ਪੁਛਿਆ ਜੋ ਹਾਜੀ ਦਰਵੇਸ਼ ਏਹ ਸਰੋਦ ਜੋ ਤੁਸਾਂ ਆਪਣੀ ਹਿੰਦੀ ਜ਼ਬਾਨ ਵਿਚ ਆਖਿਆ ਸੋ ਤੁਸਾਂ ਮਕੇ ਕੋ ਆਗੇ ਜਾਣ ਕਰ ਸਿਫਤ ਕੀਤੀ ਅਸਾਂ ਕੂੰ ਤਾਂ ਮਾਲੂਮ ਕੁਝ ਨਾ ਹੋਇਆ। ਤਾਂ ਬਾਬੇ ਨਾਨਕ ਜੀ ਆਖਿਆ ਮੁਲਾਂ ਜੀਵਣ ਇਸ ਸ਼ਿਅਰ ਕਾ ਮਹਿਰਮ ਖੁਦਾਇ ਹੈ ਇਕੇ ਥੋੜ੍ਹਾ ਬਹੁਤ ਚਾਰ ਕਤੇਬਾਂ ਹੈਨ ਅਰ ਇਹ ਮੱਕਾ ਮਦੀਨਾ ਤੀਰਥ ਹੈ ਮਹਾਂ ਦੇਵ ਕਾ ਇਸ ਮਹਿ ਲਿੰਙ ਹੈ ਚੌਹਾਂ ਕੁੰਟਾਂ ਵਿਚ ਬ੍ਰਹਮਾ ਬਿਸ਼ਨ ਮਹਾਂਦੇਵ ਕੇ ਮੁਕਾਮ ਹੈਨ ਅਤੇ ਮਹਾਂਦੇਵ ਕਉ 'ਬਾਬਾ ਆਦਮ' ਭੀ ਕਹਿੰਦੇ ਹੈਨ ਅਰ ਪਾਰਬਤੀ ਕਉ ਅੰਮਾਂ ਹਵਾ ਕਹਿੰਦੇ ਹੈਨ ਅਰ ਹਿੰਦੂ ਮੁਸਲਮਾਨ ਦੋਹਾਂ ਦਾ ਵਡਾ ਹੈ ਹਿੰਦੂਆਂ ਕੇ ਅਠਸਠਿ ਤੀਰਥ ਤਦ ਪਾਕ ਪਵਿਤ੍ਰ ਹੋਵਣ ਜੋ ਚਾਰ ਕੁੰਟ ਉਤਰ ਦੱਖਣ ਪੂਰਬ ਪਸ਼ਚਮ ਚਾਰੋਂ ਤਰਫ ਲਿੰਙ ਕਾ ਮੁਕਾਮ ਤੀਰਥਾਂ ਕੀ ਹੱਜ ਕਾ ਦਰਸ਼ਨ ਕਰਨ ਅਤੇ ਇਸੀ ਤਰਹ ਮੁਸਲਮਾਨਾਂ ਕੋ ਭੀ ਕਹਿੰਦੇ ਹੈਨ ਜਿਕਰ ਸੁਮੇਰ ਕੁਮੇਰ ਕੇ ਗਿਰਦ ਨਹੀਂ ਫਿਰਦੇ ਤਿਚਰ ਪਾਕ ਨਹੀਂ ਹੋਂਦੇ ਤੀਰਥ ਹੱਜ ਥਾਇ ਕਿਸੇ ਦਾ ਨਾਹੀਂ ਪਾਂਵਦਾ ਹਿੰਦੂ ਮੁਸਲਮਾਨਾਂ ਕੇ ਮੁਕਾਮ ਰੱਦਦੇ ਹੈਨ ਅਤੇ ਮੁਸਲਮਾਨ ਹਿੰਦੂਆਂ ਕੇ ਮੁਕਾਮ ਰੱਦ ਕਰਦੇ ਹੈਨ ਦੋਵੇਂ ਫਿਰਕੇ ਖੁਦਾਇ ਮੁਕਾਮਾਂ ਦਾ ਬੁਰਾ ਚਿਤਵਦੇ ਹੈਨ ਤਾਂ ਮੁਲਾਂ ਜੀਵਣ ਬੋਲਿਆ ਜੀ ਓਹ ਸਰੋਦ ਤੁਸਾਂ ਕਹਿਆ ਸਾ ਉਨ੍ਹਾਂ ਦਾ ਭੀ ਬਿਆਨ ਮੈਨੂੰ ਸਮਝਾਈਐ ਤਾਂ ਬਾਬਾ ਬੋਲਿਆ ਹੁਕਮ ਹੋਇਆ ਮੁਲਾਂ ਜੀਵਣ ਅਵਲ ਖੁਦਾਇ ਤਾਲਾ ਆਪਣੀ ਕੁਦਰਤਿ ਕਰ ਕੇ ਨਉਂ ਖੰਡ ਜ਼ਮੀਨ ਸਾਜੀ ਏਹ ਨਉਂ ਮੁਕਾਮ ਆਦਮੀ ਕੀ ਠਉਰ ਕੀਤੇ ਤਿਸ ਦੇ ਉਪਰ ਅਸਮਾਨ ਕੀਤਾ ਸੱਤ ਸਿਆਹ ਤਮਾਮ ਕੇ ਸ਼ਾਹ ਕੀਤੇ ਹੈਨ ਨੇਕੀ ਬਦੀ ਕੇ ਗਵਾਹ ਏਹੋ ਸਾਤੋਂ ਅਸਮਾਨ ਵਿਚ ਫਰਸ਼ਤੇ ਹੈਨ ਚਉਦਹ ਤਬਕ ਹੈਨ ਸਾਤ ਤਬਕ ਉਪਰ ਸਾਤ ਤਬਕ ਤ੍ਰਲੇ ਜ਼ਮੀਨ ਕੇ ਹੈਨ---੧ ਬਾਦ, ੨ ਆਬ, ੩ ਆਤਸ਼, ੪ ਖਾਕ ਇਹ ਚਾਰੋਂ ਤੱਤ ਅਰਬਾਨਾਸਰ ਕੀ ਸਿਫਤ ਚੌਹਾਂ ਕਤੇਬਾਂ ਵਿਚ ਕੀਤੀ ਹੈ। ਚਾਰ ਕਤੇਬਾਂ ਚਹੁੰ ਜ਼ਮਾਨਿਆਂ ਵਿਚ ਸਰਦਾਰ ਹੈਨ ਚੌਹਾਂ ਹੱਥਾਂ ਬ੍ਰਹਮੇ ਦਿਆਂ ਵਿਚ ਹੈਨ ਬ੍ਰਹਮੇ ਕਉ ਹਜ਼ਰਤ ਜਬਰਾਈਲ ਭੀ ਕਹਿੰਦੇ ਹੈਨ। ਤੀਨ ਕੌਮਾਂ ਆਦਮੀ ਨੇ ਜੁਸੇ ਥੀਂ ਪੈਦਾ ਕੀਤੀਆਂ ਹੈਨ ਦੇਵਤੇ ਆਦਮੀ ਰਾਖਸ਼ ਤਿਨ ਕਉ ਤੀਨੋਂ ਲੋਕ ਬੰਨ੍ਹ ਦੀਏ ਹੈਨ ਏਹ ਸਭ ਪੈਦੇ ਕਰ ਕੇ ਚਹੁੰ ਜੁਗੋਂ ਕੀ

ਮੁਹਲਤ ਤਿਨ ਕਉ ਬੰਨ੍ਹ ਬਹਾਲੀ ਹੈ ਸੋਈ ਚਾਰੋਂ ਦੀਵੇ ਆਪਣੇ ਜ਼ਮਾਨੇ ਜਗਦੇ ਹੈਨ ਅਰ ਚਾਰੋਂ ਕਤੇਬਾਂ ਚਹੁੰ ਕੂਟਾਂ ਵਲ ਵਿਕਸਤ ਕਰਦੀਆਂ ਹੈਨ ਜੁਗਹ ਜੁਗੰਤਰ ਚਾਰੋਂ ਦੀਵੇ ਚਰਾਗ ਬ੍ਰਹਮਾ ਰੌਸ਼ਨ ਕਰਦਾ ਹੈ ਐਸੀ ਸ਼ਕਤਿ ਮਧੁਸੂਦਨ ਮਾਧੋ ਕੀ ਹੈ ਜੋ ਚਾਰੋਂ ਜ਼ਮਾਨੇ ਆਇ ਇਕੱਠੇ ਹੋਏ ਹੈਨ ਮਜ਼ਹਬ ਹਿੰਦੂ ਮੁਸਲਮਾਨ-ਆਪਸ ਵਿਚ ਖੁਦੀ ਬਖੀਲੀ ਕਰ ਕਰ ਮਰਦੇ ਹੈਨ ਦੋਵੇਂ ਫਰਜ਼ੰਦ ਬਾਬੇ ਆਦਮ ਕੇ ਜ਼ਿਦ ਕਰ ਕਰ ਜੁਸੇ ਹਰਾਮ ਵਿਚ ਲੜ ਲੜ ਮਰਦੇ ਹੈਨ ਦੁਨੀਆਂ ਹਰਾਮ ਖੁਰਦਨੀ ਵਾਸਤੇ ਪਰ ਬੇਸ਼ਕ ਦੋਵੇਂ ਤਰਫਾਂ ਦੋਜ਼ਕ ਚਲੀਆਂ ਜਾਂਦੀਆਂ ਹੈਨ ਜਿਹੜੇ ਮਗਰਬੀ ਹੈਨ ਸੋ ਬ੍ਰਹਮ ਬਰਨ ਕਹੀਅਨਿ ਅਤੇ ਜਿਹੜੇ ਜਨੂਨੀ ਹੈਨ ਸੋ ਖੱਤਰੀ ਕਹੀਅਨਿ ਅਤੇ ਜਿਹੜੇ ਮਗਰਬੀ ਹੈਨ ਸੋ ਵੈਸ਼ ਕਹੀਅਨਿ ਅਤੇ ਜਿਹੜੇ ਮਾਲੀ ਹੈਨ ਸੋ ਸ਼ੂਦਰ ਕਹੀਅਨਿ ਹੁਣ ਅਮਲ ਅਥਰਬਨ ਉਰਫਾਨ ਠੁਕਰਾਨ ਹੈ ਸ਼ੁਮਾਲੀ ਰੂਇ ਇਸ ਕਾ ਮੁਖ ਹੈ ਸੋ ਸੁਖਾਲੀਆਂ ਹੈਨ ਅਗੋਂ ਸਿਆਮ ਉਰਫ ਜੰਬੂਰ ਭੀ ਸ਼ੇਖਾਂ ਤਲੇ ਥਾ ਅਬ ਵੈਸ਼ੋ ਕਾ ਮਜ਼ਹਬ ਛਾਡ ਕੈ ਸ਼ੂਦਰੋਂ ਕਾ ਮਜ਼ਹਬ ਮਿਲਿਆ ਹੈਨੇ ਜਾਂ ਸ਼ੇਖ ਕੀ ਵਾਰੀ ਤਾਂ ਸ਼ੇਖਾਂ ਦੇ ਵਲ ਦੇਵਤਿਆਂ ਅਰ ਹਿੰਦੂਆਂ ਕੇ ਆਸਣ ਥੇ ਤਿਨ ਕਉ ਕਰ ਲਗਾਯਾ ਹਾਸਲ ਲਗੇ ਲੈਣ ਅਰ ਐਸੀ ਕੀਰਤਿ ਸ਼ੇਖਾਂ ਨੇ ਚਲਾਈ ਅਰ ਅਪਨੇ ਮੁਕਾਮ ਜ਼ਾਹਰ ਕੀਤੇ ਲਗੇ ਗੋਰਸਤਾਨਾਂ ਕੀ ਪੂਜਾ ਕਰਨ ਹਿੰਦੂ ਅਰ ਹਿੰਦੂਆਂ ਕੇ ਮਠ ਮੜੀਆਂ ਗਿਰਾਇ ਦੀਏ ਮਨਸੂਖ ਕੀਤੇ ਤਿਸ ਕਰਕੇ ਜ਼ਿਦ ਉਠ ਖੜੀ ਹੋਈ ਅਰ ਸੱਚ ਭੁਲ ਗਿਆ ਤਬ ਦਰਗਾਹਿ ਮਹਿ ਦੇਵਤਿਆਂ ਫਰਿਆਦ ਕੀਤੀ। ਕਹਿਣ ਲਗੇ ਕਿ ਹੇ ਪ੍ਰਮੇਸ਼ਰ ਜੀ ! ਅਬ ਹਮਾਰਾ ਤੇਜ ਕਲਜੁਗ ਵਿਚ ਘਟ ਗਿਆ ਹੈ ਯੱਗ ਹੋਮ ਹਮ ਬਲਵੈਸ਼ ਪੁਰਖ ਹਿੰਦੂਆਂ ਕਉ ਸ਼ੇਖ ਜੋ ਤੁਸਾਂ ਸੰਸਾਰ ਵਿਚ ਭੇਜੇ ਹੈਨ ਤੇਰੀ ਪ੍ਰਸੰਨਤਾ ਨਹੀਂ ਕਰਨ ਦੇਂਦੇ। ਜਬ ਇਤਨੀ ਅਰਜ਼ ਦੇਵਤਿਆਂ ਦੀ ਨਿਰੰਕਾਰ ਸੁਣੀ ਤਬ ਨਿਰੰਕਾਰ ਕ੍ਰੋਧ ਅੰਦਰ ਆਯਾ ਦਰਗਾਹ ਅਗੇ ਸਭ ਪੀਰ ਪੈਕੰਬਰ ਔਲੀਏ ਸਾਲਕ ਸਾਦਕ ਸਿਧ ਸਾਧ ਜੋ ਕੋਈ ਉਸ ਮੁਕਾਮ ਪਹੁਤਾ ਹੈ, ਕੀ ਹਿੰਦੂ ਕੀ ਮੁਸਲਮਾਨ ਸਭ ਹਾਜ਼ਰ ਸਨ ਤਾਂ ਸਚੇ ਸਾਹਿਬ ਕੀ ਨਿਗਾਹ ਨਾਨਕ ਦਰਵੇਸ਼ ਉਪਰ ਪਈ ਤਾਂ ਨਾਨਕ ਕੋ ਭੇਜਾ ਤਬ ਬਾਰਿ ਤਾਲਾ ਖੁਦਾਇ ਕਾ ਹੁਕਮ ਹੋਯਾ ਜੋ ਨਾਨਕ ਦਰਵੇਸ਼ ਅਗੇ ਆਓ, ਤੇਰੇ ਕਉ ਮੈਂ ਆਪਣਾ ਹੁਕਮ ਦੀਆ ਜਾਇ ਸੰਸਾਰ ਬੀਚ ਸੱਚ ਕਾ ਰਾਹ ਦਰੁਸਤ ਕਰ ਸਤਿਨਾਮ ਚਾਰੋਂ ਕੂੰਟ ਵਰਤਾਇ ਦੇਹ ਅਰ ਏਕ ਹੀ ਨਾਮ ਕੀ ਮਹਿਮਾ ਕਰੋ ਅਰ ਦੂਸਰਾ ਮੇਰਾ ਸ਼ਰੀਕ ਕੋਈ ਨਾਹੀਂ ਜਿਸ ਕਉ ਜਪੀਐ ਸੋ ਸੁਣ ਹੁਕਮ ਨਾਨਕ ਦਰਵੇਸ਼ ਕਉ ਆਇਆ ਹੈ ਜੋ ਤੂੰ ਜਾਇ ਕਰ ਜਗਤ ਵਿਚ ਖੈਰ ਕਾ ਦਉਰ ਫੇਰ ਜੋ ਕੋਈ ਹੱਕ ਰਾਸਤੀ ਉਪਰ ਖੜੋਵੇਗਾ ਸੋਈ ਪਾਕ ਹੋਵੇਗਾ ਅਤੇ ਹੁਣ ਮੀਆਂ ਜੀਵਣ ਕੀ ਰਾਜ ਪਾਤਸ਼ਾਹੀ ਤੁਸਾਡੀ ਹੈ ਅਰ ਤੁਸਾਡੇ ਹੀ ਲਸ਼ਕਰ ਹੈਨ ਅਰ ਤੁਸਾਡੇ ਹੀ ਪਾਸ ਘੋੜੇ ਹੈਨ ਅਤੇ ਘਰ ਘਰ ਮੀਆ ਸਭਨਾ ਜੀਆ ਕਾ ਜੋ ਸਾਹਿਬ ਹੈ ਸੋ ਭੀ ਤੁਸੀਂ ਹੀ ਹੋ ਅਰ ਬੋਲੀ ਭੀ ਤੁਮ੍ਹਾਰੀ ਹੋਰ ਹੈ ਅਰ ਬੋਲੀ ਤੁਮ੍ਹਾਰੀ ਕੋਲੋਂ ਹਿੰਦੂ ਲੋਕ ਡਰਦੇ ਹਨ ਸਮਝਦੇ

ਨਾਹੀਂ ਜੋ ਰੱਬ ਫੁਰਮਾਇਆ ਹੈ ਜੋ ਕੋਈ ਧਰਮ ਕੀ ਕੋਟਵਾਰੀ ਕਰੇਗਾ ਤਿਸ ਹੀ ਕੀ ਧਰਤੀ ਅਰ ਤਿਸ ਹੀ ਕੀ ਦੇਗ ਤੇਗ ਅਰ ਜੋ ਕੋਈ ਵਾੜੀ ਪਕਦੀ ਹੈ ਜਹਾਂ ਕਿ ਨਿਆਮਤਾਂ ਹੈਨ ਸੋ ਸਭ ਇਕਤੇ ਹੀ ਵੇਰੀ ਪੱਕਦੀਆਂ ਹੈਨ ਅਰ ਭਾਗ ਭੰਡਾਰੀ ਹੈ ਅਰ ਜੈਸੀ ਕਿਸੇ ਦੇ ਬਾਬੇ ਕਲਾਮ ਭਾਗ ਦੀ ਵੱਗੀ ਨੂੰ ਤੇਰਾ ਹੀ ਭਾਗੁ ਉਸ ਨੂੰ ਮਿਲਿਆ ਹੈ ਜੋ ਸੱਚ ਕੀ ਕੁਟਵਾਰੀ ਕਰੇਗਾ ਤਿਸ ਕੀ ਭਾਉ ਭੰਡਾਰੀ ਹੈ ਅਰ ਜਿਸ ਕਉ ਬਖਸ਼ਿਸ਼ ਹੋਵੇ ਅਰ ਫਿਰ ਕੁਛ ਹੋਰ ਮੰਗੇ ਦੁਨੀਆਂ ਦੀ ਹਿਰਸ ਕਰ ਤਿਸ ਦਾ ਕੀ ਹਾਲ ਹੋਵੇਗਾ ਅਰ ਸ਼ੈਤਾਨ ਕਾ ਹੁਕਮ ਤਿਸ ਪਰ ਗਾਲਬ ਹੋਇਗਾ ਅਰ ਲਬ ਅੰਧੇਰੇ ਕੇ ਬੰਦੀਖਾਨੇ ਪਈਅਹਿੰਗੇ ਅਰ ਲਾਨਤ ਕਾ ਤਉਕ ਉਸਦੇ ਗਲ ਪੜੇਗਾ ਅਰ ਬੰਦਕਾਰੀ ਕੇ ਜ਼ੰਜੀਰ ਤਿਸ ਕੇ ਪਾਵਹੁ ਮੇਂ ਪੜੇਂਗੇ ਅਰ ਲਾਹਾ ਉਸ ਕੋ ਸਜਾਇ ਕਾ ਮਿਲੇਗਾ ਅਰ ਨਾਰਦ ਸ਼ੈਤਾਨ ਕੇ ਹਵਾਲੇ ਕਰੀਅਹਿੰਗੇ ਖੁਆਰ ਸੰਸਾਰ ਵਿਚ ਪਏ ਕਰਸਣਗੇ ਅਰ ਮੁਲਾਂ ਜੀਵਣ ਜੀ ਭਾਵੇਂ ਮੰਦਾ ਕਰੇ ਭਾਵੇਂ ਚੰਗਾ ਜੈਸੇ ਕਰਹਿੰਗੇ ਤੈਸਾ ਦਰਗਹ ਸਾਹਿਬ ਕੀ ਪਾਵਹਿੰਗੇ ਅਬ ਤੁਮ ਆਦਿ ਪੁਰਖ ਕਉ ਅਲਹ ਕਹਿਤੇ ਹੋ ਅਰ ਵਡਿਆਈ ਤੁਮਾਰੇ ਕਉ ਸ਼ੇਖਾਂ ਕੀ ਮਿਲੀ ਹੈ ਅਰ ਦੇਵਲ ਦੇਵਤੇ ਅਰ ਪੁਰਾਤਨ ਤੀਰਥ ਜੋ ਮੈਂ ਖੁਦਾਇ ਕੇ ਸੋ ਤਉ ਖੁਦਾਇ ਨੇ ਹਿੰਦੂਆਂ ਕੋ ਦੀਏ ਥੇ ਸੋ ਤੁਮਹੁ ਨੇ ਮਨਸੂਖ ਕਰ ਕੇ ਤਿਨ ਕੋ ਕਰ ਲਗਾਯਾ ਹੈ ਅਰ ਐਸੀ ਕੀਰਤੀ ਤੁਮਾਰੀ ਕਲਜੁਗ ਵਿਚ ਚਲੀ ਹੈ ਕੂਜਾ ਬਾਂਗ ਅਰ ਮੁਸੱਲਾ ਜੋ ਨੀਲ ਰੂਪ ਬਨਵਾਰੀ ਕਾ ਭੇਖ ਸਾ ਤੁਮਾਰੇ ਘਰ ਘਰ ਮੀਆ ਸਭਨਾ ਜੀਆ ਵਿਚ ਵਰਤਿਆ ਹੈ ਅਰ ਚਾਰੋਂ ਕੂਟਾਂ ਤੁਮਾਰੇ ਅਗੇ ਸਲਾਮ ਕਰਦੀਆਂ ਹੈਨ ਕਿਸ ਵਾਸਤੇ ਜੋ ਹੁਕਮ ਰੱਬ ਦਾ ਹੈ ਅਤੇ ਤੁਮਾਰਾ ਹੱਥ ਹੈ ਅਰ ਬੋਲੀ ਭੀ ਤੁਮਾਰੀ ਹੋਰ ਹੈ ਇਸ ਕਾਰਨ ਸੰਸਾਰ ਤੇ ਜੋ ਹਿੰਦੂ ਹੈਨ ਸੋ ਡਰਦੇ ਹੈਨ ਅਰ ਤੁਸੀਂ ਮਹੀਪਤਿ ਸਾਹਿਬ ਹੋ ਅਰ ਘਰ ੨ ਤੁਮਾਰੀ ਸਿਫਤ ਹੋਤੀ ਹੈ ਅਰ ਨਾਨਕ ਦਰਵੇਸ਼ ਜੋ ਚਾਰੋਂ ਕੂਟਾਂ ਕੇ ਤੀਰਥੋਂ ਕਾ ਦੀਦਾਰ ਕਰ ਆਇਆ ਹੈ ਕੁਛ ਲਾਹਾ ਵਡਿਆਈ ਆਖਰ ਜ਼ਮਾਨੇ ਵਿਚ ਮੰਗਦਾ ਹੈ ਜੋ ਰੱਬ ਨੂੰ ਮੈਂ ਇਕ ਘੜੀ ਯਾਦ ਕਰਾਂ ਤਾਂ ਰੱਬ ਮੈਨੂੰ ਵਿਸਰੇ ਨਾਹੀਂ ਜਾਂ ਇਤਨੀਆਂ ਗੱਲਾਂ ਬਾਬੇ ਜੀ ਆਖੀਆਂ ਤਾਂ ਫੇਰ ਮੁਲਾਂ ਜੀਵਣ ਆਖਿਆ ਜੋ ਨਾਨਕ ਦਰਵੇਸ਼ ਜੀ ਤੁਸਾਂ ਹੱਜ ਮਾਫਕ ਚਹੁੰਆਂ ਕਤੇਬਾਂ ਦੇ ਦਰੁਸਤ ਕੀਤੇ ਹੈਨ ਅਸਾਂ ਕੂੰ ਤਾਂ ਇਕ ਮਗਰਬੀ ਦੀ ਖਬਰ ਹੈ ਅਰ ਇਹ ਕੀ ਸਿਹਰ ਹੈ ਤਾਂ ਬਾਬੇ ਆਖਿਆ ਮੁਲਾਂ ਜੀਵਣ ਜੀ ਇਸ ਹਕੀਕਤ ਕਉ ਕੋਈ ਨਹੀਂ ਪਾਇ ਸਕਤਾ ਇਹ ਜੋ ਲੋਹ ਕਲਮ ਜ਼ਮੀਨ ਸਮਾਨ ਖਲਾ ਹੈ ਬਾਬੇ ਆਦਮ ਕਾ ਜੁਸਾ ਏਹੋ ਹੈ ਅਰ ਖਾਕੀ ਬੁਤ ਹੈ ਰੋਜ਼ ਸ਼ਬ ਚਾਰੋਂ ਕੁੰਟਾਂ ਕੋ ਸਜਦਾ ਕੀਤਾ ਹੈ ਆਫਤਾਬ ਮਹਿਤਾਬ ਓਸ ਕੀਆਂ ਚਸ਼ਮਾਂ ਹੈਨ ਚਾਰੋਂ ਹੀ ਤਰਫ ਖੁਦਾਇ ਹੈ ਇਸ ਹੀ ਆਲਮ ਕਬੀਰ ਤੇ ਕਈ ਆਲਮ ਸਰੀਰ ਪੈਦੇ ਹੋਇ ਕਰ ਮਰ ਮਰ ਨਾਮ ਪੈਦਾ ਕਰ ਗਏ ਹੈਂ ਅਰ ਚਾਰੋਂ ਕਤੇਬਾਂ ਅਰ ਚਾਰੋਂ ਜੁਗ ਵਿਚ ਤਮਾਮ ਦਿਨ ਅਰ ਰਾਤ ਸਿਜਦੇ ਕਰਤੀਆਂ ਹੈਨ ਅਰ ਚਾਰੋਂ ਤਰਫ ਕਉ ਬਾਬਾ ਆਦਮ ਐਸਾ ਅਮਲ ਕਰੇ ਅਰ ਓਸ ਕੀ ਉਸਤਤਿ ਹਿੰਦੂ

ਮੁਸਲਮਾਨ ਕਰੇਂ ਸ਼ੈਤਾਨ ਪਰ ਹੁਕਮ ਚਲੇ ਹੁਣ ਹੁਕਮ ਪਾਇ ਕਰ ਖੁਦਾਇ ਦਾ ਦਰਵੇਸ਼ ਨਾਨਕ ਕਉ ਆਯਾ ਹੈ ਜੋ ਆਗੇ ਸ਼ੇਖਾਂ ਕਉ ਹੁਕਮ ਦੀਆ ਥਾ ਜੋ ਤੁਸੀਂ ਸਚ ਦੇ ਦਿਲ ਪਰ ਚਲਹੁ ਸਭਨਾਂ ਫਿਰਕਿਆਂ ਅੰਦਰ ਇਕੋ ਰੱਬ ਜਾਣਹੁ ਸੋ ਤਾਂ ਆਪਣੀਆਂ ਤਦਬੀਰਾਂ ਕਰਕੇ ਲਗੇ ਸੰਸਾਰ ਕੋ ਅਜ਼ਾਬ ਦੇਣੇ ਹਰਾਮ ਹਲਾਲ ਆਪਣੇ ਅਖਤਿਆਰ ਵਿਚ ਰਖਿਆ ਹੈ ਤੇ ਕਤੇਬਾਂ ਦੇ ਰਾਹ ਤੇ ਭੁਲ ਗਏ ਹਨ ਕਤੇਬਾਂ ਕੁਛ ਔਰ ਕੈਹਤੀਆਂ ਹੈਂ ਵੁਹ ਕੁਝ ਅਵਰ ਅਮਲ ਕਰਤੇ ਹੈਨ ਅਬ ਉਨਹੁੰ ਕਾ ਅਮਲ ਮਨਸੂਖ ਹੂਆ ਹੈ ਅਮਲ ਨਾਨਕ ਦਰਵੇਸ਼ ਤੁਮਾਰਾ ਚਲਿਆ ਹੈ ਤੂੰ ਆਪਸ ਕਉ ਸਮਾਲ ਦੁਨੀਆਂ ਅੰਦਰ ਜਾਹ ਸਭ ਥਾਨ ਮੁਕਾਮ ਜੇਤੇ ਨਉਖੰਡ ਪ੍ਰਿਥਵੀ ਉਪਰ ਹੈਨ ਤਿਨਾਂ ਕੀ ਜ਼ਯਾਰਤ ਕਰ ਅਰ ਉਮਤੀ ਜੋ ਹਨ ਤਮਾਮ ਆਲਹਮਯਦ ਹਾਜਰ ਕੀਆ ਤਿਨ ਕੀ ਰਖਿਆ ਕਰ ਕੀ ਹਿੰਦੂ ਕੀ ਮੁਸਲਮਾਨ ਕੀ ਦੇਵ ਕੀ ਦਾਨੋਂ ਕੀ ਹੋਰ ਆਲਮ ਬਹੁਤੀਆਂ ਭਾਂਤਾਂ ਕੇ ਹੈਂ ਤਿਨਾਂ ਕੀ ਖਬਰ ਲੈਹੁ ਮੁਲਾਂ ਜੀਵਣ ਅਸੀਂ ਇਸ ਆਲਮ ਕਾ ਮੁਸ਼ਾਹਦਾ ਦੇਖ ਕਰ ਅਜਬ ਹੈਰਾਨ ਹੋਇ ਗਏ ਹਾਂ ਅਤੇ ਅਜਬ ਹੈਰਾਨਗੀ ਮਨ ਵਿਚ ਵਰਤ ਰਹੀ ਹੈ ਜੋ ਦਰਗਾਹ ਵਿਚ ਤਾਗੀਦ ਪੈ ਦਰ ਪੈਕੰਬਰ ਅਵਤਾਰਾਂ ਕਉ ਏਹਾ ਹੋਂਦੀ ਹੈ ਜੋ ਖਲਕ ਸਭ ਖਾਲਕ ਕੇ ਜੁਸੇ ਤੇ ਹੋਈਐ ਜੋ ਖਾਲਕ ਕਉ ਖਲਕ ਯਾਦ ਕਰੇ ਤਉ ਫੇਰ ਖਾਲਕ ਕਉ ਮਿਲੇ ਆਦਮ ਜ਼ਾਤ ਹੋਇ ਕਰ ਦੁਨੀਆਂ ਹਰਾਮ ਬਦਕਾਰ ਸ਼ੈਤਾਨ ਕੀ ਪ੍ਰਸਤਸ਼ ਕਰ ਸੋ ਫੇਰ ਜੁਸਾ ਸ਼ੈਤਾਨ ਕਾ ਧਰੇਗਾ ਅਰ ਫੇਰ ਖਰਾਬ ਹੋਵੇਗਾ ਚਉਰਾਸੀਹ ਲੱਖ ਜੀਅ ਜੋਨ ਮਹਿ ਫਿਰੇਗਾ, ਕੀ ਹਿੰਦੂ ਕੀ ਮੁਸਲਮਾਨ ਆਪੋ ਆਪੇ ਅਮਲ ਪਰਵਾਣ ਹੁਕਮ ਨਾਨਕ ਫਕੀਰ ਹਿੰਦੂ ਜੇ ਕੋਈ ਰੱਬ ਸੁਣੀਂਦਾ ਆਹੇ ਸੋ ਤਿਸਨੋ ਸਚੇ ਸਾਹਿਬ ਕਾ ਹੁਕਮ ਹੈ ਜੋ ਦੁਨੀਆਂ ਵਿਚ ਜਾਹ ਆਪਣਾ ਇਲਮ ਨਸੀਹਤ ਜ਼ਾਹਰ ਕਰ ਨਾਉਂ ਏਕ ਖੁਦਾਇ ਦਾ ਜ਼ਾਹਰ ਕਰ ਅਗੇ ਇਕ ਲੱਖ ਅੱਸੀ ਹਜ਼ਾਰ ਪੈਕੰਬਰ ਅਤੇ ਹੋਰ ਅਵਤਾਰ ਭਗਤ ਸਿਧ ਸਾਧਿਕ ਵਲੀ ਅਉਲੀਏ ਗਉਸ ਕੁਤਬ ਸਲਾਰ ਮੁਲਾਂ ਪੰਡਿਤ ਜੋ ਦੁਨੀਆਂ ਵਿਚ ਭੇਜੇ ਹਨ ਜੋ ਆਲਸ ਕਉ ਰਾਹ ਹੱਕ ਕਾ ਦ੍ਰਿੜਾਇ ਕਰ ਤਮਾਮ ਉਮਤੀ ਕੋ ਭਿਸ਼ਤ ਦਾਖਲ ਕਰਨ ਸੋ ਨਾਨਕ ਉਹ ਸਗੋਂ ਆਪਣੀ ਰੋਟੀ ਕਪੜੇ ਵਾਸਤੇ ਲਾਲਚ ਵਿਚ ਫਸੇ ਹਨ ਸਚ ਕਾ ਰਾਹ ਛਡ ਦੀਆ ਹੈ ਕਾਰ ਕਤੇਬੀਂ ਹੋਂਦੇ ਆਲਮ ਵਿਚ ਅੰਧੇਰ ਹੋਇ ਰਿਹਾ ਹੈ ਹੁਕਮ ਪਾਕ ਰਬ ਦਾ ਦਰਵੇਸ਼ ਨਾਨਕ ਕਉ ਏਹੋ ਹੋਇਆ ਹੈ ਜੋ ਚਾਰੋਂ ਚਰਾਗ ਕਲਜੁਗ ਵਿਚ ਰੌਸ਼ਨ ਕਰ ਚਾਰੋਂ ਕਦਮ ਸਬਾਸ ਦੇ ਦਰੁਸਤ ਕਰ ਨਹੀਂ ਇਹ ਜ਼ਮੀਨ ਗਰਕ ਹੋਂਦੀ ਹੈ ਅਤੇ ਦੁਨੀਆਂ ਵਿਚ ਤਾਰੀਕੀ ਹੋਇ ਰਹੀ ਹੈ ਜੋ ਕੋਈ ਕਲਜੁਗ ਵਿਚ ਬੀੜਾ ਚਾਇ ਗਿਆ ਹੈ ਸੋ ਆਪਣੀ ਵਡਿਆਈ ਉਪਮਾ ਵਿਚ ਖੁਆਰ ਹੋਯਾ ਰੂਹ ਸਯਾਹ ਆਪਣਾ ਕਰਕੇ ਏਥੇ ਆਇਆ ਹੈ ਅਗੋਂ ਦੋਜ਼ਕ ਅਤੇ ਲਾਹਨਤ ਕਾ ਤਉਕ ਦਰਗਾਹ ਵਿਚ ਤਿਆਰ ਹੈ ਅਤੇ ਫੇਰ ਹੁਕਮ ਰਬ ਦਾ ਇਸ ਰਉਸ ਹੋਇਆ ਹੈ ਜੋ ਸਭ ਪੈਕੰਬਰਾਂ ਮੁਹੰਮਦ ਨੇ ਦੁਨੀਆਂ ਵਿਚ ਬੀੜਾ ਚਾਇ ਤਿਸਨੇ ਬਹੱਤ੍ਰ ਫਿਰਕੇ ਆਪਣੇ ਮਜ਼ਹਬ ਦੇ ਬਧੇ ਹੈਨ ਅਤੇ ਹੋਰ

ਜੇ ਦਸ ਨਾਮ ਸੰਨਿਆਸੀ ਬਾਰਾਂ ਕੰਨ ਪਾਟੇ ਰਾਵਲ ਆਪਣੇ ਥੰਮੇਹ ਰਾਮਾਨੰਦ ਬੈਰਾਗੀ ਕੇ ਸੰਸਾਰ ਵਿਚ ਵਰਤੇ ਹੈਨ ਅਤੇ ਹੋਰ ਫਿਰਕਿਆਂ ਦੀ ਗਿਣਤੀ ਕੁਛ ਨਾਹੀਂ ਜੋ ਆਪੋ ਧਾਪੀ ਹੋਏ ਫਿਰੇ ਹੈਨ ਤਿਨਾਂ ਕੀ ਧੁੰਮ ਧੁਰਿ ਦਰਗਾਹ ਸਾਹਿਬ ਸਚੇ ਦੀ ਸੁਣੀ ਹੈ ਔਰ ਮੁਲਾਂ ਜੀਵਣ ਜੀ ਅਸੀਂ ਝੂਠ ਨਾ ਰਹਿਣ ਦਿਆਂਗੇ ਹਊਂ ਕਲਜੁਗ ਵਿਚ ਕਈ ਜੁਸੇ ਬਚਾਈ ਰਖਾਂਗੇ ਜੋ ਕਿਛ ਕਰਾਮਾਤ ਸਿਫਤ ਦਰਗਾਹ ਤੋਂ ਅਸਾਂ ਜੋਗ ਮਿਲਿਆ ਹੈ ਸੋਈ ਸਭਨਾਂ ਮਹਿਲਾਂ ਜੁਸਿਆ ਮੇਰਿਆਂ ਵਿਚ ਆਦਿ ਜੁਗਾਦਿ ਵਰਤੇਗਾ ਅਤੇ ਖੁਦਾਇ ਤਾਲਾ ਸਦਾ ਸਰਬ ਦਾ ਇਕੋ ਵਰਨ ਧੁਰ ਦਾ ਆਇਆ ਹੈ ਅਰ ਹੁਣ ਤਾਂ ਕਲੀਕਾਲ ਕਲਜੁਗ ਵਿਚ ਨਾ ਸਭੇ ਹਿੰਦੂ ਹੋਇ ਮੁਕੇ ਨ ਸਭੇ ਮੁਸਲਮਾਨ ਹੋਇ ਮੁਕੇ ਆਪੋ ਆਪਣੀ ਸ਼ੈਤਾਨੀ ਮੇਂ ਰਚੇ ਰੋਟੀ ਕਪੜੇ ਕਾਰਨ ਸਭਾ ਬਣ ਬੈਠੀ ਹੈ ਵੇਖਾਂ ਅਗੇ ਜੋ ਰੱਬ ਭਾਵਸੀ ਹੋਏਗੀ ਅਰ ਅਸਾਡੀ ਗਲ ਕੋਈ ਨਹੀਂ ਚਲਦੀ ਕਲਜੁਗ ਵਿਚ ਖੁਦਾਇ ਆਪੋ ਆਪਣੇ ਨਿਆਉਂ ਤਪਾਵਸ ਕਰੇਗਾ ਜੇਹਾ ਅਮਲ ਕੋਈ ਕਰੇ ਤਿਵੇਂ ਹੀ ਪਾਵੇਗਾ ਜਦ ਇਤਨੀ ਗੱਲ ਮੁਲਾਂ ਜੀਵਣ ਨੇ ਸੁਣੀ ਤਾਂ ਤਮਕ ਵਿਚ ਆਯਾ ਆਖਣ ਲੱਗਾ ਯਾਰੋ ਸੁਣੋ ਨਾਨਕ ਦਰਵੇਸ਼ ਹਿੰਦੀ ਕੀ ਨਸੀਹਤ ਅਤੇ ਸਾਥ ਹੀ ਅਸਾਡੇ ਰੁਖ ਵਲੋਂ ਮੱਕਾ ਫਿਰ ਖਲੋਤਾ ਹੈ ਅਤੇ ਮੁਲਾਂ ਜੀਵਣ ਬਾਬੇ ਨੂੰ ਕਹਿਣੇ ਲਗਾ ਦਰਵੇਸ਼ ਜੀ ਇਹ ਤੇਰੇ ਹਿੰਦ ਕੇ ਹਾਜੀ ਦਰੋਗ ਗੋਇ ਆਇਕੇ ਕਾਬੇ ਦੇ ਲੋਗ ਭੀ ਖਰਾਬ ਕੀਤੇ ਹੈਨ ਤਬ ਇਤਨੇ ਨੂੰ ਕਾਜੀ ਰੁਕਨ ਦੀਨ ਅਉਲੀਆ ਨਮਾਜ਼ ਉਤਰ ਕਾਜ਼ੀ ਮੱਕੇ ਦਾ ਆਇ ਖਲੋਤਾ ਬਾਬੇ ਜੀ ਦੀ ਅਰ ਕਾਜ਼ੀ ਰੁਕਨ ਦੀਨ ਦੀ ਸਲਾਮਾਲੇਕੀ ਹੋਈ ਤਬ ਬਾਬੇ ਆਖਿਆ ਕਾਜ਼ੀ ਅਸੀਂ ਤੁਹਾਡੇ ਦੀਦਾਰ ਦੀ ਹੱਜ ਵਾਸਤੇ ਹਜ਼ਾਰਾਂ ਕੋਹਾਂ ਤੋਂ ਆਏ ਅਸਾਡਾ ਮੁਕਾਬਲਾ ਹੋਰ ਸਭਨਾਂ ਕੌਮਾਂ ਨਾਲ ਹੋਇਆ ਹੈ ਅਤੇ ਰਦ ਬਦਲ ਕਰ ਮਨਸੂਖ ਕੀਤੀਆਂ ਹੈਨ ਅਬ ਪੜੇ ਗੁੜੇ ਸਵਾਬ ਨਾਹੀਂ ਅਮਲ ਕਰਨਾ ਸਵਾਬ ਹੈ ਹੋਰ ਪੜ੍ਹਨਾ ਗੁੜਨਾ ਦਰਕਾਰ ਨਾਹੀਂ ਕਾਸਾ ਮਤਲਬ ਅਮਲ ਕਰਨ ਖੁਦਾਇ ਫੁਰਮਾਇਆ ਹੈ। ਇਸ ਆਖਰੀ ਜ਼ਮਾਨੇ ਮੈਂ ਬਗੈਰ ਬੰਦਗੀ ਅਤੇ ਨੇਕ ਅਮਲਾਂ ਬਾਝ ਖਲਾਸੀ ਨਾਹੀਂ ਕਾਜ਼ੀ ਜੀ ਇਕ ਦੁਇ ਸੁਖਣ ਹਕ ਰਾਸਤੀ ਕੇ ਕਰਨ ਸਨ ਸੋ ਜੀਂਵਦਿਆਂ ਮੇਲ ਖੁਦਾਇ ਕੀਤਾ ਹੈ ਕਲਜੁਗ ਵਿਚ ਜੋ ਫਿਰਕੇ ਤਹਕੀਕ ਕੀਤੇ ਹੈਨ ਅਤੇ ਇਨਾਂ ਦੇ ਵਿਚ ਭੀ ਸ਼ੱਕ ਹੈ ਕਾਫਰਾਂ ਮੁਲਹਦਾਂ ਕਾ ਜੋ ਸੱਚ ਹੈ ਸੋ ਇਸ ਪਾਕ ਨਾਮੇ ਵਿਚ ਦਰਜ ਕੀਤੇ ਅਤੇ ਜੋ ਦਰੋਗ ਗੁਮਰਾਹ ਹੈਨ ਤਿਨ ਕਉ ਰੱਦ ਕਰੀਏ ਤੁਸਾਡਾ ਦੀਨ ਘਰ ਮੱਕਾ ਮਦੀਨਾ ਹੈ ਜੋ ਇਥੇ ਕਜਾਇ ਹੋਇ ਨਿਬੜੇ ਸੋ ਸਹੀ ਆਪੋ ਆਪਣੇ ਅਮਲ ਮਾਹਰ ਕੀਚਨ ਸੱਚ ਰਖੀਐ ਦਰੋਗ ਮਨਸੂਖ ਕਰੀਐ ਜਵਾਬ ਸਵਾਲ ਹਕ ਰਾਸਤੀ ਕਾ ਚਲਿਆ ਇਕ ਵਲ ਬਾਬਾ ਨਾਨਕ ਹੱਕ ਰਾਸਤੀ ਗੁਫਤ ਸ਼ੁਨੀਦ ਹੋਈ ਸੱਚ ਸ਼ਬਦ ਉਪਰ ਨਿਬੇੜਾ ਹਿੰਦੂ ਤੁਰਕ ਦਾ ਬਾਬੇ ਨਾਨਕ ਜੀ ਕੀਤਾ ਹਿੰਦੂ ਹਿੰਦੂ ਕਰ ਖਲਾਰੇ ਅਤੇ ਮੁਸਲਮਾਨ ਮੁਸਲਮਾਨ ਹੋਇ ਖੜੋਤੇ ਸਾਰੇ ਮਜ਼ਹਬ ਆਪੋ ਆਪਣੇ ਰਾਹ ਉਪਰ ਕਾਮਲ ਕੀਤੇ ਅਰ ਬ੍ਰਾਹਮਣ ਖੱਤ੍ਰੀ ਵੈਸ਼ ਸ਼ੂਦਰ ਆਪੋ

ਆਪਣੀਆਂ ਕਤੇਬਾਂ ਉਪਰ ਚਾਰੋਂ ਮਜ਼ਹਬ ਚਲਨ ਕੋਈ ਕਿਸੇ ਕਉ ਰਦੇ ਨਾਹੀਂ ਆਪੋ ਆਪਣੇ ਜ਼ਮਾਨੇ ਅੰਦਰ ਸਭ ਸਰਦਾਰ ਸਨ ਘਟ ਵਧ ਕੋਈ ਨਾਹੀਂ ਕੀਤਾ ਦਰਗਹ ਰਬ ਦੀ ਜ਼ਾਤ ਸਫਾਤ ਮਜ਼ਹਬ ਕੋਈ ਪੁਛੀਦਾ ਨਾਹੀਂ ਨੇਕੀ ਬਦੀ ਪੁਛੀਐਗੀ ਪਾਤਸ਼ਾਹ ਉਮਰਾਉ ਕਾਜੀ ਮੁਫਤੀ ਮੁਲਾਂ ਇਨ੍ਹਾਂ ਤੋਂ ਲੋਹ ਅਦਾਲਤ ਕਾ ਹਿਸਾਬ ਪੁਛੀਐਗਾ ਜੇ ਤੁਮੇਂ ਫਰਮਾਨ ਰਬ ਦਾ ਲੈਕਰ ਕਿਸੇ ਕਉ ਹੱਕ ਪਹੁੰਚਾਯਾ ਹੈ ਜਿਨੋਂ ਅਮਲ ਨਾਹੀਂ ਕੀਤਾ ਤਿਨੋਂ ਕੇ ਹਡ ਦੋਜਕ ਹਾਵੀਏ ਅੰਦਰ ਪਏ ਸੜਦੇ ਹੈਨ ਅਰ ਤੋਬਹ ਤੋਬਹ ਕਰਦੇ ਹੈਨ ਅਰ ਕਲੂਲ ਕਾਈ ਨਹੀਂ ਪਾਉਂਦੀ ਜਾਂ ਇਤਨੀ ਨਸੀਹਤ ਬਾਬੇ ਨਾਨਕ ਜੀ ਆਖੀ ਤਾਂ ਮੁਲਾਂ ਜੀਵਣ ਗੁਸਾ ਕਰਕੇ ਅਵਾਜ ਕੀਤਾ ਸੂਰੇ ਲਗਾ ਪੜਨ ।

## ਸੁਆਲ ਮੁਲਾਂ ਜੀਵਣ ਸੂਰਾ

ਹਮਦ ਸਨਾਇ ਰਬ ਨੋਂ ਦੋਇਮ ਨਬੀ ਰਸੂਲ ॥ ਸੋਇਮ ਚਾਰੋਂ ਯਾਰ ਹੈਨ ਪੜ ਕਲਮਾ ਪਵੇ ਕਬੂਲ ॥ ਲਿਖਿਆ ਧੁਰ ਦਰਗਾਹ ਦੇਇ ਇਕੋ ਪਾਕ ਅਲਾਇ ॥ ਉਪਰਿ ਕਲਮਾ ਨਬੀ ਪੜ੍ਹਿਆ ਹੋਇ ਪਾਕ ਅਉਰਾਹਿ ॥ ਇਸਰਾਈਲ ਫਰੇਸ਼ਤਾ ਜਦ ਫੂਕਸੀ ਕਰਨਾਇ ॥ ਤਿਸ ਰੋਜ ਮਹਸ਼ਰੇ ਡੇਹੜੇ ਪਉਸੀ ਗੁਲ ਕਹਾਇ ॥ ਉਡਸੀ ਦੁਨੀਆਂ ਐਤ ਭਾਂਤ ਜਿਉਂ ਪੇਂਵੇ ਦੀ ਕਪਾਹਿ ॥ ਤਪਸਨ ਜਿਮੀ ਅਸਮਾਨ ਦੁਇ ਰਹੁ ਖਾਸਨਿ ਵਡੇ ਤਾਹਿ ॥ ਤਦ ਕਾਜੀ ਹੋਸੀ ਆਪ ਰਬ ਮੁਫਤੀ ਨਬੀ ਰਸੂਲ ॥ ਪੁਛਸਨਿ ਖੋਲ੍ਹ ਕਿਤਾਬ ਨੋ ਨੇਕ ਬਦਾਂ ਸਭ ਮੂਲ ॥ ਸਭ ਛਡ ਪੁਛਸਨਿ ਉਮਤੀ ਜਿਨ੍ਹਾਂ ਕੀਏ ਸਵਾਲ ਅਜਾਬ ॥ ਹਜਰਤ ਕਾ ਫੁਰਮਾਇਆ ਲਿਖਿਆ ਵਿਚ ਕਿਤਾਬ ॥ ਤਿਸ ਰੋਜ ਮਹਸ਼ਰ ਜੇਹੜੇ ਹੋਸਨਿ ਸੋਈ ਖਰਾਬ ॥ ਜੋ ਦਿਤੀ ਬਾਂਗ ਨਾ ਜਾਗਦੇ ਸੁਤੇ ਪਏ ਨਪਾਕ ॥ ਮੁਤੜਿ ਥੀਏ ਰਬ ਦੇ ਦਰ ਤੇ ਮਿਲੀ ਤਲਾਕ ॥ ਬੇ ਨਿਮਾਜਾਂ ਤੇ ਸਗ ਭਲੇ ਜੋ ਰਹਿੰਦੇ ਰਾਤੀ ਰਾਗ ॥ ਓਇ ਕਰਨ ਅਲਹੀਦੀ ਬੰਦਗੀ ਵਡੇ ਤਿਨਾੜੇ ਭਾਗ ॥ ਹਡ ਪਲੀਤੀ ਕਾਫਰਾਂ ਪਰ ਅਉਰਤ ਨਾਲ ਮੁਹਾਬ ॥ ਓਇ ਵੇਲਾ ਵਕਤ ਨਾ ਜਾਣਦੇ ਨਾ ਕਿਛ ਉਮਰ ਕਿਤਾਬ ॥ ਦੋਜਕ ਸੜਦੇ ਪਾਈਐ ਤਨ ਤੇ ਸਹਿਣ ਅਜਾਬ ॥ ਅਜਰਾਈਲ ਫਰੇਸ਼ਤਾ ਆ ਕਰ ਕਰੇ ਖਰਾਬ ॥ ਸੂਰ ਸ਼ਰਾਬ ਰਰਾਮ ਹੈ ਬੇਜਾਭੰਗ ਗੁਨਾਹ । ਜੀਵਣ ਸ਼ਾਮਤ ਨਫਸ ਦੀ ਪਾਸਣ ਕਲੇ ਸਜਾਇ ।

## ਜਵਾਬ ਬਾਬੇ ਨਾਨਕ ਸੂਰੇ ਕੀਤਾ

ਹਮਦ ਸ਼ਨਾਈ ਰਬ ਨੋ ਵਾਇਦ ਲਾ ਸ਼ਰੀਕ ॥ ਅਵਤਾਰਾਂ ਪੈਗੰਬਰਾਂ ਇਕ ਸਕਿਆ ਨ ਕਰ ਤਹਕੀਕ ॥ ਲਖ ਚਉਰਾਸੀਹ ਆਲਮਾਂ ਕਾਨ ਹੈਵਾਨ ਨਬਾਤ ॥ ਵਾਇਦ ਲਾ ਸ਼ਰੀਕ ਹੈ ਨਿਤ ਮੁਖਹੁ ਅਲਾਇਹ ਜਾਪ ॥ ਵਾਇਦ ਲਾ ਸ਼ਰੀਕ ਹੈ ਇਕ ਕਾਦਰ ਪਾਕ ਅਲਾਹਿ ॥ ਕੁਦਰਤਿ ਲਖ ਰਸੂਲ ਹੈਨ ਸਬ ਦਰਗਹ ਪਾਨ ਨ ਰਾਹ ॥ ਕਲਾ ਇਕ ਖੁਦਾਇ ਹੈ ਕੁਦਰਤ

ਕਈ ਰਸੂਲ ॥ ਜੀਵਣ ਨੀਅਤ ਰਾਸ ਕਰ ਦਰਗਹਿ ਪਵਹਿ ਕਬੂਲ ॥ ਲਿਖਿਆ ਧੁਰ ਦਰਗਾਹ ਦੇ ਏਕੋ ਪਾਕ ਖੁਦਾਇ ॥ ਦੋਇਮ ਹੋਯਾ ਨ ਹੋਇਗਾ ਜੋ ਹੋਯਾ ਥੀਆ ਫਨਾਹਿ ॥ ਮੁਫਤੀ ਕੋਈ ਨਾ ਰਬ ਦਾ ਜੋ ਖੋਲੇ ਪਾਸ ਕਿਤਾਬ ॥ ਯਾਰ ਨਾ ਕੋਈ ਅਲਾਹ ਦਾ ਜੋ ਕਰੇ ਸਵਾਲ ਜਵਾਬ ॥ ਵਾਇਦ ਲਾ ਸ਼ਰੀਕ ਹੈ ਕਾਜ਼ੀ ਮੁਫਤੀ ਆਪ ॥ ਆਪੇ ਖੋਲ੍ਹ ਕਿਤਾਬ ਨੋ ਆਪੇ ਕਰੇ ਹਿਸਾਬ ॥ ਆਪੇ ਬਖਸ਼ ਮਿਲਾਇੰਦਾ ਦੇਇ ਸਜਾਈਂ ਆਪ ॥ ਇਕੋ ਇਕ ਖੁਦਾਇ ਹੈ ਜਿਸਦਾ ਮਾਇ ਨਾ ਬਾਪ ॥ ਚਾਂਦੀ ਧੋਵੈ ਸੁਨਿਆਰ ਜਿਉਂ ਖੋਟੇ ਖਰੇ ਮਿਲਾਇ ॥ ਸਿਕਾ ਸਚ ਰਲਾਇਕੈ ਖੋਟੇ ਕਢੇ ਜਲਾਇ ॥ ਹਾਂਡੀ ਚਾੜ੍ਹ ਜਲਾਇਸੀ ਆਪ ਸੁਨਿਆਰਾ ਰਬ ॥ ਖੋਟੇ ਥੀਵਸਣ ਖਾਕੜੀ ਕਾਇਮ ਖਰੇ ਕਰਤਬ ॥ ਜ਼ਰਬਾਂ ਲਗਸਣ ਖੋਟਿਆਂ ਪਰ ਖੋਟੇ ਕਿਤੇ ਨ ਕੰਮ ॥ ਸਾਹਿਬ ਐਵੇਂ ਪਰਖਸੀ ਜਿਵੇਂ ਸਰਾਫਾਂ ਦੰਮ ॥ ਖਰੇ ਖਜ਼ਾਨੇ ਪਉਸਨੀ ਖੋਟੇ ਦਿਚਨ ਡਾਲ ॥ ਖੋਟੇ ਮਿਲਸਣ ਖਾਕ ਨਾਲ ਖਾਸੀ ਜਾਇ ਰਵਾਲ ॥ ਨਾਨਕ ਆਖੀ ਜੀਵਣਾ ਮੁਖ ਤੇ ਸੱਚ ਅਲਾਇ ॥ ਰੋਜ਼ੇ ਮਹਸ਼ਰ ਡੇਹੜੇ ਪਉਸੀ ਗੁਲ ਕਹਾਇ ॥ ਹੋਸੀ ਕਿਆਮਤ ਦੁਨੀ ਪਰ ਅੰਤ ਨ ਓੜਕ ਤਾਇ ॥ ਤਦ ਕਾਜ਼ੀ ਮੁਫਤੀ ਕੋ ਨਹੀਂ ਕਾਜ਼ੀ ਆਪ ਅਲਾਹਿ ॥ ਗੈਰ ਹਿਸਾਬ ਨ ਹੋਸੀਆ ਰਬਾਨੀ ਦਰਗਾਹਿ ॥ ਤਲਬਾਂ ਪਉਸਣ ਆਕੀਆਂ ਕੀਤੇ ਜਿਨਾਂ ਗੁਨਾਹਿ ॥ ਓਇ ਪਉਸਣ ਦੋਜ਼ਕ ਹਾਵੀਏ ਗਲ ਸੰਗਲ ਰੂਇ ਸਿਆਹ ॥ ਨੇਕਾਂ ਅਮਲਾਂ ਵਾਲੜੇ ਦੇਖਸਨ ਪਾਕ ਅਉਰਾਇ ॥ ਬਦ ਅਮਲੀ ਜੋ ਕਰਨਗੇ ਹੋਸੀ ਅੰਤ ਫਨਾਹਿ ॥ ਅਮਲੀ ਸੋਫੀ ਉਤ ਦਿਹਿ ਮਿਲਿ ਕਰਸਨ ਬੈਠ ਸਲਾਹ ॥ ਹੋਰ ਨ ਹੋਸੀ ਪਾਸ ਕੋ ਇਕ ਹੋਸੀ ਅਲਾਹ ਗੁਆਹਿ ॥ ਅਮਰ ਹਯਾਤੀ ਭਿਸ਼ਤ ਵਿਚ ਪਾਸਣ ਸਚ ਅਲਾਹਿ ॥ ਛੁਟਸਨ ਸੇਈ ਨਾਨਕਾ ਮੁਰਸ਼ਦ ਜਿਨ੍ਹਾਂ ਪਨਾਹਿ ॥ ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾਂ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ ਦੀਨ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥ ਆਇਤ ॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ਮੁਸਲਮਾਨ ਮੁਸਾਵੈ ਆਪ ॥ ਸਿਦਕ ਸਬੂਰੀ ਕਲਮਾ ਪਾਕ ॥ ਖੜੀ ਨ ਛੋਡੈ ਪੜੀ ਨ ਚਾਇ ॥ ਸੋ ਮੁਸਲਮਾਨ ਭਿਸਤ ਕੋ ਜਾਇ ॥ ਸੂਰਾ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ ਤਿਸਕਾ ਅਰਥ—ਜਿਨਾ ਸਚਿ ਪਛਾਨਿਆ ਪਉਸਨ ਭਿਸਤੀ ਜਾਇ ॥ ਹਕ ਹਲਾਲੀ ਖਾਵਣਾ

ਸਚੁ ਤਿਨਾੜੇ ਭਾਇ ॥ ਜੋ ਨ ਕੀਜੈ ਕਿਸੀ ਪਰ ਉਤਮ ਮਧਿਮ ਨ ਕੋਇ ॥ ਹਿੰਦੂ ਮੁਸਲਮਾਨ ਨੋ ਦੁਹਾਂ ਨਸੀਹਤ ਹੋਇ ॥ ਨਸੀਹਤ ਹਿੰਦੂਆਂ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤਾਂ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ ਹਦੀਸ ॥ ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹੁ ਝੜਿ ਪਇਆ ਵੇ ਤਗਾ ਗਇਆ ॥ ਆਇਤ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥ ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥ ਤਗੁ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥ ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ ਨ ਅਖੀ ॥ ਵੇ ਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥ ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹੁ ॥ ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਉ ਸੁਜਾਣੁ ॥ ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥ ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥ ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥ ਭਾਵ— ਤਗੁ ਨ ਹਿੰਦੂ ਪਾਇਆ ਤਗੁ ਨ ਮੁਸਲਮਾਨ ॥ ਦੋਵੈ ਭੁਲੇ ਰਾਹਿ ਤੇ ਗਾਲਬ ਭਇਆ ਸ਼ੈਤਾਨ ॥ ਹਿੰਦੂ ਸੰਗਲ ਸੂਤ ਦਾ ਤਿਸਕਾ ਭਉ ਨਹੀਂ ਕੋਇ ॥ ਭਾਵੈ ਬੈਠੇ ਚੌਕ ਵਿਚ ਭਾਵੈ ਬਾਹਿਰ ਹੋਇ ॥ ਹਿੰਦੂ ਬਧਾ ਸੂਤ ਸਿਉ ਤਿਨ ਕਉ ਛੁਟਨ ਅਸਾਨ ॥ ਤ੍ਰਿਕਲ ਸੰਗਲ ਸ਼ਰੇ ਦਾ ਛੁਟੇ ਨ ਮੁਸਲਮਾਨ ॥ ਕੰਧੀ ਜਿਉ ਦਰਿਆਇ ਦੀ ਦੀਨ ਕਿਨਾਰੇ ਦੋਇ ॥ ਆਪੋ ਆਪਣੇ ਦੀਨ ਵਿਚ ਬਧੇ ਦਿਸਣ ਸੋਇ ॥ ਹਿੰਦੂ ਬੰਧਨ ਜੋ ਕਰੇ ਕੋਇ ਨ ਸਕੇ ਤੋੜ ॥ ਬੰਧਨ ਕਟੇ ਤੁਰਕ ਜੇ ਮਾਰਨ ਪਿੰਡ ਅਧੋੜ ॥ ਬੰਧਨ ਚੰਗਾ ਸੂਤ ਦਾ ਤੁਟੈ ਪਾਈਐ ਹੋਰ ॥ ਜੇ ਬੰਧਨ ਤੁਟੈ ਤੁਰਕ ਕਾ ਤਾਂ ਕਾਫਰ ਹੋਇ ਨ ਕੋਰ ॥ ਕਰਮੀ ਬਧੇ ਜੇ ਮਰਨ ਮਰ ਫਿਰਿ ਆਵਹਿ ਜਾਹਿ ॥ ਖੁਲੇ ਬੰਧਨ ਜੇ ਮਰਨ ਫਿਰ ਜਨਮ ਮਰਨ ਨ ਤਾਹਿ ॥ ਸੁੰਨਤ ਹਿੰਦੂ ਤੁਰਕ ਕੀ ਕਾਨ ਸੁਨੀਐ ਦੋਇ ॥ ਸੁੰਨਤ ਬਾਝੋਂ ਜੀਵਣਾ ਹਿੰਦੂ ਤੁਰਕ ਨ ਕੋਇ ॥ ਆਲਤ ਕਟੀਐ ਤੁਰਕ ਦੀ ਹਿੰਦੂ ਗੋਸ਼ ਛਿਦਾਇ ॥ ਜ਼ਰਬ ਲਗਾਵਣਿ ਆਪਣੀ ਨਿਆਰਾ ਰਹਿਆ ਖੁਦਾਇ ॥ ਹਿੰਦੂ ਮੁਸਲਮਾਨ ਦੋਇ ਦਰਗਹਿ ਲਹਨਿ ਨ ਜਾਇ ॥ ਫੈਲ ਫਕਰ ਜਹਾਨ ਵਿਚ ਹਿੰਦੂ ਤੁਰਕ ਕਹਾਇ ॥ ਕਲਜੁਗ ਵਿਚ ਮਨਸੁਖ ਹੈਨ ਹਿੰਦੂ ਮੁਸਲਮਾਨ ॥ ਤੀਜਾ ਦੀਨ ਚਲਾਇਆ ਮੁਸ਼ਕਲ ਥੀਆ ਅਸਾਨ ॥

## ਸੁਆਲ ਰੁਕਨ ਦੀਨ ਕਾਜ਼ੀ

ਆਖੇ ਕਾਜੀ ਰੁਕਨ ਦੀਨ ਸੁਣ ਨਾਨਕ ਦਰਵੇਸ਼ ॥ ਐਥੋਂ ਕਲਮੇ ਪਾਕ ਜੋ ਸੋ ਅਲਹ ਦੇ ਦਰਵੇਸ਼ ॥ ਅੱਵਲ ਨਾਇ ਖੁਦਾਇ ਦਾ ਦੋਇਮ ਨਬੀ ਰਸੂਲ ॥ ਨਾਨਕ ਕਲਮਾ ਯਾਦ ਕਰ ਦਰਗਹ ਪਵੈ ਕਬੂਲ ॥ ਲਿਖਿਆ ਧੁਰ ਦਰਗਾਹ ਦਾ ਹਿਕਸ ਬਾਝ ਨ ਕੋਇ ॥ ਕਹੈ ਮੁਹੰਮਦ ਉਮਤੀ ਕਲਮਾ ਪਾਕ ਬਗੋਇ ॥ ਸਾਹਿਬ ਕਾ ਫੁਰਮਾਇਆ ਲਿਖਿਆ ਵਿਚ ਕਿਤਾਬ ॥ ਦੋਜ਼ਕ ਜਲਦੇ ਨਾ ਪਵਨ ਜੋ ਪੜ੍ਹਦੇ ਕਲਮਾ ਪਾਕ ॥ ਤ੍ਰੀਹੇ ਰੋਜ਼ੇ ਜੋ ਰਖਣ ਪੰਜੇ ਵਕਤ ਨਮਾਜ਼ ॥ ਭਿਸਤ ਤਿਨਾ ਕੋ ਜੋਦੜੀ ਲੱਥੇ ਸਭ ਅਜ਼ਾਬ ॥ ਆਤਸ਼ ਦੋਜ਼ਕ ਹਾਵੀਏ ਕਾਫਰ ਨਿਤ ਜਲੰਨਿ ॥ ਮੁਸਲਮਾਨ ਮੁਲਹਮੀ ਜੇ ਖਾਕੂ ਸੰਗ ਮਿਲੰਨਿ ॥ ਕਾਇਮ ਹੋਇ ਕਿਆਮਤੀ ਵਤ ਨਾ ਆਵਨ ਜਾਨ ॥ ਰੁਕਨਲ ਰੂਹ ਅਮਾਨਤੀ ਜੇ ਸਾਬਤ ਰਖੇ ਈਮਾਨ ॥

## ਜਵਾਬ ਨਾਨਕ ਸ਼ਾਹ ਸੂਰਾ

ਸੁਨਹੁ ਕਾਜੀ ਰੁਕਨਦੀਨ ਆਖੀ ਨਾਨਕ ਸ਼ਾਹ ॥ ਜਿਨ੍ਹਾਂ ਈਮਾਨ ਸਲਾਮਤੀ ਸੇ ਦਰਗਹ ਪਾਇਣ ਰਾਹ ॥ ਅੱਵਲ ਨਾਇ ਖੁਦਾਇ ਦਾ ਕੇਤੇ ਨਬੀ ਰਸੂਲ ॥ ਰੁਕਨਲ ਨੀਅਤਿ ਰਾਸ ਕਰ ਦਰਗਹ ਪਵੇਂ ਕਬੂਲ ॥ ਲਿਖਿਆ ਦਰ ਖੁਦਾਇ ਦੇ ਹਿਕਸ ਬਾਝ ਨ ਕੋਇ ॥ ਦੂਜੀ ਕੁਦਰਤਿ ਸਾਜਕੈ ਰੰਗ ਦਿਖਾਇ ਓਇ ॥ ਇਕ ਦਰ ਦਾਤੇ ਲਖ ਕਰ ਲਖਹੁ ਲਖ ਅਸੰਖ ॥ ਨਾਨਕ ਕੀਮਤਿ ਨਾ ਪਵੈ ਸਾਹਿਬ ਅਗਮ ਬਿਅੰਤ । ਆਦਮ ਹੱਵਾ ਸਿਰਜਿਆ ਕੁਦਰਤਿ ਬੰਦੇ ਦੋਇ । ਦੁਹੀ ਹੱਥੀ ਉਪਜੀ ਮੇਦਨੀ ਜੀਵ ਜੰਤ ਅਲੋਇ । ਕੇਤੇ ਨੂਰ ਮੁਹੰਮਦੀ ਡਿਠੇ ਨਬੀ ਰਸੂਲ । ਨਾਨਕ ਕੁਦਰਤਿ ਦੇਖ ਕਰ ਖੁਦੀ ਗਈ ਸਭ ਭੂਲ । ਅੱਲਾ ਵਲੀ ਦਰਗਾਹ ਦਾ ਅੰਤ ਨਾ ਪਾਰਾਵਾਰ । ਕਈ ਅਸੰਖਾਂ ਤਬਕ ਕਰ ਬਿਅੰਤ ਬੇਸ਼ੁਮਾਰ । ਇਕੋ ਦਰ ਦਰਗਾਹ ਇਕ ਇਕੋ ਪਾਕ ਖੁਦਾਇ । ਦੂਜੀ ਕੁਦਰਤਿ ਸਾਜ ਕੇ ਹੋਆ ਬੇਪਰਵਾਹਿ । ਇਕੋ ਆਸ਼ਕ ਆਪ ਹੋਰ ਮਸ਼ੂਕ ਨ ਹੋਇ । ਕੁਦਰਤਿ ਕਈ ਮਸ਼ੂਕ ਹੈ ਦਾਵਾ ਕਰਦੇ ਸੋਇ । ਸਾਹਿਬ ਕਿਨੈ ਨ ਦੇਖਿਆ ਸਭ ਕੁਦਰਤ ਨੌ ਲਪਟਾਇ । ਕੁਦਰਤਿ ਅੰਤ ਨ ਪਾਵਨੀ ਫਿਰ ਫਿਰ ਧਕੇ ਖਾਇ । ਕੇਤੇ ਲਖ ਪੈਕੰਬਰਾਂ ਮਰ ਫਿਰ ਹੋਏ ਖਾਕ । ਖਾਕੂ ਦੇ ਫਿਰ ਉਪਜਹਿ ਕਈ ਅਸੰਖਾਂ ਲਾਖ । ਜਿਤੁ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ਼ । ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ । ਲਖ ਲਖ ਉਥੈ ਜਤੀ ਹੈ ਸਤੀਅਹੁ ਤੇ ਸੰਨਿਆਸ । ਲਖ ਲਖ ਉਥੇ ਗੋਰਖਾ ਲੱਖ ਨਾਥਾ ਲਖ ਨਾਥ । ਲੱਖ ਲੱਖ ਉਥੈ ਆਸਨਾ ਗੁਰ ਚੇਲੇ ਰਹਿਰਾਸ । ਲੱਖ ਲੱਖ ਦੇਵੀ ਦੇਵਤੇ ਲੱਖ ਦਾਨੋ ਲੱਖ ਨਿਵਾਸ । ਲੱਖ ਪੀਰ ਪੈਕੰਬਰ ਅਉਲੀਏ ਲੱਖ ਕਾਜੀ ਮੁਲਾਂ ਸੇਖ । ਕਿਸੈ ਸ਼ਾਂਤ ਨ ਆਈਆ ਬਿਨ ਸਤਿਗੁਰੂ ਕੇ ਉਪਦੇਸ । ਸਾਧਿਕ ਸਿਧ ਅਗਣਤ ਹੈ ਕੇਤੇ ਲੱਖ ਅਪਾਰ । ਏਤੜਿਆ ਅਪਵਿਤ੍ਰ ਹੈ ਬਿਨ ਸਤਿਗੁਰ ਕੇ ਸਬਦੁ ਵੀਚਾਰ । ਸਿਰ ਨਾਥਾਂ

ਕੈ ਏਕ ਨਾਮ ਸਤਿਨਾਮ ਕਰਤਾਰ। ਨਾਨਕ ਤਾ ਕੀ ਕੀਮਤ ਨ ਪਵੇ ਬੇਅੰਤ ਬੇਸ਼ੁਮਾਰ। ਲਖ ਧਰਤੀ ਅਕਾਸ ਹੈਨ ਪੁਰੀਆਂ ਲੱਖ ਅਨੰਤ। ਲੱਖ ਲੱਖ ਕੂਰਮ ਮਛਿ ਕਛਿ ਲੱਖ ਲੱਖ ਭਏ ਬੈਰਾਹ। ਲੱਖ ਲੱਖ ਉਥੇ ਨਾਰ ਸਿੰਘ ਬਾਵਨ ਲੱਖ ਅਲਾਹ। ਰਾਮ ਕ੍ਰਿਸ਼ਨ ਅਗਣੰਤਿ ਹੈਂ ਬੋਧਿ ਕਲੰਕੀ ਲੱਖ। ਆਵਣ ਜਾਣਾ ਹੁਕਮ ਵਿਚ ਕਰਤੇ ਅਖ ਫਰਕ। ਕੇਤੜਿਆਂ ਅਵਤਾਰ ਲੱਖ ਬੀਤੇ ਅੰਤ ਨ ਪਾਰ। ਕੇਤੀ ਹੋਈਆ ਉਮਤੀ ਕਿਨ ਅੰਤ ਨ ਪਾਰਾਵਾਰ। ਲੱਖ ਪੀਰ ਪੈਕੰਬਰ ਅਉਲੀਏ ਗਉਸ ਕੁਤਬ ਲੱਖ ਪੀਰ। ਤਰਸਨ ਖੜੇ ਦੀਦਾਰ ਨੂੰ ਦਿੱਸਣ ਖੜੇ ਜ਼ਹੀਰ। ਨਾਨਕ ਸੱਚਾ ਪਾਤਸ਼ਾਹ ਸਿਰ ਸ਼ਾਹਾਂ ਪਾਤਸ਼ਾਹ। ਕਾਇਮ ਦਾਇਮ ਕੁਦਰਤੀ ਕਾਦਰ ਬੇਪਰਵਾਹ। ਬ੍ਰਹਮੇ ਆਇਨ ਆਖਦੇ ਬੇਦ ਪੜਹਿ ਮੁਖ ਚਾਰ। ਬਿਸ਼ਨ ਕਿਸ਼ਨ ਕੇਈ ਬਪੜੇ ਹੁਕਮੀ ਧਰਹਿ ਅਉਤਾਰ। ਸਿਵ ਪੁਕਾਰਨ ਦਰ ਖੜੇ ਦੇਵੀ ਦੇਵ ਅਸੰਖ। ਅਪਨੇ ਰੋਵਹਿ ਝੂਰ ਮਰਹਿ ਸਚ ਸਦਾ ਬਖਸੰਦ। ਚਾਰ ਕਤੇਬਾਂ ਸੋਧੀਆਂ ਸੋਧੇ ਚਾਰੋਂ ਬੇਦ। ਸੋਧੀ ਨਉਖੰਡ ਪ੍ਰਿਥਵੀ ਬਹੁਬਿਧ ਹੋਏ ਭੇਦ। ਸਾਹਿਬ ਹਿਕੇ ਰਾਹ ਵਖ ਹਿੰਦੂ ਮੁਸਲਮਾਨ। ਦਾਵੇ ਉਤੇ ਲੜ ਮਰੇ ਰਹਿਆ ਖੁਦਾਇ ਅਮਾਨ। ਨਾਨਕ ਦਾਵਾ ਛੱਡਿਆ ਜਗ ਵਿਚ ਵਰਤੇ ਖੈਰ। ਨਾ ਕਾਹੂੰ ਸੇ ਦੋਸਤੀ ਨਾ ਕਾਹੂੰ ਸੇ ਬੈਰ। ਨਾਨਕ ਆਖੈ ਰੁਕਨ ਦੀਨ ਸੱਚੇ ਸੁਣੋ ਜਵਾਬ। ਸਾਹਿਬ ਕਾ ਫੁਰਮਾਇਆ ਲਿਖਿਆ ਵਿਚ ਕਿਤਾਬ। ਆਤਸ਼ ਦੋਜ਼ਕ ਹਾਵੀਏ ਪਾਇਆ ਤਿਨਾ ਨਸੀਬ। ਭਿਸਤਿ ਹਲਾਲੀ ਖਾਵਣਾ ਕੀਤਾ ਜਿਨਾ ਪਲੀਤ। ਮੁਸਲਮਾਨ ਮੁਸੱਲਮੀ ਜੋ ਜੁਸੇ ਵਿਚ ਮਰੰਨਿ। ਕਾਇਮ ਹੋਇ ਕਿਆਮਤੀ ਫੇਰ ਨਾ ਜਨਮ ਧਰੰਨਿ। ਨਾਨਕ ਆਖੇ ਰੁਕਨਦੀਨ ਕਲਮਾ ਸਚ ਪਛਾਣ। ਇਕੋ ਰੂਹ ਅਮਾਨਤੀ ਜੇ ਸਾਬਤ ਰਖੇ ਈਮਾਨ। ਮੁਸਲਮਾਨ ਖੁਦਾਇ ਦੇ ਹਿੰਦੂ ਆਖਣ ਰਾਮ। ਦੁਹਾਂ ਦਾਵਾ ਪਕੜਿਆ ਗਾਲਬ ਭਇਆ ਸ਼ੈਤਾਨ। ਹਿੰਦੂ ਮੂਰਤਿ ਨਿਰਮਲੀ ਮੁਸਲਮਾਣੀ ਪਾਕ। ਅਮਲਾਂ ਉਪਰਿ ਨਿਬੜੇ ਸਹੇ ਨਿਮਾਣੀ ਖਾਕ। ਅਰਬ ਨਾਸਰ ਮੇਲਕੇ ਜੁਸੇ ਰਚੇ ਖੁਦਾਇ। ਆਪੇ ਸਾਜਿ ਨਿਵਾਜਦਾ ਆਪੇ ਕਰੇ ਫਨਾਹਿ। ਕਾਇਮ ਦਾਇਮ ਕੁਦਰਤੀ ਸਚੇ ਬੇਪਰਵਾਹਿ। ਨਾਨਕ ਸਾਹਿਬ ਏਕ ਹੈ ਹੈ ਹੋਰ ਸ਼ੈਤਾਨੀ ਰਾਹ। ਸਵਾ ਲੱਖ ਪੈਕੰਬਰਾਂ ਆਇ ਦੁਨੀਆਂ ਮਾਹਿ। ਆਪੋ ਆਪਣੀ ਨਉਬਤੀ ਸਭੋ ਚਲਾਏ ਰਾਹ। ਐਥੇ ਓਥੇ ਏਕ ਹੈ ਦੂਜਾ ਨਾਹੀਂ ਕੋਇ। ਦੂਜਾ ਆਪ ਜਨਾਇਕੈ ਗਈ ਸਬਦੀ ਹੋਇ। ਨੀਚਾ ਅੰਦਰਿ ਨੀਚ ਜਾਤਿ ਨੀਚੀਹੂ ਅਤਿ ਨੀਚੁ। ਜਿਥੈ ਨੀਚ ਸਮਾਲੀਅਨਿ ਤਿਥੇ ਨਦਰਿ ਤੇਰੀ ਬਖਸੀਸ। ਬਾਦ ਪੀਰ ਅੰਬਰਿ ਦਰ ਖਾਕਸਿ ਬਾਢ ਜਾਨ। ਦਾਈ ਦਾਇਆ ਰੋਜ਼ ਸਬ ਖੇਲੈ ਸਗਲ ਜਹਾਨ। ਨੇਕੀ ਬਦੀ ਬਖਾਨੀਐ ਮਲਕਲ ਮਉਤ ਹਜੂਰਿ। ਅਮਲੀ ਆਪੋ ਆਪਣੀ ਕੇ ਨੇੜੈ ਕੈ ਦੂਰਿ। ਜਿਨਾਂ ਹੁਕਮ ਪਛਾਣਿਆ ਚਲੇ ਮਸਕਤਿ ਘਾਲਿ। ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੫॥

ਸੁਆਲ ਰੁਕਨਦੀਨ ਸੂਰਾ॥ ਆਖੇ ਰੁਕਨਲ ਨਾਨਕਾ ਰਹੇ ਰਸੂਲ ਖੁਦਾਇ। ਜੋ ਕੋਈ ਕਰੇ ਬੁਰਿਆਈਆਂ ਸੋਈ ਲਹੇ ਸਜਾਇ। ਨਾ ਮਾਈ ਨਾ ਬਾਪੜੇ ਨ ਭਾਈ ਨ ਬੀਰ। ਜੋ ਬਦ ਅਮਲ

ਕਮਾਂਵਦੇ ਤਿਨਾਂ ਗਲੀਂ ਜੰਜੀਰ। ਤਿਨਾ ਉਪਰ ਮੁਸਤਫਾ ਭਰ ਹੀ ਨਾਹਿ ਸਫਾਤ। ਦੋਜ਼ਕ ਆਤਸ਼ ਘਤੀਅਨਿ ਤੋਬਹ ਕਰਨ ਨਪਾਕ। ਤੋਬਹ ਪੁਕਾਰਨ ਲੱਖ ਵਾਰ ਪੈ ਪਵੈ ਨ ਕੋਇ ਕਬੂਲ। ਮਿਲਣ ਸਜਾਈਂ ਰੂਹ ਨੋਂ ਪੁਛੀਐ ਭੂਲ ਅਭੂਲ ॥੬॥

## ਜਵਾਬ ਨਾਨਕ ਸ਼ਾਹ

ਆਪੇ ਬਖਸ਼ ਮਿਲਾਇਦਾ ਆਪੇ ਦੇਇ ਸਜਾਇ। ਇਕੋ ਇਕੋ ਵਰਤਾਇਦਾ ਹੋਰ ਕਿਸ ਨੋ ਪੁਛੋ ਜਾਇ। ਹੁਕਮ ਪਛਾਣੈ ਖਸਮ ਦਾ ਆਯਾ ਸੇ ਪਰਵਾਣ। ਨਾਨਕ ਤਾਕੋ ਤਾਕ ਹੈ ਇਕੋ ਰੂਹ ਅਮਾਨ। ਬੇੜੀ ਜਿਉਂ ਦਰਿਆ ਦੀ ਰਹਿਣ ਮੁਹਾਣੇ ਪੀਰ। ਬੰਨ੍ਹਣ ਪੰਡ ਜਗਾਤ ਕੀ ਬਹੁਤ ਮੁਰੀਦ ਬਿਖੀਰ। ਪੁਛਣਿ ਖੋਲ ਜਗਾਲੀਏ ਮੰਗਣਿ ਮਾਲ ਜਗਾਤ। ਦੇਣੀ ਆਣੀ ਤਿਨਾ ਕੋ ਜਿਨੀ ਕਮਾਏ ਪਾਪ। ਬੰਨ੍ਹਣ ਪੁਲ ਦਰਿਆਵ ਦੇ ਪਾਤਸ਼ਾਹਾਂ ਪਾਤਸ਼ਾਹ। ਲੰਘੇ ਅਗਣਤੀ ਮੇਦਨੀ ਪੁਛ ਨ ਸਕੇ ਅਗਾਹਿ। ਲੰਘੇ ਸਭ ਹੀ ਉਮਤੀ ਲੱਖ ਅਸੰਖਾਂ ਪੂਰ। ਅਮਲੀ ਆਪੋ ਆਪਣੀ ਕੇ ਨੇੜੈ ਕੇ ਦੂਰ। ਜਿਨੀ ਨਾਮ ਧਿਆਇਆ ਸੋ ਜਗ ਵਿਚ ਪਾਤਸ਼ਾਹ। ਅਮਲੀ ਆਪੋ ਆਪਣੀ ਲੇਖੇ ਮਿਲੈ ਸਜਾਇ। ਕਟਿਕ ਗਏ ਘਰ ਆਪਣੇ ਪਾਤਸ਼ਾਹ ਗਏ ਦਰਬਾਰ। ਚੋਰ ਮਿਲੇ ਵਿਚ ਬੰਦੀਏ ਰਈਯਤਿ ਗਈ ਘਰਿ ਬਾਰਿ। ਬਾਜਾਰੀ ਬਾਜਾਰ ਵਿਚ ਉਨਾ ਆਇ ਗਏ ਬਾਜਾਰ। ਕਰਨ ਕਿਸੇ ਬਸਤਾਦੀਏ ਕਿੱਸਾ ਖਾਨੀ ਜਾਇ ॥ ਨਚਨ ਭੰਡ ਅਤਾਈਆਂ ਤਾਫੇ ਸਾਂਗ ਬਣਾਇ ॥ ਵਾਚਨ ਪੰਡਿਤ ਪੋਥੀਆਂ ਗੀਤਾ ਭਗਵਤ ਗਾਇ ॥ ਮੁਲਾਂ ਪੜ੍ਹਨ ਰਸਾਲਤੇ ਕਰਨ ਸਰੋਦਹੁ ਹਾਇ ॥ ਆਪੋ ਆਪਣੀ ਕਾਰਬਾਰ ਲਗੀ ਸਭ ਹੈ ਰਜਾਇ ॥ ਪੁਟੇ ਗੁਰਮੁਖਿ ਭੌਜਲੋਂ ਲਾਇ ਚਰਨੀ ਘਤੀ ਲੰਘਾਇ ॥ ਸੁਣਹੁ ਕੰਨੀ ਪੁਰਸਲ੍ਹਾਤ ਵਾਲੋਂ ਨਿਕੀ ਕਰਾਇ ॥ ਖੰਡੇ ਕੋਲੋਂ ਤਿਖੜੀ ਅਗ ਲੋਹੇ ਜਿਓਂ ਤਪਾਇ ॥ ਤਲੇ ਵਹੇ ਨਦੀ ਪੂਰਤ ਦੀ ਉਥੇ ਲੇਤ ਗਿਰਾਇ ॥ ਸਰਪ ਅਠੂਹੇਂ ਵਿਚ ਫਿਰੀ ਜੋਂ ਕਟਿ ਕਟਿ ਪਾਪੀਆਂ ਖਾਹਿ ॥ ਪੀਰ ਖੜੇ ਲਈ ਬੇੜੀਆਂ ਸਦਾ ਲੈਣ ਮੁਰੀਦ ਬੈਠਾਇ ॥ ਚੋਰ ਉਚਕੇ ਲਾਲਚੀ ਹਰਾਮਖੋਰ ਬਦਰਾਇ ॥ ਠਗਪਟ ਪਾਰੋ ਰਾਹਜਨਿ ਲਾਇ ਤਬਾਰੀ ਖਾਹਿ ॥ ਬੇਉਸਤਾਦ ਬੇਮੁਰਸ਼ਦਾਂ ਇਨ੍ਹਾਂ ਮਿਲਦੀ ਬਹੁਤ ਸਜਾਇ ॥ ਲੂਣ ਹਰਾਮੀ ਕਿਰਤਘਨ ਜੋਰ ਗਰੀਬ ਲਗੇ ਕਹਾਇ ॥ ਕੁਟਣੀਆਂ ਅਤੇ ਲੋਲੀਆਂ ਇਨ੍ਹਾਂ ਰੂਹਾਂ ਵਡੀ ਸਜਾਇ ॥ ਕਰਕੇ ਜੋਰ ਗਰੀਬ ਪਰ ਮਾਇਆ ਲੈਣ ਛਿਪਾਇ ॥ ਰੱਖ ਪਰਾਈ ਅਮਾਨਤੀ ਜਦ ਮੰਗੈ ਮੁਕਰ ਪਾਇ ॥ ਖਸ ਲੈਣ ਪਰਾਈ ਜ਼ਿਮੀ ਨੂੰ ਦੇ ਵਢੀ ਸੱਚਾ ਕਹਾਇ ॥ ਕਰਕੇ ਲੇਖਾ ਕੂੜ ਦਾ ਲੈਂਦੇ ਦਰਬ ਭੁਲਾਇ ॥ ਇਨ੍ਹਾਂ ਕਉਮਾਂ ਜਾਮਨ ਕੋ ਨਹੀਂ ਤਾਰ ਉਤੇ ਦੇਣ ਚੜ੍ਹਾਇ ॥ ਕਟ ਉਤਾਰੇ ਪੁਰਸਲਾਤ ਬਹੁ ਕੂਕੇ ਕਹਹਿ ਕਹਾਇ ॥ ਕਟਕੇ ਫੇਰ ਸਵਾਰੀਅਨਿ ਰਾਹਵਤ ਉਤੇ ਹੀ ਪਾਇ ॥ ਕੇਤੇ ਹੀ ਅਸੰਖ ਜੁਗਾਂ ਵਿਚ ਭਉਜਲ ਲਹਣ ਸਜਾਇ ॥ ਬੀਤੇ

ਅਸੰਖਾਂ ਚਉਕੜੀ ਫਿਰ ਸਟੀਅਨਿ ਧਰਤੀ ਪਾਇ ॥ ਲਖ ਚਉਰਾਸੀ ਜੋਨ ਵਿਚ ਭੰਬਲ ਭੂਸੇ ਖਾਇ ॥ ਵਡੇ ਭਾਗਾਂ ਨਾਲ ਹੀ ਆਦਮ ਦੇਹੀ ਪਾਇ ॥ ਮਾਨਸ ਦੇਹੀ ਪਾਇਕੇ ਫਿਰ ਸਾਹਿਬ ਕਰੇ ਨ ਯਾਦ ॥ ਅੰਦਰੋਂ ਕਪਟੀ ਭਉ ਸੁਖ ਨਿਉਂਦਾ ਜਿਵੇਂ ਕਮਾਨ ॥ ਤੋਪਚੀ ਨਿਵੇਂ ਬੰਦੂਕ ਲੈ ਲੈਂਦਾ ਮਿਰਗੇ ਮਾਰ ॥ ਕਢ੍ਹੇ ਘੁੰਡ ਹਰਾਮਡ਼ੀ ਨਿਵ ਬੇਮੁਖ ਕਰਨ ਸੰਘਾਰ ॥ ਅੰਦਰ ਹੋਵਸ ਸੱਚ ਜੇ ਭਵੇਂ ਕਿ ਨਾਹਿ ॥ ਓਹ ਦਰਗਹ ਅੰਦਰ ਸੁਰਖਰੂ ਅੰਮ੍ਰਿਤ ਫਲ ਚੁਣ ਖਾਹਿ ॥ ਕੋ ਵਿਰਲਾ ਮਾਰਗ ਸੱਚਦੇ ਕੋਈ ਮਧੇ ਹੋਇ ॥ ਸੈਂਈ ਹਜ਼ਾਰੀਂ ਨਾਲ ਹੀ ਲੱਖਾਂ ਨ ਪਾਈਐ ਸੋਇਠ ॥ ਜਿਉਂ ਪਾਰਸ ਅੰਦਰ ਪੱਥਰਾਂ ਜਿਉਂ ਪਾਰਜਾਤ ਬਨ ਆਹਿ ॥ ਜਿਉਂ ਗਊਆਂ ਅੰਦਰਿ ਕਾਮਧੇਨ ਤਿਉਂ ਸਾਧੂ ਮਾਨੁਖ ਮਾਹਿ ॥ ਕੋਈ ਲਖ ਨ ਸੰਧੂ ਚਲਤ ਅਪਾਰ ॥ ਜੋਈ ਸਿਵਾਣੇ ਇਕ ਕੂ ਤਉ ਓਹ ਭੀ ਸਾਧ ਬਿਚਾਰ ॥ ਨਾਤਰ ਸਭਾ ਦਗੇਬਾਜ਼ ਬੈਠੇ ਜਾਲ ਵਿਛਾਇ ॥ ਮਾਯਾ ਮੂਲੋਂ ਵਿਛਾਇਕੇ ਫਿਰ ਮਾਯਾ ਲੈਣ ਫਹਾਇ ॥ ਸਭ ਬੈਠੇ ਜਾਲ ਵਿਛਾਇ ਕੇ ਕੋ ਫਾਸੇ ਐਥੇ ਆਇ ॥ ਇਕ ਮਰਗ ਅਵੇਹੇ ਆਂਵਦੇ ਲੈ ਜਾਂਦੇ ਜਾਲ ਉਡਾਇ ॥ ਬਚਚਕ ਆਪਣੇ ਵਾਸਤੇ ਸਿਰ ਲੈਂਦੇ ਪਾਪ ਅਫਾਰ ॥ ਬਜਰ ਪਾਪ ਨ ਉਤਰਨਿ ਰਸਾਤਲ ਖੜਨ ਪਤਾਰ ॥ ਕਉਡੀ ਤੁਲ ਹਲਾਲ ਦੀ ਨਹੀਂ ਦਮੜਾ ਕੋਟ ਹਰਾਮ ॥ ਕਉਡੀ ਅਖੁਟ ਭੰਡਾਰ ਹੈ ਕੋਟ ਦਰਬ ਨ ਕਤਹੁ ਕਾਮ ॥ ਜੈਸੀ ਚਿਣਗ ਅਨਾਰ ਦੀ ਵਣਖੰਡ ਸਕਲ ਜਲਾਇ ॥ ਰੰਚਕ ਸਿਮਰਨ ਪ੍ਰਭੂ ਕੇ ਕੋਟ ਪਾਪ ਜਲ ਜਾਇ ॥ ਪਾਪੀ ਬਹੁ ਪ੍ਰਕਾਰ ਕੇ ਉਤਮ ਮਧਮ ਜਾਣ ॥ ਹਤਿਆ ਖਟ ਪ੍ਰਕਾਰ ਹੈ ਮਨ ਮਹਿ ਲੇਹੁ ਪਛਾਣ ॥ ਗਊ ਬ੍ਰਾਹਮਣ ਮਾਰੀਐ ਗੋਤ੍ਰ ਹਤਿ ਕਰਾਇ ॥ ਰਿਣ ਹਤਿਆ ਕੰਨਿਆ ਹਤਿਆ ਬਿਸਵਾਸ ਘਾਤਿ ਅਧਕਾਇ ॥ ਕੋਟਿ ਛਿਨਵੇਂ ਪਾਪ ਸਮ ਹਤਿਆ ਏਕ ਕਹਾਇ ॥ ਖਟ ਹਤਿਆ ਕੇ ਤੁਲ ਹੈ ਗੁਰ ਤੇ ਸਿਖ ਫਿਰ ਜਾਇ ॥ ਵਿਸ਼ਵਾਸ ਘਾਤ ਇਕ ਕੋਟ ਸਮ ਹਤੇ ਮਾਇ ਬਾਪ ॥ ਅਉਰ ਹਤਿਆ ਸਭ ਉਤਰੇ ਇਹ ਹਤਿਆ ਨਾਹੀਂ ਜਾਤ ॥ ਕੋਟ ਪਾਪ ਕੇ ਤੁਲ ਹੈ ਅਕ੍ਰਿਤਘਨ ਨਰ ਜੋਇ ॥ ਮਹਾਂ ਪਾਪ ਕੀ ਜਾਣੀਐ ਜੋ ਰਵੇ ਪਰਾਈ ਨਾਰ ॥ ਏ ਸਭੇ ਪਾਪ ਇਕਤਰ ਕਰ ਜੇਤੇ ਵਰਤਨ ਲੋਇ ॥ ਅਦਿਸਟਿ ਵੀਚਾਰੇ ਸਭ ਦੇਖਕੇ ਸਭ ਪਾਪ ਚੜੇ ਸਿਰ ਸੋਇ ॥ ਸਾਈਆਂ ਨਿੰਦਕ ਨਾ ਮਰੇ ਨਾ ਜੀਵੈ ਬਰਸ ਅਪਾਰ ॥ ਸਭ ਪਾਪੀ ਦਾ ਫੇੜਿਆ ਨਿੰਦਕ ਕੇ ਸਿਰ ਭਾਰ ॥ ਪੜ੍ਹਨ ਕੁਰਾਨ ਪੁਰਾਨ ਬਹੁ ਭੇਦ ਨ ਪਾਵੈ ਕੋਇ ॥ ਕਤੇਬਾਂ ਬੇਦ ਚਾਰ ਪੜ੍ਹ ਗੁੜ ਚਲੇ ਰੋਇ ॥ ਮੁਲਾਂ ਬਾਂਗ ਨਮਾਜ਼ ਕਰ ਅਹਿਨਿਸਿ ਕਰਹਿ ਪੁਕਾਰ ॥ ਖਲਕਤ ਕੂਕ ਸੁਣਾਇਦੇ ਲਹੈ ਨ ਆਪਣ ਸਾਰ ॥ ਪੜ੍ਹਿਆ ਨ ਪਾਵੇ ਵੇਦ ਕਿਹੁ ਬੁਝਿਆ ਸੋਈ ਪਾਇ ॥ ਜਿਨ ਬੂਝਿਆ ਤਿਨ ਸੂਝਿਆ ਸਾਚਾ ਏਕ ਖੁਦਾਇ ॥ ਮੋਟੀ ਪਗੜੀ ਬੰਨਕੇ ਲੰਮਾਂ ਸੰਮਲਾ ਖੋਹਲ ॥ ਲੁਕਮਾ ਖਾਨ ਰਿਸ਼ਵਤੀ ਕਹਣ ਦਰੋਗੀ ਬੋਲ ॥ ਛੱਡਨ ਰਾਹ ਕਿਤਾਬ ਦਾ ਪੜ੍ਹਨ ਰਾਹ ਸ਼ੈਤਾਨਠ ॥ ਦੁਨੀਆਂ ਦੋਜ਼ਕ ਜਲ ਮਰਨ ਕਿਆਮਤ ਹੋਇ ਹਰਾਮ ॥ ਲੱਖ ਚਉਰਾਸੀ ਉਮਤੀ

ਸਿਰਜੀ ਆਪ ਅਲਾਹ ॥ ਗੁਨਾ ਗੁਨ ਉਪਾਇ ਕੀਤੀਅਸੁ ਫੇਰ ਸਲਾਹ ॥ ਇਕੋ ਪਾਕ ਖੁਦਾਇ ਹੈ ਸਿਰ ਸ਼ਾਹਾਂ ਪਾਤਿਸ਼ਾਹ ॥ ਬਿਨਾਂ ਵਜੀਰੇ ਰਾਜ ਹੈ ਅਗੰਮ ਬਿਅੰਤ ਅਥਾਹ ॥ ਦੂਜੀ ਕੁਦਰਤਿ ਸਾਜਕੇ ਕੀਤੀ ਆਦਮ ਰੂਪ ॥ ਕਾਨ ਹੈਵਾਨ ਨਬਾਤ ਤ੍ਰੈ ਸਿਰ ਤੀਨੋਂ ਕੇ ਭੂਪ ॥ ਖਾਸੇ ਬੰਦੇ ਕੁਦਰਤੀ ਸਿਰਜੈ ਖੁਦ ਕਰਤ੍ਹਾਰ ॥ ਸਿਫਤ ਕਰੇਨ ਕਿਤਾਬ ਪੜ੍ਹ ਸਭ ਉਪਰ ਸਿਰਦਾਰ ॥ ਇਕਦੂ ਆਦਮ ਲੱਖ ਕਰ ਲਖੋਂ ਲੱਖ ਅਸੰਖ ॥ ਇਕ ਜੁੱਸਾ ਰੂਹ ਇਕ ਰਾਹ ਸ਼ੈਤਾਨ ਬਿਅੰਤ ॥ ਸਭਨੀਂ ਰਾਹੀਂ ਇਕ ਰੱਬ ਕੁਦਰਤ ਕਈ ਰਸੂਲ ॥ ਇਕੋ ਇਕ ਖੁਦਾਇ ਨੂੰ ਮੰਨੇ ਪਵੇ ਕਬੂਲ ॥ ਬੰਦੇ ਇਕ ਖੁਦਾਇ ਦੇ ਹਿੰਦੂ ਮੁਸਲਮਾਨ ॥ ਦਾਵਾ ਰਾਮ ਰਸੂਲ ਕਰ ਲੜਦੇ ਬੇਈਮਾਨ ॥ ਜੋਰਾਂ ਕੁਫਰ ਹਰਾਮ ਹੈ ਕਿਸੇ ਨ ਕਰਹੁ ਰੰਜੂਲ ॥ ਜੇਤੀ ਦੁਨੀਆਂ ਬੰਦਗੀ ਦਰਗਹ ਪਵੇ ਕਬੂਲ ॥ ਖਾਸਾ ਜੁੱਸਾ ਆਦਮੀ ਚੁਣਿਆਂ ਸਭਨਾਂ ਮਾਹਿ ॥ ਦੇਵ ਖਬਰ ਖੁਦਾਇਦੀ ਬੇਦ ਕਤੇਬ ਸੁਣਾਇ ॥ ਦਾਵਾ ਛਡੋ ਮੋਮਨੋ ਦਰਗਹ ਪਵੇ ਕਬੂਲ ॥ ਚਾਰ ਕਤੇਬਾਂ ਹਿੰਦੂਆਂ ਚਾਰੇ ਰਹੈ ਰਸੂਲ ॥ ਇਕੋ ਨੂਰ ਖੁਦਾਇ ਹੈ ਇਕੋ ਆਦਮ ਰੂਹ ॥ ਜਾਣ ਬੂਝ ਦਾਵਾ ਕਰਹਿ ਪਵਹਿ ਕੁਫਰ ਕੇ ਖੂਹ ॥ ਇਕੋ ਪਾਕ ਖੁਦਾਇ ਹੈ ਇਕੋ ਤਸਬੀ ਹਾਥ ॥ ਮਣਕੇ ਇਕਸੇ ਰੰਗ ਹੈ ਕੁਫਰ ਦਿਖਾਇਆ ਲਾਖ ॥ ਜੀਵਤਿਆਂ ਮਾਰਹਿ ਜੀਅ ਕਉ ਤਿਹ ਪਰ ਛੁਰੀ ਹਰਾਮ ॥ ਮਾਰ ਮੁਰਦਿਆਂ ਪਾਕ ਹਲਾਲ ਹੈ ਕੁਠੀ ਰਵਾ ਕਲਾਮ ॥ ਜਿਸ ਨੋ ਕੋਈ ਮਾਰਸੀ ਸੋ ਭੀ ਮਾਰਨ ਹਾਰ ॥ ਕਿਆਮਤੀ ਲੇਖਾ ਨਿਬੜੇ ਛੁਟੈ ਕਿਵੈ ਨ ਯਾਰ ॥ ਇਕਸ ਆਦਮੀ ਬਾਹਰੀ ਸਭੋ ਸੈਈਂ ਹਲਾਲ ॥ ਰਬ ਰਜਾਈ ਜੇ ਮਰਹਿ ਤਿਨ ਪਰ ਕਹੀ ਕਲਾਮ ॥ ਜਿਤਨੀ ਉਮਤ ਰਬ ਦੀ ਅਰਬਾਨਾਸਰ ਮਾਹਿ ॥ ਕਾਨ ਹੈਵਾਨ ਨਬਾਤ ਤ੍ਰੈ ਚਉਥਾ ਇਨਸ ਕਹਾਇ ॥ ਸਭਨਾਂ ਇਕੋ ਰੂਹ ਹੈ ਪੰਜ ਤਨ ਪਾਕ ਖੁਦਾਇ ॥ ਬਾਝ ਅਲਾਹ ਦੀ ਬੰਦਗੀ ਪਹਿਰੇ ਖਾਇ ਗੁਨਾਹਿ ॥ ਕਾਇਮ ਦਾਇਮ ਕੁਦਰਤੀ ਇਕ ਉਪਾਇ ਅਲਾਹਿ ॥ ਚਉਪੜ ਬਾਜ਼ੀ ਖਲਕ ਕੀ ਫਿਰ਼ ਫਿਰ ਆਵੈ ਜਾਇ ॥ ਸੁਆਲ ਕਾਜ਼ੀ ਰੁਕਨ ਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਸੱਚ ਕਤੇਬ ਕੁਰਾਨ ॥ ਤ੍ਰੈ ਕਤੇਬ ਮਨਸੂਖ ਚੌਥਾ ਮੰਨ ਫੁਰਕਾਨ ॥ ਹੁਕਮ ਨ ਚਲੈ ਤ੍ਰੈਹਾਂ ਦਾ ਮੰਨਨ ਮੁਸਲਮਾਨ ॥ ਏਕਾ ਏਕੀ ਹੋਇ ਰਹੈ ਸਾਬਤ ਰਖ ਈਮਾਨ ॥੭॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੈ ਰੁਕਨ ਦੀਨ ਪੜ੍ਹਕੇ ਦੇਖ ਕਿਤਾਬ ॥ ਚਾਰ ਕਤੇਬਾਂ ਚਾਰ ਜੁਗ ਸਭ ਮਜ਼ਹਬ ਵਿਚ ਆਪ ॥ ਚਾਰ ਕਤੇਬਾਂ ਚਹੁੰ ਜੁਗੀ ਕਹਿੰਦੇ ਆਦਿ ਜੁਗਾਦ ॥ ਤ੍ਰੈ ਰਚੀਆਂ ਤੁਹਿ ਰੁਕਨਦੀਨ ਤਿਸਤੇ ਲਗਹਿ ਅਜਾਬ ॥ ਮੰਨ ਅਲਹ ਦੇ ਕਉਲ ਨੂੰ ਮੰਨ ਕਤੇਬਾਂ ਚਾਰ ॥ ਅਰਬਾਨਾਸਰ ਮੰਨ ਤੂੰ ਜੋ ਚਾਰ ਅਲਹ ਦੇ ਯਾਰ ॥ ਚਾਰੇ ਕਉਲ ਖੁਦਾਇ ਦੇ ਚਾਰੋਂ ਮਜ਼ਹਬ ਏਕ ॥ ਚਉਹਾਂ ਵਿਚ ਖੁਦਾਇ ਹੈ ਏਕਾ ਏਕੀ ਵੇਖ ॥ ਬ੍ਰਾਹਮਣ ਖਤ੍ਰੀ ਵੈਸ਼ ਸ਼ੂਦਰ ਚਾਰੋਂ ਵਰਨ ਪਛਾਣ ॥ ਆਪੋ ਅਪਨੀ ਨਉਬਤੀ ਚਲੋ ਜਾਇ ਨੀਸਾਨ ॥ ਚਾਰੇ ਜਾਗੇ ਚਹੁ ਜੁਗੀ ਚਹੁਆਂ ਚਲਾਏ ਰਾਹ ॥ ਚਾਰੇ ਵੇਖ ਜਹਾਨ ਵਿਚ ਰਖ ਈਮਾਨ ਖੁਦਾਇ ॥

ਖੁਦੀ ਕਿਸੇ ਨ ਮੇਟੀਆ ਕਰਦੇ ਖਿਚੋਤਾਣ॥ ਆੜਾ ਗੋੜੀ ਨਿਤ ਨਿਤ ਕਰਹਿ ਹਿੰਦੂ ਮੁਸਲਮਾਨ॥ ਕਾਦਰ ਕਿਨੈ ਨ ਦੇਖਿਆ ਕੁਦਰਤ ਗਰਬ ਗੁਮਾਨ॥ ਦਾਵੇ ਉਤੇ ਲੜ ਮਰਹਿ ਪੜ੍ਹਨ ਕੁਰਾਨ ਪੁਰਾਨ॥ ਕੇਤੇ ਲਖ ਪੈਕੰਬਰਾਂ ਉੱਮਤ ਲੱਖ ਅਲੋਇ॥ ਕਲਮਾ ਇਕ ਖੁਦਾਇ ਹੈ ਦੂਜੀ ਦਰੋਗ ਬਗੋਇ॥ ਵਾਹਦ ਲਾ ਸ਼ਰੀਕ ਹੈ ਉਹ ਪਾਕੋ ਪਾਕ ਖੁਦਾਇ॥ ਨਾਹਿ ਨਮੂਨਾ ਜਿਸਦਾ ਬੇਚਗੂਨ ਕਹਾਇ॥ ਕਿਸੇ ਨਾਲ ਨ ਬੋਲਦਾ ਦੂਆ ਹੂਆ ਨ ਹੋਇ॥ ਨਾਨਕ ਆਖੇ ਰੁਕਨਦੀਨ ਅਲਹ ਯਾਰ ਨ ਕੋਇ॥ ਚਾਰੋਂ ਯਾਰ ਖੁਦਾਇ ਦੇ ਅਰਬਾਨਾਸਰ ਭਾਲ॥ ਬਾਦੀ ਆਬੀ ਆਤਸ਼ੀ ਖਾਕ ਨਿਮਾਨੀ ਨਾਲ॥ ਪੰਜਵਾਂ ਰੂਹ ਮਿਲਾਇਕੇ ਹੋਇ ਪੰਜ ਤਨ ਪਾਕ॥ ਚਹੁੰ ਤੇ ਬਾਹਰ ਜੋ ਰਹੇ ਤਿਨ੍ਹਾਂ ਕਉ ਨਾਪਾਕ॥ ਇਕਨਾ ਮਸ਼ਰਕ ਥਾਪਿਆ ਇਕਨਾ ਮੰਨਿਆਂ ਗਰੂਬ॥ ਇਕ ਜਨੂਬ ਮਨਾਇਦੇ ਰਹੀ ਸਮਾਲ ਦਰੂਦ॥ ਤ੍ਰੈ ਪੜ੍ਹ ਕੁੰਡਾਂ ਭਾਲੀਐ ਤ੍ਰੈ ਸੋਧੇ ਭੇਦ॥ ਤਉਰੇਤ ਅੰਜੀਲ ਜਬੂਰ ਤ੍ਰੈ ਪੜ੍ਹ ਡਿਠੇ ਵੇਦ॥ ਜਿਸ ਗੁਣ ਦੇਹਿ ਨਾ ਪਾਇਸੀ ਜਿਸ ਕਉ ਭਇਆ ਨਸੀਬ॥ ਨਾਨਕ ਕਲਜੁਗ ਤਾਰਨ ਪਰਗਟ ਭਇਆ ਰਸੀਦ॥ ਬੇਦ ਅਥਰਬਣ ਬਾਹਰੇ ਜੇ ਕੋ ਕਰਮ ਕਰੇ॥ ਤਿਸ ਪਰ ਗਜਬ ਸ਼ੈਤਾਨ ਦਾ ਰੱਬ ਨ ਢੋਈ ਦੇਇ॥ ਨਾ ਹਿੰਸੇ ਗੋਤਰੀ ਤਰਪਣੋ ਰੋਜਾ ਨਾਹਿ ਨਿਮਾਜ॥ ਅਮਲਾਂ ਬਾਝੋਂ ਮੋਮਨੋਂ ਦੋਜ਼ਕ ਦੂਨੀ ਅਜਾਬ॥ ਦੋਜ਼ਕ ਦੁਨੀਆਂ ਕਾਰਨੇ ਅਹਿਨਿਸਿ ਫਿਰਹਿ ਰੰਜੂਲ॥ ਕਰਮ ਨਿਮਾਜ਼ਾਂ ਬਹੁ ਕਰੈ ਪਵੈ ਨ ਕਾਇ ਕਬੂਲ॥ ਦੁਖੀ ਦੁਨੀ ਸਹੇੜੀਐ ਜਾਇ ਨ ਲਗਹਿ ਦੁਖ॥ ਨਾਨਕ ਸਚੇ ਨਾਮ ਬਿਨ ਕਿਸੈ ਨ ਲਥੀ ਭੁਖ॥ ਦੂਜੀ ਦੁਨੀਆਂ ਕੁਫਰ ਹੈ ਅੰਦਰ ਰਖਹਿ ਛਪਾਇ॥ ਸਚ ਇਸਲਾਮ ਖੁਦਾਇ ਹੈ ਕੂਕਨ ਬਾਂਗ ਅਲਾਇ॥ ਕੂਕਨ ਢੋਲ ਵਜਾਇਕੇ ਰਬਾਬ ਮਿਰਦੰਗਾਂ ਨਾਲ॥ ਨਚ ਨਚ ਨਾਮ ਪੁਕਾਰਦੇ ਦੇ ਦੇ ਪੂਰਹਿ ਤਾਲ॥ ਕੂਕਨ ਜਲ੍ਹੀ ਪਾਇਕੇ ਹਿੰਦੂ ਮੁਸਲਮਾਨ॥ ਰੱਬ ਨਾ ਸੁਣਦਾ ਇਹ ਗੱਲ ਝਖ ਝਖ ਮੂਏ ਅਜਾਨ॥ ਕਾਫਰਾਂ ਝੂਠੀ ਬੰਦਗੀ ਬੁਰਿਆਈ ਕਰਮ ਨਿਮਾਜ਼। ਸਚੇ ਮਾਰਹਿ ਝੂਠ ਪਰ ਕਾਜ਼ੀ ਕਰਹਿ ਅਕਾਜ। ਦੀਨ ਗਵਾਯਾ ਦੁਨੀ ਸਿਉ ਦੁਨੀ ਨ ਚਾਲੀ ਸਾਥ॥ ਦੁਨੀਆਂ ਦੋਜ਼ਕ ਜਲ ਮੂਈ ਭਈ ਅਸੰਖ ਨ ਪਾਕ। ਸ਼ਰਾ ਸ਼ਰੀਅਤ ਸੋਧਕੇ ਹਰਾਮ ਹਲਾਲ ਪਛਾਨ॥ ਕਰੋ ਅਦਾਲਤ ਸੱਚ ਕੀ ਰਾਹ ਸ਼ਰੀਅਤ ਮਾਨ॥ ਪਾਈਐ ਰਾਹ ਸ਼ੀਰ ਅਤੇ ਕਰਕੇ ਅਮੁਲ ਬਿਕਾਰ। ਪਹੁੰਚੇ ਹੱਕ ਹਕੀਕਤੇ ਮਾਰਫਤੀ ਮਨ ਮਾਰ॥ ਮਨ ਮੂਆ ਆਲਮ ਮੂਆ ਚਾਹਿ ਅਚਾਹਿ ਮਰ ਜਾਇ॥ ਹੁਕਮ ਪਛਾਣੇ ਰਬ ਦਾ ਸਚੇ ਮਹਿਲ ਸਮਾਇ। ਸਚ ਪੁਰਾਣਾ ਨਾ ਥੀਐ ਨ ਮਨ ਮੈਲਾ ਹੋਇ॥ ਸਚੋ ਓਰੈ ਸਭ ਕੋ ਥਕ ਰਹੀ ਖਲੋਇ॥ ਸੁਣੀਐ ਕਾਜ਼ੀ ਰੁਕਨਦੀਨ ਪੜ੍ਹਕੇ ਵੇਖ ਕੁਰਾਨ॥ ਇਕੋ ਰੂਹ ਅਮਾਨਤੀ ਜੇ ਸਾਬਤ ਰਖੇ ਈਮਾਨ॥ ਏਥੇ ਓਥੈ ਦੋਹੀ ਜਗ ਥਾਪੇ ਦੋਇ ਜਹਾਨ॥ ਏਥੇ ਦੇਹਿ ਓਥੈ ਲਏ ਗੱਲਾਂ ਹੋਰ ਸ਼ੈਤਾਨ॥ ਜੇਹਾ ਬੀਜੈ ਸੋ ਲੁਣੈ ਜੋ ਖਟੇ ਸੋ ਖਾਇ॥ ਅਮਲੀ ਆਪੋ ਆਪਣੀ ਲੇਖੈ ਮਿਲੈ ਸਜਾਇ॥ ਮਿਟੀ ਮੁਸਲਮਾਨ ਕੀ ਪੇੜੈ ਪਈ

ਕੁਮ੍ਹਿਆਰ ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥ ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥ ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥ ਅੱਵਲ ਦੁਸ਼ਮਨ ਨਫਸ ਹੈ ਦੂਜਾ ਹੈ ਸ਼ੈਤਾਨ ॥ ਤੀਜਾ ਦੁਸ਼ਮਨ ਦੁਨੀ ਹੈ ਕਰਦੀ ਗਰਬ ਗੁਮਾਨ ॥ ਚੌਥਾ ਦੁਸ਼ਮਨ ਖਾਬ ਹੈ ਜਪਨ ਨ ਦੇਂਦੀ ਨਾਮ ॥ ਪੰਜਵਾਂ ਦੁਸ਼ਮਣ ਕੋਰਮਾ ਜਿਸ ਸੇਤੀ ਗਲਤਾਨ ॥ ਛੇਵਾਂ ਦੁਸ਼ਮਨ ਤਾਮ ਹੈ ਜਿਸ ਬਾਝੋਂ ਹੈਰਾਨ ॥ ਨਾਨਕ ਏਤੇ ਵੈਰੀ ਹੁੰਦੇ ਸੋ ਕਿਉਂ ਕਰ ਰਹੇ ਈਮਾਨ ॥ ਸਾਬਤ ਰਖਣ ਰੂਹ ਨੋ ਤਉ ਸਾਬਤ ਈਮਾਨ ॥ ਬਾਝੋਂ ਸਚੇ ਨਾਮ ਦੇ ਫਕੜ ਸਭ ਜਹਾਨ ॥ ਪੰਜ ਹਵਾਸ ਖਵੀਸ ਹਨ ਸਾਬਤ ਕਰਨ ਨ ਦੀਨ । ਰੂਹ ਨ ਕਾਇਮ ਲੈ ਉਡਣ ਅਮਲਾਂ ਬਾਝੋਂ ਹੀਨ ॥ ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਿਤਾਬ ॥ ਬਿਨ ਇਬਾਦਤ ਬੰਦਗੀ ਹੋਰ ਅਮਲ ਸ਼ੈਤਾਨ ॥ ਨਾਨਕ ਨਾਉ ਖੁਦਾਇ ਕਾ ਦਿਲਿ ਹਛੇ ਮੁਖਿ ਲੇਹੁ ॥ ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥ ਖਾਕੀ ਬੁਤ ਬਣਾਇਆ ਖਾਕੇ ਮਿਲਸੀ ਜਾਇ ॥ ਜੀਵਤ ਖਾਕੀ ਹੋਇ ਰਹੇ ਫਿਰ ਖਾਕ ਨ ਤਿਸੇ ਖਾਇ ॥ ਕੇ ਲੈ ਆਯੋ ਮੋਮਨੋ ਫਿਰ ਤੂੰ ਕੇ ਲੈ ਜਾਇ ॥ ਥੋਰੈ ਜੀਵਨ ਕਾਰਨੇ ਬੁਰੇ ਨ ਅਮਲ ਕਮਾਇ ॥ ਨਾਨਕ ਦੁਨੀਆਂ ਭਸੁ ਰੰਗ ਭਸੂ ਹੂ ਭਸੁ ਖੇਹਿ ॥ ਭਸੋ ਭਸ ਕਮਾਈਐ ਭੀ ਰਸ ਭਰੀਐ ਦੇਹਿ ॥ ਜਾਂ ਰੂਹ ਵਿਚੋਂ ਕਢੀਐ ਭਸੂ ਭਰਿਆ ਜਾਇ ॥ ਆਗੈ ਲੇਖੈ ਮੰਗੀਐ ਹੋਰ ਦਸੂਣੀ ਤਾਇ ॥੮॥

## ਸੁਆਲ ਕਾਜ਼ੀ ਰੁਕਨਦੀਨ ਸੂਰਾ

ਆਖੈ ਰੁਕਨਲ ਨਾਨਕਾ ਲਿਖਿਆ ਵਿਚ ਕੁਰਾਨ ॥ ਆਇਆ ਮੁਹੰਮਦ ਮੁਸਤਫਾ ਖਾਸਾ ਮੁਸਲਮਾਨ । ਜੁੱਸਾ ਧਰਿ ਉਸ ਪਾਕ ਦਾ ਸਾਯਾ ਉਸ ਨ ਮੂਲ ॥ ਮਾਯਾ ਜੁੱਸੀਂ ਸਭਨੀ ਬਾਝੋਂ ਪਾਕ ਰਸੂਲ । ਨੂਰੀ ਜੁੱਸਾ ਨਬੀ ਦਾ ਮੱਖੀ ਬਹੇ ਨ ਮੂਲ ॥ ਕਾਇਮ ਰਹਿਸੀ ਕਿਆਮਤੀ ਸਾਹਿਬ ਨਬੀ ਰਸੂਲ ॥ ਦੁਨੀਆਂ ਅੰਦਰ ਆਯਾ ਦੌਰ ਕਿਆਮਤਿ ਮਾਹਿ ॥ ਕਲਮਾ ਪਾਕ ਸੁਨਾਇਆ ਉਮਤੀ ਕਰਾਇ ॥੯॥

## ਜਵਾਬ ਨਾਨਕ ਸ਼ਾਹ ਸੂਰਾ

ਆਖੇ ਨਾਨਕ ਰੁਕਨਦੀਨ ਨੂਰੀ ਇਕ ਖੁਦਾਇ ॥ ਹੋਰ ਨ ਕੋਈ ਹੋਇਆ ਜਗ ਵਿਚ ਤੁਲ ਅਲਾਹਿ ॥ ਖਾਕੀ ਜੁਸਾ ਆਦਮੀ ਸਾਇ ਬਿਨਾ ਨ ਕੋਇ ॥ ਜਿਨ੍ਹਾਂ ਸਾਯਾ ਰੱਬ ਦਾ ਰਹੇ ਨਿਮਾਣੇ ਹੋਇ ॥ ਕਾਇਮ ਨਾਉਂ ਕਿਆਮਤੀ ਜੁੱਸਾ ਰਲਸੀ ਪਾਕ ॥ ਨਾਨਕ ਆਯਾ ਦੁਨੀ ਵਿਚ ਮੁਖੋਂ ਅਲਾਇ ਤਾਕ ॥ ਕਲਮਾ ਇਕੋ ਰਬ ਹੈ ਦੂਜਾ ਰਹਿਆ ਨ ਕੋਇ ॥ ਸਿਫਤੀ ਕਈ ਮੁਹੰਮਦੀ ਚਲੇ ਸਭੇ ਰੋਇ ॥ ਕਾਇਮ ਦੇ ਹਨ ਰੱਖੀਆ ਜਗ ਵਿਚ ਕਿਸੇ ਨ ਮੂਲ ॥ ਪੜ੍ਹਨਾ ਗੁੜਨਾ ਰਹਿ ਗਿਆ ਘੇਰੇ ਦੁਨੀ ਨਪਾਕ ॥ ਰੂਹ ਵਿਚ ਦੋਜ਼ਕ ਜਲ ਮੂਆ ਜਲਤ ਪੁਕਾਰੇ ਖਾਕ ॥ ਜੀਵਤ ਰਦੇ ਆਤਸ਼ੇ ਦੋਜ਼ਕ

ਧਰਿਆ ਨਾਉਂ ॥ ਦੋਜ਼ਕ ਦੁਨੀਆਂ ਬੰਦਗੀ ਜਿਉਂ ਅਗਨਿ ਝਲੂਠੇ ਕਾਉ ॥ ਰੱਖਣ ਜੁਸਾ ਪਾਕ ਬਹੁ ਅੰਦਰੋਂ ਮੈਲ ਨ ਜਾਇ ॥ ਦਾਤ ਤਿਨਾਮੇ ਕਿਰਤਬੀ ਬਾਝ ਇਬਾਦਤ ਨਾਹਿ ॥ ਚਾਰ ਕਤੇਬੀਂ ਇਕ ਹੈ ਚਾਰੋਂ ਕਉਲ ਖੁਦਾਇ ॥ ਚਾਰੋਂ ਕਦਮ ਸਵਾਬ ਦੇ ਕਾਜ਼ੀ ਦਿਲ ਵਿਚ ਲਾਇ ॥ ਅਵਲ ਦੂਨੀ ਮੁਸੱਲਮੀ ਦੂਜੀ ਖਰਾਇਤ ਜਾਨ ॥ ਤੀਜੀ ਨੀਯਤ ਰਾਸ ਕਰ ਹਰਾਮ ਹਲਾਲ ਪਛਾਣ ॥ ਚਉਥਾ ਹੋਇ ਮਹਿਮਾਨ ਰਹੁ ਜਨਮ ਮਰਨ ਭਉ ਡਾਰ ॥ ਹੋਇ ਸਵਾਬ ਮੁਸੱਲਮੀ ਜੁਮਤੀ ਉਮਤ ਤਾਰ ॥ ਚਾਰ ਵਰਨ ਚਾਰ ਮਜ਼ਹਬਾ ਇਕੋ ਨੂਰ ਖੁਦਾਇ ॥ ਦੂਜਾ ਹੋਯਾ ਨ ਹੋਇਗਾ ਨਾਨਕ ਸਚ ਅਲਾਇ ॥ ਨਾਨਕ ਆਖੇ ਰੁਕਨਦੀਨ ਸਚਾ ਸੁਣਹੁ ਜਵਾਬ ॥ ਚਾਰੋਂ ਕੂਚ ਸਲਾਮ ਕਰ ਤਾਂ ਤੁਹਿ ਹੋਹਿ ਸਵਾਬ ॥ ਖਾਲਕ ਆਦਮ ਸਿਰਜਿਆ ਆਲਮ ਵਡਾ ਕਬੀਰ ॥ ਕਾਇਮ ਦਾਇਮ ਕੁਦਰਤੀ ਸਿਰ ਪੀਰਾਂ ਦੇ ਪੀਰ ॥ ਤਿਸ ਵਿਚ ਆਲਮ ਬਹੁਤ ਹੈ ਆਵੇ ਜਾਇ ਅਨੰਤ ॥ ਆਲਮ ਵਡਾ ਸਲਾਮਤੀ ਕੋਇ ਨ ਜਾਣੈ ਅੰਤ ॥ ਆਫਤਾਬ ਮਹਿਤਾਬ ਦੁਇ ਏਹ ਆਦਮ ਕੇ ਨੇਤ ॥ ਇਨ੍ਹਾਂ ਬਾਝ ਨ ਸੁਝਈ ਨਾਨਕ ਕਹੇ ਬਿਬੇਕ ॥ ਚਰਖ ਫਿਰੇ ਅਸਮਾਨ ਵਿਚ ਰੈਨ ਦਿਵਸ ਕੇ ਮਾਹਿ ॥ ਸਭੋ ਫਿਰਤੀਆਂ ਉਮਤੀ ਲੱਖ ਚਉਰਾਸੀ ਆਹਿ ॥ ਸਜਦੇ ਕਰੇ ਖੁਦਾਇ ਨੂੰ ਆਲਮ ਵਡਾ ਕਬੀਰ ॥ ਨਿਉਦਾ ਚਾਰੋਂ ਕੂੰਟ ਕੋ ਜਾਨਣ ਪੀਰ ਫਕੀਰ ॥ ਕਾਇਮ ਕੁਰਸੀ ਅਰਸ਼ ਹੈ ਕੁਤਬ ਸਤਾਰਾ ਏਕ ॥ ਤੂੰ ਭੀ ਕਾਇਮ ਰੁਕਨਦੀਨ ਜੇ ਸਭ ਮਹਿ ਜਾਣਹਿ ਏਕ ॥ ਕਾਰਨ ਨਫਸ ਸ਼ੈਤਾਨ ਦੇ ਕਸਮਾਂ ਕਰੇ ਹਜ਼ਾਰ ॥ ਰੋਜ਼ ਕਿਆਮਤ ਜੇਹੜੇ ਕਰਨ ਅਮਲ ਖੁਆਰ ॥ ਵੇਖ ਤਉਰੇਤ ਅੰਜੀਲ ਨੂੰ ਜੰਬੂਰੇ ਫਰਕਾਨ ॥ ਏਹੋ ਚਾਰੇ ਕਤੇਬ ਹੈਨ ਪੜ੍ਹਕੇ ਵੇਖ ਕੁਰਾਨ ॥ ਝੂਠੀ ਕਸਮ ਕੁਰਾਨ ਦੀ ਕਰਹੁ ਨ ਕੋਇ ਕਬੂਲ ॥ ਐਸੀ ਰਹਿਣੀ ਜੋ ਰਹੈ ਸਾਈ ਪਾਕ ਰਸੂਲ ॥ ਖਾਵਣ ਕਸਮ ਕੁਰਾਨ ਦੀ ਕਾਰਨ ਦੁਨੀ ਹਰਾਮ ॥ ਆਤਸ਼ ਅੰਦਰ ਸਾੜੀਅਨ ਆਖੇ ਨਬੀ ਕਲਾਮ ॥੧੦॥ ਸੁਆਲ ਕਾਜ਼ੀ ਰੁਕਨ ਦੀਨ ਸੂਰਾ ॥ ਸੁਣਹੁ ਨਾਨਕ ਪੀਰ ਜੀ ਆਖੇ ਰੁਕਨਦੀਨ ॥ ਆਯਾ ਮੁਹੰਮਦ ਮੁਸਤਫਾ ਸਾਬਤ ਕਰਨ ਯਕੀਨ ॥ ਸਾਬਤ ਕੀਤੋਸੁ ਦੀਨ ਨੋ ਪੜ੍ਹ ਕਰ ਕਲਮਾ ਪਾਕ ॥ ਕਾਫਰ ਸਾਬਤ ਨ ਥੀਏ ਵਿਚ ਆਤਸ਼ ਜਲਣ ਨਪਾਕ ॥ ਹੂਰਾਂ ਪਰੀਆਂ ਭਿਸ਼ਤਏ ਹੋਇਨ ਉਹ ਮਾਮੂਰ ॥ ਪਉਸਣ ਦੋਜ਼ਕ ਹਾਵੀਏ ਸੁਣਸੀ ਨਬੀ ਨ ਧੂਰ । ਮੁਸਲਮਾਨੀ ਪਾਕ ਹੈ ਪੜ੍ਹਨ ਕਤੇਬ ਕੁਰਾਨ । ਕਰਨ ਨਿਮਾਜ਼ਾਂ ਰੋਜ਼ੜੇ ਦੋਜ਼ਕ ਤਿਨਾਂ ਹਰਾਮ ॥੧੧॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੀ ਨਾਨਕ ਰੁਕਨਦੀਨ ਸਚੇ ਸੁਣਹੁ ਜਵਾਬ ॥ ਕਈ ਮੁਹੰਮਦ ਮੁਸਤਫਾ ਮੋਏ ਵਿਚ ਅਜਾਬ ॥ ਸਾਬਤ ਦੀਨ ਨ ਕਰ ਸਕਿਆ ਮਰ ਮਰ ਹੋਇ ਖਾਕ ॥ ਖਾਕੂ ਫੇਰ ਜਲਾਈਆਂ ਘੜ ਘੜ ਭਾਂਡੇ ਪਾਕ । ਇਕਨਾਂ ਦੁਧ ਸਮਾਈਐ ਇਕਨਾ ਵਿਚ ਪੇਸ਼ਾਬ । ਗੂਨਾ ਗੂਨ ਨਿਆਮਤੀਂ ਕਈ ਇਲਾਮਤ ਸਾਜ । ਮਿਟੀ ਮੁਸਲਮਾਨ ਦੀ ਵਿਚ ਆਤਸ਼ ਲਏ ਅਜਾਬ । ਕਲਮਾ ਰਹਿਆ ਕਿਨਾਰੜੇ ਜਲ ਬਲ ਹੋਏ ਖਾਕ । ਆਤਸ਼ ਬਾਝ ਨ ਸੁਧਰੇ ਕੇਤੇ ਨਬੀ ਰਸੂਲ । ਜਲਦੇ ਦੋਜ਼ਕ ਹਾਵੀਏ ਤੋਬਾ ਨ ਪਵੇ ਕਬੂਲ । ਕਿਥੇ ਨਿਮਾਜ਼ਾਂ ਰੋਜੜੇ ਕਿਥੇ ਸੁ ਭਿਸਤਾਂ

ਹੂਰ। ਕਿਥੇ ਸੋ ਪੜ੍ਹਨ ਕੁਰਾਨੜੇ ਜਲ ਬਲ ਹੋਏ ਨੂਰ। ਅਗੈ ਨ ਮੁਸਲਮਾਨੜੀ ਕਾਫਰ ਨਾਹਿ ਦਿਸੰਣ॥ ਜਲਦੇ ਦਿਸਣ ਖੋਵਹੇ ਖਾਕੂ ਵਿਚ ਮਿਲੰਣ। ਖੁਦੀ ਤਕਬਰੀ ਕਰ ਮੁਏ ਸਾਬਤ ਭਇਆ ਨ ਦੀਨ। ਦੁਨੀਆਂ ਦੋਜ਼ਕ ਜਲ ਮਰਨਸੇ ਕਿਉਂਕਰ ਕਰੇ ਯਕੀਨ। ਲਿਖਿਆ ਦਰ ਦਰਗਾਹ ਦੇ ਇਕਸ ਬਾਝ ਨ ਕੋਇ। ਕ੍ਰੇਤੇ ਲਖ ਮੁਹੰਮਦੀ ਢੋਈ ਲਹਨਿ ਨ ਹੋਇ। ਰੋਂਦੀ ਡਿਠੀ ਏਮਣਾ ਵਾਇ ਮੁਹੰਮਦ ਵਾਇ। ਬਾਝ ਮੁਹੰਮਦ ਮੁਸਤਫਾ ਰੋਵੇ ਹਾਇ ਹਾਇ। ਆਈ ਅੰਦਰ ਖਾਬ ਦੇ ਡਿਠੀਅਸੁ ਦਰਗਹ ਨੂਰ। ਦਿਨ ਨ ਆਇਓ ਮੁਸਤਫਾ ਰੋਇ ਰੋਇ ਭਈ ਮਨੂਰ। ਕੀਤੋਸੁ ਫੇਰ ਅਵਾਜੜਾ ਹਾਇ ਮੁਹੰਮਦ ਹਾਇ। ਮੈਨੂੰ ਦੇਹ ਜਵਾਬ ਕੋਇ ਰੋਵੈ ਕਰੇ ਕਹਾਇ। ਕੇਤੇ ਲੱਖ ਮੁਹੰਮਦਾ ਅਗੋਂ ਉਠੇ ਪੁਕਾਰ। ਕਿਹੜਾ ਪੁਛਦੀਏਂ ਮੁਸਤਫਾ ਫਿਰਹਿ ਅਸੰਖ ਅਪਾਰ। ਓੜਕ ਅੰਤ ਨ ਪਾਈਐ ਕੇਤੈ ਜਬਰਾਈਲ। ਸਭੇ ਅੰਦਰ ਹੁਕਮ ਦੇ ਕੇਤੇ ਮੇਕਾਈਲ। ਕਈ ਅਸੰਖ ਫਰੇਸ਼ਤੇ ਮਲਕਲ ਮਉਤ ਬੇਅੰਤ। ਤਰਸਨ ਸਚੁ ਅਲਾਇਤੇ ਰਾਖਸ ਜਿੰਨ ਅਸੰਖ। ਡਿਠੋਸੁ ਇਹ ਮਸ਼ਾਹਦਾ ਹੋਇ ਰਹੈ ਹੈਰਾਨ। ਏਥੇ ਕੋਈ ਨ ਜਾਣਦਾ ਦੁਨੀਆਂ ਫਾਨੀ ਜਹਾਨ। ਹੂਰਾਂ ਭਿਸ਼ਤ ਨ ਦਿਸਨੀ ਦੋਜ਼ਕ ਦਿਸੇ ਨ ਕੋਇ। ਜੀਂਵਦਿਆਂ ਦੀ ਸਾਹਿਬੀ ਮੋਇਆਂ ਖਬਰ ਨ ਹੋਇ। ਮੋਏ ਖਾਕੂ ਸੰਗ ਮਿਲੇ ਅਰਬਾਨਾਸਰ ਨਾਹਿ। ਸੋ ਭੀ ਫੇਰ ਜਮਾਇਨ ਗੂਨਾ ਗੂਨ ਰੁਕਾਹਿ। ਕੂੜਾ ਦਾਵਾ ਰਹਿ ਗਇਆ ਬਾਦ ਮਰੇ ਸੰਸਾਰ। ਹਿੰਦੂ ਮੁਸਲਮਾਨ ਦੁਇ ਜਲ ਬਲ ਹੋਇ ਛਾਰ। ਦੂਜਾ ਆਖ ਨ ਸਕਹੈ ਨਾ ਕੋ ਹੋਆ ਨ ਹੋਇ। ਇਕੋ ਪਾਕ ਖੁਦਾਇ ਹੈ ਰਵਿ ਰਹਿਆ ਸਭ ਲੋਇ। ਨਹੀਂ ਮੁਹੰਮਦ ਮੁਸਤਫਾ ਨਾਹੀਂ ਕੋ ਅਉਤਾਰ। ਨਹੀਂ ਪੀਰ ਪੈਗੰਬਰ ਅਉਲੀਏ ਗਉਸ ਕੁਤਬ ਸਾਲਾਰ। ਜੀਂਵਦਿਆਂ ਸਭ ਦਿਸਨੀ ਮੋਇਆਂ ਦਿਸੇ ਨ ਕੋਇ। ਨਾਨਕ ਬਾਜ਼ੀ ਕੂੜ ਦੀ ਆਖਰ ਕੂੜੀ ਹੋਇ। ਏਹ ਸਭ ਜੁੱਸੇ ਖਾਕ ਦੇ ਧਰਤੀ ਅਤੇ ਅਸਮਾਨ। ਚਉਦਾਂ ਤਬਕ ਨ ਰਹਿਸਨੀ ਆਖਰ ਫਾਨੀ ਜਾਨ। ਬਾਦੀ ਆਬੀ ਆਤਸ਼ੀ ਚਉਥੀ ਖਾਕੀ ਨਾਲ। ਮਰ ਮਰ ਫਿਰ ਫਿਰ ਉਪਜਨੀ ਜੀਅ ਜੰਤ ਵਸ ਕਾਲ। ਏਹ ਸਭ ਬੰਦੇ ਹੁਕਮ ਦੇ ਹੁਕਮੇ ਆਵਣ ਜਾਨ। ਹੁਕਮ ਨ ਬੁਝਨ ਨਾਨਕਾ ਖਪ ਖਪ ਮਰਨ ਅਜਾਨ॥੧੨॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਆਖੀ ਰੁਕਨਲ ਨਾਨਕਾ ਲਿਖਿਆ ਵਿਚ ਕੁਰਾਨ। ਚਉਦਹ ਤਬਕ ਜਹਾਨ ਵਿਚ ਜਿਮੀ ਅਤੇ ਅਸਮਾਨ। ਤਿਸ ਵਿਚ ਨੂਰ ਮੁਹੰਮਦੀ ਰੋਸ਼ਨ ਬਲੈ ਚਰਾਗ। ਜਿਤੀ ਉਮਤ ਨਬੀ ਦੀ ਤਿਨ੍ਹਾਂ ਦੋਜ਼ਕ ਆਂਚ ਨ ਲਾਗ। ਰਹੇ ਕੁਰਾਨੋ ਬਾਹਰੇ ਤਿਨ੍ਹਾਂ ਨਬੀ ਨ ਭਰੇ ਸਫਾਤ। ਓਹ ਪਾਕਾਂ ਵਿਚ ਨ ਲਿਖੀਅਨ ਰਹੇ ਸਦਾ ਨਾਪਾਕ॥੧੩॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖਣ ਰੁਕਨਦੀਨ ਸਚਾ ਸੁਣਹੁ ਸੁਆਲ। ਅਸਮਾਨਾਂ ਅਸਮਾਨ ਲੱਖ ਲੱਖ ਪਾਤਾਲਾਂ ਪਾਤਾਲ। ਕੇਤੇ ਨੂਰ ਮੁਹੰਮਦੀ ਰੋਸ਼ਨ ਬਲੇ ਚਰਾਗ। ਜੋ ਲੋੜਦੇ ਦੁਨੀਆਂ ਦਾਵੜੇ ਵਿਚ ਸੜਦੇ ਦੋਜ਼ਕ ਆਗਾ ਗੂਨਾ ਗੂਨ ਕੁਰਾਨੜੇ ਗੂਨਾ ਗੂਨ ਰਸੂਲ। ਗੂਨਾ ਗੂਨੀ ਉਮਤੀ ਬਹਿ ਬਹਿ ਕਰਨ ਮਲੂਲ। ਨੂਰ ਮੁਹੰਮਦ ਕੇਤੜੇ ਪੀਰ ਮੁਹੰਮਦ ਲੱਖ। ਲੱਖ ਮੁਹੰਮਦ ਮੁਸਤਫਾ ਵਿਚ ਹੋਏ ਅਖ ਫਰਕ। ਨਾਵਾਂ ਥਾਂਵ ਨ ਗਿਨ

ਸਕਾਂ ਡਿਠੇ ਨਬੀ ਰਸੂਲ। ਮਜ਼ਹਬ ਕਈ ਅਸੰਖ ਲਖ ਗਿਣੇ ਨ ਜਾਹੀ ਮੂਲ। ਮਕੇ ਡਿਠੇ ਕਈ ਲੱਖ ਲੱਖ ਮਦੀਨੇ ਨਾਲ। ਹਾਜੀ ਕਈ ਅਸੰਖ ਲੱਖ ਲੱਖ ਗੂਨਾ ਗੂਨ ਸੰਭਾਲ। ਬੇਦ ਬਿਆਸ ਅਸੰਖ ਲੱਖ ਕਰਦੇ ਬੇਦ ਬੀਚਾਰ। ਇਕਸੇ ਇਕਸੇ ਤਬਕ ਵਿਚ ਕਈ ਅਸੰਖ ਅਉਤਾਰ। ਲੱਖ ਅਸੰਖਾਂ ਤਬਕ ਵਿਚ ਕੇਤੜਿਆਂ ਅਵਤ੍ਾਰ। ਪੀਰ ਪੈਕੰਬਰ ਕੇਤੜੇ ਗਉਸ ਕੁਤਬ ਸਾਲਾਰ। ਫਿਰਨ ਤਬਕ ਅਸਮਾਨ ਵਿਚ ਚਸ਼ਮੀ ਦੇਖ ਪਸਾਰ। ਉਥੇ ਪੈਕੰਬਰ ਕਈ ਲੱਖ ਕਈ ਲੱਖ ਅਸੰਖ ਅਉਤਾਰ। ਫਿਰਦੇ ਰਹਿੰਦੇ ਰੋਜ਼ ਭੀ ਹੁਕਮ ਅੱਲਾ ਦੇ ਨਾਲ। ਅਸੰਖ ਅਉਤਾਰ ਪੈਕੰਬਰਾਂ ਫਿਰਦੇ ਹੇਠ ਪਤਾਲ। ਰੁਕਨਲ ਕਾਜ਼ੀ ਕੇਤੜੇ ਮੋਨ ਦੀਨ ਮਾਦਾਰ। ਹਜ਼ਰਤ ਪੀਰਾਂ ਕੇਤੜੇ ਪੀਰਾਂ ਦੇ ਸਰਦਾਰ। ਸ਼ਾਹ ਸ਼ਹੀਦਾਂ ਕੇਤੜੇ ਸਰਵਰ ਅੰਤ ਨ ਪਾਰ। ਉਮਤ ਖਤਾਬਾਂ ਅਬੂਬਕਰ ਸ਼ੇਰ ਅਲੀ ਅਪਾਰ। ਡਿਠੇ ਲੱਖ ਅਸਮਾਨ ਮੈਂ ਚਾਰੇ ਯਾਰ ਅਸੰਖ। ਨਾਨਕ ਅੰਤ ਨ ਜਾਪਣੀ ਅਲਖ ਅਪਾਰ ਬਿਅੰਤ। ਕਈ ਅਸੰਖ ਅਮਾਮ ਹੈ ਸ਼ਾਹ ਸਹਾਬ ਅਨੇਕ। ਸਭਨਾਂ ਕੇ ਸਿਰ ਇਕ ਰਬ ਅਲਖ ਅਪਾਰ ਅਲੇਖ। ਨਾਰਦ ਸਾਰਦ ਕੇਤੜੇ ਬਿਸਵਾ ਮਿਤ੍ਰ ਬਸ਼ਿਸ਼ਟ। ਕਈ ਮਛੰਦ੍ਰ ਗੋਰਖਾ ਕਈ ਅਸੰਖ ਸ੍ਰਿਸ਼ਟ। ਚਰਪਟ ਭਰਥਰ ਕੇਤੜੇ ਈਸ਼ਰ ਗੋਪੀਚੰਦ। ਦੱਤਾ ਤ੍ਰੈਵ ਅਸੰਖ ਹੈਂ ਕੇਤੇ ਰਾਮਾਨੰਦ। ਸਿਧਾ ਚਉਰਾਸੀ ਮੰਡਲੀਆਂ ਫਿਰਦੀਆਂ ਲੱਖ ਅਪਾਰ। ਇਹ ਸਭੇ ਮਨਸੂਖ ਹੈਂ ਬਾਝਹੁ ਅਲਖ ਅਪਾਰ। ਬੇਦ ਕਤੇਬਾਂ ਕੇਤੜੇ ਬਹਿ ਬਹਿ ਕਰਨ ਵੀਚਾਰ। ਗੂਨਾ ਗੂਨ ਨਸੀਹਤਾਂ ਗੂਨਾ ਗੂਨ ਕਤਾਰ। ਗੂਨਾ ਗੂਨ ਪੈਗੰਬਰਾਂ ਗੂਨਾ ਗੂਨ ਕੁਰਾਨ। ਗੂਨਾ ਗੂਨ ਰਸਾਲੜੇ ਗੂਨਾ ਗੂਨ ਕਲਾਮ। ਕਲਜੁਗ ਨਾਨਕ ਨਿਰਮਲਾ ਪੰਥ ਚਲਾਯਾ ਆਇ। ਬੇਦਾਂ ਕਤੇਬਾਂ ਬਾਹਰਾ ਇਕੋ ਜਪਿਆ ਖੁਦਾਇ। ਟਿਬੇ ਟੋਏ ਦੁਨੀ ਤੋਂ ਕੀਤੇ ਵਾਹਿ ਮੈਦਾਨ। ਕੀਤੀ ਹੈ ਮਨਸੂਖ ਸਭ ਸਚੀ ਰਚ ਚਉਗਾਨ ॥੧੪॥ ਸੁਆਲ ਕਾਜ਼ੀ ਰੁਕਨਦੀਨ ਸੂਰਾ। ਆਖੀ ਰੁਕਨਲ ਨਾਨਕਾ ਤੁਧ ਵਿਚ ਵਡੀ ਕਰਾਮਾਤ ॥ ਕੀਤੇ ਨਾਂ ਮਨਸੂਖ ਸਭ ਬਾਝੋਂ ਅਲਹ ਪਾਕ। ਜਿਤੀ ਪਰਦੇ ਦੁਨੀ ਦੇ ਡਿਠੇ ਨੀ ਸਭ ਉਠਾਇ। ਕੋਇ ਨ ਕਿਸੇ ਜਾਣਸੀ ਬਾਝੋਂ ਪਾਕ ਅਲਾਹਿ। ਬਿਨਾ ਖਲੀਫੇ ਮੁਰਸ਼ਦੇ ਕੋਈ ਨ ਪਵੈ ਕਬੂਲ। ਬਿਆਨ ਅਮਾਨ ਪੈਕੰਬਰੇ ਬਾਝੋਂ ਯਾਰ ਰਸੂਲ ॥ ਉਮਤੀ ਥਾਂ ਇਨ ਪਾਵਣੀ ਬਿਨਾਂ ਰਸੂਲ ਖੁਦਾਇ ॥ ਲਿਖਯਾ ਵਿਚ ਕੁਰਾਨ ਦੇ ਜਬਰਾਈਲ ਲਗਾਵਹਿ ॥੧੫॥ ਜਵਾਬ ਨਾਨਕ ਸ਼ਾਹ ਸੂਰਾ। ਆਖੀ ਨਾਨਕ ਰੁਕਨਦੀਨ ਇਕੋ ਪਾਕ ਖੁਦਾਇ ॥ ਦੂਜੀ ਕੁਦਰਤ ਕੂੜ ਹੈ ਅਲਹ ਆਪ ਗੁਆਹਿ ॥ ਜਿਚਰ ਕੂੜ ਨ ਬੁਝਿਆ ਸਿਰ ਪਰ ਮੁਰਸ਼ਦ ਥਾਪ ॥ ਮਹਿਰਮ ਹੋਇ ਕਲਾਮ ਦਾ ਖੁਦੀ ਉਠਾਵਹੁ ਤਾਪ ॥ ਕਰੋ ਪਨਾਹ ਖੁਦਾਇ ਦੀ ਉਮਤਿ ਦੀ ਛਡ ਆਸ ॥ ਅਮਲੀ ਆਪੋ ਆਪਣੀ ਨੇਕੀ ਹੋ ਕਿਸਾਸ ॥ ਅਮਲੀ ਆਪੋ ਆਪਣੀ ਸਿਰ ਸਿਰ ਹੋਇ ਹਿਸਾਬ ॥ ਆਪੇ ਨਬੀ ਰਸੂਲ ਹੈ ਆਪੇ ਹੈ ਇਸ ਹਾਥ ॥ ਸਭ ਵਡਿਆਈਆਂ ਰੱਬ ਹੱਥ ਦੇਕਰ ਫਿਰ ਖਸ ਲੇਇ ॥ ਦੁਨੀਆਂ ਕਾਰਨ ਉਮਤੀ ਬਹਿ ਬਹਿ ਮੇਲ ਕਰੇਇ ॥ ਦੁਨੀਆਂ ਦਰੋਗੀ ਵਾਹ ਮੈਂ ਖਾਤਰ ਤੇ ਕਰ ਦੂਰਾ ॥ ਮੱਥਾ ਰੱਖ ਜ਼ਮੀਨ ਪਰ ਖਾਤਰ ਰੱਖ ਹਜ਼ੂਰ ॥ ਏਕਾ ਏਕੀ ਹੋਇ

ਰਹੁ ਦੂਜਾ ਸੰਗ ਨਿਵਾਰ ॥ ਦੂਜਾ ਸੰਗ ਕੁਸੰਗ ਹੈ ਫਾਨੀ ਏਹ ਸੰਸਾਰ ॥ ਦੁਨੀ ਵਲੇਵੇ ਕਾਰਣੇ ਹਾਰ ਆਪਣਾ ਦੀਨ ॥ ਛੋਡ ਤਕੱਬਰ ਖੁਦੀ ਕਉ ਪਕੜਹੁ ਪਾਕ ਜ਼ਮੀਨ । ਪੰਦ ਨਸੀਹਤ ਹਾਜੀਆ ਨਾਨਕ ਕਹੈ ਫਕੀਰ ॥ ਜੋ ਰਾਹ ਸ਼ੈਤਾਨੀ ਗੁੰਮ ਥੀਏ ਤਿਨਾਂ ਗਲੀਂ ਜੰਜ਼ੀਰ ॥ ਆਵਹਿ ਜਾਹਿ ਭਵਾਈਅਹਿ ਦੋਜ਼ਕ ਲਹੈ ਸੁਜਾਇ ॥ ਲਿਖਿਆ ਵਿਚ ਕਿਤਾਬ ਦੇ ਆਖਿਆ ਪਾਕ ਖੁਦਾਇ ॥ ਨੌ ਸੈ ਨਦੀ ਨੜਿਨਵੇਂ ਮਿਲਣ ਸਮੁੰਦਰ ਜਾਇ ॥ ਸਤ ਸਮੁੰਦਰ ਅਵੇਆ ਨਦੀਆਂ ਅੰਤ ਨ ਪਾਸਿ ॥ ਪਉਂਦੇ ਵਿਚ ਗੜਾੜ ਦੇ ਬੂੰਦ ਤਿਵੇਂ ਤਜਾਇ ॥ ਬਲਣ ਤਲੇ ਤਿਨਾਂ ਦੀਆਂ ਹਡੀਆਂ ਜੋ ਬੇਅਦਲੀ ਪਾਤਸ਼ਾਹ ॥ ਕਾਜੀ ਮੁਫਤੀ ਕਾਰਕੁਨ ਫਉਜਦਾਰ ਕੁਟਵਾਲ ॥ ਉਮਰੇ ਤੇ ਦੀਵਾਨ ਵਜ਼ੀਰ ਅਮੀਰ ਨਾਲ ॥ ਬਖਸ਼ੀਏ ਬੂਤਾਤੀਏ ਨਾਲੇ ਫੋਤੇਦਾਰ । ਦਾਰੋਗੇ ਮੁਸਤਫੀਆ ਕਰਦੇ ਕੂੜ ਵਪਾਰ ॥ ਜੋੜਨ ਬਹੁਤ ਜਮਾਇਤੀਂ ਹੋਇ ਜਨਾਇਤ ਦਾਰ ॥ ਖਾਨ ਗਰੀਬਾਂ ਲੁਟ ਕੇ ਕਰਦੇ ਜ਼ੋਰ ਵਪਾਰ ॥ ਵਾਟਾਂ ਪਾੜੇ ਚਉਧਰੀ ਮਹਿਰ ਮੁਕਦਮ ਕੂੜ ॥ ਚੌਂਕੀਦਾਰ ਪਿਆਦਿਆਂ ਜਲ ਬਲ ਹੋਏ ਧੂੜ ॥ ਕੁਟਨੀਆਂ ਹਰਾਮੀਆਂ ਜੋ ਘਰੀਂ ਬਿਗਾਨੀ ਜਾਣ ॥ ਵੇਸਵਾ ਅਤੇ ਗਸ਼ਤੀਆਂ ਅਹਿਨਿਸ ਕਰਹਿ ਹਰਾਣ ॥ ਚੋਰਾਂ ਯਾਰਾਂ ਚੋਗਲਾਂ ਖਾਵਣ ਲਾਇਤਬਾਰ ॥ ਲੂਣ ਹਰਾਮੀ ਵਿਸ਼ਵਾਸਘਾਤ ਦਰਗਹ ਹੋਇ ਖੁਆਰ ॥ ਚੜ੍ਹਨ ਪਰਾਈ ਵੇਲੜੀ ਕੇਤੀ ਸੇਜ ਵਿਛਾਇ ॥ ਸਰਪਰ ਦੋਜ਼ਕ ਪਾਵਸਣ ਲਹਸਣ ਬਹੁਤ ਸਜਾਇ ॥ ਰਾਹਦਾਰ ਜਗਾਤੀਆ ਲੇਖਾ ਲਿਖਣ ਆਹਿ ॥ ਦੁਇ ਦੁਇ ਜ਼ੋਰਾਂ ਵਾਲਿਆਂ ਪਰ ਘਰ ਹੰਢਣ ਆਇ ॥ ਸਰਪਰ ਉਨਾ ਵੰਞਣਾ ਟੋਲਾਂ ਇੰਜਣ ਆਹਿ ॥ ਚੁਮੈ ਦੇ ਦੁਇ ਛਾਪਰੇ ਪੱਥਰ ਦਾ ਕਰ ਸੇਰ ॥ ਚੰਗਾ ਕਰ ਬਹਾਲੀਐ ਮੁਹਿ ਪਰਾਏ ਢੇਰ ॥ ਕਰਨ ਹਰਾਮ ਹਰਾਮ ਖੋਰ ਤਿਨਾਂ ਨੀ ਹਡ ਜਲਾਇ ॥ ਖਾਵਨਿ ਕਾਂਵ ਨ ਮਾਸ ਤਿਹ ਖਾਸ ਮਾਲ ਬਿਗਾਨਾ ਖਾਇ ॥ ਜਲ ਦੇ ਦੋਜ਼ਕ ਹਾਵੀਏ ਜੋ ਦੇਣ ਗੋਆਹੀ ਕੂੜ ॥ ਘੁਟ ਲੰਘਾਇਨ ਦੁਖਤਰਾਂ ਜਲਦੇ ਡਿਠੇ ਪੂਰ ॥ ਸੁਣਹੁ ਕਾਜ਼ੀ ਰੁਕਨਦੀਨ ਪੰਧ ਨਸੀਹਤ ਲੋਇ ॥ ਛਡਹੁ ਰਾਹ ਸ਼ੈਤਾਨ ਦਾ ਸੱਚ ਹਕੀਕਤ ਏਹ ॥ ਬਾਝ ਅਲਹ ਦੀ ਬੰਦਗੀ ਛਡਹੁ ਅਮਲ ਬਿਕਾਰ ॥ ਦਰਗਹਿ ਗਇਆ ਜਾਣੀਅਹਿ ਨਾਨਕ ਏਹ ਅਸਾਰ । ਕਰਹੁ ਮੁਸ਼ਕਤ ਜ਼ੁਹਦ ਦੀ ਸੀਸ ਉਠਾਵਹੁ ਭਾਰੁ ॥ ਨਖਿ ਸਿਖ ਪਵੈ ਪਸੀਨੜਾ ਸੋਈ ਕਰਹੁ ਅਪਾਰ ॥ ਦਸਵਾਂ ਹਿੱਸਾ ਵੰਡ ਰਾਹ ਖੁਦਾਈ ਦੇਹ ॥ ਪਾਵਹਿ ਰਾਜ ਬਹਿਸ਼ਤ ਦਾ ਰਾਹ ਹਕੀਕਤ ਏਹ ॥ ਪਾਣੀ ਪੱਖਾ ਪੀਸਣਾ ਧੋਵਹੁ ਕਦਮ ਪਖਾਰ ॥ ਕਰਹੁ ਵਿਛਾਈ ਦਭ ਦੀ ਲਜਤ ਸਭਾ ਵਿਸਾਰ ॥ ਸਭੇ ਲਜਤ ਰੋਗ ਹੈਨ ਦੇਹੀ ਨੂੰ ਪੀੜੇਨਿ ॥ ਈਖ ਜਿਵੇਂ ਰਸ ਨਿਕਲੇ ਬਹੁਤ ਸਜਾਈਂ ਦੇਨ ॥ ਜਵਾਂ ਦੀ ਖਾਇ ਰੋਟੜੀ ਲੋਣ ਨ ਨਾਲ ਰਲਾਇ ॥ ਠੰਢਾ ਪਾਣੀ ਪੀ ਕੇ ਸਚਾ ਰਬ ਧਿਆਇ ॥ ਛਡਹੁ ਸਭੇ ਨਿਆਮਤੀ ਕਿਆਮਤ ਨੂੰ ਕਰ ਯਾਦ ॥ ਜੁੱਸਾ ਉਡਸੀ ਰੂੰਇ ਜਿਉਂ ਪਲਿਆ ਮਿਠਾ ਸਵਾਦ ॥ ਖਾਧਾ ਪੀਤਾ ਨਿਕਲੇ ਜਿਉਂ ਤਿਲ ਘਾਣੀ ਤੇਲ ॥ ਰਸਕਸ ਖਾਧੇ ਬਹੁ ਘਣੇ ਸੰਗ ਕਸੰਗੇ ਬੇਲ ॥ ਓੜ ਨਿਬਾਹੇ ਕੋਇ ਨ ਜੀਂਵਦਿਆਂ ਮਰ ਮਾਰ ॥ ਦੁਨੀਆਂ ਖੋਟੀ ਰਾਸੜੀ ਮਨਹੁ ਚਿਤਹੁ ਵਿਸਾਰ ॥ ਸੁਖਾਂ ਨ

ਢੂੰਢਦਿਆਂ ਡੁਖੜੇ ਹਡ ਪਏ ॥ ਡੁਖੇ ਡੁਖੇ ਵਿਹਾਂਵਦਾ ਸੁਖੜੇ ਨਸ ਗਏ ॥੧੬॥ ਸੁਆਲ ਕਾਜੀ ਰੁਕਨ ਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਲਿਖਿਆ ਵਿਚ ਕੁਰਾਨ ॥ ਵਾਲਹੁ ਨਿਕੀ ਪੁਰਸਲਾਤ ਖੰਨਿਅਹੁ ਤ੍ਰਿਖੀ ਜਾਨ ॥ ਉਥੈ ਟਿਕੈ ਨ ਭੁਣਭੁਣਾ ਠਹਿਰ ਨ ਸਕਣਿ ਪੈਰ ॥ ਮੁਸਕਲ ਤਿਨਾਂ ਲੰਘਣਾ ਜਿਨੀ ਕਮਾਏ ਵੈਰ ॥ ਸਾਇਰ ਲੋਹੂ ਪੂੰਇਦਾ ਅਗਨਿ ਚਲੇ ਭੜਕਾਇ ॥ ਕੰਧੀ ਦਿਸ ਨ ਆਵਈ ਧਾਹੀਂ ਪਵੈ ਕਹਾਇ ॥ ਓਥੇ ਬੇਲੀ ਮੁਹੰਮਦ ਮੁਸਤਫਾ ਉਮਤ ਪਾਰ ਲੰਘਾਇ ॥ ਕਾਫਰ ਪਾਰ ਨ ਜਾਇਨੀ ਤਪਣ ਤੇ ਬਿਲਲਾਇ ॥ ਜਿਨ੍ਹਾਂ ਕਲਾਮ ਨ ਜਾਨੀਐ ਸੋ ਖੜੇ ਪੁਕਾਰਨ ਹਾਇ ॥ ਤਿਨ੍ਹਾਂ ਬੇਲੀ ਨ ਹੋਵੈ ਮੁਸਤਫਾ ਲਏ ਫੇਰ ਛੁਡਾਇ ॥ ਭਰੇ ਸਫਾਤ ਨ ਤਿਨ੍ਹਾਂ ਦੀ ਦਰਗਾਹ ਦੇ ਹਜ਼ੂਰ ॥ ਬੇਈਮਾਨ ਕਸੂਮਤੀ ਨਿਤ ਕਮਾਵਨ ਕੂਰ ॥੧੭॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਮੁਖ ਤੇ ਸਮਝ ਅਲਾਇ ॥ ਜਿਥੈ ਸਾਇਰ ਆਤਸ਼ੀ ਨੇੜੇ ਬਹੁਤ ਮਲਾਇ ॥ ਕਈ ਮੁਹੰਮਦ ਮੁਸਤਫਾ ਖੜੇ ਲੰਘਾਵਣ ਪੂਰ ॥ ਗੂਨਾ ਗੂਨੀ ਉਮਤੀ ਕਈ ਸਚ ਕਈ ਕੂਰ ॥ ਪੁਛਣ ਤਿਨ੍ਹਾਂ ਜਗਾਤੀਏ ਜਿਨ੍ਹਾਂ ਕੀਤੇ ਬਹੁਤ ਅਜਾਬ ॥ ਕਈ ਮੁਹਾਣੇ ਮੁਸਤਫਾ ਸਕਹਿ ਨ ਦੇਹ ਜਵਾਬ ॥ ਨੇਕੀ ਬਦੀ ਵੀਚਾਰੀਏ ਮਲਕਲ ਮੌਤ ਹਜ਼ੂਰ ॥ ਕਟ ਉਤਾਰੇ ਪੁਰਸਲਾਤ ਜਲ ਥਲ ਹੋਵਣ ਧੂਰ ॥ ਮੂੰਹ ਤੇ ਕਲਮਾ ਆਖਕੇ ਦੂਇ ਦਰੋਗ ਮਿਲਾਇ ॥ ਅਗੇ ਮੁਹੰਮਦ ਮੁਸਤਫਾ ਸਕੇ ਨ ਤਿਨ੍ਹਾਂ ਛੁਡਾਇ ॥ ਸਾਇਰ ਦੇ ਮਰ ਜੀਂਵਦੇ ਬੇੜੀਆਂ ਦੇ ਮਲਾਹ ॥ ਜਲਣ ਉਨ੍ਹਾਂ ਦੀ ਉਮਤੀ ਵਿਚ ਸਾਇਰ ਅਗਨ ਅਥਾਹ ॥ ਬੇਪੀਰਾਂ ਬੇਮੁਰਸ਼ਦਾਂ ਢੋਈ ਕੋਇ ਨ ਦੇਇ ॥ ਰਾਹੇ ਵਿਚ ਫਰੇਸ਼ਤੇ ਮਾਲ ਜਗਾਤੀ ਲੇਇ ॥ ਬਦੀਆਂ ਤੁਲ ਨ ਨੇਕੀਆਂ ਮੀਜਾਂ ਕਰਨ ਹਿਸਾਬ ॥ ਬਾਕੀ ਜਿਨ੍ਹਾਂ ਦੇਵਣੀ ਹੋਵਣ ਸੇਈ ਖਰਾਬ ॥ ਓਹ ਫਿਰ ਖਾਕੂ ਨਾਲ ਮਿਲਾਈਅਨ ਜੰਮਨ ਹੋਇ ਕਪਾਹਿ ॥ ਚੁਣ ਚੁਣ ਕਢੀਅਨਿ ਫੁਟੀਅਨ ਖੂੰਡੀ ਮਿਲੇ ਸਜਾਇ ॥ ਵੇਲਣੇ ਵੇਲ ਵਿਲਾਈਐ ਫਿਰ ਪਿੰਜਨ ਪੀੜਾਂ ਖਾਇ ॥ ਕਤਨ ਕਤ ਕਤਾਈਐ ਤੰਦੂ ਖੈਂਚ ਕਢਾਇ ॥ ਫਿਰ ਅਗਨੀ ਖੁੰਭ ਚੜਾਈਐ ਮੁੰਗਲੀ ਦਬ ਕੁਟਾਇ ॥ ਕਤਰਨ ਕੈਂਚੀ ਕਟੀਐ ਸੂਈ ਜੋੜ ਸਿਵਾਇ ॥ ਪਹਿਰਨ ਹੋਇ ਕਜਾਈਐ ਫਿਰ ਤਿਸ ਮੈਲੁ ਖਾਇ ॥ ਹੋਇ ਪੁਰਾਨਾ ਸੁਟੀਐ ਅਡਨ ਮੁਲ ਬਿਕਾਇ। ਕਰਨ ਸਲਾਮ ਮਸਾਲਚੀ ਆਤਸ਼ ਨਾਲ ਜਲਾਇ ॥ ਜਲ ਥਲ ਹੋਵੈ ਖਾਕੜੀ ਤਪੈ ਤੈ ਬਿਲਲਾਇ ॥ ਸਦੋ ਮੁਹੰਮਦ ਮੁਸਤਫਾ ਲਏ ਕਪਾਹਿ ਛੁਡਾਇ ॥ ਇਕ ਕਪਾਹ ਦੀ ਜੂਨ ਵਿਚ ਏਤੀ ਮਿਲੇ ਸਜਾਇ ॥ ਪੇਵੇ ਪਾਇ ਪੀੜਾਈਐ ਕਢੀਐ ਘਾਣੀ ਤੇਲ ॥ ਵੱਟੀ ਵਟ ਕਪਾਹਿ ਦੀ ਦੀਵੇ ਅੰਦਰ ਮੇਲ ॥ ਇਕਾ ਮਿਟੀ ਤ੍ਰਿਹਾਂ ਦੀ ਇਉਂ ਜਲਦੇ ਮੁਸਲਮਾਨ ॥ ਜਲ ਬਲ ਰੋਵਣ ਬਪੁੜੇ ਫਿਰ ਕੋਇ ਨ ਪੁਛਣ ਆਮ ॥ ਇਸ ਜੋਨੋਂ ਜੋ ਕਢਿਆ ਤਿਲ ਹੋਇ ਜੰਮਿਆਂ ਸੋਇ ॥ ਤੇਲੀ ਪੀੜੀਐ ਘਾਣੀਐ ਦੇ ਦੇ ਦੇਬਾਂ ਰੋਇ ॥ ਦੀਵੇ ਪਾਇ ਜਲਾਈਐ ਜਲ ਜਲ ਮਾਟੀ ਹੋਇ ॥ ਸਦੋ ਮੁਹੰਮਦ ਮੁਸਤਫਾ ਤਿਸੇ ਸੁਣਾਇ ਰੋਇ ॥ ਤਿਲਵੀ ਜੋਨੋਂ ਕਢਿਆ ਫਿਰ ਜੰਮਿਆ ਹੋਇ ਕਮਾਦ ॥ ਟੋਟੇ ਭੰਨ ਪਿੜਾਈਐ ਲੈਂਦਾ ਬਹੁਤ ਅਜਾਬ ॥ ਇਖ ਜਿਵੇਂ

ਰਸ ਕਢੀਐ ਪਵੈ ਕੜਾਹੇ ਮਾਹਿ ॥ ਦੇ ਦੇ ਤਾਉ ਪਕਾਈਐ ਸਕਰ ਖੰਡ ਕਰਾਇ ॥ ਖਾਧਿਆਂ ਹੋਵੈ ਕੁਵਤੀ ਫੇਰ ਨ ਛੋਹਦਾ ਕੋਇ ॥ ਸਦੋ ਮੁਹੰਮਦ ਮੁਸਤਫਾ ਤਿਸੇ ਸੁਣਾਓ ਰੋਇ ॥ ਕੇਤੀ ਜਨ ਅਵੇਹੀਆਂ ਗਿਣਤੀ ਗਿਣੀ ਨ ਜਾਇ ॥ ਫਿਰ ਚਉਰਾਸੀ ਭੌਂਦਿਆਂ ਬਹੁਤੀ ਲਹੈ ਸਜਾਇ ॥ ਮਰ ਮਰ ਜੰਮਣ ਫੇਰ ਫਿਰ ਜੂਨੀ ਭਵਹਿ ਅਸੰਖ ॥ ਦੁਖ ਸੁਖ ਬਹੁਤ ਕਮਾਂਵਦੇ ਗਣਤਿ ਨ ਗਣੇ ਬਿਅੰਤ ॥ ਸੁਣੇ ਨ ਰਾਮ ਰਸੂੰਲ ਕੋ ਰੂਹਾਂ ਦੀ ਫਰਿਆਦ ॥ ਦੁਨੀਆਂ ਅੰਦਰ ਆਇ ਕੇ ਉਮਰ ਗਵਾਈ ਬਾਦ ॥ ਕੂੜੀ ਮਜਲਸ ਬੈਠਕਰ ਕੀਤੋਸੁ ਕੂੜ ਵਾਪਾਰ ॥ ਜਾਂ ਪਿਰ ਉਠੀ ਚਲਿਆ ਲਦ ਅਥਰਬਣ ਭਾਰ ॥ ਬੰਨ ਚਲਾਯਾ ਅਜਰਾਈਲ ਸਾਥੀ ਸੰਗ ਨ ਕੋਇ ॥ ਲਹੋ ਸਜਾਈਂ ਅਗਲੀਆਂ ਕਿਸੇ ਸੁਣਾਇ ਰੋਇ ॥ ਮਿਲਣ ਸਜਾਈਂ ਬਹੁਤੀਆਂ ਮਲਕੁਲ ਮੌਤ ਹਜੂਰ ॥ ਲੇਖਾ ਮੰਗਣ ਚਿਤਰ ਗੁਪਤ ਜੋ ਛਿਪ ਕਮਾਏ ਧੂੜ ॥ ਨਾਸਾਂ ਲੋਇਣ ਮੁਕਰੇ ਤੋ ਬਹੁ ਕਰਨ ਪੁਕਾਰ । ਦੇਵਣ ਕੰਨ ਉਗਾਹੀਆਂ ਅੰਨਾ ਰੂਹ ਬਕਾਰ ॥ ਆਲਤ ਜਿਹਵਾ ਮੁਕਰੇ ਚਖ ਚਖ ਸਾਦ ਬਿਕਾਰ ॥ ਹਥਾਂ ਪੈਰਾਂ ਚਾਕਰੀ ਹੁਕਮ ਕਮਾਵਣ ਕਾਰ ॥ ਪੰਜ ਹਵਾਸ ਬਖੀਲ ਸੰਗ ਤੋਬਹ ਕਰਨ ਪੁਕਾਰ ॥ ਅਸੀਂ ਬੰਦੇ ਹੁਕਮ ਦੇ ਹੁਕਮ ਕਮਾਵਣ ਕਾਰ ॥ ਰੂਹ ਕਰਨ ਬਦਫੈਲ ਬਹੁ ਰਖ ਪਨਾਹ ਰਸੂਲ ॥ ਲਗੀ ਮਿਲਣ ਸਜਾਇ ਜਬ ਗਏ ਸੁ ਸਭੇ ਭੁਲ ॥ ਰਾਮ ਰਸੂਲ ਨ ਦਿਸਨੀ ਲੈਵਣ ਰੂਹ ਛਡਾਇ ॥ ਸਚ ਜੋ ਸਾਥੀ ਸਭਸਦਾ ਕੂੜ ਨ ਪਲੇ ਪਾਇ ॥ ਸਚ ਸਰੰਦਾ ਪਾਤਸ਼ਾਹ ਆਦਿ ਜੁਗਾਦੀ ਸੋਇ ॥ ਹੈਸੀ ਹੋਸੀ ਸਚ ਹੈ ਅਵਰ ਨ ਦੂਜਾ ਕੋਇ ॥ ਦੂਜੀ ਕਾਰ ਬਿਕਾਰ ਹੈ ਪੂਰੀ ਕਿਸੈ ਨ ਪਾਇ ॥ ਨਾਨਕ ਆਖੇ ਰੁਕਨਦੀਨ ਸਚਾ ਇਕ ਖੁਦਾਇ ॥ ਮੁਇਆਂ ਜੀਵੰਦਿਆਂ ਸੰਗ ਸਦਾ ਸਾਈਂ ਸਚਾ ਸੋਇ ॥ ਸਚੇ ਬਾਹਰ ਜੋ ਰਹੇ ਸੋ ਅੰਤੀ ਚਲੇ ਰੋਇ ॥ ਦਰਗਾਹ ਜਾਤ ਨ ਜੋਰ ਹੈ ਅਬੇ ਤਬੇ ਨਹੀਂ ਹੋਇ ॥ ਸਚੋ ਸਚ ਨਿਆਉਂ ਹੈ ਕਰਤਾ ਕਰੇ ਸੁ ਹੋਇ ॥ ਨਾਨਕ ਮੁਰਸ਼ਦ ਸਚ ਹੈ ਦੇਵੇ ਸਚ ਮਿਲਾਇ ॥ ਸਚੇ ਮੁਰਸ਼ਦ ਬਾਹਿਰਾ ਭੰਬਲ ਭੂਸੇ ਖਾਇ ॥ ਮਰਦੇ ਮੁਸਲਮਾਨ ਹੋਇ ਰਖਣ ਕਸਰ ਬਣਾਇ ॥ ਸੈ ਵਰ੍ਹਿਆਂ ਹੋਇ ਖਾਕੜੀ ਖਾਕੂ ਸੋਂ ਮਿਲ ਜਾਇ ॥ ਫਿਰ ਪਉਂਦੀ ਵਸ ਕੁਲਾਲ ਦੇ ਭਾਂਡੇ ਘੜੇ ਬਣਾਇ ॥ ਇੱਟਾਂ ਘੜੇ ਬਨਾਇਕੇ ਆਵੀ ਦੇਣ ਚੜ੍ਹਾਇ ॥ ਖਾਵਣ ਅਗਨਿ ਭਠ ਦੀ ਜਲ ਬਲ ਕਰਨ ਕਹਾਇ ॥ ਜਲ ਬਲ ਰੋਵਣ ਬਪੁੜੇ ਲੋਕਾਂ ਕਿਆ ਪਰਵਾਹਿ ॥ ਮਰੇ ਵਿਚਾਰਾ ਹਿੰਦੜੂ ਵਿਚ ਅਗਨੀ ਦੇਣ ਜਲਾਇ ॥ ਜਲ ਬਲ ਹੋਵੈ ਭਸਮੜੀ ਪਉਣਾ ਖੜੇ ਉਡਾਇ ॥ ਪੜ੍ਹਕੇ ਦੇਖ ਕੁਰਾਨ ਵਿਚ ਕਿਸਨੂੰ ਵਡੀ ਸਜਾਇ ॥ ਸੋਇ ਕਾਫਰ ਦੋਜ਼ਕੀ ਜੋ ਬਹੁਤੇ ਖਾਂਦਾ ਤਾਇ ॥ ਪਹਿਲਾਂ ਆਤਸ਼ ਸਿਉਂ ਜਲੇ ਫਿਰ ਤਿਨ੍ਹਾਂ ਜਲਾਏ ਕਉਣ ॥ ਖਾਕ ਸਮਾਣੀ ਖਾਕ ਸਿਉਂ ਪਉਣ ਸਮਾਣੀ ਪਉਣ ॥ ਆਬ ਸਮਾਣਾ ਆਬ ਸਿਉਂ ਅਰਬਾਨਾਸਰ ਪਾਕ ॥ ਕਿਆਮਤ ਵਤ ਉਠਾਈਐ ਰੂਹ ਨਿਮਾਣੀ ਖਾਕ ॥ ਜਿਤ ਕੀਤੀ ਖਾਹਸ਼ਾ ਫਿਰ ਲੇ ਉਠਿਆ ਨਾਲ ॥ ਕੀਤਾ ਆਪਣਾ ਭੋਗਣਾ ਫਿਰਿ ਪਾਯਾ ਵਸ ਜੰਜਾਲ ॥ ਖੇਲੇ ਲੱਖ ਚਉਰਾਸੀਆਂ ਧਰ ਧਰ ਰੂਪ ਅਨੇਕ ॥ ਰੰਗ ਤਮਾਸ਼ੇ ਖੇਲਕੇ ਅੰਤ ਏਕ ਕਾ ਏਕ ॥ ਮਿਟੀ ਵਿਚ

ਬੈਠਾਈਐ ਖਾਸੇ ਮੁਸਲਮਾਨ ॥ ਜੋਗੀ ਤੇ ਸੰਨਿਆਸੀਆਂ ਖਟ ਦਰਸ਼ਨ ਹਿੰਦਵਾਨ ॥ ਪਹਿਲੇ ਖਾਕੂ ਸੰਗ ਮਿਲਣ ਫਿਰ ਗੰਦੇ ਹੋਏ ਖੰਬੀਰ ॥ ਧਰਤੀ ਦੇ ਵਿਚ ਪੀੜੀਅਨ ਹੋਵਣ ਬਹੁਤ ਜ਼ਹੀਰ ॥ ਇਕਦੂ ਰਹੋਂ ਲਾਖ ਹੋਨ ਧਰ ਧਰ ਕੀੜੇ ਰੂਪ ॥ ਮਰ ਮਰ ਖਾਕੂ ਸੰਗ ਮਿਲਣ ਕਰ ਕਰ ਰੰਗ ਕਰੂਪ ॥ ਸੈ ਵਰ੍ਹਿਆਂ ਵਿਚ ਪਾਕ ਹੋਨ ਸਹਿ ਸਹਿ ਵਡੇ ਅਜਾਬ ॥ ਫਿਰ ਪਉਂਦੇ ਵਸ ਕੁਲਾਲ ਦੇ ਭਾਂਡੇ ਘੜੇ ਸ਼ਤਾਬ ॥ ਭਾਂਡੇ ਇਟਾਂ ਬਹੁਤ ਬਿਧਿੰ ਜਲਣ ਪਜਾਵੀਂ ਸਾਲ ॥ ਜਲ ਜਲ ਕਰਦੇ ਹਾਇ ਹਾਇ ਕੋਇ ਨ ਪੁਛੇ ਹਾਲ ॥ ਯਾਰ ਮੁਹੰਮਦੀ ਜੇਤੜੇ ਫਾਤਿਆ ਦੇਣ ਦੁਆਇ ॥ ਜਲਦੇ ਵਿਚ ਪਜਾਵਿਆਂ ਕੋਇ ਨ ਕਢੇ ਆਇ ॥ ਦੁਨੀਆਂ ਦੀਆਂ ਵਡਿਆਈਆਂ ਰਹੀਆਂ ਦੁਨੀਆਂ ਮਾਹਿ ॥ ਬਹਿ ਬਹਿ ਯਾਰ ਮੁਹੰਮਦੀ ਤਰਤਰ ਲੁਕਮੇ ਖਾਇ ॥ ਜੀਂਵਦਿਆਂ ਭੇਜਨ ਬਹਿਸ਼ਤ ਵਿਚ ਫਿਰ ਮੁਇਆਂ ਲੈਣ ਨ ਸਾਰ ॥ ਜਲਦੇ ਵਿਚ ਪਜਾਵੀਆਂ ਜਲ ਬਲ ਹੋਇ ਅੰਗਾਰ ॥ ਭਾਂਡੇ ਇੱਟਾਂ ਪਕਾਇਦੇ ਕਢੇ ਫੇਰ ਕੁਲਾਲ ॥ ਗੂਨਾ ਗੂਨੀ ਭਾਬੜੇ ਪਕਣ ਕਾਲੇ ਸਾਲ ॥ ਫਿਰ ਉਤਰਨ ਜਾਇ ਬਜ਼ਾਰ ਵਿਚ ਪਵੈ ਕਸੀਰਾ ਮੁਲੁ ॥ ਅਮਲੀ ਆਪੋ ਆਪਣੀ ਪਏ ਸੈਂ ਗਲੀਏਂ ਰੂਲ ॥ ਇਕਨਾ ਪਵਨ ਨਿਆਮਤੀ ਇਕਨਾ ਪਵੈ ਪਿਸ਼ਾਬ ॥ ਅਮਲੀ ਆਪੋ ਆਪਣੀ ਲਹਣ ਅਜ਼ਾਬ ਸਵਾਬ ॥ ਸੁਨਹੁ ਕਾਜੀ ਰੁਕਨਲ ਨਾਨਕ ਕਹੈ ਜਵਾਬ ॥ ਸ਼ਾਇਦਾਂ ਫੁਰਮਾਇਆ ਲਿਖਿਆ ਵਿਚ ਕਿਤਾਬ ॥੧੮॥ ਸੁਆਲ ਕਾਜੀ ਰੁਕਨਦੀਨ ਸੂਰਾ ॥ ਆਖੇ ਕਾਜੀ ਰੁਕਨਦੀਨ ਸੁਣਹੁ ਨਾਨਕ ਪੀਰ ॥ ਅਰਬਾਨਾਸਰ ਕੈਤ ਭਿਤ ਉਪਜੀ ਕਰ ਤਦਬੀਰ ॥ ਕਿਉਂ ਕਰ ਉਪਜੀਆਂ ਨਿਆਮਤਾਂ ਏਹ ਭੀ ਦੇਇ ਬਤਾਇ ॥ ਇਕਤ ਜਾਨਣ ਫਕਰ ਕੁਛ ਇਕ ਬੁਝੇ ਆਪ ਖੁਦਾਇ ॥ ਹੋਰ ਨ ਕੋਈ ਜਾਣ ਹੈ ਗ਼ੈਬੀ ਸਿਰ ਖੁਆਇ ॥ ਪੁਛੇ ਪੰਡਿਤ ਜੋਤਸ਼ੀ ਕਾਜ਼ੀ ਤੇ ਉਲਮਾਇ ॥ ਖਾਤਰ ਨਿਸ਼ਾਨ ਕੋ ਕਰੇ ਕਰ ਥਕੇ ਬਹੁ ਤਦਬੀਰ ॥ ਬਿਨਾਂ ਫਕੀਰੇ ਸਾਦਕੇ ਕੋਇ ਨ ਕਟੇ ਜ਼ੰਜੀਰ ॥੧੯॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਕਾਜ਼ੀ ਰੁਕਨਦੀਨ ਕਹਿੰਦੇ ਅਦਲ ਫਕੀਰ ॥ ਸੁਣਿਐ ਸੱਚ ਸੰਦੇਸੜਾ ਜੋ ਬੁਝ ਨ ਸਕਣ ਪੀਰ ॥ ਮੁਲਾਂ ਬੁਝ ਨ ਸਕਨੀ ਪੜਹਿ ਕੁਰਾਨ ਕਤੇਬ ॥ ਪੰਡਿਤ ਭੇਦ ਨ ਪਾਇਨੀ ਪੜ ਸੁਣ ਚਾਰੋਂ ਬੇਦ ॥ ਬੇਦ ਕਤੇਬੋਂ ਬਾਹਰਾ ਕਹਿਣ ਫਕੀਰ ਸੁਣਾਇ ॥ ਏਹ ਹਕੀਕਤ ਗੈਬ ਦੀ ਜਾਣੈ ਆਪ ਖੁਦਾਇ ॥ ਰੱਖੀ ਪੁਸ਼ੀਦਾ ਗੋਸ਼ੜੇ ਕੋਇ ਨ ਪਾਵੈ ਭੇਦ ॥ ਪਏ ਵਿਰੋਲਣ ਪਾਣੀਐ ਕਥ ਸੁਣ ਬੇਦ ਕਤੇਬ ॥ ਉਤਪਤਿ ਪ੍ਰਲੈ ਖਲਕ ਦੀ ਨਾਨਕ ਕਹੇ ਫਕੀਰ ॥ ਸੁਣੋ ਹਕੀਕਤ ਸਚ ਦੀ ਕਰਕੇ ਬਹੁਤ ਤਦਬੀਰ ॥ ਖਾਣੀ ਚਾਰਉ ਪਾਈਆਂ ਚਾਰੋਂ ਬਾਣੀ ਨਾਲ ॥ ਸੇਤਜ ਅੰਡਜ ਉਤਭੁਜਾਂ ਚਉਥੀ ਜੇਰਜ ਭਾਲ ॥ ਪਾਣੀ ਉਪਜਿਆ ਸੇਤ ਸੋਂ ਸਭ ਜੀਆਂ ਕਾ ਜੀਉ ॥ ਸੇਤਜ ਤੈ ਅੰਡਜ ਭਈ ਅੰਡਿਓਂ ਧਰਤੀ ਕੀਉ ॥ ਭਏ ਪੈਦਾਇਸ਼ ਧਰਤੀਓਂ ਆਂਡੇ ਭਏ ਗਲੀਜ਼ ॥ ਤਾਂ ਤੇ ਉਪਜੇ ਅੰਨ ਬਹੁ ਅੰਨਹੁ ਜੇਰਜ ਕੀਨ ॥ ਉਪਜੀ ਚਾਰੋਂ ਖਾਣ ਤਬ ਲੱਖ ਚਉਰਾਸੀਹ ਫੇਰ ॥ ਗੂਨਾ ਗੂਨ ਪੈਦਾਇਸ਼ੀ ਜੀਆ ਜੋਨੀ ਫੇਰ ॥ ਸਭਨਾਂ ਦੇ ਸਿਰਤਾਜ ਕਰ ਸਾਜਿਆ ਆਦਮ ਆਪ ॥ ਸਭੇ ਸਾਈਂ ਪਛਾਣਦਾ ਜਾਣੇ ਪਾਕ ਨਪਾਕ ॥

ਜਾਣੇ ਜੀਆ ਜਾਤ ਸਭ ਲਿਖੇ ਬੇਦ ਕਤੇਬ ॥ ਇਕ ਆਦਮ ਤੇ ਲੱਖ ਭਏ ਬਹੁਬਿਧਿ ਕੀਤੇ ਭੇਦ ॥ ਜਾਤੀ ਜਿਨਸੀ ਬਹੁਤ ਬਿਧ ਬਹੁ ਬਿਧਿ ਰਖੇ ਨਾਵ ॥ ਬਹੁ ਬਿਧ ਬੇਦ ਕਤੇਬੜੇ ਭਏ ਅਸੰਖਾਂ ਭਾਵ ॥ ਦਾਨੋ ਦੇਵਾਂ ਨਾਗ ਕਰ ਰਾਛਸ ਭੂਤ ਪਿਸ਼ਾਪ ॥ ਸ਼ਿਵ ਸ਼ਕਤੀ ਕਈ ਅਸੰਖ ਕਰ ਖਲਕ ਜਪੇ ਤਿਹ ਜਾਪ ॥ ਏਹ ਸਭ ਖਾਕੂ ਤੇ ਭਏ ਫਿਰ ਖਾਕੂ ਮਾਹਿ ਸਮਾਤ ॥ ਖਾਕ ਸੁ ਬੀਰਜ ਖਲ ਦਾ ਉਪਜੈ ਤੇ ਖਪ ਜਾਹਿ ॥ ਦਾਨਾ ਏਕ ਗਡਾਈਐ ਖਾਕੂ ਨਾਲ ਮਿਲਾਇ ॥ ਹੋਇ ਨ ਪੈਦਾ ਖਾਕ ਵਿਚ ਨਾਵ ਨਸ਼ਾਨ ਨ ਕਾਇ ॥ ਇਕ ਤੇ ਦਾਣੇ ਲੱਖ ਹੋਇ ਆਬ ਖਾਕ ਦੇ ਜੀਅ ॥ ਐਸੀ ਕੁਦਰਤਿ ਰਬ ਦੀ ਅਜਗੈਬ ਪੈਦਾਇਸ਼ ਕੀਅ ॥ ਖਲਕ ਖਪਾਵਣ ਕਾਰਨੇ ਫਿਰਕੇ ਰਚੇ ਅਨੇਕ ॥ ਦਾਵਾ ਕਰਕੇ ਲੜ ਮਰਹਿ ਭੁਲੇ ਅਬੇਕ ਬਬੇਕ । ਸਾਹਿਬ ਦਾਵੇ ਬਾਹਰਾ ਸਭਨਾਂ ਦੇ ਸਿਰ ਪੀਰ । ਦਾਵੈ ਅੰਦਰ ਜੋ ਰਹੈ ਹੋਇ ਅੰਤ ਜ਼ਹੀਰ ॥ ਦਾਵਾ ਛਡੋ ਮੋਮਨੋ ਮਿਲਹੁ ਸੁ ਖਾਕੂ ਨਾਲ ॥ ਕਾਇਮ ਹੋਵੈ ਜੁੱਸੜਾ ਛੁਟਣ ਕਾਲ ਜੰਜਾਲ ॥ ਜੀਂਵਦਿਆਂ ਖਾਕੂ ਰੰਗ ਮਿਲੇ ਫਿਰ ਨ ਤਿਸੈ ਖਾਇ ॥ ਕਾਇਮ ਤਿਸਦਾ ਜੁੱਸੜਾ ਮਰੈ ਨ ਆਵੈ ਜਾਇ ॥ ਬਾਝੋਂ ਕਾਇਮ ਜੁੱਸੜੇ ਹੋਇ ਨ ਮੁਸਲਮਾਨ ॥ ਫਿਰ ਫਿਰ ਅਗਨ ਜਲਾਵਈ ਪਾਇਆ ਵਸ ਸ਼ੈਤਾਨ ॥ ਕਾਇਮ ਜੁਸਾ ਨ ਜਲੈ ਹੋਇ ਜੇ ਕਾਇਮ ਧਾਤ ॥ ਸਕੇ ਅਗਨਿ ਜਲਾਇ ਤਿਸ ਨਿਤ ਨਿਤ ਵਧਦੀ ਜਾਤ ॥ ਸੋਇਨਾ ਕਾਇਮ ਧਾਤ ਵਿਚ ਸਕੇ ਨ ਅਗਨ ਜਲਾਇ॥ ਧਰਤੀ ਵਿਚ ਦਬਾਈਐ ਫਿਰ ਖਾਕ ਨ ਸਕੈ ਖਾਇ ॥ ਧਾਤ ਸੁਇਨੇ ਬਾਹਰੀ ਜਾਵੇ ਧਰਤੀ ਖਾਇ ॥ ਜਲ ਬਲ ਹੋਵਣ ਖਾਕੜੀ ਫਿਰ ਖਾਕੂ ਸੰਗ ਮਿਲ ਜਾਇ ॥ ਮਰ ਮਰ ਜੰਮਨ ਮੁਨਾਫਕਾਂ ਕੁਫਰ ਜਿਨ੍ਹਾਂ ਦੇ ਚਿਤ ॥ ਜੋਨਹੁ ਜੋਨ ਭਵਾਈਅਨਿ ਮਰ ਮਰ ਜੰਮਨ ਨਿਤ ॥ ਸੁਨਹੋ ਕਾਜੀ ਰੁਕਨਦੀਨ ਪੜ੍ਹਕੇ ਦੇਖ ਕਿਤਾਬ ॥ ਬੁਝੇ ਬਿਨਾਂ ਬਿਬੇਕੜੇ ਲਗਣ ਬਹੁਤ ਅਜਾਬ ॥੨੦॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਦੇਵਹੁ ਸਚ ਨੀਸ਼ਾਨ ॥ ਗਊ ਸੂਅਰ ਦੀ ਹੱਦ ਹੈ ਹਿੰਦੂ ਮੁਸਲਮਾਨ ॥ ਹਿੰਦੂ ਗਊ ਨ ਖਾਵਣੀ ਤੁਰਕ ਨਾ ਖਾਵਣ ਸੂਰ ॥ ਦੁਹਾਂ ਦਾਵਾ ਪਕੜਿਆ ਸਚੁ ਲਿਖਿਆ ਕਿ ਕੂੜ ॥ ਇਹ ਕਿਉਂ ਰਦੇ ਆਪ ਵਿਚ ਹੋਈ ਚੇਰ ਜਹਾਨ ॥ ਰੁਕਨਲ ਆਖੇ ਨਾਨਕਾ ਮੁਸ਼ਕਲ ਕਰਹੁ ਅਸਾਨ ॥੨੧॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ ॥ ਗਊ ਸੂਅਰ ਨੋ ਮਾਰਿਆਂ ਲਗਣ ਬਹੁਤ ਅਜਾਬ ॥ ਗਊ ਚੌਧਵਾਂ ਰਤਨ ਹੈ ਕਾਮਧੇਨ ਤਿਹ ਨਾਮ ॥ ਪੂਜਨ ਸਭ ਅਉਤਾਰ ਤਿਹ ਕਰਕੇ ਮਾਤ ਸਮਾਨ ॥ ਸ਼ੀਰ ਜਿਨ੍ਹਾਂ ਦਾ ਪੀਵੀਐ ਤਿਸ ਮਾਰਿਆਂ ਬਹੁਤ ਗੁਨਾਹ ॥ ਨਾਨਕ ਆਖੇ ਰੁਕਨਦੀਨ ਬਹੁ ਭੁਖਿਆਂ ਹੋਇ ਪਨਾਹ ॥ ਸੂਰ ਬੈਰਾਹੋ ਉਪਜਿਆ ਤਿਸ ਪੂਜਨ ਕਰ ਅਵਤਾਰ ॥ ਸਭ ਪੈਕੰਬਰਾਂ ਛਡਿਆ ਕਰ ਹਰਾਮ ਅਹਾਰ ॥ ਤਰੁਟਿਆਂ ਰੋਮਾਂ ਗਊ ਦਿਆਂ ਸਿਉ ਮਿਲਿਆ ਜੁ ਖਾਇ ॥ ਜਾ ਰਸਾਤਲ ਵਾਸ ਲੈਣ ਜੋਨ ਸਰਪ ਕੀ ਪਾਇ ॥ ਪੁਣੇ ਬਿਨਾਂ ਦੁਧ ਗਊ ਦਾ ਖਾਧਿਆਂ ਗਇਆ ਪਤਾਲ ॥ ਜੋ ਗਊ ਸੂਅਰ ਮਾਸ ਖਾਣ ਤਿਨਾਂ ਵਡੇ ਜੰਜਾਲ ॥ ਜੋ ਜੀਆਂ ਮਾਰ ਗਵਾਇਅਨ ਤਿਨ ਸੇ ਮਾਸ ਹਲਾਲ ॥

ਜੋ ਮੂਏ ਫੇਰ ਜੀਵਨ ਨਹੀਂ ਫਿਰ ਮੰਗਣ ਮਾਸ ਸੰਭਾਲ। ਗਊ ਸੂਅਰ ਹਰਾਮ ਦੋਨੋ ਦੀਏ ਉਠਾਇ॥ ਇਕਨਾ ਦੁਧ ਹਲਾਲ ਹੈ ਮਾਸ ਨਾ ਪਾਕ ਕਰਾਇ॥ ਮਹਿਰਮ ਰਾਹਾਂ ਦੂਹਾਂ ਦਾ ਦਰਗਹ ਸਿਝੇ ਸੋਇ॥ ਕਾਫਰ ਜਲਦੇ ਕੁਫਰ ਵਿਚ ਜਿਨ੍ਹਾਂ ਪਛਾਤੇ ਦੋਇ॥੨੨॥ ਸੁਆਲ ਕਾਜੀ ਰੁਕਨਦੀਨ ਸੂਰਾ॥ ਰੁਕਨਲ ਆਖੇ ਨਾਨਕਾ ਸੱਚਾ ਦੇਹ ਜਵਾਬ॥ ਦਰਗਹ ਤਿਨ੍ਹਾਂ ਕਉਣ ਹਾਲ ਜੋ ਪੀਵੈ ਭੰਗ ਸ਼ਰਾਬ॥ ਪੀਵਣ ਪਿਆਲੇ ਬਦਅਮਲ ਖਾਵਣ ਨਾਲ ਕਬਾਬ॥ ਭੰਗੀ ਅਫੀਮੀ ਪੋਸਤੀ ਛਕਣ ਉਲਸ ਨ ਪਾਕ॥ ਖਾਨ ਮਜੂਨਾਂ ਕਤਲੀਆਂ ਨਾਲ ਹਫੀਮ ਮਿਲਾਇ॥ ਕਰਦੇ ਇਸ਼ਕ ਹਰਾਮ ਪਰ ਨਾਰੀ ਕੰਨ ਲਗਾਇ॥ ਮੂਹਨ ਬਿਗਾਨੇ ਮਾਲ ਨੋ ਤਾਇਫੇ ਭੰਡ ਨਚਾਇ॥ ਦਮੜਾ ਲੈਣ ਹਰਾਮ ਦਾ ਦੇਣ ਹਰਾਮੇ ਜਾਇ॥ ਜੂਏ ਖੇਲਨ ਕੁਮਾਰ ਬਾਜ ਕਰਦੇ ਦਮੜੇ ਢੇਰ॥ ਪੰਜੇ ਐਬ ਜੁਆਰੀਏ ਚਿਤਦਾ ਫਿਰਦਾ ਫੇਰ॥ ਜੈਸਾ ਵਹਿਣ ਸਮੁੰਦਰ ਦਾ ਗਿਆ ਨ ਆਵੈ ਵਤ॥ ਰੁਕਨਲ ਆਖੇ ਨਾਨਕਾ ਇਹ ਫਿਰ ਹੈ ਕਿਤ ਭਤ॥ ਸੁਝਨ ਨਾਹੀਂ ਅਜਰਾਈਲ ਦੇਂਦਾ ਬਹੁਤ ਸਜਾਇ॥ ਦੇਹ ਖਬਰ ਦਰਗਾਹ ਜੀ ਸਚੀ ਮੁਖਹੁ ਅਲਾਇ॥ ਹਾਲ ਤਿਨ੍ਹਾਂ ਕੀ ਹੋਇਗਾ ਜੋ ਪੀਵਣ ਅਮਲ ਬਿਕਾਰ॥ ਸਚ ਸਨੇਹਾ ਸੋਫੀਆਂ ਏਹ ਭੀ ਕਰੌ ਬੀਚਾਰ॥ ਤਾਂ ਹਉਂ ਮੰਨੀ ਨਾਨਕਾ ਕਲ ਵਿਚ ਅਵਲ ਫਕੀਰ॥ ਕਰਕੇ ਅਮਲ ਬਿਕਾਰ ਜੇਕਰ ਸੱਚੀ ਤਦਬੀਰ॥ ਸਿਫਤ ਸੁਣਾਊਂ ਸੋਫੀਆਂ ਜੋ ਪੀਅਨ ਪਿਆਲੇ ਸਚ॥ ਰਹਿਣ ਖੁਮਾਰੀ ਰਾਤ ਦੀ ਮਨਹੁ ਤਿਆਗਨ ਕੱਚ॥ ਆਖੇ ਰੁਕਨਲ ਨਾਨਕਾ ਸਚ ਗਵਾਹੀ ਦੇਹਿ॥ ਅਮਲੀ ਰਦ ਨ ਸੋਫੀਆਂ ਸੋਫੀ ਅਮਲ ਦੇਇ॥ ਝਗੜਾ ਨਿਬੇੜੇ ਦੂਹਾਂ ਦਾ ਇਕ ਕੂੜਾ ਕਰ ਲਖਾਇ॥ ਲਿਖਿਆ ਵਿਚ ਕਤੇਬ ਜੋ ਸੋਈ ਮੁਖਹੁੰ ਅਲਾਇ॥੨੩॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ॥ ਦਰਗਹ ਅੰਦਰ ਮਾਰੀਅਨ ਜੋ ਪੀਂਦੇ ਭੰਗ ਸ਼ਰਾਬ॥ ਚਰਸੀ ਅਫੀਮੀ ਪੋਸਤੀ ਚਿਲਮਾਂ ਛਿਕਣ ਪਿਸ਼ਾਬ॥ ਖਾਨ ਮਜੂਨਾਂ ਤਕਲੀਆਂ ਸੀਖੀਂ ਲਾਇ ਕਬਾਬ॥ ਪੀਣ ਭੰਗ ਤ੍ਰਕਾਇਕੇ ਜਹੂਰੀ ਨਾਲ ਰਲਾਇ॥ ਦੁਨੀਆਂ ਮਾਨਣ ਮਸਤੀਆਂ ਦਰਗਹਿ ਲਹਣ ਸਜਾਇ॥ ਜਿਉਂ ਤਿਲ ਘਾਣੀ ਪੀੜੀਅਨ ਦੂਹਾਂ ਜਹਾਨਾਂ ਮਾਹਿ॥ ਰਮਣ ਪਰਾਈਆਂ ਔਰਤਾਂ ਤਪ ਥੰਮ ਗਲ ਲਾਇ॥ ਸਿਕਾ ਗਾਲ ਸਹੰਸ੍ਰ ਮਣ ਮੂਹੀਂ ਤਿਨ੍ਹਾਂ ਦੀ ਪਾਹਿ॥ ਜੋ ਅਮੁਲ ਬਿਕਾਰੀ ਸੰਗ ਕਰੇ ਇਨਾਂ ਮਿਲੇ ਸਜਾਇ॥ ਦੂਹੀ ਜਹਾਨੀਂ ਜ਼ਰਦ ਰੂਇ ਰਹਿੰਦੇ ਸਦਾ ਖੁਆਰ॥ ਸੋਫੀ ਖਾਸੇ ਮਜਲਸੀ ਤਿਨ੍ਹਾਂ ਸਚੁ ਖੁਆਰ॥ ਚੋਰ ਹਰਾਮੀ ਕੁਮਾਰ ਬਾਜ ਇਨ੍ਹਾਂ ਪੀੜਤਘਾਣੀ ਪਾਇ॥ ਮੁਖਹੁ ਪੁਕਾਰਨ ਹਾਇ ਹਾਇ ਅਗੋਂ ਸੁਣੀਐ ਨਾਹੀਂ ਕਾਇ॥ ਬਾਝੌਂ ਰੋਟੀ ਪਾਣੀਐ ਹੋਰ ਨ ਖਾਣੇ ਖਾਣ॥ ਕਰਨ ਅਲਹ ਦੀ ਬੰਦਗੀ ਸਾਬਤ ਰਖ ਈਮਾਨ॥ ਪੀਨ ਬਿਕਾਰੀ ਅਮਲ ਨੂੰ ਦਰਗਹ ਲਹਣ ਨ ਢੋਇ॥ ਸੁਖ ਤਿਨਾ ਦੇ ਕਿਰਤਬੀ ਬਾਤ ਨ ਪੂਛੈ ਕੋਇ॥ ਨਾਨਕ ਆਖੇ ਰੁਕਨਦੀਨ ਸਚਾ ਇਹ ਜਵਾਬ॥ ਜੋ ਦਰਗਹ ਅੰਦਰ ਵਰਤਦਾ ਲਿਖਿਆ ਵਿਚ ਕਿਤਾਬ॥ ਬਾਝ ਅਲਹ ਦੀ ਬੰਦਗੀ ਗਲਾਂ ਹੋਰ ਸ਼ੈਤਾਨ॥੨੪॥ ਸੁਆਲ ਕਾਜੀ ਰੁਕਨਦੀਨ

ਸੂਰਾ ॥ ਰੁਕਨਲ ਆਖੇ ਨਾਨਕਾ ਸਚ ਸੁਨਾਵਹੁ ਬਾਤ ॥ ਕਿਥੋਂ ਆਵਣ ਆਦਮੀ ਕਾਨ ਹੈਵਾਨ ਨਬਾਤ ॥ ਫਿਰ ਫਿਰ ਮਿਲੇ ਨਾਲ ਰੂਹ ਕਿਥੇ ਜਾਇ ਸਮਾਇ ॥ ਗੈਬੀ ਖਬਰ ਖੁਦਾਇ ਦੀ ਦੇਵਣ ਫਕਰ ਸੁਣਾਇ ॥ ਕਰ ਤਾਬੀਰਾਂ ਲਿਖਿਆਂ ਵੇਦ ਕਤੇਬ ਬਣਾਇ ॥ ਗੈਬੀ ਖਬਰ ਖੁਦਾਇ ਦੀ ਕੋਇ ਨ ਮੁਖੋਂ ਅਲਾਇ ॥ ਘਤ ਜ਼ੰਜੀਰੀਂ ਮਾਰਦੇ ਕਾਜੀ ਤੇ ਉਲਮਾਇ ॥ ਜੇਕੋ ਸਭ ਅਲਾਇਦਾ ਤਿਸ ਆਤਸ਼ ਦੇਣ ਜਲਾਇ ॥ ਹਿੰਦੂ ਮੁਸਲਮਾਨ ਦੁਇ ਸਚ ਨ ਕਹਿਣ ਸੁਣਾਇ ॥ ਦੋਵੇਂ ਦੋਜ਼ਕ ਪਉਸਨੀ ਲਹਿਸਣ ਬਹੁਤ ਸਜਾਇ ॥ ਦੋਜ਼ਕ ਭਿਸਤ ਕਿਤਾਬ ਵਿਚ ਪੜ ਕਰ ਖਲਕ ਸੁਣਾਇ ॥ ਮੋਇਆ ਫੇਰ ਨ ਆਇਆ ਜੋ ਖਬਰਾਂ ਦੇਵੈ ਆਇ ॥ ਪੀਰ ਪੈਕੰਬਰ ਅਉਲੀਏ ਤਿਨ੍ਹਾਂ ਸਿਰ ਕੀ ਹਾਲ ਬਿਹਾਇ ॥ ਦਬੇ ਪਏ ਜ਼ਮੀਨ ਵਿਚ ਕਈ ਲੱਖਾਂ ਜੁਗ ਬਿਤਾਇ ॥ ਫੇਰਕਿ ਸੂਰਤ ਤਿਨ੍ਹਾਂ ਦੀ ਡਿਠੀ ਕਿਸੇ ਨ ਮੂਲ ॥ ਈਸਾ ਮੂਸਾ ਇਬਰਾਹੀਮ ਹੋਰ ਕੇਤੇ ਨਬੀ ਰਸੂਲ ॥ ਫੇਰ ਨ ਡਿਠੀਆਂ ਸੂਰਤਾਂ ਰਹੇ ਤਿਨ੍ਹਾਂ ਦੇ ਨਾਲ ॥ ਰਹੇ ਨ ਉਮਰੇ ਪਾਤਸ਼ਾਹਿ ਜਿਨਾ ਵਸਾਇ ਗਾਂਵ ॥ ਖਾਕੂ ਸੇਤੀ ਮਿਲ ਗਏ ਕਈ ਵਜ਼ੀਰ ਪਾਤਿਸ਼ਾਹ ॥ ਰਯਤ ਅੰਤ ਨ ਪਾਈਐ ਅਗਮ ਬੇਅੰਤ ਅਥਾਹਿ ॥ ਇਕ ਪਾਸ ਰਹਿ ਪਾਤਿਸ਼ਾਹ ਦੇ ਇਕ ਵਜ਼ੀਰ ਸਿਰ ਹੋਇ ॥ ਇਤਨੀਆਂ ਉਮਤੀ ਪੈਕੰਬਰਾਂ ਅੰਤ ਨਾਹੀਂ ਕੋਇ ॥ ਖਤਰਾ ਮਨਹੁ ਨ ਉਤਰੈ ਬਿਨਾਂ ਫਕੀਰ ਅਲਾਹਿ ॥ ਖਬਰ ਸੁਣਾਇ ਅਜ਼ਗੈਬ ਦੀ ਸੰਸਾ ਮਨਹੁ ਚੁਕਾਇ ॥੨੫॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਸਚੁ ਸੁਣਾਵਹੁ ਬਾਤ ॥ ਮਰ ਮਰ ਮਿਲਕੇ ਖਾਨ ਨਾਲ ਫਿਰ ਹੋਇ ਜਮਦੇ ਘਾਹ ॥ ਗੂਨੀ ਗੂਨੀ ਬੂਟੀਆਂ ਸੁਰਖੀ ਸਬਜ਼ ਸਿਆਹਿ ॥ ਨੀਲੀਆਂ ਪੀਲੀਆਂ ਚਿਟੀਆਂ ਹੋਰ ਗੁਲਾਬੀ ਵੰਨ ॥ ਭਾਰ ਅਠਾਰਹ ਬਨਾਸ ਪਤ ਬਹੁ ਮੇਰੇ ਬਹੁ ਅੰਨ ॥ ਖਾਣ ਹੈਵਾਨਾਂ ਆਦਮੀ ਪਾਇ ਪਰਿੰਦੇ ਲੱਖ ॥ ਹੋਵਣ ਤੋਹਫੇ ਬੂਟੀਓਂ ਮਰਿ ਫਿਰ ਜੰਮਨ ਵੱਤ ॥ ਆਵਾਗਉਣ ਨ ਮਿਟਈ ਜਿਉਂ ਵਹਿੰਦੇ ਦਰੀਆਇ ॥ ਇਤਨੀ ਖਬਰ ਅਜ਼ਗੈਬ ਦੀ ਦੇਣ ਫਕੀਰ ਸੁਣਾਇ ॥ ਇਹ ਸੁਣ ਯਾਦ ਖਲਕ ਦੀ ਬਹੁਤ ਵਧਾਇਨ ਵੈਰ ॥ ਦਾਣਾ ਪਾਣੀ ਖਾਇਕੇ ਰਖਣ ਡਿੰਗੇ ਪੈਰ ॥ ਖਾਕ ਦੇ ਸਭ ਪੁਤਲੇ ਖਸਮੇ ਦੇ ਹਥ ਕਲ ॥ ਮਰਨਾ ਚਿਤ ਨ ਆਵਈ ਚਸੇ ਮਰੇ ਕੇ ਪਲ ॥ ਜੀਅ ਖਾਵਣ ਜੀਅ ਕਉ ਜੀਆਂ ਜੀ ਅਹਾਰ ॥ ਆਪੋ ਅਪਨੇ ਖੇਲ ਕਰ ਇਕ ਤਕੇ ਬਿਉਹਾਰ ॥ ਸੁਣੀਐ ਕਾਜੀ ਰੁਕਨਦੀਨ ਨਾਨਕ ਕਹੇ ਫਕੀਰ ॥ ਇਕੋ ਰਾਹ ਮੁਰੀਦ ਦਾ ਇਕੋ ਸਿਰ ਪਰ ਪੀਰ ॥ ਇਕ ਪੈਕੰਬਰ ਦੁਨੀ ਵਿਚ ਫਿਰਕਾ ਭੀ ਇਕ ਹੋਇ ॥ ਐਥੇ ਦੀਨ ਅਗਿਣਤ ਹੈਨ ਪਾਰ ਲੰਘਾਏ ਕੋਇ ॥ ਰਾਜ ਜਿਨ੍ਹਾਂ ਦਾ ਦੁਨੀ ਵਿਚ ਸਿਕਾ ਤਿਨ੍ਹਾਂ ਦਾ ਹੋਇ ॥ ਜ਼ਰਬਾਂ ਲਗਣ ਅਨੇਕ ਬਿਧਿ ਹੁਕਮ ਨਾ ਮਾਨੋ ਕੋਇ ॥ ਇਕੋ ਰਾਹ ਦਰਗਾਹ ਇਕ ਇਕੋ ਛਤ੍ਰ ਅਟੱਲ ॥ ਇਕਾ ਜ਼ਰਬ ਜਹਾਨ ਵਿਚ ਨਾਨਕ ਰਾਜ ਅਚੱਲ ॥ ਮਸ਼ਰਕ ਅਤੇ ਮਗਰਬੋਂ ਔਰ ਜਨੂਬ ਸ਼ਮਾਲ ॥ ਦਰਸ਼ਨ ਦੇਖਣ ਆਉਗੀ ਉਮਤੀ ਅੰਤ ਨ ਭਾਲ ॥ ਸੱਤਰ ਜਾਮੇ ਦੁਨੀ ਵਿਚ ਰਖੇ ਬਕਾਈ ਫੇਰ ॥ ਮਜ਼ਹਬ ਨ ਜਾਣ ਦੇਸਣੀ ਰਖਸਣ ਉਮਤ ਘੇਰ ॥ ਨਾਨਕ ਦਰਸ਼ਨ ਕਲੀ ਵਿਚ ਹੋਰ ਨ ਦਰਸ਼ਨ

ਭਾਲ ॥ ਜੁਗ ਜੁਗ ਦਰਸ਼ਨ ਨਉਤਨਾ ਨਾਨਕ ਸ਼ਾਹ ਕਤਾਲ ॥ ਚਾਦਰ ਪਾਈ ਦਰਗਾਹ ਤੋਂ ਨਾਨਕ ਸ਼ਾਹ ਫਕੀਰ ॥ ਤਲੇ ਬਹੇ ਘਰਾਣਾ ਕਿਸੇ ਦਾ ਸੋ ਕਦੇ ਨ ਹੋਇ ਜ਼ਹੀਰ ॥ ਜੇ ਕੋ ਆਵੈ ਚਲਕੇ ਬਹੈ ਚਾਦਰ ਹੇਠ ॥ ਕਲੀ ਤਾਲ ਬੇਤਾਲ ਦੀ ਤਿਸਹਿ ਨ ਲਾਗੈ ਫੇਟ ॥ ਘਿਉ ਮੈਦਾ ਖੰਡ ਸ਼ਕਰਾਂ ਮਾਖਿਓ ਮਾਝੇ ਦੁਧ ॥ ਖੀਰ ਖੰਡ ਮਠਿਆਈਆਂ ਰਬ ਸਭ ਕਿਛੁ ਦਿਤਾ ਮੁਝ ॥ ਕਰਸਨ ਭੋਗ ਬਿਲਾਸ ਬਹੁ ਗੂਨਾ ਗੂਨ ਪਰਸਾਦਿ ॥ ਜੋ ਸਰਨ ਪਏ ਗੁਰਦੇਵ ਦੀ ਸੋ ਭੋਗਣ ਆਦਿ ਜੁਗਾਦਿ ॥ ਝਗੜ ਚੁਕਾਵਨ ਕਾਰਨੇ ਆਏ ਦੁਨੀ ਫਕੀਰ ॥ ਹਿੰਦੂ ਮੁਸਲਮਾਨ ਦੁਇ ਡਿਠੇ ਖਰੇ ਜ਼ਹੀਰ ॥ ਹਿੰਦੂ ਜਾਤ ਅਠਹਿਆਂ ਤੁਰਕ ਸਿ ਕਾਲੇ ਨਾਗ । ਹਿੰਦੂ ਦਗੇ ਕਮਾਂਵਦੇ ਤੁਰਕਾਂ ਜੋਰ ਜਰਾਬ । ਹਿੰਦੂ ਨ ਭਵੈ ਹਿੰਦੂਆਂ ਜੇਕੋ ਵਡਾ ਕਹਾਇ ॥ ਤੁਰਕ ਸਲਾਹੇ ਤੁਰਕ ਨੋ ਕਰ ਵਡਾ ਦੀਨ ਸਲਾਹਿ ॥ ਹਿੰਦੂ ਚਾਹੇ ਹਿੰਦੂਆਂ ਤੁਰਕਾਂ ਰਦ ਕਰੇਨ ॥ ਵੇਦੋਂ ਅਖੀਂ ਮੀਟ ਕੇ ਸਗਲੇ ਧਰਮ ਰਦੇਨ ॥ ਤੁਰਕ ਰਦੇ ਰਾਹ ਹਿੰਦੂਆਂ ਅਪਨਾ ਦੀਨ ਸਲਾਹਿ ॥ ਹਿੰਦੂ ਮੁਸਲਮਾਨ ਦੁਇ ਕਰ ਮਨਸੂਖ ਉਠਾਇ ॥ ਅੰਧੇ ਕਾਣੇ ਦੋਜਕੀ ਦੋਜ਼ਕ ਪਉਣੀ ਜਾਇ ॥ ਕਾਣਿਆਂ ਦਾ ਛਡ ਸੰਗ ਤੂੰ ਅੰਨ੍ਹਿਆਂ ਨਾਲ ਨ ਜਾਇ ॥ ਦੋਹੀਂ ਚਸ਼ਮੀਂ ਦੇਖ ਤੂੰ ਤਾਂ ਸਚ ਲਹੈ ਮਹਲ ॥ ਨਾਨਕ ਕਲ ਵਿਚ ਨਿਰਮਲੀ ਗੁਰਸਿਖੀ ਪਰਵਾਨ ॥ ਅਗਿਣਤ ਲੰਘੇ ਉਮਤੀ ਸਚ ਨਾਮ ਪਰਵਾਨ ॥ ਸਚੇ ਚਾਹੈ ਸਭ ਖੜੀ ਦਰਗਹ ਲਹਣ ਨ ਢੋਇ ॥ ਰੋਟੀ ਕਪੜੇ ਕਾਰਨੇ ਕੂੜ ਕਮਾਵਣ ਲੋਇ ॥ ਖਾਵਣ ਪਹਿਰਣ ਰਬ ਦਾ ਕਰਮੀ ਪਲੈ ਪਾਇ ॥ ਆਸ ਬਿਗਾਨੀ ਜੋ ਕਰੈ ਸੇ ਦਰਗਾਹ ਲਹਣ ਸਜਾਇ ॥ ਫਿਟ ਤਿਨ੍ਹਾਂ ਦਾ ਜੀਵਿਆ ਜੋ ਪਰ ਕੀ ਆਸ ਕਰੇਨੇ ॥ ਰੋਟੀ ਕਪੜੇ ਕਾਰਣੇ ਮੁਖਹੁ ਕੂੜ ਬੋਲੇਨ ॥ ਸੁਨਹੋ ਕਾਜੀ ਰੁਕਨਦੀਨ ਸਚਾ ਏਹ ਜਵਾਬ ॥ ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਿਤਾਬ ॥ ਐਥੇ ਦੇਖ ਸਵਾਣ ਲੈ ਅਗੇ ਚਾਇ ਪਛਾਣ ॥ ਵਿਚ ਫਕੀਰੀ ਖਲਕ ਦੀ ਹਿੰਦੂ ਮੁਸਲਮਾਨ ॥ ਨਿਕਲੀ ਜ਼ਰ ਸਰਕਾਰ ਤੇ ਆਈ ਸੁਨਿਆਰੇ ਹੱਥ ॥ ਕਿਸੇ ਬਣਾਏ ਛਲੜੇ ਕਿਸੇ ਬਣਾਈ ਨੱਥ ॥ ਕਿਸੇ ਤਨਾਉੜੇ ਵਾਲੀਆਂ ਕੰਙਨ ਘੜੇ ਸਵਾਰ ॥ ਸੋਨਾ ਇਕਸੈ ਜ਼ਾਤ ਦਾ ਜ਼ੇਵਰ ਬਹੁ ਪਰਕਾਰ ॥ ਮਾਨਸ ਇਕਸੇ ਜ਼ਾਤ ਦੇ ਦੀਨ ਭਿੰਨ ਭਿੰਨ ਹੋਇ ॥ ਕੋਇ ਕਰਾਏ ਸੁਨਤੀ ਜਤ ਰਖਾਏ ਕੋਇ ॥ ਦੋਹਾਂ ਬਧੇ ਮੋਰਚੇ ਰੈਬਾਰਾ ਸ਼ੈਤਾਨ ॥ ਦਾਵਾ ਰਾਮ ਰਸੂਲ ਕਰ ਲੜਦੇ ਬੇਈਮਾਨ ॥ ਦਾਵਾ ਛਡੋ ਮੋਮਨੋਂ ਬਾਦ ਮਿਟਾਵਹੁ ਕੂੜ ॥ ਹਿੰਦੂ ਮੁਸਲਮਾਨ ਜੋ ਕਰ ਦੇਵੋ ਮਨਸੂਖ ॥ ਪਕੜਹੁ ਰਾਹ ਖੁਦਾਇਦਾ ਦਰਗਾਹ ਪਵਹੁ ਕਬੂਲ ॥ ਲਿਖਿਆ ਵਿਚ ਕਿਤਾਬ ਦੇ ਝਗੜਾ ਰਾਮ ਰਸੂਲ ॥ ਵਿਚ ਵਿਚ ਗੱਲਾਂ ਕੂੜੀਆਂ ਸੁਨਹੁ ਬੇਦ ਕਤੇਬ ॥ ਪੜਦੇ ਪਾਏ ਭਸਮ ਦੇ ਬਹੁ ਬਿਧ ਕੀਨੇ ਭੇਦ ॥ ਬਾਰਾਂ ਬੁਰਜ ਅਸਮਾਨ ਵਿਚ ਨਾਲ ਸਤਾਰੇ ਸਤ ॥ ਏਹ ਥਿਤ ਮਹੂਰਤਾਂ ਹੋਰ ਸਤਾਈ ਨਿਖੱਤ ॥ ਭਦਰਾਂ ਪੰਜ ਕਿ ਜੋਗਨੀ ਚਲੇ ਪਲ ਬੀਚਾਰ ॥ ਏਹ ਰਬਾਨੀ ਲੋਹ ਹੈ ਲਿਖੇ ਖੁਦ ਕਰਤਾਰ ॥ ਜਿਉਂ ਸੂਰਜ ਬਾਰਾਂ ਬੁਰਜ ਵਿਚ ਤਿਉਂ ਇਕੋ ਇਕ ਖੁਦਾਇ ॥ ਦੂਸਰ ਹੋਯਾ ਨ ਹੋਇਗਾ ਮਨ ਵਿਚ ਦੇਖ ਨਗਾਇ ॥ ਚੰਗਾ ਮੰਦਾ ਲੇਖ ਸਭ ਨੌਂ ਗ੍ਰੈਹ

ਵਿਚ ਹੋਇ ॥ ਨੌ ਗ੍ਰੈਹ ਬਾਰਹ ਬੁਰਜ ਵਿਚ ਇਕੋ ਸਚਾ ਸੋਇ ॥ ਗੱਲਾਂ ਹੋਰ ਸ਼ੈਤਾਨ ਦੀ ਵਰਤਨ ਕੋ ਸੰਸਾਰ ॥ ਬਾਦ ਬਿਖਾਦੀ ਝਗੜੇ ਜਨਮੇ ਤੇ ਸੰਘਾਰ ॥ ਸਿਰ ਸਿਰ ਲੱਖ ਅਨੇਕ ਦਾ ਉਤਮ ਮਧਮ ਜਾਣ ॥ ਕਰਮੀ ਆਪੋ ਆਪਣੀ ਮਸਤਕ ਭਏ ਨਿਸ਼ਾਨ ॥ ਫਿਰਨ ਚਕਰ ਸਿਰ ਉਤਰੇ ਰੈਨ ਦਿਵਸ ਕੇ ਮਾਹਿ ॥ ਕਾਫਰ ਸਭ ਸੰਸ਼ਾਰ ਦੇ ਹੁਕਮੇ ਵਿਚ ਹਵਾਇ ॥ ਕਲਾ ਰਖੀ ਅਸਮਾਨ ਵਿਚ ਚਾਰੇ ਤਤ ਪਤਾਲ ॥ ਜਿਉਂ ਜਿਉਂ ਕਲਾ ਫਿਰਾਈਐ ਤਿਉਂ ਤਿਉਂ ਫਿਰੈ ਸੰਸਾਰ ॥ ਉਲਟਾ ਖੇਲ ਖਸੰਮ ਦਾ ਸਿਰ ਉਪਰ ਤਲ ਪਾਇ ॥ ਸਿਰ ਤਲਵਾਹੇ ਜੰਮਦੇ ਨਿਹਚਲ ਕਿਉਂ ਕਰ ਹਾਇ ॥ ਸਿਰ ਤਲਵਾਏ ਕੰਮ ਵਿਚ ਬਾਹਰ ਭੀਤਰ ਹੋਇ ॥ ਉਮਰ ਹਯਾਤੀ ਪਾਇਨੀ ਨਾਨਕ ਸਚ ਬਗੋਇ ॥ ਮਥਾ ਧਰਕੇ ਜ਼ਿਮੀਂ ਪਰ ਖਾਤਰ ਰੱਖ ਹਜ਼ੂਰ ॥ ਮਿਲਿਆ ਰਹੇ ਖ਼ੁਦਾਇ ਨਾਲ ਹੋਇ ਨ ਕਬਹੂ ਦੂਰ ॥੨੬॥ ਸੁਆਲ ਕਾਜੀ ਰੁਕਨਦੀਨ ਸੂਰਾ ॥ ਰੁਕਨਦੀਨ ਆਖੇ ਨਾਨਕਾ ਦਰਗਾਹ ਦੀ ਖਬਰ ਸੁਣਾਇ ॥ ਕੇਹਾ ਰੰਗ ਮਹੱਲ ਦਾ ਜਿਥੇ ਰਹੇ ਖ਼ੁਦਾਇ ॥ ਕੇਹੇ ਬੁਰਜ ਮਹੱਲ ਦੇ ਛਜੇ ਤੇ ਚਉਕਾਠ ॥ ਕੇਹੀਆਂ ਡਿਠੀਆਂ ਬੈਠਕਾਂ ਕਿਸ ਨਾਲ ਕੀਤੇ ਰਾਸ ॥ ਕੇਹਾ ਗਾਰਾ ਚੂਨੜਾ ਕਉਣ ਬਨਾਵਣਹਾਰ ॥ ਸੂਰਤ ਕਉਣ ਮਹੱਲ ਦੀ ਕਿਉਂ ਕਰ ਹੋਇ ਦੀਦਾਰ ॥ ਦਰ ਤੇ ਲਿਖਿਆ ਕੇ ਕੁਝ ਏਹ ਭੀ ਦੇ ਬਤਾਇ ॥ ਕੇਹੜਾ ਯਾਰ ਖ਼ੁਦਾਇ ਦਾ ਜਿਸਨੋ ਠਾਕ ਨ ਪਾਇ ॥ ਪਹੁੰਚੇ ਕੇਹੜੀ ਬੰਦਗੀ ਕਰਕੇ ਕਉਣ ਨਿਮਾਜ਼ ॥ ਸਚੋ ਸਚ ਬਤਾਇ ਤੂੰ ਸੱਚਾ ਕੇਹੜਾ ਸਾਜ ॥ ਕੇਹੜੀ ਸੁੰਨਤ ਪਾਈਐ ਜਾਇ ਦੀਦਾਰ ਖ਼ੁਦਾਇ ॥ ਕਉਣ ਰਸੂਲ ਪਹੁੰਚਾਇਦਾ ਦਰਗਹ ਸਚੀ ਜਾਇ ॥ ਸਭ ਨਿਸ਼ਾਨੀਆਂ ਦੇਖਾਂ ਤਾਂ ਤੂੰ ਅਵਲ ਫਕੀਰ ॥ ਪੀਰਾਂ ਅੰਦਰ ਪੀਰ ਤੂੰ ਮੀਰਾਂ ਅੰਦਰ ਮੀਰ ॥੨੭॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਦਰਗਹ ਦੀ ਸੁਧ ਲੇਹ ॥ ਰੰਗ ਅਜਾਇਬ ਮਹਿਲ ਦਾ ਹੀਰੇ ਲਾਲ ਜੜੇਇ ॥ ਮੋਤੀ ਤੇ ਯਾਕੂਤੀਆਂ ਮਣੀ ਜ਼ਮਰਦਾਂ ਨਾਲ ॥ ਲੱਖ ਆਫਤਾਬ ਮਹਿਤਾਬ ਲਖ ਰੌਸ਼ਨ ਬਲਣ ਮਸਾਲ ॥ ਰੰਗ ਮਹੱਲ ਹੈ ਕੁਦਰਤੀ ਜਿਸ ਵਿਚ ਤਖਤ ਸੁਬਹਾਨ ॥ ਬੈਠਾ ਸਚਾ ਪਾਤਸ਼ਾਹ ਸੁਲਤਾਨਾਂ ਸੁਲਤਾਨ ॥ ਬਾਰਾਂ ਬੁਰਜ ਮਹੱਲ ਦੇ ਨੌ ਦਰਵਾਜੇ ਨਾਲ ॥ ਪੰਜ ਖਵਾਸ ਹੈਂ ਪਾਹਰੂ ਚਉਕੀ ਦੇਣ ਸੰਭਾਲ ॥ ਬੁਰਜ ਸਵਾਰੇ ਜ਼ਰੀਕੇ ਮੀਨਾਕਾਰੀ ਰਾਸ ॥ ਬਣੇ ਚਉਗਾਠਾਂ ਛੱਜੜੇ ਬਾਵਨ ਚੰਦਨ ਕਾਠ ॥ ਪੱਥਰ ਪਾਰਸ ਲਾਈਐ ਪਾਰਸ ਜਾਤ ਸੰਗ ਪਾਰ ॥ ਕਾਮਧੇਨ ਲਖ ਲਖਮੀਆਂ ਹੋਇ ਗੋਲੀ ਕਰਨ ਅਰਦਾਸ ॥ ਲੇਪਨ ਮੇਦ ਕਸਤੂਰੀਆਂ ਚੋਏ ਬਹੁ ਪ੍ਰਕਾਰ ॥ ਰੰਗ ਅਜਾਇਬ ਬੈਠਕਾਂ ਗਾਰੇ ਸੁਸ਼ਕ ਅਪਾਰ ॥ ਨਉਂ ਦਰਵਾਜੇ ਕੋਟ ਦੇ ਦਸਵਾਂ ਨੂਰ ਮਹੱਲ ॥ ਹਉਜ ਹਯਾਤੀ ਪਰ ਭਰੇ ਤਿਸ ਕਉਲ ਅਚੱਲ ॥ ਗਿਰਦ ਮਹੱਲ ਦੇ ਕੋਟ ਹੈ ਬਾਵਨ ਕਿੰਗਰੇ ਤਿਸ ॥ ਕਿੰਗਰੇ ਕਿੰਗਰੇ ਤੋਪਚੀ ਵੜਨ ਨ ਦੇਂਦੇ ਕਿਸ ॥ ਸਤ ਸਮੁੰਦਰ ਖਾਈਆਂ ਨਦੀਆਂ ਅੰਤ ਨ ਪਾਰ ॥ ਕਈ ਰਖਵਾਲੇ ਸੂਰਮੇ ਪਿਆਦੇ ਤੇ ਅਸਵਾਰ ॥ ਇਕ ਮਹੱਲ ਦੁਇ ਬਾਰੀਆਂ ਸ਼ਿਵ ਸ਼ਕਤੀ ਸੁਲਤਾਨ ॥ ਖਿੜਕੀ ਖੋਲ੍ਹ ਦੀਦਾਰ ਦੇਣ ਬਹੁਤ ਵਧਾਇਨ ਮਾਨ ॥ ਗੈਬੀ ਵੱਜਣ ਨਉਬਤਾਂ ਸੰਖ ਨਗਾਰੇ ਭੇਰ ॥ ਸਹਨਾਈਆਂ

ਤੇ ਮੁਰਲੀਆਂ ਨਾਲ ਅਲਾਂਦੇ ਫੇਰ ॥ ਬਾਂਗਾਂ ਬੁਰਗਾਂ ਸਿੰਙੀਆਂ ਸਾਰੰਗੀਆਂ ਰਬਾਬ ॥ ਵੱਜਣ ਛੈਣੇ ਕੈਂਸੀਆਂ ਤੇਰੇ ਰਾਗਾਂ ਸਾਜ਼ ॥ ਗਾਵਹਿ ਛਤੀਸ ਰਾਗਨੀ ਸੰਗ ਖਸ਼ਟ ਅਲਾਪਹਿ ਰਾਗ ॥ ਸੰਗ ਅਲਾਪਹਿ ਨਾਇਕਾਂ ਵਾਰੋ ਵਾਰੀ ਜਾਗ ॥ ਪਹਿਲੇ ਭੈਰੋ ਗਾਵਹੀ ਪੰਚ ਰਾਗਨੀ ਸੰਗ ॥ ਭੈਰਵ ਤੇ ਬਿਲਾਵਲੀ ਨਾਲ ਬੰਗਾਲੀ ਚੰਗੁ । ਪੁੰਨਯਾ ਕੀ ਅਸਲੇਖੀ ਸ਼ਾਹ ਪਾਂਚੋਂ ਨਾਰ ਸੰਗ ਬੀਚਾਰ ॥ ਮਾਲ ਕਉਂਸ ਫੁਨ ਗਾਵਹੇ ਪੰਗ ਸੰਗਲੇ ਬਾਰ ॥ ਗੌਂਡ ਕਰੀ ਅਲਾਪ ਹੈ ਦੇਵਗੰਧਾਰੀ ਨਾਲ ॥ ਸੋਰਠ ਕੰਧਾਰੀ ਕਹੇ ਧਨਾਸਰੀ ਸੰਗ ਭਾਲ ॥ ਗਾਵੈ ਫੁਨ ਹਿੰਡੋਲ ਰਾਗ ਪਾਂਚ ਰਾਗਨੀ ਸਾਥ ॥ ਤੇਲੰਗੀ ਦੇਵਕਰੀ ਕਹੁ ਬਸੰਤੀ ਸੰਦੂਰ ॥ ਸਰਸ ਅਹੀਰੀ ਭਾਰਜਾ ਗਾਵਹਿ ਰਾਗ ਚੰਡੂਰ ॥ ਗਾਵਹਿ ਦੀਪਕ ਰਾਗ ਪੁਨ ਪਾਂਚ ਰਾਗਨੀ ਸਾਥ ॥ ਕਾਛੇਲੀ ਪਟ ਮੰਜਰੀ ਟੋਡੀ ਗਾਵ ਅਲਾਪ ॥ ਕਾਮੋਦੀ ਅਰ ਗੂਜਰੀ ਸੰਗ ਦੀਪਕ ਕੇ ਲਾਇ ॥ ਗਾਵਣ ਉਚੀ ਸੁਰ ਲੀਏ ਬੈਠਾ ਸੁਣੇ ਖੁਦਾਇ ॥ ਪੰਚਮ ਗਾਵਹਿ ਸਿਰੀ ਰਾਗ ਪੰਚ ਰਾਗਨੀ ਕੋਲ ॥ ਬੈਰਾਗੀ ਕਰਨਾਟਕੀ ਗਉੜੀ ਸੁਨਾਇ ਬੋਲ ॥ ਪੰਚਮ ਗਾਵੈ ਸਿੰਧਵੀ ਸਿਰੀ ਰਾਗ ਕੀ ਨਾਰ ॥ ਵਾਰੀ ਆਪੋ ਆਪਣੀ ਸਭੋ ਰਾਗ ਉਚਾਰ ॥ ਮੇਘ ਰਾਗ ਸੰਗ ਪੰਚ ਹੈਂ ਗਾਵੈ ਗੁਨੀ ਬੀਚਾਰ ॥ ਤੀਸ ਰਾਗਨੀ ਆਵਹੇ ਗਾਵਹ ਖਟ ਹੀ ਰਾਗ ॥ ਜੋ ਜਾਗੇ ਸੇਈ ਸੁਣੇ ਜਾਗਨ ਤਿਸਕੇ ਭਾਗ ॥ ਰਾਗਾਂ ਵਿਚ ਰਾਗ ਹੈਂ ਕਾਢਹਿ ਸੁਘੜ ਬਣਾਇ ॥ ਤੀਸ ਰਾਗਣੀ ਖਟ ਰਾਗ ਸਦ ਸਰਬਦਾ ਆਇ ॥ ਗਾਵਹਿ ਤਾਲ ਮਿਲਾਇਕੇ ਸਮੇਂ ਸਮੇਂ ਕਰ ਰਾਗ ॥ ਸਾਜ ਬਾਜ ਸਭ ਭੰਗ ਬਜਹਿ ਹੋਵਹਿ ਨਾਦ ਅਨਾਦ ॥ ਉਪਰ ਖਾਸੇ ਮਹਿਲ ਪਰ ਦੇਵੈ ਬਾਂਗ ਖੁਦਾਇ ॥ ਸੂਤੇ ਬਾਂਗ ਨ ਸੁਣ ਸਕਣ ਰਹਿਆ ਖੁਦਾਇ ਜਗਾਇ ॥ ਸੁਤੀ ਪਈ ਨਿਭਾਗਸਨ ਸੁਣੇ ਨ ਬਾਂਗਾਂ ਕੋਇ ॥ ਜੋ ਜਾਗੇ ਸੇਈ ਸੁਣੇ ਸਾਈਂ ਸੰਦੀ ਸੋਇ ॥ ਰਾਹ ਖੁਦਾਇ ਭੀਹਾਵਲਾ ਵਾਲਹੁ ਦਸਵੇਂ ਭਾਇ ॥ ਹਾਥੀ ਜਾਏ ਨ ਸਕਣੀ ਹਉਮੈ ਰਖੇ ਅੜਾਇ ॥ ਸੁਰਤ ਰੰਗ ਮਹਿਲ ਦੀ ਮਨ ਰਖਹੁ ਲਿਵਲਾਇ ॥ ਦਰ ਦੇ ਉਪਰ ਲਿਖਿਆ ਇਕਾ ਪਾਕ ਖੁਦਾਇ ॥ ਕੁਦਰਤ ਕਈ ਰਸੂਲ ਹੈਂ ਯਾਰਾਂ ਅੰਤ ਨ ਪਾਇ ॥ ਜਿਸਦੀ ਯਾਰੀ ਧੁਰ ਚੜੇ ਪਹੁਤਾ ਜਾਣਹੁ ਸੋਇ ॥ ਆਵਣ ਜਾਣ ਫੁਰਮਾਨ ਲਏ ਕਈ ਇਜਾਰੇ ਚਾਇ ॥ ਕੇਤੇ ਲੱਖ ਮੁਰੀਦ ਕਰ ਹਉਮੈ ਅੰਦਰ ਪਾਇ ॥ ਰਹੀਆਂ ਉਰੇ ਉਮਤੀ ਨਾਲੇ ਨਬੀ ਰਸੂਲ ॥ ਨਿਗੁਰੇ ਰਾਹਿ ਨ ਪਾਇਨੀ ਮਣੀ ਗਿਆਨੇ ਭੂਲ ॥ ਸੱਚੀ ਸਰੀਅਤ ਬੰਦਗੀ ਸਚੀ ਸੁੰਨਤ ਏਹ ॥ ਸੱਚਾ ਦੀਦਾਰ ਖੁਦਾਇ ਦਾ ਸਚ ਨਿਮਾਜ਼ ਕਰੇਇ ॥ ਸਚ ਬਰਾਬਰ ਨਾ ਯਾਰ ਕੋ ਜੋ ਦੇਵੈ ਖੁਦਾਇ ਮਿਲਾਇ ॥ ਹਿੰਦੂ ਮੁਸਲਮਾਨ ਦਾ ਦਾਵਾ ਦੇਇ ਉਠਾਇ ॥ ਨਾਨਕ ਲੇਖੈ ਇਕ ਗੱਲ ਹੋਰ ਗੱਲਾਂ ਸ਼ੈਤਾਨ ॥ ਅਮਲਾਂ ਉਪਰ ਨਿਬੜੇ ਸਾਬਤ ਰਖ ਈਮਾਨ ॥੨੯॥ ਜਾਂ ਇਤਨੀ ਨਸੀਹਤ ਸੂਰਾ ਕਲਾਮ ਕੀ ਕਾਜੀ ਰੁਕਨਦੀਨ ਨਾਲ ਹੋਈ ਤਾਂ ਹੋਰ ਹਾਜੀ ਅਵਰ ਦੇਸੋਂ ਕੇ ਨਏ ਮੁਲਾਂ ਹਾਜੀ ਜਿਨੋਂ ਨੇ ਨਸੀਹਤ ਨਾਮੇ ਕਾ ਮਗਜ਼ਨ ਪਾਯਾ ਥਾ ਸੋ ਬੋਲੇ ॥੧॥ ਸੂਰਾ ॥ ਹਾਜੀ ਆਖਣ ਨਾਨਕਾ ਸੁਣ ਤੂੰ ਸਚ ਜਵਾਬ ॥ ਹਿੰਦੂ ਜਲਦੇ ਵਿਚ ਆਤਸ਼ੀ ਸਹਿੰਦੇ ਬਹੁਤ ਅਜਾਬ ॥ ਬਡਾ ਦੋਜ਼ਕ ਆਤਸ਼ੀ ਨੇੜੇ

ਜਾਇ ਨ ਕੋਇ ॥ ਹਿੰਦੂ ਜਲਦੇ ਤਿਸ ਵਿਚ ਦੋਜ਼ਕ ਪਹੁਤੇ ਸੋਇ ॥ ਉਮਤ ਪਾਕ ਮੁਹੰਮਦੀ ਮਿਲੇ ਸੁ ਖਾਕੂ ਸਾਥ ॥ ਕਿਆਮਤ ਫੇਰ ਉਠਾਇਸੀ ਕਾਜ਼ੀ ਮੁਹੰਮਦ ਆਪ ॥ ਨੇਕੀ ਬਦੀ ਕਸੀਸ ਜੋ ਔਰਤ ਪੁਰਸ਼ਨ ਰੋਇ ॥ ਕਿਆਮਤ ਹੋਏ ਹਿਸਾਬ ਸਭ ਮੁਸਲਮਾਨ ਜੋ ਸੋਇ ॥ ਜਿਸਕਾ ਜੁੱਸਾ ਤਿਸ ਕਉ ਦੂਜਾ ਮਿਲੈ ਨ ਹੋਰ ॥ ਰੋਜ ਕਿਆਮਤ ਜੇਹੜੇ ਪਉਸਨ ਵਡੇ ਸ਼ੋਰ ॥ ਇਜਰਾਈਲ ਫਰੇਸ਼ਤਾ ਜਦ ਕੂਕੇਸੀ ਕਰਨਾਇ ॥ ਉਠਸਨ ਸਭੇ ਉਮਤੀ ਜੋ ਖਾਕੂ ਸੰਗ ਸਮਾਇ ॥ ਆਪ ਮੁਹੰਮਦ ਮੁਸਤਫਾ ਮੀਜ਼ਾ ਕਰੇ ਹਿਸਾਬ ॥ ਨੇਕੀ ਬਦੀ ਬੀਚਾਰ ਕੇ ਦੇਸੀ ਅਜਬ ਸਵਾਬ ॥ ਕਲਮਾ ਜਿਨ੍ਹਾਂ ਪਛਾਣਿਆਂ ਸਹਿਣ ਨ ਵਡੇ ਤਾਇ ॥ ਲਿਖਿਆ ਵਿਚ ਕੁਰਾਨ ਦੇ ਕਹੇ ਰਸੂਲ ਖੁਦਾਇ ॥੨੯॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਕਾਜੀਆ ਸੁਣੀਏ ਸੋਚ ਸੁਆਲ ॥ ਹਿੰਦੂ ਜਲਦੇ ਇਕ ਵਾਰ ਤੁਰਕ ਵਡੇ ਜੰਜਾਲ ॥ ਮਿਟੀ ਮੁਸਲਮਾਨ ਦੀ ਜਮੇ ਹੋਏ ਨਬਾਤ ॥ ਜਲਣ ਨ ਬਾਤੀ ਹਮੇਸ਼ ਵਿਚ ਆਤਸ਼ ਸਹਿਣ ਕਿਸਾਸ ॥ ਜਲ ਬਲ ਕੋਲੇ ਹੋਇਕੇ ਫਿਰ ਮਿਲਿਆ ਖਾਕੂ ਨਾਲ ॥ ਕਿਥੇ ਮੁਹੰਮਦ ਮੁਸਤਫਾ ਮੀਜਾਂ ਕਰੇ ਸੰਭਾਲ ॥ ਕਯਾਮਤ ਚਸ਼ਮੀ ਦੇਖੀਐ ਅੰਦਰ ਇਸੇ ਜਹਾਨ ॥ ਹਿੰਦੂ ਮੁਸਲਮਾਨ ਦੁਇ ਅੰਦਰ ਆਂਚ ਜਲਾਨ ॥ ਮੁਹੰਮਦ ਮੁਹੰਮਦ ਕਯਾ ਕਰੋ ਮੁਹੰਮਦ ਘਰ ਘਰ ਹੋਇ ॥ ਇਕ ਮੁਹੰਮਦ ਮੁਸਤਫਾ ਕਈ ਮੁਹੰਮਦ ਲੋਇ ॥ ਪੜਦਾ ਕੂੜੀ ਡਾਲ ਕੇ ਰਖਿਆ ਸਚ ਛਿਪਾਇ ॥ ਓੜਕ ਸਚ ਸਲਾਮਤੀ ਦੇਸੀ ਕੂੜ ਉਡਾਇ ॥ ਇਕੋ ਸਚ ਪਛਾਣ ਕੇ ਇਕੋ ਜਾਣੋ ਸੋਇ ॥ ਆਮਦ ਰਫਤ ਨ ਰਹਿ ਸਕੇ ਰਖ ਨ ਸਕੇ ਕੋਇ ॥ ਭਾਵੇਂ ਆਖੇ ਖੁਦਾਇ ਜਬ ਇਕਤੇ ਕਰੇ ਅਨੇਕ ॥ ਫੇਰ ਅਨੇਕੋਂ ਇਕ ਕਰੈ ਨਾਨਕ ਕਹੇ ਬਿਬੇਕ ॥ ਜਿਸਦੇ ਮਾਰਗ ਨਸੀਬ ਹੈ ਕਿਆਮਤ ਤਿਸਦੇ ਭਾਇ ॥ ਇਜਰਾਈਲ ਫਰੇਸ਼ਤਾ ਜਬ ਫੂਕੇਸੀ ਕਰਨਾਇ ॥ ਉਠੇ ਜੁੱਸਾ ਤਿਸਦਾ ਤਿਸਦੇ ਮਾਰਗ ਨਸੀਬ ॥ ਇਕ ਦੂ ਜੁੱਸੇ ਅਸੰਖ ਹੋਣ ਨਾਨਕ ਰਹੇ ਰਸੀਦ ॥ ਆਪੇ ਇਕ ਖੁਦਾਇ ਹੈ ਕਈ ਮੁਹੰਮਦ ਲੋਇ ॥ ਵਾਰੀ ਆਪੋ ਆਪਨੀ ਉਠੀ ਚਲੇ ਰੋਇ ॥ ਕੂੜਾ ਝਗੜਾ ਹਾਜੀਓ ਮਨ ਤੇ ਰਖਹੁ ਨ ਮੂਲ ॥ ਇਕੋ ਪਾਕ ਖੁਦਾਇ ਹੈ ਹੋਰ ਕੇਤੇ ਨਬੀ ਰਸੂਲ ॥ ਓੜਕ ਡਿਠਾ ਹਾਜੀਆਂ ਰਹੇ ਸਭੇ ਮੁਰਝਾਇ ॥ ਹੁਜਤ ਹਾਜਤ ਸ਼ਰਾ ਦੀ ਸਕਣ ਨ ਮੁਖਹੁੰ ਅਲਾਇ ॥ ਸ਼ਰਾ ਸ਼ਰੀਅਤ ਸੋਧਕੇ ਸਚ ਸ਼ਰੀਅਤ ਕੀਨ ॥ ਪਕੜਹੁ ਰਾਹ ਤਰੀਕਤੇ ਕਰਕੇ ਸਾਬਤ ਦੀਨ ॥ ਪਾਵਹੁ ਰਾਹ ਹਕੀਕਤੇ ਹੱਕ ਹਲਾਲ ਗੁਆਹਿ ॥ ਰਾਹ ਪਛਾਣਹੁ ਮਾਰਫਤ ਆਪੇ ਆਪ ਅਲਾਹਿ ॥ ਨਾਨਕ ਆਖੇ ਹਾਜੀਆਂ ਚਾਰ ਕਤੇਬ ਗੁਆਹਿ ॥ ਭਿਸ਼ਤਾਂ ਭਿਸ਼ਤਾਂ ਕਿਆ ਕਹੇ ਦੋਜਕ ਦਿਹੋ ਦਿਖਾਇ ॥ ਜਲਦੇ ਦਿਸਨ ਦੋਂਵੜੇ ਕੂਕ ਪੁਕਾਰਣ ਹਾਇ ॥ ਮੁਸਲਮਾਨੀ ਹੇਚਮਾਂ ਕਰੇ ਨਬਾਤੀ ਜਿਸ ॥ ਅੰਦਰੋਂ ਬਾਹਰੋ ਆਤਸ਼ੀ ਭੇਦ ਨ ਪਾਵੈ ਕੋਇ ॥ ਨਾਨਕ ਆਖੈ ਹਾਜੀਆਂ ਜਲਦੇ ਦਿਸਨ ਦੋਇ ॥ ਭਿਸ਼ਤਾਂ ਦਿਸਨ ਗਲਦੀਆਂ ਹਾਵੀਏ ਦੋਜ਼ਕ ਨਾਲ ॥ ਹਿੰਦੂ ਮੁਸਲਮਾਨ ਦਾ ਕੋਇ ਨ ਪੁਛੇ ਹਾਲ ॥ ਦੁਨੀਆਂ ਦੋਜ਼ਕ ਆਤਸ਼ੀ ਸਭ ਘਤੇ ਦੀਨ ਜਲਾਏ ॥ ਪੇਟ ਨ ਪਾਵਣ ਰੋਟੀਆਂ ਵਿਸਰ ਜਾਇ ਖੁਦਾਇ ॥ ਜੇਤੇ ਫਿਰ ਦੇ ਦੁਨੀ ਵਿਚ ਖਾਣੇ ਨਾਲ ਖਵੰਦ ॥

ਇਕੋ ਫਿਰਕਾ ਰੱਬ ਦਾ ਤਿਸ ਵਿਚ ਬਹੁਤੇ ਬੰਦ ॥ ਆਬੀ ਖਾਕੀ ਆਤਸ਼ੀ ਚਉਥਾ ਬਾਦੀ ਨਾਲ ॥ ਚਾਰੋਂ ਜਲਦੇ ਦਿਸਨੀ ਕਿਸਨੂੰ ਆਖਣ ਹਾਲ ॥ ਜਲਸਨ ਰੂਹ ਨਿਮਾਨੜੇ ਵਡ ਆਤਸ਼ ਕੇ ਸੰਗ ॥ ਦਿਸਣ ਦੋਜ਼ਕ ਭਿਸ਼ਤ ਵਿਚ ਜਲਦੇ ਬਲਦੇ ਨੰਗ ॥੩੦॥ ਸੁਆਲ ਹਾਜੀ ਸੂਰਾ ॥ ਹਾਜੀ ਆਖਣ ਨਾਨਕਾ ਕਹੇ ਮਜੀਦ ਕਲਾਮ ॥ ਰਖੇ ਰੂਹ ਅਮਾਨਤੀ ਖਲਕ ਵਿਚ ਅਸਮਾਨ ॥ ਜੁਸੇ ਰਖੇ ਖਾਕ ਵਿਚ ਰੋਜ ਕਿਆਮਤ ਸਦ ॥ ਕਿਆਮਤ ਫੇਰ ਉਡਾਈਅਨ ਪੁਛੀਐ ਨੇਕ ਅਰ ਬਦ ॥ ਮੁਸਲਮਾਨ ਮੁਸਲਮੀ ਪੁਛੈ ਰਸੂਲ ਖੁਦਾਇ ॥ ਕਾਫਰਾਂ ਕੋਇ ਨ ਪੁਛਸੀ ਰਾਹ ਸ਼ੈਤਾਨੀ ਪਾਇ ॥ ਜਲਸਣ ਦੋਜ਼ਕ ਹਾਵੀਏ ਕੋਇ ਨ ਸੁਣੈ ਪੁਕਾਰ ॥ ਅਜਰਾਈਲ ਫਰੇਸ਼ਤਾ ਕਰਸੀ ਅੰਤ ਖੁਆਰ ॥੩੧॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਹਾਜੀਓ ਸੁਣਹੁ ਹਕੀਕਤ ਪਾਕ ॥ ਅਰਬਾ ਨਾਸਰ ਮਿਲ ਕਰ ਨਾਉ ਧਰਾਯਾ ਖਾਕ ॥ ਅਰਬਾ ਨਾਸਰ ਚਾਰ ਮਿਲ ਪੰਜਵਾਂ ਪੋਲ ਅਕਾਸ਼ ॥ ਤਿਸਤੇ ਭਯਾ ਅਵਾਜੜਾ ਨਾਉਂ ਧਰਾਯਾ ਸਾਸ ॥ ਗੂਨਾ ਗੂਨੀ ਰੰਗੜੇ ਜੀਆ ਜੰਤ ਅਪਾਰ ॥ ਸਭਨਾ ਅਗਨ ਜਲਾਇਸੀ ਕਿਆਮਤ ਏਹ ਅਸਾਰ ॥ ਦੋਜ਼ਕ ਭਿਸ਼ਤ ਵਖਾਣੀਐ ਦੋਵੇਂ ਇਸਹਿ ਜਹਾਨ ॥ ਇਕ ਚੜ੍ਹ ਝੂਲਦੇ ਪਾਲਕੀ ਇਕ ਪੈਰ ਪਿਆਦੇ ਜਾਣ ॥ ਇਕਨਾ ਗਲੀਂ ਜੰਜੀਰੀਆਂ ਬਧੇ ਕਰਨ ਸਲਾਮ ॥ ਮਿਲਣ ਸਜਾਈਂ ਬਾਦ ਵਿਚ ਸੁਣੈ ਨ ਕੋਇ ਕਲਾਮ ॥ ਰਾਮ ਰਸੂਲਾਂ ਬਹੁ ਕਰੇ ਤੋਬਾ ਕਰ ਫਰਯਾਦ ॥ ਜਾਮਨ ਕੋਇ ਨ ਬੁਰੇ ਦਾ ਮਾਰਨ ਦੇਇ ਅਜਾਬ ॥ ਚੋਰ ਉਚਕੇ ਲਾਲਚੀ ਹਿੰਦੂ ਮੁਸਲਮਾਨ ॥ ਕੀਤੀਆਂ ਬਹੁਤ ਗੁਨਾਹ ਦੇ ਸਭ ਕੋ ਕਹੈ ਸ਼ੈਤਾਨ ॥ ਹਿੰਦੂ ਮੁਸਲਮਾਨ ਦਾ ਰਿਹਾ ਸੋ ਦਾਹਵਾ ਦੂਰ ॥ ਪੜਿਆ ਰਾਹ ਨਾ ਉਸਦੇ ਕੂਕੇ ਖੜਾ ਹਜ਼ੂਰ ॥ ਕਰਦੇ ਹਾਕਮ ਬਹੁ ਹੁਕਮ ਮਾਰਹੁ ਗਰ ਮੰਨ ਜਾਇ ॥ ਚੋਰੀ ਯਾਰੀ ਜੋ ਕਰੇ ਦੇਹੁ ਤਿਨੀ ਸਜਾਇ ॥ ਸਚਿਆਂ ਕੋਇ ਨ ਪੁਛਸੀ ਜੋਰ ਤੇ ਸਚ ਨਾਲ ॥ ਜਿਨ੍ਹਾਂ ਕੂੜ ਕਮਾਇਆ ਤਿਨ੍ਹਾਂ ਵਡੇ ਜੰਜਾਲ ॥ ਜਿਨ੍ਹਾਂ ਪੰਡਾਂ ਪਾਪ ਦੀਆਂ ਸੀਸ ਉਠਾਏ ਭਾਰ ॥ ਦਿਸਣ ਵਿਚ ਜਹਾਨ ਦੇ ਹੋਏ ਸੋਈ ਖੁਆਰ ॥ ਅਗੇ ਦੀ ਕਿਸ ਡਿਠੀਆ ਏਥੇ ਹੀ ਹੋਇ ਨਬੇੜ ॥ ਅਖੀਂ ਦਿਸੇ ਸੋ ਕਹੀਐ ਪੜ ਮੁੱਲਾਂ ਬਹੁਤ ਨਬੇੜ ॥ ਨਾਨਕ ਝਗੜ ਚੁਕਾਇਆ ਅੰਦਰ ਇਸੇ ਜਹਾਨ ॥ ਦਸ ਹਿਸੇ ਇਸ ਦੁਨੀ ਵਿਚ ਸੱਤਰ ਕਿਆਮਤ ਜਾਨ ॥ ਸੁਤਿਆਂ ਮੋਇਆਂ ਜੋ ਦਿਸੇ ਸੋਈ ਕੀਚੈ ਬਾਤ ॥ ਮਇਆਂ ਸੁਧਾ ਸੁੰਨ ਹੈ ਜੈਸੀ ਦਿਸੇ ਖਾਕ ॥ ਮੁੱਲਾਂ ਛੋਡ ਤਕੱਬਰੀ ਰਾਹ ਮਾਰਫਤ ਚੱਲ ॥ ਭਿਸ਼ਤਾਂ ਦੋਜ਼ਕ ਦੁਨੀ ਵਿਚ ਅਗੈ ਭੀ ਕਿਛ ਗੱਲ ॥ ਦੁਖ ਸੁਖ ਭੋਗੇ ਦੁਨੀ ਵਿਚ ਦੋਜ਼ਕ ਭਿਸ਼ਤ ਕਹਾਇ ॥ ਕੋਇ ਨ ਸਕੇ ਤਿਨ੍ਹਾਂ ਕੂੰ ਦੂਖਾਂ ਕਨੋਂ ਛੁਡਾਇ ॥ ਸੁਖੀਏ ਰਹਿੰਦੇ ਸੁਖਾਂ ਵਿਚ ਭਿਸ਼ਤ ਤਿਨਾੜੇ ਭਾਇ ॥ ਭੁਖੇ ਦੁਖੀ ਪੁਕਾਰਦੇ ਕਰਦੇ ਹਾਇ ਹਾਇ ॥ ਖਾਕੂ ਹੋਣ ਰੂਹਾਨੀਏ ਕਾਨ ਹੈਵਾਨ ਨ ਬਾਤ ॥ ਲਖ ਚਉਰਾਸੀ ਮੇਦਨੀ ਸਭ ਪੈਦਾਇਸ਼ ਖਾਕ ॥ ਖਾਕਹੁ ਉਪਜਹਿ ਹਿੰਦੂਆਂ ਕਾਫਰ ਤੇ ਮੁਲਹਾਦ ॥ ਈਸਾਈਆਂ ਮੂਸਾਈਆਂ ਬਹੁਤ ਜੋ ਹੁੰਦਾ ਰੱਦ ॥ ਰੂਮੀ ਜੰਗੀ ਇਰਮਨੀ ਹਬਸ਼ ਤੇ ਇਲਮਾਕ ॥ ਈਰਾਨੀ ਤੁਰਾਨੀਆਂ ਸਭਨਾਂ ਇਕਾ ਖਾਕ ॥ ਫਿਰਕੇ ਲੱਖ

ਚਉਰਾਸੀਆਂ ਗਿਣੀ ਨ ਜਾਹਿ ਜਾਤ ॥ ਖਾਕੂ ਹੀ ਤੇ ਊਪਜੇ ਫਿਰ ਹੋਂਦੇ ਆਖਰ ਖਾਕ ॥ ਫਿਰਕੇ ਲਖ ਚਉਰਾਸੀਆਂ ਗਿਣੀ ਸਭ ਖਾਕੂ ਦੇ ਜੀਅ ॥ ਜੀਅ ਵੈਰੀ ਜੀਵ ਦੇ ਕੁਦਰਤ ਕਰਤੇ ਕੀਅ ॥ ਜੇਤੇ ਖਾਕੀ ਰੂਹ ਹੈਨ ਜਲ ਬਲ ਹੋਂਦੇ ਖਾਕ ॥ ਸਦੋ ਮੁਹੰਮਦ ਮੁਸਤਫਾ ਰੂਹਾਂ ਭਰੇ ਸਫਾਤ ॥ ਕੀਤੇ ਆਪ ਖੁਦਾਇਦੇ ਜੋ ਹਿੰਦੂ ਮੁਸਲਮਾਨ ॥ ਸੜਦੇ ਵਿਚ ਪੁਜਾਵਿਆਂ ਵੇਖੇ ਸਤ ਜਹਾਨ ॥ ਕਿਆਮਤ ਭਈ ਰੂਹਾਨੀਆਂ ਜੀਂਵਦਿਆਂ ਕਿਆ ਪਰਵਾਹਿ ॥ ਜੀਂਦਿਆਂ ਨਾਹੀਂ ਮਾਰਦੇ ਮਰਦੇ ਕਰਨ ਕਹਾਇ ॥ ਰਾਮ ਰਸੂਲ ਨ ਦੇਖਨੀ ਰੂਹਾਂ ਲੈਣ ਛਡਾਇ ॥ ਇਹ ਵਿਚਾਰਾ ਕਿਆਮਤੀ ਕਿਆ ਆਗੇ ਭਏ ਫਨਾਇ ॥ ਦਿਸੇ ਨਾਹੀਂ ਮੁਸਤਫਾ ਲਏ ਸੁ ਖਬਰੀ ਆਇ ॥ ਚਾਰੇ ਯਾਰ ਨ ਦਿਸਨੀ ਉਮਤ ਲੈਣ ਛਡਾਇ ॥ ਕਹਾਂ ਸੁ ਰਾਜਾ ਰਾਮ ਕਹਾਂ ਸੁ ਕਾਹਨ ਗੁਆਲ ॥ ਕਹਾਂ ਤਿਨ੍ਹਾਂ ਦੀ ਉਮਤੀ ਜਲ ਬਲ ਥੀਏ ਰਵਾਲ ॥ ਕਹਾਂ ਮੁਹੰਮਦ ਮੁਸਤਫਾ ਕਹਾਂ ਸੇ ਚਾਰੋਂ ਯਾਰ ॥ ਚਉਦਹ ਕਹਾਂ ਸੁ ਖਾਨ ਵਾਦੜੇ ਇਮਾਮ ਸੁਹਾਬ ਸੁਲਾਰ ॥ ਕਹਾਂ ਸ਼ੇਖ ਮਸ਼ਾਇਕਾ ਗਉਂਸ ਕੁਤਬ ਵਡੇ ਪੀਰ ॥ ਰਿਹਾ ਨ ਜੁੱਸਾ ਤਿਨ੍ਹਾਂ ਦਾ ਮੁਇ ਅੰਤ ਜ਼ਹੀਰ ॥ ਨਾਉਂ ਨਿਸ਼ਾਨੀ ਰਹਿ ਗਈ ਆਖਰ ਹੋਇ ਬਾਦ ॥ ਆਖਰ ਨਾਉਂ ਭੀ ਜਾਇਸੀ ਕਿਸਨੂੰ ਰਹਿਸੀ ਯਾਦ ॥ ਆਖਰ ਰਲਣਾ ਖਾਕ ਨਾਲ ਜਲ ਬਲ ਹੋਸਣ ਸੁਆਹ ॥ ਨਾਨਕ ਬਾਜੀ ਕੂੜ ਦੀ ਹੋਸੀ ਅੰਤ ਫਨਾਹ ॥ ਵਾਰੀ ਆਪੋ ਆਪਣੀ ਮੀਰ ਮਲਕ ਸੁਲਤਾਨ ॥ ਪੀਰ ਪੈਗੰਬਰ ਅਉਲੀਏ ਗਏ ਅਜਾਏ ਨਿਸ਼ਾਨ ॥੩੨॥ ਸੁਆਲ ਹਾਜੀਆਂ ਸੂਰਾ ॥ ਆਖਣ ਹਾਜੀ ਨਾਨਕਾ ਲਿਖਿਆ ਵਿਚ ਕੁਰਾਨ ॥ ਫੇਰ ਤਵਲਦ ਨ ਥੀਏ ਜੋ ਹੋਏ ਮੁਸਲਮਾਨ ॥ ਕਾਇਮ ਹੋਇ ਕਿਆਮਤੀ ਸਾਬਤ ਰਖ ਈਮਾਨ ॥ ਰਹਿਸਨ ਰੂਹ ਅਮਾਨਤੀ ਵਤਨ ਆਵਣ ਜਾਨ ॥ ਕਾਫਰ ਜਲਤੇ ਆਤਸ਼ੀ ਬਹੁਤੇ ਲਹਿਣ ਅਜਾਬ ॥ ਕੂਕਣ ਪਏ ਮਸਾਨ ਵਿਚ ਆਤਸ਼ ਲਏ ਹਿਸਾਬ ॥ ਬਾਝ ਮੁਹੰਮਦ ਮੁਸਤਫਾ ਕੋਇ ਨ ਲਏ ਛਡਾਇ ॥ ਜਿਨ੍ਹਾਂ ਅਮਲਾਂ ਆਖਿਆ ਵੜਦਾ ਭਿਸ਼ਤੀ ਜਾਇ ॥ ਹੂਰਾਂ ਪਰੀਆਂ ਭਿਸ਼ਤ ਵਿਚ ਹੋਵਣ ਤਿਨ੍ਹਾਂ ਨਸੀਬ ॥ ਰਾਹ ਸ਼ੈਤਾਨੀ ਕੁਫਰ ਦਾ ਕੀਤਾ ਜਿਨ੍ਹਾਂ ਪਲੀਤ ॥੩੩॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਹਾਜੀਆਂ ਲਿਖਿਆ ਵਿਚ ਕਿਤਾਬ ॥ ਜੋ ਹੋਈ ਅਰਬਾਨਾਸਰੋਂ ਲਹਸੀ ਸਭ ਅਜਾਬ ॥ ਨਾਕੋ ਮੁਸਲਮਾਨ ਹੈ ਕਾਇਮ ਕਿਉਂ ਕਰ ਹੋਇ ॥ ਕਾਇਮ ਰਹਿਣ ਪੈਕੰਬਰਾਂ ਲੱਖ ਸਵਾਈ ਸੋਇ ॥ ਸਵਾ ਲੱਖ ਪੈਕੰਬਰਾਂ ਕਿਥੇ ਤਿਨ੍ਹਾਂ ਮੁਕਾਮ ॥ ਉਮਤ ਅੰਤ ਨ ਪਾਈਐ ਬਲ ਬਲ ਥੀਏ ਮਸਾਨ ॥ ਕੇਤੜਿਆ ਅਵਤਾਰ ਲੱਖ ਜਲ ਬਲ ਥੀਏ ਖਾਕ ॥ ਸਣੇ ਅਉਤਾਰ ਪੈਕੰਬਰਾਂ ਫਿਰ ਜੰਮੇ ਹੋਇ ਨਾ ਬਾਤ ॥ ਬਲਣ ਨ ਬਾਤੀ ਹੇ ਮਜਾਜਲ ਬਲ ਹੋਇ ਅੰਗਿਆਰ ॥ ਕਿਥੇ ਮੁਹੰਮਦ ਮੁਸਤਫੀ ਉਮਤ ਅੰਤ ਨ ਪਾਰ ॥ ਖਾਕੂ ਸੇਤੀ ਮਿਲ ਗਏ ਲੈਣ ਨ ਆਪਣੀ ਸਾਰ ॥ ਜਿਤੀ ਦਿਸੇ ਧਰਤੜੀ ਸਭਾ ਭਾਈ ਮਸਾਣ ॥ ਪਹਿਲਾਂ ਦੋਜ਼ਕ ਸ਼ਿਕਮ ਹੈ ਰਹਿਣ ਨ ਦੋਇ ਈਮਾਨ ॥ ਲਾਲਚ ਦੁਨੀ ਲਪੇਟਿਆ ਕਾਇਮ ਹੋਇ ਨ ਕੋਇ ॥ ਕਾਇਮ ਇਕ ਖੁਦਾਇ ਹੈ ਅਵਰ ਨ ਦੂਜਾ ਕੋਇ ॥ ਰਹਿੰਦੇ ਰੂਹ ਇਮਾਨਤੀ ਲੱਖ ਚਉਰਾਸੀ ਮਾਹਿ ॥

ਲੱਖ ਚਉਰਾਸੀ ਮੇਦਨੀ ਘਟੇ ਨ ਵਧੇ ਉਤਾਹਿ ॥ ਏਹਾ ਕਾਇਮ ਦੁਨੀ ਵਿਚ ਹੋਰ ਕਾਇਮ ਨ ਕੋਇ ॥ ਜਿਨ੍ਹਾਂ ਨਾਮ ਧਰਾਇਆ ਰਹੇ ਨ ਕਾਇਮ ਸੋਇ ॥ ਬੱਚਾ ਜੁੱਸਾ ਜੇ ਖੁਲੇ ਫਿਰੇ ਚਉਰਾਸੀ ਅੰਗ ॥ ਮੁੱਲਾਂ ਬ੍ਰਾਹਮਣ ਨ ਬੁਝਹਿ ਬੁਝਣ ਫਕਰ ਨਿਹੰਗ ॥੩੪॥ ਸੁਆਲ ਹਾਜੀਆਂ ਸੂਰਾ ॥ ਹਾਜੀ ਆਖਣ ਨਾਨਕਾ ਸੱਚੀ ਖਬਰ ਸੁਣਾਇ ॥ ਕਿਥਹੁ ਆਣ ਰੂਹਾਨੀਆਂ ਫਿਰ ਕਿਥੇ ਜਾਇ ਸਮਾਇ ॥ ਮੂਰਤ ਸੂਰਤ ਨਾ ਕਿਛੁ ਕਿਸੁ ਬਣਾਏ ਖੇਲ ॥ ਕਿਸ ਜਗਾਯਾ ਨੂਰ ਨੋ ਕਿਸ ਸਿਲਾਯਾ ਤੇਲ ॥ ਜੇ ਏਹ ਕਰਹ ਤਸੱਲੜੀ ਤਾਂ ਤੂੰ ਅਵਲ ਫਕੀਰ ॥ ਮੀਰਾਂ ਅੰਦਰ ਮੀਰ ਤੂੰ ਪੀਰਾਂ ਅੰਦਰ ਪੀਰ ॥ ਰੂਹਾਂ ਦੀ ਕੀ ਜ਼ਾਤ ਹੈ ਰੂਹਾਂ ਦਾ ਕਿਆ ਰੰਗ ॥ ਅਸਾਂ ਕੁਛ ਨ ਸੁਝਈ ਕੋਇ ਬੁਝੈ ਫਕਰ ਮਲੰਗ ॥੩੫॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਪੇ ਹਾਜੀਆਂ ਸਚੇ ਸੁਣਹੁ ਨੀਸ਼ਾਨ ॥ ਦਾਣੀ ਪਾਣੀ ਰੂਹ ਹੈਨ ਤਿਸ ਥੀਂ ਨੁਤਫੇ ਜਾਣ ॥ ਅਉਰਤ ਖਸਮ ਮਿਲਾਪਤੇ ਮਿਲਹਿ ਸਿ ਨੁਤਫੇ ਦੋਇ ॥ ਦੋਇ ਦੀ ਮਿਲ ਜਿੰਦੜੀ ਇਕ ਦਿਖਾਇ ਹੋਇ ॥ ਲਖ ਚਉਰਾਸੀ ਰਹ ਮਿਲ ਤਿਨ੍ਹਾਂ ਬਣਾਇਆ ਰੂਪ ॥ ਜੁਸੇ ਹੋਇ ਰੂਹ ਦੇ ਮਿਲ ਚਉਰਾਸੀ ਸੂਤ ॥ ਤੈਸਾ ਹੀ ਇਕ ਆਦਮੀ ਹੋਰ ਅਸੰਖਾਂ ਜ਼ਾਤ ॥ ਗੰਦੇ ਪਾਣੀ ਤੇ ਭਏ ਗੂਨਾਗੂਨ ਸਫਾਤ ॥ ਜਿਨ੍ਹਾਂ ਸਈਂ ਤੇ ਉਪਜਿਆ ਫਿਰ ਤੇਹੀ ਜਾਇ ਸਮਾਇ ॥ ਆਵਾਗਉਣ ਖਲਕ ਦੇ ਰਹੇ ਕਬਹੁ ਤਾਇ ॥ ਲੱਖ ਚਉਰਾਸੀ ਉਪਜੀ ਮਰ ਮਿਲਹਿੰ ਸੁ ਖਾਕੂ ਨਾਲ ॥ ਹੋਇ ਖਬੀਰ ਜੋ ਵਿਖਰਣ ਸੁਕ ਸੜ ਹੋਇ ਰਵਾਲ ॥ ਹੋਰੀ ਤੇ ਹੋਰ ਹੋਰ ਕਿਹੁ ਆਪੇ ਰੂਪ ਬਣਾਇ ॥ ਜੈਸੇ ਸੁਆਂਗੀ ਸੁਆਂਗ ਕਰ ਅਚਰਜ ਖੇਲ ਦਿਖਾਇ ॥ ਰੂਹਾਂ ਜ਼ਾਤ ਨ ਪਾਤ ਹੈ ਹਿੰਦੂ ਮੁਸਲਮਾਨ ॥ ਜੇਹੀ ਮਜਲਸ ਆਵਹੇ ਤੇਹੇ ਧਰਹਿ ਸਿ ਨਾਮ ॥ ਮਿਸਰ ਪੰਡਿਤ ਅੰਧੁਲੇ ਕਾਜੀ ਮੁੱਲਾਂ ਕੋਰ ॥ ਹੋਰੁ ਕਹ ਸਮਝਾਈਐ ਅਗੋਂ ਸਮਝਣ ਹੋਰ ॥ ਜੇ ਸੌ ਪੰਦ ਸੁਣਾਈਐ ਭਿਜਹਿ ਨ ਚਿਤ ਕਠੋਰ ॥ ਤਿਨ੍ਹਾਂ ਨਾਲ ਨ ਲੁਝੀਐ ਜੋ ਸਬਦੇ ਦੇ ਚੋਰ ॥ ਪੰਧ ਕਿਤਾਬਾਂ ਨਾ ਮੰਨਹਿ ਨਹਿ ਫਕਰਾਂ ਦੀ ਗੱਲ ॥ ਖੁਦੀ ਤਕੱਬਰ ਕਰ ਮੂਏ ਵੱਤ ਨ ਦਿਸਣ ਕੱਲ ॥੩੬॥ ਸੁਆਲ ਇਮਾਮ ਕਰੀਮ ਦੀਨ ਸੂਰਾ ॥ ਕਹੇ ਇਮਾਮ ਕਰੀਮ ਦੀਨ ਸੁਨਹੋ ਨਾਨਕ ਸ਼ਾਹ ॥ ਜਿਨ੍ਹਾਂ ਉਮੈਦ ਨ ਰਬ ਦੀ ਤਿਨਾਂ ਕਉਣ ਪਨਾਹ ॥ ਪੂਜਨ ਸੰਗ ਮੁਨਾਫਕਾਂ ਦਿਲ ਜਿਨ੍ਹਾਂ ਦੇ ਸੰਗ ॥ ਵਿਚ ਜਲਦੇ ਆਤਸ਼ ਹਾਵੀਏ ਚੂਨਾ ਹੋਇ ਪੰਗ ॥ ਪਾਇਣ ਦੁਖ ਮਸਾਨ ਵਿਚ ਜਲ ਬਲ ਹੋਣ ਸੁਆਹ ॥ ਜਲਦੇ ਪਏ ਪੂਰਾਤਨੀ ਕੋਈ ਨ ਸੁਣਦਾ ਆਹ ॥ ਬਾਝਹੁ ਨਬੀ ਰਸੂਲ ਦੇ ਪਾਹਣ ਨ ਕਬਹੀ ਥਾਇ ॥ ਜਲਬਲ ਥੀਵਣ ਕੋਇ ਲੜੇ ਜਿਉਂ ਅਗਨ ਜਲੂਠੇ ਕਾਇ ॥ ਕੋਇ ਨ ਪੁਛੇਬਾਤੜੀ ਕੋਇ ਨ ਲਏ ਛੁੜਾਇ ॥ ਹਿਸਤੀ ਬਾਸ ਨ ਪਾਇਨੀ ਬਾਝ ਰਸੂਲ ਖੁਦਾਇ ॥ ਕੁਫਰ ਕਿਤਾਬਾਂ ਵਾਚਦੇ ਕਾਫਰ ਵਡੇ ਹਿੰਦਵਾਨ ॥ ਆਖਣ ਵਾਚ ਕਿਤਾਬ ਨੂੰ ਮੋਏ ਫਿਰ ਨ ਆਨ ॥ ਮੋਏ ਫੇਰ ਨ ਆਵਨੀ ਕਹੇ ਮਜੀਦ ਸਲਾਮ ॥ ਮਰ ਮਰ ਮਿਲਕੇ ਖਾਕ ਸਿਉਂ ਕਿਆਮਤ ਥੀਏ ਕਿਆਮ ॥ ਜੇਹੜੀ ਸੂਰਤ ਭੱਜਦੀ ਫੇਰ ਨ ਹੋਵੇ ਰਾਸ ॥ ਕਾਇਮ ਥੀਏ ਕਿਆਮਤੀ ਕਹੈ ਕਰੀਮ ਸਦਾਤ ॥ ਰਹੇ ਅਮਾਨਤ ਖਾਕੜੀ ਰੋਜ਼ ਕਿਆਮਤ ਹੱਦ ॥ ਮੁਏ ਫੇਰ ਨ ਉਪਜਹਿ ਹਿੰਦੂ ਕਿਤਾਬਾਂ

ਰੱਦ ॥ ਤਉਰੇਤ ਅਜੀਲ ਕੋ ਤੀਜਾ ਰੱਦ ਜੰਬੂਰ ॥ ਇਹ ਤ੍ਰੈਏ ਮਨਸੂਖ ਹੈਨ ਥੀਆ ਫੁਰਕਾਨ ਮਨਜ਼ੂਰ ॥ ਇਸ ਜ਼ਮਾਨੇ ਪਾਤਸ਼ਾਹ ਕਲਾਮ ਮਜੀਦ ਕੁਰਾਨ ॥ ਰਹੇ ਕੁਰਾਨੋਂ ਬਾਹਰੈ ਥੀਸਣ ਅੰਤ ਸ਼ੈਤਾਨ ॥ ਜਿਸ ਜ਼ਮਾਨੇ ਅਮਲ ਹੋਇ ਕੋਇ ਕਰੇਹ ਨ ਮੂਲ ॥ ਓਹ ਦਰਗਹ ਢੋਈ ਨਾ ਲਹੈ ਭਰੇ ਨ ਸਫਾਤ ਰਸੂਲ ॥੩੭॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਸਯਦ ਕਰੀਮ ਦੀਨ ਮੰਨੇ ਚਾਰੋਂ ਕਿਤਾਬ ॥ ਆਖੇਂ ਕਉਲੰ ਖੁਦਾਇ ਦੇ ਜਿਨ੍ਹਾਂ ਵਿਚ ਹਿਸਾਬ ॥ ਮੂਏ ਫੇਰ ਨ ਆਵਣੀ ਰਹਿਣ ਅਮਾਨਤ ਨਾਵ ॥ ਨਾਵਾਂ ਮਉਤ ਨ ਹੋਵਈ ਲੱਖ ਆਵਹਿ ਲੱਖ ਜਾਇ ॥ ਰਾਮ ਕ੍ਰਿਸ਼ਨ ਹੋਇ ਅਸੰਖ ਲੱਖ ਮੁਹੰਮਦ ਨਾਵ ॥ ਓਹ ਫੇਰ ਨ ਆਯਾ ਵਤ ਰਹੇ ਮਰਾਤਬ ਥਾਵ ॥ ਖਾਨ ਖਵੀਨ ਨ ਜਾਵਣੀ ਮੀਰ ਵਜ਼ੀਰ ਪਾਤਸ਼ਾਹ ॥ ਜੁੱਸੇ ਰਹਿੰਦੇ ਥਿਰ ਕਿਸੇ ਰਹਣ ਮਰਾਤਬ ਜਾਹਿ ॥ ਜਿਤਨੇ ਰੂਹ ਅਮਾਨਤੀ ਤਿਨਾ ਮਰਾਤਬ ਨਾਲ ॥ ਉਤਮ ਮਧਮ ਲਿਖ ਮਿਲੇ ਹਿੰਦੂ ਤੁਰਕ ਚੰਡਾਲ ॥ ਇਕ ਆਵਣ ਇਕ ਜਾਹਿ ਉਠ ਆਵਾਗਉਣ ਸੰਸਾਰ ॥ ਅਲਹਿ ਆਇ ਨ ਜਾਵਈ ਸਚੇ ਇਹ ਅਸਾਰ ॥ ਜੈਸੇ ਬਰਗਨਬਾਤ ਦੇ ਤੁਟ ਧਰਤੀ ਪਾਣ ॥ ਓਹੋ ਜੇਹੀਆਂ ਸੂਰਤਾਂ ਹੋਰ ਹੇਠੋਂ ਨਿਕਲੀਆਂ ਆਣ ॥ ਅਜਬ ਤਮਾਸ਼ਾ ਰਬ ਦਾ ਖਾਲੀ ਰਹੇ ਨ ਜੱਗ ॥ ਆਵਾਗਉਣ ਖਲਕ ਦਾ ਰਹਿੰਦਾ ਰਹੇ ਨਸ਼ੰਗ ॥ ਨਾਨਕ ਸਚ ਅਲਾਵਹੈ ਸੁਨਹੁ ਕਰੀਮ ਸਦਾਤ ॥ ਜਿਨ੍ਹਾਂ ਉਮੈਦ ਨ ਰੱਬ ਦੀ ਸੇ ਰਹਿਣ ਸਦਾ ਨਾਪਾਕ ॥ ਓਇ ਕਬਰਾਂ ਵਿਚ ਪੀੜੀਅਨ ਜਲਦੇ ਕਰਨ ਕਹਾਇ ॥ ਅਜਰਾਈਲ ਫਰੇਸ਼ਤਾ ਦੇਂਦਾ ਬਹੁਤ ਸਜਾਇ ॥ ਕਬਰਾਂ ਤਿਨ੍ਹਾਂ ਜਲਾਇਨੀ ਜੋ ਹੋਏ ਮੁਸਲਮਾਨ ॥ ਜਿਨ੍ਹਾਂ ਈਮਾਨ ਨ ਰਖਿਆ ਲਗ ਦੋਜ਼ਕ ਦੂਨੀ ਹਰਾਮ ॥ ਮਿਟੀ ਮੁਸਲਮਾਨ ਦੀ ਭਈ ਮੁਨਾਫਕ ਸੰਗ ॥ ਆਤਸ਼ ਸੇਤੀ ਦਬਿਆ ਚੂਨਾ ਹੋਇ ਨ ਪੰਗ ॥ ਕੱਥ ਸੁਪਾਰੀ ਚੂਨ ਤ੍ਰੈ ਚਉਥੇ ਮਿਲਣ ਜਿ ਪਾਨ ॥ ਹੋਵਣ ਲਾਲ ਗੁਲਾਲ ਬਹੁ ਸਾਹਿਬਜ਼ਾਦੇ ਖਾਨ ॥ ਹੋਵਣ ਨੁਤਫੇ ਸੰਗ ਥੀਂ ਉਪਜਨ ਸਿਧ ਅਰ ਪੀਰ ॥ ਏਹ ਮਰਾਤਬ ਆਇਆ ਦੁਧੇ ਪਥਰੀ ਬੀਰ ॥ ਹਿੰਦੂ ਮੁਸਲਮਾਨ ਦੇ ਸਾਜੇ ਜੁਸੇ ਦੋਇ ॥ ਹੋਵਣ ਰੂਪ ਕਰੂਪੜੇ ਢੋਈ ਲਹਿਣ ਨ ਸੋਇ ॥ ਪਹਿਲੇ ਆਤਸ਼ ਜੋ ਦਧਾ ਜਲ ਬਲ ਹੋਇਆ ਸੁਆਹ ॥ ਫੇਰ ਨ ਆਤਸ਼ ਦੇਹ ਦਹੇ ਅਲਾਹ ਆਪ ਗੁਆਹ ॥ ਮਿਲਣ ਜੋ ਖਾਕੂ ਸੰਗ ਸੋ ਸਹਿੰਦੇ ਬਹੁਤ ਕਸਾਬ ॥ ਸੜਦੇ ਵਿਚ ਪਜਾਵਿਆਂ ਤਊ ਸਹੇ ਛਿਅ ਮਾਸ ॥੩੮॥ ਸੁਆਲ ਇਮਾਮ ਕਰੀਮ ਦੀਨ ਸੂਰਾ ॥ ਕਹੇ ਕਰੀਮਦੀਨ ਨਾਨਕਾ ਰੂਹਾਂ ਦਾ ਕੀ ਤੋਲ ॥ ਕੇਤਕੁ ਹਲਕੇ ਰੂਹ ਹਨ ਕੇਤਕੁ ਭਾਰਾ ਬੋਲ ॥ ਕੇਤਕੁ ਕੱਦ ਬਰੀਕ ਹੈ ਮੋਟਾ ਕੇਤਕੁ ਹੋਇ ॥ ਕੇਹੀ ਸੂਰਤ ਰੂਹ ਦੀ ਰੰਗ ਕਿਨੇਹਾ ਹੋਇ ॥ ਕਉਨ ਹਕੀਮ ਬਣਾਇਦਾ ਜੁੱਸਾ ਗੂਨਾ ਗੂਨ ॥ ਏਹ ਹਕੀਕਤ ਜੋ ਕਹੈ ਸੋਈ ਵਡਾ ਅਖੂਨ ॥ ਬਹਿੰਦੇ ਕੇਹੜੀ ਜਾਇ ਹੈਨ ਏਹੀ ਕਰੋ ਬਿਆਨ ॥ ਰੂਹਾਂ ਇਕ ਕਾ ਬਹੁਤ ਹੈਨ ਮੁਸ਼ਕਲ ਕਰਹੁ ਅਸਾਨ ॥੩੯॥

ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖਣ ਰਾਹ ਏਹ ਸੁਣਿਅਹੁ ਕਰੀਮ ਸਦਾਤ ॥ ਬਾਦੇ ਦਾ ਕੀ ਤੋਲ ਹੈ ਆਬੇ ਦੀ ਕੀ ਜ਼ਾਤ ॥ ਧਰਤੀ ਦਾ ਕੀ ਮੇਪ ਹੈ ਆਤਸ਼ ਕਾ ਕੀ ਤੋਲ ॥ ਕੇਤਕ

ਦੂਰ ਅਕਾਸ਼ ਹੈ ਕੇਤਕ ਆਖਾਂ ਫੋਲ ॥ ਬਾਦੀ ਸੂਰਤ ਰੂਹ ਦੀ ਤਿਸਦਾ ਰੂਪ ਨ ਰੇਖ ॥ ਆਤਸ਼ ਨੂਰ ਖੁਦਾਇ ਦਾ ਕੁਛ ਅੰਤ ਨ ਪਾਰਾ ਮੇਖ ॥ ਰਖਣ ਚਰਾਗ ਮਹੱਲ ਵਿਚ ਚਾਨਣ ਸਭ ਹੀ ਜਾਇ ॥ ਫਿਰ ਰਖਣ ਅੰਦਰ ਟਿੰਡ ਦੇ ਲਏ ਸਭ ਜੋਤ ਛਪਾਇ ॥ ਆਬੀ ਖਾਕੀ ਦੋਇ ਮਿਲ ਜੁਸੇ ਹੋਏ ਅਲੋਇ ॥ ਹਿਕਮਤ ਲੱਖ ਹਕੀਮ ਮਿਲ ਸਾਹਿਬ ਤੁਲ ਨ ਕੋਇ ॥ ਵੱਡਾ ਹਕੀ ਖੁਦਾਇ ਹੈ ਰਚੇ ਚਉਰਾਸੀ ਅੰਗ ॥ ਇਕਸੇ ਇਕਸੇ ਅੰਗ ਵਿਚ ਗੂਨਾ ਗੂਨੀ ਰੰਗ ॥ ਭਯਾ ਪਲਾੜ ਅਕਾਸ਼ ਤੇ ਕਰਹਿ ਅਵਾਜਾ ਰੂਹ ॥ ਕਾਇਮ ਕੁਦਰਤ ਰਬ ਦੀ ਮਿਲ ਰੂਹ ਪੁਕਾਰੇ ਰੂਹ ॥ ਲਖ ਚਉਰਾਸੀ ਤੁਖਮ ਹੈ ਤੁਖਮਾਂ ਅੰਤ ਨ ਕੋਇ ॥ ਇਕਸੇ ਇਕਸੇ ਤੁਖਮ ਵਿਚ ਭਈ ਚਉਰਾਸੀ ਲੋਇ ॥ ਆਵਣ ਅਗਣਤੀ ਰੂਹੜੇ ਜਾਵਣ ਅੰਤ ਨ ਹੋਇ ॥ ਇਕਦੂ ਰੂਹੋ ਲਖ ਹੋਇ ਲਖੋਂ ਲਖ ਅਲੋਇ ॥ ਕੀ ਪੈਮਾਨਾ ਰੂਹ ਦਾ ਕੇਤਕ ਕਹਾਂ ਬਿਥਾਰ ॥ ਪਸਰਿਆ ਜ਼ਿਮੀਂ ਅਸਮਾਨ ਵਿਚ ਰਹਿਆ ਸੁ ਚਾਨਣ ਧਾਰ ॥ ਇਕੋ ਰੂਹ ਨਾ ਕਿਸੇ ਦਾ ਲਖ ਚਉਰਾਸੀ ਬੰਦ ॥ ਫਿਰ ਲੱਖ ਚਉਰਾਸੀ ਇਕ ਹੋਇ ਲੇਖੇ ਬਹੁ ਬਿਧ ਛੰਦ ॥ ਆਪੇ ਮਾਰੇ ਕਰੇ ਆਪ ਕੁਦਰਤਿ ਚਲਿਤ ਦਿਖਾਇ ॥ ਪਰਦੇ ਡਾਰੇ ਭਰਮ ਦੇ ਦਿਤਿਓਸ ਸਭ ਭੁਲਾਇ ॥ ਨਰ ਨਾਰੀ ਦੁਇ ਸਿਰਜਕਰ ਖਾਣੀ ਬਾਣੀ ਉਪਾਇ ॥ ਜੋਇ ਨ ਜਾਤੀ ਬੁਝਸੀ ਆਪੇ ਆਪ ਖੁਦਾਇ ॥੪੦॥ ਸੁਆਲ ਕਰੀਮ ਦੀਨ ਸਾਦਤ ਸੂਰਾ ॥ ਕਹੇ ਇਮਾਮ ਕਰੀਮ ਦੀਨ ਸੁਨਹੁ ਨਾਨਕ ਸ਼ਾਹ ॥ ਕਿਥੇ ਆਲਸ ਉਪਜਦਾ ਫਿਰ ਕਿਥੇ ਜਾਇ ਸਮਾਇ ॥ ਏਹ ਹਕੀਕਤ ਜੋ ਕਹੇ ਸੋਈ ਰਸੂਲ ਖੁਦਾਇ ॥ ਏਕਾ ਏਕੀ ਹੋਇ ਕਹੈ ਦੂਜੀ ਰਹੈ ਨ ਜਾਇ ॥ ਦੂਜਾ ਆਖਣ ਸ਼ੱਕ ਹੈ ਜੰਮੇ ਤੇ ਮਰ ਜਾਇ ॥ ਸੋ ਕਿਉਂ ਮੰਨੀਐ ਨਾਨਕਾ ਜੋ ਕਾਇਮ ਰਹੈ ਖੁਦਾਇ ॥੪੧॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਗੀ ਸੁਨਹੁ ਕਰੀਮ ਸਦਾਤ ॥ ਉਪਜੇ ਆਲਮ ਖਾਕ ਤੇ ਫਿਰ ਖਾਕੋਂ ਹੋਇ ਨਬਾਤ ॥ ਹੋਰ ਨ ਬਾਤੋਂ ਨਿਆਮਤਾਂ ਮੇਵੇ ਗੂਨਾ ਗੂਨ ॥ ਖਾਕੋਂ ਹੋਵਣ ਆਦਮੀ ਨੁਤਫੇ ਹੋਇ ਮਜ਼ੂਮਨ ॥ ਨੁਤਫਿਓਂ ਮਾਸ ਉਪਜਦੀ ਮਾਸਹੁ ਜੁੱਸੇ ਪਾਕ ॥ ਰਹਿਆ ਸੁਗੰਧਾ ਹੋਇਆ ਧਰਿਆ ਨਾਉਂ ਨਪਾਕ ॥ ਨਿਆਮਤਾਂ ਤੇ ਭਿਸ਼ਟਾ ਭਯਾ ਮਿਲਿਆ ਜੋ ਆਦਮ ਸੰਗ ॥ ਖਾਧਾ ਕਾਵਾਂ ਕੂਕਰਾਂ ਅਵਰ ਅਗਣਤੀ ਰੰਗ ॥ ਵਿਸ਼ਟਾ ਤੇ ਕਈ ਉਪਜਹਿ ਜੀਅ ਜੰਤ ਅਪਾਰ ॥ ਮਿਟੀ ਮੁਸਲਮਾਨ ਦੀ ਫਿਰ ਫਿਰ ਧਰੇ ਅਉਤਾਰ ॥ ਲਿਖਿਆ ਵਿਚ ਕਿਤਾਬ ਦੇ ਬੋਲੇ ਨਾਨਕ ਸ਼ਾਹ ॥ ਜਿਨੀ ਪਛਾਵਾਂ ਰਬ ਦਾ ਫਿਰ ਰਬ ਹੀ ਮਾਹਿ ਸਮਾਹਿ ॥ ਸਿਰ ਪੁਸ਼ੀਦਾ ਰਖਿਆ ਅਰਬਾਨਾਸਰ ਮਾਹਿ ॥ ਜੋ ਜਾਹਰ ਕਰੇ ਜਹਾਨ ਵਿਚ ਭਿਸ਼ਤ ਨ ਦੋਜਕ ਤਾਹਿ ॥ ਰੂਹ ਨੋ ਰੂਹ ਖਾਵਣੀ ਫਿਰ ਰੂਹਾਂ ਤੇ ਰੂਹ ਹੋਇ ॥ ਆਵਾਗਉਣ ਜਹਾਨ ਦਾ ਵਰਜ ਨ ਸਕੇ ਕੋਇ ॥ ਦੇਖ ਪੈਦਾਇਸ਼ ਰਬ ਦੀ ਘਟ ਵਧ ਕਿਸੇ ਨ ਆਖ ॥ ਦੂਜਾ ਹੂਆ ਨ ਹੋਸੀਆ ਵਰਤੇ ਤਾ ਕੋ ਤਾਕ ॥ ਲੱਖ ਮੁਹੰਮਦ ਮੁਸਤਫਾ ਰਾਮ ਕ੍ਰਿਸ਼ਨ ਲੱਖ ਹੋਇ ॥ ਇਕ ਆਵਣ ਇਕ ਜਾਇ ਉਠ ਗਿਣਤੀ ਗਿਣੇ ਨ ਕੋਇ ॥ ਲੱਖ ਅਉਤਾਰ ਪੈਕੰਬਰਾਂ ਉਤਮ ਅੰਤ ਨ ਪਾਰ ॥ ਮਰ ਮਰ ਮਿਲਦੇ ਖਾਕ ਸੋਂ ਫਿਰ ਫਿਰ ਹੋਇ ਅਉਤਾਰ ॥ ਲੱਖ ਕਿਤਾਬਾਂ

ਲਿਖ ਗਏ ਭਏ ਸਿ ਖਾਕੂ ਢੇਰ ॥ ਲੱਖ ਲਿਖਾਰੀ ਉਪਜਹਿ ਓਇ ਫਿਰ ਲਿਖ ਰਾਖਹ ਢੇਰ ॥ ਕਾਜੀ ਮੁੱਲਾਂ ਹਾਜੀਆਂ ਮਿਸਰ ਪਾਂਧੇ ਲੱਖ ॥ ਬ੍ਰਹਮੇ ਬਿਸਨ ਮਹੇਸ਼ ਲੱਖ ਮਰਜੀ ਲਿਖਣ ਵਤੁ ॥ ਲਿਖਣ ਬੇਦ ਬੀਚਾਰ ਕਰ ਉਕਤ ਸਿਆਣਪ ਨਾਲ ॥ ਨਰ ਫਿਰ ਜੰਮਨ ਬਪੁੜੇ ਫਿਰ ਲੈਂਦੇ ਬੇਦ ਸੰਭਾਲ ॥ ਬੇਦਹੁੰ ਫੇਰ ਕਤੇਬ ਕਰੇ ਵੈਰ ਵਿਰੋਧ ਕਰਾਇ ॥ ਲੱਖ ਲੱਖ ਦਾਨੋ ਦੇਵਤੇ ਕਾਤਲ ਹੋਹਿ ਮਰਾਹਿ ॥ ਸ਼ਿਵ ਸ਼ਕਤੀ ਦੋਇ ਸਾਜੀਆਂ ਉਤਮ ਮਧਮ ਲੋਇ ॥ ਮਰਦੇ ਵੈਰ ਵਿਰੋਧ ਕਰ ਮਰ ਫਿਰ ਮਾਟੀ ਹੋਇ ॥੪੨॥ ਸੁਆਲ ਕਰੀਮ ਦੀਨ ਇਮਾਮ ਸੂਰਾ ॥ ਕਹੇ ਇਮਾਮ ਕਰੀਮ ਦੀਨ ਪੁਛੇ ਸਚ ਸੁਆਲ ॥ ਹਕ ਬਿਗਾਨਾ ਜੋ ਰਖਣ ਤਿਨ੍ਹਾਂ ਹੋਸੀ ਕਉਣ ਹਵਾਲ ॥ ਮੋਏ ਖਾਕੂ ਸੋ ਮਿਲੇ ਵਤ ਨ ਆਦਮ ਹੋਇ ॥ ਲੈਣਾ ਦੇਣਾ ਦੁਨੀ ਦਾ ਫੈਸਲੇ ਕਿਉਂ ਕਰ ਹੋਇ ॥ ਕਰਨ ਗਰੀਬਾਂ ਉਪਰੇ ਜ਼ਾਲਮ ਬਹੁਤੇ ਜ਼ੋਰ ॥ ਕੂਕਣ ਖੜੇ ਯਤੀਮ ਬਹੁਤ ਸੁਣੇ ਨ ਕੋਈ ਸ਼ੋਰ ॥ ਅਦਲ ਨ ਹਾਕਮ ਕਰਸਨੀ ਲੁਟ ਲੈਸਣ ਘਰ ਬਾਰ ॥ ਏਹ ਹਕੀਕਤ ਸੋਧ ਕਰ ਦੇਹ ਸਚ ਬੀਚਾਰ ॥ ਗੈਬ ਮੁਕਾਮ ਖੁਦਾਇ ਦੇ ਜਿਥੇ ਲੈਣ ਹਿਸਾਬ ॥ ਲੈਣਾ ਦੇਣਾ ਦੁਨੀ ਦਾ ਕਰਨ ਸਵਾਲ ਜਵਾਬ ॥ ਕਿਉਂ ਕਰ ਲੈਣਾ ਲਈਦਾ ਕਿਸ ਬਿਧ ਦੇਣਾ ਦੇਣ ॥ ਕਹੇ ਇਮਾਮ ਕਰੀਮ ਦੀਨ ਏਹ ਫੈਸਲੇ ਕਿਉ ਕਰ ਲੈਣ ॥੪੩॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਇਮਾਮ ਕਰੀਮ ਦੀਨ ਨਾਨਕ ਕਹੇ ਫਕੀਰ ॥ ਹੱਕ ਬਿਗਾਨਾ ਜੋ ਰਾਖਣ ਸੋ ਹੋਸਣ ਬਹੁਤ ਜ਼ਹੀਰ ॥ ਓਇ ਪੜਸਨ ਜੋਨ ਜੋ ਪਾਇਆਂ ਨਕ ਤਿਨ੍ਹਾਂ ਦੇ ਤੋਰ ॥ ਲੈਣਾ ਦੇਣਾ ਨਾ ਛੁਟੇ ਲਦ ਲਦ ਲੈਸਨ ਬੋਰ ॥ ਦੇਂਦੇ ਬਹੁਤ ਸਜਾਇਕੋ ਲੈਣਗੇ ਸਭੇ ਹਿਸਾਬ ॥ ਜਿਨ੍ਹਾਂ ਜ਼ੁਲਮ ਕਮਾਯਾ ਦੁਨੀ ਵਿਚ ਤਿਨ੍ਹਾਂ ਕਿਆਮਤ ਇਹ ਅਜ਼ਾਬ ॥ ਬਾਂਦਰ ਰਿਛ ਅਉਤਾਰ ਧਰ ਕਲੰਦਰ ਦੇਣ ਸਜਾਇ ॥ ਘਰ ਘਰ ਫਿਰਸਨ ਨੱਚਦੇ ਕੀਤਾ ਪਾਸ ਨਿਆਇ ॥ ਦਰ ਦਰ ਹੋਸਣ ਮੰਗਤੇ ਜੋ ਖਾਨ ਬਿਗਾਨਾ ਮਾਲ ॥ ਨਾਨਕ ਕਹੇ ਕਰੀਮ ਦੀਨ ਬੁਰਾ ਤਿਨ੍ਹਾਂ ਦਾ ਹਾਲ ॥ ਫਿਟ ਅਵੇਹਾ ਖਾਇਆ ਦੇਣਾ ਪਵੇ ਜੋ ਫੇਰ ॥ ਦੇਣਾ ਲੈਣਾ ਨਾ ਛੁਟੇ ਸਹੇ ਸਜਾਈਂ ਢੇਰ ॥ ਹਾਥੀ ਘੋੜੇ ਊਠ ਖਰ ਭੈਂਸੇ ਬੈਲ ਅਉਤਾਰ ॥ ਜਿਨ੍ਹਾਂ ਦੇ ਸਿਰ ਬਹੁਤ ਜ਼ੁਲਮ ਸੇ ਫਿਰ ਲੈਸਨ ਮਾਰ ॥ ਹੋਰ ਪਰਿੰਦੇ ਜਾਨਵਰ ਫਾਸਣ ਫਾਹੀਆਇ ॥ ਲਹਿਣੇਦਾਰ ਨਾ ਛਡਸੀ ਲੈਸਨ ਮਾਸ ਵਿਕਾਇ ॥ ਜੈਸਾ ਕੋਈ ਬੀਜੀਏ ਲੁਣੇ ਸੁ ਤੈਸਾ ਹੋਇ ॥ ਕਿਆਮਤ ਕੇ ਦਿਵਸ ਹੀ ਸਭੇ ਨਿਬੇੜੀ ਹੋਇ ॥ ਖਾਹਸ਼ ਫੇਰ ਲਿਆਵਈ ਦੁਨੀਆਂ ਅੰਦਰ ਫੇਰ ॥ ਲਹਿਣਾ ਦੇਣਾ ਨੇਕ ਬਦ ਹੋਸੀ ਸਭ ਨਬੇੜ ॥ ਖਾਹਸ਼ ਅੰਦਰ ਜੋ ਮਰੈ ਫਿਰ ਲੈ ਉਠੇ ਨਾਲ ॥ ਦੇਣਾ ਲੈਣਾ ਨਾ ਛੁਟੇ ਲਈ ਅਗੇ ਸਭ ਸੰਭਾਲ ॥ ਜੈਸੀ ਖੇਲ ਚਉਰਾਸੀ ਦੀ ਤੈਸਾ ਏਹ ਸੰਸਾਰ ॥ ਪਕਾ ਫੇਰ ਨ ਆਵਈ ਪਿਆ ਜੁ ਅੰਦਰ ਵਾਰ ॥ ਪਹੁਤਾ ਜਾਇ ਖੁਦਾਇਨੇ ਫੇਰ ਨ ਜੰਮੇ ਸੋਇ ॥ ਕਾਇਮ ਮਿੱਟੀ ਤਿਸਦੀ ਕੰਚਨ ਵੰਨੀ ਹੋਇ ॥੪੪॥ ਸੁਆਲ ਇਮਾਮ ਕਰੀਮ ਦੀਨ ਸੂਰਾ ॥ ਸੁਣਹੁ ਨਾਨਕ ਹਿੰਦੀਆਂ ਕਹੀ ਕਰੀਮਾ ਏਵ ॥ ਹਿੰਦੀ ਚਾਰ ਫਰੇਸ਼ਤੇ ਬ੍ਰਹਮਾ ਬਿਸ਼ਨ ਮਹਾਦੇਵ ॥ ਚੌਥੀ ਸ਼ਕਤ ਫਰੇਸ਼ਤਾ ਕਹੇ ਭਵਾਨੀ ਜਾਹਿ ॥ ਚਾਰੋਂ ਖਾਲਕ ਖਲਕ ਦੇ ਹਿੰਦੂ ਕਰਨ ਸਨਾਇ ॥

ਤੁਧੇ ਹੀ ਕੁਛ ਬੁਝਿਆ ਦੁਹ ਫਿਰਕਿਆਂ ਦਾ ਰਾਹਿ ॥ ਏਹ ਹਕੀਕਤ ਸੱਚ ਦੀ ਸਭਾ ਦੇਇ ਬੁਝਾਇ ॥ ਲਿਖਿਆ ਵਿਚ ਕੁਰਾਨ ਦੇ ਇਕੋ ਪਾਕ ਅਲਾਹਿ ॥ ਦੂਜਾ ਨੂਰ ਮੁਹੰਮਦੀ ਭਯਾ ਰਸੂਲ ਖੁਦਾਇ ॥ ਬਿਨਾ ਰਸੂਲ ਖੁਦਾਇ ਦੇ ਤੀਜਾ ਨ ਕੋਇ ॥ ਹੋਇ ਜੋ ਮੁਸਲਮਾਨ ਕੋ ਕਹੇ ਨਸੀਹਤ ਸੋਇ ॥੪੫॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਨਹੁ ਸੈਦ ਕਰੀਮ ਦੀਨ ਜਾਨਹੁ ਸਚ ਸਨਾਇ ॥ ਨੂਰੀ ਚਾਰ ਫਰੇਸ਼ਤੇ ਚਾਰਿ ਕਤੇਬ ਗੁਆਹਿ ॥ ਅਵਲ ਨੂਰ ਖੁਦਾਇ ਦਾ ਜਾਕਾ ਅੰਤ ਨਾ ਪਾਰ ॥ ਨੂਰੋਂ ਬੋਲਿਆ ਚਰਾਗ ਇਕ ਸ਼ਕਤੀ ਦਾ ਅਉਤਾਰ ॥ ਸ਼ਕਤੋਂ ਤੀਨ ਫਰੇਸ਼ਤੇ ਬ੍ਰਹਮਾ ਬਿਸ਼ਨ ਮਹਾਂਦੇਵ ॥ ਆਬੀ ਬਾਦੀ ਆਤਸ਼ੀ ਸੱਚ ਹਕੀਕਤ ਏਵ ॥ ਤੀਨੋਂ ਆਪ ਪਛਾਨਿਆ ਹਮਸਰ ਅਵਰ ਨ ਕੋਇ ॥ ਆਪੇ ਆਪ ਖੁਦਾਇ ਕਹਿ ਭਰਮ ਭੁਲਾਨੇ ਸੋਇ ॥ ਤੀਨੋਂ ਕੀਆ ਗੁਮਾਨ ਬਹੁ ਹਮ ਹੀ ਕਹੇ ਖੁਦਾਇ ॥ ਆਤਸ਼ ਮਿਸਲ ਚਰਾਗ ਦੀ ਇਕ ਥੀਂ ਲਖ ਜਗਾਹਿ ॥ ਆਤਸ਼ ਹੀ ਤੇ ਉਪਜੇ ਏਹ ਤੀਨੋਂ ਹੀ ਦੇਵ ॥ ਲਿਖਿਆ ਤੀਨ ਕਿਤਾਬ ਵਿਚ ਬ੍ਰਹਮਾ ਬਿਸ਼ਨ ਮਹਾਂਦੇਵ ॥ ਹੋਯਾ ਅਵਾਜ਼ਾ ਗੈਬ ਦਾ ਸੁਣਿਆਂ ਤੀਨੋਂ ਦੇਵ ॥ ਹਮ ਤੋ ਖਾਲਕ ਖਲਕ ਦੇ ਹੋਰ ਅਵਾਜ਼ਾਂ ਦੇਤ ॥ ਤੀਨੋਂ ਇਕਠੇ ਹੋਇਕਰ ਗਏ ਸ਼ਕਤ ਕੇ ਦੁਆਰ ॥ ਜਾ ਖੜੋਤੇ ਦਰ ਸਚੇ ਲਾਗੇ ਕਰਨ ਜੁਹਾਰ ॥ ਪੁਛਣ ਤੀਨ ਫਰੇਸ਼ਤੇ ਹਮ ਪਰ ਭੀ ਹੈਂ ਹੋਰ ॥ ਹੋਆ ਅਵਾਜ਼ਾ ਗੈਬ ਦਾ ਹੋਰ ਕੇਤੇ ਅੰਤ ਨ ਓਰ ॥ ਕਵਨ ਪੁਰੀ ਕੇ ਵੇਦ ਤੁਮ ਕਹਾਂ ਬਸੇ ਕਿਸ ਲੋਇ ॥ ਸੁਣ ਕਰ ਏਸ ਅਵਾਜ਼ ਨੋਂ ਰਹੇ ਸਮਾਧੀ ਹੋਇ ॥ ਹੋਆ ਹੁਕਮ ਖੁਦਾਇ ਦਾ ਕੁਦਰਤ ਭਈ ਹਜੂਰ ॥ ਨੂਰ ਮਿਲਿਆ ਜਾਇ ਨੂਰ ਨੋਂ ਹੋਇ ਰਹੇ ਭਰਪੂਰ ॥ ਦੇਖਣ ਰੰਗ ਮਹਲ ਨੋਂ ਪੁਰ ਹੈ ਅੰਡਿਆਂ ਨਾਲ ॥ ਆਗਿਆ ਹੋਈ ਸ਼ਕਤ ਹੈ ਇਕ ਅੰਡਾ ਤਿਹਾਂ ਦਿਖਾਲ ॥ ਦੇਖਣ ਅੰਡਾ ਫੇਰ ਕਰ ਇਕ ਤਬਕ ਵਸਹਿ ਕਈ ਲੋਇ ॥ ਬ੍ਰਹਮੇ ਬਿਸ਼ਨ ਮਹੇਸ਼ ਲੱਖ ਗਿਣਤੀ ਅੰਤ ਨ ਕੋਇ ॥ ਰਾਮ ਕ੍ਰਿਸ਼ਨ ਪਰਸਰਾਮ ਲੱਖ ਮੱਛ ਕੱਛ ਅਵਤਾਰ ॥ ਨਰ ਸਿੰਘ ਬਾਵਨ ਬੋਧ ਲਖ ਕਈ ਬੈਰਾਹ ਨ ਪਾਰ ॥ ਕੇਤੇ ਲੱਖ ਮੁਹੰਮਦਾ ਅੰਤ ਨ ਲੋਆ ਲੋਇ ॥ ਇਕਤੇ ਹੀ ਬ੍ਰਹਮੰਡ ਦਾ ਅੰਤ ਨ ਪਾਏ ਕੋਇ ॥ ਬਲਣ ਚਰਾਗ ਬਿਅੰਤ ਲੱਖ ਬਿਸਮੇ ਹੋਇ ਬੇਅੰਤ ॥ ਵਡਾ ਨੂਰ ਸਲਾਹੀਐ ਜਿਸ ਥੀਂ ਭਏ ਅਨੰਤ ॥ ਨੂਰੋਂ ਬਲਿਆ ਚਰਾਗ ਇਕ ਇਕ ਚਰਾਗੋਂ ਲੱਖ ॥ ਆਫਤਾਬ ਮਹਿਤਾਬ ਲੱਖ ਉਤਪਤ ਅਖਿ ਫਰੱਕ ॥ ਏਕ ਪਲਕ ਕੇ ਅੰਦਰੇ ਉਤਪਤ ਖਪਤ ਅਪਾਰ ॥ ਲਉਬਾਲੀ ਦਰਗਾਹ ਦਾ ਕੇਤਾ ਕਰੋ ਸ਼ੁਮਾਰ ॥ ਕਹੋ ਮੁਹੰਮਦੀ ਇਕ ਤੁਮ ਦਰਗਹ ਕਈ ਅਪਾਰ ॥ ਉਪਜਹਿ ਨੂਰ ਖੁਦਾਇ ਤੇ ਖਪਤ ਨ ਲਾਗੇ ਵਾਰ ॥ ਸਭ ਖਾਕੂ ਤੇ ਉਪਜਹਿ ਕਾਨ ਹੈਵਾਨ ਨਬਾਤ ॥ ਨਾਨਕ ਆਖੇ ਰਾਹ ਸੱਚ ਸੁਣਹੁ ਕਰੀਮ ਸਦਾਤ ॥ ਮੋਮਨ ਹੋਵੇ ਮੋਮ ਦਿਲ ਮਰ ਫਿਰ ਹੋਵੇ ਖਾਕ ॥ ਖਾਕੋਂ ਹੋਇ ਨਬਾਤ ਫਿਰ ਬਹੁਤ ਨਿਆਮਤ ਪਾਕ ॥ ਕਾਨ ਹੈਵਾਨੋਂ ਆਦਮੀ ਤਾਂਤੇ ਨੁਤਫੇ ਸਾਫ ॥ ਨੁਤਫੇ ਹੋਵਨ ਆਦਮੀ ਅਵਰ ਹੈਵਾਨੀ ਜ਼ਾਤ ॥ ਕਾਨ ਹੈਵਾਨੋਂ ਆਦਮੀ ਮਰ ਫਿਰ ਆਦਮ ਹੋਣ ॥ ਪਾਣ ਮਰਾਤਬ ਕਿਆਮਤੀ ਜੇਹੀ ਕਹੀਅਹਿ ਮੋਮ ॥ ਹੋਇ ਮੁਨਾਸਫ ਸੰਗ ਦਿਲ ਮਰ ਫਿਰ ਹੋਵਨ ਖਾਕ ॥ ਖਾਕੋਂ ਪਰਬਤ ਪੱਥਰਾਂ

ਪੱਥਰ ਤੇ ਫਿਰ ਧਾਤ ॥ ਚੂਨਾ ਹੋਵੇ ਪੱਥਰੋਂ ਦਹਿਆ ਆਤਸ਼ ਸੰਗ ॥ ਦੂਣੇ ਪਾਣੀ ਮੇਲਿਆਂ ਹੋਵੇ ਮੋਮਨ ਪੰਗ ॥ ਪੱਥਰ ਬਾਝੋਂ ਦਹਿਆ ਦਿਨ ਦਿਨ ਬੜਤਾ ਜਾਇ ॥ ਰਹੈ ਸਹੰਸਰ ਜੁਗ ਲਗ ਪੱਥਰ ਨਾਮ ਕਹਾਇ ॥ ਮਿੱਟੀ ਮੁਸਲਮਾਨ ਦੀ ਲਹੇ ਮਰਾਤਬ ਏਹਿ ॥ ਹੋਵਣ ਪੱਥਰ ਖਾਕ ਤੇ ਮਰੇ ਮੁਨਾਫਕ ਦੇਹਿ ॥ ਮੋਮੋਹਿ ਹੋਰ ਨਿਆਮਤਾਂ ਤਾਕੇ ਸੁਣ ਤੂੰ ਨਾਮ ॥ ਗੰਧਮ ਮੋਠ ਭਿਰੰਗ ਮੁੰਗ ਨਖੁਦ ਮਸੂਰ ਰਵਾਂਹਿ ॥ ਮਿਸਰੀ ਖੰਡ ਨਬਾਤ ਗੁੜ ਮੇਵੇ ਗੂਨਾ ਗੂਨ ॥ ਰੋਗਨ ਕਪੜੇ ਤੇਲ ਦੁਧ ਹੋਇ ਨਬਾਤੋਂ ਮੋਮ ॥ ਆਤਸ਼ ਬਿਨਾ ਨ ਮੋਮ ਹੋਇ ਰਹੇ ਜੋ ਧਰਤੀ ਮਾਹ ॥ ਸੁਣਹੁ ਕਰੀਮਾ ਸੱਯਦਾ ਆਖੀ ਨਾਨਕ ਸ਼ਾਹ ॥੪੬॥ ਸੁਆਲ ਕਰੀਮ ਦੀਨ ਸਦਾਤ ॥ ਕਹੇ ਇਮਾਮ ਕਰੀਮ ਦੀਨ ਪੈਕੰਬਰ ਦੀ ਜੱਦ ॥ ਅਗੇ ਇਕ ਖੁਦਾਇ ਹੈ ਏਥੇ ਕਿਥੋਂ ਦੁਇ ਹੱਦ ॥ ਹਿੰਦੂ ਮੁਸਲਮਾਨ ਹੈ ਦੁਹ ਵਿਚ ਕੇਹੜੇ ਰੱਦ ॥ ਰਖੋ ਸਚ ਸਲਾਮਤੀ ਕੂੜ ਮਲਾਮਤ ਛੱਜ ॥ ਰੱਦਹੁ ਜਿਸਨੋ ਰਦਨਾ ਵਤ ਨ ਲੀਜੈ ਨਾਮ ॥ ਕੂੜੀ ਦੁਨੀਆ ਕਾਰਨੇ ਮਰੀਐ ਨ ਹੋਇ ਹਰਾਮ ॥ ਜੇਹੜੀ ਸਚੀ ਗਲ ਹੈ ਦੁਹ ਵਿਚ ਕਢਹੁ ਗੋਇ ॥ ਹਿੰਦੂ ਮੁਸਲਮਾਨ ਦੇ ਦੁਹ ਵਿਚ ਚੰਗਾ ਕੋਇ ॥੪੭॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਕਹੇ ਕਰੀਮਦੀਨ ਇਕ ਸਾਹਿਬ ਦੁਇ ਹੱਦ ॥ ਹਿੰਦੂ ਮੁਸਲਮਾਨ ਦੋਇ ਏਹ ਫਿਰਕੇ ਤੂੰ ਰੱਦ ॥ ਦਾਇਮ ਸਚ ਸਲਾਮਤੀ ਝੂਠ ਨ ਰਹਿਸੀ ਮੂਲ ॥ ਜੋ ਕਰਨ ਇਬਾਦਤ ਰਬ ਦੀ ਪਰ ਦਰਗਹ ਪਵੈ ਕਬੂਲ ॥ ਅਗੇ ਨਾਉਂ ਨ ਜਾਤ ਹੈ ਅਮਲਾਂ ਉਪਰ ਨਿਬੇੜ ॥ ਅਮਲਾਂ ਬਾਝੋਂ ਮੋਮਨੋਂ ਪਉਸਨ ਦੋਜਕ ਝੇੜ ॥੪੮॥

ਸੁਆਲ ਕਰੀਮ ਦੀਨ ਸੂਰਾ ॥ ਕਹੇ ਇਮਾਮ ਕਰੀਮ ਦੀਨ ਸੁਣਹੁ ਨਾਨਕ ਸ਼ਾਹ ॥ ਵਿਚ ਕਿਤਾਬਾਂ ਲਿਖਿਆ ਆਖਿਆ ਆਪ ਅਲਾਹ ॥ ਵਿਚ ਜ਼ਮਾਨੇ ਆਖਰੀ ਖਾਤਮ ਨਬੀ ਰਸੂਲ ॥ ਪਿਛਲੇ ਸਭ ਮਨਸੂਖ ਹਨ ਤਿਨਾਂ ਨ ਮੰਨਹੁ ਮੂਲ ॥ ਸਭ ਹੀ ਹੋਸੀ ਇਕ ਰੰਗ ਦੂਜਾ ਰੰਗ ਨ ਕੋਇ ॥ ਹਿੰਦੂ ਥਾਵਹੁ ਭੀ ਭਲਾ ਮੁਸਲਮਾਨ ਜਿ ਹੋਇ ॥ ਮੁਸਲਮਾਨ ਮੁਸਲਮੀ ਰਹਿਨ ਕਿਆਮਤ ਤੱਕ ॥ ਹਿੰਦੂ ਰਹਿਨ ਨ ਪਾਇਨੀ ਲਏ ਜੇ ਆਤਸ਼ ਭੱਖ ॥ ਨਾਉਂ ਨਿਸ਼ਾਨੀ ਨ ਰਹੀ ਰਹਿਆ ਹਡ ਨ ਮਾਸ ॥ ਸਭੇ ਜਲਾਏ ਆਤਸ਼ੀ ਉਠ ਗਿਆ ਹੋਇ ਨਿਰਾਸ ॥ ਰੋਜ ਕਿਆਮਤ ਜੇਹੜੇ ਜਲੀ ਨਾ ਉਠੇ ਖਾਕ ॥ ਆਤਸ਼ ਅੰਦਰ ਸੜ ਮੂਏ ਹਿੰਦੂ ਵਡੇ ਨਪਾਕ ॥੪੯॥

ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਸੱਯਦ ਕਰੀਮ ਦੀਨ ਆਖੀ ਨਾਨਕ ਸ਼ਾਹ ॥ ਵਿਚ ਕਿਤਾਬਾਂ ਲਿਖਿਆ ਆਹਾ ਆਪ ਅਲਾਹ ॥ ਕਰਮਾਂ ਉਪਰ ਨਿਬੜੇ ਹੋਰ ਨ ਕੋਈ ਜਾਹ ॥ ਹਿੰਦੂ ਮੁਸਲਮਾਨ ਦੋਇ ਏਹ ਮਨਸੂਖੀ ਜਾਨ ॥ ਦੀਨ ਗਵਾਇ ਦੁਨੀ ਪਰ ਹੋਵਨ ਬੇਈਮਾਨ ॥ ਆਪੇ ਹੀ ਛਡ ਜਾਹਿੰਗੇ ਤੋਬਹ ਕਰਕੇ ਦੀਨ ॥ ਹਿੰਦੂ ਧਰਮ ਨ ਰਖਸਨ ਹੋਸਨ ਸਭ ਬਿਦੀਨ ॥ ਜੋ ਵਾਲੀ ਹੈ ਜਗਤ ਦਾ ਲਹੈ ਦੁਹਾਂ ਦੀ ਸਾਰ ॥ ਦੁਨੀ ਗੁਲਾਮ ਖੁਦਾਇ ਦੀ ਰਹੇ ਕਦੀਮਾਂ ਨਾਲ ॥ ਪੀਰ ਫਕੀਰ ਖੁਦਾਇ ਦੇ ਸੂਰਤ ਰਬ ਸੰਭਾਲ ॥ ਫਕਰ ਖੁਦਾਇਵੰਦ ਏਕ ਹੈ ਦੂਜਾ ਹੋਰ ਨ ਕੋਇ ॥

ਏਹ ਨਸੀਹਤ ਸ਼ਾਮਲੀ ਹਿੰਦੂ ਮੁਸਲਮਾਨ ॥ ਪਿਛਲੇ ਸਭ ਮਨਸੂਖ ਹੈਂ ਰਹੇ ਤਿਨਾਂ ਦੇ ਨਾਵ ॥ ਅਮਲ ਤਿਨਾਂ ਦਾ ਨਾ ਚਲੇ ਜਿਉਂ ਵਸ ਅਵਰਾ ਗਾਵ ॥ ਮੰਨੇ ਰਾਮ ਰਸੂਲ ਕੋ ਮੰਨਹਿ ਕ੍ਰਿਸ਼ਨ ਕਰੀਮ ॥ ਦੁਨੀਆਂ ਕਾਰਨ ਉਮਤੀ ਕਰਸਨ ਕੁਫਰ ਮੁਹੀਮ ॥ ਲਾਲਚ ਦੁਨੀ ਹਰਾਮ ਹੈ ਲੈਣ ਖੁਦਾਇ ਮਾਨ ॥ ਅਗੋਂ ਕੋਈ ਨ ਨਿੰਦਦਾ ਕਹਿਣ ਰਸੂਲ ਖੁਦਾਈ ॥ ਕਉਡੀ ਮੁਲ ਨ ਪਾਇੰਦੇ ਰਾਮ ਰਸੂਲਾਂ ਦੋਇ ॥ ਘਰ ਘਰ ਫਿਰਦੇ ਵੇਚਦੇ ਅਗੋਂ ਲਏ ਨ ਕੋਇ ॥ ਅਜਬ ਜ਼ਮਾਨਾ ਆਇਆ ਰਬ ਨਾ ਮੰਨੇ ਕੋਇ ॥ ਕਉਡੀ ਉਪਰ ਵੇਚਦੇ ਅਗੋਂ ਲਏ ਨਾ ਕੋਈ ॥ ਘੱਤਨ ਨਾਉਂ ਖੁਦਾ ਦਾ ਭੁਖਿਆਂ ਰੋਟੀ ਦੇਹ ॥ ਮੰਨਹਿ ਨ ਹਿੰਦੂ ਤੁਰਕ ਦੋਇ ਕਰੀ ਨਿਸ਼ਾਨੀ ਏਹ ॥ ਹੀਰੇ ਜੈਸੀ ਵਸਤ ਹੈ ਕਉਡੀ ਮੁਲ ਨ ਪਾਇ ॥ ਕਉਡੀ ਮੂਲ ਨ ਪਾਂਵਦੇ ਰਾਮ ਰਸੂਲ ਖੁਦਾਇ ॥ ਨਹੀਂ ਖੁਦਾਇ ਰਸੂਲ ਕੋ ਰਾਮ ਕ੍ਰਿਸ਼ਨ ਅਵਤਾਰ ॥ ਚਾਲੀ ਕਲਾ ਭਵਾਇਕੇ ਦਿਤੀਓਸੁ ਸਭ ਭਰਮਾਇ ॥ ਦੇਹੁਰੇ ਦੇਵ ਨ ਰਹਸਨੀ ਨਹੀਂ ਬੇਦ ਪੁਰਾਨ ਕੁਰਾਨ ॥ ਮੁਲਾਂ ਮਸੀਤੀ ਨਾ ਰਹਿਨ ਨਹੀਂ ਹਿੰਦੂ ਮੁਸਲਮਾਨ ॥ ਜ਼ਾਤ ਸਫਾਤ ਨ ਰਹਿਸਨੀ ਸਭੇ ਹੋਸਨ ਏਕ ਸਮਾਨ ॥ ਨਿਹਚਲ ਇਕ ਖੁਦਾਇ ਹੈ ਹੋਰ ਫਾਨੀ ਸਭ ਜਹਾਨ ॥ ਉਡਸਨ ਹਰਫ ਕਿਤਾਬ ਦੇ ਸਚ ਨ ਕਹਿਸੀ ਕੋਇ ॥ ਹਿੰਦੂ ਮੁਸਲਮਾਨ ਦੇ ਮਜ਼ਹਬ ਨ ਰਹਿਸਨ ਦੋਇ ॥ ਬੇਦ ਕਤੇਬ ਪੁਰਾਨ ਮਤ ਅਉਰ ਕਹਾਵਨ ਕਤੇਬ ॥ ਹਟ ਹਟ ਵਿਕਾਸਨੀ ਹੋਸਨ ਅੰਤ ਨਖੇਦ ॥ ਘਰ ਘਰ ਨਾਮ ਵਿਕਾਸਨੀ ਕਿੰਗ ਮਰਦੰਗ ਵਜਾਇ ॥ ਅਗੇ ਕਉਡੀ ਨ ਲਹੈ ਐਵੇਂ ਬਿਰਥਾ ਜਾਇ ॥ ਸੁਨਹੁ ਇਮਾਮ ਕਰੀਮ ਦੀਨ ਸਚੀ ਰੱਬ ਕਲਾਮ ॥ ਦੋਜਕ ਦੁਨੀਆਂ ਕਾਰਨੇ ਰੋਟੀ ਨੂੰ ਹੈਰਾਨ ॥੫੦॥ ਸੁਆਲ ਇਮਾਮ ਕਰੀਮ ਦੀਨ ਸੂਰਾ ॥ ਕਹੇ ਇਮਾਮ ਕਰੀਮ ਦੀਨ ਸਚਾ ਦੇਹ ਸਨੇਹ ॥ ਜਿਸ ਬਿਧ ਕਾਇਮ ਹੋਇ ਤਨ ਸੋਈ ਅਮਲ ਕਰੇਇ ॥ ਕਾਇਮ ਹੋਇ ਕਿਆਮਤੀ ਜੁਸੇ ਖਾਕ ਨ ਖਾਇ ॥ ਖੁਲੇ ਨਾ ਜੁਸਾ ਤਿਸਦਾ ਫੇਰ ਨ ਆਵੇ ਜਾਇ ॥ ਕਉਣ ਇਬਾਦਤ ਰਬ ਦੀ ਜਿਤ ਕਾਇਮ ਹੋਵੇ ਰੂਹ ॥ ਫੇਰ ਨ ਫਿਰੇ ਚਉਰਾਸੀਏ ਬਹੁਤੀ ਹੋਇ ਨ ਧਰੂਹ ॥ ਕੇਹੀ ਸੂਰਤ ਰਬ ਦੀ ਕਿਸ ਬਿਧ ਲਾਈਐ ਧਿਆਨ ॥ ਕਿਸ ਬਿਧਿ ਚਲੇ ਸਾਧੀਅਨ ਸੱਚਾ ਦੇਹ ਬਿਆਨ ॥ ਖਾਤਮ ਇਸ ਜਮਾਨ ਦਾ ਤੂੰ ਨਾਨਕ ਸ਼ਾਹ ਫਕੀਰ ॥ ਮੀਰਾਂ ਅੰਦਰ ਮੀਰ ਤੂੰ ਪੀਰਾਂ ਅੰਦਰ ਪੀਰ ॥ ਮੁਰਸ਼ਦ ਹਿੰਦੂ ਤੁਰਕ ਦਾ ਦੁਹਾਂ ਦਸਾਇ ਰਾਹ ॥ ਸਚ ਹਕੀਕਤ ਸੋਧ ਕੇ ਦੇਹੋ ਹੱਕ ਸੁਨਾਇ ॥੫੧॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰਾਹ ਸਚ ਸੁਣਹੁ ਇਮਾਮ ਕਰੀਮ ॥ ਜੀਂਵਦਿਆਂ ਤੂੰ ਹੋਇ ਰਹੁ ਦੁਨੀਆਂ ਵਿਚ ਲਤੀਮ ॥ ਰਾਹੋ ਇਸ਼ਕ ਖੁਦਾਇਦੇ ਮਨ ਅੰਦਰ ਸੁਣ ਲਾਇ ॥ ਇਕ ਹਕਾਨੀ ਇਸ਼ਕ ਹੈ ਹਕੋ ਹਕ ਕਮਾਇ ॥ ਗੋਸ਼ ਨਸ਼ੀਨੀ ਹੋਇ ਰਹੁ ਧਰਤੀ ਸੀਸ ਟਕਾਇ ॥ ਕਰਹੁ ਇਬਾਦਤ ਰੱਬ ਦੀ ਚਿਲੇ ਬੈਠੋ ਜਾਇ ॥ ਦੂਜਾ ਇਸ਼ਕ ਸਚ ਬੰਦਗੀ ਬੁਰੇ ਭਲੇ ਸਭ ਤਿਆਗ ॥ ਏਕਾ ਏਕੀ ਹੋਇ ਰਹੁ ਜਾਂ ਜਾਗਨ ਤੈਂਡੇ ਭਾਗ ॥ ਤੀਜਾ ਇਸ਼ਕ ਜਹੀਰ ਹੈ ਖਾਣ ਪੀਣ ਸਭ ਜਾਇ ॥ ਬੈਠਉ ਆਸਨ ਮਾਰ ਕਰ ਜਗ ਧਿਆਨੈ ਲਾਇ ॥ ਮਾਹਿਰ ਇਕੋ

ਘਰ ਰਖ ਭਿੰਨ ਭਿੰਨ ਰਹਿਨ ਨ ਦੋਇ ॥ ਆਵਾਗਉਣ ਨ ਹੋਇ ਫਿਰ ਜੋ ਨਿਤ ਨਿਤ ਸਾਧੇ ਕੋਇ ॥ ਚਉਥਾ ਇਸ਼ਕ ਮਜਾਜ ਹੈ ਜਿਉਂ ਦੀਵੇ ਜ਼ਲਹਿ ਪਤੰਗ ॥ ਗੁਝੀ ਆਤਸ਼ ਇਸ਼ਕ ਦੀ ਇਸ਼ਕ ਮੁਸ਼ਾਕਾਂ ਸੰਗ ॥ ਚਾਰੋਂ ਇਸ਼ਕ ਮਹਬੂਬ ਦੇ ਰੱਬ ਜਿਸਨੋਂ ਆਣੇ ਰਾਸਿ ॥ ਜੋਗੀ ਭੋਗੀ ਆਸ਼ਕਾਂ ਪੂਰਨ ਹੋਵੇ ਆਸ ॥ ਬਾਝੋਂ ਲਗੇ ਇਸ਼ਕ ਦੇ ਕੋਇ ਨ ਪਵੈ ਕਬੂਲ ॥ ਇਸ਼ਕ ਲਗਾਈਐ ਰਬ ਜੇ ਜ਼ਾਹਿਰ ਥੀਏ ਰਸੂਲ ॥ ਜੇਹਾ ਇਸ਼ਕ ਕਮਾਈਐ ਤੇਹਾ ਆਵੇ ਰਾਸ ॥ ਲਗਾ ਰਹੈ ਰੋਜ਼ ਸ਼ਬ ਪੂਰਨ ਹੋਵਹਿ ਆਸ ॥ ਹਾਜੀ ਕਾਜੀ ਸੈਦ ਸਭ ਪੁਛਣ ਕਰ ਤਕਰਾਰ ॥ ਜਿਸਦੇ ਵਲ ਖੁਦਾਇ ਹੈ ਸੋ ਕਦੀ ਨ ਆਵੈ ਹਾਰ ॥ ਹਾਜੀ ਕਾਜੀ ਹਾਰ ਕਰ ਨਿਵ ਨਿਵ ਕਰਨ ਸਲਾਮ ॥ ਕੁਝ ਨ ਚਲ ਕੂੜ ਦਾ ਉਪਰ ਸਚ ਕਲਾਮ ॥ ਹੁਜਤ ਖੁਜਤ ਸ਼ਰੇ ਦੀ ਆਇ ਨ ਸਕੇ ਨੇੜ ॥ ਜਿਤੀ ਫਿਰਕੇ ਦੁਨੀ ਦੇ ਨਾਨਕ ਕੀਤੇ ਜੇਰ ॥ ਸਭ ਮਜ਼ਹਬ ਮਨਸੂਖ ਕਰ ਸਚਾ ਅਮਲ ਚਲਾਇ ॥ ਸਤਨਾਮ ਕਰਤਾਰ ਦਾ ਚਹੁ ਕੂੰਟੀ ਤਬਲ ਬਜਾਇ ॥ ਇਕੋ ਤਕਥਾ ਤਖਤ ਵਿਚ ਇਕਾ ਮੁਹਰ ਚਲਾਇ ॥ ਇਕੋ ਹੀ ਪਾਤਸ਼ਾਹ ਜਗ ਕੂੜ ਨ ਰਹਿਸੀ ਕਾਇ ॥ ਰਹਿਨ ਨਾਹੀਂ ਮੈ ਕਾਨੜੇ ਗੋਰਾਂ ਮੜੀ ਫਨਾਇ ॥ ਕਲ ਵਿਚ ਨਾਨਕ ਨਿਰਮਲਾ ਸਚਾ ਇਕ ਖੁਦਾਇ ॥੫੨॥ ਸੁਆਲ ਕਾਜੀ ਰੁਕਨ ਦੀਨ ਸੂਰਾ ॥ ਪਾਸ ਪੈਸਾ ਸੀ ਪੀਰ ਬਹਾਵੁਦੀਨ ਸਿਰ ਪੀਰਾਂ ਦੇ ਪੀਰ ॥ ਸੁਣ ਗੱਲਾਂ ਖੁਦਾਇ ਦੀਆਂ ਹੋਇ ਰਹਿਆ ਦਿਲਗੀਰ ॥ ਰੁਕਨਲ ਕਹੇ ਮਖਦੂਮ ਜੀ ਸੁਣ ਨਾਨਕ ਦੀ ਤਦਬੀਰ ॥ ਕੀਤੋਸੁ ਮਨਸੂਖ ਸਭ ਅਵਤਾਰ ਪੈਕੰਬਰ ਪੀਰ ॥ ਰਾਮ ਰਹੀਮ ਨ ਮੰਨਈ ਬਿਸ਼ਨ ਕਰੀਮੀਆਂ ਦੋਇ ॥ ਮੰਨੇ ਨ ਚਾਰੋਂ ਯਾਰ ਰਖਨਾਵਦੇ ਚਉਦਹ ਸੋਇ ॥ ਚਾਰ ਕਤੇਬ ਨ ਮੰਨਈ ਬ੍ਰਹਮਾ ਬਿਸ਼ਨ ਮਹੇਸ਼ ॥ ਮੇਰਾ ਮਧਾਣ ਨ ਮੰਨਈ ਮੰਨੈ ਨ ਬਾਸ਼ਕ ਸ਼ੇਸ਼ ॥ ਰਾਮ ਰਹੀਮਾ ਇਕ ਹੈ ਕ੍ਰਿਸ਼ਨ ਕਰੀਮਾ ਏਕ ॥ ਇਕੋ ਨਬੀ ਰਸੂਲ ਹੈ ਚਾਰ ਇਸਹਾਬਾਂ ਏਕ ॥ ਇਹੋ ਹੀ ਖਟ ਵਾਟਣੇ ਚਉਦਹੁ ਬਲਣ ਚਰਾਗ ॥ ਦੂਜਾ ਆਖਣ ਸ਼ੱਕ ਹੈ ਆਖਿਆਂ ਚੜਨ ਅਜਾਬ ॥ ਪੁਛਹੁ ਕਾ ਤਦਬੀਰ ਕਰ ਕਿਸਨੂੰ ਕਰੇ ਕਬੂਲ ॥ ਥਕੇ ਨਸੀਹਤਾਂ ਦੇਂਦਿਆਂ ਗਈਆਂ ਸੁ ਸਭੇ ਭੁਲ ॥੫੩॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਮਖਦੂਮ ਜੀ ਸਚਾ ਸ਼ਬਦ ਪਛਾਣ ॥ ਆਪੇ ਹੀ ਤੁਮ ਦੋਇ ਕਹੋ ਆਪੇ ਇਕ ਬਖਾਨ ॥ ਜੇ ਦੂਜਾ ਆਖਣ ਸ਼ੱਕ ਹੈ ਤੁਸਾਂ ਕਿਉਂ ਜਾਤੇ ਦੋਇ ॥ ਹਿੰਦੂ ਕਹੋ ਨਪਾਕ ਹੈ ਦੋਜ਼ਕ ਜਾਇ ਸੋਇ ॥ ਨਾਮ ਨ ਲੈਂਦੇ ਰਾਮ ਦਾ ਕ੍ਰਿਸ਼ਨ ਕਹੋ ਫਿਰਊਨ ॥ ਕਹਿੰਦੇ ਅਲਹ ਰਸੂਲ ਹੈ ਹੋਰ ਨ ਪੂਜਹੁ ਮੂਲ ॥ ਤੁਰਕ ਨ ਜਪਦੇ ਰਾਮ ਨੂੰ ਤੁਰਕ ਜਪਹਿ ਰਸੂਲ ॥ ਫਿਰਕਾ ਹਿੰਦੂ ਤੁਰਕ ਦਾ ਇਸ ਬਿਧ ਮੰਨਹੁ ਨ ਮੂਲ ॥ ਆਖੇ ਨਾਨਕ ਸੱਚ ਸੁਣ ਮਖਦੂਮ ਬਹਾਵਦ ਸ਼ਾਹ ॥ ਕੀਤੇ ਹਉ ਮਨਸੂਖ ਸਭ ਸਚੀ ਰਖ ਪਨਾਹ ॥ ਰਾਮ ਰਸੂਲਾਂ ਕੇਹੜੇ ਕ੍ਰਿਸ਼ਨ ਕਰੀਮ ਅਲੋਇ ॥ ਅਵਤਾਰਾਂ ਪੈਗੰਬਰਾਂ ਪੀਰਾਂ ਅੰਤ ਨ ਕੋਇ ॥ ਯਾਰ ਐਸਾ ਬਖਾਵਾਨਦੜ ਬੇਦ ਕਤੇਬ ਵੀਚਾਰ ॥ ਮੇਰ ਮਧਾਨੇ ਬਾਸ਼ਕਾਂ ਸ਼ੇਸ਼ਾਂ ਅੰਤ ਨ ਪਾਰ ॥ ਮਰ ਮਰ ਜੰਮਨ ਕੇਤੜੇ ਬ੍ਰਹਮਾ ਬਿਸ਼ਨ ਮਹਾਂਦੇਵ ॥ ਇਕੋ ਸਚ

ਖੁਦਾਇ ਹੈ ਹੋਰ ਦਰੋਗੀ ਭੇਵ ॥ ਗਊ ਸੂਰ ਦੁਇ ਇਕ ਕਰ ਇਕ ਪਛਾਣੇ ਸੋਇ ॥ ਹਿੰਦੂ ਮੁਸਲਮਾਨ ਦੇ ਮਜ਼ਹਬ ਉਠਾਵੇ ਦੋਇ ॥ ਦਾਵਾ ਹਿੰਦੂ ਤੁਰਕ ਦਾ ਮਨ ਤੇ ਰਖਹੁ ਨ ਮੂਲ ॥ ਸਚ ਨਸੀਹਤ ਯਾਦ ਕਰ ਦਰਗਹ ਪਵੇ ਕਬੂਲ ॥ ਸਾਹਿਬ ਖੁਦ ਫੁਰਮਾਯਾ ਲਿਖਯਾ ਵਿਚ ਕਿਤਾਬ ॥ ਮਰ ਜੰਮਨ ਮਨਸੂਰ ਹੈਨ ਮੰਨਯਾ ਚੜਨ ਅਜਾਬ ॥ ਕੁਦਰਤ ਕਈ ਅਸੰਖ ਹੈ ਇਕ ਕਾਦਰ ਨਿਆਰਾ ਆਪ ॥ ਕਾਦਰ ਕੁਦਰਤ ਬਾਹਰਾ ਸਭ ਜਪਦੀ ਤਿਸਦੇ ਆਪ ॥ ਕੁਦਰਤ ਬੰਦੇ ਰਬ ਦੇ ਹੁਕਮੀ ਆਵਹਿ ਜਾਹਿ ॥ ਬਰਗ ਜਿਵੇਂ ਨਬਾਤ ਦੇ ਤ੍ਰਟ ਤ੍ਰਟ ਫੇਰ ਜਮਾਇ ॥ ਓਹੋ ਜੇਹੀਆਂ ਸੂਰਤਾਂ ਓਹੋ ਜੇਹੇ ਨਾਂਵ ॥ ਕੂੜ ਪਸਾਰਾ ਖਲਕ ਦਾ ਉਜੜ ਵਸਾਏ ਗਾਂਵ ॥ ਓਹੋ ਫੇਰ ਨ ਆਵਨੀ ਸਭ ਜਪਹਿ ਜਿਨ੍ਹਾਂ ਦੇ ਨਾਇ ॥ ਭਰਮੇ ਭੁਲਾ ਆਦਮੀ ਮਰ ਜੰਮਹਿ ਆਵਹਿ ਜਾਹਿ ॥ ਜੈਸੇ ਮੋਤੀ ਓਸਦਾ ਵੈਸਾ ਆਲਮ ਜਾਣ ॥ ਮੋਯਾ ਕੰਮ ਨ ਆਵਈ ਦੱਬ ਗੋਰੀ ਸੜਹਿ ਮਸਾਣ ॥ ਮਿਟੀ ਗੋਰ ਮਸਾਣ ਦੀ ਫਿਰ ਆਵੈ ਹਥ ਕੁੰਭਾਰ ॥ ਭਾਂਡੇ ਇਟਾਂ ਬਹੁ ਬਿਧੀ ਘੜ ਘੜ ਧਰੇ ਸਵਾਰ ॥ ਫਿਰ ਖਾਵਨ ਅਗਨਿ ਅਗਿਣਤ ਜਲ ਬਲ ਕਰਨ ਪੂਕਾਰ ॥ ਹਿੰਦੂ ਮੁਸਲਮਾਨ ਦੁਇ ਫਿਰ ਲਏ ਨ ਤਿਨ੍ਹਾਂ ਸਾਰ ॥੫੪॥ ਸੁਆਲ ਪੀਰ ਬਹਾਵੁਦ ਦੀਨ ਗਉਸ ਸੂਰਾ ॥ ਆਖੀ ਗਉਸ ਬਹਾਵਦੀਨ ਸੁਨਹੁ ਨਾਨਕ ਸ਼ਾਹ ॥ ਕਉਨ ਨਮੂਨਾ ਰੂਹ ਦਾ ਰਹਿੰਦਾ ਕੇਹੜੀ ਜਾਇ ॥ ਰਹੇ ਦੀ ਇਕ ਜ਼ਾਤ ਹੈ ਕਉਣ ਸਫਾਤ ਕਹਾਇ ॥ ਆਯਾ ਕਿਸ ਮੁਕਾਮ ਸੇ ਗਿਆ ਕਿਥੇ ਜਾਇ ਸਮਾਇ ॥ ਜੋ ਸ਼ਕ ਉਤਾਰੇ ਦਿਲ ਦਾ ਸੋਈ ਅਵਲ ਫਕੀਰ ॥ ਸਚੇ ਰਾਹ ਚਲੰਦਿਆਂ ਕਦੇ ਨ ਹੋਣ ਜ਼ਹੀਰ ॥ ਹਉ ਜੋਇੰਦਾ ਸਚ ਦਾ ਡਿਠੇ ਸ਼ੱਕ ਉਠਾਇ ॥ ਪੀਰ ਕਹੇ ਸੁਣ ਨਾਨਕਾ ਮਨ ਦਾ ਸ਼ੱਕ ਚੁਕਾਇ ॥੫੫॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਪੀਰ ਬਹਾਵਦੀਨ ਆਖੀ ਨਾਨਕ ਸ਼ਾਹ ॥ ਨਾਹਿ ਨਮੂਨਾ ਰੂਹ ਦਾ ਰਹੇ ਨਾ ਕਿਸਹੀ ਜਾਇ ॥ ਜ਼ਾਤ ਸਫਾਤੋਂ ਬਾਹਰਾ ਰੰਗ ਰੂਪ ਨਹੀਂ ਕੋਇ ॥ ਕਰ ਅਵਾਜ਼ਾ ਗੈਬ ਦਾ ਨਦਰੀ ਪਵੈ ਨ ਸੋਇ ॥ ਆਯਾ ਗੈਬ ਮੁਕਾਮ ਤੇ ਫਿਰ ਗੈਬੀ ਜਾਇ ਸਮਾਇ ॥ ਲਖ ਚਉਰਾਸੀ ਜੁਸੜੇ ਪਹਿਰੇ ਖੁਸ਼ੀ ਰਜਾਇ ॥ ਇਕਸੇ ਇਕਸੇ ਜੁਸੜੇ ਕਈ ਅਸੰਖਾਂ ਰੂਹ ॥ ਹੋਇ ਇਕਠੇ ਆਪ ਵਿਚ ਕਰਨ ਅਵਾਜ਼ਾਂ ਰੂਹ ॥ ਰੂਹ ਖੁਦਾਇ ਨ ਭੇਦ ਕਰ ਇਕਾ ਜ਼ਾਤ ਸਫਾਤ ॥ ਪੰਜ ਮਿਲਣ ਖਸੀਹਤਾਂ ਸਾਜ ਦਿਖਾਈ ਜ਼ਾਤ ॥ ਜ਼ਾਤ ਸਫਾਤ ਕਹਾਇਕੇ ਪਾਈਂ ਪੜ ਜ਼ੰਜੀਰ ॥ ਜੁਸਾ ਪਕੜਿਆ ਜੁਸਿਆਂ ਖਪ ਖਪ ਹੋਇ ਜ਼ਹੀਰ ॥ ਰੂਹ ਬਨਾਯਾ ਆਪ ਕੂੰ ਕੂੜੀ ਦੁਨੀਆਂ ਲਗ ॥ ਜ਼ਾਤ ਸਫਾਤ ਖੁਦਾਇ ਦੀ ਨਾਉਂ ਧਰਾਯਾ ਠਗ ॥ ਠਗ ਠਗਾ ਮਿਲੇ ਠਗ ਨੋ ਦੂਜਾ ਨਾਉਂ ਰਖਾਇ ॥ ਦੂਜੀ ਕੁਦਰਤਿ ਕੂੜ ਹੈ ਸਚਾ ਇਕ ਖੁਦਾਇ ॥ ਆਪ ਭੁਲਾਯਾ ਦੁਨੀ ਲਗ ਹਮਾ ਤੁਮਾ ਧਰ ਨਾਇ ॥ ਜਦ ਰੂਹ ਜੁਦਾ ਹੋਇ ਤਨ ਤੇ ਨਾਉਂ ਕੁਛ ਨਾਹਿ ॥ ਸਭ ਕੁਦਰਤ ਰਬ ਦੀ ਅਰਬਾਨਾਸਰ ਮਾਹਿ ॥ ਅਰਬਾਨਾਸਰੋਂ ਬਾਹਰਾ ਇਕੋ ਆਪ ਅਲਾਹਿ ॥ ਕਰੇ ਰਿਆਜ਼ਤ ਬੰਦਗੀ ਜਾਣੈ ਆਪਣਾ ਆਪ ॥ ਜਿਨ੍ਹਾਂ ਆਪ ਪਛਾਨਯਾਂ ਤਿਨਾ ਪੁੰਨ ਨ ਪਾਪ ॥ ਆਖੇ ਨਾਨਕ ਹਿੰਦਗੀ ਸੁਨਹੁ ਬਹਾਵੁਦ ਦੀਨ

ਪੀਰ ॥ ਪਾਵਹੁ ਰਾਹ ਖੁਦਾਇ ਦਾ ਕਦੇ ਨ ਹੋਇ ਜ਼ਹੀਰ ॥੫੬॥ ਸੁਆਲ ਮਖਦੂਮ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਪੀਰ ॥ ਆਦਮ ਹਵਾ ਰਬ ਸਿਰਜਿਆ ਕਹੁ ਸਚੀ ਤਦਬੀਰ ॥ ਖਾਕ ਨਿਮਾਣੀ ਅੰਧੁਲੀ ਕਿਉਂਕਰ ਭਈ ਖੰਬੀਰ ॥ ਸੂਰਤ ਹੋਈ ਖਾਕ ਤੇ ਕਰੇ ਅਵਾਜ਼ ਕਬੀਰ ॥ ਸਹੰਸ ਅਠਾਰਹ ਆਲਮਾਂ ਗੂਨਾ ਗੂਨ ਸਰੀਰ ॥ ਏਹ ਹਕੀਕਤ ਗੈਬ ਦੀ ਕਹੇ ਸੁਆਲ ਫਕੀਰ ॥੫੭॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਮਖਦੂਮ ਬਹਾਵੁਦੀਨ ਨਾਨਕ ਕਹੇ ਫਕੀਰ ॥ ਅਰਬਾਨਾਸਰ ਮੇਲ ਕਰ ਖਲਕ ਕੀਆ ਖੰਬੀਰ ॥ ਦਾਨਾ ਭਇਆ ਖੰਬੀਰ ਤੇ ਸੁਨ ਸਾਚੀ ਤਦਬੀਰ ॥ ਇਕਤ ਦਾਣੇ ਲਖ ਹੋਇ ਗੂਨਾ ਗੂਨ ਸਰੀਰ ॥ ਅੰਨੋਂ ਭਯਾ ਖੰਬੀਰ ਫਿਰ ਨੁਤਫੇ ਭਏ ਬਹੁ ਰੰਗ ॥ ਇਕ ਦਾਨੇ ਕੀਮਤ ਨਾ ਪਵੈ ਰੰਗਾ ਰੰਗੀ ਅੰਨ ॥ ਸਹਸ ਅਠਾਰਹ ਆਤਮਾ ਨੁਤਫੇ ਹੀ ਤੇ ਕੀਨ ॥ ਸਭ ਦੇ ਉਪਰ ਆਦਮੀ ਜਾਣੈ ਦੀਨ ਬਦੀਨ ॥ ਅਰਬਾਨਾਸਰ ਹੋਇ ਫਿਰ ਜੇ ਨਰ ਥੀਵੇ ਖਾਕ ॥ ਖਾਕੀ ਆਈ ਨਪਾਕ ਹੋਇ ਬਾਦੀ ਨਾਰੀ ਤਾਕ ॥ ਜਾਂ ਹੋਣ ਇਲਾਹਦੇ ਆਪ ਤੇ ਕਰਹਿ ਫੇਰ ਅਵਾਜ਼ ॥ ਤਾਰਾਂ ਢਿਲੀਆਂ ਜੇ ਥੀਵਣ ਫਿਰ ਸ਼ਬਦ ਨ ਕਰੇ ਰਬਾਬ ॥ ਕਲਾ ਬਣਾਈ ਗੈਬ ਦੀ ਗੈਬੀ ਹੋਇ ਸੁ ਪਾਇ ॥ ਇਕੇ ਤਾਂ ਜਾਣੈ ਕੁਤਬ ਗਉਂਸ ਇਕੇ ਜਾਣੈ ਆਪ ਖੁਦਾਇ ॥ ਸੁਣ ਮਖਦੂਮ ਬਹਾਵੁਦੀਨ ਇਹ ਅਲਾ ਦਾ ਖੇਲ ॥ ਆਪੇ ਆਪ ਵਿਛੋੜਦਾ ਫਿਰ ਆਪ ਕਰਾਇ ਮੇਲ ॥੫੮॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਜੁਸੇ ਕੇਤੇ ਰੂਹ ॥ ਕਿਉਂ ਕਰ ਥੀਆ ਅਵਾਜੜਾ ਮਿਲ ਰੂਹ ਪੁਕਾਰਨ ਹੂਹ ॥ ਕਿਥੋਂ ਉਪਜੀਆਂ ਦਾਨਸ਼ੀ ਕਿਥੇ ਜਾਇ ਸਮਾਇ ॥ ਬੋਲਣਹਾਰਾ ਕੌਣ ਸੀ ਇਹ ਗੈਬੀ ਸਿਰਰ ਕਰਾਇ ॥ ਆਬੀ ਸੀ ਕਿ ਖਾਕੀ ਸੀ ਬਾਦੀ ਸੀ ਕੇ ਨਾਰ ॥ ਚੌਹਾਂ ਵਿਚੋਂ ਕੌਣ ਸੀ ਦੇਹੋ ਸਚ ਬੀਚਾਰ ॥ ਜੇ ਸੂਰਤ ਬੰਨ ਦਿਖਾਇੰਦਾ ਕਰਦਾ ਬਹੁਤ ਪਸਾਰ ॥ ਹੋਂਦਾ ਜਬੈ ਨਪੈਦ ਰੂਹ ਕਿਛ ਦਿਸੇ ਨ ਅਸਰ ਅਸਾਰ ॥ ਕੁਛ ਸੀ ਕੁਛ ਨਾਹਿ ਸੀ ਇਸਦਾ ਦੇਇ ਬਿਆਨ ॥ ਦੇਹ ਹਕੀਕਤ ਸਚ ਦੀ ਕੀਜੈ ਪ੍ਰਗਟ ਜਹਾਨ ॥੫੯॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣੋ ਪੀਰ ਬਹਾਵੁਦੀਨ ਪੰਜ ਖਾਸੀਅਤ ਰੂਹ ॥ ਪੰਜ ਜੋ ਪੰਜ ਪੰਜਵੀਂ ਸਭ ਮਿਲ ਪੁਕਾਰਨ ਰੂਹ ॥ ਪੰਜ ਮਿਲ ਉਪਜੀਆਂ ਦਾਨਸ਼ੀ ਫਿਰ ਪੰਜਾਂ ਮਾਹਿ ਸਮਾਇ ॥ ਬੋਲਣਹਾਰਾ ਜਗਤ ਗੁਰ ਸੂਰਤ ਬਾਦ ਹਵਾਇ ॥ ਗੈਬੀ ਪੰਜ ਫਰੇਸ਼ਤੇ ਮਿਲ ਕਰ ਕਰਨ ਅਵਾਜ਼ ॥ ਮੜਿਆ ਪਖਾਵਜ ਚੰਦ ਦਾ ਇਹ ਰਬ ਬਨਾਯਾ ਸਾਜ਼ ॥ ਆਪੇ ਇਕੋ ਰਵਿ ਰਹਿਆ ਜੀਅ ਜੰਤ ਸਭਿ ਮਾਹਿ ॥ ਹੋਰ ਸ਼ਰੀਕ ਨ ਦੂਸਰਾ ਇਕੋ ਇਕ ਅਲਾਹਿ ॥ ਚਾਰੋਂ ਯਾਰ ਮੁਸਲਮੀ ਰਹੇ ਅਲਹ ਦੇ ਨਾਲ ॥ ਭੁਲੇ ਦੁਨੀਆਂ ਖੁਦੀ ਲਗ ਨਾਲ ਖਰਾਬ ਜਵਾਲ ॥ ਖਾਕੀ ਆਬੀ ਆਤਸ਼ੀ ਬਾਦੀ ਚਾਰ ਕੁਤਬ ॥ ਏਹਾ ਯਾਰ ਖੁਦਾਇ ਦੇ ਆਪ ਪੈਕੰਬਰ ਰਬ ॥ ਕਾਇਮ ਚਾਰੋਂ ਤਰਫ ਦੇ ਕੀਤੇ ਚਾਰ ਕੁਤਬ ॥ ਚਾਰੋਂ ਥੰਮੇਂ ਅਰਸ਼ ਦੇ ਰਲਦੇ ਮੂਲ ਨ ਕਦ ॥ ਕਾਇਮ ਕਰਸੀ ਅਰਸ਼ ਹੈ ਕਾਇਮ ਇਕ ਖੁਦਾਇ ॥ ਪੰਜੇ ਕਾਇਮ ਹੈਂ ਸਦਾ ਹੋਰ ਨ ਕਾਇਮ ਜਾਇ ॥

ਜੋ ਆਯਾ ਸੋ ਜਾਇਸੀ ਜੋ ਗਇਆ ਫਿਰ ਆਇ ॥ ਅਗਲਾ ਸਾਂਗ ਉਤਾਰਕੇ ਫਿਰ ਆਗੇ ਹੋਰ ਬਣਾਇ ॥ ਕਿਸਕਾ ਮਾਈ ਬਾਪ ਕਿਸ ਕਿਸ ਕਾ ਪੂਤ ਕਹਾਇ ॥ ਕਿਸ ਕੀ ਜੋਰੂ ਧੀਅ ਕਿਸ ਸਭ ਕੂੜੇ ਕੀਏ ਪਸਾਉ ॥ ਜੀਂਵਦਿਆਂ ਸਭ ਦਿਸਦੀ ਮੁਇਆਂ ਦਿਸੇ ਨ ਕੋਇ ॥ ਨਾਨਕ ਬਾਜੀ ਕੂੜ ਦੀ ਆਖਰ ਕੂੜੀ ਹੋਇ ॥੬੦॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੋ ਨਾਨਕ ਸ਼ਾਹ ॥ ਕੇਹੀ ਸੂਰਤ ਰਬ ਦੀ ਰਹਿੰਦਾ ਕੇਹੜੀ ਜਾਇ ॥ ਖਾਣਾ ਕਉਣ ਖੁਦਾਇ ਦਾ ਪਹਿਰੇ ਕਉਣ ਪੁਸ਼ਾਕ ॥ ਕਉਣ ਸ਼ਰੀਕ ਖੁਦਾਇ ਦਾ ਸਚ ਹਕੀਕਤ ਆਖ ॥ ਹਿੰਦੂ ਮੁਸਲਮਾਨ ਵਿਚ ਕਉਣ ਨਜੀਕ ਖੁਦਾਇ ॥ ਦੋਨੋਂ ਮਜ਼ਹਬ ਸੋਧਕੇ ਸਚਾ ਇਕ ਖੁਦਾਇ ॥੬੧॥

ਜਵਾਬ ਨਾਨਕ ਸ਼ਾਹ ਸੂਰਾ ॥ ਸੁਣਿਹੋ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ ॥ ਸਚੀ ਸੂਰਤ ਰਬ ਦੀ ਰਹਿੰਦਾ ਸਚੀ ਜਾਇ ॥ ਸਚਾ ਖਾਣਾ ਰਬ ਦਾ ਪਹਿਰੇ ਸਚ ਪੁਸ਼ਾਕ ॥ ਇਕੋ ਇਕ ਖੁਦਾਇ ਹੈ ਹੋਰ ਸ਼ਰੀਕ ਨ ਸਾਥ ॥ ਹਿੰਦੂ ਮੁਸਲਮਾਨ ਦੁਇ ਦਰਗਹ ਲੈਣ ਸਜਾਇ ॥ ਮਜ਼ਹਬ ਦੁਇ ਮਨਸੂਖ ਹੈਂ ਦਿਸਦੇ ਨਹੀਂ ਗੁਮਰਾਹ ॥ ਸੇਈ ਸ਼ਰੀਕ ਖੁਦਾਇਦਾ ਜਾਕੀ ਜਨਮ ਨ ਜ਼ਾਤ ॥ ਬੇਦ ਕਤੇਬੋਂ ਬਾਹਰਾ ਅਨਹਦ ਸਬਦ ਅਲਾਹ ॥੬੨॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ ॥ ਹਿੰਦੂ ਮੁਸਲਮਾਨ ਦੁਇ ਦਿਤੇ ਨੀ ਮੁਢਹੁ ਉਠਾਇ ॥ ਤੀਜਾ ਮਜ਼ਹਬ ਕਉਣ ਹੈ ਜੋ ਤੁਹਿ ਕੀਤਾ ਤਹਕੀਕ ॥ ਏਹ ਹਕੀਕਤ ਸਚ ਕਹੁ ਨਾਹਿ ਤਾਂ ਲਗਦੀ ਲੀਕ ॥ ਹਿੰਦੂ ਮੁਸਲਮਾਨ ਦੁਇ ਬਾਬੇ ਆਦਮ ਦੇ ਫਰਜ਼ੰਦ ॥ ਤਹ ਕਿਉਂ ਰਦੇ ਨਾਨਕਾ ਸਚ ਕਹੋ ਇਹ ਪੰਦ ॥ ਹਾਰਿਆ ਕਾਜ਼ੀ ਰੁਕਨ ਦੀਨ ਹਾਰਿਆ ਸ਼ਾਹ ਕਰੀਮ ॥ ਹਾਰਿਆ ਹਾਜੀ ਹਜ ਕਰ ਪੜ ਗੁੜ ਭਏ ਯਤੀਮ ॥ ਹਉਂ ਪੁਛਦਾ ਪੀਰ ਬਹਾਵੁਦੀਨ ਮੁਲਤਾਨੇ ਦਾ ਪੀਰ ॥ ਹਿੰਦੂ ਮੁਸਲਮਾਨ ਦੀ ਕਰ ਸਚੀ ਤਦਬੀਰ ॥੬੩॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੀ ਨਾਨਕ ਸ਼ਾਹ ਸਚ ਸੁਣਹੁ ਬਹਾਵੁਦੀਨ ਪੀਰ ॥ ਹਿੰਦੂ ਮੁਸਲਮਾਨ ਦੁਇ ਸਿਰਗੁਮ ਥੀਏ ਜ਼ਹੀਰ ॥ ਤੀਜਾ ਮਜ਼ਹਬ ਪਾਕ ਹੈ ਨੇਕ ਬਦ ਤੋਂ ਦੂਰ ॥ ਭਲੇ ਬੁਰੇ ਦਰਗਾਹ ਵਿਚ ਵੜਨ ਨ ਮਿਲਦੇ ਦੂਰ ॥ ਭਲਾ ਭਲਿਆਈ ਗਰਬਿਆ ਮੋ ਸਮ ਅਵਰ ਨ ਕੋਇ ॥ ਬੁਰਾ ਬੁਰਿਆਈ ਸਹਮਿਆ ਨੀਚ ਕਰਮ ਬਹਿ ਰੋਇ ॥ ਦੋਵੇਂ ਰਹੇ ਜਹਾਨ ਵਿਚ ਧੁਰ ਨ ਪਹੁੰਚੇ ਜਾਇ ॥ ਨਾਨਕ ਕਹੇ ਬਹਾਵੁਦੀਨ ਹਉਮੈ ਰਖੇ ਅੜਾਇ ॥ ਤੀਜਾ ਮਜ਼ਹਬ ਸਚ ਹੈ ਮਾਰਫਤੀ ਮਨਮਾਰ ॥ ਨੇਕ ਬਦ ਦੁਇ ਰਾਹ ਛਡ ਹਰਦਮ ਖਾਲਕ ਸਾਰ ॥ ਨੇਕ ਬਦ ਦੁਇ ਗਾਡੜੇ ਚਲਦੇ ਗਾਡੀ ਰਾਹ ॥ ਦੋਨੋਂ ਫਾਥੇ ਰਾਹ ਵਿਚ ਛੁਟੇ ਜਾਨ ਅਲਾਹਿ ॥ ਲੀਹੇ ਲੀਹੇ ਗਾਡੀ ਚਲੇ ਲੀਏ ਚਲਣ ਪੂਤ ॥ ਤੀਨੋਂ ਲੀਹੇ ਨ ਚਲਣ ਸਿੰਘ ਸੂਰਮਾ ਸਪੂਤ ॥ ਹਿੰਦੂ ਮੁਸਲਮਾਨ ਦੁਇ ਬਾਬੇ ਆਦਮ ਦੇ ਫਰਜ਼ੰਦ ॥ ਲੜਦੇ ਹੱਦਾਂ ਬੰਨ ਕਰ ਚਾ ਭੁਗਾਇਣ ਪੰਧ ॥ ਦਰਗਹ ਓੜ ਨ ਫਾਇਨੀ ਜੋ ਕਰਦੇ ਦਾਵੇ ਕੂੜ ॥ ਦਾਵਾ ਰਾਮ ਰਹੀਮ ਕਰ ਲੜ ਮਰਦੇ ਹੋਂਦੇ ਧੂਰ ॥ ਜਿਚਰ ਰੂਹ ਮਕਾਨ ਤੇ ਜੁਸਾ ਸਾਬਤ ਨਾਲ ॥ ਤਦਬੀਰਾਂ ਬਹੁਬਿਧ

ਕਰੇ ਮਰਦਿਆਂ ਚਲਹਿ ਨਾਲ ॥ ਫਿਰ ਚੌਰਾਸੀ ਭਰਮਦਾ ਹੋਇ ਨਿਮਾਣਾ ਰੂਹ ॥ ਕੋਇ ਨ ਪੁਛੈ ਬਾਤੜੀ ਵਾਂਗ ਪਿੜੀਂਦਾ ਰੂੰਇ ॥ ਜਿਤਨੇ ਯਾਰ ਮੁਹਬਤੀ ਪਨਿ ਖਾਣ ਦੇ ਮਿਤ ॥ ਮੋਯਾਂ ਦੇਖਨ ਰੂਹ ਕੂੰ ਫੇਰ ਨ ਲਾਇਨ ਚਿਤ ॥ ਮਿਲਦੇ ਆਏ ਮੁਹਬਤੀ ਦਾਮ ਚਾਮ ਕੇ ਯਾਰ ॥ ਭਾਈ ਸਕੇ ਪ੍ਰੀਤਮੀ ਭਾਇ ਭਤੀਜ ਹਜ਼ਾਰ ॥ ਪਿਉ ਨਾਨੇ ਨਾਨੀਆਂ ਚਾਚੇ ਤਾਏ ਮਿਤ ॥ ਮਾਮੇ ਤੇ ਮਾਮਾਣੀਆਂ ਫੁਫੀ ਫੁਫੜ ਚਿਤ ॥ ਦਾਦੀ ਦਾਦੇ ਦੇਵਰੇ ਜਿਠਾਣੀ ਦਿਰਾਣੀਆਂ ਪਾਰ ॥ ਅੰਤ ਨ ਸਾਥੀ ਕੋ ਇਹੋ ਭਜਨ ਹੋਇ ਬਿਚਾਰ ॥ ਕੁੜਮ ਧੁਰਮ ਬਹੁਭਾਤੀਆ ਬਹਿ ਬਹਿ ਕਰਨ ਬੀਚਾਰ ॥ ਕਦੇ ਸਾਕ ਕੁਸੰਗੜੀ ਮੋਇਆਂ ਲਹਿਨ ਨ ਸਾਰ ॥ ਦੁਨੀਆਂ ਵੇਖ ਕੁਸੰਗ ਸਭ ਤਜਹੁ ਬਹਾਵੁਦੀਨ ਪੀਰ ॥ ਜਿਨ੍ਹਾਂ ਪਨਾਹ ਖੁਦਾਇਦੀ ਸੇ ਕਦੇ ਨ ਹੋਇ ਜ਼ਹੀਰ ॥ ਦੁਨਿਆਵੀ ਸਭ ਸਾਹਿਬੀ ਕਸਬੀ ਦੁਨੀਆਂ ਮਾਹ ॥ ਚਲਿਆ ਰੂਹ ਇਕਲੜਾ ਜੁਲੇ ਪੁਛੇਂਦਾ ਰਾਹ ॥ ਫਿਰ ਆਵੈ ਵਿਚ ਚਉਰਾਸੀਏ ਕਰਕੇ ਰੂਪ ਅਨੇਕ ॥ ਲਖ ਅਸੰਖਾਂ ਰੂਪ ਕਰ ਲਖ ਅਸੰਖਾਂ ਭੇਦ ॥ ਜਿਚਰ ਰੂਹ ਨ ਕਾਇਮਾ ਤਿਚਰ ਟਿਕੈ ਨ ਅਉਰ ॥ ਜੇ ਹੋਵੇ ਕਾਇਮ ਜੁਸੜਾ ਮਿਟੇ ਚਉਰਾਸੀ ਦਉਰ ॥ ਹਾਰਿਆ ਦਾਨਸ਼ ਮੰਦ ਸਭ ਹਾਰਿਆ ਬਹਾਵੁਦੀਨ ਪੀਰ ॥ ਜਿਤੇ ਨਾਨਕ ਸ਼ਾਹ ਸਭ ਧਰ ਸਚ ਸ਼ਬਦ ਪਰ ਧਰਿ ॥ ਆਖਰ ਇਸੇ ਜਮਾਨ ਦੇ ਨਾਨਕ ਸ਼ਾਹ ਫਕੀਰ ॥ ਮਾਰਿਆ ਸਿੱਕਾ ਸਚ ਦਾ ਸਿਰ ਪੀਰਾਂ ਦੇ ਪੀਰ ॥੬੪॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਨਾਨਕ ਸਚ ਅਲਾਇ ॥ ਖਤਰਾ ਰਹਿੰਦਾ ਰਾਤ ਦਿਨ ਕਰ ਮਸਲਾ ਸਚ ਸੁਣਾਇ ॥ ਕਉਣ ਨਬੂਦ ਜਹਾਨ ਵਿਚ ਹਯਲ ਕਾਇਮ ਕਉਣ ॥ ਜੋ ਇਹ ਹਕੀਕਤ ਦਸ ਦੇਇ ਹਉਂ ਸੁਣ ਰਾਵੋਂ ਤਉਣ ॥ ਇਹ ਹਕੀਕਤ ਹੱਕ ਦੀ ਦੇਹੋ ਸਭ ਬੁਝਾਇ ॥ ਕਾਦਰ ਮੂਲ ਨ ਦਿਸਨੀ ਸਭ ਕੁਦਰਤ ਭਰਮ ਭੁਲਾਇ ॥ ਕਾਇਮ ਕੌਣ ਇਬਾਦਤੀ ਹੋਵੇ ਜੁਸਾ ਪਉਣ ॥ ਹਮਰੀ ਦਾਤ ਸਦਾ ਸਚ ਖਬਰ ਸੁਨਾਏ ਜਉਣ ॥੬੫॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਨਹੁ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ ॥ ਰਖਿਆ ਸਿਰਫ ਪੁਸ਼ੀਦੜਾ ਸੁਨੀ ਸਚ ਸਨਾਇ ॥ ਜੁਸੇ ਨਾ ਬੂਦ ਜਹਾਨ ਵਿਚ ਹਯਲ ਕਾਇਮ ਰੂਹ ॥ ਰੂਹ ਛਡੇ ਜਬ ਜੁਸਿਆਂ ਮਿਟੇ ਅਵਾਜਾ ਰੂਹ ॥ ਦੋਇ ਨ ਬੂਦ ਜਹਾਨ ਵਿਚ ਹਯਲ ਕਾਇਮ ਦੋਇ ॥ ਜੋ ਕਰਨ ਇਬਾਦਤ ਬੰਦਗੀ ਸਚ ਖਬਰ ਬਤਾਵਨ ਸੋਇ ॥ ਜੁਸੈ ਬਾਝ ਨ ਰੂਹ ਹੈ ਰੂਹ ਬਾਝ ਨ ਜੁਸਾ ਹੋਇ ॥ ਨਾਨਕ ਲੇਖੇ ਮੰਗੀਏ ਰੋਂਦੇ ਡਿਠੇ ਦੁਇ ॥ ਮਿਲਣ ਸਜਾਈਂ ਜੁਸਿਆਂ ਰੂਹ ਪੁਕਾਰਨ ਹਾਇ ॥ ਨੇਕੀ ਬਦੀ ਬੀਚਾਰ ਕੇ ਮਿਲੈ ਅਜਾਇ ਸਜਾਇ ॥ ਆਪੇ ਰੂਹ ਕਹਾਇਦਾ ਆਪੇ ਜੁਸਾ ਹੋਇ ॥ ਇਹ ਤਮਾਸ਼ਾ ਵੇਖਕੇ ਨਾਨਕ ਦਿਤਾ ਰੋਇ ॥ ਰੋਇ ਨ ਕੋਈ ਆਇਆ ਹਸ ਨ ਚਲਿਆ ਕੋਇ ॥ ਅੱਗਾ ਪਿਛਾ ਸੋਧਕੇ ਨਾਨਕ ਰਹਿਆ ਖਲੋਇ ॥੬੬॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਨਹੋ ਨਾਨਕ ਸ਼ਾਹ ॥ ਇਕ ਖੁਦਾਇ ਰਸੂਲ ਹੈ ਕਿਉਂ ਦੁਨੀਆਂ ਬਹੁਤੇ ਰਾਹ ॥ ਮਾਲਮ ਕੁਝ ਨ ਹੋਵਈ ਵਾਨੀ ਕੀ ਬਲਾਇ ॥ ਰਾਹ ਸਚਾਵਾ ਛਡਕੇ ਬਹੁ ਹੋਈ ਗੁਮਰਾਹ ॥

ਮੁਸਲਮਾਨਾਂ ਛਡਿਆ ਖਾਣਾ ਹੱਕ ਹਲਾਲ ॥ ਹਿੰਦੂ ਖਾਣ ਦਰੋਗ ਕਹਿ ਤਿਨ੍ਹਾਂ ਹੋਸੀ ਕੀ ਹਵਾਲ ॥ ਦੋਵੇਂ ਭੁਲੇ ਰਾਹ ਤੇ ਸੱਚ ਨ ਜਾਨਹਿ ਮੂਲ ॥ ਮਾਲ ਬਿਗਾਨਾ ਖਸ ਖਾਣ ਕਰ ਕਸਮਾਂ ਰਾਮ ਰਸੂਲ ॥ ਦਰਗਹ ਇਨ੍ਹਾਂ ਕੀ ਹਾਲ ਹੋਇ ਸਭ ਦੀ ਖਬਰ ਬਤਾਇ ॥ ਪੀਰ ਕਹੇ ਸੁਣ ਨਾਨਕਾ ਖਤਰਾ ਮਨਹੁ ਚੁਕਾਇ ॥੬੭॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਨਹੁ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ ॥ ਲਬੇ ਕਾਰਨ ਪੀਰ ਜੀ ਦੁਨੀਆਂ ਬਹੁਤੇ ਰਾਹ ॥ ਕਾਰਨ ਕਪੜੇ ਤਾਮ ਤੇ ਬਹੁਤ ਹੋਈ ਗੁਮਰਾਹ ॥ ਖਾਣ ਕਸੀਸਾਂ ਏਹ ਭਾਂਤ ਜਿਉਂ ਸਿਰ ਥੀਆ ਕਪਾਹਿ ॥ ਚੁਣ ਆਂਦੀ ਵਣਵਾੜੀਓਂ ਚੁਖ ਚੁਖ ਲਈ ਖੁਹਾਇ ॥ ਕੂਕੇ ਕਪਾਹਿ ਨਿਮਾਨੜੀ ਖੁਸਦੀ ਕਰੇ ਕਹਾਇ ॥ ਪਹਿਲਾਂ ਝਾਂਬੇ ਝਾੜੀਐ ਮੰਜੇ ਉਤੇ ਘੱਤ ॥ ਕੂਕੇ ਏਹ ਕਪਾਹੜੀ ਦੁਨੀਆਂ ਨ ਆਵਾਂ ਵੱਤ ॥ ਫਿਰ ਮੁਹਿ ਦਿਤੀ ਵੇਲਣੇ ਖਾਵੈ ਸਕਤੀ ਭੀੜ ॥ ਕੀਤੇ ਕਾਰਨ ਮਾਰੀਐ ਕਿਸ ਆਗੇ ਕੂਕੇ ਪੀੜ ॥ ਫਿਰ ਖੜ ਸਉਂਪੀ ਪੇਂਞਿਆ ਘਤਣ ਨਾੜੀ ਬੰਦ ॥ ਚੁਖ ਚੁਖ ਹੋਇ ਪਿੰਜੀਂਦੜੀ ਕਾਰਨ ਕਤਨ ਕੰਦ ॥ ਫਿਰ ਸਉਂਪੀ ਚੂੜੇ ਵਾਲੀਆਂ ਕਤਨ ਬਾਂਹ ਉਲਾਰ ॥ ਕੂਕੇ ਏਹ ਕਪਾਹੜੀ ਹਉਂ ਕਤ ਆਈ ਸੰਸਾਰ ॥ ਫਿਰ ਸਉਂਪੀ ਜੁਲਾਹਿਆਂ ਤਾਣੀ ਤਣਕੇ ਠੋਕ ॥ ਛਿਕ ਛਿਕ ਦੇਣ ਮਰੋੜੀਆਂ ਅੰਧਾ ਗਰਬੇ ਲੋਕ ॥ ਫਿਰ ਸਉਂਪੀ ਜੋ ਧੋਬੀਆਂ ਸਿਰੋ ਨਿਸ਼ਾਨੀ ਪਾਇ ॥ ਤਲੇ ਤਲੇਰਨ ਸਿਰ ਮੁੰਗਲੀ ਕੁਟਨ ਦੇ ਦੇ ਤਾਇ ॥ ਫਿਰ ਸਉਂਪੀ ਤਿਨ੍ਹਾਂ ਦਰਜੀਆਂ ਜਿਉਂ ਜਿਉਂ ਖਸਮ ਕਹੰਨ ॥ ਪਹਿਣ ਕਪੜੇ ਮਨ ਭਾਂਵਦਾ ਜਿਤ ਪੈਧੇ ਸੋਇ ਵੰਞ ॥ ਨਾ ਕੋ ਹਸੇ ਹੜ ਹੜਾਇ ਨਾ ਕੋ ਕਰਹੁ ਸੋਗ ॥ ਇਹ ਸਿਰ ਥੀਆ ਕਪਾਹ ਦੇ ਇਹਨਾਂ ਜੰਤਾਂ ਸਿਰ ਕੀ ਹੋਗ ॥੬੮॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ ॥ ਜੁੱਸਾ ਜਿਉਂ ਕਰ ਸਿਰਜਿਆ ਸਚਾ ਦੇ ਸੁਨਾਇ ॥ ਕਉਣ ਮੁਕਦਮ ਪਿੰਡ ਦਾ ਕਿਸ ਵਸਾਏ ਲੋਕ ॥ ਖਾਵੈ ਕਉਣ ਨਿਆਮਤਾਂ ਕਿਸ ਨੂੰ ਭੋਗਾ ਜੋਗ ॥ ਕਰਦਾ ਕਉਣ ਅਵਾਜੜਾ ਸੁਣਨੇ ਹਾਰਾ ਕਉਣ ॥ ਜੁਸਾ ਰਖਦਾ ਕਉਣ ਹੈ ਸੁਪਨੇ ਜਾਂਦਾ ਕਉਣ ॥ ਇਹ ਹਕੀਕਤ ਜੋ ਦਸੇ ਸੋਈ ਅਵਲ ਫਕੀਰ ॥ ਪੀਰਾਂ ਅੰਦਰ ਪੀਰ ਹੈ ਮੀਰਾਂ ਅੰਦਰ ਮੀਰ ॥੬੯॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚੁ ਸੁਣਹੁ ਬਹਾਵੁਦੀਨ ਸ਼ਾਹ ॥ ਜੁਸਾ ਸਾਜਿਆ ਨਿਆਮਤੀ ਸਚੇ ਸੁਣਹੁ ਸੁਣਾਇ ॥ ਰੂਹ ਮੁਕਦਮ ਪਿੰਡ ਦਾ ਕਰਮ ਵਸਾਏ ਲੋਗ ॥ ਖਾਵੇ ਅਗਿਣਤ ਨਿਆਮਤੀ ਰੂਹਾਂ ਭੋਗਾ ਜੋਗ ॥ ਕਰਦੀ ਬਾਦ ਅਵਾਜੜੇ ਸੁਨਣੇਹਾਰਾ ਰੂਹ ॥ ਜੁਸੇ ਰਖਤੀ ਅਗਨ ਹੈ ਰੂਹ ਫਿਰੇ ਪਰ ਜੂਹ ॥ ਰੂਹ ਛਡੇ ਪਰ ਜੁਸੜਾ ਫਿਰ ਹੋਵਣ ਰੂਹ ਅਪਾਰ ॥ ਫਿਰ ਲਗੇ ਖਾਵਣ ਜੁਸੜਾ ਕਰ ਡਾਰਹਿ ਤਿਸ ਛਾਰ ॥ ਮੂਏ ਕੀ ਗਿਣਤੀ ਨਹੀਂ ਜੀਵਤਾ ਦੇਖ ਪਰਤਖ ॥ ਜੇਤੇ ਦਾਨੇ ਅੰਨ ਦੇ ਜੀਆ ਜੰਤੂ ਲੱਖ ॥ ਗੈਬੀ ਸਿਰ ਖੁਦਾਇ ਦਾ ਬੁਝ ਨ ਸਕੇ ਕੋਇ ॥ ਪੀਰ ਪੈਕੰਬਰ ਅਉਲੀਏ ਥਕ ਥਕ ਰਹੇ ਖਲੋਇ ॥ ਰੂਹ ਨ ਆਂਵਦਾ ਦਿਸਹੀ ਜਾਂਦਾ ਲਖੇ ਨ ਕੋਇ ॥ ਇਹ ਇਸ਼ਾਰਤ ਜੋ ਬੁਝੇ ਪੀਰਾਂ ਦੇ ਸਿਰ ਸੋਇ ॥੭੦॥ ਸੁਆਲ ਪੀਰ ਬਹਾਵੁਦੀਨ ਸੂਰਾ ॥

ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ ॥ ਚਾਰੇ ਰਾਹ ਅਮਾਨਤੀ ਰਹਿੰਦੇ ਕਉਣ ਪਨਾਹ ॥ ਚਾਰੋਂ ਰਾਹ ਖੁਦਾਇਦੇ ਮੈਨੂੰ ਏਹ ਭੀ ਖੋਲ੍ਹ ਦਿਖਾਇ ॥ ਲਿਖਿਆ ਵਿਚ ਕਿਤਾਬ ਦੇ ਕਹਿਆ ਰਸੂਲ ਖੁਦਾਇ ॥ ਬਾਝੋਂ ਰਾਹ ਸ਼ਰੀਯਤੇ ਕਦੇ ਪਾਕ ਨ ਹੋਇ ॥ ਬਾਝੋਂ ਸੁੰਨਤ ਆਦਮੀ ਦਰਗਹ ਲਹੇ ਨ ਢੋਇ ॥ ਮੁਸਲਮਾਨ ਅਸਾਡੜੀ ਬਾਤ ਨ ਪੁਛਸੀ ਕੋਇ ॥ ਬਾਝ ਰਸੂਲ ਮੁਹੰਮਦੇ ਦੂਜਾ ਹੋਰ ਨ ਕੋਇ ॥ ਦੋਯਮ ਰਾਹ ਤਰੀਕਤੇ ਸੋਇਮ ਹਕੀਕਤ ਰਾਹ ॥ ਰਾਹ ਮਾਰਫਤਾਂ ਆਖੀਐ ਚਾਰੋਂ ਰਾਹ ਖੁਦਾਇ ॥ ਜੁਸਾ ਚਾਰ ਖਸੀਯਤਾਂ ਕਿਉਂ ਥੀਆ ਨਾਪਾਕ ॥ ਕਉਣ ਮਿਲਿਆ ਸੰਗ ਚਾਰ ਦੇ ਹੋਵਨ ਪੰਜ ਤਨ ਪਾਕ ॥੭੧॥

ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੋ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ ॥ ਚਾਰੋਂ ਰਾਹ ਖੁਦਾਇ ਦੇ ਸੁਣ ਕਰ ਮਨ ਮੇਂ ਲਾਇ ॥ ਅਵਲ ਰਾਹ ਸ਼ਰੀਯਤੇ ਗੁਸਲ ਖਰਾਇਤ ਨਾਇ ॥ ਰੋਜ਼ਾ ਨਿਮਾਜ਼ਾ ਬੰਦਗੀ ਅਵਰ ਰਿਆਜ਼ਤ ਸਾਰ ॥ ਕਰਕੇ ਅਮਲ ਬਿਕਾਰ ਸਭ ਰਾਹ ਤਰੀਕਤ ਧਾਰ ॥ ਜਾਣੇ ਹੱਕ ਹਕੀਕਤੇ ਬੁਝੇ ਹਕੀਮ ਖੁਦਾਇ ॥ ਆਪੇ ਆਪ ਅਲਾਹ ਹੈ ਹੋਰ ਦੂਜਾ ਕੋਈ ਨਾਹਿ ॥ ਜੀਂਵਦਿਆਂ ਜੋ ਮਰ ਰਹੇ ਮਾਰਫਤੀ ਮਨ ਮਾਰ ॥ ਮਿਲਿਆ ਰਹੇ ਖੁਦਾਇ ਨਾਲ ਤਉ ਹੀ ਉਤਰੇ ਪਾਰ ॥ ਮੁਸ਼ਕਲ ਮੁਸਲਮਾਨੜੀ ਜਿਉਂ ਤਿਖੀ ਤਲਵਾਰ ॥ ਭੁਲੇ ਰਾਹ ਸ਼ਰੀਯਤੇ ਦੇਸਣ ਸਜਾਈਂ ਮਾਰ ॥ ਬਹੁ ਮਾਰਨ ਕਖੀਂ ਸਾੜ ਭੁਲੇ ਜੇ ਮੁਸਲਮਾਨ ॥ ਕਲਮੇ ਹੋਏ ਨੇ ਸਾੜਿਆ ਕਰਕੇ ਬੇਈਮਾਨ ॥ ਭਿਸ਼ਤ ਨ ਪਹੁਤਾ ਬਪੜਾ ਸਾੜਿਆ ਜੋ ਕਖਾਂ ਮਾਹਿ ॥ ਖਾਧਾ ਕਾਵਾਂ ਕੁਤਿਆਂ ਮਿਲਿਆ ਨਪਾਕਾਂ ਜਾਹਿ ॥ ਪੀਰ ਜੀ ਏਵੇਂ ਜਾਣੀਐ ਓਹ ਭਿਸ਼ਤੀ ਠਉਰ ਨ ਪਾਇ ॥ ਜਿਸਦਾ ਕਲਮਾ ਆਖੀਐ ਓਹ ਦੇਵੇ ਬਹੁਤ ਸਜਾਇ ॥ ਕਲਮੇ ਪੜ੍ਹਿਆ ਨਾਪਾਕ ਹੋਇ ਭਿਸ਼ਤ ਨ ਤਾਂ ਕੋ ਭਾਇ ॥ ਕਲਮਾ ਆਖਿਆ ਏਹ ਗੁਣ ਹੋਇ ਗੁਨਾਹਾਂ ਪਾਕ ॥ ਅਗੇ ਕਰੇ ਗੁਨਾਹਿ ਫਿਰ ਤਿਸ ਭਿਸ਼ਤੋਂ ਮਿਲੇ ਤਲਾਕ ॥ ਭਨਾ ਭਾਂਡਾ ਕੁਟਦਾ ਫਿਰ ਲਹੈ ਅਢੂਣੋ ਦੰਮ ॥ ਜੇ ਭਾਂਡਾ ਭਜੇ ਖਾਕ ਦਾ ਫਿਰ ਆਵੈ ਕਿਤੇ ਨ ਕੰਮ ॥ ਕਲਮੇ ਲੋਬੀਆਂ ਉਮਤੀ ਚਲੇ ਰਸਾਤਲ ਜਾਹਿ ॥ ਅਗੇ ਅਗੰਮ ਅਥਾਹ ਹੈ ਪਾਰ ਨ ਕਾਹੂ ਪਾਹਿ ॥ ਵਿਚ ਜ਼ਮੀਨ ਦਬੀਅਨ ਚਲੇ ਰਸਾਤਲ ਜਾਣ ॥ ਆਗੇ ਹਾਥ ਨ ਲਭਈ ਕਈ ਪਤਾਲ ਤਲਾਹਿ ॥ ਫਿਰ ਹੋਵਣ ਮਾਰਸਿ ਆਤਸ਼ੀ ਜਲਹਿ ਰਸਾਤਲ ਮਾਹਿ ॥ ਜੀਵਨ ਬਹੁਤ ਬਰਖ ਲਗ ਫਿਰ ਆਤਸ਼ ਵਿਚ ਜਲਾਹਿ ॥ ਫਿਰ ਹੋਵਹਿ ਗਯਦ ਮਾਹੀਆਂ ਬੁਲਣ ਜੋਕ ਸੰਸਾਰ ॥ ਇਕ ਵੀਹ ਲੱਖ ਜਲ ਜੋਨ ਹੈ ਜੋ ਬੇਸ਼ ਭਏ ਅਵਤਾਰ ॥ ਖਾਣ ਜਨਾਵਰ ਆਦਮੀ ਬਹੁਤ ਨਿਆਮਤ ਨਾਲ ॥ ਫਿਰ ਹੋਵਣ ਓਦੂੰ ਨੁਤਫੇ ਜੀਅ ਜੰਤ ਸੰਭਾਲ ॥ ਦਿਚੈ ਵਸਤ ਜਲਾਇਕੈ ਜਲ ਬਲ ਹੋਵੈ ਖਾਕ ॥ ਮਨ ਦੀ ਸੇਰ ਨ ਨਿਕਲੇ ਹੋਈ ਮਿਟੀ ਪਾਕ ॥ ਗਇਆ ਰੂਹ ਅਸਮਾਨ ਨੋ ਆਬ ਹਯਾਤੀ ਨਾਲ ॥ ਰਹੀ ਜੋ ਖਾਕ ਨਿਮਾਨੜੀ ਅਰਬਾਨਾਸਰ ਭਾਲ ॥ ਰਹੀ ਜੋ ਮੁਸਟੀ ਖਾਕ ਦੀ ਹੋਈ ਫੇਰ ਨਬਾਤ ॥ ਖਾਨ ਜਨਾਵਰ ਆਦਮੀ ਫਿਰ ਹੋਵਣ ਨੁਤਫੇ ਪਾਕ ॥

ਨੁਤਫੇ ਹੋਏ ਜੀਅ ਜੰਤ ਲੱਖ ਚਉਰਾਸੀ ਲੋਇ ॥ ਇਕੇ ਤਾਂ ਜਾਣੈ ਆਪ ਰੱਬ ਇਕੇ ਖਾਸ ਬੰਦਾ ਕੋਇ ॥ ਜੇਹੇ ਅਮਲ ਕਮਾਈਅਨਿ ਫਿਰ ਕਿਆਮਤ ਪਾਵੈ ਦੇਹ ॥ ਕਯਾਮਤ ਰੂਹ ਨੋ ਮਾਰ ਕਰ ਫਿਰ ਫਿਰ ਜੰਮੇ ਕੇਹ ॥ ਹਿੰਦੂ ਮੁਸਲਮਾਨ ਦੁਇ ਜ਼ਰਬ ਲਗਾਵਣ ਦੋਇ ॥ ਸਾਹਿਬ ਜਰਬੋਂ ਬਾਹਰਾ ਰਵਿ ਰਹਿਆ ਵਿਚ ਲੋਇ ॥ ਰਿਸ਼ਤਾ ਆਪ ਖੁਦਾਇ ਹੈ ਮਣਕੇ ਸਗਲੀ ਲੋਇ ॥ ਜਿਵੇਂ ਫਿਰਾਏ ਤਿਉਂ ਫਿਰਨ ਵਿਰਲਾ ਜਾਣੈ ਕੋਇ ॥ ਸਚੀ ਸੁੰਨਤ ਰਬ ਦੀ ਸੋਇ ਲੈ ਆਯਾ ਨਾਲ ॥ ਜੋ ਰਖੇ ਸੋਇ ਅਮਾਨਤੀ ਸੋ ਖਾਸਾ ਬੰਦਾ ਘਾਲ ॥ ਫਿਰ ਗਿਆ ਦਰਗਾਹ ਵਿਚ ਅਗੇ ਰਖ ਨੀਸ਼ਾਨ ॥ ਹੋਰ ਦਰਗਹ ਢੋਈ ਨ ਲਹਨਿ ਜੋ ਰਾਣੇ ਸ਼ੈਤਾਨ ॥ ਅਵਲ ਸੁੰਨਤ ਸੋਇ ਹੈ ਸਿਰ ਪਰ ਰਖੇ ਜੋਇ ॥ ਪਾਵੈ ਮਰਾਤਬ ਸਯਦੀ ਵਡਾ ਰਿਖੀਸਰ ਹੋਇ ॥ ਰਖ ਮੋਏ ਹਲਾਲ ਖਾਇ ਨਿਕਟ ਹਰਾਮ ਨ ਜਾਇ ॥ ਸਭ ਜਹਾਨ ਦੀ ਕੀ ਚਲੀ ਤਿਸ ਤੇ ਡਰੇ ਖੁਦਾਇ ॥ ਮੁਖ ਸੁਚਾ ਇੰਦ੍ਰੀ ਜਤੀ ਸੁਪਨੇ ਮਣੀ ਨ ਜਾਇ ॥ ਐਸੀ ਰਹਿਣੀ ਜੋ ਰਹੇ ਤਿਸ ਕਉ ਕਾਲ ਨ ਖਾਇ ॥ ਜੋ ਮੁਖ ਸੇ ਆਖੇ ਸੋ ਥੀਵੇ ਹੋਵੈ ਸੈਫ ਜ਼ਬਾਨ ॥ ਪਹਿਲੇ ਰਖਿਆ ਏਹ ਗੁਣ ਚੇਲਾ ਸਭ ਜਹਾਨ ॥ ਕਿਸੇ ਕਟਾਯਾ ਲਾਂਡ ਕਉ ਕਿਸੇ ਛਿਦਾਏ ਕਾਨ ॥ ਸਾਬਤ ਸੂਰਤ ਰਬ ਦੀ ਭੰਨਣ ਬੇਈਮਾਨ ॥ ਬੁਰੇ ਦੁਹਾਂ ਦੇ ਪੰਥ ਰੇ ਬੁਰਾ ਦੋਹਾਂ ਦਾ ਮੇਲ ॥ ਜੇਕੋ ਸਚ ਅਲਾਇੰਦਾ ਘਤ ਮਾਰਨ ਤਿਹ ਜੇਲ ॥ ਸਚੀ ਕੁਦਰਤ ਰਬ ਦੀ ਕੋਇ ਨ ਪਾਵੈ ਭੇਦ ॥ ਹਿੰਦੂ ਮੁਸਲਮਾਨ ਦੁਇ ਪੜ੍ਹ ਲੜਦੇ ਬੇਦ ਕਤੇਬ ॥ ਬੇਦ ਕਤੇਬਹੁੰ ਬਾਹਰਾ ਲਾ ਸ਼ਰੀਕ ਅਲਾਹਿ ॥ ਕਈ ਅਸੰਖ ਮੁਹੰਮਦਾ ਬ੍ਰਹਮਾ ਬਿਸ਼ਨ ਕਹਾਇ ॥ ਕਈ ਅਸੰਖਾਂ ਕੁਦਰਤੀ ਸਾਜੀ ਖੁਦ ਕਰਤਾਰ ॥ ਆਪੇ ਮਾਰ ਜਿਵਾਇਦਾ ਆਪੇ ਕਰੇ ਸ਼ੁਮਾਰ ॥ ਇਕੋ ਸਿਕਾ ਤਖਤ ਇਕ ਜ਼ਰਬ ਭੀ ਇਕਾ ਹੋਇ ॥ ਜਾਣੈ ਖੁਦ ਖੁਦਾਇ ਹੈ ਪਾਵੈ ਸਚਾ ਸੋਇ ॥ ਕੱਖ ਛੁਪਾਇ ਹੈ ਅਗ ਨੂੰ ਛਪੇ ਨ ਅਗਨ ਕਦਾਇ ॥ ਆਖਰ ਜ਼ਾਹਰ ਸੱਚ ਹੈ ਜਿਉਂ ਕੱਖ ਜਲਣ ਸੰਗ ਭਾਇ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਜੋ ਮਰਕੇ ਫਿਰ ਜੰਮਿਆ ਸੋਈ ਕਚ ਨਿਕਚ ॥ ਮਰ ਮਰ ਜੰਮਣ ਕਚੜੇ ਹਿੰਦੂ ਮੁਸਲਮਾਨ ॥ ਕਾਇਮ ਤੀਜਾ ਰਾਹ ਹੈ ਮੁਸ਼ਕਲ ਥੀਆ ਅਸਾਨ ॥ ਨੇਕੀ ਬਦੀ ਦੁਇ ਰੱਦ ਕਰ ਆਇਓ ਅਲਾਹ ਦੇ ਪਾਸ ॥ ਜੋ ਮੰਨੇ ਉਹਦੇ ਹੁਕਮ ਨੋ ਸੋਈ ਬੰਦਾ ਖਾਸ ॥ ਚਾਰ ਕਤੇਬਾਂ ਸੋਧਕੇ ਦੇਖਹੁ ਦਿਲੇ ਲਗਾਇ ॥ ਰਬ ਨ ਵਿਚ ਕਤੇਬ ਦੇ ਰਹੇ ਇਲਾਹਦ ਜਾਇ ॥ ਰਹੇ ਇਲਾਹਦ ਸਭ ਤੇ ਵਿਚ ਸਭਨਾਂ ਦੇ ਜਾਨ ॥ ਜੈਸੀ ਸੂਰਤ ਧਿਆਈਐ ਤੈਸੀ ਲਈਐ ਮਾਨ ॥ ਸੁਣਹੁ ਮਾਰਫਤ ਪੀਰ ਜੀ ਮਿੱਲਤ ਮਜ਼ਹਬ ਛਾਡ ॥ ਸੋਧਹੁ ਜੁੱਸਾ ਆਪਣਾ ਕਿਆ ਰਬ ਬਣਾਏ ਸਾਜ ॥ ਕਾਇਮ ਚਾਰੋਂ ਰੂਹ ਹੈ ਚਾਰੋਂ ਜੁੱਸੇ ਸਾਥ ॥ ਪੰਜਵੀਂ ਕੁਦਰਤ ਰਬ ਦੀ ਮਿਲ ਹੋਵੇ ਪੰਜ ਤਨ ਪਾਕ ॥ ਅਵਲ ਬਾਦੀ ਰੂਹ ਹੈ ਨਾਮ ਫਰਿਸ਼ਤਾ ਜਾਣ ॥ ਦੂਜੀ ਆਤਸ਼ ਰੂਹ ਹੈ ਜਿੰਨ ਕਹਾਏ ਨਾਮ ॥ ਆਬੀ ਤੀਜਾ ਰੂਹ ਹੈ ਮਾਨਹੁ ਸੂਰਤ ਦੇਉ ॥ ਖਾਕੀ ਚਉਥਾ ਰੂਹ ਹੈ ਭਯਾ ਖਵੀਸ ਅਭੇਉ ॥ ਪੰਜਵਾਂ ਰੂਹ ਖੁਦਾਇ ਹੈ ਮਿਲ ਚਹੁੰ ਰੰਗੇ ਹੋਇ ॥ ਕੁਲ ਬਰਕਤੀ ਰਬ

ਦੀ ਚਾਰੋਂ ਕਾਇਮ ਹੋਇ ॥ ਦੁਇ ਨੇਕ ਦੁਇ ਬਦ ਹੈਂ ਵੈਰੀ ਮੀਤ ਕਹਾਇ ॥ ਦਹਿਸ਼ਤ ਨਾਲ ਖ਼ੁਦਾਇ ਕੀ ਚਲਦੇ ਸਿਧ ਰਾਹਿ ॥ ਜੇਕਰ ਇਬਾਦਤ ਬੰਦਗੀ ਸੂਰਤ ਜਾਣ ਖ਼ੁਦਾਇ ॥ ਕਾਇਮ ਚਾਰ ਫਰਿਸ਼ਤੇ ਚਲਨ ਤਿਸਹਿ ਰਜ਼ਾਇ ॥ ਜੋ ਮਹਿਰਮ ਖ਼ੁਦਾਇ ਦੇ ਕਰਨ ਇਬਾਦਤ ਨਾਹਿ ॥ ਫਿਰਦੇ ਸਰਗਰਦਾਨ ਉਹ ਰੋਜ਼ ਸੁਬਾ ਨ ਟਿਕਾਇ ॥ ਨੇਕ ਖਸੀਯਤ ਪਾਕ ਹੈ ਬਾਦ ਫਰਿਸ਼ਤੇ ਮਾਹਿ ॥ ਬਾਦ ਪੈਵੰਦ ਖ਼ੁਦਾਇ ਨਾਲ ਖਾਸ਼ਾਂ ਯਾਰ ਕਰਾਇ ॥ ਆਤਸ਼ ਕੁੱਵਤ ਬਾਦੀ ਬਿਨ ਬਾਦ ਨ ਆਤਸ਼ ਹੋਇ ॥ ਆਬੀ ਕੁੱਵਤ ਨਾਰ ਦੀ ਬਿਨ ਨਾਰ ਨ ਆਬੀ ਹੋਇ ॥ ਖਾਕੀ ਕੁੱਵਤ ਆਬ ਦੀ ਬਿਨ ਆਬ ਨ ਹੋਵੇ ਖਾਕ ॥ ਜਿਚਰ ਪੰਜ ਨ ਮਿਲਣੀ ਹੋਇ ਨ ਪੰਜ ਤਨ ਪਾਕ ॥ ਬਾਦੀ ਹੋਇ ਗਲੀਜ਼ ਜਬ ਆਵੈ ਬਹੁ ਬਦਬੋਇ ॥ ਹੋਵੇ ਨਾਮ ਗਲੀਜ਼ ਜਬ ਕਿਸੇ ਕੰਮ ਨ ਹੋਇ ॥ ਆਬ ਗਿਲਾਜ਼ਤ ਜੇ ਕਰੈ ਗੰਦੀ ਹੋਇ ਜੀ ਆਇ ॥ ਬੋਇ ਬੋਇ ਖਲਕਤ ਸਭ ਕਹੇ ਹਥ ਨ ਕੋਈ ਲਾਇ ॥ ਖਾਕ ਗਿਲਾਜ਼ਤ ਜੇ ਥੀਵੈ ਨੇੜੇ ਛੂਹ ਨ ਕੋਇ ॥ ਚਾਰੋਂ ਮਿਲ ਗਲੀਜ਼ ਹੋਇ ਨੇੜ ਨ ਢੁਕੇ ਲੋਇ ॥ ਬਿਨਾ ਬਰਕਤ ਰਬ ਦੀ ਚਾਰੋਂ ਕਿਸੇ ਨ ਕਾਮ ॥ ਆਖੇ ਨਾਨਕ ਸੁਣ ਪੀਰ ਜੀ ਸਾਰੀ ਰਬ ਕਲਾਮ ॥੭੨॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖ ਪੀਰ ਬਹਾਵੁਦੀਨ ਸੁਣੀਐ ਸਚੁ ਸੁਆਲੁ ॥ ਗੁਸੇ ਅੰਦਰ ਜੋ ਮਰਨ ਫਿਰ ਤਿਨ੍ਹਾਂ ਕਉਣ ਹਵਾਲ ॥ ਕਉਣ ਮਹਾਤਬ ਤਿਨ੍ਹਾਂ ਦਾ ਪਉਸਣ ਕੇਹੜੀ ਜਾਇ ॥ ਦੋਜ਼ਕ ਜਾਇ ਭਿਸ਼ਤ ਜਾਹ ਏਹ ਭੀ ਸਚ ਦਸਾਇ ॥ ਗੁੱਸਾ ਕਰਕੇ ਜੋ ਮਰੇ ਵਡਾ ਮਰਾਤਬ ਪਾਇ ॥ ਲਿਖਿਆ ਚਾਰ ਕਿਤਾਬ ਵਿਚ ਸੋ ਮਿਲੇ ਸ਼ਹੀਦਾਂ ਜਾਇ ॥ ਕਾਇਮ ਰਹੇ ਕਿਆਮਤੀ ਮਰੇ ਨ ਜੰਮੇ ਸੋਇ ॥ ਰਣ ਵਿਚ ਮਰੇ ਸ਼ਹੀਦ ਹੋਇ ਤਿਸ ਇਹ ਮਰਾਤਬ ਹੋਇ ॥੭੩॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੂਰਾ ਸੁਨਹੁ ਬਹਾਵੁਦੀਨ ਪੀਰ ॥ ਗੁੱਸਾ ਕਰਕੇ ਜੋ ਮਰਨ ਸੇ ਹੋਸਨ ਬਹੁਤ ਜ਼ਹੀਰ ॥ ਲਿਖਿਆ ਚਾਰ ਕਿਤਾਬ ਵਿਚ ਗੁੱਸਾ ਕਰੇ ਹਰਾਮ ॥ ਦੁਨੀਆਂ ਕਾਰਨ ਲੜ ਮਰੇ ਸੋ ਮੋਆ ਕਿਸੇ ਨ ਕਾਮ ॥ ਓਹ ਹੋਹਿ ਜੰਬੁਰੇ ਗਾਯਦਮਾਂ ਜ਼ਹਿਰ ਲਪੇਟੇ ਮਾਰ ॥ ਰਣ ਵਿਚ ਗੁੱਸਾ ਕਰ ਮੂਏ ਲੈਣ ਸਿ ਭਏ ਅਵਤਾਰ ॥ ਗੁੱਸਾ ਆਤਸ਼ ਕਰ ਮੂਏ ਜਿਉਂ ਜਲੇ ਪਤੰਗ ਦੀਬਾਨ ॥ ਚਸ਼ਮੀਂ ਵੇਖਹੁ ਪੀਰ ਜੀ ਪਾਛੇ ਕਰੋ ਕਲਾਮ ॥ ਸ਼ਕਤੀ ਮਰਨਾ ਦੋਜ਼ਕੀ ਸਭ ਆਖਣ ਮੂਆ ਹਰਾਮ ॥ ਸਿਵ ਕਾ ਮਾਰਨਾ ਭਿਸ਼ਤ ਹੈ ਸਭ ਕੋ ਕਰੇ ਸਲਾਮ ॥ ਜੀਵਤ ਪੂਜੇ ਸਭ ਕੋ ਮੂਆ ਭਿਸ਼ਤੀ ਜਾਇ ॥ ਨਾਨਕ ਆਖੇ ਪੀਰ ਜੀ ਸਿ ਵਡਾ ਮਰਾਤਬ ਪਾਇ ॥ ਸ਼ਕਤ ਮਰਾਤਮ ਕੁਛ ਨਹੀਂ ਅੰਤ ਦੋਜ਼ਕ ਹੋ ਜਾਇ ॥ ਕਿਉਂ ਪਰਵਾਨੇ ਜਲ ਮਰਨ ਵਿਤ ਰੋਸ਼ਨ ਦੀਪ ਜਲਾਇ ॥ ਜ਼ਾਲਮ ਕਰਦੇ ਜ਼ੁਲਮ ਸਿਰ ਕਰਨ ਗਰੀਬਾਂ ਜ਼ੋਰ ॥ ਕਿਉਂ ਪਉਸਣ ਦੋਜ਼ਕ ਹਾਵੀਏ ਜਿਉਂ ਲਹੇ ਸਜਾਈਂ ਚੋਰ ॥ ਖਾਵਣ ਮਾਸ ਗਰੀਬ ਦਾ ਆਖਣ ਥੀਆ ਹਲਾਲ ॥ ਫਿਰ ਲੈਸਣ ਮਾਸ ਉਧੇੜਕੇ ਜਿਉਂ ਦਿਤਾ ਲੈਣ ਸੰਭਾਲ ॥ ਮਾਰਨਾ ਹੈ ਦੁਸ਼ਮਨੀ ਕਦੇ ਨ ਛੋਡੇ ਕੋਇ ॥ ਜੈਸਾ ਕੋਈ ਬੀਜਈ ਫਿਰ ਲੁਣਸੀ ਤੈਸਾ ਸੋਇ ॥ ਮਜ਼ਹਬ ਉਤੇ ਲੜ ਮਰੇ ਜੋ ਹੋਵੇ ਧਰਮੇ ਹਾਨ ॥

ਗੁੱਸਾ ਏਹ ਹਲਾਲ ਹੈ ਰਹੇ ਕਿਆਮਤ ਨਾਮ ॥ ਏਹ ਨਸੀਹਤ ਪੀਰ ਜੀ ਸੁਣ ਕਰਕੇ ਜੋਰ ਹਰਾਮ ॥ ਲਿਖਿਆ ਵਿਚ ਕਿਤਾਬ ਦੇ ਆਖੀ ਰਬ ਕਲਾਮ ॥੭੪॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣ ਨਾਨਕ ਸ਼ਾਹ ਫਕੀਰ ॥ ਅਵਲ ਇਕ ਖੁਦਾਇ ਸੀ ਦੂਜਾ ਹੋਰ ਨ ਬੀਰ ॥ ਕਿਉਂਕਰ ਆਦਮ ਸਾਜ਼ਿਆ ਕਿਉਂਕਰ ਥੀਆ ਖੰਬੀਰ ॥ ਯਕ ਜਾ ਚਾਰ ਫਰੇਸ਼ਤੇ ਹੋਇ ਕਿਸ ਤਦਬੀਰ ॥ ਚਾਰੋਂ ਵਿਚ ਸ਼ਰੀਫ ਕਉਣ ਕਉਣ ਕਤੀਫ ਕਹਾਇ ॥ ਇਹ ਹਕੀਕਤ ਜੋ ਦਸੇ ਸੋਈ ਰਸੂਲ ਖੁਦਾਇ ॥ ਅਲਹ ਬੁਤ ਨਿਵਾਜਿਆ ਕਿਉਂ ਕੀਤਾ ਫਿਰ ਮਨਸੂਖ ॥ ਏਹ ਹਕੀਕਤ ਜੋ ਦਸੇ ਅਲਾਹ ਦਾ ਮਾਸ਼ੂਕ ॥੭੫॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਨਹੋ ਬਹਾਵੁਦੀਨ ਪੀਰ ॥ ਅਵਲ ਖੁਦ ਖੁਦਾਇ ਸੀ ਫਿਰ ਦੂਜੀ ਕਰ ਤਦਬੀਰ ॥ ਕਰ ਤਦਬੀਰਾਂ ਮਨਹਿ ਵਿਚ ਚਾਰ ਮਲਾਇ ਕੀਨ ॥ ਬਾਦੀ ਆਬੀ ਆਤਸ਼ੀ ਚਉਥੀ ਮਿਲੀ ਜਮੀਨ ॥ ਪੰਜਵਾਂ ਬੁਰਜ ਬਣਾਇਕਰ ਸੂਰਤ ਕਰ ਅਸਮਾਨ ॥ ਛੇਵਾਂ ਆਪ ਅਲਾਇ ਦਾ ਰਹਿਆ ਪੁਸ਼ੀਦ ਅਮਾਨ ॥ ਕੀਤਾ ਹੁਕਮ ਖੁਦਾਇ ਤਦ ਤੀਨੋਂ ਮਲਕ ਬਲਾਇ ॥ ਬਾਦੀ ਨਾਰੀ ਆਬ ਨੋ ਹੋਯਾ ਹੁਕਮ ਖੁਦਾਇ ॥ ਆਣਹੁ ਖਾਕ ਪਤਾਲ ਦੀ ਸੂਰਤ ਬਹੁ ਬਣਾਇ ॥ ਸਾਜਿਆ ਬੁਤ ਮਲਾਇਕਾਂ ਜਿਉ ਹੋਈ ਰਬ ਰਜਾਇ ॥ ਫਿਰ ਹੋਆ ਹੁਕਮ ਖੁਦਾਇਦਾ ਬੁਤ ਆਗੇ ਕਰਹੁ ਨਿਮਾਜ਼ ॥ ਬਾਦੀ ਆਬੀ ਮਾਨਮਾਅਤ ਤਬ ਸਿਜਦੇ ਕਰਨੇ ਲਾਗ ॥ ਨਾਰੀ ਹੁਕਮ ਨ ਮੰਨਿਆਂ ਤਿਹ ਰਖਿਆ ਨਾਉਂ ਸ਼ੈਤਾਨ ॥ ਲਾਨਤ ਸੰਦਾ ਤਉਕ ਗਲ ਪਾਇ ਕਢਿਆ ਬੇਈਮਾਨ ॥ ਦਿਤਾ ਭਿਸ਼ਤੋਂ ਗਿੜਾਇਕੇ ਫਿਰ ਢੋਈ ਮਿਲੈ ਨ ਤਾਹਿ ॥ ਬਿਨਾ ਮਿਲਾਇਕ ਆਤਸ਼ੀ ਕਿਉਂਕਰ ਚਲਣਰਾਹਿ ॥ ਕਿਉਂਕਰ ਉਪਜੇ ਆਲਮਾਂ ਕਾਨ ਹੈਵਾਨ ਨਿਬਾਤ ॥ ਆਤਸ਼ ਬਾਝੋਂ ਪੀਰ ਜੀ ਹੋਇ ਨ ਜ਼ਾਤ ਸਫਾਤ ॥ ਸਯਦ ਹਜਾਰ ਆਲਮਾਂ ਆਤਸ਼ ਬਿਨਾ ਨ ਹੋਇ ॥ ਲਖ ਚਉਰਾਸੀ ਮੇਦਨੀ ਬਿਨ ਆਤਸ਼ ਜੰਮੇ ਨ ਕੋਇ ॥ ਆਖਣ ਸਭ ਫਰੇਸ਼ਤੇ ਸੁਣੀਐ ਚਾਰ ਖੁਦਾਇ ॥ ਜੋ ਹੁਕਮ ਨ ਮੰਨੇ ਰੱਬ ਦਾ ਸੋ ਭਿਸ਼ਤੋਂ ਮਿਲੇ ਗਿੜਾਇ ॥ ਬੇਟਾ ਨਾਉਂ ਸਦਾਇਕੇ ਹੁਕਮ ਨ ਮੰਨੇ ਬਾਪ ॥ ਹੋਇ ਫਿਰੂਣੀ ਜ਼ਰਦ ਰੂਇ ਦੋਜ਼ਕ ਪਇਆ ਨਾ ਪਾਕ ॥ ਕਰਕੇ ਸਾਫ ਗੁਨਾਹ ਸਭ ਫਿਰ ਆਤਸ਼ ਲਈ ਮਿਲਾਇ ॥ ਅਰਬਾਨਾਸਰ ਮੇਲ ਕਰ ਫਿਰ ਜੁੱਸੇ ਰਚੇ ਖੁਦਾਇ ॥ ਮਿਲਿਆ ਸ਼ੈਤਾਨ ਜਹਾਨ ਨਾਲ ਆਤਸ਼ ਗੁੱਸਾ ਨਾਮ ॥ ਮੁਹਲਤ ਮਨੀ ਗਿਰਾਨਗੀ ਖੁਦੀ ਤਕੱਬਰੀ ਜਾਣ ॥ ਗ੍ਰਸਨਾ ਤ੍ਰਿਸ਼ਨਾ ਹੈਰਾਨਗੀ ਨੰਗ ਭੁਖ ਬਹੁ ਮਾਰ ॥ ਫਿਰਨਾ ਸਰਗਨਦਾਨ ਹੋਇ ਭਉਂਕੇ ਲੜੇ ਖੁਆਰ ॥ ਜੇਤੇ ਰਾਹ ਸ਼ੈਤਾਨ ਦੇ ਸਭ ਆਤਸ਼ੀ ਹੀ ਤੇ ਹੋਇ ॥ ਆਤਸ਼ ਬਾਹਰ ਜੋ ਰਹੇ ਨਰ ਖੁਦਾਇ ਸੋਇ ॥ ਹੋਆ ਜੁੱਸਾ ਦਰਸਤ ਜਬ ਅਰਬਾਨਾ ਸਰ ਮੇਲ ॥ ਪੰਜਵਾਂ ਪੋਲ ਅਸਮਾਨ ਦਾ ਰਬ ਠੀਕ ਬਣਾਕੇ ਖੋਲ ॥ ਸੂਰਤ ਨਰ ਨਾਰਾਇਣੀ ਸਾਜੀ ਆਪ ਖੁਦਾਇ ॥ ਨਰ ਮਾਦਾ ਦੁਇ ਆਦਮੀ ਸੂਰਤ ਅਜਬ ਬਨਾਇ ॥ ਆਦਮ ਤੇ ਹਵਾ ਭਈ ਬਾਮਿ ਰਾਮ ਤੇ ਕੀਨ ॥ ਹਾਬੀਲ ਕਾਂਬੀਲ ਤੇ ਈਰਤੂਰ ਤਵੱਲਦ ਕੀਨ ॥ ਚਾਰ

ਮਰਦ ਚਾਰੇ ਔਰਤਾਂ ਚਾਰੇ ਜੋੜੇ ਹੋਇ ॥ ਅਦਲਾ ਬਦਲਾ ਔਰਤਾਂ ਨਰ ਮਾਦਾ ਕਰ ਦੋਇ ॥ ਚਉਹਾਂ ਤੇ ਚਾਰੇ ਮਜ਼ਹਬ ਕੀਨੇ ਖੁਦ ਕਰਤਾਰ ॥ ਸਭ ਪੈਦਾਇਸ਼ ਚਉਹਾਂ ਥੀਂ ਕੁਛ ਤਾਕਾ ਅੰਤ ਨ ਪਾਰ ॥ ਆਲਮ ਵਡਾ ਕਬੀਰ ਹੈ ਆਦਮ ਹਵਾ ਜਾਣ ॥ ਕਾਇਮ ਸਦਾ ਸਦੀਵ ਹੈ ਕਦੀ ਨ ਆਵਣ ਜਾਣ ॥ ਇਨ ਹੀ ਸੇ ਸਭ ਊਪਜੇ ਫਿਰ ਇਨਹੀ ਮਾਹਿ ਸਮਾਇ ॥ ਆਦਮ ਹਵਾ ਨ ਮਰਨ ਹੋਰ ਸਗਲੀ ਆਵੇ ਜਾਇ ॥ ਹਵਾ ਸੂਰਤ ਜ਼ਿਮੀਂ ਦੀ ਆਦਮ ਹੈ ਅਸਮਾਨ ॥ ਇਨਹੀ ਤੇ ਸਭ ਊਪਜੈ ਲੱਖ ਚਉਰਾਸੀ ਜਾਨ ॥ ਹਾਬੀਬ ਬੁਤ ਪੁਜਾਇਆ ਕਾਬੀਲ ਕਬਰ ਪੁਜਾਇ ॥ ਦੋਹਾਂ ਛੁਪਾਯਾ ਖੁਦਾਇ ਨੂੰ ਸਭ ਦਿਤੀ ਨੇ ਭਰਮਾਇ ॥ ਪੂਜੇ ਬੁਤ ਸਵਾਬ ਨਹਿ ਪੂਜੇ ਹੋਇ ਅਜਾਬ ॥ ਅਜਾਬ ਜਿਉਂ ਗੁਡੀਆਂ ਦੀ ਖੇਲੜੀ ਕੁਛ ਨਾਹੀਂ ਸਵਾਬ ॥ ਰਹਿਆ ਖੁਦਾਇ ਪੁਸ਼ੀਦ ਆਪ ਲਖਿ ਨ ਸਕੈ ਕੋਇ ॥ ਦਾਵਾ ਮੜ੍ਹੀਆਂ ਗੋਰ ਕਰ ਲੜ ਮਰਦੇ ਦਿਸਣ ਦੋਇ ॥ ਗੋਰਾਂ ਮੜੀਆਂ ਗੜਾਇਕੇ ਹੋਇ ਰਹੇ ਨਿਆਰਾ ਕੋਇ ॥ ਸੋਈ ਵਲੀ ਖੁਦਾਇਦਾ ਜਿਸ ਐਸੀ ਕਰਨੀ ਹੋਇ ॥ ਹਾਬੀਲ ਕਬੀਲ ਈਰਤੂਰ ਚਾਰੋਂ ਸਕੇ ਬੀਰ ॥ ਅਗਲੀ ਲਹੈ ਰਤਵਾਇ ਬਾਈਸ ਚਾਰੋਂ ਨੀਰ ॥ ਚਾਰੋਂ ਔਰਤ ਚਾਰ ਮਰਦ ਸਭ ਆਦਮ ਕੇ ਫਰਜ਼ੰਦ ॥ ਖਤ੍ਰੀ ਬ੍ਰਾਹਮਣ ਵੈਸ਼ ਸ਼ੂਦਰ ਚਾਰੋਂ ਰੰਗ ਪੈਵੰਦ ॥ ਚਾਰ ਮੁਸੱਲੇ ਚਾਰ ਮਜ਼ਹਬ ਚਾਰੋਂ ਭਾਈ ਬੰਧ ॥ ਆਦਮ ਨਬੀ ਰਸੂਲ ਹੋਇ ਚਾਰ ਕਤੇਬਾਂ ਸੰਗ ॥ ਬ੍ਰਾਹਮਣ ਛੱਤ੍ਰੀ ਵੈਸ਼ ਸ਼ੂਦਰ ਚੌਹਾਂ ਚਲਾਇ ਰਾਹ ॥ ਆਪੋ ਆਪਣੇ ਮਜ਼ਹਬ ਵਿਚ ਚਾਰੇ ਹੀ ਪਾਤਸ਼ਾਹ ॥ ਚਾਰੋ ਮੁਫਤੀ ਚਾਰ ਮਜ਼ਹਬ ਬਹਿਣ ਨਬੀ ਦੇ ਪਾਸ ॥ ਦੇ ਰਵਾਇਤ ਭੁਲਿਆਂ ਜਿਉ ਸਾਹਿਬ ਆਖਿਆ ਆਪ ॥ ਚਾਰ ਕਤੇਬਾਂ ਚਾਰ ਜੁਗ ਚਾਰੋਂ ਮਜ਼ਹਬ ਨਾਲ ॥ ਚਾਰ ਮਸਲੇ ਚਾਰ ਕੁੰਟ ਜੁਗ ਜੁਗ ਕਰਹਿ ਸੰਭਾਲ ॥ ਚਾਰ ਖਸੀਅਤ ਚਾਰ ਬੇਦ ਚਾਰੋਂ ਨਾਲ ਇਮਾਮ ॥ ਪੰਚਮ ਭਇਆਂ ਪੈਕੰਬਰੋਂ ਆਦਮ ਹਜ਼ਰਤ ਜਾਣ ॥ ਬਾਦ ਮਲਾਇਕ ਖਾਕ ਬੁਤ ਆਖੀ ਜਿੰਦਾ ਪੀਰ ॥ ਆਤਸ਼ ਨੂਰ ਖੁਦਾਇ ਤੇ ਜਾਨਹੁ ਕਰ ਤਦਬੀਰ ॥ ਪੰਚਮ ਆਪ ਖੁਦਾਇ ਹੈ ਅੰਦਰ ਬਾਹਰ ਸੋਇ ॥ ਏਹ ਹਕੀਕਤ ਪੀਰ ਜੀ ਵਿਰਲਾ ਜਾਣੈ ਕੋਇ ॥ ਆਬੀ ਖਾਕੀ ਬਾਦਿ ਨਾਰ ਚਾਰੋਂ ਰੁਕਨ ਪਛਾਣ ॥ ਚਾਰ ਇਮਾਮ ਚਾਰ ਮਜ਼ਹਬਾਂ ਚਾਰ ਕਤੇਬਾਂ ਜਾਣ ॥ ਜੁਗ ਜੁਗ ਏਹੋ ਚਾਲ ਹੈ ਪੰਜ ਤਨ ਪਾਕ ਰਸੂਲ ॥ ਆਪੋ ਆਪਣੇ ਮਜ਼ਹਬ ਵਿਚ ਸਭ ਕੋਈ ਭਇਆ ਕਬੂਲ ॥ ਜੋ ਅਮਰ ਅਉਤਾਕ ਹਿੰਦੂਆਂ ਚਲੇ ਵਿਚ ਜਹਾਨ ॥ ਏਹ ਭੀ ਚਾਰੇ ਮਜ਼ਹਬ ਕਰ ਕਰਮੁ ਮੁਤੀਆ ਆਨ ॥ ਕਿਸੇ ਨ ਰਦਹੁ ਪੀਰ ਜੀ ਸਭਨਾਂ ਇਕ ਅਪਾਹਿ ॥ ਦੂਜਾ ਹੋਆ ਨ ਹੋਇਗਾ ਜੋ ਹੋਆ ਥੀਆ ਫਨਾਹਿ ॥ ਅੰਵਲ ਆਖਣ ਇਕ ਹੈ ਵਿਚ ਵਿਚ ਫਾਨੀ ਜਾਣ ॥ ਆਵਣ ਜਾਣ ਅਗਣਤ ਹੀ ਜੀਆ ਜੁਗਤ ਪਛਾਣ ॥੭੬॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਕਹੁ ਨਾਨਕ ਬੀਚਾਰ ॥ ਖਾਧੀਆਂ ਕਉਣ ਨਿਆਮਤੀਂ ਉਪਜਹਿ ਅਮਲ ਬਿਕਾਰ ॥ ਕਉਣ ਨਿਆਮਤ ਖਾਧਿਆਂ ਹੋਵਣ ਨੇਕ ਅਮਲ ॥ ਇਹ ਹਕੀਕਤ ਗੋਤਿਕਰ ਕਰੋ ਤਮਾਮੀ ਹੱਲ ॥੭੭॥ ਜਵਾਬ ਨਾਨਕ ਸ਼ਾਹ ਸੂਰਾ ॥

ਆਖੇ ਨਾਨਕ ਰਾਸਤ ਪੰਧ ਸੁਣੀਐ ਮਨ ਚਿਤ ਧਾਰ ॥ ਨਿਆਮਤ ਜੋ ਬਦਖਾਕ ਦੀ ਖਾਧਿਆਂ ਹੋਇ ਬਿਕਾਰ ॥ ਨਿਆਮਤਾਂ ਜੋ ਨੇਕਖਾਕ ਦੀ ਤਿਸਥੀਂ ਨੇਕ ਅਮਲ ॥ ਨਿਆਮਤ ਖਾਵੈ ਜੋਹਦਦੀ ਲਏ ਖੁਦਾਇ ਮਹੱਲ ॥ ਖਾਣਾ ਮਾਲ ਹਰਾਮ ਦਾ ਨਿਆਮਤ ਗੂਨਾ ਗੂਨ ॥ ਖਾਧੇ ਪੀਤੇ ਹਰਾਮ ਹੈਂ ਧ੍ਰਿਗ ਅਵੇਹੀ ਜੂਨ ॥ ਗੁੱਸਾ ਹੋਵੇ ਜਿਤ ਖਾਧਯਾਂ ਸ਼ਹਿਵਤ ਮਨੀ ਹਰਾਮ ॥ ਖੁਦੀ ਤਕੱਬਰ ਸ਼ੈਤਾਨਗੀ ਕਰੇ ਇਬਲੀਸ ਕਾਮ ॥ ਦੇਇ ਅਜ਼ਾਬ ਗਰੀਬ ਨੋ ਖਾਇ ਤਿਨ੍ਹਾਂ ਦਾ ਮਾਸ ॥ ਮੁਰਗੀ ਮਾਰੇ ਪੀਰ ਜੀ ਦਗਾ ਕਰੇ ਗਰੀਬੀ ਘਾਤ ॥ ਹੋਰ ਬਿਚਾਰੇ ਬਹੁ ਜਾਨਵਰਾਂ ਪਾਇ ਪਰੰਦੇ ਲੱਖ ॥ ਮਾਰਨ ਪਾਇ ਹਰਾਮ ਹੋਇ ਸੋਹਹਿ ਜਲਾਦਾਂ ਭੱਖ ॥ ਜਬਰਾਂ ਮਾਰ ਨ ਸਕਣੀ ਫੀਲਾਂ ਸ਼ੇਰ ਪਲੰਗ ॥ ਥੀਏ ਹਰਾਮ ਬਹੁ ਜ਼ਾਲਮਾਂ ਜੋ ਮਾਰਨ ਅਗੋਂ ਡੰਗ ॥ ਡਾਢਿਆਂ ਕੋਈ ਨ ਮਾਰਈ ਕਰਨ ਜੇ ਅਗੋਂ ਜ਼ੋਰ ॥ ਜੋ ਗਰੀਬ ਨਿਮਾਨੜੇ ਤਿਨ੍ਹਾਂ ਲੈਂਦੇ ਪਿੰਡ ਅਧੋੜ ॥ ਲਿਖਿਆ ਚਾਰ ਕਿਤਾਬ ਵਿਚ ਸਭ ਪਰ ਜ਼ੋਰ ਹਰਾਮ ॥ ਸੋਈ ਕਲਮੇਂ ਪਾਕ ਜੋ ਮੰਨੇਰੱਬ ਕਲਾਮ ॥ ਸਤਿਜੁਗ ਅੰਦਰ ਪੀਰ ਜੀ ਫਰੇਸ਼ਤਿਆਂ ਦੇ ਅਵਤਾਰ ॥ ਖਾਣਾ ਤਿਸਦਾ ਬਾਦ ਸੀ ਕਛੁ ਹੋਰ ਨ ਕਰਨ ਅਹਾਰ ॥ ਕਰਨ ਅਲਾਹ ਦੀ ਬੰਦਗੀ ਹੋਰ ਬਿਉਹਾਰ ਨ ਕੋਇ ॥ ਮਹਿਲ ਨ ਮਾੜੀ ਬੈਠਕਾਂ ਕਾਨੇ ਛੱਪਰ ਹੋਇ ॥ ਤ੍ਰੇਤੇ ਅੰਦਰ ਪੀਰ ਜੀ ਦੇਵਾਂ ਦੇ ਅਵਤਾਰ ॥ ਖਾਣਾ ਉਨ੍ਹਾਂ ਦਾ ਆਬ ਹੀ ਕੁਛ ਹੋਰ ਨ ਕਰਣ ਅਹਾਰ ॥ ਦੁਆਪੁਰ ਅੰਦਰ ਪੀਰ ਜੀ ਜਿੰਨਾਂ ਦੇ ਅਵਤਾਰ ॥ ਖਾਣਾ ਉਨ੍ਹਾਂ ਨਾਰ ਸੀ ਮੱਛੀ ਮਾਸ ਅਹਾਰ ॥ ਕਲਜੁਗ ਅੰਦਰ ਪੀਰ ਜੀ ਖਵੀਸਾਂ ਦੇ ਅਵਤਾਰ ॥ ਖਾਣਾ ਕੀਤਾ ਕਿਰਤਬੀ ਭੱਖ ਅਭੱਖ ਅਹਾਰ ॥ ਖਾਕੇ ਦੇ ਏਹ ਪੁਤਲੇ ਫਿਰ ਖਾਕੂ ਮਾਹਿ ਸਮਾਹਿ ॥ ਪੀਰ ਜੀ ਏਵੇਂ ਜਾਣੀਐ ਫਿਰ ਜੰਮਨ ਫਿਗਹਿ ॥ ਬੰਦਗੀ ਬਾਲਹੁ ਪੀਰ ਜੀ ਪਾਣੀ ਤਾਮ ਹਰਾਮ ॥ ਪਾਣ ਸਜਾਈਂ ਬਹੁਤ ਬਿਧ ਗੁੱਸਾ ਸ਼ਹਿਬਤ ਕਾਮ ॥ ਕਲਜੁਗ ਅੰਦਰ ਪੀਰ ਜੀ ਬਿਨਾਂ ਅਜ਼ਾਬ ਨ ਤਾਮ ॥ ਜੀਵਨ ਖਾਇ ਹਰਾਮ ਹੈ ਮੁਇਆਂ ਨ ਆਵੈ ਕਾਮ ॥ ਕਲਜੁਗ ਦੁਨੀ ਹਰਾਮ ਹੈ ਮੁਇਆਂ ਨ ਆਵੈ ਕਾਮ ॥ ਜੀਵਨ ਦੀਨ ਗਵਾਈਐ ਮੁਇਆਂ ਨਾਲ ਨ ਜਾਇ ॥ ਕਿਸ਼ਤੀ ਡੱਬੀ ਅਜ਼ਾਬਦੀ ਕੱਢ ਨ ਸਕੈ ਕੋਇ ॥ ਰਾਮ ਰਸੂਲ ਸਿਧ ਪੀਰ ਜੀ ਥਕ ਹੀ ਰਹੇ ਖਲੋਇ ॥ ਭਾਰੀ ਕਿਸ਼ਤੀ ਅਜ਼ਾਬ ਦੀ ਮੁਹਾਣਿਆਂ ਪਾਸ ਨ ਜ਼ੋਰ ॥ ਡੁਬੀ ਇਬਾਦਤ ਬੰਦਗੀ ਵਿਚ ਲਾਹੇ ਘੁਮਣ ਘੇਰ ॥ ਅਮਲੀ ਆਪੋ ਆਪਣੀ ਸਭ ਕੋ ਲਹੈ ਸਜਾਇ ॥ ਹਕ ਅਮਲਾਂ ਦੀਆਂ ਨੇਕੀਆਂ ਬੰਦਿਆਂ ਹੈਨ ਜੁ ਪਾਇ ॥ ਜੇਹਾ ਬੀਜੈ ਸੋ ਲੁਣੈ ਹਥੋ ਹੱਥ ਨਬੇੜ ॥ ਕਲਜੁਗ ਕਰਨੀ ਸ਼ਾਰ ਹੈ ਹੋਸੀ ਝਗੜ ਨ ਫੇਰ ॥ ਅਦਲ ਨ ਕਰਸਨ ਪਾਤਸ਼ਾਹ ਮੀਰ ਵਜ਼ੀਰ ਉਮਰਾਇ ॥ ਕਾਜ਼ੀ ਮੁਫਤੀ ਮਉਲਵੀ ਮੁੱਲਾਂ ਸ਼ੇਖ ਉਲਮਾਇ ॥ ਸਭਨਾਂ ਉਪਰ ਸਦਰ ਹੈ ਦੇਂਦੇ ਹੱਕ ਗਵਾਇ ॥ ਧ੍ਰਿਗ ਵੇਹਾ ਖਾਵਣਾ ਜਿਤ ਖਾਧਿਆਂ ਮਿਲੇ ਸਜਾਇ ॥੭੪॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣ ਨਾਨਕ ਸਿਰਦਾਰ ॥ ਕਿਉਂਕਰ ਮਿਲੀਏ ਰਬ ਨੂੰ ਕਿਉਂ ਕਰ ਹੋਇ ਦੀਦਾਰ ॥ ਕੇਹੜੀ ਸੂਰਤ ਰਬ ਦੀ

ਰਹਿੰਦਾ ਕੇਹੜੀ ਜਾਇ ॥ ਖਾਂਦਾ ਕੀ ਨਿਆਮਤਾਂ ਪਹਿਰੇ ਕੀ ਕਵਾਇ ॥ ਕਰਕੇ ਜੇਹੜੀ ਬੰਦਗੀ ਮਿਲੇ ਗਰੀਬ ਨਿਵਾਜ ॥ ਜਾਂ ਰਬ ਮਿਲੇ ਤਾਂ ਕਰਮ ਹੋਇ ਪੂਰਾ ਹੋਵੈ ਕਾਜ ॥੭੯॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੂਰਾ ਸੱਚ ਸੁਣਹੋ ਬਹਾਵੁਦੀਨ ਸ਼ਾਹ ॥ ਕਹੁ ਮਸਕੀਨ ਬੰਦਗੀ ਤਾ ਮਿਲੀਐ ਬੇਪਰਵਾਹ ॥ ਨੂਰੀ ਸੂਰਤ ਰਬ ਦੀ ਰਹਿੰਦਾ ਸਭਨੀ ਜਾਇ ॥ ਖਾਂਦਾ ਰਾਗ ਨਿਆਮਤਾਂ ਪੀਂਦਾ ਸ਼ਬਦ ਅਘਾਇ ॥ ਕਰਕੇ ਮਿਹਨਤ ਬੰਦਗੀ ਮਿਲੇ ਗਰੀਬ ਨਿਵਾਜ ॥ ਜਾਂ ਰਬ ਮਿਲੇ ਤਾਂ ਕਰਮ ਹੋਇ ਸਵਰਨਿ ਸਭ ਕਾਜ਼ ॥੮੦॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੱਚਾ ਸੁਣਹੁ ਸੁਆਲ ॥ ਮੁਸਲਮਾਨਾਂ ਛਡਿਆ ਖਾਣਾ ਖਾਜ ਹਲਾਲ ॥ ਹਿੰਦੂ ਖਾਣ ਦਰੋਗਿ ਕਹਿ ਤਿਨ੍ਹਾਂ ਹੋਸੀ ਕਉਣ ਹਵਾਲ ॥ ਓਇ ਪਾਸਨਿ ਕਿਸ ਸਜਾਇ ਨੋ ਜਾਸਨਿ ਕੇਹੜੀ ਜਾਇ ॥ ਹੋਸੀ ਕੀ ਹਵਾਲ ਤਿਨ੍ਹਾਂ ਪਾਸਣ ਕੀ ਸਜਾਇ ॥ ਕਲਮਾ ਅਸ਼ਹਦ ਆਖਕੇ ਖੱਸ ਖਾਨ ਬਿਗਾਨਾ ਮਾਲ ॥ ਹਿੰਦੂ ਦਗਾ ਕਮਾਇ ਖਾਇ ਕੀ ਹੋਇ ਤਿਨ੍ਹਾਂ ਹਵਾਲ ॥ ਆਖਣ ਮੁਸਲਮਾਨ ਇਉਂ ਅਸਾਂ ਰਸੂਲ ਪਨਾਹਿ ॥ ਨੇਕੀ ਬਦੀ ਨ ਕੋ ਪੁਛੇ ਅਨਪੁਛੇ ਭਿਸ਼ਤੀ ਜਾਇ ॥ ਜਿਨੀ ਕਲਮਾ ਆਖਿਆ ਸੇ ਦੋਜ਼ਕ ਲਹਣ ਸਜਾਇ ॥ ਹਿੰਦੂ ਰਾਮ ਰਾਮ ਆਖਕੇ ਮਾਲ ਬਿਗਾਨਾ ਖਾਇ ॥ ਡਿਠਾ ਕਿਸ ਖੁਦਾਇ ਹੈ ਕਿਛ ਆਗੇ ਇਹ ਕਿ ਨਾਹਿ ॥ ਇਹ ਨਸੀਹਤ ਜਾਣ ਕਰ ਦੋਊ ਬਦ ਅਮਲ ਕਮਾਇ ॥ ਇਨ੍ਹਾਂ ਸਿਰ ਕੀ ਹੋਇਸੀ ਦੇਵਹੁ ਸਚ ਸੁਨਾਇ ॥੮੧॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਬਹਾਵੁਦੀਨ ਪੀਰ ॥ ਖਾਣਾ ਖਾਣ ਹਰਾਮ ਜੋ ਸੋ ਹੋਸਣ ਅੰਤ ਜ਼ਹੀਰ ॥ ਓਹਿ ਧਰਸਨ ਜੁੱਸਾ ਨਬਾਤ ਦਾ ਸਿਰ ਸਹਿਸਨ ਵਡੇ ਅਜ਼ਾਬ ॥ ਕਟ ਕਤ ਲਈਅਨ ਹੈਜਮਾ ਸੁਣੇ ਨ ਕੋਈ ਦਾਦ ॥ ਸੁਣੇ ਨ ਰਾਮ ਰਸੂਲ ਕੋ ਸੁਣੇ ਨ ਕੋਈ ਅਵਤਾਰ ॥ ਉਮਤ ਛਡਾਇਣ ਕੈਤ ਭਿਤ ਆਪ ਜਲ ਬਲ ਹੋਇ ਛਾਰ ॥ ਉਨ ਆਪਨੀ ਮੈਲ ਨ ਧੋਤੀਆ ਹੋਰ ਕਿਉਂ ਕਰ ਹੋਵਣ ਪਾਕ ॥ ਨਾਨਕ ਕਹੇ ਸੁਣ ਪੀਰ ਜੀ ਸਭਿ ਉਮਤ ਰਹੇ ਨਾਪਾਕ ॥ ਮੁਖ ਰਾਮ ਰਸੂਲਾਂ ਆਖਕੇ ਮੁਸ ਮਾਲ ਬਿਗਾਨਾ ਖਾਇ ॥ ਵਾਤ ਤਿਨਾੜੇ ਕਿਰਤਬੀ ਵਿਚ ਦੋਜ਼ਕ ਲਹਿਣ ਸਜਾਇ ॥੮੨॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਪੀਰ ॥ ਕਿਉਂ ਕਰ ਕਰਦਾ ਨੁਕਲ ਰੂਹ ਕਹੁ ਸਚੀ ਤਦਬੀਰ ॥ ਕਿਥਹੁ ਦੀ ਇਕ ਹੈ ਫਿਰ ਮਰਦਾ ਕਿਥੇ ਜਾਇ ॥ ਖਾਕ ਵਿਛੁਨੀ ਖਾਕ ਤੇ ਫਿਰ ਕਿਉਂ ਕਰ ਮਿਲਦੀ ਆਇ ॥ ਰੂਹ ਵਿਛੁੰਨਾ ਜੁਸਿਓਂ ਕਿਉਂ ਪਹਿਰੇ ਜੁੱਸੇ ਅਉਰ ॥ ਇਕ ਠਉਰ ਨੂੰ ਛਡਕੇ ਕਿਉਂ ਫਿਰਦਾ ਅਵਰੀ ਠਉਰ ॥ ਏਹ ਹਕੀਕਤ ਜੋ ਦਸੇ ਸੋਈ ਪਾਕ ਫਕੀਰ ॥ ਸਿਰ ਪੀਰਾਂ ਦੇ ਪੀਰ ਉਹ ਸਿਰ ਮੀਰਾਂ ਦੇ ਮੀਰ ॥੮੩॥ ਸੁਆਲ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸਾਹ ਸੱਚ ਸੁਣਹੋ ਬਹਾਵੁਦੀਨ ਪੀਰ ॥ ਖਾਹਸ਼ ਅੰਦਰ ਜੋ ਮਰੇ ਫਿਰ ਚਰਦਾ ਨਕਲ ਸਰੀਰ ॥ ਜੁੱਸਾ ਮਸ਼ਰਕ ਉਪਜਿਆ ਫਿਰਦਾ ਮਗਰਬ ਜਾਇ ॥ ਬਾਦ ਉਡਾਏ ਖਾਕ ਨੋ ਫਿਰ ਮਿਲੇ ਉਥਾਊਂ ਆਇ ॥ ਭਾਂਡਾ ਭੰਨਾ ਖਾਕ ਦਾ

ਵੱਤ ਨ ਆਵੇ ਰਾਸ ॥ ਫਿਰ ਭਾਂਡਾ ਹੋਰ ਬਣਾਇਕੇ ਰੂਹ ਕਰਦਾ ਤਾਂਮੈਂ ਬਾਸ ॥ ਜਿਚਰ ਕਾਇਮ ਨਾਹਿ ਰੂਹ ਟਿਕੇ ਨ ਇਕਤੇ ਠਉਰ ॥ ਇਕ ਪਲਕ ਦੇ ਅੰਤਰੇ ਕਰ ਆਵੇ ਦਹਿ ਦਿਸ ਦਉੜ ॥ ਰੂਹ ਪਵਣ ਦੀ ਜ਼ਾਤ ਹੈ ਫਿਰ ਨ ਆਵੈ ਹੱਥ ॥ ਦਿਸਦੀ ਮੁਸਟੀ ਬਾਹਰਾ ਰਹਿੰਦਾ ਲੱਖ ਅਲੱਖ ॥ ਭੰਨਨ ਘੜਨ ਸਮਰਥ ਹੈ ਭਾਣੇ ਹੁੰਦਾ ਰੱਬ ॥ ਆਪ ਕਰੇ ਅਵੱਲ ਤੇ ਆਪੇ ਕਰੇ ਸਬੱਬ ॥ ਆਪ ਬੰਨ੍ਹੇ ਆਪ ਨੋ ਆਪੇ ਦੇਵੇ ਖੋਲ ॥ ਆਪੇ ਰਹੇ ਖਾਮੋਸ਼ ਹੋਇ ਆਪੇ ਬੋਲਨ ਬੋਲ ॥੮੪॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣ ਨਾਨਕ ਕਰਤਾਰ ॥ ਜਿਤੀ ਥੀਏ ਪੈਕੰਬਰਾਂ ਜਿਤੀ ਥੀਏ ਅਵਤਾਰ ॥ ਬਾਦਸ਼ਾਹ ਉਮਰਾਉ ਬਹੁ ਕਾਜ਼ੀ ਮੁਫਤੀ ਸੇਖ ॥ ਮੁੱਲਾਂ ਤੇ ਮੁਲਾਣਿਆਂ ਪੜ੍ਹਨ ਕਿਤਾਬ ਅਨੇਕ ॥ ਪੀਰ ਫਕੀਰਾਂ ਅਉਲੀਆਂ ਗਉਸ ਕਤੇਬ ਸਲਾਰ ॥ ਹੁਕਮ ਲੈ ਆਏ ਰੱਬ ਦਾ ਨੇਕ ਅਮਲ ਬੀਚਾਰ ॥ ਏਥੇ ਆਇ ਦੁਨੀ ਵਿਚ ਗੇਰੇ ਨਫਸ ਸ਼ੈਤਾਨ ॥ ਘੇਰੇ ਬਚ ਕਚ ਕੋੜਮੇ ਕਾਰਨ ਕਪੜੇ ਤਾਮ ॥ ਬਿਨਾ ਦਰੋਗ ਨ ਆਵਨੀ ਲੱਖ ਹਜ਼ਾਰਾਂ ਦਾਮ ॥ ਕਰਕੇ ਜਬਰ ਜਹਾਨ ਤੇ ਜ਼ਾਲਮ ਲੁਟ ਲੁਟ ਖਾਣ ॥ ਰੱਖ ਪਨਾਹ ਰਸੂਲ ਦੀ ਤੁਰਕ ਕਰੇਦੇ ਜੋਰ ॥ ਹਿੰਦੂ ਰਾਮ ਰਲਾਇਕੇ ਧ੍ਰਹ ਲੈਂਦੇ ਦਾਮ ਕਰੋੜ ॥ ਦਰਗਹ ਕੀ ਹਵਾਲ ਹੋਏ ਸਿਰ ਹਿੰਦੂ ਮੁਸਲਮਾਨ ॥ ਕੀ ਸਿਰ ਹੋਇ ਪੈਕੰਬਰਾਂ ਜੋ ਉਮਤ ਦੇ ਜਮਾਨ ॥੮੫॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦੁ ਪੀਰ ॥ ਅਵਤਾਰ ਪੈਕੰਬਰ ਜਿਤਨੇ ਵਿਚ ਦਰਗਹ ਬਹੁਤ ਜਹੀਰ ॥ ਉਮਤ ਕਰੇ ਅਜਾਬ ਬਹੁ ਪੈਕੰਬਰ ਸਿਰ ਭਾਰ ॥ ਬਹੁ ਹਿੰਦੂ ਪਾਪ ਕਮਾਂਵਦੇ ਸਦ ਪੁਛੀਅਨ ਅਵਤਾਰ ॥ ਕਾਜੀ ਵਗੈਰਾ ਹੋਰ ਜੋ ਵਿਚ ਜੇਲ੍ਹੀਂ ਬਹੁਤ ਹੈਵਾਨ ॥ ਮਿਲਣ ਸਜਾਈਂ ਤਿਨਾਂ ਕੂ ਜੋ ਹੋਂਦੇ ਬੇਈਮਾਨ ॥ ਬਧੇ ਪਾਪਾਂ ਕਾਰਨੇ ਸੋ ਹੁਣ ਤਕ ਛੁਟਹਿ ਨਾਹਿ ॥ ਅਮਲ ਜਿਨ੍ਹਾਂ ਦੇ ਬਹੁ ਜੁਲਮ ਸਿਰ ਪਰ ਚੜ੍ਹਿਆ ਗੁਨਾਹਿ ॥ ਗਉਰ ਗਰੀਬਾਂ ਨ ਕਰਨ ਲੈ ਰਿਸ਼ਵਿਤ ਹੱਕ ਗਵਾਇ ॥ ਦਰਗਹ ਅੰਦਰ ਡਿਠ ਮੈਂ ਪਾਂਦੇ ਬਹੁਤ ਸਜਾਇ ॥੮੬॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ ॥ ਹਿੰਦੂ ਤੁਰਕ ਦੁਇ ਹਦੀਂ ਸਿਰ ਪਰ ਇਕ ਅਲਾਹਿ ॥ ਹਿੰਦੂ ਆਖਣ ਅਸਾਂ ਵਿਚ ਤੁਰਕ ਕਹਿਣ ਅਸਾਂ ਮਾਹਿ ॥ ਦੁਇ ਫਿਰਕਿਆਂ ਵਿਚ ਕਿਸ ਵਲ ਸਚੇ ਦੇਇ ਸਨਾਹਿ ॥ ਹਿੰਦੂ ਰਦਨ ਤੁਰਕ ਨੋ ਤੁਰਕ ਰੱਦਹਿ ਹਿੰਦੂ ਆਹਿ ॥ ਦੋਹੂੰ ਵਿਚ ਸੱਚਾ ਕੌਣ ਹੈ ਸੱਚੀ ਕੋਹਿ ਸਮਝ਼ਾਹਿ ॥ ਤੁਰਕ ਕਹਿਣ ਰੱਬ ਤੁਰਕ ਹੈ ਹਿੰਦੂ ਕਹਿਣ ਹਿੰਦੂ ਆਹਿ ॥ ਰੌਲਾ ਹਿੰਦੂ ਤੁਰਕ ਦਾ ਇਲਾਹਦ ਕਰ ਦਿਖਲਾਹਿ ॥ ਜਿਉਂ ਪਾਣੀ ਦੁਧ ਮਿਲਾਪ ਹੈ ਤਿਉਂ ਹਿੰਦੂ ਮੁਸਲਮਾਨ ॥ ਰੋਗਨ ਹੱਥ ਨ ਆਵਈ ਰਿੜਕਨਹਾਰ ਸ਼ੈਤਾਨ ॥ ਬਹੁਤੀਆਂ ਬਣੀਆਂ ਨਸੀਹਤਾਂ ਬਹੁਤੇ ਧਰੇ ਕਤੇਬ ॥ ਅਜਬ ਹੈਰਾਨੀ ਮਨੈ ਵਿਚ ਇਕ ਰੱਬ ਦੁਇ ਭੇਦ ॥ ਤਿਨ੍ਹਾਂ ਅੰਦਰ ਬਹੁਤ ਹੈਨ ਫਿਰਕੇ ਅੰਤ ਨ ਪਾਰ ॥ ਪੀਰ ਕਹੈ ਸੁਣੋ ਨਾਨਕਾ ਕਰ ਦੇਹੋ ਤਾਰ ਪਤਾਰ ॥੮੭॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਪੰਦ ਸਚ ਸੁਣਹੁ ਬਹਾਵੁਦੀਨ ਪੀਰ ॥ ਰੱਦਹੁ ਹਿੰਦੂ ਤੁਰਕ

ਦੋਇ ਜੋ ਹੋਇ ਬਹੁਤ ਜ਼ਹੀਰ ॥ ਹਿੰਦੂ ਮੁਸਲਮਾਨ ਇਕ ਸਾਈਂ ਦੋ ਹੱਦ ॥ ਦੋਨੋਂ ਕਰ ਮਨਸੂਖ ਤੂੰ ਜੋ ਅੱਲਾ ਕੀਤੇ ਰੱਦ ॥ ਰੱਦ ਜਹੂਦਾਂ ਕਾਫਰਾਂ ਮੁਨਾਫਕਾਂ ਤੇ ਮੁਲਹੱਦ ॥ ਰੂਮੀ ਜੰਗੀ ਇਰਮਨੀ ਹਬਸ਼ੀ ਤੇ ਇਲਮਾਕ ॥ ਕਸ਼ਮੀਰੀ ਕਸ਼ਮੀਰੀਆਂ ਹੀਰਾ ਤੁਰਤਲਾਕ ॥ ਕੁਫਰ ਫਿਰੰਗੀ ਦੋਜ਼ਖੀ ਯੂਨਾਨੀ ਬਦਖਾਹਿ ॥ ਦਹਿਮ਼ੀਏ ਗੁਮਰਾਹ ਬਹੁ ਜੋ ਜਾਨਣ ਨਾਹਿ ਅਲਾਹਿ ॥ ਫਿਟਾ ਦੁਧ ਨ ਕੰਮ ਕਿਸ ਰੋਗਨ ਹੱਥ ਨ ਆਹਿ ॥ ਜੇ ਸਉ ਵਰ੍ਹਿਆਂ ਰਿੜਕੀਐ ਸੜ ਸੁਕ ਮੁਢੋਂ ਜਾਹਿ ॥ ਨਾਨਕ ਆਖੇ ਸੁਣ ਪੀਰ ਜੀ ਬਾਝ ਸੱਚ ਗੁਮਰਾਹਿ ॥ ਜਾਂ ਇਤਨਾ ਬਯਾਨ ਪੀਰ ਬਹਾਵੁਦੀਨ ਨਾਲ ਹੋਯਾ ਤਾਂ ਫੇਰ ਬਗਦਾਦ ਕਾ ਪੀਰ ਜਲਾਲਦੀਨ ਪੋਤਾ ਹਜ਼ਰਤ ਮੁਹੰਮਦਦੀਨ ਕਾ ਮਨ ਵਿਚ ਤਮਕ ਖਾਇਕਰ ਬੋਲਿਆ ॥੯੮॥ ਸੁਆਲ ਪੀਰ ਜਲਾਲਦੀਨ ਬਗਦਾਦੀ ਸੂਰਾ ॥ ਆਖੇ ਪੀਰ ਜਲਾਲਦੀਨ ਸੁਣ ਨਾਨਕ ਹਿੰਦੂ ਫਕੀਰ ॥ ਹਿੰਦੂ ਸੂਰਤ ਦੋਜ਼ਖੀ ਵਿਚ ਆਤਸ਼ ਹੋਇ ਜ਼ਹੀਰ ॥ ਜੇ ਆਵਹਿ ਰਾਹਿ ਈਮਾਨ ਦੇ ਤਾਂ ਭਿਸ਼ਤੀ ਪਾਵਹਿ ਨਾਹਿ ॥ ਪੀਰਾਂ ਅੰਦਰ ਕੁਤਬ ਗਉਸ ਮਰਾਤਬ ਪਾਇ ॥ ਵਲੀਆਂ ਅੰਦਰ ਵਲੀ ਹੋਇ ਸ਼ੇਖਾਂ ਅੰਦਰ ਸ਼ੇਖ ॥ ਵਿਚ ਸਲਾਰਾਂ ਸਲਾਰ ਹੋਇ ਜਾਂ ਏਹ ਵਟਾਏ ਭੇਖ ॥ ਹਿੰਦੂ ਭਿਸ਼ਤ ਨ ਕੋ ਗਇਆ ਸਭ ਘੱਤ ਅਗਨ ਜਲਾਇ ॥ ਨਾਉਂ ਨਿਸ਼ਾਨੀ ਨ ਰਹੀ ਪਿਆ ਕਿਥਾਊਂ ਜਾਇ ॥ ਉਸ ਪਿਛੇ ਦਰੂਦ ਨਾ ਫਾਤਿਹਾ ਨਾ ਕੋ ਕਰਦਾ ਯਾਦ ॥ ਏਹੋ ਮਰਾਤਬ ਹਿੰਦੂਆਂ ਉਮਰ ਗਵਾਈ ਬਾਦ ॥੯੯॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਪੀਰ ਜਲਾਲਦੀਨ ਆਖੀ ਨਾਨਕ ਸ਼ਾਹ ॥ ਹਿੰਦੂ ਮੁਸਲਮਾਨ ਦੁਇ ਡਿੱਠੇ ਮੈਂ ਗੁਮਰਾਹ ॥ ਜੁੱਸਾ ਮੁਸਲਮਾਨ ਦਾ ਰਖਿਆ ਭਿਸ਼ਤੀ ਜਾਇ ॥ ਆਖਰ ਹੋਇਆ ਖਾਕੜੀ ਗਈ ਸੁ ਖਾਕੂ ਖਾਇ ॥ ਕੁਦਰਤ ਜ਼ਿਮੀ ਨਬਾਤ ਹੋਇ ਕੁਝ ਆਈ ਕੁਲਾਲੇ ਹੱਥ ॥ ਭਾਂਡੇ ਇੱਟਾਂ ਸਾਜਕੇ ਜਲਣ ਪਜਾਵੀਂ ਘੱਤ ॥ ਤੋਬਾ ਪੁਕਾਰੇ ਖਾਕੜੀ ਸੁਣੇ ਨ ਕੋਪ ਫਰਯਾਦ ॥ ਮੁਸਲਮਾਨ ਮੁਹੰਮਦੀ ਫਿਰ ਕਦੇ ਨ ਕਰਦੇ ਯਾਦ ॥ ਦੋਵੇਂ ਦਿਸਣ ਜਲਦੀਆਂ ਵਿਚ ਭਿਸ਼ਤਾਂ ਇਕ ਨ ਜਾਇ ॥ ਵਾਰਸ ਰਾਮ ਰਸੂਲ ਦੋਇ ਸਕਣ ਨ ਉਮਤ ਛਡਾਇ ॥ ਰਹੇ ਮਰਾਤਬ ਦੁਨੀ ਵਿਚ ਅਗੇ ਦੀ ਸੁਧ ਨਾਹਿ ॥ ਡਾਢੀ ਬਣੀ ਰੂਹ ਸਿਰ ਫਿਰੇ ਚਉਰਾਸੀ ਮਾਹਿ ॥ ਜਿਨ੍ਹਾਂ ਤਕੀਆ ਰੱਬ ਦਾ ਸੇ ਰਤੇ ਸਚ ਨਾਹਿ ॥ ਕਾਇਮ ਥੀਏ ਜਹਾਨ ਵਿਚ ਫਿਰ ਮਰੇ ਨ ਆਵਹਿ ਜਾਹਿ ॥ ਬਿਨਾ ਰਿਆਜ਼ਤ ਬੰਦਗੀ ਕਾਇਮ ਥੀਏ ਸੰਸਾਰ ॥ ਕਾਇਮ ਨ ਰਹੇ ਪੈਕੰਬਰਾਂ ਕਾਇਮ ਨ ਚਾਰੋਂ ਯਾਰ ॥ ਕਾਇਮ ਨ ਥੀਏ ਅਉਤਾਰ ਜਗ ਰਾਮਾ ਕ੍ਰਿਸ਼ਨ ਮੁਰਾਰ ॥ ਕਾਇਮ ਨ ਪੀਰ ਫਕੀਰ ਹੋਇ ਸਿਧ ਸਾਧਿਕ ਸਾਲਾਰ ॥ ਕਾਇਮ ਜੁੱਸੇ ਨਾ ਥੀਏ ਰਹੇ ਕਿ ਕਾਇਮ ਨਾਉਂ ॥ ਨਾਵਾਂ ਅੰਤ ਨ ਪਾਇਆ ਲੱਖ ਆਵਹਿ ਲੱਖ ਜਾਹਿ ॥ ਕਾਇਮ ਜੁੱਸਾ ਜੋ ਰਖੇ ਕਾਇਮ ਕਹੀਐ ਸੋਇ ॥ ਬਿਨਾ ਇਬਾਦਤ ਬੰਦਗੀ ਰਹਿਆ ਨ ਕਾਇਮ ਕੋਇ ॥ ਮੁਸ਼ਕਲ ਮੁਸਲਮਾਨੜੀ ਹਿੰਦੂ ਹਰਕਤ ਮਾਹਿ ॥ ਦੋਵੇਂ ਕਾਇਮ ਨ ਥੀਏ ਦਾਵਾ ਕਰ ਮਰ ਜਾਹਿ ਨਾਨਕ ਦਾਵਾ ਛਡਿਆ ਦੁਹਿ ਤੋਂ ਨਿਆਰਾ ਹੋਇ ॥ ਇਥੇ ਮਿਲਨ ਵਡਿਆਈਆਂ ਦਰਗਹ ਪਾਵੈ

ਢੋਇ ॥ ੯੦॥ ਸੁਆਲ ਪੀਰ ਜਲਾਲਦੀਨ ਸੂਰਾ ॥ ਆਖੇ ਸੈਲ ਜਲਾਲਦੀਨ ਬਗਦਾਦੇ ਦਾ ਪੀਰ॥ ਪੋਤਾ ਹਜ਼ਰਤ ਪੀਰ ਦਾ ਪੁਛੇ ਕਰ ਤਦਬੀਰ ॥ ਹਫਤਾਦ ਦੋ ਮਿਲਦਾ ਫਿਰਕੇ ਮੁਸਲਮਾਨ ॥ ਇਲਾਹਤਾ ਇਕ ਦੂ ਇਕ ਹੈ ਸੱਚੀ ਕਹਿਣ ਕਲਾਮ ॥ ਕਲਮਾ ਪੜ੍ਹਨ ਰਸੂਲ ਦਾ ਸੁਣਹੁ ਨਾਨਕ ਪੀਰ ॥ ਰੋਜ਼ ਕਿਆਮਤ ਜੇਹੜੇ ਥੀਸਣ ਨਾਹਿ ਜ਼ਹੀਰ ॥ ਹਿੰਦੂ ਮੁਸਲਮਾਨ ਦੋਇ ਕੀਤੇ ਨੀ ਮਨਸੂਖ ॥ ਦਰ ਤੇ ਬਾਹਰ ਜੋ ਥੀਸੀ ਸੁਖਨ ਅਲਾਹਿ ਨ ਚੂਕ ॥ ਕਲਪਿਆ ਪੀਰ ਜਲਾਲ ਦੀਨ ਕਲਪੇ ਮੁੱਲਾਂ ਸ਼ੇਖ ॥ ਹਾਜੀ ਪੀਰ ਮਸਾਇਕਾਂ ਤੁਰਕ ਮਲੰਗ ਦਰਵੇਸ਼ ॥ ਸਾਲਕ ਸਾਦਕ ਕਾਜ਼ੀਆਂ ਗੌਸ ਕੁਤਬ ਬਡ ਪੀਰ ॥ ਸਭੇ ਇਕੱਠੇ ਹੋਇਕਰ ਆਵੇਂ ਕਾਬੇ ਮਾਹਿ ॥ ਹਿਕੇ ਦਿਖਾਏ ਅਜ਼ਮਤਾਂ ਨਹੀਂ ਤਾਂ ਦੇਹੁੰ ਸਜਾਇ ॥੯੧॥ ਜਵਾਬ ਬਹਾਵੁਦੀਨ ਸੂਰਾ ਨਾਲ ਹਾਜੀਆਂ ਪੀਰਾਂ ਦੇ ॥ ਆਖੇ ਪੀਰ ਬਹਾਵੁਦੀਨ ਸੁਣਹੁ ਜਲਾਲਦੀਨ ਪੀਰ ॥ ਗੁਰੂ ਨਾਨਕ ਪਾਸਹੁੰ ਪੁਛਣਾ ਬਹੁਤੀ ਹੈ ਤਕਸੀਰ ॥ ਜ਼ਾਹਰ ਅਜ਼ਮਤ ਇਸਦੀ ਮੱਕਾ ਦਿੱਤੋਸੁ ਫੇਰ ॥ ਕੀਤੋ ਸੁ ਰਾਹ ਮਨਸੂਖ ਸਭ ਆਂਦੇ ਹੈਸੁ ਜ਼ੇਰ ॥ ਮੰਨਿਆ ਹੈਸੁ ਖੁਦਾਇ ਇਕ ਦੂਜਾ ਹੋਰ ਨ ਕੋਇ ॥ ਦੂਜਾ ਮੁਰਸ਼ਦ ਪੀਰ ਹੈ ਸੱਚਾ ਰਾਹ ਦਿਖਾਏ ਜੋਇ ॥ ਹਿੰਦੂ ਦੇਖ ਨ ਭੁਲ ਤੂੰ ਮੁਸਲਮਾਨ ਭਿ ਨਾਹਿ ॥ ਦੋਵੇਂ ਰੱਦੇਸੀ ਮਜ਼ਹਬਾਂ ਘੱਤੇ ਸੀ ਦੋਜ਼ਕ ਮਾਹਿ ॥ ਵਡਾ ਫਕੀਰੀ ਮਰਾਤਬਾ ਮਾਰਫਤੀ ਸੱਚ ਰਾਹਿ ॥ ਮਾਰਫਤੀ ਜੋ ਬਾਹਰੇ ਸੱਭੇ ਹੈਂ ਗੁਮਰਾਹਿ ॥ ਦੁਨੀਆਂ ਕਾਰਨ ਮਜ਼ਹਬਾਂ ਥੀਏ ਅੰਤ ਅਪਾਰ ॥ ਸੱਚਾ ਫਿਕਰ ਰੱਬਦਾ ਜਉਣ ਲੰਘਾਏ ਪਾਰ ॥ ਤੁਸੀਂ ਮਹਿਰਮ ਨਾਹੀਂ ਪੀਰ ਜੀ ਨਾਨਕ ਵਡਾ ਫਕੀਰ ॥ ਰੱਬ ਜਿਨ੍ਹਾਂ ਦੇ ਹੁਕਮ ਵਿਚ ਸੇ ਸਭਨਾਂ ਦੇ ਸਿਰ ਪੀਰ ॥੯੨॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਜਲਾਲ ਸਦਾਤ ॥ ਵੱਡਾ ਬੋਲ ਨ ਬੋਲੀਐ ਸਾਹਿਬ ਹਥ ਕਰਾਮਾਤ ॥ ਸਾਹਿਬ ਭਾਵੈ ਸੋ ਕਰੈ ਫਕਰ ਸਾਹਿਬ ਦੇ ਤਾਣ॥ ਸਾਹਿਬ ਨਿਤਾਣਿਆਂ ਤਾਣ ਹੈ ਸਾਹਿਬ ਨਿਮਾਣਿਆਂ ਮਾਣ ॥ ਆਕਾਸਾ ਆਕਾਸ ਲਖ ਪਾਤਾਲਾ ਪਾਤਾਲ ॥ ਸਭਨਾਂ ਦੇ ਸਿਰ ਇਕ ਰੱਬ ਸਭ ਦੀ ਕਰੇ ਸੰਭਾਲ ॥ ਜੀਅ ਜੰਤ ਵੱਸ ਕਰੇ ਰੱਬ ਦੇ ਜੋ ਵਸਦੇ ਲੋਆ ਲੋਇ ॥ ਥੱਕਾ ਹਉਂ ਓੜਕ ਭਾਲ ਹੁਣ ਚੁਪ ਕਰ ਰੋਹਿਆ ਖਲੋਇ ॥੯੩॥ ਸੁਆਲ ਪੀਰ ਜਲਾਲਦੀਨ ਸੂਰਾ ॥ ਆਖੇ ਪੀਰ ਜਲਾਲਦੀਨ ਸੁਣ ਨਾਨਕ ਸ਼ਾਹ ਕਤਾਲ ॥ ਚਉਦਹ ਤਬਕ ਕਿਤਾਬ ਵਿਚ ਤਿਸਤੇ ਪਰੇ ਜ਼ਵਾਲ ॥ ਡਿੱਠੇ ਬਾਝੋਂ ਨਾਨਕਾ ਖਾਤਰ ਜਮਾ ਨ ਕੋਇ ॥ ਕਹਿਣਾ ਸੁਨਣਾ ਬਾਦ ਹੈ ਜੋ ਦਿਸੇ ਸੱਚ ਸੋਇ ॥ ਮਜਲਸ ਅੰਦਰ ਬੈਠਿਆਂ ਹੋਏ ਅੰਤਰ ਧਿਆਨ ॥ ਅਖੀਂ ਅਗੋਂ ਛਿਪ ਗਏ ਮਜਲਸ ਭਈ ਹੈਰਾਨ ॥੯੪॥ ਜਵਾਬ ਨਾਨਕ ਸ਼ਾਹ ਸੂਰਾ ਅਕਾਸ਼ ਬਾਣੀ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਜਲਾਲ ਸਦਾਤ ॥ ਹਿਕੇ ਅਸਾਂ ਕੋ ਨਾਲ ਦੇ ਹਿਕੇ ਤਾਂ ਚਲਹੁ ਆਪ ॥ ਦਿਤਾ ਬੇਟਾ ਪੀਰ ਨਾਲ ਜੁਲ ਜਲਾਲੀ ਨਾਮ ॥ ਵਾਉ ਚੜੇ ਅਸਮਾਨ ਵਿਚ ਤਿਸਦਾ ਸੁਣਹੁ ਬਿਆਨ ॥ ਇਕ ਪਲਕ ਦੇ ਫੁਰਕਨੇ ਡਿਠੇ ਅਗਣਤ ਅਸਮਾਨ ॥ ਕਈ ਪੈਕੰਬਰ ਵੇਖ ਕਰ ਪੀਰ ਹੋਇ ਰਹਿਆ ਹੈਰਾਨ ॥

ਫੇਰ ਗਏ ਪਾਤਾਲ ਨੋ ਡਿਠੇ ਕਈ ਪਾਤਾਲ ॥ ਅਵਤਾਰਾਂ ਪੈਗੰਬਰਾਂ ਗਣਤ ਅਗਣਤੀ ਭਾਲ ॥ ਜਿਥੇ ਬਾਬਾ ਜਾਵਹੇ ਤਿਥੇ ਹੀ ਗਲ ਹੋਇ ॥ ਕਾਰਨ ਦਰਸ਼ਨ ਦੇਖਣੇ ਆਵੈ ਸਗਲੀ ਲੋਇ ॥ ਕਾਰਾਂ ਭੇਟਾਂ ਸਿਰਨੀਆ ਨਜ਼ਰ ਨਿਆਜ਼ਾਂ ਲੱਖ ॥ ਗੂਨਾ ਗੂਨੀ ਨਿਆਮਤਾਂ ਮੇਵੇ ਲੱਖ ਅਲੱਖ ॥ ਇਕ ਜ਼ਮੀਨ ਦੇ ਅੰਦਰੇ ਬ੍ਰਾਬਾ ਪਹੁੰਚਿਆ ਜਾਏ ॥ ਅਗੇ ਕੜਾਹ ਤਯਾਰ ਸੀ ਗਾਵਣ ਸ਼ਬਦ ਅਲਾਇ ॥ ਬਾਬਾ ਸੁਣਿਆ ਸੰਗਤੀ ਸਭ ਦਰਸ਼ਨ ਲਗੀ ਆਇ ॥ ਰਖਿਆ ਅਗੇ ਕੜਾਹ ਨੂੰ ਪੈਰੀਂ ਸੀਸ ਨਿਵਾਇ ॥ ਲਈ ਕੜਾਹੀ ਬਾਬੇ ਤ੍ਰਡਕੇ ਪਾਈ ਵਿਚ ਕਚਕੌਲ ॥ ਫਿਰ ਦਿਤੀ ਕੜਾਹੀ ਪੀਰ ਨੂੰ ਬੈਠਾ ਸੀ ਜੋ ਕੋਲ ॥ ਇਕ ਪਲਕ ਦੇ ਅੰਦਰੇ ਫਿਰ ਮੱਗੇ ਪਹੁਤੇ ਆਇ ॥ ਬੇਟਾ ਪੀਰ ਜਲਾਲਦੀਨ ਮੁਖ ਤੇ ਬਚਨ ਅਲਾਇ ॥ ਇਸ ਆਖਰ ਜਮਾਨੇ ਵਿਚ ਨਾਨਕ ਵੱਡਾ ਫਕੀਰ ॥ ਮੀਰਾਂ ਦੇ ਸਿਰ ਮੀਰ ਹੈ ਪੀਰਾਂ ਦੇ ਸਿਰ ਪੀਰ ॥ ਆਖਿਓਸੁ ਮੂੰਹੋਂ ਕਲਾਮ ਜੋ ਸੋਈ ਦਿਤੀਓਸੁ ਦਿਖਲਾਇ ॥ ਤੁਸੀਂ ਜਾਣਹੁ ਹੋਰ ਕੁਝ ਅਸਾਂ ਬੁਝਿਆ ਖੁਦ ਖੁਦਾਇ ॥ ਆਕਾਸੀ ਅਕਾਸ ਲੱਖ ਪਾਤਾਲਾ ਪਾਤਾਲ ॥ ਡਿਠੇ ਕਿਤਨੇ ਪਲਕ ਹਉਂ ਭੀ ਜੁਲਕਰ ਨਾਲ ॥ ਹੇਠੋਂ ਕਈ ਪਾਤਾਲ ਤੇ ਮਿਲੀ ਕੜਾਹੀ ਆਇ ॥ ਸਾਰੀ ਮਜਲਸ ਅੰਦਰੇ ਦਿਤੋਸੁ ਕੜਾਹ ਦਿਖਲਾਇ ॥ ਸਭੇ ਗਏ ਹੈਰਾਨ ਹੋਇ ਨਾਨਕ ਵਡਾ ਫਕੀਰ ॥ ਹਿਕੇ ਤਾਂ ਖੁਦ ਖੁਦਾਇ ਹੈ ਕਹਿਣ ਸਭੇ ਤਦਬੀਰ ॥ ਸਭੇ ਕਦਮੀਂ ਢਹਿ ਪਏ ਮਨ ਵਿਚ ਬਹੁ ਡਰ ਖਾਇ ॥ ਅਜੀ ਕਾਈ ਨੀਸ਼ਾਨੀ ਰਖੀਐ ਹੱਕਾ ਭਿਸ਼ਤ ਕਰਾਇ ॥ ਕਾਸ ਕਉਂਸ ਉਤਾਰੀ ਪਾਉਂ ਤੇ ਰਖੀ ਨਿਸ਼ਾਨੀ ਏਹ ॥ ਜੋ ਕਰਗ ਜ਼ਿਆਰਤ ਕੌਂਸ ਦੀ ਓਹ ਫੇਰ ਨ ਜਨਮ ਧਰੇਇ ॥੯੫॥ ਇਤਿ ਸ੍ਰੀ ਮੱਕੇ ਦੀ ਗੋਸ਼ਟ ਸੰਪੂਰਣੰ ॥੯੬॥

੧ੴ ਸਤਿਗੁਰ ਪ੍ਰਸਾਦਿ ॥

## ਅਥ ਸਾਖੀ ਮਦੀਨੇ ਦੀ ਚਲੀ ॥

ਬਾਬਾ ਨਾਨਕ ਮੱਕੇ ਵਿਚ ਬਰਸ ਇਕ ਰਹਿਆ ਸਭਨਾਂ ਹਾਜੀਆਂ ਬਾਬੇ ਦੀ ਆਨ ਮੰਨੀ ਮੱਕੇ ਦੇ ਸਭ ਹਾਜੀ ਨਿਵਾਇ ਕਰ ਬਾਬਾ ਮਦੀਨੇ ਕੋ ਚਲਿਆ ਅਗੇ ਜਦ ਬਾਬਾ ਜੀ ਮੱਕੇ ਕਉ ਚਲੇ ਥੇ ਤਉ ਹੋਰ ਹਾਜੀ ਭੀ ਮੱਕੇ ਕਉ ਚਲੇ ਥੇ ਤਉ ਓਹ ਹਾਜੀ ਬਰਸ ਇਕ ਪਿਛੋਂ ਮੱਕੇ ਵਿਚ ਆਹਿ ਪਹੁੰਚੇ ਜਾਂ ਦੇਖਣ ਤਾਂ ਓਹ ਜੋ ਫਕੀਰ ਹਿੰਦੂਆਂ ਨਾਲ ਮੱਕੇ ਕਉ ਚਲਿਆ ਥਾ ਸੋ ਆਗੇ ਹੀ ਬੈਠਾ ਹੋਯਾ ਹੈ ਤਾਂ ਓਹਨਾਂ ਹਾਜੀਆਂ ਮੱਕੇ ਦੇ ਹਾਜੀਆਂ ਪਾਸੋਂ ਪੁਛਿਆ ਜੋ ਇਹ ਫਕੀਰ ਕੰਬਦਾ ਈਹਾਂ ਆਯਾ ਹੈ ਤਬ ਮੱਕੇ ਕੇ ਹਾਜੀਆਂ ਕਹਿਆ ਜੋ ਜੀ ਇਸਨੂੰ ਇਕ ਬਰਸ ਹੋਯਾ ਹੈ ਈਹਾਂ ਆਯਾ ਹੈ ਤਬ ਨਏ ਹਾਜੀ ਹੈਰਾਨ ਹੋ ਗਏ ਲਗੇ ਕਹਿਣ ਯਾਰੋ ਏਹ ਫਕੀਰ ਅਤੇ ਅਸੀਂ ਇਕੱਠੇ ਚਲੇ ਥੇ ਅਜਬ ਕਰਾਮਾਤ ਹੋਈ ਹੈ ਜੋ ਏਕਹੀ ਦਿਨ ਮੱਕੇ ਆਏ ਪਹੁੰਚੇ ਹੈਨ ਤਬ ਅਗਲਿਆਂ ਹਾਜੀਆਂ ਆਖਿਆ ਜੋ ਜੀ ਏਹ ਕੋਈ ਸੂਰਤ ਖੁਦਾਇ ਦੀ ਹੈ ਅਤੇ ਜਿਥੋਂ ਤੀਕਰ ਮੱਕੇ ਦੇ ਉਲਮਾਏ ਕਾਜ਼ੀ ਪੀਰ ਗਉਂਸ ਕੁਤਬ ਸਲਾਰ ਸੇ ਸਭਨਾਂ ਫੇਰ ਮਸਲਤ ਕੀਤੀ ਜੋ ਚਲੋ ਭਾਈ ਅਸੀਂ ਭੀ

ਮਦੀਨੇ ਕਾ ਹੱਜ ਕਰਾਂਗੇ ਅਗੇ ਮਦੀਨੇ ਵਿਚ ਚਾਰ ਇਮਾਮ ਹੈਨ ਅਤੇ ਚਾਰੋਂ ਹੀ ਮੁਸੱਲੇ ਹੈ ਮਤ ਉਨ੍ਹੋਂ ਆਗੇ ਏਹ ਫਕੀਰ ਹਾਰੇ ਅਰ ਅਸਾਡੇ ਦੀਨ ਵਿਚ ਆਵੇ ਅਜੇਹਾ ਬਲ ਜ਼ੋਰ ਮੱਕੇ ਵਿਚ ਕਿਸੇ ਦਾ ਨਾ ਡਿਠੇ ਜੋ ਕੋਈ ਨਾਨਕ ਫਕੀਰ ਕਉ ਜੀਤ ਕਰ ਅਪਨੇ ਮਜਹਬ ਅੰਦਰ ਲੈ ਆਵੇ ਦੇਖਾਂ ਹੁਣ ਕੀ ਮੁਬਾਹਸਾ ਮਦੀਨੇ ਵਿਚ ਹੋਏ ਨਿਬੜੇ ਤਾਂ ਬਾਬਾ ਅਤੇ ਮੱਕੇ ਹਾਜੀ ਲੋਕ ਮਦੀਨੇ ਹੱਜ ਕਉ ਚਲੇ ਸ਼ਹਿਰੋ ਇਕੱਠੇ ਨਿਕਲੇ ਜਬ ਬਾਹਰ ਆਏ ਤਾਂ ਸ੍ਰੀ ਬਾਬਾ ਜੀ ਅੰਤਰ ਧਿਆਨ ਹੋਇ ਗਿਆ ਅਰ ਸ੍ਰੀ ਬਾਬਾ ਪਉਣ ਕਾ ਰੂਪ ਧਾਰ ਕਰ ਏਕ ਪਲਕ ਮੈਂ ਮਦੀਨੇ ਮੇਂ ਸਮੇਤ ਮਰਦਾਨੇ ਰਬਾਬੀ ਕੇ ਆਇ ਪਹੁੰਚੇ ਮਦੀਨੇ ਵਿਚ ਰੁਕਮ ਸ਼ਹਿਰ ਹੈ ਰੁਕਮ ਕਾ ਪਾਤਸ਼ਾਹ ਸੁਲਤਾਨ ਹਮੀਦ ਕਾਰੂੰ ਥਾ ਬੜਾ ਕਾਰੂੰ ਜੋ ਅਗੇ ਮੇਹਤਰ ਮੂਸੇ ਕੇ ਜ਼ਮਾਨੇ ਵਿਚ ਹੋਯਾ ਸੀ ਕਾਰੂੰ ਨ ਹਾਰੂੰ ਦੋਨੋਂ ਭਾਈ ਹੈ ਮਨ ਤਬ ਸੁਲਤਾਨ ਹਮੀਦ ਕਾਰੂੰ ਵੀ ਬੜਾ ਜਾਲਮ ਥਾ ਜਹਾਂ ਤੀਕਰ ਦੌਲਤ ਸੀ ਸੋ ਸਭ ਲੁਟ ਲਈ ਥੀ ਤਾਂ ਬਾਬੇ ਜੀ ਆਖਿਆ ਮਰਦਾਨਿਆਂ ਚਲੋ ਪਹਿਲੋਂ ਪਾਤਸ਼ਾਹ ਕਉ ਮਿਲੀਐ ਤੇ ਇਸਦਾ ਭਲਾ ਹੋਵੇ ਨਾਹੀਂ ਤਾਂ ਅਗਲੇ ਕਾਰੂੰ ਵਾਂਗ ਏਹ ਵੀ ਹਲਾਕ ਹੋਂਦਾ ਹੋਵੇ ਤਾਂ ਚਲੀਏ ਪਾਤਸ਼ਾਹ ਕਉ ਮਿਲੀਐ ਮਤ ਇਸ ਦਾ ਭਲਾ ਹੋਵੇ ਤਬ ਬਾਬਾ ਜੀ ਅਤੇ ਮਰਦਾਨਾ ਦੋਵੇਂ ਜਣੇ ਚਲੇ ਗਏ ਸੁਲਤਾਨ ਹਮੀਦ ਕਾਰੂੰ ਦੇ ਦਰਬਾਰ ਅਤੇ ਅਗਲੇ ਕਾਰੂੰ ਚਾਲੀ ਗੰਜ ਖਜ਼ਾਨਾ ਜਮਾ ਕੀਆ ਥਾ ਅਰ ਇਸ ਸੁਲਤਾਨ ਹਮੀਦ ਕਾਰੂੰ ਪੈਤਾਲੀ ਗੰਜ ਖਜ਼ਾਨਾ ਕੀਤਾ ਹੈ ਤਾਂ ਸ੍ਰੀ ਬਾਬੇ ਕਹਿਆ ਅਰੇ ਦਰਬਾਨੋ ਏਹ ਖਜ਼ਾਨਾ ਕਿਉਂ ਕਰ ਜਮਾਂ ਕੀਤਾ ਹੈ ਤਾਂ ਦਰਬਾਨਾਂ ਕਿਹਾ ਜੀ ਜੋ ਏਹ ਐਸਾ ਜ਼ਾਲਮ ਹੈ ਜਹਾਂ ਰੁਪਈਆ ਜਾਂ ਮੁਹਰ ਸੁਨਤਾ ਹੈ ਤਹਾਂ ਛੋਡਤਾ ਨਾਹੀਂ ਭਾਵੇਂ ਕਾਹੂੰ ਹੋਵੇ ਇਕ ਦਿਨ ਸੁਲਤਾਨ ਹਮੀਦ ਕਹਿਆ ਜੋ ਕਾਹੂੰ ਨਾਹੀ ਰੁਪਓ ਕੀ ਜ਼ਾਤ ਰਹੀ ਹੈ ਤਦ ਵਜ਼ੀਰਾਂ ਕਹਿਆ ਜੀ ਕਾਹੂੰ ਰਹੀ ਤਬ ਪਾਤਸ਼ਾਹ ਏਕ ਸਹੇਲੀ ਖੂਬਸੂਰਤ ਕਉ ਬਜ਼ਾਰ ਭੇਜਿਆ ਜੋ ਕੋਈ ਇਕ ਰੁਪਈਆ ਦੇਵੇ ਸੋ ਲਵੇ ਤਬ ਏਕ ਸੁਦਾਗਰ ਦੇ ਬੇਟੇ ਨੇ ਮਾਉਂ ਕਉ ਕਹਿਆ ਜੋ ਏਕ ਰੁਪਿਅ ਦੇਵੇਂ ਤਾਂ ਪਾਤਸ਼ਾਹ ਸਹੇਲੀ ਵੇਚਦਾ ਹੈ ਤਬ ਉਸਦੀ ਮਾਉਂ ਕਹਿਆ ਬੱਚਾ ਰੁਪਯਾ ਸੁਲਤਾਨ ਹਮੀਦ ਨੇ ਸਾਰੀ ਪਾਤਸ਼ਾਹੀ ਮੇਂ ਨਹੀਂ ਛੋੜਿਆ ਪਰ ਏਕ ਰੁਪਯਾ ਤੇਰੇ ਬਾਪ ਦੇ ਮੂੰਹ ਵਿਚ ਪਾਕੇ ਗੋਰ ਵਿਚ ਦਬਿਆ ਸੀ ਓਹ ਦੇਖ ਲੈ ਤਬ ਉਹ ਸੁਦਾਗਰ ਬੱਚਾ ਉਹ ਰੁਪਯਾ ਲੈਕਰ ਸਹੇਲੀ ਮੋਲ ਲੈ ਗਿਆ ਤਾਂ ਪਾਤਸ਼ਾਹ ਨੇ ਸਭ ਰੁਪਏ ਨਿਕਾਲ ਲਏ ਸੋ ਏਹ ਐਸਾ ਪਾਤਸ਼ਾਹ ਹੈ ਰੁਪਏ ਕਿਤੇ ਨਾਹੀਂ ਛੋਡਤਾ ਤਾਂ ਸ੍ਰੀ ਬਾਬਾ ਬੋਲਿਆ ਜੋ ਏਹ ਵਡਾ ਗੁਨਾਹਗਾਰ ਹੈ ਦਰਗਾਹ ਖੁਦਾਈ ਦੀ ਵਡੀ ਸਜਾਇ ਪਾਵੇਗਾ ਲਾਨਤ ਹੈ ਇਸਦੀ ਕਮਾਈ ਕਉ ਅਰ ਹੈਫ ਹੈ ਇਸਦੇ ਜੀਵਣੇ ਕਉ ਹੇ ਪਰਵਦਗਾਰ ਇਹ ਵਡਾ ਦਗੇਬਾਜ਼ ਹੈ ਅਰ ਅਗਲੇ ਕਾਰੂੰ ਕਉ ਜ਼ਮੀਨ ਝਲਿਆ ਸੀ ਅਰ ਇਸ ਕਉ ਕਾਈ ਜਾਇ ਰਖ ਸਕੇਗੀ ਨਾਹੀਂ ਤਾਂ ਸ੍ਰੀ ਬਾਬੇ ਜੀ ਦਰਬਾਨੋ ਕੋ ਕਹਿਆ ਜੋ ਮੁਲ ਇਤਨਾ ਜਵਾਬ ਸੁਲਤਾਨ ਹਮੀਦ ਕਾਰੂੰ ਕੋ ਜਾਇ ਕਹੋ ਜੋ ਦੋਇ ਪਕੀਰ ਤੇਰੀ ਡੇਵੜੀ ਅਗੇ

ਖੜੇ ਹੈਂ ਅਰ ਕਹਿੰਦੇ ਹੈਨ ਜੋ ਤੂੰ ਇਕ ਵਾਰੀ ਅਸਾਂ ਨਾਲ ਮੁਲਾਕਾਤ ਕਰ ਤਾਂ ਉਨ੍ਹੋਂ ਦਰਬਾਨੋ ਜਾਇ ਅਰਜ ਕੀਤੀ ਤਾਂ ਪਾਤਸ਼ਾਹ ਆਯਾ ਤਾਂ ਕਿਆ ਦੇਖੇ ਜੋ ਅਗੇ ਬਾਬਾ ਜੀ ਠੀਕਰੀਆਂ ਚੁਣਦਾ ਸੀ ਅਤੇ ਗਿਣਦਾ ਸੀ ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੀ ਇਹ ਠੀਕਰੀਆਂ ਕਿਆ ਕਰੋਗੇ ਤਬ ਸ੍ਰੀ ਬਾਬਾ ਬੋਲਿਆ ਜੋ ਜੀ ਇਹ ਠੀਕਰੀਆਂ ਦਰਗਾਹ ਖੁਦਾਇ ਦੀ ਲੇ ਜਾਏਂਗੇ ਤਬ ਪਾਤਸ਼ਾਹ ਕਿਹਾ ਜੀ ਜੋ ਠੀਕਰੀਆਂ ਤੋ ਪਹੁੰਚਦੀਆਂ ਨਾਹੀਂ ਮੁਇਆਂ ਇਥੇ ਹੀ ਰਹਿਣ ਗੀਆ ਤਾਂ ਫੇਰ ਬਾਬਾ ਜੀ ਬੋਲਿਆ ਐ ਸੁਲਤਾਨ ਹਮੀਦ ਕਾਰੂੰ ਤੂੰ ਪੈਂਤਾਲੀ ਗੰਜ ਖਜ਼ਾਨਾ ਜਮਾਂ ਕੀਤਾ ਹੈ ਜ਼ੁਲਮ ਕਰਕੇ ਸੋ ਤੇਰੇ ਨਾਲ ਕਿਉਂ ਕਰ ਪਹੁੰਚੇਗਾ ਤੁਮਾਰੇ ਬੜੇ ਕਾਰੂੰ ਚਾਲੀ ਗੰਜ ਖਜ਼ਾਨਾ ਸੰਚਿਆ ਤਹ ਫੇਰ ਸੁਲਤਾਨ ਹਮੀਦ ਕਾਰੂੰ ਕਿਹਾ ਜੀ ਜੋ ਕਿਵੇਂ ਇਹ ਖਜ਼ਾਨਾ ਮੇਰੇ ਸਾਥ ਭੀ ਪੁਜੇ ਤਾਂ ਬਾਬਾ ਬੋਲਿਆ ਹੇ ਪਾਤਸ਼ਾਹ ਹਮੀਦ ਕਾਰੂੰ ਏਹ ਖਜ਼ਾਨਾ ਤੇਰੇ ਨਾਲ ਤਦ ਪਹੁੰਚੇਗਾ ਜਦ ਤੂੰ ਖੁਦਾਇਦੇ ਨਾਮ ਖੈਰਾਇਤ ਕਰੇਂ ਤਾਂ ਤੇਰੇ ਨਾਲ ਪੁਜੇਗਾ ਨਹੀਂ ਤਾਂ ਈਹਾਂ ਹੀ ਰਹਿ ਜਾਵੇਗਾ ਅਰ ਇਸ ਖਜ਼ਾਨੇ ਦੇ ਮਾਲਕ ਔਰ ਹੀ ਹੋਂਗੇ ਪਹਿਲੇ ਤੇਰਾ ਖਜ਼ਾਨਾ ਮਾਲ ਜਿਨਸ ਜ਼ਿਮੀ ਜਮੀਅਤ ਕਰਹਿੰਗੇ ਤਾਂ ਪਾਛੇ ਤੇਰੀ ਗੋਰ ਮੰਜਲ ਕਰਹਿੰਗੇ ਵੇਖ ਤੁਮਾਰਾ ਬਡਾ ਕਾਰੂੰ ਤਾਂ ਜਿਸਨੇ ਚਾਲੀ ਗੰਜ ਖਜ਼ਾਨਾ ਜਮਾਂ ਕੀਆ ਥਾ ਓਹ ਐਸੇ ਗੰਜ ਥੇ ਜਿਨ੍ਹੋਂ ਕਾ ਇਕ ਸਿਰਾ ਜ਼ਮੀਨ ਅਰ ਇਕ ਸਿਰਾ ਅਸਮਾਨ ਪਰ ਥਾ ਤਾਂ ਮਿਹਤਰ ਮੂਸੇ ਪੈਗੰਬਰ ਦੀ ਇਨਾਇਤ ਕਬੂਲ ਨਹੀਂ ਕੀਤੀਓਸੁ ਤੇ ਸਾਥ ਹੀ ਖੁਦਾਇਦਾ ਹੁਕਮ ਨ ਕਬੂਲ ਕੀਤੋਸੁ ਤ੍ਰੈ ਫੁਰਮਾਨ ਖੁਦਾਇ ਦੇ ਕਾਰੂੰ ਹਲਾਕ ਕਉ ਹੋਏ ਜੋ ਐ ਕਾਰੂੰ ਤੂੰ ਇਨ੍ਹਾਂ ਚਾਲੀ ਗੰਜ ਖਜਾਨਿਆਂ ਵਿਚੋਂ ਇਕ ਗੰਜ ਮੇਰੇ ਰਾਹ ਖੈਰਾਇਤ ਕਰ ਤਾਂ ਤੇਰੇ ਨਾਲ ਖਜ਼ਾਨੇ ਪੁਜਣਗੇ ਨਹੀਂ ਤਾਂ ਈਹਾਂ ਹੀ ਰਹੇਂਗੇ ਇਸ ਖਜ਼ਾਨੇ ਦੇ ਵਾਰਸ ਅਵਰ ਹੀ ਹੋਣਗੇ ਤਬ ਇਸ ਖੁਦਾਇਦੇ ਹੁਕਮ ਕਰਕੇ ਤ੍ਰੈ ਇਲਹਾਮ ਹਜ਼ਰਤ ਮੂਸੇ ਕਾਰੂੰ ਪਰ ਕੀਤੇ ਜੋ ਐ ਕਾਰੂੰ ਕੁਛ ਥੋੜ੍ਹੀ ਬਹੁਤੀ ਖੈਰਾਇਤ ਉਸ ਖੁਦਾਇ ਦੇ ਰਾਹ ਪਰ ਕਰ ਜਿਸਨੇ ਤੈਨੂੰ ਪੈਦਾ ਕੀਤਾ ਹਈ ਅਰ ਤੈਨੂੰ ਬਾਦਸ਼ਾਹ ਬਣਾਯਾ ਹਈ ਤਾਂ ਤੇਰੇ ਨਾਲ ਖਜ਼ਾਨਾ ਪੁਜੇਗਾ ਨਹੀਂ ਤਾਂ ਈਹਾਂ ਕਾ ਈਹਾਂ ਹੀ ਰਹੇਗਾ ਇਸ ਖਜ਼ਾਨੇ ਦੇ ਵਾਰਸ ਅਵਰ ਹੀ ਹੋਏਂਗੇ ਤਬ ਕਾਰੂੰ ਐਸਾ ਮਗਰੂਰ ਥਾ ਦੌਲਤ ਅਤੇ ਲਸ਼ਕਰ ਉਤੇ ਖੁਦਾਇ ਦੇ ਤ੍ਰੈਏ ਹੁਕਮ ਫੇਰਿਓਸੁ ਜੋ ਚੌਥਾ ਹੁਕਮ ਹੋਇਆ ਤਾਂ ਭੀ ਫੇਰਿਓਸੁ ਤਾਂ ਜਮੀਨ ਕੋ ਹੁਕਮ ਹੋਯਾ ਕਾਰੂੰ ਫਿਰਾਊਨ ਕੋ ਪੈਰ ਪਕੜ ਅਰ ਗਰਕ ਕਰ ਅਰ ਸਮੇਤ ਖਜ਼ਾਨੇ ਕਾਰੂੰ ਹਲਾਕ ਗਰਕ ਹੋਯਾ ਤਾਂ ਦਉਰ ਕਿਆਮਤ ਤਕ ਜਮੀਨ ਵਿਚ ਚਲਿਆ ਜਾਵੇਗਾ ਹੇ ਕਾਰੂੰ ਹਮੀਦ ਜਿਮੀ ਨੇ ਭੀ ਉਸਨੂੰ ਤਦ ਗਰਕ ਕੀਤਾ ਸੀ ਜੋ ਓਹ ਸੂਮਥਾ ਜ਼ਾਲਮ ਥਾ ਅਰ ਦੂਸਰਾ ਭਾਈ ਕਾਰੂੰ ਨ ਥਾ ਅਰ ਉਸ ਨੇ ਖੁਦਾਇ ਦੀ ਇਨਾਇਤ ਮੰਨੀ ਮੂਸੇ ਪੈਕੰਬਰ ਦੀ ਉਮਤ ਹੂਆ ਮੂਸੇ ਕੇ ਪਿਛੋਂ ਉਸਕੋ ਪੈਕੰਬਰੀ ਮਿਲੀ ਯਕੀਨ ਕਰਕੇ ਤੂੰ ਉਮਤ ਮੁਹੰਮਦ ਮੁਸਤਫਾ ਦੀ ਹੋਇ ਕਰ ਐਸਾ ਜ਼ੁਲਮ ਰਯਤ ਪਰ ਕੀਆ ਹੈ ਜੋ ਜਹਾਂ ਤਕ ਰੁਪਈਏ ਕੀ ਜਾਤ ਹੈਸੀ ਸੋ ਸਭੋ ਹੀ

ਲੁਟ ਲੀਤੀ ਹਈ ਏਹ ਜ਼ੁਲਮ ਕੇ ਖਜ਼ਾਨੇ ਤੇਰੇ ਸਾਥ ਕਿਉਂਕਰ ਚਲਹਿੰਗੇ ਹੁਣ ਤੂੰ ਇਸ ਜ਼ੁਲਮ ਤੋਂ ਬਾਜ਼ ਆਓ ਤੋਬਹ ਕਰੋ ਤਾਂ ਕਾਰੂੰ ਹਮੀਦ ਕਹਾ ਜੋ ਜੀ ਏਹ ਮਨ ਮੇਰਾ ਦੁਨੀਆਂ ਦੀ ਹਿਰਸ ਵਿਚ ਗਰਕ ਹੈ ਪਿਛੇ ਜੋ ਹੋਈ ਸੋ ਗੁਜ਼ਰੀ ਹੁਣ ਇਸ ਜ਼ੁਲਮ ਥੀਂ ਤੋਬਹ ਹੈ ਪਰ ਕੋਈ ਐਸੀ ਨਸੀਅਤ ਸੁਣਾਈਐ ਜਿਸੇ ਸੁਣਕਰ ਮਨ ਮੋਮ ਹੋਵੇ ਅਤੇ ਖੁਦਾਇ ਦੇ ਰਾਹ ਉਤੇ ਸਾਦਕ ਹੋਵੇ ਅਰ ਖੁਦਾਇ ਵਲ ਆਵਹਿ ਤਾਂ ਸ੍ਰੀ ਬਾਬੇ ਨਾਨਕ ਜੀ ਸੁਲਤਾਨ ਹਮੀਦ ਕਾਰੂੰ ਕੇ ਪਰਥਾਇ ਨਸੀਹਤ ਨਾਮਾ ਕੀਤਾ ॥ ਅਥ ਨਹੀਹਤ ਨਾਮਾ ॥ ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ ॥ ਜੋ ਦੀਸੈ ਜਿਮੀ ਪਰ ਸੁ ਹੋਸੀ ਫਨਾਇ ॥ ਦਾਇਮ ਵ ਦੌਲਤ ਕਸੇ ਬੇਸ਼ੁਮਾਰ ॥ ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ ॥ ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ ॥ ਦੇਵੈ ਦਿਲਾਵੈ ਰਜਾਇ ਖੁਦਾਇ ॥ ਹੋਤਾ ਨ ਰਾਖੈ ਅਕੇਲਾ ਨ ਖਾਇ ॥ ਤਹਕੀਕ ਦਿਲ ਦਾਨੀ ਵਹੀ ਭਿਸ਼ਤ ਜਾਇ ॥ ਕੀਜੈ ਤਵਜਿਆ ਨ ਕੀਜੈ ਗੁਮਾਨ ॥ ਨ ਰਹਿਸੀ ਇਹ ਦੁਨੀਆ ਨ ਰਹਿਸੀ ਦੀਵਾਨ ॥ ਹਾਥੀ ਵ ਘੋੜੇ ਵ ਲਸ਼ਕਰ ਹਜਾਰ ॥ ਹੋਵੇਂਗਾ ਗਰਕ ਕਛੁ ਲਾਗੇ ਨ ਬਾਰ ॥ ਦੁਨੀਆ ਕਾ ਦੀਵਾਨਾ ਕਹੈ ਮੁਲਖ ਮੇਰਾ ॥ ਆਈ ਮੌਤ ਸਿਰ ਪਰ ਨ ਤੇਰਾ ਨ ਮੇਰਾ ॥ ਕੇਤੀ ਗਈ ਦੇਖ ਵਾਜੇ ਵਜਾਇ ॥ ਵਹੀ ਏਕ ਰਹਿਸੀ ਜੋ ਸਾਚਾ ਖੁਦਾਇ ॥ ਆਇਆ ਅਕੇਲਾ ਅਕੇਲਾ ਚਲਾਯਾ ॥ ਚਲਤੇ ਵਕਤ ਕੋਈ ਕਾਮ ਨ ਆਯਾ ॥ ਲੇਖਾ ਮੰਗੀਜੈ ਕਿਆ ਦੀਜੈ ਜਵਾਬ ॥ ਤੋਬਾ ਪੁਕਾਰੈ ਤੋ ਪਾਵੈ ਅਜਾਬ ॥ ਦੁਨੀਆ ਪੈ ਕਰ ਜੋਰ ਦਮੜਾ ਕਮਾਇਆ ॥ ਖਾਇਆ ਹੰਢਾਇਆ ਅਜਾਈਂ ਗਵਾਇਆ ॥ ਆਖਰ ਪਛੋਤਾਨਾ ਕਰੇ ਹਾਇ ਹਾਇ ॥ ਦਰਗਹ ਗਇਆ ਤੇ ਤੂੰ ਪਾਵਹਿ ਸਜਾਇ ॥ ਲਾਨਤ ਹੈ ਤੈਕੂੰ ਵ ਤੈਂਡੀ ਕਮਾਈ ॥ ਦਗੇਬਾਜ਼ੀ ਕਰਕੇ ਦੁਨੀਆਂ ਲੂਟ ਖਾਈ ॥ ਪੀਏ ਪਿਆਲੇ ਅਰ ਖਾਏ ਕਬਾਬ ॥ ਦੇਖੋ ਰੇ ਲੋਕ ਜੋ ਹੋਤੇ ਖਰਾਬ ॥ ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ ॥ ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ ॥ ਨ ਕੀਤੀ ਇਬਾਦਤਨ ਰਖਿਓ ਈਮਾਨ ॥ ਨ ਕੀਤੀਆ ਹਕੂਮਤ ਪੁਕਾਰੇ ਜਹਾਨ ॥ ਅੰਦਰ ਮਹਿਲ ਕੇ ਤੂੰ ਬੈਠਾ ਹੈਂ ਜਾਇ ॥ ਹਰਮਾਂ ਸੇ ਖੇਲੇਂ ਖੁਸ਼ਬੋਈ ਹਵਾਇ ॥ ਨ ਸੂਝੈ ਨ ਬੂਝੈ ਬਾਹਰ ਕਿਆ ਹੋਇ ॥ ਹਰਾਮੀ ਗਰੀਬਾਂ ਕੋ ਮਾਰੇ ਬਿਗੋਇ ॥ ਵਸਤੀ ਉਜਾੜੇਂ ਫਿਰ ਨ ਵਸਾਵੇਂ ॥ ਕੂਕੇਂ ਪੁਕਾਰੇਂ ਤੋ ਦਾਦ ਨ ਪਾਵੇ ॥ ਲਾਖੋਂ ਕਰੋੜੀ ਕਰੇਂ ਬੇਸ਼ੁਮਾਰ ॥ ਕਈ ਕਿਰਸਾਨ ਬਪੁੜੇ ਮਰੀਵੇਂ ਹਜਾਰ ॥ ਹਾਕਮ ਕਹਾਵੇਂ ਹਕੂਮਤ ਨ ਹੋਇ ॥ ਦੁਨੀਆਂ ਕਾ ਦਿਵਾਨਾ ਫਿਰੈ ਮਸਤ ਲੋਇ ॥ ਲੂਟੈ ਮੁਲਕ ਔਰ ਪਹਿਰੇ ਵ ਖਾਇ ॥ ਦੋਜਕ ਕੀ ਆਤਸ਼ ਮਾਰੇਗੀ ਜਲਾਇ ॥ ਗਰਬ ਸਿਉਂ ਨ ਦੇਖ ਦੁਨੀਆਂ ਕੇ ਦੀਵਾਨੇ ॥ ਹਮੇਸ਼ਾ ਨ ਰਹੇਗੀ ਤੂੰ ਐਸੀ ਨ ਜਾਨੇ ॥ ਉਠਾਵੇ ਸਭਾ ਉਸ ਕੋ ਲਾਗੈ ਨ ਬਾਰ ॥ ਕਿਸ ਕੀ ਯਿਹ ਦੁਨੀਆਂ ਕਿਸ ਕੇ ਘਰ ਬਾਰ ॥ ਚੰਦ ਰੋਜ ਚਲਨਾ ਕਿਛ ਪਕੜੋ ਕਰਾਰ ॥ ਨ ਕੀਚੇ ਹਿਰਸ ਬਹੁਤ ਦੁਨੀਆਂ ਕੇ ਯਾਰ ॥ ਸ੍ਰਮਿੰਦਾ ਨ ਹੋ ਕਛੁ ਨੇਕੀ ਕਮਾਇ ॥ ਲਾਨਤ ਕਾ ਜਾਮਾ ਤੂੰ ਪਹਿਰੇ ਨ ਜਾਇ ॥

ਗਫਲਤ ਖਰੋਗੇ ਤੋ ਕਾਵੋਗੇ ਮਾਰ ॥ ਬੇਟੀ ਵ ਬੇਟਾ ਕੋਈ ਲਏਗਾ ਨ ਸਾਰ ॥ ਤੋਬਾ ਕਰੋ ਬਹੁਤ ਕੀਚੈ ਨ ਜੋਰ ॥ ਦੋਜਕ ਕੀ ਆਤਸ਼ ਜਲਾਵੇਗੀ ਗੋਰ ॥ ਮਸਾਇਕ ਪੈਗੰਬਰ ਕੇਤੇ ਸਾਹਿ ਖਾਨ ॥ ਨ ਦੀਸੈ ਜਿਮੀਂ ਪਰ ਉਨੋਂ ਕੇ ਨਿਸ਼ਾਨ ॥ ਚਲਤੇ ਕਬੂਤਰ ਜਨਾਵਰ ਕੀ ਛਾਉਂ ॥ ਕੇਤੇ ਖਾਕ ਹੂਏ ਕੋਈ ਪੂਛੇ ਨਾ ਨਾਉਂ ॥ ਚਾਲੀ ਗੰਜ ਜੋੜੇ ਨ ਰਖਿਓ ਈਮਾਨ ॥ ਦੇਖੋ ਰੇ ਲੋਕੋ ਕਾਰੂੰ ਹੋਤਾ ਪਰੇਸ਼ਾਨ ॥ ਨਦਾਨੀ ਯੇ ਦੁਨੀਆਂ ਵ ਫਾਨੀ ਮੁਕਾਮ ॥ ਤੂੰ ਖੁਦ ਚਸ਼ਮ ਬੀਨੀ ਹੈ ਚਲਨਾ ਜਹਾਨ ॥ ਹਰ ਵਕਤ ਬੰਦੇ ਨ ਖਿਦਮਤ ਵਿਸਾਰ ॥ ਮਸਤੀ ਔਂ ਗ਼ਫ਼ਲਤ ਸੇ ਬਾਜੀ ਨ ਹਾਰ ॥ ਤੋਬਾ ਨ ਕੀਤੀਆ ਕਰਕੇ ਗੁਨਾਹ ॥ ਨਾਨਕ ਐਸੇ ਆਲਮ ਕੋ ਤੇਰੀ ਪਨਾਹ ॥੧॥ ਜਾਂ ਸ੍ਰੀ ਬਾਬੇ ਨਾਨਕ ਜੀ ਨਸੀਹਤ ਨਾਮਾ ਪੜ੍ਹ ਸੁਣਾਇਆ ਤਾਂ ਸੁਲਤਾਨ ਹਮੀਦ ਕਾਰੂੰ ਹੈਰਾਨ ਹੋ ਮੋਮ ਦਿਲ ਹੋਇ ਗਿਆ ਅਤੇ ਕਹਿਣ ਲਗਾ ਜੋ ਅਸੀਂ ਤਾਂ ਅਜੀਬ ਦੁਨੀਆਂ ਵਿਚ ਗਰਕ ਹਾਂ ਖੁਦਾਇ ਦੀ ਦਰਗਾਹ ਵਿਚ ਅਸਾਡਾ ਕਿਆ ਹਾਲ ਹੋਏਗਾ ॥ ਤੋਬਹ ਤੋਬਹ ਖੁਦਾਇਦਾ ਅਜ ਅਸਾਂ ਕੂੰ ਖੁਦਾਇ ਆਣ ਮਾਲੂਮ ਹੋਯਾ ਹੈ ਅਗੇ ਅਸੀਂ ਗਫਲਤ ਵਿਚ ਸੁਤੇ ਪਏ ਸੇ ਅਸਾਂ ਨੂੰ ਕੁਛ ਮਾਲੂਮ ਨ ਥਾ ਪਰ ਸ੍ਰੀ ਬਾਬਾ ਜੀ ਤੇਰਾ ਮਸਲਾ ਸੁਣ ਕਰ ਅਸੀਂ ਬਹੁਤ ਡਰੇ ਹਾਂ ਜੀ ਜੋ ਅਸਾਡੇ ਬਾਅਦ ਕਿਆ ਹੋਵੇਂਗਾ ਤਾਂ ਸ੍ਰੀ ਬਾਬਾ ਜੀ ਬੋਲਿਆ ਹੇ ਸੁਲਤਾਨ ਹਮੀਦ ਕਾਰੂੰ ਗਲੀਂ ਤੈਂ ਨੇਹੁ ਨਾਹੀਂ ਹੁੰਦਾ ਅਤੇ ਖੁਦਾਇ ਭੀ ਰੀਝਦਾ ਨਾਹੀਂ ਜਿਚਰ ਖੁਦਾਇ ਦੀ ਬੰਦਗੀ ਵਿਚ ਮੁਕਯਦ ਨ ਹੋਵੀਐ ਤੀਚਰ ਛੁਟਣਾ ਮੁਸ਼ਕਲ ਹੈ ਅਤੇ ਖਲਕ ਦੀ ਦੋਸਤੀ ਕੰਮ ਨਹੀਂ ਆਂਵਦੀ ਖਲਕ ਪਿਆਲੇ ਨਸ਼ਾਲੇ ਦੀ ਯਾਰ ਹੈ ਜਿਚਰ ਖਾਵੈ ਤਿਚਰ ਮਿਤ ਅਤੇ ਜੋ ਨ ਖਾਵੇ ਤਾਂ ਦੁਸ਼ਮਣ ਐਸਾ ਰਵੱਯਾ ਖਲਕ ਦਾ ਹੈ ਕੀ ਆਪਣੇ ਕੀ ਪਰਾਏ ਸਭ ਸੁਖ ਦੇ ਯਾਰ ਹੈਨ ਦੁਖ ਦਾ ਮਿਤ੍ਰ ਕੋਈ ਨਹੀਂ ਸੰਸਾਰ ਦੀ ਦੋਸਤੀ ਇਤਕਰ ਕੰਮ ਨਹੀਂ ਆਂਵਦੀ ॥ ਰਹਾਉ ॥ ਸੰਸਾਰ ਨਾਲਹੁ ਖੁਦਾਇ ਦੀ ਦੋਸਤੀ ਭਲੀ ਹੈ । ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੀ ਆਦਮੀ ਦੀ ਦੋਸਤੀ ਨਹੀਂ ਹੋਏ ਆਂਵਦੀ ਅਤੇ ਖੁਦਾਇ ਨਾਲ ਦੋਸਤੀ ਕਿਉਂ ਕਰ ਕਰੀਏ ਜੀ ਤਾਂ ਸ੍ਰੀ ਬਾਬੇ ਜੀ ਸ਼ਬਦ ਰਾਗ ਤਿਲੰਗ ਵਿਚ ਕੀਤਾ ॥

ਰਾਗ ਤਿਲੰਗ—

ਦੋਸਤੀ ਯਾਰੋ ਦੋਸਤੀ ਦੋਸਤੀ ਸਿਰ ਪਰ ਜਾਣੈ ॥ ਹੁਕਮ ਪਛਾਣੈ ਸ਼ਾਹ ਕਾ ਚਲੇ ਖਸਮ ਕੇ ਭਾਣੈ ॥੧॥ ਦੋਸਤੀ ਪਰ ਜਾਣੀਐ ਜਾ ਰਚ ਮਚ ਲਾਵੇ ॥ ਘੁੰਡ ਨ ਕਢੇ ਖਸਮ ਸਿਓਂ ਸ਼ਰਮ ਸਭ ਚੁਕਾਵੈ ॥੧॥ ਦੋਸਤੀ ਤਾਂ ਪਰ ਜਾਣੀਐ ਜਾ ਗੁਰ ਨ ਪਖਾਲੈ ॥ ਹੋਇ ਨਿਮਾਣੀ ਝੜ ਪਵੇ ਖਸਮ ਕੇ ਦੁਆਰੇ ॥੨॥ ਜੋਰ ਨ ਲਗੇ ਦੋਸਤੀ ਨਹੀਂ ਮੁਲ ਬਿਕਾਵੈ ॥ ਦਗੇ ਸਿਓ ਲਾਲ ਨ ਰੀਝਦੀ ਜੇ ਲਖ ਜਤਨ ਕਮਾਵੈ ॥੩॥ ਭਠ ਪਈ ਦੋਸਤੀ ਕਲੀ ਦੀ ਗਈ ਦੇਖਦਿਆ ਹੂੰ ॥ ਨਾਨਕ ਸੋਈ ਦੋਸਤੀ ਜੋ ਤੋੜ ਨਿਬਾਹੂ ॥੪॥

ਜਾਂ ਇਤਨਾ ਸ਼ਬਦ ਸ੍ਰੀ ਬਾਬੇ ਜੀ ਕਹਿਆ ਤਾਂ ਪਾਤਿਸ਼ਾਹ ਕਦਮਾਂ ਉਤੇ ਢਹਿ ਪਇਆ

ਅਰ ਆਖਣ ਲਗਾ ਜੀ ਜੋ ਆਪ ਹੁਕਮ ਕਰੋ ਸੋਈ ਕਰੀਏ ਤਾਂ ਫੇਰ ਬਾਬਾ ਜੀ ਬੋਲਿਆ ਜਿਤਨੇ ਬੰਦਵਾਨ ਹੈਨ ਤੇਰੇ ਬੰਦੀਖਾਨੇ ਵਿਚ ਸੋ ਤੂੰ ਸਭੋ ਛਡ ਦੇ ਤਾਂ ਤੇਰਾ ਦੋਹੀਂ ਜਹਾਨੀਂ ਭਲਾ ਹੋਵੇਗਾ ਅਤੇ ਗਰੀਬਾਂ ਉਤੇ ਜ਼ੋਰ ਜ਼ੁਲਮ ਨ ਕਰ ਤਾਂ ਤੁਧਨੂੰ ਖ਼ੁਦਾਇ ਦੇ ਰਾਹੀਂ ਉਤੇ ਖਬਰ ਹੋਵੇ ਤਾਂ ਸੁਲਤਾਨ ਹਮੀਦ ਕਾਰੂੰ ਆਖਿਆ ਭਲਾ ਹੋਵੇ ਜੀ ਜਿਤਨੇ ਬੰਦੀਵਾਨ ਸੁਲਤਾਨ ਹਮੀਦ ਕੀ ਪਾਤਸ਼ਾਹ ਮਹਿ ਸਭ ਖਲਾਸ ਕੀਤੇ ॥ ਕਿਸੇ ਗਰੀਬ ਉਤੇ ਜ਼ੋਰ ਜ਼ੁਲਮ ਨਾ ਹੋਵੇ ਸੁਲਤਾਨ ਹਮੀਦ ਕਾਰੂੰ ਲਗਾ ਖੁਦਾਇਦੀ ਬੰਦਗੀ ਕਰਨ ਅਤੇ ਨਾਲੇ ਖੈਰਾਇਤ ਕਰਨ ਖੁਦਾਇ ਦੇ ਰਾਹ ਉਤੇ ਖਜ਼ਾਨੇ ਖੋਲ੍ਹ ਦਿਤੇ ਲੰਗਰ ਲਾਇ ਦਿਤੇ ਹਰ ਸੂਬਿਆਂ ਵਿਚ ਜਹਾਂ ਤਕ ਰੂੰਮ ਦੀ ਪਾਤਸ਼ਾਹੀ ਥੀ ਸਭ ਜਗ੍ਹਾ ਅੰਦਰ ਸ੍ਰੀ ਬਾਬੇ ਜੀ ਦਾ ਸਦਕਾ ਅਮਨ ਚੈਨ ਵਰਤ ਗਿਆ ਪਾਤਸ਼ਾਹ ਆਖਣ ਲਗਾ ਜੋ ਜੀ ਹੁਣ ਅਸਾਂ ਕੂੰ ਖੁਦਾਇ ਦੇ ਮਿਲਣੇ ਦੀ ਉਮੈਦ ਹੋਈ ਹੈ ਤਾਂ ਫੇਰ ਸ੍ਰੀ ਬਾਬਾ ਬੋਲਿਆ ਜੋ ਖੁਦਾਇ ਵਲ ਲਗੇ ਹੈਨ ਅਤੇ ਖੁਦਾਇ ਦੀ ਬੰਦਗੀ ਕਰਨ ਲਗੇ ਹੈਨ ਤਿਨਕਾ ਸਭ ਕੰਮ ਖੁਦਾਇ ਰਾਸ ਕਰਦਾ ਹੈ ਅਰ ਖੁਦਾਇ ਦੀ ਮਿਹਰ ਉਸ ਪਰ ਹੁੰਦੀ ਹੈ ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੋ ਜੀ ਤੁਸਾਂ ਦੀ ਮਿਹਰ ਤੇ ਖੁਦਾਇ ਪਾਈਦਾ ਹੈ ਤਾਂ ਬਾਬੇ ਜੀ ਕਹਿਆ ਹੇ ਸੁਲਤਾਨ ਹਮੀਦ ਕਾਰੂੰ ਤੁਹਿ ਤੇ ਖੁਦਾਇ ਦੀ ਮਿਹਰ ਹੋਈ ਹੈ ਅਤੇ ਅਸਾਂ ਦੀ ਭੀ ਮਿਹਰ ਹੈ ਨਹੀਂ ਤਾਂ ਅਗਲੇ ਕਾਰੂੰ ਵਡੇ ਵਾਂਗੂ ਤੂੰ ਭੀ ਹਲਾਕ ਹੋਇ ਜਾਂਦਾ ਤੁਹਿ ਤੁਰਤ ਚੇਤਿਆ ਤੇ ਖੁਦਾਇ ਵਲ ਆਇਓਂ ਤਾਂ ਫੇਰ ਸੁਲਤਾਨ ਕਹਿਆ ਜੀ ਆਪਦਾ ਦੀਦਾਰ ਫੇਰ ਕਦ ਹੋਵੇਗਾ ਤਾਂ ਸ੍ਰੀ ਬਾਬੇ ਆਖਿਆ ਹੁਣ ਤਾਂ ਅਸੀਂ ਮਦੀਨੇ ਕੀ ਹੱਜ ਕਉ ਆਏ ਹਾਂ ਕੋਈ ਦਿਨ ਮਦੀਨੇ ਗੁਜ਼ਰਾਨ ਕਰੇਂਗੇ ਤਬ ਪਾਤਸ਼ਾਹ ਭੀ ਮਦੀਨੇ ਆਯਾ ਤਬ ਮਦੀਨੇ ਮਾਹਿ ਲਗੇ ਰਹਿਣ ਜਾਂ ਕਿਤਨੀ ਕੁ ਮੁਦਤ ਗੁਜ਼ਰੀ ਤਾਂ ਮੱਕੇ ਦੇ ਹਾਜੀ ਅਤੇ ਰੁਕਨਦੀਨ ਹਾਜੀ ਮੱਕੇ ਦਾ ਔਰ ਜਹਾਂ ਤਕ ਪੀਰਜ਼ਾਦੇ ਹੈਸਨ ਅਰ ਪੀਰ ਬਹਾਵੁਦੀਨ ਤੇ ਆਦਿ ਲੈਕਰ ਸਭ ਮਦੀਨੇ ਕਉ ਆਏ ਆਗੇ ਚਾਰੇ ਇਮਾਮ ਮਦੀਨੇ ਕੇ ਜਾਇ ਕਰ ਹਾਜੀਆਂ ਕੋ ਲੈ ਆਏ ਜਾਂ ਮਦੀਨੇ ਵਿਚ ਆਏ ਦੇਖਣ ਤਾਂ ਕਿਆ ਦੇਖਣ ਜੋ ਦਰਵੇਸ਼ ਨਾਨਕ ਜੀ ਕਲੰਦਰ ਧੂਆਂ ਪਾਈ ਬੈਠਾ ਹੈ ਅਗੇ ਮਰਦਾਨਾ ਰਬਾਬੀ ਬੈਠਾ ਸ਼ਬਦ ਗਾਂਵਦਾ ਹੈ ਤਬ ਕਾਜੀ ਰੁਕਨਦੀਨ ਮਦੀਨੇ ਜੀਆਂ ਪਾਸੋਂ ਪੁਛਿਆ ਜੋ ਇਹ ਦਰਸੇਸ਼ ਈਹਾਂ ਕਦਕੁ ਦਾ ਆਯਾ ਹੈ ਤਬ ਉਨ੍ਹੋਂ ਨੇ ਆਖਿਆ ਜੀ ਘਣੀ ਮੁੱਦਤ ਕਾ ਈਹਾਂ ਆਇ ਬੈਠਾ ਹੈ ਤਬ ਮੁਕਾਬਲਾ ਸਭਨਾਂ ਹਾਜੀਆਂ ਕਾ ਸ੍ਰੀ ਬਾਬੇ ਨਾਨਕ ਜੀ ਨਾਲ ਹੋਯਾ ਤੇ ਆਪਸ ਵਿਚ ਆਖਨ ਲਗੇ ਯਾਰੋ ਇਹ ਫਕੀਰ ਵਡਾ ਔਲੀਆ ਹੈ ਅਰ ਵਡੀ ਕਰਾਮਾਤ ਰਖਦਾ ਹੈ ਜੇ ਇਹ ਫਕੀਰ ਸਾਡੇ ਮਜਹਬ ਵਿਚ ਆਵੇ ਤਬ ਅਸਾਡੇ ਮਜਹਬ ਕਾ ਬਡਾ ਮੁਰਾਤਬਾ ਹੋਵੇ ਇਕ ਵਾਰ ਫੇਰ ਇਸ ਫਕੀਰ ਨਾਲ ਮੁਬਾਹਿਸਾ ਕਰੀਏ (ਖੁਦਾਇ ਆਪ ਫੁਰਮਾਯਾ ਹੈ ਜੋ ਨੇਕ ਰਾਹ ਵਿਚ ਕਾਫਰ ਨੂੰ ਜੋਰਾਵਰੀ ਕਰਕੇ ਭੀ ਆਣੀਐ) ॥ ਇਸ ਗਲ ਵਿਚ ਐਬ ਨਾਹੀਂ ਤਾਂ

ਪੀਰ ਬਹਾਵੁਦੀਨ ਆਖਿਆ ਜੋ ਹੇ ਰੁਕਨਦੀਨ ਏਹ ਕੋਇ ਆਦਮੀ ਨਾਹੀਂ ਜੋ ਏਹ ਤੁਹਾਡੇ ਹਥ ਆਵੇਗਾ ਅਤੇ ਤੁਸੀਂ ਇਸਨੂੰ ਪਕੜਕੇ ਆਪਣੇ ਮਜਹਬ ਵਿਚ ਲਿਆਵੋਗੇ ਏਹ ਕੋਈ ਫਰੇਸ਼ਤੇ ਦੀ ਸੂਰਤ ਹੈ ਹੱਥਾਂ ਵਿਚੋਂ ਗਾਇਬ ਹੋ ਜਾਵੇਗਾ ਉਸ ਵਕਤ ਕੀ ਜਾਣੀਐ ਕੀ ਕਰੇ ਏਹ ਫਕੀਰ ਪੂਰੀ ਕਰਾਮਾਤ ਰਖਦਾ ਹੈ, ਨ ਜਾਣੀਐ ਜਿਉਂ ਮੱਕੇ ਦਾ ਰੂਪ ਫੇਰ ਦਿੱਤਾ ਹੈਸੁ ਅਤੇ ਗਜ਼ਬ ਕਰਕੇ ਮਦੀਨੇ ਕਉ ਸਮੇਤ ਗੁੰਮ ਤਹਿ ਕਰ ਛੋਡੇ ਤਾਂ ਤੁਸੀਂ ਕਿਸਦੀ ਪਨਾਹ ਢੂਡੋਗੇ ਤਮਾਮ ਅਮਲ ਫਨਾਹ ਹੋ ਜਾਵੇਂਗੇ ਇਹ ਕੋਈ ਇਸ ਜ਼ਮਾਨੇ ਦਾ ਵਲੀ ਪੈਦਾ ਹੋਯਾ ਹੈ ਮੱਕੇ ਵਿਚ ਇਕ ਵਰ੍ਹਾ ਦਿਨ ਇਸ ਨਾਲ ਮੁਬਾਹਿਸ ਹੁੰਦਾ ਰਿਹਾ ਹੈ ਤੇ ਨਾ ਕਿਛ ਤੁਸਾਡਾ ਖਾਧੋਸੁ ਨ ਪੀਤੋਸੁ ਰਾਤ ਦਿਨ ਸਭੇ ਹਾਜੀ ਘੇਰਕੇ ਬੈਠੇ ਰਹੇ ਅਤੇ ਏਹ ਰੋਜ਼ੇ ਨਾਲ ਹੀ ਬਰਸ ਦਿਨ ਰਹਿਆ ਅਤੇ ਹੁਣ ਭੀ ਰੋਜ਼ੇ ਨਾਲ ਹੀ ਹੈਸੁ ਨ ਕਿਛੁ ਖਾਧਾ ਹੈ ਨ ਹਾਜਤ ਹੀ ਰਖਦਾ ਹੈ ਨਾ ਓਥੇ ਇਸਨੂੰ ਕਿਸੇ ਨੇ ਜਿੱਤਿਆ ਹੁਣ ਜੇ ਤੁਸੀਂ ਚਾਹੋ ਜੋਰ ਜ਼ਬਰ ਕਰ ਨਾਨਕ ਦਰਵੇਸ਼ ਨੂੰ ਜਿਤੀਏ ਸੋ ਇਹ ਬੇਵਾਜਬ ਗੱਲ ਹੈ ਇਸ ਬਾਤ ਵਿਚ ਨੁਕਸਾਨ ਸਾਰਿਆਂ ਆਲਮਾਂ ਕਾ ਹੈ ਅਤੇ ਦੂਸਰਾ ਖੁਦਾਇ ਨੇ ਜ਼ੋਰ ਨਹੀਂ ਫਰਮਾਯਾ ਜੇ ਹਿੰਦੂ ਪੁਰਜ਼ੋਰ ਕਰੀਏ ॥ ਸਭੇ ਮਿਲਕਰ ਚਾਰ ਇਮਾਮ ਪਾਸ ਚਲੋ ਜੇਹੜੇ ਚਹੁੰ ਇਮਾਮਾਂ ਪਾਸ ਮੁਸਲੇ ਪਰ ਬੈਠੇ ਹੈਨ ਸਭੇ ਮਿਲ ਕਰ ਈਦ ਦੇ ਰੋਜ਼ ਹੱਜ ਕਰੋ ਮਦੀਨੇ ਦੀ ਮਸੀਤ ਵਿਚ ਜਿਸ ਦਿਨ ਹੱਜ ਹੋਇਗਾ ਤਿਸ ਦਿਨ ਏਹ ਦਰਵੇਸ਼ ਭੀ ਆਵੇਗਾ ਤਾਂ ਏਹ ਅਸਾਡੇ ਇਮਾਮ ਉਸਨੂੰ ਮਾਲਮ ਕਰਨਗੇ ਮਸਲੇ ਕਿਤਾਬ ਰੂਇ ਜਹਾਂ ਤਕ ਸਗਲੇ ਹੋਕਰ ਝਗੜੇ ਉਹ ਦਰਵੇਸ਼ ਹੱਥ ਆਂਵਦਾ ਨਾਹੀਂ ਅਰ ਹੱਜ ਦੇ ਰੋਜ਼ ਹਰ ਆਮ ਖਾਸ ਹਾਜੀ ਕਾਜੀ ਪਾਤਸ਼ਾਹ ਉਮਰਾਉ ਸਭ ਆਵੇਂਗੇ ਅਰ ਇਕ ਮੁਕਾਬਲਾ ਨਾਨਕ ਦਰਵੇਸ਼ ਨਾਲ ਫੇਰ ਕਰੇਂਗੇ ॥ ਜਦ ਹੱਜ ਕਾ ਦਿਨ ਆਯਾ ਤਾਂ ਸਭ ਹਾਜੀ ਹੱਜ ਕਉ ਜਾਇ ਅਕੱਠੇ ਹੋਏ ਤਬ ਹਾਜੀਆਂ ਅਤੇ ਸ੍ਰੀ ਬਾਬੇ ਦਾ ਫੇਰ ਮੁਕਾਬਲਾ ਹੋਯਾ ॥ ਸੁਆਲ ਚਾਰ ਇਮਾਮ ਸੂਰੇ ॥ ਆਖੇ ਇਮਾਮ ਕਮਾਲਦੀਨ ਨਾਲੇ ਜੈਦ ਜਮਾਲ ॥ ਗਉਸ ਆਲਮ ਕੁਤਬਦੀਨ ਚਾਰੋਂ ਰੁਕਨ ਕਮਾਲ ॥ ਪੁਛਦੇ ਹਾਂ ਚਾਰ ਨਸੀਹਤਾਂ ਤਿਸ ਦਾ ਦੇਣ ਬਿਆਨ ॥ ਬੇਟੇ ਆਦਮ ਸਫੀ ਦੇ ਹਿੰਦੂ ਮੁਸਲਮਾਨ ॥ ਦੋਹਾਂ ਅੰਦਰ ਸ਼ੱਕ ਹੈ ਦੁਹ ਵਿਚ ਸਚਾ ਕਉਣ ॥ ਏਹ ਹਕੀਕਤ ਜੋ ਹੱਲ ਕਰੇ ਅਸੀਂ ਹੋਵਹਿ ਖਾਦਮ ਤਉਣ ॥੧॥ ਦੂਜਾ ਪੁਛੇ ਜਮਾਲਦੀਨ ਕਹੁ ਤੂੰ ਨਾਨਕ ਸ਼ਾਹ ॥ ਹਜ਼ਰਤ ਆਦਮ ਤੇ ਥੀਏ ਸਾਬਤ ਦੋਵੇਂ ਰਾਹ ॥ ਹਿੰਦੂ ਮੁਸਲਮਾਨ ਦੁਇ ਕੁਫਰ ਤੇ ਇਸਲਾਮ ॥ ਦੋਵੇਂ ਹੁਕਮ ਜਹਾਨ ਵਿਚ ਦੋਵੇਂ ਜਾਣ ਇਸਲਾਮ ॥ ਅੱਗੇ ਪੈਕੰਬਰ ਖਲਕ ਅਗੇ ਹੈ ਅਉਤਾਰ ॥ ਤੀਜਾ ਕੇਹੜਾ ਮਜ਼ਹਬ ਹੈ ਤਿਸਕਾ ਕਹੁ ਬੀਚਾਰ ॥ ਜੇ ਆਖਹਿ ਤੀਜਾ ਪਾਕ ਹੈ ਪਰਵਦਗਾਰ ॥ ਆਦਮ ਸੂਰਤ ਹੋਇ ਕਰ ਹੋਰ ਨ ਕਰੇ ਕਰਾਰ ॥ ਪਿਛੇ ਜ਼ਮਾਨੇ ਜੋ ਥੀਏ ਕਾਫਰਾਂ ਦੇ ਅਵਤਾਰ ॥ ਹੁਣ ਥੀਏ ਹਨ ਮਨਸੂਰ ਸਭ ਅਮਲ ਮੁਹੰਮਦ ਯਾਰ ॥ ਜੇਤਾ ਕੀਆ ਬਿਆਨ ਤੁਹ ਅਸਾਂ ਥੀਂ ਅਗੇ ਆਇ ॥

ਜਾਦੂ ਕਰਕੇ ਹਿੰਦੂਆਂ ਦਿਤੋਈ ਮੱਕਾ ਫਿਰਾਇ ॥ ਸ਼ਰਤਾਂ ਹਿੰਦੂ ਤੁਰਕ ਦੀਆਂ ਫਿਰ ਨਉਸਰ ਕਰੇ ਬਿਆਨ॥ ਤੈਂ ਕੀਤੇ ਜੋ ਮਨਸੂਖ ਦੋਇ ਹਿੰਦੂ ਮੁਸਲਮਾਨ ॥ ਹਿੰਦੂ ਕਹਿਣ ਨ ਪਾਸਨੀ ਜੋ ਰੱਬ ਰਸੂਲ ਖੁਦਾਇ॥ ਨਉਬਤ ਮੁਸਲਮਾਨ ਦੀ ਵੱਜੀ ਹੈ ਹੁਣ ਆਇ ॥ ਅਸੀਂ ਪੁਛਦੇ ਹਾਂ ਤਕਰਾਰ ਕਰਹੁ ਤਸੱਲੀ ਏਹ॥ ਅਸੀਂ ਭੀ ਛੱਡਦੇ ਨਾਹਿ ਤੁਹਿ ਬਿਨ ਸੱਚੇ ਸੁਣੇ ਸਨੇਹ ॥੨॥ ਤੀਜਾ ਪੁਛੇ ਗਉਸ ਦੀਨ ਕਰਕੈ ਬਹੁਤ ਕਰਾਰ ॥ ਅਗੇ ਰਸੂਲ ਖੁਦਾਇ ਹੈ ਅਗੇ ਚਾਰੋਂ ਯਾਰ ॥ ਤੁਹਿ ਕੁਛ ਜਾਤਾ ਹੋਰ ਹੈ ਉਹ ਭੀ ਦੇਹ ਬੀਚਾਰ ॥ ਅਗੇ ਹਿੰਦੂ ਜਹਾਨ ਵਿਚ ਹੁਣ ਆਯਾ ਮੁਸਲਮਾਨ ॥ ਦੂਹਾਂ ਵਿਚ ਜੋ ਰੱਦ ਥੀਆ ਤਿਸ ਕਉ ਕਹੁ ਸ਼ੈਤਾਨ ॥ ਦਿਤਾ ਭਿਸ਼ਤੋਂ ਡਾਲਕੇ ਥੀਆ ਨਾਮ ਅਲੀਸ ॥ ਲਿਖਿਆ ਵਿਚ ਕੁਰਾਨ ਦੇ ਆਖਿਆ ਨਬੀ ਹਦੀਸ ॥੩॥ ਚਉਥਾ ਬੋਲ ਕੁਤਬਦੀਨ ਦੇਹ ਸਚਾ ਬੀਚਾਰ ॥ ਸਭਨਾਂ ਉਪਰ ਕਲਾਮ ਰੱਬ ਸਭ ਮੁੱਲਾਂ ਕਰਹਿ ਪੁਕਾਰ ॥ ਕੰਨੀ ਪਵੇ ਬੁਲੇਲ ਜਿਸ ਹੋਵੈ ਗੁਨਾਹਾਂ ਪਾਕ ॥ ਕਾਇਮ ਹੋਵੈ ਕਿਆਮਤੀ ਫੇਰ ਨ ਮਿਲੇ ਤਲਾਕ ॥ ਪੰਜ ਨਿਮਾਜ਼ਾਂ ਪੰਜ ਵਕਤ ਰੋਜ਼ੇ ਤੀਹ ਪਛਾਨ ॥ ਚਾਰ ਇਮਾਮ ਚਾਰ ਮਜ਼ਹਬ ਜਾਨਹਿ ਮੁਸਲਮਾਨ ॥ ਤੈਂ ਕਿਉਂ ਸਭੇ ਰੱਦ ਕੀਏ ਕੀ ਕਰਕੇ ਤਦਬੀਰ ॥ ਇਨ੍ਹਾਂ ਦੀ ਕਰ ਤਸੱਲੜੀ ਨਹੀਂ ਦੇਂਦੇ ਨੀ ਤਾਜ਼ੀਰ ॥ ਬਿਨ ਕੀਤੇ ਤਸੱਲੜੀ ਛੁਟੇਂ ਕਿਸੇ ਨ ਜਾਇ ॥ ਪੰਜਵੀਂ ਕਉਣ ਕਿਤਾਬ ਹੈ ਅਸਾਂ ਭੀ ਪੜ ਸਮਝਾਇ ॥ ਚਾਰ ਇਮਾਮ ਚਾਰ ਮਜ਼ਹਬ ਚਾਰੋਂ ਦੇਖ ਇਮਾਮ ॥ ਅੱਵਲ ਕਰਹੁ ਤਸੱਲੜੀ ਪਿਛੋਂ ਕਰਹੁ ਕਲਾਮ ॥੪॥੧॥

ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ॥ ਸੈਦ ਕਮਾਲ ਜਮਾਲ ਦੀ ਕੁਦਰਤੀ ਗਉਸਲ ਜਾਨ ॥ ਅਵਲ ਇਕ ਖੁਦਾਇਸੀ ਦੂਜੀ ਕੁਦਰਤਿ ਕੀਨ ॥ ਤੀਜੇ ਫਕਰ ਖੁਦਾਇ ਹੈ ਸਚ ਪਰ ਜਿਨ੍ਹਾਂ ਯਕੀਨ ॥ ਹਿੰਦੂ ਮੁਸਲਮਾਨ ਦੁਇ ਕੇਹੜੀ ਵਿਚ ਕਿਤਾਬ ॥ ਦੂਹਾਂ ਦੀਵਾ ਪਕੜਿਆ ਮਰਦੇ ਝਗੜ ਗਵਾਰ ॥ ਠਹਿਕਣ ਚੂਲਾਂ ਬਾਂਸ ਜਿਉਂ ਆਤਸ਼ ਪੈਦਾ ਹੋਇ ॥ ਆਤਸ਼ ਗੁੱਸਾ ਸ਼ੈਤਾਨ ਜਲ ਬਲ ਮਰਦੇ ਦੋਇ ॥ ਲਿਖਿਆ ਕਿਸ ਕਿਤਾਬ ਵਿਚ ਦਾਵਾ ਰਾਮ ਰਸੂਲ ॥ ਸੋਧਹੁ ਚਾਰ ਕਿਤਾਬ ਵਿਚ ਸੋਧ ਹਦੀਸ ਸਮੂਲ ॥ ਇਕ ਖੁਦਾਇ ਕੁਦਰਤਿ ਦੂਸਰੀ ਮਿਲ ਹਿਸੇ ਹੋਇ ਆਇ ॥ ਪੈਦੇ ਦੁਹਥੀਂ ਕੀ ਹੋਇ ਹੈ ਦੇਹੋ ਸਚ ਬਤਾਇ ॥ ਦੁਹ ਥੀਂ ਉਪਜੀਆਂ ਜਾਨਵੀ ਹੋਏ ਚਾਰ ਕਤੇਬ ॥ ਚਾਰੇ ਕਉਲ ਖੁਦਾਇ ਦੇ ਚੌਹਾਂ ਇਕੋ ਭੇਦ ॥ ਹੁਜਰ ਰਾਹ ਸ਼ੈਤਾਨ ਦਾ ਕੀਤਾ ਜਿਨ੍ਹਾਂ ਕਬੂਲ ॥ ਸੋ ਦਰਗਹ ਢੋਈ ਨ ਲਹਨ ਭਰੇ ਨਸਫਾਤ ਰਸੂਲ ॥ ਦਾਵਾ ਖਡਰੁ ਇਮਾਮ ਜੀ ਆਪਾ ਤਮਕ ਮਿਟਾਏ ॥ ਨੇੜੇ ਮੂਲ ਨ ਆਵਈ ਦੋਜ਼ਕ ਬੰਦੀ ਭਾਈ ॥ ਦੁਹੀਂ ਸਿਰੀਂ ਇਕ ਰੱਬ ਹੈ ਹੋਰ ਨ ਦੂਜਾ ਜਾਨ ॥ ਹਿੰਦੂ ਮੁਸਲਮਾਨ ਦੁਇ ਸੂਰਤ ਜਾਣ ਸ਼ੈਤਾਨ ॥ ਤੀਜਾ ਮਜ਼ਹਬ ਪਾਕ ਹੈਨ ਦਾਵਾ ਕਰਨ ਮੂਲ ॥ ਲਿਖਿਆ ਵਿਚ ਕਿਤਾਬ ਦੇ ਕਹਿਆ ਖੁਦਾਇ ਰਸੂਲ ॥ ਗੁੱਸਾ ਕਰਕੇ ਜਲ ਮਰਨ ਦੁਨੀ ਵਲੇਵ ਕਾਮ ॥ ਦੁਹਾ ਮਜ਼ਹਬਾਂ ਤੇ ਗਏ ਭਰੇ ਨਾ ਮੁਰਸ਼ਦ ਹਾਮ ॥੨॥

ਸੁਆਲ ਬਾਬਾ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ ॥ ਰਾਜ ਤੁਸਾਡਾ ਦੁਨੀ ਪਰ ਕਰਹੁ ਅਦਾਲਤ ਬਿਆਨ ॥ ਕਾਜੀ ਮੁਫਤੀ ਤੁਸਾਡੜੇ ਮੀਰ ਮਲਕ ਪਾਤਸ਼ਾਹ ॥ ਹੁਕਮ ਤੁਹਾਡਾ ਦੁਨੀ ਪਰ ਅਪਨ ਚਲਾਏ ਰਾਹ ॥ ਅਵਲ ਚਾਰ ਇਮਾਮ ਸਨ ਹਾਬੀਲ ਕਾਬੀਲ ਜਾਣ ॥ ਈਰਜ ਤੂਰਜ ਚਾਰ ਭਾਈਆਂ ਚਾਰੋਂ ਪਾਕ ਇਮਾਮ ॥ ਪਿਛੇ ਹੋਰ ਜੋ ਥੀਏ ਪੈਕੰਬਰ ਗਿਣਤੀ ਗਣੀ ਨ ਜਾਇ ॥ ਇਕ ਪੈਕੰਬਰ ਚਾਰ ਯਾਰ ਸਨ ਧੁਰ ਦੀ ਚਲਦੀ ਆਇ ॥ ਅਵਲ ਪੈਕੰਬਰ ਖੁਦਾਇਸੀ ਨਾਲੇ ਚਾਰੋਂ ਯਾਰ ॥ ਬਾਦੀ ਆਬੀ ਆਤਸ਼ੀ ਆਖੀ ਚਾਰ ਬਿਚਾਰ ॥ ਫਿਰ ਸਾਜਿਓਸੁ ਆਦਮ ਸਫੀ ਨੂੰ ਹੋਆ ਪੁਸ਼ੀਦਾ ਆਪ ॥ ਨਾ ਉਹ ਜੰਮਿਆ ਕਿਸ ਜਾਇਆ ਨ ਕੋਈ ਮਾਇ ਨ ਬਾਪ ॥ ਕੀਤੀਆਂ ਕਉਣ ਅਦਾਲਤਾਂ ਸੱਚ ਸੁਣਾਵਉ ਮੋਹਿ ॥ ਜੋ ਲਿਖਿਆ ਚਾਰ ਕਿਤਾਬ ਵਿਚ ਸਭ ਖੋਲ ਸੁਨਾਵਹੁ ਤੋਹਿ ॥੩॥

ਜਵਾਬ ਗਉਸ ਦੀਨ ਇਮਾਮ ਸੂਰਾ ॥ ਆਖੇ ਇਮਾਮ ਗਉਸ ਦੀਨ ਪੜ੍ਹ ਅਹਿਮਦ ਦੀ ਕਿਤਾਬ ॥ ਕਰੇ ਗੁਨਾਹਿ ਕਬੀਰ ਜੋ ਤਿਸਨੋ ਵਡੇ ਅਜਾਬ ॥ ਜੋ ਹਾਨਤ ਕਰੇ ਖੁਦਾਇ ਦੀ ਹਾਨਤ ਕਰੇ ਰਸੂਲ ॥ ਫਿਰ ਉਹੀ ਇਮਾਨ ਤੇ ਮੰਨੇ ਨ ਕੁਰਾਨ ਰਸੂਲ ॥ ਦੂਜਾ ਕਬੀਰ ਗੁਨਾਹਿ ਹੋਰ ਤਿਸਦੀ ਸੁਣ ਤਦਬੀਰ ॥ ਧੀ ਭੈਣ ਸਕੀ ਮਾਉ ਸੋਂ ਕਰੇ ਗੁਨਾਹ ਅਸੀਰ ॥ ਤਿਨ ਸ਼ਬੀਰ ਕਰਕੇ ਮਾਰੀਏ ਕੱਖੀਂ ਅਗਨਿ ਜਲਾਇ ॥ ਧੂਹੀਐ ਸਾਰੇ ਸ਼ਹਿਰ ਵਿਚ ਟੰਗੀ ਰਸਾ ਪਾਇ ॥ ਫਿਰ ਸੁਟੀਐ ਜਾਇ ਉਜਾੜ ਵਿਚ ਕੂਕਰ ਕਊਏ ਖਾਇ ॥ ਕਰੇ ਕਬੀਰੀ ਗੁਨਾਹਿ ਜੋ ਤਿਸ ਦੀਜੈ ਇਹ ਸਜਾਇ ॥ ਕਬੀਰ ਗੁਨਾਹ ਹੈਨ ਕਿਵੇਂ ਨ ਬਚਨਾ ਹੋਇ ॥ ਕਾਫਰ ਹੋਏ ਮੁਸਲਮਾਨ ਦੋਹਾਂ ਵਿਚੋਂ ਕੋਇ ॥੪॥

ਜਵਾਬ ਇਮਾਮ ਦੂਜਾ ਸੂਰਾ ॥ ਸੁਣਹੁ ਨਾਨਕ ਸ਼ਾਹ ਆਖੇ ਕੁਤਬੁਦ ਦੀਨ ॥ ਆਤਮ ਸੜਿਆਂ ਅਜਾਬ ਹੈ ਜੇ ਹੋਵੇ ਵਡਾ ਬਦੀਨ ॥ ਇਮਾਮ ਮਾਲਕ ਆਖਿਆ ਲਿਖਿਆ ਵਿਚ ਕਿਤਾਬ ॥ ਪਹਿਲੇ ਗਰਦਨ ਮਾਰੀਐ ਸੰਗ ਸਾਰੀਂ ਦੇਇ ਅਜਾਬ ॥ ਬੰਦ ਬੰਦ ਪਿਛੋਂ ਕੀਜੀਏ ਚਹੁਕੰਟੀ ਦੇਇ ਟੰਗਾਇ ॥ ਹੋਰ ਤਜੀਰ ਨ ਇਸ ਨੂੰ ਬਿਨ ਮਾਰੇ ਨ ਜਾਇ ਗੁਨਾਹਿ ॥੫॥ ਜਵਾਬ ਇਮਾਮ ਤੀਜਾ ਸੂਰਾ ॥ ਆਖੇ ਇਮਾਮ ਜਲਾਲ ਦੀ ਪੜ ਸਾਫੀ ਕਿਤਾਬ ॥ ਆਦਮ ਸੂਰਤ ਰਬ ਦੀ ਇਹ ਲਾਇਕ ਨਹੀਂ ਅਜਾਬ ॥ ਸਾੜਨ ਮਾਰਨ ਅਜਾਬ ਹੈ ਰਹੇ ਬੰਦ ਮੁਦਾਮੀ ਏਹ ॥ ਖਾਣਾ ਦੇਵੇਂਲੋਨ ਬਿਨ ਲਾਵਣ ਨਾਲ ਨ ਦੇਇ ॥ ਵਿਚੇ ਮਾਰੇ ਬੰਦ ਦੇ ਇਹ ਸਭ ਤੇ ਵਡਾ ਅਜਾਬ ॥ ਲਿਖਿਆ ਵਿਚ ਕਿਤਾਬ ਦੇ ਹੁਇ ਗੁਨਾਹਿ ਥੀਂ ਪਾਕ ॥੬॥

ਜਵਾਬ ਇਮਾਮ ਚਉਥਾ ਸੂਰਾ ॥ ਕਹੇ ਇਮਾਮ ਕਮਾਲਤੀ ਪੜ੍ਹ ਅਜ਼ਲ ਦੀ ਕਿਤਾਬ ॥ ਸਾਹਿਬ ਆਦਮ ਸਿਰਜਿਆ ਦਿਤੋਸੁ ਤਖਤ ਵਡਾ ਖਿਤਾਬ ॥ ਕੀਤੋਸੁ ਆਪਣੇ ਤੁਲ ਫਿਰ ਦਿਤੋਸੁ ਸੁਬਹਾਨ ॥ ਸਿਜਦਾ ਕੀਤਾ ਮਲਾਇਕਾਂ ਵਿਚ ਨਿਵਿਆਂ ਨਾਹਿ ਸ਼ੈਤਾਨ ॥ ਭੰਨਹੁ ਦੁਖਤਰ ਸਾਜ

ਨਾਲ ਕੀਤੋਸੁ ਤਿਸ ਜਨਾਹਿ ॥ ਜੋੜੇ ਜੰਮੇ ਚਾਰ ਤਬ ਇਕ ਦੂਜੇ ਦੀਆ ਵਿਆਹਿ ॥ ਓਸਦਾ ਜੋੜਾ ਉਸਨੂੰ ਅਦਲਾ ਬਦਲੀ ਕੀਨ ॥ ਅੱਵਲ ਆਦਮ ਕਿਉਂ ਕੀਆ ਤਿਸ ਪਰ ਕਰੇ ਯਕੀਨ ॥ ਇਕਥੀਂ ਇਕ ਇਹ ਕੀਆ ਮਸਲਾ ਨਾ ਮਨਜ਼ੂਰ ॥ ਧੀ ਭੈਣ ਸਕੀ ਹਰਾਮ ਹੈ ਹੋਰ ਕਹੀ ਹਲਾਲ ਰਸੂਲ ॥ ਨਾ ਮਾਰੀਐ ਨ ਯਾੜੀਐ ਨਾਹਿ ਕੀਜੇ ਬੰਦੀ ਮਾਹਿ ॥ ਮਾਰਕੇ ਰੂਇ ਸਿਆਹ ਤਿਸ ਸਭ ਮੁਲਕਾਂ ਵਿਚ ਫਿਰਾਹਿ ॥ ਦੇਇ ਸਜਾਇ ਤਾਂ ਜਾਣੀਐ ਹੱਦ ਅਪਨੀ ਵਿਚੋਂ ਨਿਕਾਲ ॥ ਕਰਨ ਗੁਨਾਹਿ ਕਬੀਰ ਜੋ ਤਿਨ੍ਹਾਂ ਕੀਜੈ ਏਹ ਹਵਾਲ ॥੭॥ ਸੁਆਲ ਫਕੀਰ ਨਾਨਕ ਸ਼ਾਹ ਸੂਰਾ ॥ ਪੁਛੇ ਨਾਨਕ ਹਿੰਦਗੀ ਸੁਣਹੁ ਚਾਰ ਇਮਾਮ ॥ ਆਜ਼ਮ ਦਾ ਫਰਮਾਇਆ ਕਰਹਿ ਨ ਮੁਸਲਮਾਨ ॥ ਛਡਿਆ ਰਾਹ ਰਹਿਮਾਨ ਦਾ ਪਕੜਿਆ ਰਾਹ ਸ਼ੈਤਾਨ ॥ ਆਦਮ ਸੂਰਤ ਰੱਬ ਦੀ ਭੰਨਨ ਮੁਸਲਮਾਨ ॥ ਆਦਮ ਮਾਰਿਆ ਅਜਾਬ ਹੈ ਜਿਉਂ ਢਾਹੇ ਮਸੀਤ ਅਜ਼ਾਬ ॥ ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਿਤਾਬ ॥ ਢਾਹੇ ਮਸੀਤ ਫਿਰ ਉਸਰੇ ਗਾਰਾ ਇਟਾਂ ਲਾਇ ॥ ਆਦਮ ਮਾਰਿਆ ਨ ਜੀਅ ਸਕੇ ਭਾਵੇਂ ਕੋਇ ਜਿਵਾਇ ॥ ਏਹ ਅਜ਼ਾਬ ਅਜ਼ੀਮ ਹੈ ਸਿਰੋਂ ਨ ਉਤਰੇ ਮੂਲ ॥ ਲਿਖਿਆ ਵਿਚ ਕੁਰਾਨ ਦੇ ਕਹਿਆ ਖੁਦਾਇ ਰਸੂਲ ॥ ਇਸਮ ਆਜ਼ਮ ਬਾਝ ਕਿਤਾਬ ਹੋਰ ਜੋ ਕੀਤੇ ਤੀਨ ਇਮਾਨ ॥ ਮਾਰਨ ਆਦਮ ਸ਼ਫੀ ਨੂੰ ਪੜ੍ਹਕੇ ਰਾਹ ਸ਼ੈਤਾਨ ॥ ਪਾਤਸ਼ਾਹ ਨੂੰ ਫੁਰਮਾਇਆ ਸਾਹਿਬ ਖਾਲਕ ਆਪ ॥ ਲਿਖਿਆ ਚਾਰ ਕਿਤਾਬ ਵਿਚ ਸੁਣਹੁ ਕਲਮਾ ਪਾਕ ॥ ਪੈਗੰਬਰ ਕਮਲਾ ਆਖਿਆ ਇਕੋ ਇਕ ਖੁਦਾਇ ॥ ਸਭਨਾਂ ਅੰਦਰ ਇਕ ਹੈ ਘਟ ਵਧ ਕਹੀ ਨ ਜਾਇ ॥ ਲੱਖ ਚਉਰਾਸੀ ਜੀਆਂ ਵਿਚ ਰੱਬ ਹਿਕਸੇ ਦਾ ਮੁਕਾਮ ॥ ਮੁਖਾਲਿਫ ਚਾਰ ਨਸੀਹਤਾਂ ਕੀਤੀਆਂ ਹੈਨ ਸ਼ੈਤਾਨ ॥ ਹਉਮੈ ਪਾਈ ਸਭਸ ਵਿਚ ਇਕ ਦੂਜੇ ਮੰਨੇ ਨ ਕੋਇ ॥ ਨਾਨਕ ਆਖੇ ਇਮਾਮ ਜੀ ਇਸ ਬਿਧਿ ਬਿਗੜੀ ਲੋਇ ॥ ਪਾਤਸ਼ਾਹ ਨੋ ਫੁਰਮਾਇਆ ਸਚੇ ਆਪ ਖੁਦਾਇ ॥ ਲੇਵਣ ਖਬਰ ਗਰੀਬ ਦੀ ਸ਼ੇਖ ਫਕੀਰ ਬਣਾਇ ॥ ਗੋਸ਼ਾ ਨਸ਼ੀਨੀ ਫਕਰ ਜੋ ਬੰਦਗੀ ਕਰਨ ਖੁਦਾਇ ॥ ਅੰਧੇ ਲੰਙੇ ਜ਼ਈਫ ਜੇ ਪੈਰੀਂ ਸਕੇ ਨ ਜਾਇ ॥ ਜੋ ਭੁਖੇ ਮਰਦ ਤਾਮ ਬਿਨ ਮਿਹਨਤ ਕਰਦੇ ਆਇ ॥ ਮਿਹਨਤ ਕੰਮ ਨ ਚਲਿਆ ਫਿਰ ਚੋਰੀ ਕਾਰ ਕਮਾਇ ॥ ਇਕ ਦਿਨ ਚੋਰੀਓਂ ਪਕੜਿਆ ਘਤ ਬੰਦੀ ਮਿਲੈ ਸਜਾਇ ॥ ਹਾਕਮ ਇਉਂ ਨ ਪੁਛਿਆ ਕਿਸ ਕਾਰਨ ਕੀਆ ਹਰਾਮ ॥ ਗੁਨਾਹ ਜਿਮੇਂ ਪਾਤਸ਼ਾਹ ਜਿਸ ਦੀਆ ਨ ਲੰਗਰ ਲਾਇ ॥ ਅਣ ਹੁੰਦੇ ਕਰਾਏ ਸਭ ਕੰਮ ਭਲੇ ਬੁਰੇ ਜਗ ਮਾਹਿ ॥ ਅਨਹੁੰਦਾ ਕਰਾਏ ਬਦਫੈਲੀਆਂ ਪਰ ਘਰ ਕਰਹਿ ਨ ਜਾਇ ॥ ਜੇ ਅੰਦਰ ਸਭ ਕੁਛ ਹੋਵੇ ਹਰਾਮ ਮਾਲ ਜਰ ਤਾਮ ॥ ਇਤਨੀ ਦੌਲਤ ਧਰ ਰਖੇ ਫਿਰ ਪਰ ਘਰ ਕਰੇ ਹਰਾਮ ॥ ਲਾਇਕ ਓਹ ਸਜਾਇ ਦੇ ਜਿਉਂ ਭਾਵੇ ਦੇਇ ਸਜਾਇ ॥ ਆਜਮ ਇਉਂ ਫੁਰਮਾਇਆ ਤਿਸ ਉਪਰ ਅਮਲ ਕਰਾਇ ॥ ਜੋ ਭੁਖਾ ਹੋਵੇ ਤਾਮ ਦਾ ਤਿਸ ਪੇਟ ਭਰੇ ਪਾਤਸ਼ਾਹ ॥ ਜੋ ਭੁਖਾ ਹੋਇ ਜਨਾਹਿ ਦਾ ਤਿਸ ਦੇਵੇ ਔਰਤ ਵਿਆਹ ॥ ਜੋ ਭੁਖਾ ਹੋਵੇ ਮਾਲ ਦਾ ਤਿਸ ਦੇਇ ਵਨਜ ਕਰਾਇ ॥ ਜੇ ਖਾਣੇ ਨੂੰ ਪਾਤਸ਼ਾਹ ਦੇ

ਅਰ ਮਿਹਨਤ ਲਏ ਕਰਾਇ ॥ ਜਿਸ ਲਾਇਕ ਹੋਵੇ ਕਾਰ ਦੇ ਤਿਸ ਕਾਰੇ ਲਏ ਲਗਾਇ ॥ ਜੇ ਐਸੀ ਹੋਇ ਜਹਾਨ ਵਿਚ ਸਭ ਲਗੇ ਹਲਾਲੇ ਜਾਇ ॥ ਖਬਰ ਲਵੇ ਜਹਾਨ ਦੀ ਪਾਤਸ਼ਾਹ ਕਹਾਏ ਨਾਮ ॥ ਸੂਬੇ ਨਾਇਬ ਆਪਣੇ ਸਭ ਮੁਲਕੀਂ ਨਕਲ ਤਮਾਮ ॥ ਸਭ ਖਾਵਹਿ ਲੁਟ ਜਹਾਨ ਨੂੰ ਪੀ ਦਾਰੂ ਖਾਇ ਕਬਾਬ ॥ ਭੁਖੇ ਮਰਨ ਗਰੀਬ ਜੇ ਸਭ ਸਿਰ ਪਾਤਸ਼ਾਹ ਅਜਾਬ ॥ ਕਰਨ ਕਿਰਸਾਨੀ ਕਿਰਸਾਨ ਜੋ ਓਹ ਲੇਵਣ ਅੰਨ ਜਮਾਇ ॥ ਕਰਕੇ ਅੰਨ ਤ੍ਰਿਭਾਵਲੀ ਤ੍ਰੈ ਹਿਸੇ ਕਰਨ ਬਣਾਇ ॥ ਦੁਇ ਖਾਂਵਦ ਇਕ ਹਾਕਮੇ ਜੇ ਇਸ ਬਿਧ ਅਮਲ ਹੋਇ ॥ ਕਰ ਇਤਬਾਰ ਖੁਦਾਇ ਪਰ ਭੁਖਾ ਮਰੈ ਨ ਕੋਇ ॥ ਲਾਲਚ ਕਰਕੇ ਹਾਕਮਾਂ ਲੁਟ ਲੈਂਦੇ ਘਰ ਕਿਰਸਾਨ ॥ ਤਿੰਨ ਹਿਸੇ ਲਏ ਹਾਕਮਾਂ ਭੁਖੇ ਮਰਦੇ ਸਭ ਨਸ ਜਾਨ ॥ ਹੋਇ ਉਜਾੜਾ ਮੁਲਕ ਵਿਚ ਫਿਰ ਬੀਜੇ ਅੰਨ ਨ ਕੋਇ ॥ ਅੰਨੇ ਬਾਝੋਂ ਆਦਮੀ ਮਰ ਜਾਵਣ ਰਹੇ ਨ ਸੋਇ ॥ ਬਾਕੀ ਰਹੇ ਕਿਰਸਾਨ ਜੇ ਉਠ ਧਾਣੇ ਕਿਤ ਲਾਗ ॥ ਉਜੜੀ ਪੈ ਗਈ ਮੁਲਕ ਵਿਚ ਲੋਕ ਗਏ ਸਭ ਭਾਗ ॥ ਬਦਨੀਯਤ ਕਰ ਹਾਕਮਾਂ ਲੁਟ ਲੀਤਾ ਸਭ ਜਹਾਨ ॥ ਚਸ਼ਮੀ ਵੇਖ ਇਮਾਮ ਜੀ ਤਿਉਂ ਕਿਆਮਤ ਪਹੁੰਚੀ ਆਨ ॥ ਥੀਆ ਫਨਾਹਿ ਜਹਾਨ ਵਿਚ ਸਿਰ ਪਾਤਸ਼ਾਹ ਅਜ਼ਾਬ ॥ ਖਾਏ ਖੇਤ੍ਰੀ ਵਾੜ ਜੇ ਤਾਂ ਪੁਛੇ ਕਉਣ ਜਵਾਬ ॥ ਲੈ ਇਜਾਰੇ ਆਂਵਦੇ ਸੂਬੇ ਮੁਲਕਾਂ ਮਾਹਿ ॥ ਬਖਸ਼ੀ ਤੇ ਬੁਤਾਤੀਏ ਅਉਰ ਦਿਵਾਨ ਕਹਾਇ ॥ ਕਾਜੀ ਮੁਫਤੀ ਮਉਲਵੀ ਸਿਰ ਸਦਰ ਤਿਨ੍ਹਾਂ ਸਰਦਾਰ ॥ ਲੈਂਦੇ ਖਿਦਮਤ ਦੰਮ ਦੇਇ ਲੁਟ ਖਾਵਣ ਸੰਸਾਰ ॥ ਹੱਕ ਨ ਕੋਈ ਪਹੁੰਚਿਆਂ ਕੂਕ ਰਹੀ ਕੁਰਲਾਇ ॥ ਜੇ ਲਗੇ ਜਾਇ ਨਜੀਕ ਕੋ ਅਗੇ ਦੇਣ ਪਿਆਦੇ ਮਾਰ ॥ ਏਹ ਨਿਆਉਂ ਵਰਤਿਆ ਅਮਲ ਤੁਹਾਡੇ ਮਾਹਿ ॥ ਡੁਬੇ ਨਾਉਂ ਪਤਾਲ ਦੁਇ ਸਭ ਜਿਮੇਂ ਤੁਸਾਂ ਗੁਨਾਹਿ ॥ ਜਿਹੇ ਜਹਾਨ ਵਿਚ ਪਾਤਸ਼ਾਹ ਸਭ ਉਮਤ ਰਸੂਲ ਕਹਾਇ ॥ ਮਿਲ ਗਿਲ ਸਭ ਅਜ਼ਾਬ ਤਿਸ ਫਿਰ ਲਗਹਿ ਪੈਕੰਬਰ ਆਇ ॥ ਨਾਯਬ ਤੁਸੀਂ ਰਸੂਲ ਦੇ ਕਹਿਓ ਚਾਰ ਇਮਾਮ ॥ ਕਰਹੁ ਮੁਨਾਦੀ ਜਹਾਨ ਵਿਚ ਕੋ ਕਰੇ ਨ ਐਸਾ ਕਾਮ ॥ ਸਭ ਅਜਾਬ ਜਹਾਨ ਦੇ ਸਿਰ ਤੁਸਾਡੇ ਹੋਇ ॥ ਕਰਨ ਗੁਨਾਹ ਜੋ ਉਮਤੀ ਤਿਨ੍ਹਾਂ ਹਟਕਨਹਾਰ ਨ ਕੋਇ ॥੮॥ ਜਵਾਬ ਚਾਰ ਇਮਾਮ ਸੂਰੇ ॥ ਸੁਣਹੁ ਨਾਨਕ ਹਾਜੀਆ ਆਖਣ ਚਾਰ ਇਮਾਮ ॥ ਜਿਤਨੀ ਕਹੀਓ ਨਸੀਹਤਾਂ ਹਿਕ ਨ ਕਰੇ ਜਹਾਨ ॥ ਮਾਲ ਜ਼ਕਾਤੀ ਜੋ ਦੇਵੇ ਏਹ ਭੀ ਦਸ ਹਿਸਾਬ ॥ ਕਿਤਨੀ ਮਾਲ ਜਕਾਤ ਹੈ ਏਹ ਭੀ ਆਖੇ ਸੋਧ ਕਿਤਾਬ ॥ ਉਮਤ ਕਰੇ ਗੁਨਾਹ ਜੋ ਸਿਰ ਰਸੂਲ ਗੁਨਾਹਿ ॥ ਵਤ ਮੋਦੀ ਇਨ੍ਹਾਂ ਦਾ ਕੌਣ ਹੈ ਜੋ ਆਖਰ ਕਰੇ ਨਿਬਾਹ ॥ ਅਸਾਂ ਤਾਂ ਕੁਝ ਨ ਬੁਝਿਆ ਟੱਬਰਾਂ ਵਿਚ ਗਲਤਾਨ ॥ ਖਾਂਦੇ ਖਰਾਇਤ ਰੱਬ ਦੀ ਪੈਕੰਬਰਾਂ ਦਾ ਲੈ ਨਾਮ ॥ ਤੂੰ ਹੈਂ ਫਕਰ ਖੁਦਾਇ ਦਾ ਰਹਿੰਦਾ ਸਦਾ ਨਜੀਕ ॥ ਸਭਾ ਗਲ ਇਮਾਮ ਦੀ ਕਰ ਏਹੋ ਤਹਕੀਕ ॥੯॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ ॥ ਉਮਤ ਕਰੇ ਅਜਾਬ ਜੋ ਅੰਤ ਆਸੀ ਸਿਰ ਅਰਕਾਨ ॥ ਅਰਕਾਨ ਮੁਹੰਮਦ ਮੁਸਤਫਾ ਸਭ ਤਿਸਦੇ ਸਿਰ ਅਜਾਬ ॥ ਦਰਗਾਹ ਲੇਖਾ ਮੰਗੀਅਹਿ ਸਕੇ ਨ

ਦੇਇ ਜਵਾਬ ॥ ਓਥੇ ਕੋਇ ਨ ਥੀਸੀਆ ਜਾਮਨ ਬੁਰੇ ਦਾ ਕੋਇ ॥ ਖੋਟੀ ਮੁਹਰ ਨ ਚਅਹਿ ਕਲਮਾਂ ਕੂਚ ਬਿਗੋਇ ॥ ਖਰੇ ਖਜ਼ਾਨੇ ਪਉਸਨੀ ਜਿਨਾਂ ਕੀਤੇ ਨੇਕ ਅਮਲ ॥ ਨਾਨਕ ਕਹੇ ਇਮਾਮ ਜੀ ਸੇ ਦਰਗਹ ਅੰਦਰ ਮਲ ॥ ਮਾਲ ਜਕਾਤੀ ਜੋ ਪੁਛਿਆ ਤਿਸਦਾ ਸੁਣਹੁ ਬਿਆਨ ॥ ਸਭ ਘਰ ਦਾ ਮਾਲ ਸ਼ੁਮਾਰ ਕਰ ਦਿਹੋਯ਼ਕੀ ਇਲਾਹਦ ਆਨ ॥ ਦਿਹੋਯਕੀ ਭੀ ਨ ਦੇ ਸਕੇ ਤਾਂ ਭੀ ਸੋ ਯਕੀ ਦੇਇ ॥ ਇਸ ਪਰ ਕਾਇਮ ਨਾ ਥੀਏ ਤਾਂ ਚਾਹਿ ਲਯਕੀਓਂ ਘਟ ਨ ਦੇਇ ॥ ਦੇਇ ਨ ਮਾਨ ਜਕਾਤ ਜੋ ਤਿਸਦਾ ਸੁਣਹੁ ਬਿਆਨ ॥ ਇਕੇ ਤਾਂ ਲੈਣ ਚੋਰ ਲੂਣ ਇਕੇ ਆਫਤ ਪਵੈ ਜਹਾਨ ॥ ਨਹਿ ਦਿਤਾ ਰਾਹ ਖੁਦਾਇ ਦੇ ਨ ਦਿਤਾ ਕਰਜ ਜਹਾਨ ॥ ਵਾਂਗੂ ਸਾਹਿਬ ਦਿਲੇ ਸਭ ਲੁਟ ਲਈ ਸ਼ੈਤਾਨ ॥੧੦॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੋ ਚਾਰ ਇਮਾਮ ॥ ਹਾਰੂੰ ਕਾਰੂੰ ਦੋਇ ਤਨ ਤਿਸਦਾ ਕਰੋ ਬਿਆਨ ॥ ਹਾਤਮਤਾਈ ਨਉਸ਼ੇਰਵਾਂ ਇਨ੍ਹਾਂ ਦੀ ਖਬਰ ਸੁਣਾਇ ॥ ਨੇਕੀ ਬਦੀ ਰਹੀ ਤਿਨ੍ਹਾਂ ਇਕੁੰਕਰ ਕੀਤੀ ਆਇ ॥ ਜੁੱਸੇ ਰਹੇ ਨ ਕਾਇਮਾ ਰਹੇ ਮਰਾਤਬ ਨਾਲ ॥ ਨੇਕੀ ਬਦੀ ਜਹਾਨ ਵਿਚ ਰਹੇ ਕਿਆਮਤ ਤਕ ਆਮ ॥ ਕੀ ਕੀਤਾ ਅਦਲ ਨਉਸ਼ੇਰਵਾਂ ਕਾਇਮ ਰਹਿਆ ਨਾਮ ॥ ਕੀ ਕਰੀ ਖਰਾਇਤ ਹਾਤਮੇ ਜਾਤਾ ਸਭ ਜਹਾਨ ॥ ਕਾਰੂੰ ਵਿਚ ਕੀ ਐਬ ਸੀ ਹੋਯਾ ਜੋ ਗਰਕਾਬ ॥ ਸਚ ਕਹੋ ਇਮਾਮ ਜੀ ਜਿਉਂ ਲਿਖਿਆ ਵਿਚ ਕਿਤਾਬ ॥ ਜਿਉ ਦੋਹਾਂ ਮਰਾਤਬ ਪਾਇਆ ਕਰ ਮਸਲਾ ਸਭ ਸੁਨਾਇ ॥ ਨਾਨਕ ਕਹੇ ਇਮਾਮ ਜੀ ਕੀ ਤਿਨ੍ਹਾਂ ਸਿਰ ਵਿਹਾਇ ॥੧੧॥ ਜਵਾਬ ਚਾਰ ਇਮਾਮ ਸੂਰਾ ॥ ਕਹੇ ਇਮਾਮਦੀਨ ਸੁਣ ਨਾਨਕ ਸ਼ਾਹ ਇਮਾਮ ॥ ਮੂਸਾ ਲੈ ਪੈਕੰਬਰਾਂ ਬੈਠਾ ਇਥੇ ਆਇ ॥ ਫੇਰਿਓਸੁ ਕੁਤਬਾ ਆਪਣਾ ਅੰਦਰ ਏਸ ਜਹਾਨ ॥ ਸਭਨਾਂ ਉਮਤੀ ਮੰਨਿਆ ਕਾਰੂੰ ਨ ਮੰਨਿਆ ਇਲਹਾਮ ॥ ਹਾਰੂੰ ਮੰਨਿਆ ਹੁਕਮ ਸਿਰ ਮਿਲਿਆ ਮੂਸੇ ਆਇ ॥ ਹੋਯਾ ਉਮਤ ਪੈਕੰਬਰੀ ਵਡਾ ਮਰਾਤਬ ਪਾਇ ॥ ਅਗੇ ਜਿਤੀ ਉਮਤੀ ਸਭੇ ਸਨ ਗੁਮਰਾਹਿ ॥ ਮੂਸੇ ਹੋਯਾ ਹੁਕਮ ਰਬ ਦਾ ਕਰਾਮਾਤ ਦਿਖਲਾਇ ॥ ਤਿਨਾਂ ਨੁਕਰਾਂ ਬਣਾਇ ਦਸ ਮਿਲੀ ਬਹੁਤ ਜਹਾਨ ॥ ਆਲਮ ਤਾਲਬ ਜਰੋਦਾ ਸਰਨ ਨ ਆਨ ॥ ਮੋਇਆਂ ਨੂੰ ਜਿਵਾਇ ਤੂੰ ਲੈ ਖੁਦਾਇ ਦਾ ਨਾਮ ॥ ਇਸ ਬਿਧੀ ਮਿਲਸੀ ਸਭ ਕੋ ਹੋਸੀ ਉਮਤ ਆਇ ॥ ਬਿਨ ਡਿਠੇ ਕਰਾਮਾਤ ਦੇ ਕੋਈ ਨ ਸੀਸ ਨਿਵਾਇ ॥ ਕਾਰੂੰ ਕੁਫਰ ਪਲੇਟਿਆ ਆਪ ਖੁਦਾਇ ਕਹਾਇ ॥ ਚਾਲੀ ਗੰਜ ਖਜ਼ਾਨਿਆਂ ਉਚੇ ਢੇਰ ਬਣਾਇ ॥ ਦਾਵਾ ਬਧੋਸੁ ਲੜਨ ਦਾ ਮੂਸੇ ਲਈ ਬਣਾਇ ॥ ਚਾਲੀ ਗੰਜ ਕਰ ਮਾਲ ਦੇ ਤਿਸ ਦਾ ਸੁਣੋ ਬਿਆਨ ॥ ਪੈਰ ਲਗਦੇ ਜ਼ਿਮੀਂ ਪਰ ਸਿਰ ਲਗੇ ਅਸਮਾਨ ॥ ਲੱਗਾ ਕਰਨ ਨਿਗਾਹ ਦਾ ਸਭ ਲੜਨੇ ਦਾ ਸਾਮਾਨ ॥ ਮੂਸਾ ਪੈਕੰਬਰ ਪਕੜੀਐ ਜਿਸ ਕੀਆ ਖਰਾਬ ਜਹਾਨ ॥ ਮੂਸਾ ਜਾਇ ਪੁਕਾਰਿਆ ਅਗੇ ਬਾਰ ਖੁਦਾਇਦਾ ਤੁਮ ਫੇਰ ਕਰਹੁ ਇਲਹਾਮ ॥ ਘੇਰਿਆ ਸ਼ੈਤਾਨ ਬੁਲਾਇ ਮਾਲ ਖਜ਼ਾਨੇ ਲਸ਼ਕਰਾਂ ਲੜਨੇ ਦਾ ਕਰ ਸਾਜ ॥ ਏਹਾ ਅਰਜ਼ ਗਰੀਬ ਦੀ ਸੁਣਹੁ ਗਰੀਬ ਨਿਵਾਜ਼ ॥ ਤਬ ਹੋਯਾ ਹੁਕਮ ਖੁਦਾਇਦਾ ਤੁਮ ਫੇਰ ਕਰਹੁ ਇਲਹਾਮ ॥ ਤ੍ਰਿਹੁ

ਵਾਰੀ ਇਲਹਾਮ ਕਰ ਜਾਇ ਕਰਹੁ ਇਹ ਕਾਮ ॥ ਜੋ ਤਿੰਨ ਇਲਹਾਮ ਤੇਰੇ ਨ ਮੰਨੇ ਫਿਰ ਹੋਯਾ ਹੁਕਮ ਜ਼ਮੀਨ ॥ ਲੈਸੀ ਪੈਰੋਂ ਪਕੜ ਕੇ ਹੋਈ ਗਰਕ ਬਿਦੀਨ ॥ ਮੂਸੇ ਕੀਆ ਇਲਹਾਮ ਫਿਰ ਕਾਰੂੰ ਉਪਰ ਆਇ ॥ ਚਾਲੀਓਂ ਇਕ ਜ਼ਕਾਤ ਕਢ ਦੇਇ ਬਨਾਮ ਖੁਦਾਇ ॥ ਕਾਰੂੰ ਹੁਕਮ ਨ ਮੰਨਿਆ ਗਰਕ ਗਰੂਰਤ ਮ੍ਹਾਹਿ ॥ ਦੂਜਾ ਕੀਆ ਇਲਹਾਮ ਫਿਰ ਏਹ ਭੀ ਮੰਨਿਓਸੁ ਨਾਹਿ ॥ ਤ੍ਰੈ ਇਲਹਾਮ ਨ ਮੰਨਿਆ ਸ਼ਤਾਬ ਹੋਯਾ ਹੁਕਮ ਜ਼ਮੀਨ ॥ ਪੈਰੋਂ ਪਕੜਿਓਸੁ ਕਾਰੂੰ ਏ ਕੀਤਾ ਗਰਕ ਬਿਦੀਨ ॥ ਚਲਿਆ ਕਿਆਮਤ ਤੀਕ ਜਾਹਿਗਾ ਹੇਠ ਪਤਾਲੇ ਮਾਹਿ ॥ ਇਹ ਸਿਰ ਵਾਣੀ ਕਾਰ ਏ ਰੱਬ ਜੁ ਮੰਨਿਓਸੁ ਨਾਹਿ ॥੧੨॥ ਜਵਾਬ ਇਮਾਮ ਜਮਾਲਦੀਨ ਸੂਰਾ ॥ ਕਹੇ ਇਮਾਮ ਜਮਾਲਦੀਨ ਲਈ ਸੁਨਹੁ ਨਾਨਕ ਸ਼ਾਹ ॥ ਕਾਫਰ ਵਡਾ ਨਉਸ਼ੇਰਵਾਂ ਤਿਸਦੇ ਸੁਣਹੁ ਸਨਾਹ ॥ ਪਾਕ ਨ ਹੋਯਾ ਮਜ਼ਹਬੀਂ ਅਦਲੋਂ ਥੀਆ ਕਬੂਲ ॥ ਕੀ ਕੁਫਰ ਕੀ ਇਸਲਾਮ ਹੈ ਬਰਾਬਰ ਕੀਏ ਰਸੂਲ ॥ ਆਪੋ ਆਪਣੀ ਜਾਹਿਗਾ ਦੋਨੋਂ ਹੈ ਪਾਤਸ਼ਾਹ ॥ ਦੋਨੋਂ ਜੁਲਮਾ ਆਦਮ ਸਫੀ ਦੀ ਆਪੋ ਆਪਣੀ ਜਾਹਿ ॥ ਆਦਲ ਹੋਯਾ ਨਉਸ਼ੇਰਵਾਂ ਕੀਤੋਸੁ ਸਚ ਨਿਆਂ ॥ ਕਠੋਸੁ ਬੇਟਾ ਆਪਣੀ ਹਯਾ ਥਾ ਬਦਰਾਹਿ ॥ ਖਸ ਪਰਾਈਆਂ ਔਰਤਾਂ ਰੱਖੀਆਂ ਆਪਣੇ ਜੇਰ ॥ ਸੁਣੀ ਪੁਕਾਰ ਨਉਸ਼ੇਰਵਾਂ ਗੁਸੇ ਹੋਯਾ ਫੇਰ ॥ ਹੋਈ ਫਰਿਆਦ ਜਹਾਨ ਦੀ ਨਉਸ਼ੇਰਵਾਂ ਅਗੇ ਜਾਇ ॥ ਬੈਠਾ ਪਾਤਸ਼ਾਹੀ ਤਖਤ ਲੀਤੋਸੁ ਪੁੱਤ੍ਰ ਬੰਧਾਇ ॥ ਪੜਕੇ ਇਲਤਮਾਸ਼ ਕੋ ਹਕੀਕਤ ਭਈ ਮਾਲੂਮ ॥ ਕੁਠੋਸੁ ਬੇਟਾ ਆਪਣਾ ਜੋ ਹੋਯਾ ਮਲਊਨ ॥ ਸੁਣਕੇ ਸਚ ਨਿਆਇ ਕਉ ਹਟ ਗਏ ਸਭ ਲੋਗ ॥ ਫਿਰ ਨ ਹੋਈ ਫਰਯਾਦ ਕਦ ਸਭ ਕਰਨੇ ਲਗੇ ਲੋਗ ॥ ਮੀਜਾ ਸਿਰ ਸਿਰ ਸ਼ਾਹੀਆਂ ਕੀਤੇ ਪੈਮਾਨੇ ਤੋਲ ॥ ਪੂਰਾ ਲੇਵਣਾ ਦੇਵਣਾ ਮੁਖ ਤੇ ਸਚਾ ਬੋਲ ॥ ਚੋਰੀ ਚਰੜੀ ਸੋ ਕਰੇ ਜੋ ਨੰਗਾ ਭੁਖਾ ਹੋਇ ॥ ਬਕਰੀ ਸ਼ੇਰ ਬਰਾਬਰੀ ਫਿਰਦੇ ਇਕੋ ਜਾਇ ॥ ਖਾਵਣ ਇਕ ਤੇ ਜਗਹ ਪਰ ਸ਼ੇਰ ਬਕਰੀ ਆਇ ॥ ਆਲਮ ਹੋਯਾ ਗੁਲਜ਼ਾਰ ਸਭ ਕਰ ਹੈ ਸਭ ਵਿਹਾਰ ॥ ਗਯਾ ਬਹਿਸ਼ਤ ਨਉਸ਼ੇਰਵਾਂ ਆਦਲ ਕਹਿਆ ਸੰਸਾਰ ॥ ਐਸੀ ਅਦਾਲਤ ਜੋ ਕਰੇ ਸੋਈ ਹੈ ਪਾਤਸ਼ਾਹ ॥ ਨਾਤਰ ਪੈਸੀ ਦੋਜ਼ਕੇ ਅੰਤ ਹੋਸੀ ਰੂਇ ਸਿਆਰ ॥੧੩॥ ਜਵਾਬ ਇਮਾਮ ਕੁਤਬਦੀਨ ਸੂਰਾ ॥ ਕਹੇ ਇਮਾਮ ਕੁਤਬਦੀਨ ਸੁਨਹੁ ਨਾਨਕ ਪੀਰ ॥ ਪਾਇਆ ਮਰਾਤਬ ਹਾਤਮੇ ਤਿਸਦੀ ਸੁਣ ਤਦਬੀਰ ॥ ਘਰ ਵਿਚ ਕੱਖ ਨ ਰਖਹੇ ਦੇਵੇ ਰਾਹ ਖੁਦਾਇ ॥ ਫਿਰਦਾ ਪਰਉਪਕਾਰ ਨੂੰ ਸਭ ਕਤੇਬ ਗਵਾਹਿ ॥ ਸਿਰ ਤੋਂ ਮਿਠਾ ਕੁਛ ਨਹੀਂ ਜੇ ਮੰਗੇ ਨਾਮ ਖੁਦਾਇ ॥ ਉਹ ਭੀ ਮੂਲ ਨਾ ਰਖਦਾ ਦੇਵੇ ਖਰਾਇਤ ਚਾਇ ॥ ਇਕ ਪਾਤਸ਼ਾਹ ਹੋਰ ਮੁਲਕ ਦਾ ਨਿਤ ਲੜਦਾ ਹਾਤਮ ਨਾਲ ॥ ਜੀਤ ਨ ਸਕੈ ਪਾਤਸ਼ਾਹ ਜੋ ਹਾਤਮ ਹੋਇ ਪੈਮਾਲ ॥ ਕਹਿਆ ਇਕਸ ਵਜੀਰ ਨੇ ਏਹ ਹਾਤਮ ਜਿਣੇ ਨ ਕੋਇ ॥ ਜੋ ਮੰਗੇ ਨਾਇ ਖੁਦਾਇ ਦੇ ਸਿਰ ਤੇ ਹਲੇ ਨ ਸੋਇ ॥ ਤਬ ਹੋਯਾ ਫਕੀਰ ਪਾਤਸ਼ਾਹ ਗਿਆ ਹਾਤਮ ਦੇ ਪਾਸ ॥ ਬਹੁਤ ਯਤੀਮ ਗਰੀਬ ਹੋਇ ਕੀਤੀਓਸੁ ਬਹੁਤ ਅਰਦਾਸ ॥ ਤਉ ਤਕ ਅਉਖਾ ਕੰਮ ਹੋ ਅਟਕ ਰਹਿਆ ਹੈ ਸੋਇ ॥

ਜੇ ਚਲੇ ਮੇਰੇ ਨਾਲ ਤੂੰ ਤਾਂ ਕੰਮ ਅਸਾਡਾ ਹੋਇ ॥ ਵਾਸਤਾ ਹਈ ਖੁਦਾਇ ਜਿਸ ਤੇ ਪਰੇ ਨ ਹੋਰ ॥ ਉਥੇ ਕੰਮ ਨ ਹੋਰਦਾ ਕਰ ਥਕੇ ਸਭੇ ਜ਼ੋਰ ॥ ਤਦ ਹੀ ਆਖਿਆ ਹਾਤਮੇ ਜਿਉਂ ਕਰ ਹੁਕਮ ਰਜਾਇ ॥ ਜਿਉਂ ਕਰ ਤੇਰੀ ਖੁਸ਼ੀ ਹੈ ਸੋਈ ਕੰਮ ਫਰਮਾਇ ॥ ਤਬ ਫਕੀਰੇ ਆਖਿਆ ਰੱਸਾ ਗਲ ਵਿਚ ਡਾਲ ॥ ਰੱਸਾ ਮੇਰੇ ਹਥ ਦੇ ਉਠ ਚਲ ਮੇਰੇ ਨਾਲ ॥ ਜਬ ਇਹ ਬਿਧ ਕੀਤੀ ਹਾਤਮੇ ਤਬ ਕੰਬੇ ਚਉਦਾ ਲੋਇ ॥ ਜੇਹੀ ਕੀਤੀ ਹਾਤਮੇ ਤੇਹੀ ਕਰੈ ਨ ਕੋਇ ॥ ਤਬ ਪਾਤਸ਼ਾਹ ਮੁਰੀਦ ਹੋਇ ਲੱਗਾ ਕਦਮੀ ਆਇ ॥ ਹੱਥਹੁ ਰਈਯਤ ਹੋਇਕੇ ਚਲੇ ਹੁਕਮ ਰਜਾਇ ॥ ਨਾਉਂ ਖੁਦਾਈ ਜੋ ਮੰਨੇ ਸੋ ਵਡਾ ਮੁਰਾਤਬਾ ਪਾਇ ॥ ਐਥੈ ਮਿਲਣ ਵਡਿਆਈਆਂ ਫਿਰ ਪਾਇ ਭਿਸ਼ਤ ਜਾਇ ॥੧੪॥ ਜਵਾਬ ਇਮਾਮ ਗੌਸ ਦੀਨ ਸੂਰਾ ॥ ਸੁਣਹੁ ਨਾਨਕ ਸ਼ਾਹ ਸਚ ਆਖੇ ਗੌਸ ਇਮਾਮ ॥ ਹਾਰੂੰ ਮਰਾਤਬ ਪਾਇਆ ਸਾਬਤ ਰਖ ਈਮਾਨ ॥ ਮੂਸੇ ਪਿਛੇ ਪਿਕੰਬਰੀ ਪਾਈ ਹਾਰੂੰ ਸ਼ਾਹ ॥ ਚਾਰ ਮਰਾਤਬ ਜੋ ਕਰੇ ਸੋ ਦਰਗਹ ਪਵੇ ਕਬੂਲ ॥ ਅਦਲ ਖਰਾਇ ਬੰਦਗੀ ਸਾਬਤ ਰਖੇ ਈਮਾਨ ॥ ਦੀਨ ਦੁਨੀ ਕਾ ਪਾਤਸ਼ਾਹ ਹੈ ਜੋ ਚਾਰ ਮਰਾਤਬ ਜਾਨ ॥੧੫॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੋ ਚਾਰ ਇਮਾਮ ॥ ਮਜ਼ਹਬ ਮਿਲਤ ਕਬੂਲ ਨਹਿ ਫਿਰਕੇ ਕਿਤੇ ਨ ਕਾਮ ॥ ਅਮਲੇ ਉਤੇ ਨਿਬੜੀ ਦਰਗਹਿ ਪਈ ਕਬੂਲ ॥ ਹੁਜਤ ਹਾਜਤ ਨ ਕਿਤੇ ਕੰਮ ਆਖੇ ਪਾਕ ਰਸੂਲ ॥ ਜੇਤੀ ਮਿਲਤ ਮਜ਼ਹਬਾਂ ਸਭ ਝਗੜੇ ਦੇ ਆਰੰਭ ॥ ਸਾਹਿਬੋਂ ਵਡਾ ਕੋ ਨਹੀਂ ਜੋ ਰਖੇ ਜਹਾਨੇ ਥੰਭ ॥ ਚਾਰੋਂ ਕੌਲ ਜੁ ਤੁਮ ਕਹੇ ਹੈ ਐਸਾ ਕੋਈ ਹੋਰ ॥ ਜਿਸ ਦੇ ਵਲ ਖੁਦਾਇ ਹੈ ਤਿਸ ਵਿਚ ਵਡਾ ਜੋਰ ॥ ਸਭੁ ਹਥ ਕਰਾਮਾਤ ਖੁਦਾਇ ਦੇ ਕਰੇ ਕਰਾਵੇ ਆਪ ॥ ਅਮਲ ਗੁਨਹਿ ਜਹਾਨ ਦੇ ਜੋ ਕਰਦੇ ਐਬ ਸਵਾਬ ॥ ਜੋ ਆਯਾ ਸੋ ਚਲਸੀ ਰਹਸਨ ਅਮਲ ਜਹਾਨ ॥ ਨੇਕੀ ਬਦੀ ਨ ਵੰਞਸਨ ਸੱਚ ਨਾਨਕ ਕਹੈ ਵਖਾਨ ॥੧੬॥ ਸੁਆਲ ਚਾਰ ਇਮਾਮ ਸੂਰੇ ॥ ਸੁਣਹੋ ਨਾਨਕ ਹਿੰਦੂ ਕੀ ਆਖਣ ਚਾਰ ਇਮਾਮ ॥ ਖਤਮ ਮੁਹੰਮਦ ਮੁਸਤਫਾ ਆਯਾ ਵਿਚ ਜਹਾਨ ॥ ਅਗੇ ਜੋ ਹੋਇ ਪੈਕੰਬਰਾਂ ਇਕ ਲੱਖ ਅਸੀ ਹਜਾਰ ॥ ਕੀਤੇ ਸਭ ਮਨਸੂਖ ਹੈਨ ਨਬੀ ਮੁਹੰਮਦ ਯਾਰ ॥ ਇਸਥੀਂ ਅਗੇ ਨਾ ਹੋਰ ਕੋ ਅਲਹਦਾ ਮਾਸ਼ੂਕ ॥ ਅਗੇ ਜੋਇ ਪੈਕੰਬਰਾਂ ਕੀਤੇ ਸਭ ਮਨਸੂਖ ॥ ਆਖਰ ਇਸ ਜ਼ਮਾਨੇ ਦੇ ਖਾਦਮ ਨਬੀ ਰਸੂਲ ॥ ਨਾਲ ਚਾਰੋਂ ਯਾਰ ਮੁਸੱਲਮੀ ਜੋ ਕਰਦੇ ਮਸਲ ਮਸੂਲ ॥ ਉਮਰ ਖਿਤਾਬ ਅਬੂਬ ਕਰ ਉਸਮਾਨ ਅਲੀ ਸਾਦਾਤ ॥ ਵਾਰਸ ਚਾਰੋਂ ਤਖਤ ਦੇ ਜੋ ਨਬੀ ਬਹਾਏ ਆਪ ॥ ਵਾਰੀ ਆਪੋ ਆਪਣੀ ਅਮਲ ਕੀਤਿਆ ਨੇ ਪਾਕ ॥ ਰੋਜ਼ ਕਿਆਮਤ ਹਦ ਤਕ ਰਹਸੀ ਨਬੀ ਰਸੂਲ ॥ ਜਾਹਿਰ ਸਭ ਸੇ ਕੁੰਟ ਵਿਚ ਕੀਤਾ ਸਭ ਕਬੂਲ ॥ ਅਗੇ ਹੋਰ ਅਮਲ ਨ ਚਲਸੀ ਪੈਕੰਬਰ ਉਤੇ ਕੋਇ ॥ ਜੋ ਕਰਸੀ ਜੋਰਾ ਆਇਕੇ ਮਾਰ ਲਈ ਸੀ ਸੋਇ ॥ ਸਭ ਕਾਜੀ ਇਕਤੇ ਰਾਹ ਵਿਚ ਹੋਸੀ ਮੁਸਲਮਾਨ ॥ ਇਸ ਜ਼ਮਾਨੇ ਦਾ ਪਾਤਸ਼ਾਹ ਨਬੀ ਰਸੂਲ ਸੁਲਤਾਨ ॥ ਚਲਿਆ ਅਮਲ ਮੁਹੰਮਦੀ ਇਸਦੇ ਪਰੇ ਨ ਹੋਰ ॥ ਖਾਤਮ ਸਭ ਪੈਕੰਬਰਾਂ ਦਿਤਾ ਸੁ ਵਡਾ ਜੋਰ ॥ ਤੂੰ ਭੀ ਆਯਾ ਨਾਨਕ

ਸਾਹਿਬ ਵਡ ਕਰਾਮਾਤ ॥ ਜਿਤਨਿਆਂ ਹਾਜੀਆਂ ਕਾਜੀਆਂ ਗਉਸ ਕੁਤਬ ਸਾਦਾਤ ॥ ਜੋਗੀ ਜੰਗਮ ਸਰੇਵੜੇ ਬ੍ਰਾਹਮਣ ਤੇ ਸੰਨਿਆਸ ॥ ਖਟ ਦਰਸ਼ਨ ਪੈਕੰਬਰਾਂ ਛੱਤੀ ਪਖੰਡ ਉਦਾਸ ॥ ਸਾਧ ਹਈ ਜਮੀਨ ਸਭ ਛੱਡਿਓ ਨ ਆਸ ਪਾਸ ॥ ਫੇਰਿਓ ਮਕਾ ਆਇਕੇ ਕਰਕੇ ਵਡ ਕਰਾਮਾਤ ॥ ਹੁਣ ਆਯਾ ਪਾਤਸ਼ਾਹੀ ਰੂਮ ਵਿਚ ਮਿਲਿਓਂ ਪਾਤਸ਼ਾਹ ਕੋ ਜਾਹਿ ॥ ਜ਼ਾਲਮ ਕਾਰੂੰ ਹਮੀਦ ਨੂੰ ਘਤਿਓ ਸਿੱਧੇ ਰਾਹ ॥ ਜਿਨ ਛੱਡੀ ਨ ਦਮੜੀ ਗੋਰ ਵਿਚ ਮੁਰਦੇ ਛਡੇ ਢੰਢੋਲ ॥ ਕੱਢ ਰੁਪਏ ਮੂੰਹ ਵਿਚੋਂ ਪੱਟ ਕਰ ਕਢੇ ਗੋਰ ॥ ਕਾਰੂੰ ਹਲਾਇਕ ਜੋੜਿਆ ਖਜਾਨਾ ਚਾਲੀ ਗੰਜ ॥ ਇਸ ਪੈਂਤਾਲੀ ਜੋੜਿਆ ਰਖਿਆ ਖਜਾਨਾ ਸੰਜ ॥ ਜੋ ਲਗਾ ਕਰਨ ਖਰਾਇਤ ਤਾਂ ਛਡ ਦਿਤਿਓਸੁ ਬੰਦੀਵਾਨ ॥ ਕਰਕੇ ਖਾਦਮ ਆਪਣਾ ਯੋਗ ਮੋਮ ਸਮਾਨ ॥ ਆਂਦਾ ਹੀ ਆਪਣੇ ਮਜ਼ਹਬ ਵਿਚ ਜੋ ਆਹਾ ਮੁਸਲਮਾਨ ॥ ਮੱਕਾ ਰੂਮ ਜਿਤਕੇ ਹੁਣ ਵੜਿਆ ਮਦੀਨੇ ਆਇ ॥ ਇਕੇ ਅਸਾਡੀ ਨਿਸ਼ਾ ਕਰ ਇਕੇ ਕੁਛ ਕਰਾਮਾਤ ਦਿਖਾਇ ॥ ਜਿਥੋਂ ਤੀਕਰ ਉਮਤੀ ਸਭ ਹੋਈਆਂ ਕੱਠੀਆਂ ਆਣ ॥ ਕਰ ਦੇਣੀ ਸੰਗਸਾਰ ਸਭ ਮਿਲਕਰ ਮੁਸਲਮਾਨ ॥ ਦਾਵਾ ਕਰ ਪੈਕੰਬਰੀ ਆਯਾ ਹੈਂ ਅਰਬਸਤਾਨ ॥ ਅਰਬ ਛੱਡਸ ਨਾਹੀਂ ਜੀਂਵਦਾ ਕੁਛ ਲਾਇ ਲੈ ਆਪਣਾ ਤਾਨ ॥੧੭॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸੱਚ ਸੁਣਹੋ ਚਾਰ ਇਮਾਮ ॥ ਮੱਕਾ ਹੈ ਮਹਾਂਦੇਵ ਕਾ ਬ੍ਰਾਹਮਣ ਸਨ ਸੁਲਤਾਨ ॥ ਉਪਜਿਆ ਬ੍ਰਾਹਮਣ ਜਦ ਵਿਚੋਂ ਹੋਇਕਰ ਮੁਸਲਮਾਨ ॥ ਬਾਣੀ ਬਣਾਇ ਆਪਣੀ ਰਖਿਓਸੁ ਨਾਮ ਫੁਰਕਾਨ ॥ ਬਾਣੀ ਬ੍ਰਹਮੇ ਦੇਵ ਕੀ ਮਿਲੀ ਸਭ ਸੰਸਾਰ ॥ ਚਾਰੋਂ ਬਾਬ ਕਤੇਬ ਦੇ ਚਵਾਂ ਚਾਰੇ ਰਾਹ ॥ ਦਾਵਾ ਰੱਖ ਖੁਦਾਈਆਂ ਗਊਆਂ ਜ਼ਿਬੇ ਕਰਾਇ ॥ ਕੀਤੇ ਬ੍ਰਾਹਮਣ ਭ੍ਰਿਸ਼ਟ ਸਭ ਦਿਤੀਓਸੁ ਬਾਂਗ ਅਲਾਇ ॥ ਕਲਮਾਂ ਇਕ ਖੁਦਾਇ ਕਹਿ ਮੁਹੰਮਦ ਰਸੂਲ ਸੁਣਾਇ ॥ ਫੇਰਿਓਸੁ ਹੁਕਮ ਜਹਾਨ ਵਿਚ ਸਭ ਹੋਵੈ ਮੁਸਲਮਾਨ ॥ ਬਹੁਤਿਆਂ ਹੁਕਮ ਨ ਮੰਨਿਆਂ ਜੋ ਆਹੇ ਮਾਯਾਵਾਨ ॥ ਜੋ ਮਰਦੇ ਭੁਖ ਅਜਾਬ ਨਾਲ ਸੋ ਮਿਲੈ ਪੈਕੰਬਰ ਜਾਇ ॥ ਦੇਕਰ ਹਦੀਆ ਦੀਨਤਾ ਆਪ ਸੇਤੀ ਲਏ ਮਿਲਾਇ ॥ ਮਿਲੀਆਂ ਕੌਮਾਂ ਲੁਟ ਨੂੰ ਐਵੇਂ ਮਿਲੀ ਨ ਕੋਇ ॥ ਕੁਝ ਨਿਵਾਈ ਜੋਰ ਕਰ ਸ਼ਾਹ ਮਰਦਾਂ ਖੜਗ ਵਜਾਇ ॥ ਤਾਂ ਭੀ ਜੀਤ ਨ ਸਕਿਆ ਸਿ ਹਿੰਦੂ ਹਿੰਦੁਸਤਾਨ ॥ ਜੇ ਹੁਕਮ ਹੋਵੇ ਰੱਬ ਦਾ ਕੀਤਿਆਂ ਜੋਰ ਹਰਾਮ ॥ ਫਿਰ ਬੀੜਾ ਚਾਯਾ ਮੋਮਨ ਦੀਨ ਸਯਦ ਸ਼ਾਹ ਮਦਾਰ ॥ ਆਏ ਸ਼ਾਹ ਖੁਰਾਸਾਨ ਦੇ ਹੋਇ ਚਿਹਲ ਤਿਨਾਂ ਦੀਦਾਰ ॥ ਹੱਸੇ ਹੜ ਹੜਾ ਚਿਹਲ ਤਨ ਕਹ ਕਹਾਂ ਚਲੇ ਮਸਤਾਨ ॥ ਜਿਸਦੇ ਦਾਵਾਦਾਰ ਹੋ ਅਗੇ ਭੀ ਹਿੰਦੁਸਤਾਨ ॥ ਅਸੀਂ ਸਹਾਬ ਪੈਕੰਬਰੀ ਆਏ ਨਾਲ ਇਮਾਮ ॥ ਅਸੀਂ ਮਾਰੇ ਹਿੰਦੂ ਕੋਹ ਵਿਚ ਸ਼ਾਹ ਮਾਰਿਆ ਹਿੰਦੁਸਤਾਨ ॥ ਸ਼ਾਹ ਅਲੀ ਵਡਾ ਇਮਾਮ ਸੀ ਰੂਮੀ ਸਿਰ ਸੁਲਤਾਨ ॥ ਵਾਰਾ ਕੱਢ ਨ ਸਕਿਓਸੁ ਰਹਿਆ ਖੇਤ ਨਦਾਨ ॥ ਜਾਨੀਹੇ ਰਹਿੰਦੇ ਜਨਾਵਹੁ ਤਾਂ ਸੁੰਨਤ ਲੇਹੁ ਬਣਾਇ ॥ ਜਾਂਦਾ ਵਾਲੇ ਜਬਰ ਹੈਨ ਬਿਨ ਜਾਇਦ ਨ ਅਗੇ ਜਾਇ ॥ ਸ਼ਾਹ ਮਰਦਾਂ ਆਯਾ ਜੋਰ ਕਰ ਸਿੰਧੋਂ ਗਿਆ ਨ

ਪਾਰ ॥ ਲਿਖ ਗਿਆ ਤਲਾਕ ਨੂੰ ਅੰਦਰ ਪਰਬਤ ਵਾਰ ॥ ਤਬ ਧਰਕੇ ਹਿੰਦੂ ਭੇਸ ਕਉ ਚਲੇ ਮੋਮਨ ਮਦਾਰ ॥ ਆਏ ਹਿੰਦੁਸਤਾਨ ਵਿਚ ਤਬ ਲਾਗੇ ਕਰਨ ਬੀਚਾਰ ॥ ਇਕ ਰਹਿਆ ਅਜਮੇਰ ਵਿਚ ਇਕ ਰਹਿਆ ਮਕਨਪੁਰ ਜਾਇ ॥ ਕਰਕੇ ਨਾਟਕ ਚੇਟਕ ਹਿੰਦੂ ਲਏ ਮਿਲਾਇ ॥ ਰਹੇ ਹਿੰਦੁਸਤਾਨ ਵਿਚ ਫਕਰ ਅੱਲਹਦੇ ਹੋਇ ॥ ਜੋਰੀ ਹਿੰਦ ਨ ਜਿਤਿਆ ਕਰ ਜੋਰਾਂ ਰਹੇ ਖਲੋਇ ॥ ਅਗੇ ਜੋਈ ਅਜੈਪਾਲ ਵਸਦਾ ਸੀ ਅਜਮੇਰ ॥ ਨਾਟਕ ਚੇਟਕ ਕਰ ਮੇਦਨੀ ਕੀਤਾ ਜੋਰੀ ਜੇਰ ॥ ਨਾਟਕ ਚੇਟਕ ਕਰੇ ਮੋਦਨੀ ਬੈਠਾ ਪੀਰ ਕਹਾਇ ॥ ਰਾਜਾ ਪਰਜਾ ਹਿੰਦੂ ਦਾ ਸਭੋ ਨਿਵਿਆ ਆਇ ॥ ਹਿੰਦੂਓਂ ਹੋਆ ਨ ਤੁਰਕ ਕੋਈ ਈਏਂ ਰਹੇ ਇਮਾਨ ॥ ਅਮਲ ਹਿੰਦੂਆਂ ਕਾ ਹਟ ਗਿਆ ਵਧ ਗਏ ਮੁਸਲਮਾਨ ॥ ਇਕ ਅੱਧ ਹਿੰਦੂ ਭੀ ਰਲਾਇਕੈ ਆਵਣ ਅਪਨੇ ਰਾਹਿ ॥ ਉਠੇ ਰੱਯਤ ਹੋਇਕੇ ਮਨ ਅੰਦਰ ਦਗਾ ਕਮਾਇ ॥ ਕਦਮ ਤੁਰਕਾਂ ਦਾ ਆ ਜਦੋਂ ਪਇਆ ਹਿੰਦੁਸਤਾਨ ॥ ਹਿੰਦੂ ਘਟਨ ਦਿਨੋ ਦਿਨ ਵਧਣ ਮੁਸਲਮਾਨ ॥ ਯਕਵਜੂਨੀ ਤੁਰਕ ਸਭ ਹੋਇ ਇਕਤੇ ਜਾਇ ॥ ਹਿੰਦੂ ਪਾਟੇ ਆਪ ਵਿਚ ਵਖੋ ਵੱਖ ਰਹਾਇ ॥ ਗੋਰਖ ਦਿਤਾ ਮਦਾਰ ਨੂੰ ਕਰਕੇ ਬਹੁ ਕਰਾਮਾਤ ॥ ਦਾਹੜੀ ਮੁਛ ਬਨਾਇਕੇ ਮੰਨੀਅਨਿ ਸਾਦਾਤ ॥ ਦਰਸ਼ਨ ਲਾਇਓਸੁ ਦਿਗੰਬਰੀ ਖਟ ਦਰਸ਼ਨ ਮਿਲਿਆ ਆਇ ॥ ਤੁਰਕ ਦਾਵਾ ਛਡ ਕੇ ਬੈਠਾ ਬਿਭੂਤ ਚੜ੍ਹਾਇ ॥ ਅੱਗੇ ਹਿੰਦੂ ਧਰਮ ਸੀ ਤੁਰਕ ਨ ਦੀਸੈ ਕੋਇ ॥ ਪੈਰ ਪਇਆ ਜਬ ਤੁਰਕ ਕਾ ਕਲਜੁਗ ਵਰਤਿਆ ਲੋਇ ॥ ਰਾਜ ਤੁਰਕ ਕਾ ਆਇਆ ਉਠ ਗਿਆ ਹਿੰਦੂ ਰਾਜ ॥ ਸਭ ਮੰਨੀ ਤਾਬਿਆ ਤੁਰਕ ਕੀ ਹਿੰਦੂ ਹੋਇ ਮੁਹਤਾਜ ॥ ਹਿੰਦੂ ਹੋਇ ਮਨਸੂਖ ਸਭ ਜਬ ਆਏ ਮੁਸਲਮਾਨ ॥ ਹੋਇ ਫਿਰ ਪਾਤਸ਼ਾਹ ਜਬ ਅਗੇ ਰੱਖ ਨਿਸ਼ਾਨ ॥ ਮਸ਼ਰਕ ਦਿਤਾ ਮਗਰਬੀਆਂ ਕਰਕੇ ਬਹੁਤ ਖਰੂਜ ॥ ਅਗੇ ਰੱਖ ਕੁਰਾਨ ਨੋ ਕਰਨ ਮੁਕਾਮਾਂ ਕੂਕ ॥ ਦੇਹੁਰੇ ਦੇਵੀ ਦੇਵਤੇ ਦਿਤੇ ਸਭ ਗਿਰਾਇ ॥ ਅਪਨਾ ਅਮਲ ਚਲਾਇਆ ਗੋਰੀ ਪੀਰ ਸਮਾਇ ॥ ਗੰਗ ਬਨਾਰਸ ਹਿੰਦੂਆਂ ਮੱਕੇ ਮਦੀਨੇ ਮੁਸਲਮਾਨ ॥ ਰਾਹ ਚਲੇ ਦੋਇ ਜਗਤ ਵਿਚ ਨੱਚਨ ਵਿਚ ਸ਼ੈਤਾਨ ॥ ਧੂਆਂ ਧਾਮ ਬਹੁ ਕਰਨ ਲਾਇਣ ਵਡੇ ਜੋਰ ॥ ਸਾਹਿਬ ਜੋਰ ਨ ਭਾਵਈ ਜੇ ਚਾਹੇ ਭੇਜੇ ਹੋਰ ॥ ਬੈਠਾ ਤਖ਼ਤ ਪੈਕੰਬਰੀ ਸ਼ੇਰ ਅਲੀ ਸਰਦਾਰ ॥ ਭਾਈ ਕਹੀਏ ਰਸੂਲ ਦਾ ਸਾਥ ਜਵਾਈ ਯਾਰ ॥ ਅਲੀ ਕੀਤਾ ਸਫਰ ਜਦ ਤਾਂ ਰਹੇ ਹਸਨ ਹੁਸੈਨ ॥ ਦਾਵਾ ਕਰਕੇ ਤਖ਼ਤ ਦਾ ਲਗੇ ਯਜੀਦੀ ਲੈਣ ॥ ਹਸਨ ਹੁਸੈਨ ਮਾਰਕੇ ਯਜੀਦ ਹੋਯਾ ਪਾਤਸ਼ਾਹਿ ॥ ਮਰਵਾ ਹੋਯਾ ਵਜ਼ੀਰ ਪਾਸ ਜੋ ਖਾਸਾ ਯਾਰ ਕਹਾਇ ॥ ਸਯਦਾ ਕੀਤਾ ਖਰੂਜ ਫਿਰ ਮਾਰਿਆ ਯਜੀਦੀ ਆਇ ॥ ਤਬ ਦੋਇ ਬਿਧਿ ਹੋਈਆਂ ਉਮਤੀ ਦੋਇ ਬਿਧਿ ਚਲੇ ਰਾਹ ॥ ਇਕ ਸੁੰਨੀ ਇਕ ਰਾਫਜੀ ਫਿਰਕੇ ਦੁਇ ਬਦਰਾਹ ॥ ਹੋਈਆਂ ਦੋਇ ਬਿਧਿ ਉਮਤੀ ਯਜੀਦੀ ਹੁਸੈਨੀ ਢੋਇ ॥ ਹੋਵਣ ਲੱਗਾ ਝਗੜਾ ਤਬ ਰਹਿਆ ਮਜ਼ਹਬ ਖਲੋਇ ॥ ਮੁਸਲਮਾਨਾਂ ਆਪ ਵਿਚ ਲਗੀ ਹੋਵਣ ਮਾਰ ॥ ਰਹੀਮ ਕੂਫ ਮੁਹੰਮਦੀ ਕਉਣ ਲਏ ਫਿਰ ਸਾਰ ॥ ਭੇਜੇ ਖੁਦਾਇ ਜਹਾਨ ਵਿਚ ਇਕ ਜਪਾਵਣ ਨਾਮ ॥ ਹਹੀ ਤੇ ਹਰ ਹੋਇ ਗਈ ਤਾਂ

ਵਿਸਰ ਗਿਆ ਫਰਮਾਨ ॥ ਤਬ ਹਿੰਦੂ ਮੁਸਲਮਾਨ ਦੁਇ ਕੀਤੇ ਰੱਬ ਮਨਸੂਖ ॥ ਲੈ ਫਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਚਾਰ ਇਮਾਮ ॥ ਵੇਖੋ ਹੁਣ ਕਰਾਮਾਤ ਹੋਰ ਸੁਣਦੇ ਸੇ ਜੋ ਕਾਨ ॥ ਕਾਨ ਉਂਗਲੀਆਂ ਪਾਇ ਤਬ ਨਾਨਕ ਦਿਤੀ ਬਾਂਗ ॥ ਜਿਤਨੀ ਉਮਤ ਜਮਾਂ ਸੀ ਸੁੰਨ ਹੋਈ ਸੁਣ ਕਰ ਬਾਂਗ ॥ ਬੱਧੇ ਜੁਸੇ ਸਭ ਸਦੇ ਹਿੱਲੇ ਜੁੱਲੇ ਨ ਕੋਇ ॥ ਕਾਰਖਾਨੇ ਛਤੀਸ ਜਗ ਵਿਚ ਹੋਏ ਗਏ ਬੰਦ ਸੋਇ ॥ ਕਾਜੀ ਹਾਜੀ ਮੌਲਵੀ ਮੁੱਲਾਂ ਸ਼ੇਖ ਉਲਮਾਇ ॥ ਅਸੀਂ ਵੇਖਣ ਤੁਰਤੁਰ ਮੁਖਹੁੰ ਨ ਸਕਲ ਅਲਾਇ ॥ ਬਾਬੇ ਕਹਿਆ ਇਮਾਮ ਜੀ ਕਰ ਸੰਗ ਸਾਰੀ ਮੋਹਿ ॥ ਬਹੁਤੀ ਉਮਤ ਵੇਖ ਕਰ ਗਰਬ ਕੀਆ ਜੋ ਤੋਹਿ ॥ ਕਰਕੇ ਕੁਦਰਤ ਰੱਬ ਦੀ ਛੱਡੇ ਬੰਦੀਵਾਨ ॥ ਗਲ ਵਿਚ ਪੱਲੂ ਪਾਇਕੇ ਸਭ ਕਦਮੀਂ ਢਠੇ ਆਨ ॥ ਚਾਰੋਂ ਕਰੀ ਅਰਦਾਸ ਤਬ ਸੁਣੀਐ ਨਾਨਕ ਸ਼ਾਹ ॥ ਜਿਉਂ ਕਰ ਅਸਾਂ ਛਡਾਇਆ ਹੋਰ ਉਮਤੀ ਭੀ ਛੁਡਵਾਇ ॥ ਸ੍ਰੀ ਨਾਨਕ ਡਿੱਠਾ ਨਜਰ ਭਰ ਸਭ ਹੋਈ ਬੰਦ ਖਲਾਸ ॥ ਬੰਦ ਛਡਾਇ ਸਤਿਗੁਰੂ ਰਬ ਅਗੇ ਕਰੇ ਅਰਦਾਸ ॥ ਹਾਰਿਆ ਸਭਨਾਂ ਉਮਤੀ ਜਿਤੀ ਮਦੀਨੇ ਮਾਹਿ ॥ ਹਾਰੇ ਚਾਰ ਇਮਾਮ ਸਭ ਜਿਤਿਆ ਨਾਨਕ ਸ਼ਾਹਿ ॥੧੮॥ ਜਵਾਬ ਕਾਜੀ ਰੁਕਨਦੀਨ ਸੂਰਾ ॥ ਆਖੇ ਕਾਜੀ ਰੁਕਨਦੀਨ ਸੁਣਹੁ ਚਾਰ ਇਮਾਮ ॥ ਨਾਨਕ ਆਯਾ ਜਹਾਨ ਵਿਚ ਸਚਾ ਲੈ ਫਰਮਾਨ ॥ ਆਖਣ ਸਭੇ ਹਾਜੀਆਂ ਨਾਲੇ ਬਹਾਵੁਦੀਨ ਪੀਰ ॥ ਨਾਨਕ ਤਾਈਂ ਛੇੜਨਾ ਬਹੁਤੀ ਹੈ ਤਕਸੀਰ ॥ ਆਖੇ ਸੈਦ ਜਲਾਲਦੀਂ ਆਖਣ ਸਭ ਸਾਦਾਤ ॥ ਨਾਨਕ ਵੱਡਾ ਪੀਰ ਹੈ ਸਾਹਿਬ ਵਡ ਕਰਾਮਾਤ ॥ ਬੱਧੀ ਓਸ ਸਭ ਉਮਤੀ ਮੁਖ ਥੀਂ ਬਾਂਗ ਅਲਾਇ ॥ ਹਾਜਰ ਨਾਜਰ ਸਭਸ ਜਾਇ ਨਾਨਕ ਵਲੀ ਖੁਦਾਇ ॥ ਆਖਰ ਏਸ ਜਮਾਨੇ ਅੰਦਰ ਖਾਤਮ ਨਬੀ ਰਸੂਲ ॥ ਖਾਤਮਾਂ ਦੇ ਸਿਰ ਖਤਮ ਹੈ ਨਾਨਕ ਰਬ ਕਬੂਲ ॥ ਅਸਾਂ ਜਾਤਾ ਨਬੀ ਪਰ ਹੋਰ ਨ ਹੋਸੀ ਕੋਇ ॥ ਦੁਹਾਂ ਫਿਰਕਿਆਂ ਤੇ ਬਾਹਰਾ ਜ਼ਾਹਰ ਨਾਨਕ ਹੋਇ ॥ ਹਿੰਦੂ ਮੁਸਲਮਾਨ ਦੁਇ ਕੀਤੇ ਨੀ ਮਨਸੂਖ ॥ ਲੈ ਫਰਮਾਨ ਖੁਦਾਇਦਾ ਨਾਨਕ ਕੀਆ ਖਰੂਜ ॥ ਜਿਨ ਕਰ ਤੀਨੋਂ ਕੂੰਟ ਕਉ ਚਉਥੀ ਪਹੁੰਚਿਆ ਆਏ ॥ ਚਉਥੀ ਕੂੰਟ ਭੀ ਜਿਨ ਲਈ ਸੱਚੀ ਰੱਖ ਪਨਾਹਿ ॥ ਸੱਚਾ ਬਾਲਾ ਦਸਤ ਹੈ ਜੋ ਕਾਇਮ ਸਚ ਪਰ ਹੋਇ ॥ ਕੂੜ ਨ ਪਹੁੰਚੇ ਸਚ ਨਾਲ ਜੇ ਸਉ ਦਉੜੇ ਕੋਇ ॥੧੯॥

ਸੁਆਲ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਕੀ ਸੁਣਹੋ ਚਾਰ ਇਮਾਮ ॥ ਮੁਸਲਮਾਨੀ ਹਿੰਦੂ ਵਿਚ ਕਿਉਂ ਕਰ ਹੋਈ ਆਨ ॥ ਕਰਦੇ ਬਹੁਤ ਉਪਾਇ ਹੈਨ ਹੁਣ ਤਕ ਮੁਸਲਮਾਨ ॥ ਯਕ ਸਿਰ ਹਿੰਦੂ ਨ ਹੋਵਸੀ ਸਭੋ ਕਰ ਬਿਆਨ ॥ ਜਿਚਰ ਹੁਕਮ ਖੁਦਾਇ ਦਾ ਤਿਚਰ ਚਲਿਆ ਜੋਰ ॥ ਜਾਂ ਭਾਵੈ ਖੁਦਾਇ ਫਿਰ ਉਪਰ ਭੇਜੇ ਹੋਰ ॥ ਪਾਤਸ਼ਾਹਾਂ ਦੇ ਮਾਮਲੇ ਦਰਯਾਵਾਂ ਦੇ ਫੇਰ ॥ ਸਭ ਗਲ ਹੱਥ ਖੁਦਾਇ ਦੇ ਲੋਕ ਕਰਨ ਮਨਸੂਬੇ ਢੇਰ ॥ ਤੁਸਾਂ ਨੂੰ ਭੇਜਿਆ ਰੱਬ ਨੇ ਕਾਫਰ ਪਾਵਹੁ ਰਾਹਿ ॥ ਜਿਹੜੇ ਰੱਬ ਨ ਮੰਨਦੇ ਹੋਇ ਹੈਂ ਗੁਮਰਾਹਿ ॥ ਲੈ ਫ਼ੁਰਮਾਨ ਖੁਦਾਇਦਾ ਆਇ ਮੁਸਲਮਾਨ ॥ ਮਾਰਨ

ਗਊ ਗਰੀਬ ਨੂੰ ਦਿਤੇ ਭੁਲਾਇ ਸ਼ੈਤਾਨ ॥ ਕਹਿੰਦੇ ਪਕੜ ਪਰਿੰਦਿਆਂ ਔਰ ਦਰਿੰਦੇ ਜੀਅ ॥ ਮਾਰਨ ਛੁਰੀਆਂ ਲਤ ਦੇ ਕਹਿਣ ਹਲਾਲ ਥੀਅ ॥ ਤੁਰਦੇ ਫਿਰਦੇ ਜੀਆਂ ਨੂੰ ਦੇਵਣ ਤੁਰਤ ਅਜਾਰ ॥ ਖਾਵਣ ਮਾਸ ਹਲਾਲ ਕਹਿ ਹੋਸਣ ਅੰਤ ਖੁਆਰ ॥ ਅਗਲੀ ਪਿਛਲੀ ਸਭ ਗਲ ਬਿਲਕੁਲ ਦੇਹ ਬਤਾਇ ॥ ਆਖਹੁ ਚਾਰ ਇਮਾਮ ਸਚ ਪੁਛੇ ਨਾਨਕ ਸ਼ਾਹਿ ॥੨੦॥ ਜਵਾਬ ਚਾਰ ਇਮਾਮ ਸੂਰਾ ॥ ਸੁਣੀਐ ਨਾਨਕੰ ਸ਼ਾਹ ਜੀ ਆਖਣ ਚਾਰ ਇਮਾਮ ॥ ਮਸਲਾ ਸੁਣੀਐ ਹਿੰਦ ਦਾ ਜਿਉਂ ਆਏ ਮੁਸਲਮਾਨ ॥ ਰਾਜਾ ਜੰਮੂ ਕੋਹ ਦਾ ਦਿਲੀ ਦਾ ਪਾਤਸ਼ਾਹ ॥ ਨਾਉਂ ਸਲਵਾਹਨਿ ਆਖੀਐ ਸ਼ਾਹਾਂ ਦੇ ਸਿਰ ਸ਼ਾਹ ॥ ਬੱਧੋਸੁ ਕੋਟ ਸਿਆਲ ਉਸ ਨੀਵ ਭੀ ਤੁਰਤ ਦਿਵਾਇ ॥ ਹਿੰਦੂ ਹੋਯਾ ਤੁਰਕ ਰਾਜ ਹੁਕਮ ਖੁਦਾਈ ਪਾਇ ॥ ਬੇਟਾ ਰੰਡੀ ਰੰਨ ਦੇ ਇਕੋ ਹੀ ਘਰ ਸੋਇ ॥ ਨੀਹਵੀਂ ਦਿਤਾ ਪਾਤਸ਼ਾਹ ਤਰਸ ਨ ਕੀਤੋਸੁ ਕੋਇ ॥ ਤਰਸ ਨ ਕੀਤਾ ਰਬ ਦਾ ਕਾਫਰ ਨੇ ਮਰਵਾਇ ॥ ਨੱਠੀ ਰੰਡੀ ਜਾਨ ਲੈ ਪਹੁਤੀ ਮਕੇ ਆਇ ॥ ਬੁਰਕਾ ਪਾੜੇ ਪਟ ਵਾਲ ਮੁਖ ਤੇ ਕੂਕੇ ਹਾਇ ॥ ਬੇਟਾ ਹਮਜੇ ਅਰਬ ਦਾ ਰੂਮੀ ਆਲਮ ਸ਼ਾਹ ॥ ਰੰਡੀ ਕੂਕੇ ਬਾਦ ਦਾਦ ਕਰੀ ਅਦਾਲਤ ਸ਼ਾਹ ॥ ਮੁਸਲਮਾਨ ਕੋ ਮਾਰਿਆ ਕਾਫਰ ਨੀਂਵ ਚੁਣਾਇ ॥ ਬੈਠਾ ਤਖਤ ਪਰ ਪਾਤਸ਼ਾਹ ਰੰਡੀ ਦੀ ਸੁਣ ਕਹਾਇ ॥ ਥਰ ਥਰ ਕੰਬੇ ਪਾਤਸ਼ਾਹ ਜਾਂ ਕੰਨੀ ਸੁਣੀ ਕਹਾਇ ॥ ਬੀੜਾ ਰਖਿਆ ਆਲਮ ਸ਼ਾਹ ਚੁਕੇ ਕੋਈ ਜਵਾਨ ॥ ਲੱਕ ਬੰਨ ਸ਼ਮਸ਼ੀਰ ਕਉ ਘਿੰਨੇ ਹਿੰਦੁਸਤਾਨ ॥ ਸਭ ਖੜੀ ਬਾਹੀ ਸੀ ਰੂੰਮ ਦੀ ਨਾਲ ਸ਼ੱਤਰਖਾਨ ॥ ਖੜੇ ਬਹੱਤ੍ਰ ਉਮਰੇ ਇਕ ਥੀਂ ਇਕ ਜਵਾਨ ॥ ਤੁਰ ਤੁਰ ਦੇਖਣ ਉਮਰੇ ਸਕਣ ਨ ਮੁਖਹੁ ਅਲਾਇ ॥ ਸਭਾ ਖਲੋਤੀ ਆਮ ਖਾਸ ਕੋਇ ਨ ਬੀੜਾ ਚਾਇ ॥ ਥਰ ਥਰ ਕੰਬੇ ਪਾਤਸ਼ਾਹ ਜਯੋਂ ਜਯੋਂ ਢਿਲ ਲਗਾਇ ॥ ਬਾਹਰੋਂ ਆਏ ਸ਼ਿਕਾਰ ਖੇਡ ਸ਼ਾਹ ਅਲੀ ਇਮਾਮ ॥ ਗਾਨਾ ਹਥ ਵਿਵਾਹ ਦਾ ਜਵੇ ਦਾ ਸਮਿਆਨ ॥ ਬੇਟਾ ਰੂੰਮੀ ਸ਼ਾਹ ਦਾ ਸ਼ਾਹ ਅਲੀ ਸਰਦਾਰ ॥ ਲੀਤੋਸੁ ਬੀੜਾ ਉਠਾਇਕੇ ਬੰਨ੍ਹ ਲਕ ਤਲਵਾਰ ॥ ਚਾਰ ਸੈ ਵਰ੍ਹੇ ਅਗੇ ਨਬੀ ਥੀਂ ਹੋਇ ਬੀਤੀ ਇਹ ਬਾਤ ॥ ਚੜ੍ਹਿਆ ਇਮਾਮ ਫਉਜ ਲੈ ਸਭ ਬਈਸੀ ਸਾਥ ॥ ਇਕ ਲਖ ਅਸੀ ਹਜ਼ਾਰ ਗਿਣ ਮਿਣਿਆ ਨਾਲ ਹਿਸਾਬ ॥ ਦਉੜਿਆ ਹਿੰਦੁਸਤਾਨ ਪਰ ਬਹੁਤਾ ਆਇ ਸ਼ਿਤਾਬ ॥ ਇਕ ਸਿਰਾ ਹਿੰਦੂ ਕੋਹਦਾ ਇਕ ਸਿਰਾ ਲੈ ਰੂਮ ॥ ਧਾਏ ਕਟਕ ਅਛੂਹਨੀਆਂ ਹਫਤ ਵਲਾਇਤ ਧੂਮ ॥ ਉਧਰੋਂ ਲਸ਼ਕਰ ਹਿੰਦ ਦੇ ਪਹੁਤੇ ਹਿੰਦੂ ਪਹਾੜ ॥ ਦੱਖਣ ਪੂਰਬ ਇਕ ਸਿਰਾ ਆਏ ਕਟਕ ਹਜ਼ਾਰ ॥ ਪੰਜ ਸੈ ਕੋਹ ਮੈਦਾਨ ਬੰਨ੍ਹ ਤਾਂ ਮਿਲੇ ਦੁਇਦਲ ਆਇ ਹਾਥੀ ਘੋੜੇ ਅਗਣਤੀ ਕੀਮਤ ਕਹੀ ਨ ਜਾਇ ॥ ਹੋਯਾ ਜੰਗ ਅਜ਼ੀਮ ਤਬ ਦੁਹ ਧਿਰ ਮਾਰੀ ਢੇਰ ॥ ਜਿਤਨੀ ਗਈ ਫਉਜ ਰੂਮ ਦੀ ਇਕ ਨ ਆਈ ਫੇਰ ॥ ਸ਼ਾਹ ਅਲੀ ਸ਼ਹੀਦ ਹੋਇ ਮਾਰੇ ਸਭੇ ਸਹਾਬ ॥ ਖਪੇ ਬਈਸੀ ਉਮਰੇ ਸਤਰਖਾਨ ਖਿਤਾਬ ॥ ਪਿਛੇ ਹਿਕਸ ਤੁਰਕ ਦੇ ਮਾਰੇ ਤੁਰਕ ਕਰੋੜ ॥ ਅਗੇ ਹੋਏ ਕਤਲਾਮ ਦਲ ਪਿਛੋਂ ਪਹੁੰਚਨ ਹੋਰ ॥ ਫੈਸਲਾ ਹੋਯਾ ਨ ਝਗੜਾ ਮੁਦਤ ਬਹੁਤ ਬੀਤਾਇ ॥ ਝਗੜੇ ਵਿਚ ਉਪਜੇ ਨਬੀ ਰਸੂਲ ਖੁਦਾਇ ॥ ਜੋਰੇ ਨਬੀ ਰਸੂਲ ਦੇ ਹੋਈ ਜ਼ਬਤ ਤਬ ਹਿੰਦ ॥

ਪੜਿਆ ਰੁਤਬਾ ਨਬੀ ਦਾ ਸੁਣਿਆਂ ਸਗਲ ਨਰਿੰਦ ॥੨੧॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੋਚ ਸੁਣੀਐ ਸਚ ਕਲਾਮ ॥ ਘਣੀ ਮੁਦਤ ਬੈਠਿਆਂ ਤੁਸਾਂ ਖਾਧੀ ਹਿੰਦੁਸਤਾਨ ॥ ਹੁਣ ਤਕ ਹਿੰਦ ਨ ਸਾਧੀਆ ਸਭ ਹੋਈ ਨ ਮੁਸਲਮਾਨ ॥ ਘਟ ਨ ਹੋਈ ਤੁਸਾਂ ਵਲੋਂ ਸੁਣਹੁ ਚਾਰ ਇਮਾਮ ॥ ਜਿਚਰ ਅਮਲ ਸੀ ਮਗਰਬੀ ਤਿਚਰ ਤੁਮਾਰਾ ਜੋਰ ॥ ਹੁਣ ਹੁਕਮ ਤੁਮਾਰਾ ਉਠਿਆ ਆਇ ਪਹੁਤਾ ਹੁਣ ਹੋਰ ॥ ਰਹਿਆ ਹੁਕਮ ਗਰਬ ਦਾ ਚਲਾਯਾ ਹੁਕਮ ਸ਼ਮਾਲ ॥ ਇਕਸ ਪੈਰ ਨ ਰਲ ਸਕੈ ਜਿਚਰ ਹੋਇ ਨ ਚਾਰ ॥ ਹੁਕਮ ਅਥਰਬਣ ਬੇਦ ਦਾ ਜੇ ਹੋਵਸਿ ਚਾਰੇ ਅੰਗ ॥ ਚਾਰੋਂ ਮਜ਼ਹਬ ਇਕ ਹੋਇ ਤਾ ਚਲਹਿ ਰਾਹ ਨਿਸੰਗ ॥ ਇਕ ਕਰਨ ਦੇ ਕਾਰਨੇ ਆਯਾ ਨਬੀ ਰਸੂਲ ॥ ਦੁਨੀਆਂ ਲਾਲਚ ਲਗਿਆ ਇਕ ਨਾਮ ਗਿਆ ਹੈ ਭੁਲ ॥ ਕਲਮੇ ਇਕ ਪੁਕਾਰਯਾ ਇਕੋ ਇਕ ਖੁਦਾਇ ॥ ਸਭਨਾਂ ਅੰਦਰ ਇਕ ਹੈ ਵਧ ਘਟ ਕਹੀ ਨ ਜਾਇ ॥ ਆਖਣ ਆਖਿਆ ਏਕ ਨਾਮ ਸਮਝਿਆ ਰਤੀ ਨ ਮੂਲ ॥ ਖਾਨ ਹਰਾਮ ਹਲਾਲ ਕਰ ਚਲਿਆ ਮਜ਼ਹਬ ਰਸੂਲ ॥ ਤੁਰਤ ਹੋਇ ਮਨਸੂਖ ਹੁਣ ਫਿਰ ਨਾਨਕ ਕੀਆ ਖਰੂਜ ॥ ਹਿੰਦੂ ਮੁਸਲਮਾਨ ਦੁਇ ਕੀਤੇ ਹਨ ਮਨਸੂਖ ॥ ਜਿਸ ਦੇ ਹੱਥ ਫਰਮਾਨ ਹੋਇ ਸਚਾ ਅਮਲ ਚਲਾਇ ॥ ਜਿਥੇ ਉਸਦਾ ਹੁਕਮ ਜਾਇ ਅਗੋਂ ਸਕੇ ਨ ਪੁਛ ਖੁਦਾਇ ॥ ਹਿੰਦੂ ਮੁਸਲਮਾਨ ਸਭ ਮੰਨਨ ਹੁਕਮ ਕਬੂਲ ॥ ਨਾਨਕ ਆਯਾ ਦੁਨੀ ਵਿਚ ਦੂਜਾ ਜਾਪ ਨ ਮੂਲ ॥ ਗੁਜਰੇ ਨੂੰ ਸਲਵਾਤ ਹੈ ਜੇ ਤਿਸ ਪਰ ਬੈਠੇ ਹੋਰ ॥ ਮਰਦਾ ਹੈ ਬਹਾਇ ਜਾਇ ਫਿਰ ਹੋਇ ਸਵਾਇਆ ਜੋਗ ॥ ਕਰਕੇ ਆਪ ਬਰਾਬਰੀ ਚਾੜ ਬਹਾਇ ਤਖਤ ॥ ਦੇਵੇ ਟਿਕਾ ਹਥੀਂ ਆਪਣੀ ਦੇ ਸਵਾਈ ਬਖਤ ॥ ਅਟਕੇ ਮਜ਼ਹਬ ਨ ਫੇਰ ਤਿਸ ਹੋਇ ਬੈਠੇ ਇਕ ਸਰੂਪ ॥ ਇਕ ਜੋਤ ਦੁਇ ਮੂਰਤੀ ਸ਼ਕ ਨ ਕਰੋ ਸਪੂਤ ॥ ਨਾਨਕ ਰਾਜ ਚਲਾਯਾ ਸਚ ਨੀਂਵ ਸੁਲਤਾਨੀ ਦੇਇ ॥ ਹਲੇ ਨ ਹਲਾਈ ਕਿਸੇ ਦੀ ਖਸ ਨ ਕੋਈ ਲੇਇ ॥ ਖਾਲੀ ਤਖਤ ਨ ਰਹੇ ਕਦ ਮਹਾਂ ਪੁਰਖ ਹੈ ਜੋਇ ॥ ਸਵਾਈ ਤੇ ਸਵਾਈਆ ਜਾਮੇ ਪਹਿਰੈ ਸੋਇ ॥ ਦੀਵੇ ਤੇ ਦੀਵਾ ਬਲੇ ਜੋਤੀ ਘਟ ਨ ਜਾਇ ॥ ਮੀਰ ਮੁਰੀਦ ਬਰਾਬਰੀ ਨਾਨਕ ਸਚ ਅਲਾਇ ॥੨੨॥ ਸੁਆਲ ਕਰੇ ਇਮਾਮ ਸੂਰਾ ॥ ਸੁਣੀਐ ਨਾਨਕ ਸ਼ਾਹ ਜੀ ਸਚ ਆਖਣ ਚਾਰ ਇਮਾਮ ॥ ਕਿਉਂ ਕਰ ਤੁਸਾਂ ਹਿੰਦ ਲਈ ਅਸਾਂ ਸਭੋ ਕਿਹਾ ਬਿਆਨ ॥ ਤੁਸੀਂ ਆਪਣੇ ਮਜ਼ਹਬ ਦਾ ਮਸਲਾ ਕਹੋ ਸੁਣਾਇ ॥ ਲੈਕਰ ਅਵਲ ਆਖਰੋ ਸਭ ਦੇਹੋ ਗਲ ਬਤਾਇ ॥ ਕਿਉਂ ਕਰ ਆਦਮ ਸਿਰਜਿਆ ਜਿਮੀ ਤੇ ਅਸਮਾਨ ॥ ਅਵਲ ਅਵਲ ਕਉਣ ਸੀ ਜਿਨ ਸਿਰਜਿਆ ਏਹ ਜਹਾਨ ॥ ਏਹ ਹਕੀਕਤ ਜੋ ਦਸੇ ਸੋਈ ਅੱਵਲ ਫਕੀਰ ॥ ਮੀਰਾਂ ਦੇ ਸਿਰ ਮੀਰ ਹੈ ਪੀਰਾਂ ਦੇ ਸਿਰ ਪੀਰ ॥੨੩॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਚਾਰ ਇਮਾਮ ॥ ਅੱਵਲ ਸਾਹਿਬ ਆਪ ਸੀ ਹੋਰ ਨ ਦੂਜਾ ਜਾਣ ॥ ਬੇਨਬੂਨ ਬੇਚਗੂਨ ਹੈ ਜਨਮ ਮਰਨ ਵਿਚ ਨਾਹਿ ॥ ਇਕੋ ਇਕ ਖੁਦਾਇਸੀ ਜੋ ਰਹਿਆ ਸਭਨਾਂ ਮਾਹਿ ॥ ਨਾ ਤਦ ਬਾਦ ਨ ਆਬ ਸੀ ਨ ਤਦ ਨਾਰ ਨ ਖਾਕ ॥ ਆਪੇ ਆਪ ਖੁਦਾਇਸੀ ਪਾਕਾਂ ਦੇ ਸਿਰ ਪਾਕ ॥ ਸਾਹਿਬ ਆਪਣੇ

ਖਿਆਲ ਤੇ ਲੀਤੋਸੁ ਨੂਰ ਜਗਾਇ ॥ ਨੂਰਹੁ ਉਪਜੀ ਬਾਇ ਫਿਰ ਬਾਦਹੁ ਆਪ ਉਪਾਇ ॥ ਆਬਹੁ ਆਤਸ਼ ਉਪਜੀ ਆਤਸ਼ ਤੇ ਫਿਰ ਖਾਕ ॥ ਖਾਕੀ ਬੁਤ ਬਣਾਇਆ ਨਾਉਂ ਧਰਿਆ ਆਦਮ ਪਾਕ ॥ ਅੱਵਲ ਖੁਦ ਖੁਦਾਇਸੀ ਕੁਦਰਤ ਨੂਰ ਕਹਾਇ ॥ ਬ੍ਰਹਮਾ ਬਿਸ਼ਨ ਮਹੇਸ਼ ਤਰੈ ਫਿਰ ਕੁਦਰਤ ਲਏ ਬਣਾਇ ॥ ਰਾਜਸ ਸਾਤਕ ਤ੍ਾਮਸੀ ਏਹਾ ਗੁਣ ਅਤਿ ਕੀਨ ॥ ਮੀਨੋਂ ਮਿਲ ਗਲੀਜ਼ ਹੋਇ ਤਾਂਤੇ ਭਈ ਜਮੀਨ ॥ ਅਵਲ ਆਦਮ ਬਿਸ਼ਨ ਹੋਇ ਦੂਜਾ ਬ੍ਰਹਮ ਹੋਇ ॥ ਤੀਜਾ ਆਦਮ ਮਹਾਂਦੇਵ ਜਗ ਵਿਚ ਕਹੈ ਸਭ ਕੋਇ ॥ ਚਉਥਾ ਆਦਮ ਕਸ਼ਪ ਰਿਖ ਜਿਨ ਸਾਜੀ ਬਹੁਤ ਸਫਾਤ ॥ ਕਸ਼ਪੋਂ ਉਪਜੇ ਆਦਮੀ ਕਾਨ ਹੈਵਾਨ ਨਬਾਤ ॥ ਲਖ ਚਉਰਾਸੀ ਜੀਅ ਜੰਤ ਕਛੁ ਅੰਤ ਨ ਪਾਰਾਵਾਰ ॥ ਜੀਆਂ ਤੇ ਜੀ ਉਪਜੇ ਕਛੁ ਕੀਆ ਨ ਜਾਇ ਸ਼ੁਮਾਰ ॥ ਉਪਜ ਕਈ ਪੈਕੰਬਰਾਂ ਉਪਜੇ ਕਈ ਅਵਤਾਰ ॥ ਚਹੁ ਜੁਗਾਂ ਦੀ ਚਉਕੜੀ ਸਾਜੀ ਆਪ ਕਰਤਾਰ ॥ ਸਤਜੁਗ ਰਥ ਸੰਤੋਖ ਕਾ ਧਰਮ ਅਗੇ ਰਥਵਾਹ ॥ ਸਭਨਾਂ ਇਕੋ ਮਜ਼ਹਬ ਸੀ ਬ੍ਰਹਮਾ ਰਿਖ ਪਾਤਸ਼ਾਹ ॥ ਲਖ ਵਰੇ ਦੀ ਆਰਜਾ ਕੋਠੇ ਮੰਡਪ ਨਾਹਿ ॥ ਰਹਿੰਦੇ ਛਪਰ ਛਾਉਕਰ ਕੰਦ ਮੂਲ ਚੁਣ ਖਾਹਿ ॥ ਬੇਟੀ ਬੇਟਾ ਏਕ ਵਾਰ ਹੋਵਹਿੰ ਤਵੱਲਦ ਦੋਇ ॥ ਰਹਿੰਦੇ ਪਉਣ ਅਹਾਰ ਪਰ ਬਹੁਤ ਅਹਾਰ ਨ ਹੋਇ ॥ ਜੀਵਨ ਦਾ ਨਹਿ ਆਸਰਾ ਰਹਿੰਦੇ ਸਦਾ ਨਿਰਾਸ ॥ ਬ੍ਰਾਹਮਣ ਰਾਜਾ ਪਰਸਰਾਮ ਜਿਨ ਖਤਰੀ ਕੀਤੇ ਨਾਸ ॥ ਖਤਰੇਪਣ ਦੇ ਕਾਰਨੇ ਤਰੇਤੇ ਧਰ ਅਵਤਾਰ ॥ ਤਰੇਤੇ ਰਾਮ ਅਵਤਾਰ ਸੀ ਖਤ੍ਰੀ ਬਲੀ ਅਹੰਕਾਰ ॥ ਬਲ ਹਰ ਉਸ ਪਰਸਰਾਮ ਦਾ ਚਰਨੀ ਸੀਸ ਲਗਾਇ ॥ ਬ੍ਰਾਹਮਣ ਸੁਟਿਆ ਖੜਗ ਕਉ ਸਕੇ ਨ ਫੇਰ ਉਠਾਇ ॥ ਤਰੇਤੇ ਰਥ ਜਤੇ ਕਾ ਜੋਰ ਅਗੇ ਰਥਵਾਹ ॥ ਮਥਿਆ ਖੀਰ ਸਮੁੰਦਰ ਕਉ ਚਉਦਹ ਰਤਨ ਕਢਾਇ ॥ ਖਤ੍ਰੀ ਰਾਜੇ ਪਾਤਸ਼ਾਹ ਰਾਮਚੰਦ ਅਵਤਾਰ ॥ ਜਿਨ ਜਿਤੀ ਨਉਖੰਡ ਪ੍ਰਿਥਵੀ ਇਕ ਵਰਨ ਕੀਆ ਸੰਸਾਰ ॥ ਦੁਆਪਰ ਰਥ ਤਪੇ ਦਾ ਅਹੰਕਾਰ ਅਗੇ ਰਥਵਾਹ ॥ ਹੋਏ ਜਾਦਵ ਰੂਪ ਸਭ ਵੈਸ਼ਾਂ ਦੇ ਪਾਤਿਸ਼ਾਹ ॥ ਹੂਆ ਕ੍ਰਿਸ਼ਨ ਅਵਤਾਰ ਤਬ ਜਿਨ ਕੀਤੇ ਦੈਤ ਫਨਾਹ ॥ ਸਭਾ ਹੋਈ ਇਕ ਵਰਨ ਦੂਜਾ ਅਵਰ ਨ ਆਹਿ ॥ ਦੁਆਪਰ ਕੇ ਅੰਤ ਵਿਖੇ ਜਬ ਕਲਜੁਗ ਲਾਗਾ ਆਇ ॥ ਲੀਲਾ ਸਾਜੀ ਕਲਜੁਗੀ ਕਰਕੇ ਬਹੁਤ ਬਿਖਾਦ ॥ ਆਇਤ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥ ਸਭ ਕੋ ਸਚਿ ਸਮਾਵੈ ॥ ਸਤਿਜੁਗ ਅੰਦਰ ਸਚ ਵਰਤੇ ਝੂਠ ਨ ਕੋਇ ਅਲਾਵੈ ॥ ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ ॥ ਨਾਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰ ਪਾਹਿ ॥ ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥ ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥ ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥ ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥ ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥ ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨੪॥ ਜਵਾਬ ਨਾਨਕ ਸ਼ਾਹ ਸੂਰਾ ॥

ਸੁਣਹੋ ਚਾਰ ਇਮਾਮ ਸਚ ਕਹੋ ਖੋਲ ਬਿਆਨ ॥ ਮਾਰਿਆ ਕ੍ਰਿਸ਼ਨ ਇੰਦ੍ਰ ਪੁਰ ਸਭ ਗੋਪੀ ਲੁਟੀ ਨਿਧਾਨ ॥ ਪਟੇ ਸਭੇ ਪਰਾਜਾਤ ਮੁਢੋਂ ਲਏ ਉਖੇੜ ॥ ਹੇਠੋਂ ਨਿਕਲ ਆਯਾ ਗ੍ਰੰਥ ਅਥਰਬਣ ਬੇੜ ॥ ਨੀਲ ਬਸਤ੍ਰ ਲਪੇਟਿਆ ਸਾਹਿਬ ਦਾ ਫਰਮਾਨ ॥ ਸਭਨਾਂ ਮੰਨਿਆਂ ਸੀਸ ਧਰ ਹਿੰਦੂ ਮੁਸਲਮਾਨ ॥ ਇੰਦ੍ਰ ਪੁਰੀ ਤੇ ਆਇ ਕਰ ਬੈਠ੍ਹਾ ਮਥਰਾ ਮਾਹਿ ॥ ਬਿੰਦ੍ਰਾਬਨ ਬਨਾਇ ਗੋਪੀ ਕਾਨ ਖਿਲਾਹਿ ॥ ਫਿਰ ਮਥਰੋਂ ਚਲਿਆ ਕ੍ਰਿਸ਼ਨ ਜੀਅਰੇ ਅਥਰਬਣ ਬੇਦ ॥ ਜੀਤੋਸੁ ਚਾਰੋਂ ਕੁੰਟ ਕੋ ਕਰਕੇ ਅਚਰਜ ਖੇਡ ॥ ਫਿਰ ਨੀਲੀ ਕਬਾ ਪਹਿਰ ਕਰ ਬੈਠਾ ਮਕੇ ਆਨ ॥ ਇਕੋ ਇਕ ਖੁਦਾਇ ਹੈ ਇਹ ਆਖੇ ਮੂੰਹੋਂ ਕਲਾਮ ॥ ਨੀਲਾ ਬਾਣਾ ਪਹਿਰ ਕਰ ਧਰਿਆ ਮੁਸੱਲਾ ਸੀਸ ॥ ਆਸਾ ਕੂਜਾ ਰਥ ਕਰ ਕਾਜੀ ਹੋਇਆ ਜਗਦੀਸ ॥ ਆਖੇ ਸੱਚ ਕਲਾਮ ਨੋ ਇਕੋ ਇਕ ਖੁਦਾਇ ॥ ਜੈਸਾ ਕੋਈ ਬੀ ਹੈ ਤੈਸਾ ਹੀ ਹੁਣ ਖਾਇ ॥ ਸਤਜੁਗ ਵਿਚ ਅਨਿਆਉਂ ਸੀ ਸੁਣੀਐ ਤਿਸਦਾ ਬਿਆਨ ॥ ਇਕ ਵਿਗਾੜੇ ਕੰਮ ਜੇ ਮਾਰੀਐ ਸਭ ਜਹਾਨ ॥ ਤ੍ਰੇਤੈ ਦਾ ਅਨਿਆਉਂ ਸੁਣ ਕਾਨ ਧਰੇ ਸਭ ਕੋਇ ॥ ਕੰਮ ਵਿਗਾੜੇ ਇਕ ਕੋ ਸਭ ਨਗਰੀ ਕਉ ਦੁਖ ਹੋਇ ॥ ਦੁਆਪਰ ਦਾ ਅਨਿਆਉਂ ਸੁਣ ਕੋਈ ਆਵੈ ਕੰਮ ਵਿਗਾੜ ॥ ਮਾਰੀਐ ਉਸਦਾ ਗੋਤ੍ਰ ਸਭ ਕਰੇ ਨ ਕੋਇ ਵਿਚਾਰ ॥ ਕਲਜੁਗ ਸਚ ਨਿਆਉਂ ਹੈ ਜੋ ਵਿਗਾੜੈ ਪਾਵੈ ਸੋਇ ॥ ਹੋਰਸ ਕਿਸੇ ਨ ਮਾਰੀਐ ਭਾਵੈ ਕੋਈ ਹੋਇ ॥ ਜੇਹੜਾ ਅੰਗ ਗੁਨਾਹ ਕਰੇ ਤਿਸ ਅਗੇ ਮਿਲੇ ਸਜਾਇ ॥ ਵਿਚ ਕਿਤਾਬਾਂ ਲਿਖਿਆ ਕਿਹਾ ਪਾਕ ਖੁਦਾਇ ॥ ਬਾਣੀ ਬ੍ਰਹਮੇ ਰਿਖੀ ਦੀ ਥੀਆ ਅਥਰਬਣ ਬੇਦ ॥ ਹਿੰਦੂ ਮੁਸਲਮਾਨ ਵਿਚ ਤਦ ਹੋਇ ਦੁਹਿ ਬਿਧਿ ਭੇਦ ॥ ਸਤਿਜੁਗ ਹੋਯਾ ਗਜ ਮੇਧ ਹਾਥੀ ਜਗ ਪਵਾਇ ॥ ਹੋਮ ਕੀਆ ਸਭ ਦੇਵਤਿਆਂ ਫਿਰ ਹਾਥੀ ਲੀਆ ਜਿਵਾਇ ॥ ਤ੍ਰੇਤੇ ਹੋਯਾ ਅਸਮੇਧ ਰਾਜੇ ਹੋਮ ਕਰਾਇ ॥ ਮੁਆ ਫੇਰ ਜੀਵਾਈਐ ਕਰ ਹਲਾਲ ਸਭ ਪਾਇ ॥ ਦੁਆਪੁਰ ਹੋਯਾ ਗਊਮੇਧ ਫਿਰ ਲੀਨੀ ਕ੍ਰਿਸ਼ਨ ਜੀਵਾਇ ॥ ਪਿਛੇ ਸ੍ਰੀ ਕ੍ਰਿਸ਼ਨ ਦੇ ਬਿਨ ਮੰਤ੍ਰ ਨ ਸਕੀ ਉਠਾਇ ॥ ਤਿਥੋਂ ਹੋਈ ਭ੍ਰਿਸ਼ਟ ਸਭ ਫਿਰ ਮੁਸਲਮਾਨ ਕਹਾਇ ॥ ਕਿਥੋਂ ਹੋਇ ਰਾਹ ਦੋਇ ਮਿਲ ਬੈਠਣਾ ਖਾਣਾ ਖਾਇ ॥ ਹਿੰਦੂ ਮੁਸਲਮਾਨ ਦੁਇ ਹੁਇ ਬੰਧ ਨਿਆਰੇ ਦੋਇ ॥ ਓਨਾਂ ਖਾਣਾ ਹਡ ਮਾਸ ਉਹ ਪੀਵਣ ਦੁਧ ਲੈ ਚੋਇ ॥ ਗਊ ਮਾਤਾ ਹਿੰਦੂਆਂ ਪੂਜਨ ਕਰ ਨਮਸਕਾਰ ॥ ਗਊ ਮਾਰਨੀ ਦੋਖ ਹੈ ਕੂਕਨ ਬੇਦ ਪੁਰਾਨ ॥ ਜਿਦੋ ਜਿਦੀ ਆਪ ਵਿਚ ਹਿੰਦੂ ਤੁਰਕ ਲੜਾਇ ॥ ਉਨ੍ਹਾਂ ਮਾਰਿਆ ਸੂਰ ਨੇ ਉਹਨਾਂ ਮਾਰੀ ਗਾਇ ॥ ਦੁਹਾਂ ਕੀਤੀ ਹਤਿਆ ਮੁਇ ਨ ਜੀਵੇ ਫੇਰ ॥ ਦਰਗਹ ਸਚੇ ਰਬ ਦੀ ਦੁਹਿ ਲਹਿਣ ਸਜਾਈਂ ਢੇਰ ॥ ਕਲਜੁਗ ਦਾਨੋਂ ਮੇਧ ਹੈ ਜਿਨ੍ਹਾਂ ਕੀਤਿਆਂ ਗਊਆਂ ਮੇਧ ॥ ਸਹਜਨ ਅਗੀ ਪਾਇਕੇ ਜਿਨ੍ਹਾਂ ਕੀਤੇ ਧਰਮ ਨਿਖੇਧ ॥ ਧਰਮੋ ਕਰਮੋ ਬਾਹਰੇ ਦਰਗਹ ਲਹਣ ਨ ਢੋਇ ॥ ਹਿੰਦੂ ਮੁਸਲਮਾਨ ਵਿਚ ਭਾਵੈ ਕੋਈ ਹੋਇ ॥ ਇਕ ਰਹੇ ਇਕ ਜਾਹਿ ਉਠ ਤਬ ਹੀ ਚਲੇ ਰਾਹਿ ॥ ਦੋਵੇਂ ਕਾਇਮ ਹੋਇ ਰਹੇ ਘੇਰਾ ਘੁਮਰ ਖਾਇ ॥ ਦੁਹ ਥੀਂ ਹੋਯਾ ਨ ਕੰਮ ਕੋ ਫਿਰ ਕੀਤਾ ਹੁਕਮ ਖੁਦਾਇ ॥ ਦੁਹਕੇ ਉਪਰ ਤੀਸਰਾ ਨਾਨਕ ਤੂੰ ਹੀ ਜਾਇ ॥ ਦੁਨੀਆਂ ਅੰਦਰ ਜਾਇਕਰ ਇਕੋ ਨਾਮ ਜਪਾਇ ॥ ਉਮਤ ਸਭ

ਬਦਰਾਹ ਹੈ ਤੁਮ ਪਾਵਹੁ ਸਿਧੇ ਰਾਹਿ ॥ ਧਰਮ ਚਲਾਵਹੁ ਸੱਚਦਾ ਦੇਵਹੁ ਕੜ ਉਠਾਇ ॥ ਜੋ ਸਰਨੀ ਆਵਹਿ ਤੁਧ ਵਿਚ ਤਿਸਨੂੰ ਲਵੋ ਮਿਲਾਇ ॥ ਨਾਹੱਕ ਜੀਆਂ ਨ ਮਾਰੀਅਹਿ ਰੱਖ ਕਰਹੁ ਗਰੀਬਾਂ ਜਾਇ ॥ ਲਖ ਚਉਰਾਸੀ ਮੇਦਨੀ ਸਭਨਾਂ ਵਿਚ ਖੁਦਾਇ ॥ ਚਿੱਟਾ ਬਾਨਾ ਸਤਜੁਗੀ ਪੀਲਾ ਤ੍ਰੇਤੈ ਮਾਹਿ ॥ ਰੱਤਾ ਬਾਨਾ ਦੁਆਪਰੇ ਕਾਲਾ ਕਲਜੁਗ ਪਾਹਿ ॥ ਜਬ ਹੋਸੀ ਇਕ ਬਰਨ ਸਭ ਤਬ ਹੋਸੀ ਨੀਲਾ ਰੰਗ ॥ ਬਾਣੀ ਸਚ ਖੁਦਇਦੀ ਕਹੇ ਨਾਨਕ ਸ਼ਾਹ ਮਲੰਗ ॥ ਜਾਤ ਪਾਤ ਸਭ ਉਠਸੀ ਸਭ ਸ਼ੰਕਰ ਬਰਨ ਕਹਾਇ ॥ ਨਾਨਕ ਕਹੇ ਇਮਾਮ ਜੀ ਇਉਂ ਲਿਖਿਆ ਬੇਦਾਂ ਮਾਹਿ ॥੨੫॥ ਸੁਆਲ ਕਾਜੀ ਮਜੁਮਲਾ ਮੁਸਲਮਾਨ ਸੂਰਾ ॥ ਸੁਣਹੋ ਨਾਨਕ ਹਿੰਦੂਆਂ ਪੁਛਣ ਮੁਸਲਮਾਨ ॥ ਸਾਹਿਬ ਆਦਮ ਸਿਰਜਿਆ ਪਾਤਸ਼ਾਹਾਂ ਸਿਰ ਸੁਲਤਾਨ ॥ ਆਦਮ ਕਾ ਕੀ ਮਜ਼ਹਬ ਸੀ ਏਹ ਭੀ ਦੇਇ ਬਿਆਨ ॥ ਅੱਵਲ ਕੇਹੜਾ ਮਜ਼ਹਬ ਸੀ ਜਦ ਪੈਦਾ ਕੀਆ ਜਹਾਨ ॥ ਹਿੰਦੂ ਸੀ ਕੇ ਮੁਸਲਮਾਨ ਦੁਇ ਵਿਚ ਇਕ ਠਹਿਰਾਏ ॥ ਜੇ ਕਹਿਸੀ ਮੁਸਲਮਾਨ ਹੈ ਤੁਰਕ ਦੇਸਣ ਦੀਨ ਗਵਾਇ ॥ ਹਿੰਦੂ ਕਹੇ ਸਜਾਇ ਹੈ ਤਾਂ ਦੇਸਣ ਬਹੁਤ ਅਜਾਬ ॥ ਕਰਨ ਮੁਹਲਤ ਨਾਨਕਾ ਖੋਲਹੁ ਰੂਮ ਸ਼ਿਤਾਬ ॥ ਬਹੁਤ ਦਬਿਆ ਸੀ ਕਾਜੀਆ ਪੀਰ ਕੀਤੇ ਨੀ ਸਭ ਜੇਰ ॥ ਜਾਦੂ ਸ਼ੇਰ ਜਗਾਇਕੇ ਮੱਕਾ ਦਿਤਾ ਈ ਫੇਰ ॥ ਹੁਣ ਆਯਾ ਮਦੀਨੇ ਹਦ ਰੂਮ ਦੀ ਇਤਹੁੰ ਛੁਟਸੀ ਨਾਹਿ ॥ ਅਗੇ ਕਰਕੇ ਬਹੁ ਤਦਬੀਰੀਆਂ ਹੁਣ ਹਿਕ ਭੀ ਚਲਸੀ ਨਾਹਿ ॥ ਜੋ ਖੋਲੇ ਇਸ ਰੂਮ ਨੂੰ ਸੋਈ ਅੱਵਲ ਫਕੀਰ ॥ ਪੀਰ ਪੈਕੰਬਰ ਸਭਸ ਦੇ ਸਿਰ ਸ਼ਾਹਾਂ ਦੇ ਪੀਰ ॥੨੬॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਗੀ ਸੁਣੋ ਸਭ ਮੁਸਲਮਾਨ ॥ ਖੋਲ੍ਹ ਦਿਖਾਵੋਂ ਰੂਮ ਨੂੰ ਸਭੋ ਸੁਣਹੁ ਬਿਆਨ ॥ ਅਰਬਾਨਾਸਰ ਮੇਲ ਕਰ ਆਦਮ ਸਿਰਜਿਆ ਖੁਦਾਇ ॥ ਆਦਮ ਹੋਇਆ ਖੁਦਾਇ ਦੇ ਖਾਸਾ ਪੁਤ੍ਰ ਕਹਾਇ ॥ ਜੈਸਾ ਮਜ਼ਹਬ ਬਾਪ ਦਾ ਪੁਤ੍ਰ ਭੀ ਤੈਸਾ ਹੋਇ ॥ ਬੇਟੇ ਥੀਂ ਜੋ ਉਪਜੇ ਪੋਤ੍ਰਾ ਕਹੀਐ ਸੋਇ ॥ ਆਦਮੋਂ ਹੋਇ ਚਾਰ ਪੁਤ੍ਰ ਚਾਰੋਂ ਰੁਕਨ ਪਛਾਨ ॥ ਚਾਰੋਂ ਭੇਜੇ ਚਹੁੰ ਕੂੰਟੀ ਦੇਕੇ ਚਾਰ ਕਲਾਮ ॥ ਸਿਰ ਤੋਂ ਭਾਰਾ ਡਾਰਕੇ ਰਹਿਆ ਕਿਨਾਰੇ ਹੋਇ ॥ ਆਪੋ ਆਪਣੇ ਮਜ਼ਹਬ ਵਿਚ ਚਾਰੋਂ ਪਰਚੇ ਸੋਇ ॥ ਚਾਰੋਂ ਰੁਕਨ ਚਾਰ ਹੱਦ ਕਰਨੇ ਲਾਗੇ ਰਾਜ ॥ ਆਪੋ ਆਪਣੇ ਮਜ਼ਹਬ ਵਿਚ ਕੋਇ ਨ ਹੋਯਾ ਮੁਹਤਾਜ ॥ ਚਾਰੇ ਬੇਟੇ ਚਾਰ ਮਤ ਚਾਰੋਂ ਤਰਫ ਪਛਾਣ ॥ ਚਾਰ ਮਜ਼ਹਬ ਚਹੁੰ ਅੰਗ ਤੇ ਤਿਸਦਾ ਸੁਣਹੁ ਬਿਆਨ ॥ ਮੁਖ ਤੇ ਹੋਇ ਬ੍ਰਾਹਮਣ ਬਾਜੂ ਛੱਤ੍ਰੀ ਜਾਨ ॥ ਵੈਸ਼ ਉਪਾਏ ਰਾਮ ਤੋਂ ਪਾਉਂ ਸੂਦ੍ਰ ਪਛਾਣ ॥ ਜਿਸਦਾ ਹੋਵੈ ਰਾਜ ਜਗ ਕਰੇ ਧਿਙਾਣਾ ਸੋਇ ॥ ਹੋਰੀਦਾ ਕਿਹੁ ਨ ਚਲੇ ਜੇਕਰ ਦੇਖੇ ਕੋਇ ॥ ਬ੍ਰਾਹਮਣ ਹੋਏ ਮਸ਼ਰਕੀ ਖਤ੍ਰੀ ਜਨੂਬੀ ਜਾਣ ॥ ਵੈਸ਼ ਲਗੇ ਸੰਗ ਮਗਰਬੀ ਸ਼ੂਦਰ ਸ਼ਮਾਲ ਪਛਾਣ ॥ ਜਿਸ ਜ਼ਮਾਨੇ ਦਾ ਅਮਲ ਹੋਇ ਸੋਈ ਖੁਲੈ ਕਿਤਾਬ ॥ ਸੋਈ ਜਗ ਪਤ ਪਾਤਸ਼ਾਹ ਲਏ ਕਿਤਾਬ ਹਿਸਾਬ ॥ ਜਿਸ ਜ਼ਮਾਨੇ ਦਾ ਅਮਲ ਹੋਇ ਤਿਸ ਵਲ ਹੋਇ ਖਰੂਜ ॥ ਚੜ੍ਹ ਚੜ੍ਹ ਧਾਨ ਫਰੇਸ਼ਤੇ ਕਰ ਕਰ ਬਹੁਤੇ ਰੂਪ ॥ ਚਾਰ ਮਵੱਕਲ ਚਹੁੰ ਤਰਫ ਚਾਰੋਂ ਹੁਕਮ

ਦਰਬਾਰ ॥ ਜੋ ਵਾਰਸ ਜ਼ਮਾਨੇ ਦਾ ਤਿਸ ਅਗੇ ਅਮਰ ਅਯਾਰ ॥ ਚਾਰੋਂ ਵਾਰਸ ਤਖਤ ਦੇ ਰਹਿੰਦੇ ਸਦਾ ਹਜੂਰ ॥ ਹਾਜ਼ਰ ਰਹਿੰਦੇ ਰਾਤ ਦਿਨ ਹੋਏ ਕਦੇ ਨ ਦੂਰ ॥ ਇਸਰਾਈਲ ਜਬਰਾਈਲ ਮੇਕਾਈਲ ਪਛਾਣ ॥ ਅਜਰਾਈਲ ਫਰੇਸ਼ਤਾ ਚਾਰ ਮਵੱਕਲ ਜਾਨ ॥ ਚਾਰੋਂ ਵਾਰਸ ਤਖਤ ਦੇ ਹੁਕਮੀ ਬੰਦੇ ਚਾਰ ॥ ਸਦਾ ਹਜੂਰੀ ਤਿਸ ਰਹੈਂ ਜੋ ਥੀਵੇ ਅਉਤਾਰ ॥੨੭॥

ਸਵਾਲ ਇਮਾਮ ਕਮਾਲਦੀਨ ਸੂਰਾ ॥ ਕਹੇ ਇਮਾਮ ਕਮਾਲਦੀਨ ਸੁਣਹੁ ਨਾਨਕ ਸ਼ਾਹ ॥ ਕਿਤਨੀਕ ਮੁਦਤ ਗੁਜ਼ਾਰੀਆ ਤਵੱਲ ਆਦਮ ਕਹਾਇ ॥ ਕਿਤਨੀ ਕੁਤਸੀ ਬੀਤੀਆਂ ਏਹ ਭੀ ਕਰੋ ਸ਼ੁਮਾਰ ॥ ਏਹ ਹਕੀਕਤ ਗੈਬ ਦੀ ਖੋਲੋ ਵੱਡਾ ਸ਼ੁਮਾਰ ॥ ਵਿਚ ਕਿਤਾਬਾਂ ਅਰਬੀ ਲਿਖਿਆ ਬਹੁਬਿਧ ਭਾਇ ॥ ਜਦ ਤਕ ਜ਼ਿਮੀ ਅਸਮਾਨ ਹੈ ਆਦਮ ਤਕ ਕਹਾਇ ॥ ਮੁਸਲਮਾਨ ਵਖਾਣਦੇ ਬਹੁਬਿਧ ਕਰੀ ਵਿਚਾਰ ॥ ਆਦਮ ਪੈਦਾ ਹੋਇਆ ਬਰਸਾਂ ਪੰਜ ਹਜਾਰ ॥੨੮॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੁਣਹੁ ਇਮਾਮ ਕਲਾਮ ॥ ਆਦਮ ਹਵਾ ਉਪਜਿਆ ਮੁਦਤ ਥੋੜੀ ਭਾਲ ॥ ਕਈ ਅਗੰਣਤੀ ਜੁਗ ਥੀਏ ਗਿਣਤੀ ਗਿਣੀ ਨ ਜਾਇ ॥ ਏਹ ਹਕੀਕਤ ਗੈਬ ਦੀ ਜਾਣੇ ਆਪ ਖੁਦਾਇ ॥ ਉਠੇ ਬਹੁ ਤਦਬੀਰ ਕਰ ਲਿਖ ਗਏ ਬਹੁਤ ਉਲਮਾਇ ॥ ਪੰਡਿਤ ਬਹੁਤ ਭਾਇ ਕਰ ਕਹਿੰਦੇ ਬਹੁ ਬਿਧ ਭਾਇ ॥ ਆਦਮ ਥੀਂ ਹੋਏ ਚਾਰ ਪੁਤ੍ਰ ਚਾਰੋਂ ਭਏ ਇਮਾਮ ॥ ਕਿਸਮਤ ਚਾਰੋਂ ਕੁੰਟ ਚਾਰ ਚਾਰੋਂ ਮਿਲੇ ਨਿਸ਼ਾਨ ॥ ਪ੍ਰਸਤਿਸ਼ ਆਫਤਾਬ ਕੀ ਮਸ਼ਰਕ ਸੀਸ ਨਿਵਾਇ ॥ ਜਾਨਣ ਰੱਬ ਆਫਤਾਬ ਹੈ ਹੋਰ ਨਾ ਕਹਿਣ ਖੁਦਾਇ ॥ ਕਾਬੀਲ ਹੋਯਾ ਮਗਰਬੀ ਤਿਸ ਥੀਂ ਕੌਮਾਂ ਚਾਰ ॥ ਰੂਮੀ ਜੰਗੀ ਇਰਮਨੀ ਫਰੰਗੀ ਸਲਾਰ ॥ ਪ੍ਰਸਤਿਸ਼ ਕਰਹਿ ਮਹਤਾਬ ਦੀ ਜਾਨਹਿ ਏਹ ਖੁਦਾਇ ॥ ਏਹ ਭੀ ਆਪਣੇ ਮਜ਼ਹਬ ਵਿਚ ਹੋਇ ਰਹੇ ਗੁਮਰਾਹਿ ॥ ਤੂਰ ਸਮਾਲੀ ਹੋਇਆ ਤਿਸ ਥੀਂ ਕੌਮਾਂ ਚਾਰ ॥ ਉਜਬਕ ਯੁਜਬਕ ਕਾਫਰਾਂ ਅਉਰ ਇਲਮਾਕ ਬੀਚਾਰ ॥ ਕਾਫਰ ਹੋਏ ਬੁਤ ਪ੍ਰਸਤਾਂ ਜਾਨਣ ਬੁਤ ਖੁਦਾਇ ॥ ਤਿਸਕਰ ਕਾਫਰ ਆਖੀਅਨ ਹੋਏ ਰਹੇ ਗੁਮਰਾਹਿ ॥ ਈਰ ਜਨੂਬੀ ਹੋਇਆ ਚਾਰ ਕੌਮ ਉਪਜਾਇ ॥ ਭੀਲ ਮਰਹਟੇ ਘੇਤਲੇ ਚਉਥਾ ਕਿਬਲਬਾਸ ॥ ਕਰਨ ਪ੍ਰਸ਼ਤਿਸ਼ ਆਤਸ਼ੇ ਨਾਉਂ ਯਹੂਦਾ ਸੋਇ ॥ ਆਪੋ ਆਪਣੇ ਮਜ਼ਹਬ ਵਿਚ ਚਾਰੋਂ ਕਾਇਮ ਹੋਇ ॥ ਆਪਣਾ ਮਜ਼ਹਬ ਛੋਡ ਕਰ ਆਵੈ ਹੋਰਸ ਮਾਹਿ ॥ ਤਿਸਕੇ ਮੁਲਹਦ ਸਭ ਕਹੇਂ ਕਾਫਰ ਅਸ਼ੱਦ ਕਹਾਇ ॥ ਮਸ਼ਰਕ ਪਾਣੀ ਦਾਗ ਹੈ ਦੇਵਣ ਨਦੀ ਵਹਾਇ ॥ ਦਬਹਿ ਗਰੂਬੀ ਗੋਰ ਵਿਚ ਖਾਕੀ ਦਾਗ ਕਹਾਇ ॥ ਮਰੇ ਸਮਾਲੀ ਕਾਫਰਾਂ ਸੱਟਨ ਵਿਚ ਉਜਾੜ ॥ ਖਾਵਣ ਕਊਏ ਕੂਕਰੇ ਗਿੱਦੜ ਅਉਰ ਬਘਿਆੜ ॥ ਮਰੇ ਯਹੂਦ ਜਨੂਬੀਆ ਕੁਟਨ ਅਗਨ ਜਲਾਇ ॥ ਦਾਗ ਕਹਾਵੇ ਆਤਸ਼ੀ ਮੁਆ ਪਰੇਤ ਕਹਾਇ ॥ ਚਾਰ ਕਤੇਬਾਂ ਚਾਰ ਜੁਗ ਚਾਰੋਂ ਮਜ਼ਹਬ ਪਛਾਨ ॥ ਆਪੋ ਆਪਣੇ ਮਜ਼ਹਬ ਵਿਚ ਚਾਰੋਂ ਹੈਂ ਸੁਲਤਾਨ ॥ ਜੈਸੀ ਖੇਲ ਚਉਰਾਸ ਕੀ ਬੈਠੇ ਹੱਦਾਂ ਮਲ ॥ ਝੰਡੇ ਆਪੋ ਆਪਣੇ ਆਪੋ ਆਪਣੇ ਢੱਲ ॥ ਕਲਜੁਗ ਵਿਚ ਮਨਸੂਖ ਕਰ ਚਾਰੋਂ ਦੀਏ ਉਠਾਇ ॥ ਚਾਰੋਂ ਦਾਗ ਪਵਿਤ੍ਰ ਹੈਂ

ਅਰਬਾਨਾਸਰ ਭਾਇ ॥ ਵਿਚ ਬੇਦ ਅਥਰਬਣ ਲਿਖਿਆ ਧਰਤ ਪਵਿਤ੍ਰ ਦਾਗ ॥ ਧਰਤੀ ਵਿਚ ਬਹਾਈਐ ਲੋਣੈ ਸੇਤੀ ਦਾਬ ॥ ਧਰਤੀ ਵਿਚ ਬਿਠਾਇਆ ਜੋਗੀ ਤੇ ਸਨਿਆਸ ॥ ਖਟ ਦਰਸ਼ਨ ਗੁਰ ਹਿੰਦੂਆਂ ਸਭਨਾਂ ਧਰਤੀ ਆਸ ॥ ਜਿਚਰ ਗੰਗਾ ਛਪਨ ਮਹਿ ਤਿਚਰ ਅਗਨੀ ਦਾਗ ॥ ਗੰਗਾ ਹੋਸੀ ਅਲੋਪ ਜਬ ਤਦ ਹੋਸੀ ਧਰਤੀ ਦਾਗ ॥ ਧਰਤੀ ਧੀਰਜ ਧਰਮਸਾਲ ਸਭ ਧਰਤੀ ਉਪਰ ਹੋਇ ॥ ਪੰਜੇ ਤਤ ਵਿਰੋਲ ਕਰ ਧਰਤੀ ਕੱਢੀ ਗੋਇ ॥ ਕਲਜੁਗ ਧਰਤ ਪਵਿਤ੍ਰ ਹੈ ਦੇਹੀ ਨਿਮਾਨੀ ਹੋਇ ॥ ਚਰਨਾਂ ਤਲੈ ਲੀਨ ਹੈ ਉਤਰ ਸਗਲੀ ਲੋਇ ॥ ਕਲਜੁਗ ਦੀ ਮਿਰਯਾਦ ਹੈ ਚਾਰ ਲਖ ਬਤੀ ਹਜਾਰ ॥ ਸਾਰਾ ਕਲਜੁਗ ਭੋਗਸੀ ਨਾਨਕ ਧਰੇ ਉਧਾਰ ॥ ਧਰਤੀ ਗਊ ਸਰੂਪ ਹੈ ਅਹਿਨਿਸਿ ਕਰੇ ਪੁਕਾਰ ॥ ਹੈ ਕੋਈ ਐਸਾ ਸਾਧ ਜੋ ਮੈਨੂੰ ਲਏ ਉਭਾਰ ॥ ਦੁਖੀ ਪੁਕਾਰੇ ਰੈਨ ਦਿਨ ਪਾਪਾਂ ਭਾਰੀ ਹੋਇ ॥ ਵਡਾ ਪਾਪ ਗਊ ਬਧ ਹੈ ਜਿਸ ਪਰ ਸਾਰੀ ਲੋਇ ॥ ਖਲੋਤੀ ਇਕਹੀ ਪੈਰ ਪਰ ਤ੍ਰੈ ਤਾਂ ਹੋਏ ਨਾਸ ॥ ਜਾਇ ਕੁੰਭੀ ਪੈਰ ਫਾਹਿ ਸਭ ਪਰਜਾ ਹੋਵੈ ਨਾਸ ॥ ਚਾਰ ਸਵਾਬ ਜਹਾਨ ਵਿਚ ਇਕ ਰਹਿਆ ਤ੍ਰੈ ਨਾਹਿ ॥ ਜਾਇ ਕੁੰਭੀ ਜਗ ਮੇਂ ਰਹੇ ਤਾਂ ਧਰਤੀ ਨਿੱਘਰ ਜਾਇ ॥ ਚਾਰੋਂ ਮਰਾਤਬ ਜਹਾਨ ਦੇ ਸੁਣਹੋ ਚਾਰ ਇਮਾਮ ॥ ਜਯੋਂ ਜਯੋਂ ਵਰਤਿਆ ਜਗ ਮੇਂ ਸਭੇ ਸੁਣਹੁ ਬਿਆਨ ॥ ਖਤ੍ਰੀ ਬਾਦੀ ਨਾਰ ਹੈ ਮੋਇਆ ਖੜੇ ਉਡਾਇ ॥ ਬ੍ਰਹਮਚਾਰੀ ਆਬੀ ਦਾਗ ਹੈ ਵਿਚ ਪਾਨੀ ਦੇ ਨਵਾਇ ॥ ਵੈਸ਼ਾ ਆਤਸ਼ ਦਾਗ ਹੈ ਵਿਚ ਅਗਨੀ ਦੇਇ ਜਲਾਇ ॥ ਸ਼ੂਦਰ ਧਰਤੀ ਦਾਗ ਹੈ ਧਰਤੀ ਵਿਚ ਬੈਠਾਇ ॥ ਬਾਦੀ ਦਾਗ ਦੇਵਤਿਆਂ ਮਾਨਸ ਆਬੀਦਾਰ ॥ ਅਗਨੀ ਦਾਗ ਪਰੇਤ ਹੋਇ ਧਰਤੀ ਸੁੰਨ ਸਮਾਧ ॥ ਜਿਚਰ ਅਮਲ ਦੈਤਦਾ ਤਿਚਰ ਅਗਨੀ ਦਾਗ ॥ ਜਬ ਜਾਂਸੀ ਰਾਜ ਦੈਤਦਾ ਤਬ ਹੋਸੀ ਧਰਤੀ ਦਾਗ ॥ ਬਾਦੀ ਦਾਗ ਹੈ ਬਿਸ਼ਨ ਦਾ ਬ੍ਰਹਮੀ ਆਬੀ ਦਾਗ ॥ ਦਾਗ ਮਹੇਸ਼ਰ ਆਤਸ਼ੀ ਸ਼ਕਤੀ ਧਰਤੀ ਦਾਗ ॥ ਇਕ ਰਿਖੀਸ਼ਰ ਮੁਨੀਸ਼ਰਾਂ ਦੋਇ ਬਿਧਿ ਹੈ ਸੰਸਾਰ ॥ ਰਿਖੀਸ਼ਰ ਸੋ ਜੋ ਜਟਾਧਾਰ ਮੁਨੀਸ਼ਰ ਮੁਨਾਏ ਵਾਰ ॥ ਜਟਾਧਾਰੀ ਜੋ ਮਰੇ ਤਿਸ ਦੀਜੈ ਧਰਤੀ ਦਾਗ ॥ ਮੋਨ ਮੁਨੀਸ਼ਰ ਜੋ ਮਰੇ ਤਿਸ ਅਗਨੀ ਦੇ ਸਮਾਜ ॥ ਆਤਸ਼ ਦਾਗੀ ਪ੍ਰੇਤ ਹੈ ਬਿਨ ਕਰਮਾਂ ਗਤ ਨਹੀਂ ਹੋਇ ॥ ਜੁਗ ਜੁਗ ਇਕੋ ਧਰਮ ਹੈ ਧਰਮ ਨ ਦੂਜਾ ਹੋਇ ॥ ਸਤਜੁਗ ਅੰਦਰ ਜੋ ਮਰੇ ਫੇਰ ਤ੍ਰੇਤੇ ਧਰੇ ਉਤਾਰ ॥ ਤ੍ਰੇਤੇ ਅੰਦਰ ਜੇ ਮਰੇ ਫਿਰ ਦੁਆਪਰ ਧਰੇ ਉਤਾਰ ॥ ਦੁਆਪਰ ਅੰਦਰ ਜੋ ਮਰੇ ਫਿਰ ਉਤਰੇ ਕਲਜੁਗ ਸੋਇ ॥ ਕਲਜੁਗ ਅੰਦਰ ਜੋ ਮਰੇ ਫਿਰ ਜਨਮ ਨ ਦੂਜਾ ਹੋਇ ॥ ਜੋ ਸਾਬਤ ਮਰੇ ਈਮਾਨ ਵਿਚ ਖਾਹਸ਼ ਰਹੇ ਨ ਕਾਇ ॥ ਤਿਸ ਆਵਾਗਉਣ ਨ ਹੋਇ ਫਿਰ ਆਖਿਆ ਆਪ ਖੁਦਾਇ ॥ ਧਰਤੀ ਵਿਚੋਂ ਉਪਜਿਆ ਫਿਰ ਧਰਤੀ ਮਿਲਿਆ ਜਾਇ ॥ ਕਰ ਇਤਬਾਰ ਖੁਦਾਇ ਤੇ ਓਇ ਫੇਰ ਨ ਜਨਮੇ ਆਇ ॥੨੭॥ ਸੁਆਲ ਚਾਰ ਇਮਾਮ ਸੂਰਾ ॥ ਸੁਣਹੋ ਨਾਨਕ ਹਿੰਦਗੀ ਆਖਣ ਚਾਰ ਇਮਾਮ ॥ ਧਰਤੀ ਵਿਚ ਸਮਾਇਅਨ ਖਾਸੇ ਮੁਸਲਮਾਨ ॥ ਹਿੰਦੂ ਕੀ ਲਗ ਧਰਤ ਨਾਲ ਜੋ ਆਤਸ਼ ਵਿਚ ਜਲਾਇ ॥ ਹੋਇ ਯਹੂਦਾਂ ਕਾਫਰਾਂ ਦੋਜਕ ਲਹੇ ਸਜਾਇ ॥ ਅਵਲ ਦੋਜਕ ਆਤਸ਼ੀ ਜੋ ਜੁਸੇ ਘਤੇ

ਸਾੜ ॥ ਰੂਹ ਵਿਛੁੰਨਾ ਜੁਸਿਓਂ ਮੁਖਹੁੰ ਪੁਕਾਰੇ ਧਾੜ ॥ ਆਤਸ਼ ਵਿਚ ਪੁਕਾਰਦਾ ਸੁਣੇ ਨ ਕੋਈ ਦਾਦ ॥ ਕਉਣ ਛੁਡਾਵੇ ਤਿਸਨੂੰ ਜੋ ਆਤਸ਼ ਸੜਿਆ ਯਾਦ ॥ ਇਸ ਆਖਰ ਜ਼ਮਾਨੇ ਵਿਚ ਆਦਮ ਸੜਿਆ ਅਜਾਬ ॥ ਖੁਦਾਇ ਰਸੂਲ ਫੁਰਮਾਇਆ ਲਿਖਿਆ ਵਿਚ ਕਿਤਾਬ ॥ ਰੂਹ ਨ ਜੁਦਾ ਜੁਸਿਓਂ ਅਰਬਾਨਾਸਰ ਏਕ ॥ ਹਿਕਸ ਹਿਕਸ ਰਾਗ ਅੰਗ ਕਹੇ ਇਮਾਮ ਬਿਬੇਕ ॥ ਪਿਛਲੇ ਜੁਗ ਮਨਸੂਖ ਹੈਨ ਅਮਲ ਤਿੰਨਾ ਦਾ ਨਾਹਿ ॥ ਕਲਜੁਗ ਅਮਲ ਹੈ ਖਾਕ ਦਾ ਸਭ ਖਾਕੇ ਵਿਚ ਸਮਾਇ ॥ ਖਾਕ ਬਹਿਸ਼ਤ ਮੁਕਾਮ ਹੈ ਦੋਜਕ ਦੀ ਨਹੀਂ ਜਾਇ ॥ ਕਹੇ ਇਮਾਮ ਸੁਣ ਨਾਨਕਾ ਹਿੰਦੂ ਛੱਡਣ ਰਾਹ ਗੁਮਰਾਹਿ ॥੨੯॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਗੀ ਸੁਣਹੋ ਚਾਰ ਇਮਾਮ ॥ ਮੁਇਆਂ ਦੁਖ ਨ ਰੂਹ ਨੋਂ ਮਿਟੀ ਸੁੰਨ ਸਮਾਨ ॥ ਇਕ ਦਬੀਅਨ ਇਕ ਸਾੜੀਅਨ ਇਕ ਵਿਚਨ ਨਦੀ ਰੁੜ੍ਹਾਇ ॥ ਇਕ ਪੈ ਰਹੇ ਮਦਾਨ ਵਿਚ ਗਏ ਕਊਏ ਕੂਕਰ ਖਾਇ ॥ ਰੂਹੇ ਦੁਖ ਨ ਪੋਹਿਆ ਖਾਕ ਮਿਲਿ ਸੰਗ ਖਾਕ ॥ ਮੋਇਆਂ ਜੁਸਾ ਪਲੀਤ ਹੋਏ ਖਾਕੇ ਹੋਵੇ ਪਾਕ ॥ ਦਬਨ ਸਾੜਨ ਰੁੜ੍ਹਾਵਣਾ ਪਾਇਆ ਰਹੈ ਧਰ ਮਾਹਿ ॥ ਜੁਗਾਂ ਜੁਗਾਂ ਦੇ ਧਰਮ ਹੈਂ ਆਪੋ ਆਪਨੀ ਵਾਹਿ ॥ ਦਬਿਆਂ ਨ ਮੁਸਲਮਾਨ ਹੋਇ ਸਾੜਿਆਂ ਨ ਕਾਫਰ ਹੋਇ ॥ ਜੇਹੀ ਜਮਾਨੇ ਚਾਲ ਹੈ ਤੇਹੀ ਵਰਤੇ ਲੋਇ ॥ ਜੋਗੀ ਤੇ ਸੰਨਿਆਸੀਆਂ ਖਟ ਦਰਸ਼ਨ ਹਿੰਦੂਵਾਨ ॥ ਧਰਤੀ ਵਿਚ ਬੈਠਾਇਆਂ ਹੋਇ ਨ ਮੁਸਲਮਾਨ ॥ ਧਰਤੀ ਵਿਚ ਬੈਠਾਵਨਾ ਕਲਜੁਗ ਦਾਗ ਪਰਵਾਨ ॥ ਬੇਦਾਂ ਅੰਦਰ ਲਿਖਿਆ ਜਨ ਨਾਨਕ ਕਹੇ ਬਖਾਨ ॥ ਜੋ ਉਰੇ ਉਰੇ ਦੀਆਂ ਹੁਜਤਾਂ ਪੇਸ਼ ਨ ਜਾਵੇ ਕਾਇ ॥ ਸੋਈ ਵਰਤੈ ਜਗਤ ਵਿਚ ਜਯੋਂ ਜਯੋਂ ਖਸਮ ਰਜਾਇ ॥੩੦॥ ਸੁਆਲ ਚਾਰ ਇਮਾਮ ਸੂਰਾ ॥ ਸੁਣੀਐ ਨਾਨਕ ਸ਼ਾਹ ਜੀ ਪੁਛਣ ਚਾਰ ਇਮਾਮ ॥ ਪੰਜ ਖਸੀਅਤ ਬਦ ਹੈਂ ਤਿਸਦਾ ਕਰਹੁ ਬਿਆਨ ॥ ਪੰਜ ਖਸੀਅਤ ਬੁਰੀ ਵਿਚ ਕਉਣ ਮੁਨੀਬ ਕਹਾਇ ॥ ਪੰਜ ਖਸੀਅਤ ਨੇਕ ਵਿਚ ਸੋ ਭੀ ਮੁਨੀਬ ਬਤਾਇ ॥ ਕਿਥੋਂ ਉਪਜੀਆਂ ਨੇਕ ਖਸੀਅਤਾਂ ਓਹ ਭੀ ਦਸੋ ਜਾਇ ॥ ਕਿਥੋਂ ਉਪਜੀਆਂ ਬਦਕਾਰੀਆਂ ਫਿਰ ਕਿਥੇ ਜਾਇ ਸਮਾਇ ॥ ਪੰਜ ਖਸੀਅਤਾਂ ਨਾਪਾਕ ਹੈਂ ਜਿਤ ਮਿਲੀਆਂ ਉਠਨ ਬਿਕਾਰ ॥ ਏਨਾਂ ਮਾਰਿਆਂ ਕੀ ਗੁਣ ਏਹ ਭੀ ਕਹੋ ਬੀਚਾਰ ॥ ਕਾਮ ਕ੍ਰੋਧ ਅਰ ਲੋਭ ਮੋਹ ਪੰਜਵਾਂ ਨਾਲ ਹੰਕਾਰ ॥ ਮਾਰੀਅਨੇ ਸਨ ਉਮਤੀ ਹਿੰਦੂ ਤੁਰਕ ਅਪਾਰ ॥ ਏਨਾਂ ਛਡਿਆਂ ਕੀ ਗੁਣ ਰਖਿਆਂ ਕੀ ਸਵਾਬ ॥ ਆਖਹੁ ਸਭਾ ਸੋਧਕੇ ਜੋ ਲਿਖਿਆ ਵਿਚ ਕਿਤਾਬ ॥੩੧॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਚਾਰ ਇਮਾਮ ॥ ਪੰਜਹ ਪੰਜ ਖਸੀਅਤਾਂ ਉਪਜੀਆਂ ਸੁਣਹੋ ਬਿਆਨ ॥ ਆਬੀ ਖਾਕੀ ਬਾਦਨਾਰ ਪੰਜਵਾਂ ਰੂਹ ਹਵਾਇ ॥ ਪੰਜੇ ਖਾਲ ਖਲਕ ਦੇ ਜਿਨ੍ਹਾਂ ਦਿਤੀ ਸਭ ਭਰਮਾਇ ॥ ਆਬਹੁ ਉਪਜਿਆ ਕਾਮ ਦੇਉ ਸ਼ਹਵਤ ਮੁਨੀ ਕਹਾਇ ॥ ਜਿਨ੍ਹਾਂ ਭਰਮਾਈ ਉਮਤੀ ਸਭ ਦੋਜ਼ਕ ਘਤੀ ਜਾਇ ॥ ਗੁਸਾ ਉਪਜਿਆ ਆਤਸ਼ੋਂ ਗੁਰ ਪੀਰ ਨ ਮਾਨੇਂ ਕੋਇ ॥ ਗੁਸਾ ਕਰਨ ਹਰਾਮ ਹੈ ਸ਼ੈਤਾਨ ਜਲਾਇ ਲੋਇ ॥ ਲਾਲਚ ਉਪਜਿਆ ਬਾਦ ਤੇ ਜਿਸ ਲੋਭ ਕਹੇ ਸੰਸਾਰ ॥ ਲੋਭੇ ਮਾਰੀ ਉਮਤੀ

ਪੈਕੰਬਰ ਤੇ ਅਵਤਾਰ ॥ ਜੇ ਵਸਨ ਵਿਚ ਪਤਾਲ ਦੇ ਆਸਨ ਕਿਵੇਂ ਨ ਰਾਹ ॥ ਜਾਲ ਪਸਾਰਿਆ ਲੋਭ ਦਾ ਚਲ ਆਵਨ ਜਾਇ ਨ ਫਾਹ ॥ ਲੋਭ ਜਰਵਾਨਾ ਖਲਕ ਦਾ ਛਡਿਆ ਨ ਬਾਕੀ ਕੋਇ ॥ ਨਾਨਕ ਕਹੈ ਇਮਾਮ ਜੀ ਲੋਭ ਮਰੀ ਮਗਲੀ ਲੋਇ ॥ ਖਾਕੋਂ ਉਪਜਿਆ ਮੋਹ ਹੈ ਜਿਨ ਮੋਹਿਆ ਸਭ ਸੰਸਾਰ ॥ ਸੂਰਤ ਹੁਸਨ ਜਮਾਲ ਦੀ ਬਨ ਮੋਹੇ ਅਕਾਸ਼ ਪਤਾਲ ॥ ਮੋਹੇ ਸਭੇ ਲੋਕ ਜਿਨ ਐਸਾ ਮੋਹੇ ਪਿਆਰ ॥ ਜੁਸਾ ਮੋਹੇ ਮੋਹਿਤੇ ਜਿੱਤ ਮੜਿਆ ਆਇ ਕਰਾਰ ॥ ਗਰਬ ਅਕਾਸੋਂ ਉਪਜਿਆ ਹੋਯਾ ਰੂਪ ਅਹੰਕਾਰ ॥ ਖਾਤਰ ਹੇਠ ਨ ਬਿਆਵਈ ਪੈਗੰਬਰ ਅਰ ਅਵਤਾਰ ॥ ਨਿਵੇਂ ਨ ਗਰਦਨ ਗਰਬ ਦੀ ਉਚਾ ਸਿਰ ਦਿਖਲਾਇ ॥ ਵਡੇ ਵਡੇ ਅਹੰਕਾਰੀਆ ਕੋਈ ਰਹਿਆ ਨ ਜਗ ਮਹਿ ਆਇ ॥ ਪੰਜਾਂ ਵਿਚ ਮੁਨੀਬ ਹੈ ਲੋਭ ਵਡਾ ਸੁਲਤਾਨ ॥ ਸਭੇ ਇਸਦੇ ਜ਼ੇਰ ਹੈਨ ਬਿਨ ਲੋਭ ਨ ਚਲਣ ਤਾਨ ॥ ਲੋਭ ਮਰੈ ਮਰ ਜਾਇ ਸਭ ਜੀਉਂਦਾ ਰਹੇ ਨ ਕੋਇ ॥ ਸਭ ਬਖੇੜਾ ਲੋਭ ਦਾ ਨਾਨਕ ਕਹੇ ਬਗੋਇ ॥ ਲੋਭੇ ਹੀ ਤੇ ਕਾਮ ਹੋਇ ਰਸਕਸ ਖਾਇ ਲੁਭਾਇ ॥ ਰਾਵੇ ਨਾਰ ਪਰਾਈਆਂ ਭੱਖ ਅਭੱਖ ਸਭ ਖਾਇ ॥ ਲੋਭਉਂ ਹੋਣ ਬੁਰਿਆਈਆਂ ਅਪਨੇ ਪਰਾਏ ਨਾਲ ॥ ਜੈਸੀ ਗੁਰਬਾਂ ਮੂਸ਼ ਪਰ ਸਕੇ ਨ ਆਪ ਸੰਭਾਰ ॥ ਲੋਭ ਹੀ ਤੇ ਉਪਜੇ ਫਿਰ ਲੋਭੇ ਮਾਹਿ ਸਮਾਇ ॥ ਇਕ ਅਲੋਭੀ ਰਬ ਹੈ ਦੂਸਰ ਕੋਇ ਨਾਹਿ ॥ ਪੰਜੇ ਨੇਕ ਖਸੀਅਤਾਂ ਸੁਣਹੁ ਚਾਰ ਇਮਾਮ ॥ ਪੰਜੇ ਹੋਇ ਪੰਜ ਤੱਤ ਤੇ ਤਿਸਦਾ ਸੁਣਹੁ ਬਿਆਨ ॥ ਸੰਤ ਸੋ ਜੋ ਮਾਰੇ ਕਾਮ ਨੂੰ ਜੋ ਆਬ ਤੱਤ ਕਾ ਪੂਤ ॥ ਵਡਾ ਸਿਧ ਜੋ ਜਤ ਕਰੇ ਜਿਨ ਥੰਮ ਰਖਿਆ ਸਤ ਸੂਤ ॥ ਜਤ ਕਰ ਹੋਏ ਸਾਧ ਕਾ ਹੋਰ ਚੁਰਾਸੀ ਸਿਧ ॥ ਚਿਰੰਜੀਵ ਹੋਏ ਜਤ ਕਰੇ ਜਿਤਕਰ ਪਾਈ ਨਉਨਿਧਿ ਸਿਧ ॥ ਰਾਤ ਦਿਹੇ ਸੁਚੇਤ ਹੋਇ ਸੁਪਨੇ ਬਿੰਦ ਨ ਜਾਇ ॥ ਪਰਗਟ ਪੀਰੀ ਤਿਸਦੀ ਸੱਚ ਨਾਨਕ ਕਹੇ ਅਲਾਇ ॥ ਸ਼ਿਵਕਰ ਮਾਰੇ ਕਰੋਧ ਨੂੰ ਜਿਸ ਘੱਤੀ ਖਲਕ ਜਲਾਇ ॥ ਜਾਂ ਕਰੋਧ ਸੰਮਾਲੇ ਆਪਨੂੰ ਤਾਂ ਨੇੜੇ ਕੋਇ ਨ ਆਇ ॥ ਖੇਸ਼ ਬਿਗਾਨੇ ਭਜ ਜਾਂਹਿ ਕੋਇ ਨ ਆਵੈ ਨੇੜ ॥ ਜੈਸਾ ਅੰਦਰ ਮਾਰਕੇ ਵਿਹਰ ਖਲੋਵੇ ਸ਼ੇਰ ॥ ਕਰੋਧ ਜਲਾਈਆਂ ਉਮਤੀ ਅਗੇ ਪਿਛੇ ਜੇ ਹੋਇ ॥ ਨਾਨਕ ਕਹੇ ਇਮਾਮ ਜੀ ਕ੍ਰੋਧੇ ਜੇਡ ਨ ਕੋਇ ॥ ਮਾਰੇ ਲੋਭ ਸੰਤੋਖ ਕਰ ਸਹਿਜੇ ਹੋਇ ਸੁ ਹੋਇ ॥ ਹੋਣੀ ਆਹੀ ਸੋ ਹੋ ਰਹੀ ਮੇਟ ਨ ਸਕੇ ਕੋਇ ॥ ਸੰਤਹ ਸੰਤ ਊਪਜੈ ਦਇਆ ਧਰਮ ਤੇ ਦਾਨ ॥ ਨਾਨਕ ਕਹੇ ਇਮਾਮ ਜੀ ਸੰਤੋਖ ਵਡਾ ਪ੍ਰਧਾਨ ॥ ਮਾਰੇ ਮੋਹਿ ਬਿਬੇਕ ਕਰ ਅੰਤਕਾਲ ਨਹਿ ਕੋਇ ॥ ਨਦੀ ਨਾਮ ਸੰਜੋਗ ਸਿਉਂ ਜਿਚਰ ਨਦੀ ਵਿਚ ਹੋਇ ॥ ਕੰਧੀ ਲਗੇ ਨਾਉਂ ਜਾਇ ਖਿੰਡੈ ਸਭ ਹੀ ਲੋਇ ॥ ਮੇਰੀ ਮੇਰੀ ਤਿਚਰਨੋਂ ਜਿਚਰ ਇਕਠੇ ਹੋਇ ॥ ਨਾ ਮਾਈ ਨ ਬਾਪੜੋ ਨਾ ਭਾਈ ਨਾ ਵੀਰ ॥ ਕਚੇ ਸਾਥ ਕੁਸੰਗਤੀ ਹਉਂ ਕਿਸ ਪਰ ਬਾਂਧਉ ਧੀਰ ॥ ਜਿਊਂਦਿਆਂ ਖੇਲੀ ਸਭ ਕੋ ਮੋਇਆਂ ਰਖੇ ਨ ਝੱਟ ॥ ਸਭ ਕੋਈ ਏਹੋ ਆਖਦਾ ਬਾਹਰ ਆਈਐ ਸੱਟ ॥ ਨਾ ਕਰ ਮੋਹ ਨ ਕਪੜਾ ਅੰਤ ਨ ਸਾਥੀ ਨਾਲ ॥ ਨਾਨਕ ਕਹੇ ਇਮਾਮ ਜੀ ਅਗੇ ਰਹੁ ਸੰਭਾਰ ॥ ਸੇਵਾ ਮਾਰੇ ਹੰਕਾਰ ਨੂੰ ਕੋਈ ਨਾ ਕਰੇ ਬੀਚਾਰ ॥ ਅਹੰਕਾਰ ਹੈ ਨਿਰਦਯਾ ਸਕੇ ਨ ਆਪ ਸੰਭਾਰ ॥ ਹਉਮੈ ਵਿਚ ਮਗਰੂਰ ਹੈ ਮਹਾਂ ਹੰਕਾਰ ਚੰਡਾਰ ॥ ਕਾਮੀ

ਕ੍ਰੋਧੀ ਕੁਛ ਨਹੀਂ ਅਗੇ ਬਲੀ ਹੰਕਾਰ ॥ ਸਭਨਾਂ ਅੰਦਰ ਅਤਿ ਬਲੀ ਲੋਭ ਵਡਾ ਸਰਦਾਰ ॥ ਚਾਰੋਂ ਇਸਦੇ ਆਸਰੇ ਚੁਨਿ ਮਾਰਿਆ ਸਭ ਸੰਸਾਰ ॥ ਕੋਇ ਨ ਛਡਿਆ ਜੀਂਵਦਾ ਅੰਦਰ ਸਭ ਜਹਾਨ ॥ ਨਾਨਕ ਕਹੇ ਇਮਾਮ ਜੀ ਲੋਭ ਚਾਰੋਂ ਵਿਚ ਸ਼ੈਤਾਨ ॥ ਪੰਜੇ ਨੇਕ ਖਸੀਅਤਾਂ ਸੁਣਹੁ ਚਾਰ ਇਮਾਮ ॥ ਨੇਕ ਖਸੀਅਤ ਜੋ ਕਰੇ ਤਿਸ ਜਿਤੇ ਸਗਲ ਜਹਾਨ ॥ ਬੁਰੀ ਖਸੀਅਤ ਦੋਜ਼ਕੀ ਬੁਰਾ ਕਹੇ ਸੰਸਾਰ ॥ ਦੇਵੇ ਹਾਕਮ ਦੰਡ ਤਿਸ ਲੁਟ ਲਏ ਘਰ ਬਾਰ ॥ ਬੁਰੀਆਂ ਛਡ ਖਸੀਅਤਾਂ ਪਕੜ ਖਸੀਅਤ ਨੇਕ ॥ ਨੇਕੋਂ ਵਡਾ ਮਰਾਤਬਾ ਨਾਨਕ ਕਹੇ ਬਿਬੇਕ ॥੩੨॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਪੀਰ ॥ ਖਬਰ ਸੁਣਾਵਹੁ ਦੀਨ ਦੀ ਕਰਕੇ ਸਭ ਤਦਬੀਰ ॥ ਏਕੋ ਏਕ ਖੁਦਾਇ ਹੈ ਹਰ ਜ਼ਮਾਨੇ ਮਾਹਿ ॥ ਕਲਜੁਗ ਅੰਦਰ ਬਹੁਤ ਹੈਂ ਮਨ ਸਮਝੇ ਕਿਉਂ ਨਾਹਿ ॥ ਅਵਲ ਜੁਗ ਮਨਸੂਖ ਕਰ ਹੁਣ ਦਾ ਕਰਹੁ ਬਿਆਨ ॥ ਇਸ ਜ਼ਮਾਨੇ ਜੋ ਥੀਏ ਹਿੰਦੂਆਂ ਦੇ ਇਮਾਮ ॥ ਜਿਤਨੇ ਅਸਾਡੇ ਇਮਾਮ ਹਨ ਸਭੋ ਹਾਜ਼ਰ ਦੇਖ ॥ ਓਹ ਇਮਾਮ ਸੁਹਾਬ ਹੈ ਓਹੋ ਕਾਜੀ ਸ਼ੇਖ ॥ ਅਗੇ ਥੀਏ ਫਉਤ ਜੋ ਤਿਹ ਪਰ ਬੈਠੇ ਅਉਰ ॥ ਓਹੋ ਕੁਤਬਾ ਹੁਕਮ ਓਹ ਓਹੋ ਕਾਇਮ ਦਉਰ ॥ ਵਡਿਆਂ ਬਾਹਿਰ ਜੋ ਕਰੇ ਮਾਰੀਅਹਿ ਕਖੀਂ ਸਾੜ ॥ ਇਕੋ ਹੁਕਮ ਪੈਕੰਬਰੀ ਦੂਜਾ ਨਾਹੀਂ ਵਿਚਾਰ ॥ ਤੁਸੀਂ ਵੀ ਆਪਣੇ ਮਜ਼ਹਬ ਦੇ ਜ਼ਾਹਰ ਕਰੋ ਇਮਾਮ ॥ ਸਭਨਾਂ ਨਾਇਬ ਤੂਹੀ ਹੈਂ ਓਨਾਂ ਜ਼ਾਹਰ ਕਰੋ ਕਲਾਮ ॥੩੩॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਬਹਾਵੁਦੀਨ ਸ਼ਾਹ ॥ ਅਸਾਂ ਵਲ ਜੋ ਭਗਤਿ ਹਨ ਸਭ ਤਿਸਦ ਸੁਣਹੁ ਸਨਾਹ ॥ ਤੁਰਕਾਂ ਵਿਚ ਇਮਾਮ ਹੈਨ ਹਿੰਦੂ ਭਗਤ ਰਹੰਨ ॥ ਆਖਣ ਅੰਦਰ ਦੋਇ ਹਨ ਇਕੋ ਭੇਦ ਦਿਸੰਨ ॥ ਆਪੋ ਆਪਣੇ ਮਜ਼ਹਬ ਦੇ ਸਭੋ ਹਨ ਸਰਦਾਰ ॥ ਜਿਤਨੇ ਭਗਤ ਅਸਾਂਵਲੇ ਕਰਹੋਂ ਨਾਮ ਉਚਾਰ ॥ ਅੱਵਲ ਭਗਤ ਕਬੀਰ ਹੈ ਦੂਜਾ ਰਾਮਾਨੰਦ ॥ ਪਾਯਾ ਕਬੀਰ ਮਰਾਤਬਾ ਗੁਰ ਮਿਲ ਰਾਮਾਨੰਦ ॥ ਕਾਇਮ ਜੁਸਾ ਕਬੀਰ ਦਾ ਰਿਹਾ ਵਿਚ ਜਹਾਨ ॥ ਨਾ ਦਬਿਆ ਨਾ ਸਾੜਿਆ ਨਾ ਹਿੰਦੂ ਮੁਸਲਮਾਨ ॥ ਦੁਹੁੰ ਕੋਲੋਂ ਉਘੜਾ ਥੀਆ ਸਿਖ ਪਰਵਾਨ ॥ ਸਾਰੇ ਬਾਹਰ ਭਗਤ ਹਨ ਮੀਰਾ ਬਾਈ ਅੱਧ ਪਛਾਨ ॥ ਤੀਜਾ ਭਗਤ ਰਵਿਦਾਸ ਹੈ ਚਉਥਾ ਹੈ ਨਾਮਦੇਉ ॥ ਪੀਪਾ ਨਾਮਾ ਪੰਚਮੇਂ ਸਤਵਾਂ ਹੈ ਜੈ ਦੇਉ ॥ ਅਠਵਾਂ ਬੇਣੀ ਭਗਤ ਹੈ ਨਾਵਾਂ ਸਧਨਾ ਠਾਨ ॥ ਦਸਵੇਂ ਧੰਨਾ ਜੱਟ ਹੈ ਜਿਸ ਠਾਕਰ ਮਿਲਿਆ ਆਨ ॥ ਭਗਤ ਤ੍ਰਿਲੋਚਨ ਯਾਰ੍ਹਵਾਂ ਬਾਰ੍ਹਵਾਂ ਹੈਨ ਪਛਾਨ ॥ ਸਭ ਭਗਤਾਂ ਸਿਰ ਗੁਰੂ ਹੈ ਰਾਮਾਨੰਦ ਪਛਾਨ ॥ ਮੀਰਾਂਬਾਈ ਭਗਤਨੀ ਹੋਈ ਹੈਸੀ ਨਾਰ ॥ ਨਾਨਕ ਆਖੇ ਪੀਰ ਜੀ ਸਭ ਮਜ਼ਹਬ ਦੇ ਸਰਦਾਰ ॥ ਗੋਰਖ ਈਸ਼ਰ ਮਛੰਦ੍ਰਨਾਥ ਚਰਪਟ ਗੋਪੀ ਚੰਦ ॥ ਰਾਜਾ ਭਰਥਰ ਅਮਰ ਸਿੱਧ ਹੈ ਜਿਨ ਅਸਥਿਰ ਕੀਤਾ ਪਿੰਡ ॥ ਸਿਧ ਚਉਰਾਸੀ ਅਮਰ ਹੈਨ ਭਗਤਾਂ ਵਿਚ ਨਰਿੰਦ ॥ ਇਹ ਰਹਿਣ ਜਗ ਅਮਰ ਸਿਧ ਜਬ ਲਗ ਸੂਰਜ ਚੰਦ ॥ ਦੇਖੋ ਭਗਤ ਫਰੀਦ ਹੈ ਸ਼ੇਖਾਂ ਅੰਦਰ ਸ਼ੇਖ ॥ ਜ਼ੁਹਦ ਕਰ ਤਨ ਸਾਧਿਆ ਵਸ ਕੀਤੋਸੁ ਨਫਸ ਵਿਸ਼ੇਸ਼ ॥ ਸਭ ਪਹੁਤੇ ਖੁਦ ਖੁਦਾਇ ਨਾਲ ਸਭ ਮਹਿ ਏਕ ਪਛਾਨ ॥ ਜੁਗਹ ਜੁਗੰਤਰ ਅਮਰ

ਹੈ ਗਾਵਣ ਬੇਦ ਪੁਰਾਨ ॥ ਸਾਖ ਇਨ੍ਹਾਂ ਦੀ ਪੀਰ ਜੀ ਲਿਖੀਐ ਵਿਚ ਕਿਤਾਬ ॥ ਇਮਾਮਾਂ ਸਿਰ ਇਮਾਮ ਹੈ ਅਸਹਾਬਾਂ ਸਿਰ ਅਸਹਾਬ ॥੩੪॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਪੀਰ ਬਹਾਵੁਦੀਨ ਆਖੇ ਨਾਨਕ ਪੀਰ ॥ ਬੇਗੁਨਾਹ ਜੁ ਜਾਨਵਰਾਂ ਕਰਦੇ ਕਿਉਂ ਤਕਬੀਰ ॥ ਜੋਰ ਜੁਲਮ ਹਰਾਮ ਹੈ ਜੋ ਸਿਰ ਗਰੀਬਾਂ ਹੋਇ ॥ ਬੇਜਬਾਨਾਂ ਨੂੰ ਮਾਰ ਕਰ ਖਾਵੇ ਮਾਸ ਜੋ ਕੋਇ ॥ ਜਿਤੀ ਪੈਦਾਇਸ਼ ਰਬ ਦੀ ਕਾ ਹੈਵਾਨ ਨਬਾਤ ॥ ਸਭਨਾਂ ਅੰਦਰ ਇਕ ਰੱਬ ਕੀਚਨ ਨਾਹੀਂ ਘਾਤ ॥ ਕਿਤੀਸ਼ਈ ਪਾਕ ਹੈਂ ਕਿਤੀਸ਼ਈਂ ਪਲੀਤ ॥ ਨਫਸ ਕਾਰਨ ਮਾਰੀਅਹਿ ਕਹੀ ਖੁਦਾਇ ਹਦੀਸ ॥ ਕਾਰਨ ਸਵਾਦੇ ਨਫਸ ਦੇ ਜਾਨਾਂ ਜਿਥੇ ਕਰਾਇ ॥ ਜਿਸਨੂੰ ਕੋਈ ਮਾਰਸੀ ਫਿਰ ਓਹ ਭੀ ਕੁਹਸੀ ਆਇ ॥ ਪੱਕੀ ਨਬਾਤ ਹਲਾਲ ਹੈ ਉਸਨੂੰ ਕਰਨਾ ਤਾਹਿ ॥ ਰਬ ਰਜਾਈ ਜੋ ਮਰੇ ਤਿਸ ਪਰ ਛੁਰੀ ਕਲਾਮ ॥ ਤੰਦਰੁਸਤ ਨਾ ਮਾਰੀਅਹਿ ਜੋ ਫਿਰਦਾ ਗਲੀਆਂ ਮਾਹਿ ॥ ਆਈ ਅਜਲ ਜੋ ਗਿੜੇ ਓਹ ਕਰੇ ਹਲਾਲੀ ਖਾਇ ॥ ਬਾਝਹੁ ਪਾਣੀ ਤਾਮ ਦੇ ਖਾਣਾ ਹੋਰ ਹਰਾਮ ॥ ਨਫਸ ਰਜਾਈ ਬਾਤਲੀ ਕਹਿਆ ਮੂਲ ਨ ਮਾਨ ॥ ਜੇ ਕਰੇ ਰਿਆਜ਼ਤ ਬੰਦਗੀ ਤਿਸਨੋ ਮਾਸ ਨ ਪਾਸ ॥ ਸਭਨਾਂ ਅੰਦਰ ਰਮਿ ਰਹਿਆ ਹਰਦਮ ਸਾਹਿਬ ਆਪ ॥੩੫॥ ਜਵਾਬ ਇਮਾਮ ਕਮਾਲਦੀਨ ਸੂਰਾ ॥ ਕਹੇ ਇਮਾਮ ਕਮਾਲ ਦੀਨ ਸੁਣਹੁ ਨਾਨਕ ਸ਼ਾਹ ਫਕੀਰ ॥ ਥੀਆ ਸਹੀ ਹਲਾਲ ਜਿਉਂ ਤਿਸਦੀ ਸੁਣ ਤਦਬੀਰ ॥ ਸਾਜਿਆ ਰੱਬ ਦਾਊਦ ਨ ਦੇਇ ਲੁਹਾਰੀ ਸਾਜ ॥ ਆਯਾ ਘਿੰਨ ਪੈਕੰਬਰੀ ਜੋ ਰਬ ਫੁਰਮਾਯਾ ਕਾਜ ॥ ਅਵਲ ਆਦਮ ਸਾਜਿਆ ਕਾਨ ਹੈਵਾਨ ਨਬਾਤ ॥ ਖਾਲੀ ਦਸੇ ਨ ਜਾਇ ਕਾ ਆਲੀ ਘਾਟ ਨ ਬਾਤ ॥ ਦਊਦ ਕੁਹਾੜਾ ਸਾਜਿਆ ਦੂਜੀ ਕਾਤੀ ਨਾਲ ॥ ਕੁਹਾੜਾ ਵਢੇ ਨਬਾਤ ਨੋ ਕਾਤੀ ਕਰੇ ਹਲਾਲ ॥ ਖਾਲੀ ਥੀਈ ਜਮੀਨ ਤਬ ਜਾਂ ਕਰੀ ਹੈਵਾਨ ਨਬਾਤ ॥ ਲਿਖਿਆ ਵਿਚ ਕਿਤਾਬ ਦੇ ਸਭ ਥੀਂ ਨਿਆਮਤ ਪਾਕ ॥ ਸੋ ਇਤਸ਼ਈਂ ਨ ਮਾਰੀਅਨ ਵਤ ਬਹੇ ਜਮੀਨਾਂ ਮਲ ॥ ਇਨ੍ਹਾਂ ਮਾਰਨ ਰਵਾ ਹੈ ਜੋ ਥੀਈ ਹਲਾਲੀ ਗਲ ॥੩੬॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਨਹੁ ਇਮਾਮ ਕਮਾਲ ॥ ਜੋ ਗਾਲਬ ਹੋਇ ਇਨਸਾਨ ਪਰ ਮਾਰਨ ਤਿਸੇ ਹਲਾਲ ॥ ਗਊ ਭੇਂਸ ਤੇ ਮੁਰਗੀਆਂ ਜੋ ਹੋਇ ਹਵਾਨ ਗਰੀਬ ॥ ਤਿਨ ਪਰ ਛੁਰੀ ਹਰਾਮ ਹੈ ਖਾਵਣ ਤਿਨਾਂ ਪਲੀਤ ॥ ਦੁਸ਼ਮਨ ਜੋ ਇਨਸਾਨ ਦੇ ਤਿਨਾਂ ਦਾ ਮਾਲ ਹਲਾਲ ॥ ਮਾਰਨ ਤਿਨਾਂ ਰਵਾ ਹੈ ਸੁਣੋ ਇਮਾਮ ਕਮਾਲ ॥ ਜਬਰਾਂ ਮਾਰਨ ਹੰਗੀਏ ਜੋ ਕਰਨ ਅਗੋਂ ਤੇ ਜੋਰ ॥ ਤਿਸ ਪਰ ਜੋਰਾ ਨਾ ਲਗੇ ਦੇਣ ਹਰਾਮ ਕਰ ਛੋਰ ॥ ਜ਼ਾਲਮ ਮਾਰਨ ਹੰਗੀਅਨ ਚੀਤੇ ਸ਼ੇਰ ਪਲੰਘ ॥ ਤਿਨਾਂ ਛਡ ਹਰਾਮ ਕਰ ਜੋ ਮਾਰਨ ਅਗੋਂ ਡੰਗ ॥ ਜੋ ਬਿਚਾਰੇ ਜਾਨਵਰ ਮਾਰਨ ਤਿਨਾਂ ਰਵਾਲ ॥ ਬਿਨਾਂ ਰਜਾਇ ਖੁਦਾਇ ਦੀ ਤਿਹ ਪਰ ਛੁਰੀ ਜਵਾਲ ॥ ਮੂਈ ਸ਼ੈ ਮੁਰਦਾਰ ਹੈ ਸਹਿਕੇ ਜਾਣ ਕਵਾਇ ॥ ਖਾਣਾ ਏਹ ਹਲਾਲ ਹੈ ਤਿਸ ਪਰ ਛੁਰੀ ਰਵਾਇ ॥ ਖਾਧਿਆਂ ਮਾਸ ਗੁਨਾਹ ਜੋਰੀ ਕੀਆ ਹਲਾਲ ॥ ਜੋਰੀ ਕੁਠਾ ਹਰਾਮ ਹੈ ਤਿਸਤੇ ਹੋਇ ਜਲਾਲ ॥੩੭॥ ਰਾਗ ਤਿਲੰਗ ਮਹਲਾ ੧ ॥

ਹਮ ਬੰਦੇ ਯਕਰੰਗੀ ਸਾਹਿ ॥ ਦਗ ਹਿੰਦੂ ਕਾ ਜੇਰ ਤੁਰਕਾਂ ਇਨ ਦੋਨਹੁ ਦੇ ਰਾਖਿ ਅਲਾਹਿ ॥੧॥ ਰਹਾਉ ॥ ਜਬ ਹਿੰਦੂ ਕੀ ਹੋਤ ਸਗਾਈ ਬਾਂਦੀ ਆਣੀ ਮੋਲ ਬਹਾਇ ॥ ਚਉਂਕਾ ਦੇਵੇ ਭਾਂਡੇ ਧੋਵੇ ਕਰਮ ਅਕਰਮੀ ਕਾਰ ਕਮਾਇ ॥ ਦਾਮ ਲੈਕੇ ਬੇਟੀ ਬੇਚੀ ਤਿਸ ਬਿਪੀਰ ਕਉ ਮਿਲੇ ਸਜਾਇ ॥ ਐਸੇ ਅਮਲ ਹਿੰਦੂ ਕੇ ਦੇਖੇ ਮਤ ਕੋ ਹਿੰਦੂ ਨਾਮ ਕਹਾਇ ॥੧॥ ਚਾਰ ਕਤੇਬੀ ਜੋਰ ਹਰਾਮ ॥ ਗਲ ਕਾਟੇ ਨਾਹੀਂ ਮੁਸਲਮਾਨ ॥ ਕਲਮਾ ਜਾਂ ਕਾ ਪੜਾ ਜੋ ਰੋਤਾ ॥ ਸੂਰਤ ਭਨਤਾ ਨਬੀਨ ਹੋਤਾ ॥੨॥ ਪੈਕੰਬਰਾਂ ਕਲਮਾਂ ਕੂਕ ਸੁਣਾਇਆ ॥ ਸਭਨਾ ਅੰਦਰ ਇਕ ਜਣਾਇਆ ॥ ਇਕ ਜਾਣ ਕਰੀਐ ਤਕਬੀਰ ॥ ਸੱਚੀ ਦਰਗਹ ਮਿਲੈ ਤਜੀਰ ॥੩॥ ਭਈ ਮਰਜ ਨਬੀ ਬਹੁ ਦੁਖ ਪਾਇਆ ॥ ਪਥਰ ਸਾੜ ਉਪਰ ਲਵਾਇਆ ॥ ਦੰਦ ਭੰਨੇ ਪੱਥਰ ਫਰਿਆਦ ॥ ਨਾਨਕ ਅਲਹ ਨ ਕੀਤਹੁ ਯਾਦ ॥੪॥ ਤਉਰੇਤ ਅੰਜੀਰ ਜਬੂਰ ਫੁਰਮਾਨ ॥ ਚਾਰੋਂ ਕੂਕਹਿ ਜੋਰ ਹਰਾਮ ॥ ਅਲਹ ਫੁਰਮਾਯਾ ਮੰਨੇ ਨ ਕੋਇ ॥ ਖੁਦੀ ਬਖੀਲੀ ਕਰੇ ਸਭ ਕੋਇ ॥੫॥ ਬੇਜਾਨ ਪਰ ਛੁਰੀ ਹਰਾਮ ॥ ਕਿਆਮਤ ਲੇਖਾ ਰਹਿਆ ਅਮਾਨ ॥ ਜੈਸਾ ਕਰੇ ਤੈਸਾ ਹੀ ਪਾਵੇ ॥ ਹਥੋ ਹਥੀ ਝਗੜ ਚੁਕਾਵੈ ॥੬॥ ਸਾਬਤ ਦਰਦਮੰਦ ਦਰਵੇਸ਼ ॥ ਬੇਦਰਦਾਂ ਕੋ ਕਿਆਮਤ ਪੇਸ਼ ॥ ਦੇਣਾ ਲੈਣਾ ਛਡੇ ਨ ਕੋਇ ॥ ਆਖਰ ਵਕਤ ਨਬੇੜਾ ਹੋਇ ॥੭॥ ਮਨ ਪੱਥਰ ਜਿਸ ਕਾਰਨ ਸੋਈ ॥ ਆਤਸ਼ ਬਿਨਾ ਨ ਚੂਨਾ ਹੋਈ ॥ ਚੂਨਾ ਹੋਇ ਤਾਂ ਮੋਮ ਕਹਾਵੈ ॥ ਤਬ ਤੇ ਮੋਮਨ ਨਾਮ ਸਦਾਵੈ ॥੮॥ ਹਕ ਰਾਹ ਵਿਚ ਰਹੇ ਹੈਰਾਨ ॥ ਹਕ ਹਲਾਲ ਬਖੋਰੇ ਖਾਨ ॥ ਹੋਇ ਹਲਾਲ ਲਗੇ ਸਚ ਜਾਇ ॥ ਤਉ ਨਾਨਕ ਦਰ ਦੀਦਾਰ ਸਮਾਇ ॥੯॥ ਸ਼ਰ੍ਹਾ ਸ਼ਰੀਅਤ ਸਚ ਪਛਾਨੈ ॥ ਸਭ ਸੇ ਮੰਦਾ ਆਪ ਕਉ ਜਾਨੈ ॥ ਤਰਕ ਤਰੀਕਤ ਬਦ ਅਮਲ ਤਜਾਵੈ ॥ ਤਬ ਹੀ ਹਕ ਪ੍ਰਸਤੀ ਪਾਵੈ ॥੧੦॥ ਮਾਰਫਤ ਹੋਇ ਨਫਸ ਕਉ ਮਾਰੇ ॥ ਆਪ ਤਰੇ ਸਭ ਉਮਤ ਤਾਰੇ ॥ ਐਸਾ ਦਾਨਸ਼ਮੰਦ ਉਲਮਾਇ ॥ ਮਰੈ ਨ ਜੀਵੈ ਆਵੈ ਨ ਜਾਏ ॥੧੧॥ ਤਬ ਲਗ ਦੁਨੀਆਂ ਆਤਸ਼ ਮਾਹੀ ॥ ਜਬ ਲਗ ਹੱਕ ਪਛਾਤਾ ਨਾਹੀ ॥ ਹਾਕਮ ਕਾ ਹੁਕਮ ਜਿਨੀ ਪਛਾਣਾ ॥ ਸਰ ਪਰ ਬਹਿਸ਼ਤੋ ਤਿਸਹੀ ਜਾਣਾ ॥੧੨॥ ਸਚ ਕੀ ਕਾਤੀ ਸਚ ਸਭ ਸਾਰ ॥ ਘਾੜਤ ਤਿਸਕੀ ਅਪਰ ਅਪਾਰ ॥ ਸਚ ਕੇ ਸਾਣ ਲਈ ਚਿਕਲਾਇ ॥ ਗੁਣ ਕੀ ਥੇਕਾ ਮਾਹਿ ਸਮਾਹਿ ॥੧੩॥ ਤਿਸ ਕਾ ਕੁਠਾ ਹੋਵੈ ਸੇਖ ॥ ਲਹੂ ਲਬ ਨਿਕਫਾ ਵੇਖ ॥ ਹੋਇ ਹਲਾਲ ਲਗੇ ਹਕ ਜਾਇ ॥ ਨਾਨਕ ਦਰ ਦੀਦਾਰ ਸਮਾਇ ॥੧੪॥੧॥ ਰਾਗ ਤਿਲੰਗ ਮਹਲਾ ੧॥ ਅੱਵਲ ਅੱਵਲ ਏਕ ਖੁਦਾਈ ॥ ਦੂਸਰੀ ਕੁਦਰਤ ਸਾਜ ਦਿਖਾਈ ॥ ਕੁਦਰਤ ਕਲਮਾ ਕੂਕ ਸੁਣਾਯਾ ॥ ਏਕ ਇਲਾਹੀ ਰਾਗ ਬਿਤਾਇਆ ॥੧॥ ਵਾਹਿ ਵਾਹਿ ਕਾਦਰ ਤੇਰੀ ਕੁਦਰਤ ਜਾਨੀ ॥ ਸਿਰ ਮਉਤ ਸਾਹਿਬ ਸੁਲਤਾਨੀ ॥ ਰਹਾਉ ॥ ਕੁਦਰਤ ਸਿਰਜੇ ਆਦਮ ਹਵਾ ॥ ਤਿਨੀ ਭੀ ਕੀਤਾ ਬਹੁਤ ਦਾਵਾ ॥ ਸਾਂਤਿ ਬੀਜਹੇ ਮਿਲੇ ਬਕਾਈ ॥ ਸੇ ਭੀ ਮਉਤੈ ਕੀਏ ਫਨਾਹੀ ॥੨॥ ਆਦਮੋਂ ਕਈ ਪੈਕੰਬਰ ਹੂਏ ॥ ਖੁਦੀ ਤਕਬਰੀ ਕਰ ਕਰ ਮੂਏ ॥ ਅਪਨੀ ਕੁਠੀ ਰਕਾਵਰ ਮਾਨੀ ॥ ਸੇ ਭੀ ਮਉਤੇ ਕੀਏ ਫਾਨੀ ॥੩॥ ਯਾਰ ਮਸਾਇਕ ਬਜੁਰਗ ਲਾਇਕ ॥

ਸੇਹਤਰ ਸੁਲੇਮਾ ਕਉ ਹੈਈ ਇਨਾਇਤ ॥ ਪਰੀਆਂ ਦੇਵ ਜਿਨ ਬੰਦੀ ਦੀਨੇ ॥ ਸੇ ਭੀ ਮਉਤ ਹਲਾਇਕ ਕੀਨੇ ॥੪॥ ਤਾਜ ਕੁਲਹਿ ਸਿਰ ਦਾਨੇ ਮੀਨੇ ॥ ਖਾਲਕ ਸਉਤ ਨ ਪਰਦੇ ਕੀਨੇ ॥ ਯਾਰ ਮੁਹੰਮਦ ਬਣੇ ਜੋ ਆਈ ॥ ਸੋ ਭੀ ਮਉਤੇ ਕੀਏ ਫਨਾਹੀ ॥੫॥ ਮੁਰਤਜਾ ਅਲੀ ਸ਼ੇਰ ਖੁਦਾਈ ॥ ਖਾਲਕ ਤਾਂ ਕਉ ਦਈ ਅਤਾਈ ॥ ਯਾਰ ਮੁਹੰਮਦ ਬੰਧਪ ਭਾਈ ॥ ਸੋ ਭੀ ਮਉਤ ਨੇ ਕੀਏ ਫਨਾਹੀ ॥੬॥ ਲੋਹ ਕਲਮ ਜ਼ਿਮੀਂ ਅਸਮਾਨ ॥ ਖਾਲਕ ਰੂਹ ਰੱਖੀ ਆਮਾਨ ॥ ਮਰਨ ਜੀਵਣ ਕੀ ਗਮੀ ਨਾ ਕਾਈ ॥ ਸੋ ਭੀ ਮਉਤੇ ਕੀਏ ਫਨਾਹੀ ॥੭॥ ਖਾਨ ਮਲੂਕ ਉਮਰੇ ਸਿਰਦਾਰ ॥ ਸੇ ਭੀ ਮੁਸਾਫਰ ਚਲਣਹਾਰ ॥ ਢੋਲ ਦਮਾਮੇ ਗਏ ਵਜਾਈ ॥ ਸੋ ਭੀ ਮਉਤੇ ਕੀਏ ਫਨਾਹੀ ॥੮॥ ਕਰਹਿ ਤਕੱਬਰੀ ਖੁਦੀ ਜਨਾਵਹਿ ॥ ਆਦਿ ਜੁਗਾਦਿ ਅਨੀਅਤਿ ਪਾਵੈ ॥ ਨਾਨਕ ਜੇ ਕੋ ਏਕ ਪਛਾਣੈ ॥ ਤਉ ਕਿਛੁ ਪੰਦ ਨਸੀਹਤ ਜਾਣੈ ॥੯॥੨॥ ਆਇਤ ॥ ਆਵੈ ਕਾਲ ਕਹਾ ਕੋ ਜਾਇ ॥ ਜਲ ਥਲ ਮਹੀਅਲ ਕਾਲ ਸਮਾਇ ॥ ਪਾਣੀ ਪਵਣ ਅਗਨ ਫੁਨਕਾਲ ॥ ਧਰਤੀ ਕਾਲ ਪਸਾਰਿਆ ਜਾਲ ॥ ਰਵਿ ਸਸਿ ਤਾਰਾ ਮੰਡਲ ਹੂਏ ॥ ਧ੍ਰੂਹ ਪ੍ਰਹਿਲਾਦ ਅਟਲ ਹੋਇ ਮੂਏ ॥ ਜਤੀ ਸਤੀ ਨਉਨਾਥ ਕਹਾਇ ॥ ਸਿਧ ਚਉਰਾਸੀ ਕਾਲ ਪਚਾਏ ॥੨॥ ਨਿਸ ਬਾਸਰ ਤਪ ਦੇਵਦਵਾਲਾ ॥ ਕਾਲ ਨ ਛਾਡੇ ਕਾਨ ਗੁਪਾਲਾ ॥ ਮੋਨੀ ਜੋਨੀ ਫਿਰ ਫਿਰ ਥਾਕੇ ॥ ਸੁਰਨਰ ਮੂਏ ਕਾਲਕੇ ਚਾਪੇ ॥੩॥ ਰਾਣਾ ਰੰਕ ਨ ਕੋਈ ਰਹੇ ॥ ਪਕੜ ਝੋਟਕਾਲ ਸਭ ਗਹੇ ॥ ਖਾਨੀ ਚਾਰ ਨ ਰਹਿਸੀ ਜਗ ਮੇਂ ॥ ਕਾਲ ਪਸਾਰਿਆ ਬੰਧਨ ਪਗ ਮੇਂ ॥੪॥ ਮੀਰ ਪੀਰ ਸਾਦਕ ਅਰ ਸਾਲਕ ॥ ਖਲਕਤ ਮਰੇ ਸਦਾ ਥਿਰ ਖਾਲਕ ॥ ਜੋ ਦੀਸੈ ਸੋ ਸਗਲ ਸਿਧਾਰੈ ॥ ਕਾਲ ਸਬਲ ਨਹੀ ਛੁਟਨੇ ਪਾਵੈ ॥੫॥ ਚਉਦਹ ਤਬਕ ਕਾਲ ਕੇ ਵਾਸ ॥ ਕਾਲ ਛਾਡ ਕਿਤ ਜਾਈਐ ਨਾਸ ॥ ਕਾਲ ਜਲਾਦ ਸਭੇ ਜਗ ਖਾਯਾ ॥ ਤ੍ਰਈ ਲੋਈ ਮਹਿ ਰਹਿਣ ਨ ਪਾਯਾ ॥ ਕਾਲ ਵਸ ਭਏ ਰਾਮ ਰਸੂਲ ॥ ਬਰਸਰਿ ਨਾਨਕ ਕਾਲ ਕਬੂਲ ॥੬॥੩॥ ਗਉੜੀ ਭਗਤ ਕਬੀਰ ਜੀ ਕੀ ॥ ਸਾਧੋ ਏਕ ਪਗ ਦੋਇ ਬਾਟਾਂ ਰੇ ॥ ਆਦਿ ਏਕੁ ਅੰਤ ਹੈ ਏਕੋ ਵਿਚਿ ਮਾਰਗ ਯਹ ਫਾਟਾ ਰੇ ॥ ਰਹਾਉ ॥ ਹਿੰਦੂ ਦੀ ਗਊ ਦੇਹੁਰਾ ਤੀਰਥ ਬਰਤ ਇਸ਼ਨਾਨਾ ਰੇ ॥ ਬਕਰੀ ਮਾਰ ਮਾਸ ਮੁਖ ਮੇਲਹਿ ਤਿਸ ਕੈਸੇ ਰਾਮੈ ਜਾਨਾ ਰੇ ॥੧॥ ਰੋਜਾ ਰਖਣ ਨਿਮਾਜ਼ ਗੁਜ਼ਾਰਹਿ ਮਕੇ ਮਸੀਤ ਲਪਟਾਨਾ ਰੇ ॥ ਤਸਬੀ ਫੇਰਤ ਕਬਰ ਨ ਛਾਡਹਿ ਤਿਨ ਕੈਸੇ ਅਲਹ ਪਛਾਨਾ ਰੇ ॥੨॥ ਮਾਂ ਕੇ ਗਲੇ ਜਨੇਊ ਨਾਹੀਂ ਪੂਤ ਕਹਾਵੇਂ ਪਾਂਡੇ ਰੇ ॥ ਬੀਬੀ ਕਉ ਤਾਂ ਸੁੰਨਤ ਨਾਹੀਂ ਬ੍ਰਾਹਮਣ ਕਾਜੀ ਭਾਂਡੇ ਰੇ ॥੩॥ ਆਪਣੇ ਵਿਤ ਕਉ ਕਾਨ ਛਿਦਾਏ ਸੁੰਨਤ ਉਹੈ ਕਰਾਈ ਰੇ ॥ ਜੇਕਰ ਹੁਕਮ ਖੁਦਾਈ ਹੋਤਾ ਧੁਰੋਂ ਹੀ ਕਾਟੀ ਆਈ ਰੇ ॥੪॥ ਗਊ ਸੂਰ ਕੀ ਏਕੋ ਕਾਇਆਂ ਏਕੋ ਲਹੂ ਚਾਮਾ ਰੇ ॥ ਕਹਿਤ ਕਬੀਰ ਦੋ ਕਹੂੰ ਨ ਦੇਖੇ ਘਟਿ ਘਟਿ ਏਕੋ ਰਾਮਾ ਰੇ ॥੧॥੫॥ ਰਾਗ ਸੋਰਠਿ ॥

ਸਾਧੋ ਆਇ ਜਾਇ ਸੁਵਾਇਆ ॥ ਹਰਿ ਪ੍ਰਤਿ ਪਾਲਕ ਕਾਲ ਨਹੀਂ ਵਾਂਕੇ ਨਾ ਕੁਛ ਗਿਆਨ ਆਇਆ ॥੧॥ ਰਹਾਉ ॥ ਕੱਛ ਰੂਪ ਕਾਹੇ ਹਰਿ ਧਰਿਆ ਮੇਰ ਪਿਠ ਪਾਧਾਰਾ ॥ ਯਿਹ ਤੋ ਖੇਲ

ਪਵਣ ਕਾ ਕਹੀਐ ਕਲਾ ਧਾਰ ਥਿਰ ਧਾਰਾ ॥੨॥ ਕਈ ਮੇਰ ਪਰਬਤ ਪਾਧਾਰੇ ਕਈ ਧਰਨਿ ਅਕਾਸਾ ॥ ਏਕ ਮੇਰ ਪ੍ਰਭ ਪਿਠ ਪਰ ਧਰਿਆ ਇਹ ਬਿਧਿ ਆਵਤ ਹਾਸਾ ॥ ਕਛ ਰੂਪ ਕਾ ਹੋਂ ਹਰਿ ਕੀਨਾ ਬੇਦ ਕੌਣ ਤੈ ਲਿਆਈ ॥ ਲੇਖ ਅਲੇਖ ਦੋਹੂੰ ਤੇ ਨਿਆਰਾ ਪ੍ਰਭ ਗਰਭ ਜੋਨਿ ਕਉ ਆਈ ॥੩॥ ਹਰਿ ਬੈਰਾਹ ਭਏ ਕਾਹੇ ਕੋ ਧਰਨ ਦਸਨ ਪਰ ਧਾਰਾ ॥ ਏਕੋ ਕਾਮ ਰਾਮ ਕੇ ਨਾਹੀ ਝੂਠ ਕਹਿਤ ਸੰਸਾਰਾ ॥੪॥ ਅਨੰਤੁ ਅਕਾਸ਼ ਪਤਾਲ ਪ੍ਰਭ ਕੀਨੇ ਅੰਤ ਨ ਪਾਯਾ ਜਾਈ ॥ ਏਕ ਧਰਨ ਬੈਰਾਹ ਉਬਾਰੀ ਅਵਰੋ ਕੌਣ ਲਿਆਈ ॥੫॥ ਨਰ ਸਿੰਘ ਹਰ ਕਿਉਂਕਰ ਕਹੀਐ ਕੰਮ ਕਾਜ ਤਿਹ ਬਿਗਰਿਆ ॥ ਅਜੈ ਬਿਜੈ ਸ੍ਰਾਪਕੇ ਮਾਰੇ ਹਿਰਨਕਸ਼ਪ ਹੋਇ ਨਿਬਰਿਆ ॥੬॥ ਅਜੇ ਬਿਜੈ ਬੈਕੁੰਠ ਬਸਤ ਹੈ ਅਸਵਾਨੀ ਕਹਿਲਾਵਹਿ ॥ ਸਨਕਾਦਿਕ ਸਰਾਪ ਪਾਇਕੇ ਦੈਤ ਜਨਮ ਧਰ ਆਵਹਿ ॥੭॥ ਦੇਵ ਦੈਤ ਮੈਂ ਆਪ ਬਿਰਾਜੇ ਚਰਿਤ ਆਪ ਪ੍ਰਭ ਕੀਨਾ ॥ ਆਪ ਮਾਰੇ ਆਪੇ ਰਾਖੈ ਆਪੇ ਦਾਨਾ ਬੀਨਾ ॥੮॥ ਆਪੇ ਨਰ ਸਿੰਘ ਹਰਨਕਸ਼ਪ ਪ੍ਰਹਿਲਾਦ ਹੋਇ ਆਯਾ ॥ ਬੈਰ ਭਾਵ ਹਰਖੇ ਮਨ ਨਾਹੀ ਮਾਯਾ ਖੇਲ ਬਣਾਇਆ ॥੯॥ ਬਾਵਨ ਹੋਇ ਕੈ ਬਲ ਹਰਿ ਜਾਚੈ ਜੋ ਜਾਚੈ ਸੋ ਆਯਾ ॥ ਬਿਨ ਬਿਬੇਕ ਸਗਲਾ ਜਗ ਡੂਬਾ ਮਾਯਾ ਖੇਲ ਰਚਾਯਾ ॥੧੦॥ ਪਰਸਰਾਮ ਹਰਿ ਕਿਨ ਬਿਧ ਕਹੀਐ ਮਹਾ ਅਹੰਕਾਰੀ ਹੂਆ ॥ ਛੱਤ੍ਰੀ ਮਾਰ ਸੰਘਾਰ ਕੀਨੇ ਯਿਹ ਬਿਧ ਬਡਾ ਨ ਹੂਆ ॥੧੧॥ ਵਰ ਸ੍ਰਾਪ ਤੇ ਭਿੰਨ ਸੁਆਮੀ ਵੈਰ ਵਿਰੋਧ ਨਹੀਂ ਭਾਵੈ ॥ ਆਪਨ ਖੇਲ ਆਪ ਹੀ ਦੇਖੇ ਆਪੇ ਮਾਰ ਜੀਵਾਵੇ ॥੧੨॥ ਰਾਮ ਕਾ ਬਾਪ ਦਸਰਥ ਕਹੀਐ ਦਸਰਥ ਕਾਂ ਕਾ ਜਾਇਆ ॥ ਦਸਰਥ ਕਾ ਬਾਪ ਰਾਮ ਕਾ ਦਾਦਾ ਕਹੋ ਕਹਾਂ ਤੇ ਆਇਆ ॥੧੩॥ ਯਹ ਭੀ ਚਰਿਤ੍ਰ ਮਾਇਆ ਨੇ ਕੀਨਾ ਰਾਵਨ ਦੈਤ ਉਪਾਇਆ ॥ ਰਾਮ ਮਾਇਆ ਰੂਪ ਰਾਮ ਹੋਇ ਉਤਰਿਆ ਰਾਵਨ ਨਾਸ ਕਰਾਇਆ ॥੧੪॥ ਸਭ ਪਰਪੰਚ ਮੇਟਕੇ ਰਾਵਨ ਬੇਦ ਕਤੇਬ ਬਿਚਾਰਾ ॥ ਵਹੁ ਠਾਕਰ ਅਸੰਭਵ ਕਹੀਐ ਗਰਭ ਜੋਨਿ ਤੇ ਨਿਆਰਾ ॥੧੫॥ ਗੋਪੀ ਗੁਆਲ ਨਹੀਂ ਵੋਹੁ ਗੋਕਲ ਕਰਤਾ ਕੰਸ ਨ ਮਾਰੇ ॥ ਵਹੁ ਦਿਆਲ ਸਭਨਾਂ ਜੀਆਂ ਪਰ ਕੋ ਜੀਤੇ ਕੋ ਹਾਰੇ ॥੧੬॥ ਰਾਧਾ ਰੁਕਮਨ ਕ੍ਰਿਸ਼ਨ ਕੀ ਬਾਈ ਕ੍ਰਿਸ਼ਨ ਦੁਹ ਕਾ ਧੀਰਾ ॥ ਸੋਲਾ ਸਹੰਸ ਗੋਪੀ ਜਿਨ ਭੋਗੀ ਬਿਸ਼ਨ ਬਿਖਿਆ ਕਾ ਕੀਰਾ ॥੧੭॥ ਮਾਂਹ ਦੇਉਕਾ ਪਿਤਾ ਵਾਸਦੇਉ ਨੰਦ ਮਹਿਰ ਘਰਿ ਆਇਆ ॥ ਸੁਣ ਸਾਧੋ ਵਹੁ ਕਰਤਾ ਨਾਹੀਂ ਜੋ ਕਰਮਾਂ ਹਾਥ ਬਿਕਾਇਆ ॥੧੮॥ ਬੋਧ ਅਵਤਾਰ ਕਉਣ ਬਿਧਿ ਕਹੀਐ ਸਿਲਾ ਰੂਪਸਾ ਸੂਝੈ ॥ ਅਨਿਕ ਮੇਖ ਮਾਇਆ ਹੋਇ ਖੇਲੀ ਕੋ ਬਿਰਲਾ ਗਿਆਨੀ ਬੂਝੈ ॥੧੯॥ ਮੁਹੰਮਦ ਦੀਨ ਕਾਹੇ ਹਰਿ ਕਰਿਆ ਕਉਣ ਧਰਮ ਤਿਨ ਕੀਨਾ ॥ ਹਿੰਦੂ ਧਰਮ ਭ੍ਰਿਸ਼ਟ ਕਰ ਛਾਡੇ ਅਪਨਾ ਕੀਆ ਕੀਨਾ ॥੨੦॥ ਨਿਹਕਲੰਕ ਕਾਹੇ ਹਰਿ ਹੂਆ ਕੌਣ ਬਾਟ ਤਿਹ ਪਰਈ ॥ ਦੇਵ ਦੈਤ ਦੋਊ ਸਮ ਪ੍ਰਭ ਕੇ ਮਾਇਆ ਲੜ ਲੜ ਮਰਈ ॥੨੧॥ ਹਰਿ ਜੀ ਪਾਪ ਪੁੰਨ ਤੇ ਨਿਆਰਾ ਕਰਮ ਧਰਮ ਮੋ ਨਾਹੀਂ ॥ ਵੈਰ ਭਾਵ ਤਿਹ ਨਾਹੀਂ ਭਾਵੈ ਸਦਾ ਬਿਗਸ ਮਨ ਮਾਹੀਂ ॥੨੨॥ ਸਭ ਪਰਪੰਚ ਮਾਯਾ ਨੇ ਕੀਨੇ ਇਹ ਬਿਧਿ ਜਗ ਬਉਰਾਨਾ ॥ ਜਿਹ ਨਰ ਅਕੁਲ

ਨਿਰੰਜਨ ਜਾਤਾ ਨਾਹੀ ਤੱਤ ਪਛਾਨਾ ॥੨੩॥ ਦਸ ਅਵਤਾਰ ਈਸ ਕੀ ਮਾਇਆ ਕਰਤਾ ਕਰਮਤ ਪੂਜੇ ॥ ਕਹਿਤ ਕਬੀਰ ਰਾਮ ਅਬਿਨਾਸੀ ਉਪਜੇ ਖਾਪੈ ਦੂਜੇ ॥੨੪॥ ਸਾਧੋ ਕਰਤਾ ਕਰਮਾਂ ਤੇ ਨਿਆਰਾ ॥ ਕਹਿਤ ਕਬੀਰ ਵਹੁ ਕਰਤਾ ਨਾਹੀਂ ਮਾਇਆ ਕੀਆ ਪਸਾਰਾ ॥੧॥ ਰਹਾਉ ਦੂਜਾ ॥ ਗਉੜੀ ਕਬੀਰ ਜੀ ॥ ਸਾਧੋ ਦੋ ਜਗਦੀਸ ਕਹਾ ਤੇ ਆਏ ॥ ਆਦਿ ਏਕ ਅੰਤ ਹੈ ਏਕੋ ਅਬ ਕਿਉਂ ਦੋਇ ਕਹਾਏ ॥੧॥ ਰਹਾਉ ॥ ਸੈਨਾ ਏਕ ਕਹਣ ਕਉ ਗਹਿਣਾ ਇਨ ਮੈ ਭੇਦ ਨ ਦੂਜਾ ॥ ਕਹਣ ਸੁਨਣ ਕਉ ਦੋਇ ਕਰ ਥਾਪੇ ਉਸ ਨਿਮਾਜ਼ ਉਸ ਪੂਜਾ ॥੧॥ ਓਹੀ ਮੁਹੰਮਦ ਓਹੀ ਮਹਾਂਦੇਉ ਆਦਮ ਓਹੀ ਕਹੀਐ ॥ ਕੋ ਹਿੰਦੂ ਕੋ ਤੁਰਕ ਕਹਾਵੇ ਘਰ ਏਕੈ ਮਹਿ ਰਹੀਐ ॥੧॥ ਵੁਹੀ ਮਸੀਤ ਵੁਹ ਠਾਕੁਰ ਦੁਆਰਾ ਵੁਹ ਕਲਮਾ ਵੁਹ ਕਰਮਾ ॥ ਮਾਨ ਲੀਏ ਕੀ ਜਿਦੀ ਪੜੀ ਹੈ ਕਾਜੀ ਪੰਡਿਤ ਭਰਮਾ ॥੩॥ ਓਹ ਲੇ ਜਾਰਹਿ ਓਹ ਲੇ ਗਾਡਹਿ ਇਨਮੋਂ ਭੇਦ ਨ ਅੰਤਰ ॥ ਚਾਰ ਦਾਗ ਦੋਨੋਂ ਕਉ ਹੋਤੇ ਧਰਤੀ ਪਉਣ ਪਾਨੀ ਬੈਸੰਤਰ ॥੪॥ ਬੈਸੰਤਰ ਕਉ ਦੋਜ਼ਕ ਕਹੀਐ ਭਿਸ਼ਤ ਸੁ ਕਬਰਸਤਾਨਾ ॥ ਮੂਏ ਕਉ ਸਮ ਦੋਨੋਂ ਕਹੀਐ ਇਸ ਬਿਧਿ ਲੋਕ ਭੁਲਾਨਾ ॥੫॥ ਜਾਕੋ ਰਾਮ ਰਹੀਮ ਕਹਿਤ ਹੈਂ ਕ੍ਰਿਸ਼ਨ ਕਰੀਮਾ ਸੋਈ ॥ ਹਰਿ ਹਜਰਤ ਦੁਇ ਨਾਮ ਧਰਤ ਹੈਂ ਭਰਮ ਨ ਭੂਲੋ ਲੋਈ ॥ ਵੁਹ ਕੁਰਾਨ ਵੁਹ ਪੁਰਾਨਾ ਵੁਹ ਮੁਲਾਂ ਵੁਹ ਪਾਂਡੇ ॥ ਘੜਿ ਘੁਮਿਆਰ ਕੀਏ ਬਹੁਤੇਰੇ ਇਸ ਮਾਟੀ ਕੇ ਭਾਂਡੇ ॥੭॥ ਵੁਹ ਸੁੰਨਤ ਵਹੁ ਕਾਨ ਛਦਾਵੈ ਵਹੁ ਗੁਸਲ ਅਸਨਾਨਾ ॥ ਵੁਹ ਮਾਲਾ ਵੁਹ ਤਸਬੀ ਕਹੀਐ ਵੁਹੀ ਮੇਰ ਇਮਾਨਾ ॥੮॥ ਵੁਹੀ ਰਿਜ਼ਕ ਵਹੁ ਭਜਨ ਕਹਾਵੈ ਇਨਮੈਂ ਭੇਦ ਨ ਕੋਈ ॥ ਵਹੁ ਗੰਗਾ ਵਹੁ ਕਾਬਹਿ ਜਾਵਹਿ ਇਸ ਬਿਧਿ ਭੂਲੇ ਦੋਈ ॥੯॥ ਅੰਧਾ ਕਹਾਂ ਬਿਚਾਰੇ ਮਨ ਮਹਿ ਅੰਤਰ ਹੈ ਸੱਚ ਸੋਈ ॥ ਕਹਿਤ ਕਬੀਰ ਪੂਰਨ ਕੀ ਗਤਿਮਿਤ ਵਿਰਲਾ ਜਾਨੇ ਕੋਈ ॥੧੦॥ ਸਾਧੋ ਹਿੰਦੂ ਤੁਰਕ ਨ ਕੋਈ ॥ ਕਹਿਤ ਕਬੀਰ ਸੋਈ ਜਨ ਮੁਕਤਾ ਜੋ ਦੁਹ ਤੇ ਨਿਆਰਾ ਹੋਈ ॥੧॥ ਰਹਾਉ ਦੂਜਾ ॥੩॥੩੭॥

ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਨਹੁ ਨਾਨਕ ਸ਼ਾਹ ॥ ਸਭੇ ਗੱਲਾਂ ਛੋਡ ਕਰ ਚਲੀਐ ਸਿੱਧੇ ਰਾਹ ॥ ਰਾਹ ਰਿਆਜ਼ਤ ਚਲੀਐ ਛਡੀਐ ਰਾਹ ਸ਼ੈਤਾਨ ॥ ਛਡੀਐ ਝਗੜੇ ਦੁਨੀ ਦੇ ਛੱਡ ਹਿੰਦੂ ਮੁਸਲਮਾਨ ॥ ਰਾਹ ਨ ਦੋਹਾਂ ਪਾਇਆ ਕੂੜੇ ਝਗੜੇ ਲੱਗ ॥ ਜਿਉਂ ਚੋਰ ਮਿਲਣ ਜਾਇ ਚੋਰ ਨੂੰ ਠਗਾਂ ਮਿਲਦੇ ਠੱਗ ॥ ਸਾਧੂ ਮਿਲਦੇ ਸਾਧੂਆਂ ਸੱਚਾ ਰਾਹ ਪਛਾਨ ॥ ਚਲੀਐ ਰਾਹ ਖੁਦਾਇਦੇ ਜੋ ਆਖਰ ਆਵੈ ਕਾਮ ॥ ਹੁਣ ਕੀਜੇ ਗੱਲ ਖੁਦਾਇ ਦੀ ਮਿਲਣੇ ਦਾ ਦਸ ਰਾਹ ॥ ਦਸ ਰਿਆਜ਼ਤ ਬੰਦਗੀ ਦਸੋ ਸਬਸ ਨਾਹਿ ॥ ਕਿਉਂਕਰ ਮਿਲੀਐ ਰੱਬ ਨੂੰ ਕੀ ਕੁਝ ਲੈ ਕੇ ਭੇਟ ॥ ਜਿਤ ਪਾਈਐ ਦੀਦਾਰ ਖੁਦਾਇ ਦਾ ਫਿਰ ਲਗੇ ਨ ਜਮ ਕੀ ਫੇਟ ॥ ਸਾਹਿਬ ਮਿਲੇ ਤ ਕਰਮ ਹੋਇ ਜਨਮ ਮਰਣ ਦਾ ਰਾਹ ॥ ਆਖੇ ਪੀਰ ਬਹਾਵੁਦੀਨ ਸਚ ਦਸੋ ਬਰਾਖੁਦਾਇ ॥੩੮॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣੋ ਬਹਾਵੁਦ ਪੀਰ ॥ ਰਾਹ ਖੁਦਾਈ ਸਖਤ ਹੈ ਕਰਦਾ ਬਹੁਤ ਜ਼ਹੀਰ ॥ ਵਾਲਹੁ ਨਿਕੀ ਆਖੀਐ ਖੰਨਿਅਹੁ ਤ੍ਰਿਖ ਧਾਰ ॥ ਇਨ ਕੋਲੋਂ ਬਾਰੀਕ

ਹੈ ਕਿਉਂਕਰ ਜਾਈਐ ਪਾਰ ॥ ਇਹ ਮਨ ਹਾਥੀ ਹੋਇ ਰਹਿਆ ਖੁਦੀ ਤਕੱਬਰ ਨਾਲ ॥ ਕਯੋਂ ਕਰ ਲੰਘੀਐ ਪੀਰ ਜੀ ਊਠ ਭਰੇ ਸੰਗ ਮਾਲ ॥ ਤੰਬੂ ਦੇ ਸਰਾਇਚੇ ਲਸ਼ਕਰ ਲੌਹ ਹਜਾਰ ॥ ਜੇ ਤਕੀਆ ਕੀਤਾ ਹਈ ਰੱਬ ਦਾ ਤਾਂ ਸਾਥੀ ਸਭ ਵਿਸਾਰ ॥ ਕਰ ਅੱਲਹ ਦੀ ਬੰਦਗੀ ਏਕਾ ਏਕੀ ਹੋਇ ॥ ਪਾਸ ਨ ਰਖੀਐ ਦੂਸਰਾ ਬਿਨ ਮੁਰਸ਼ਦ ਨਾਹੀਂ ਕੋਇ ॥ ਸਿਲਾ ਅਲੂਣੀ ਚੱਟੀਐ ਸਚੇ ਮਾਰਗ ਲੱਗ ॥ ਜਿਤੀ ਦਿਸਣ ਉਮਤੀ ਏਹੰ ਸਭ ਦੁਨੀਆਂ ਦੇ ਠਗ ॥ ਆਖਰ ਬੇਲੀ ਕੋਈ ਨਹੀਂ ਬਾਝਹੁੰ ਪਾਕ ਖੁਦਾਇ ਆਖੇ ਨਾਨਕ ਪੀਰ ਸੁਣ ਆਵਹੁ ਸਚੇ ਰਾਹਿ ॥ ਰਾਗ ਤਿਲੰਗ ਮ: ੧ ॥

ਬੰਦੇ ਜਾਨ ਸਾਹਿਬ ਗਨੀ ॥ ਸਮਝ ਬੇਦ ਕਤੇਬ ਬੋਲੇ ਖਾਬ ਹੈ ਕਿਆ ਮਨੀ ॥ ਰਹਾਉ ॥ ਜਾਨ ਦੁਨੀਆਂ ਜਮਾਲ ਸੂਰਤ ਦੇਖਤੇ ਫਿਰ ਨਾਹਿ ॥ ਦਸ ਚਉਬੀਸ ਹਜਾਰ ਹਰ ਦਮ ਨਿਤ ਖਜਾਨੇ ਏ ਜਾਇ ॥੧॥ ਮਨੀਮਹਿ ਤੂ ਗਰਕ ਗਾਰਲ ਬੇਮੇਹਰ ਬੇਪੀਰ ॥ ਦਰੀ ਖਾਂ ਨਹਿ ਪਵਹਿ ਚੋਬਾਂ ਹੋਇ ਨਹਿ ਤਕਸੀਰ ॥੨॥ ਸਿਦਕ ਗਠੜੀ ਮੇਹਰ ਤੋਸਾ ਖੈਰ ਖੂਬੀ ਹਾਥ ॥ ਧਨੀ ਕਾ ਫਰਮਾਨ ਆਇਆ ਤੇਰਾ ਕੀਤਾ ਚਲਿਆ ਸਾਥ ॥੩॥ ਪੀਰ ਪੈਕੰਬਰ ਅਉਲੀਏ ਸਭ ਹੋਤ ਹੈਂ ਪਰਦੇਸ ॥ ਉਹ ਦਰਕੀ ਖਬਰ ਨ ਜਾਣਤੇ ਅਕਲ ਕੇ ਫਰਮੇਜ ॥੪॥ ਤਦ ਕੁਨਜਰਜੰਬਾ ਕੰਮ ਕਰ ਖਸਮ ਕੀ ਕਰ ਕਾਣ ॥ ਨਾਨਕ ਬਗੋਯਦ ਬੇਨਤੀ ਕਛੁ ਹੱਕ ਹਲਾਲ ਪਛਾਣ ॥੫॥੧॥ ਰਾਗ ਤਿਲੰਗ ਮਹਲਾ ੧ ॥ ਸਾਹਿਬ ਜਹਾਂ ਕਹਾਂ ਮਾਮੂਰ ॥ ਦਿਲ ਖੋਲ ਕੁਫਲ ਕੁਲੀਦ ਜੇ ਮੁਕਾਮ ਅਰਸ਼ ਹਜੂਰ ॥੧॥ ਰਹਾਉ ॥ ਹਰਿ ਵਜੂਦੇ ਏਕ ਸਾਹਿਬ ਬੇਵਜੂਦੇ ਮਾਹਿ ॥ ਬੇਨਮੂਨੇ ਬੇਚਗੂਨੇ ਭਿਸ਼ਤ ਦੋਜ਼ਕ ਨਾਹਿ ॥੧॥ ਨਾ ਮਰਾਦੇ ਸਦਾ ਸਾਹਿਬ ਬੇਵਜ਼ੀਰੇ ਰਾਜ ॥ ਨਾਹਿ ਬੇਦ ਕਤੇਬ ਕਾਜੀ ਦੇਹਿ ਨ ਮੁੱਲਾਂ ਬਾਂਗ ॥੨॥ ਨੂਰੋ ਰੋਸ਼ਨ ਹਰਦੋ ਆਲਮ ਨਾਹਿ ਤੁਲਸੀ ਭਾਗ ॥ ਬਿਲਕੁਲ ਤਮਾਮ ਦੀਦਮ ਲਾਹੂਤ ਲਾ ਮੁਕਾਮ ॥੨॥ ਕੁਫਰਦੀਨ ਹਰਦੋ ਨਾਹੀਂ ਏਕੋ ਕਰਹਿ ਨਾਮ ॥ ਨਾਨਕ ਦਿਵਾਨੀ ਮਨੋ ਮਾਨਾ ਰੋਜ਼ ਸ਼ਬ ਹੈਰਾਨ ॥੪॥੩੯॥

ਸੁਆਲ ਕਾਜੀ ਰੁਕਨਦੀਨ ਸੂਰਾ ॥ ਆਖੇ ਕਾਜੀ ਰੁਕਨਦੀਨ ਸੁਣੀ ਨਾਨਕ ਸ਼ਾਹ ॥ ਤ੍ਰੀਹੇ ਹਰਫ ਕੁਰਾਨ ਦੇ ਸਾਜੇ ਆਪ ਅਲਾਹ ॥ ਮਾਇਨੇ ਇਕ ਇਕ ਹਰਫ ਦੇ ਕਹੀਐ ਕਰ ਤਦਬੀਰ ॥ ਜਿਸ ਮਰਾਤਬ ਕਉ ਪਹੁੰਚਿਆ ਕੇ ਸਾਧੂ ਕੇ ਪੀਰ ॥ ਅਲਫ ਬੇ ਫਰਮਾਈਅਹਿ ਮਾਇਨੇ ਕਰਕੇ ਬਿਆਨ ॥ ਤੁਸੀਂ ਭੀ ਆਖਹੁ ਸ਼ਾਹ ਜੀ ਸਚੀ ਰਬ ਕਲਾਮ ॥ ਸਿਫਤ ਤਮਾਮੀ ਰੱਬ ਦੀ ਸਭਾ ਖੋਲ੍ਹ ਸੁਣਾਇ ॥ ਆਖੇ ਕਾਜੀ ਰੁਕਨਦੀਨ ਕਰੀਐ ਬੁਰਾ ਖੁਦਾਇ ॥ ਹਿੰਦੂ ਮੁਸਲਮਾਨ ਦੋਇ ਦਿਸਦੇ ਹਨ ਗੁਮਰਾਹਿ ॥ ਬਾਝੋਂ ਝਗੜੇ ਹੋਰ ਨਾਹਿ ਢੂੰਢੇ ਸਚ ਨ ਰਾਹਿ ॥ ਜਿਹੜੀ ਗੱਲ ਖੁਦਾਇ ਦੀ ਕਹੇ ਨ ਕੋਈ ਮੂਲ ॥ ਕਰਨ ਲਾਲਚ ਦੁਨੀ ਦੇ ਝਗੜੇ ਰਾਮ ਰਸੂਲ ॥ ਰਾਹ ਸੱਚਾਵਾ ਦੱਸੀਐ ਜੇ ਵਸਿ ਆਵੈ ਜੀਉ ॥ ਹੁਜਤ ਹਾਜਤ ਵਰਜ ਕਰ ਰਹਿ ਨਿਮਾਣਾ ਥੀਉ ॥੪੦॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣੋ ਕਾਜੀ ਰੁਕਨਦੀਨ ਆਖੇ ਨਾਨਕ ਪੰਦ ॥ ਸਹਿਜ ਸਿਆਣੀ ਗਲ ਵਿਚ ਤਿਸ ਵਿਚਿ

ਬਹੁਤੇ ਬੰਦ ॥ ਤ੍ਰੀਹੇ ਹਰਫ ਕੁਰਾਨ ਦੇ ਤ੍ਰੀਹ ਸਪਾਹੇ ਕੀਨ ॥ ਤਿਸ ਵਿਚ ਕੁਝ ਨਸੀਹਤਾਂ ਸੁਣ ਕਰ ਕਰੇ ਯਕੀਨ ॥ ਕਰੇ ਪੁਕਾਰ ਕਿਤਾਬ ਬਹੁ ਖਾਤਰ ਜਮਾਂ ਨ ਹੋਇ ॥ ਜੋ ਰਾਹਿ ਸ਼ੈਤਾਨੀ ਗੁਮ ਥੀਏ ਪਹੁੰਚਿਆ ਜਾਣ ਨ ਕੋਇ ॥੧੪॥

ਸਿਹਰਫ਼ੀ ਆਖੀ ਸ੍ਰੀ ਗੁਰੂ ਨਾਨਕ ਸ਼ਾਹ ਸੂਰਾ ॥

ਅਲਫ ਅਲਹ ਕਉ ਯਾਦ ਕਰ ਗਫਲਤ ਮਨਹੁ ਵਿਸਾਰ ॥ ਸਾਸ ਪਲਟਹ ਨਾਮ ਵਿਣ ਧ੍ਰਿਗ ਜੀਵਨ ਸੰਸਾਰ ॥੧॥ ਬੇ ਬਦਾਇਤ ਦੂਰ ਕਰ ਕਦਮ ਸ਼ਰੀਯਤ ਰਾਖ ॥ ਨਿਵ ਚਲਹੁ ਅਗੇ ਸਭਸ ਦੇ ਮੰਦਾ ਕਿਸੇ ਨ ਆਖ ॥੨॥ ਤੇ ਤੋਬਹਿ ਕਰ ਬਦੀ ਤੇ ਮਤ ਤੂੰ ਪਛੋਤਾਹਿ ॥ ਤਨ ਬਿਨਸੈ ਮੁਖ ਗੱਡੀਐ ਤਬਤੂੰ ਕਹਾਂ ਕਰਾਹਿ ॥੩॥ ਸੇ ਸਨਾਹੀ ਬਹੁਤ ਕਰ ਖਾਲੀ ਸਾਸ ਨ ਕੱਢ ॥ ਹਟੋ ਹਟ ਵਿਕਾਇਆ ਮੂਲ ਨ ਲਹਿਸੀ ਅੱਢ ॥੪॥ ਜੀਮ ਜਮਾਇਤ ਜਮਾਂ ਕਰ ਚੱਲਣ ਦਾ ਕਰ ਬੰਧ ॥ ਬਾਝੋਂ ਸਾਈਂ ਆਪਣੇ ਫਿਰਸੀ ਅੰਧੋ ਅੰਧ ॥੫॥ ਹੇ ਹਲੀਮੀ ਪਕੜ ਤੂੰ ਦਿਲ ਥੀਂ ਹਿਰਸ ਨਿਕਾਰ ॥ ਧਾਵਤ ਵਰਜਹੁ ਰੁਕਨ ਦੀਨ ਹਰਦਮ ਖਾਲਕ ਸਾਰ ॥੬॥ ਖੇ ਖਾਮ ਤੇਊ ਭਏ ਜਿਨ ਵਿਸਰਿਆ ਕਰਤਾਰ ॥ ਦੁਨੀਆਂ ਲਾਲਚ ਲੱਗ ਮਰਹਿ ਮੂੰਹ ਉਠਾਵਹਿ ਭਾਰ ॥੭॥ ਦਾਲ ਦਿਆਨਤ ਕਰੇ ਮਨ ਅਠੇ ਪਹਿਰ ਨ ਸੋਇ ॥ ਏਤ ਪਹਿਰ ਘਰ ਜਾਗਣਾ ਸਾਈਂ ਸੱਚ ਬਿਗੋਇ ॥੮॥ ਜਾਲ ਜ਼ਿਕਰ ਕਰ ਆਜਜ਼ੀ ਖਾਤਰ ਨਾਹਿ ਡੋਲਾਇ ॥ ਤਿਲ ਨ ਲਗੇ ਰਵਾਲ ਤਨ ਭੋਲੇ ਮਨੋ ਚੁਕਾਇ ॥੯॥ ਰੇ ਰਹਿਤ ਈਮਾਨ ਕੀ ਤੇਊ ਦੇਖਹਿ ਜਾਇ ॥ ਪੂਜਹੁ ਵਰਜਹੁ ਰੁਕਨ ਦੀਨ ਸਾਈਂ ਸੇ ਦਿਲ ਲਾਇ ॥੧੦॥ ਜੇ ਜਾਰੀ ਕਰ ਮਨੈ ਮਹਿ ਸੋਈ ਬੇਪਰਵਾਹਿ ॥ ਜੋ ਕੁਛ ਚਾਹੇ ਸੋ ਕਰਹਿ ਤਿਸ ਕਾ ਕਿਆ ਵਿਸਾਹਿ ॥੧੧॥ ਸੀਧ ਸੋਧ ਮਨ ਆਪਣਾ ਸਭ ਕਿਛ ਇਸਹੀ ਮਾਹਿ ॥ ਤਨ ਭਾਂਡਾ ਮਨ ਵਸਤ ਕਰ ਹੁਕਮੀ ਬੰਦ ਸਮਾਹਿ ॥੧੨॥ ਸ਼ੀਨ ਸ਼ਹਾਦਤ ਪਾਈਅਹਿ ਪੀਆ ਸੋਂ ਲਿਵਲਾਇ ॥ ਰੁਕਨ ਇਹੈ ਤਨ ਜਾਇਸੀ ਕੀਚੇ ਤਲਬ ਖੁਦਾਇ ॥੧੩॥ ਸੁਆਦ ਸਲਵਾਤ ਗੁਜ਼ਸ਼ਤ ਕਉ ਆਖਹੁ ਮੁਖ ਤੇ ਨਿਤ ॥ ਖਾਸੇ ਬੰਦੇ ਰਬ ਦੇ ਸਿਰ ਮਿਤ੍ਰਾਂ ਦੇ ਮਿਤ ॥੧੪॥ ਜੁਆਦ ਜਲਾਲਤ ਗਮ ਕਰ ਰਹੀ ਆਦਤ ਸੋਂ ਮੇਲ ॥ ਉਠੀ ਬੰਦੇ ਨਜ਼ਰ ਕਰ ਚੀਨਹਿ ਨਾਹੀ ਖੇਲ ॥੧੫॥ ਤੋਇ ਤਲਬ ਕਰ ਰਾਸਤੀ ਦੇਇ ਸਣ ਰਸਾਲ ॥ ਜਿਨ੍ਹਾਂ ਡਿਠਿਆਂ ਦੁਖ ਜਾਇ ਤਨ ਤੂਟੈ ਮਾਯਾ ਜਾਲ ॥੧੬॥ ਜੋਇ ਜ਼ਾਲਮ ਸੋਈ ਭਏ ਜਿਨ੍ਹਾਂ ਨਾਹੀਂ ਨਾਮ ॥ ਸਾਈਂ ਤੇਰੇ ਨਾਮ ਬਿਨ ਕਿਉਂ ਆਵੈ ਆਰਾਮ ॥੧੭॥ ਐਨ ਅਮਲ ਕਮਾਈਐ ਜੇਕੋ ਪਾਰਾ ਵਾਸ ॥ ਬਿਨ ਅਮਲਾਂ ਨਾਹੀਂ ਪਾਈਐ ਮਰੀਐ ਪਛੋਤਾਸ ॥੧੮॥ ਗੈਨ ਗਨੀਮਤ ਰੁਕਨ ਦੀਨ ਜਿਨੀ ਸਿਵਾਤਾ ਆਪ ॥ ਇਸ ਪਿੰਜਰੇ ਵਿਚ ਖੇਲ ਹੈ ਨਾ ਤਿਸ ਮਾਇ ਨ ਬਾਪ ॥੧੯॥ ਫੇ ਫਕਰ ਤੇਊ ਭਏ ਜੋ ਚਲਹਿ ਮੁਰਸ਼ਦ ਭਾਇ ॥ ਆਪੇ ਕੀਆ ਤਹਕੀਕ ਤਨ ਰੰਗਾ ਰੰਗ ਮਿਲਾਇ ॥੨੦॥ ਕਾਫ ਕਲਮਾ ਇਕ ਯਾਦ ਕਰ ਅਵਰ ਨ ਭਾਖਹੁ ਬਾਤ ॥ ਨਫਸ ਹਵਾਈ ਰੁਕਨਦੀਨ ਤਿਸ ਸੋਂ ਹੋਇ ਨ ਮਾਤ ॥੨੧॥ ਕਾਫ ਕਰਾਰ ਨ ਆਵਈ ਜਿਤ ਮਨ ਉਪਜੈ ਚਾਉ ॥ ਤੇ ਪਾਰਸ ਕੰਚਨ

ਥੀਏ ਜਿਨ ਭੇਟਿਆ ਹਰਿ ਰਾਉ ॥੨੨॥ ਲਾਮ ਲਾਨਤ ਬਰਸਰ ਤਿਨ੍ਹਾਂ ਜੋ ਤਰਕ ਖੁਦਾਏ ਕਰੇਨ ॥ ਥੋੜਾ ਬਹੁਤਾ ਖਟਿਆ ਹੱਥੋ ਹਥ ਗਵੇਨ ॥੨੩॥ ਮੀਮ ਮੁਰਸ਼ਦ ਮੰਨ ਤੂੰ ਮੰਨ ਕਤੇਬਾਂ ਚਾਰ ॥ ਮੰਨ ਤੂੰ ਇਕ ਖੁਦਾਇ ਨੂੰ ਖਾਸਾ ਜਿਤ ਦਰਬਾਰ ॥੨੪॥ ਨੂਨ ਨਹੀਂ ਓਹ ਗੁੰਮ ਹੈ ਜਿਨ ਕੀਤੇ ਅਮਲ ਕਬੂਲ ॥ ਮਾਯਾ ਬੰਧਨ ਗੁਲ ਪੜਹਿ ਜਿਤ ਖਾਲੀ ਵੰਞਹਿ ਭੂਲ ॥੨੫॥ ਵਾ ਵਾਉ ਜੋ ਆਵੈ ਰੁਕਨਦੀਨ ਜਿਸ ਫਾਟੇ ਹਥ ਨਾਲ ॥ ਉਮਰ ਵਿਆਹੀ ਬਾਵਰੇ ਪੜਿਓਂ ਕਿਤ ਜੰਜਾਲ ॥੨੬॥ ਹੇ ਹੈਬਤ ਤਿਸ ਦਿਨਾਂ ਦੀ ਜਿਸ ਦਿਨ ਅਦਲ ਕਰੇਇ ॥ ਬਾਬ ਹਮਾਰੇ ਰੁਕਨਦੀਨ ਕੇਹਾ ਹੁਕਮ ਪੜੇਇ ॥੨੭॥ ਲਾਮ ਲਾਇਕ ਤੇਊ ਭਏ ਜਿਨਾ ਰਹਿਮਤ ਨਦਰ ਧਰਇ ॥ ਜੇ ਸਉ ਲੋਚਨ ਕਿਆ ਥੀਐ ਜੇ ਆਪਨ ਸੰਗ ਮਿਲੇਇ ॥੨੮॥ ਅਲਫ ਅਲਹ ਤੁਹਿ ਨਾਲ ਹੈ ਚੇਤਹਿ ਕਿਉਂ ਨ ਅਨਜਾਨ ॥ ਗੁਰ ਸੇਵਾ ਤੇ ਛੁਟਸੀ ਅਉਸਰ ਅੰਤ ਨਿਦਾਨ ॥੨੯॥ ਯੇ ਯਾਰੀ ਕਰ ਰਬ ਸੋਂ ਜਿਸਦਾ ਅਬਚਲ ਰਾਜ ॥ ਇਕ ਅਕੇਲਾ ਨਾਨਕਾ ਕਿਸੇ ਨ ਹੋਇ ਮੁਹਤਾਜ ॥੩੦॥੪੨॥ ਸੁਆਲ ਕਾਜੀ ਰੁਕਨਦੀਨ ਸੂਰਾ ॥ ਆਖੇ ਕਾਜੀ ਰੁਕਨ ਦੀਨ ਸੁਣਹੁ ਨਾਨਕ ਸ਼ਾਹ ॥ ਪੁਛਦੇ ਹਾਂ ਇਕ ਮਸਲਾ ਦਸੋ ਸਭ ਸਨਾਹ ॥ ਅਰਬਾਨਾਸਰ ਰਬ ਸਾਜਿਆ ਅਨਰਸ ਚਾਰ ਮਿਲਾਇ ॥ ਬਾਦੀ ਨਾਰੀ ਆਬ ਖਾਕ ਚਾ ਲਤੀਫ ਕਹਾਇ ॥ ਚਉਹਾਂ ਵਿਚਹੁ ਗੋਇ ਕਰ ਕੀਚੇ ਇਕ ਲਤੀਫ ॥ ਚਿਚੇ ਸ਼ਰਫ ਲਤੀਫ ਕੂੰ ਕੀਚਨ ਹੋਰ ਕਤੀਫ ॥ ਇਨ੍ਹਾਂ ਚੌਹਾਂਕੋ ਮੇਲਕਰ ਸੂਰਤ ਬੰਧ ਦਿਖਲਾਇ ॥ ਅੱਵਲ ਸੂਰਤ ਆਦਮੀ ਕਿਉਂ ਕਰ ਇਕ ਸਮਾਇ ॥ ਮਨੀ ਖੂਨ ਦੁਇ ਮਿਲਕਰ ਕਿਉਂਕਰ ਥੀਂਦੇ ਰੂਹ ॥ ਜਬ ਸਾਬਤ ਥੀਏ ਆਤਮੀ ਤਬ ਆਖਣ ਅਲਹ ਹੂਹ ॥ ਸੂਰਤ ਥੀਏ ਨ ਬੂੰਦ ਥੀਂ ਕੁਦਰਤ ਕਰ ਕਰਤਾਰ ॥ ਆਖਰ ਬੇਰ ਨ ਬੰਦ ਹੋਇ ਦਸੋ ਸਭ ਵੀਚਾਰ ॥ ਬਿਨ ਕਰਮਾ ਦਾ ਜੁਫਤਿਦੇ ਤਵਲਦ ਹੋਇ ਨ ਕੋਇ ॥ ਬਰਾ ਖੁਦਾਈ ਸੋਧਕਰ ਨਾਨਕ ਸਚ ਬਗੋਇ ॥੪੩॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਕਾਜੀ ਰੁਕਨਦੀਨ ਆਖੇ ਨਾਨਕ ਸ਼ਾਹ ॥ ਗੈਬੀ ਸਿਰਫ ਖੁਦਾਇਦੇ ਸਕੇ ਨ ਕੋਇ ਅਲਾਇ ॥ ਬੇਦ ਨ ਬੂਝਨ ਬਪੜੇ ਪੰਡਿਤ ਨ ਕਰਨ ਬੀਚਾਰ ॥ ਲਿਖਿਆ ਨਾਹੀ ਕਿਤਾਬ ਵਿਚ ਕਾਜੀ ਕਰਨ ਪੁਕਾਰ ॥ ਕੋਇ ਨ ਜਾਣੈ ਗੈਬ ਗਲ ਕਦ ਹੋਯਾ ਆਕਾਰ ॥ ਅਵਲ ਨੂਰ ਖੁਦਾਇ ਹਿਕ ਹੁਣ ਥੀਏ ਰੂਹ ਅਪਾਰ ॥ ਗੁਜਰੀ ਨੂੰ ਸਲਵਾਤ ਕਰ ਜੋ ਹੁਣ ਹੋਯਾ ਸੋ ਦੇਖ ॥ ਅਵਲ ਆਖਰ ਜੋ ਥੀਆ ਸਚ ਨਾਨਕ ਕਹੇ ਬਿਬੇਕ ॥ ਅਵਲ ਮਨੀ ਨ ਖੂਨ ਸੀ ਨਹਿ ਕਿਛ ਵਿਛੜਨ ਮੇਲ ॥ ਨਰ ਮਾਦਾ ਦੁਇ ਮਿਲ ਕਰਹਿ ਬਣਿਆ ਅਚਰਜ ਖੇਲ ॥ ਮਨੀ ਖੂਨ ਮਿਲ ਬੂੰਦ ਕਰ ਦੁਇ ਟੰਕ ਏਕ ਪ੍ਰਵਾਣ ॥ ਮਨੀ ਮਾਸ਼ਾ ਡੇਢ ਹੈ ਖੂਨ ਅਢਾਈ ਸਾਨ ॥ ਵੇਂ ਥੋਕ ਦੇਇ ਇਕਤ੍ਰ ਹੋਇ ਗਲੋਲਾ ਭੈਆ ਰੂਪ ॥ ਲਟਕਿ ਆਤਰੋਂ ਸੋ ਲਗਾ ਜੈਸਾ ਫਲ ਸਰੂਪ ॥ ਆਬ ਖਾਕ ਦੀ ਗ੍ਰਿਹ ਹੋਇ ਬਾਮ ਕੁਖ ਆਸਾਨ ॥ ਪਕੇ ਆਤਸ਼ ਬਾਦ ਮਿਲ ਹੋਇ ਪਿੰਡ ਪਰਾਣ ॥ ਚਾਰ ਖਸੀਅਤ ਮੇਲ ਕਰ ਹੂਆ ਸਗਲਾ ਸੂਤ ॥ ਜੈਸਾ ਰਤਕਾ ਤੁਖਮ ਹੈ ਤੈਸਾ ਆਦਮ ਰੂਪ ॥ ਜੈਸੇ ਜ਼ਮਾਨੇ ਬੀਜੀਐ ਤੈਸਾ ਹੀ ਪਰਕਾਰ ॥ ਇਸੀ

ਭਾਤ ਕੀ ਜੁਗਤ ਮਿਲ ਉਪਜਤ ਹੈ ਸੰਸਾਰ ॥ ਓਹੀ ਪਲ ਓਹੀ ਚਸੇ ਓਹੀ ਥਿਤ ਓਹੀ ਵਾਰ ॥ ਓਹੀ ਸਮਾ ਸਾਇਤ ਓਹੀ ਧਰਿਆ ਨਛਤ੍ਰ ਸੁਮਾਰ ॥ ਦੂਖ ਸੁਖ ਖਾਣਾ ਪੀਵਣਾ ਨੇਕੀ ਬਦੀ ਵਿਚਾਰ ॥ ਪਲ ਅਢਾਈ ਸੂਤ ਕਾ ਮਸਤਕ ਲਿਖਿਆ ਕਰਤਾਰ ॥ ਸਿਰਤ ਲਵਾਯਾ ਸ਼ਿਕਮ ਵਿਚ ਲਿਖੇ ਸਾਣੀ ਲੇਖ ॥ ਕੋਈ ਮੇਟ ਨ਼ ਸਕਈ ਕਰਮ ਕਾਲ ਕੀ ਰੇਖ ॥ ਕਉਣ ਮਸ ਤਾਕਾ ਲਿਖੇ ਕੌਣ ਥਿਤ ਕੌਣ ਵਾਰ ॥ ਕਉਣ ਸਿ ਰੁਤੀ ਮਾਹ ਕੌਣ ਕੀਤਾ ਰਬ ਅਕਾਰ ॥ ਨਉ ਮਹੀਨੇ ਗਰਭ ਕੁੰਡ ਲਟਕੇ ਫਲ ਕੀ ਭਾਂਤਿ ॥ ਪੈਰਉ ਸਿਰਕਰ ਤਲੇ ਕੋ ਨਾ ਸੁਖ ਦਿਹੇ ਨ ਰਾਤ ॥ ਸਿਮਰਨ ਕਰਤਾ ਉਰਧ ਮੁਖ ਪਲ ਪਲ ਸਾਸੋ ਸਾਸ ॥ ਜੋ ਇਕ ਪਲ ਰਬ ਨਾ ਜਪੇ ਤਪ ਜੁਸਾ ਹੀ ਜਲ ਜਾਸ ॥ ਜੋ ਕੁਛ ਮਾਦਰ ਖਾਇ ਪੀਐ ਤਾਂਤੇ ਜੋ ਰਸ ਹੋਇ ॥ ਨਾੜੇ ਧਿਰੇ ਹੋਇ ਕਰ ਅੰਦਰ ਜਾਵੇ ਸੋਇ ॥ ਨਾੜਾ ਲਗਾ ਨਾਭ ਸੋਂ ਜੈਸੇ ਵਲ ਕੀ ਭਾਂਤਿ ॥ ਆਦਿ ਆਬਿ ਅਰ ਨਾਰ ਮਹਿ ਪਕੇ ਦਿਨ ਅਰ ਰਾਤਿ ॥ ਗੁਥੀ ਅੰਦਰ ਤਨ ਰਹੇ ਮਨੀ ਖੂਨ ਕੇ ਮਾਹਿ ॥ ਹਿਰਦੇ ਅੰਦਰ ਜਤ ਕਰੇ ਬਾਹਿਰ ਕਿਸ ਬਿਧਿ ਜਾਹਿ ॥ ਜੋਗ ਰਿਆਜ਼ਤ ਤਪ ਕਰੇ ਸੁਰਤ ਖਸਮ ਕੇ ਬੀਚ ॥ ਤਾਂ ਸੁਝਹਿ ਤ੍ਰੈ ਲੋਅ ਤਿਹ ਅਚਰਜ ਹੈ ਜਗਦੀਸ ॥ ਸਤਿਨਾਮ ਮੁਖ ਜਪ ਕਰੇ ਹਉਂ ਨਾਹੀ ਤੂੰ ਆਹਿ ॥ ਨਉ ਮਾਸ ਤਿਉ ਅਗਨ ਮਹਿ ਫਿਰ ਚਲਿਆ ਬਾਹਰਿ ਚਾਹਿ ॥ ਸਾਹਿਬ ਸਿਉ ਬਿਨਤੀ ਕਰੇ ਵਿਸਰ ਨ ਸਾਸ ਗਿਰਾਸ ॥ ਤੁਝ ਬਿਨ ਮੇਰਾ ਕੋਇ ਨਹੀਂ ਜੀਉ ਪਿੰਡ ਸਭ ਤਾਸ ॥ ਕੀਨੀ ਵਾਚਾ ਖਸਮ ਸੋਂ ਮਨ ਹਿਤ ਤੁਝੈ ਧਿਆਇ ॥ ਗੁਥੀ ਤੋੜੀ ਅੰਦਰੋਂ ਬਾਦਿ ਝਕੋਰਾਂ ਲਾਇ ॥ ਬਾਦ ਲਪੇਟਿਆ ਚਲਿਆ ਦਉੜ ਭਾਲਕੇ ਦੁਆਰ ॥ ਮਾਦਰ ਦੁਖ ਪੁਕਾਰਿਆ ਕਹਾਂ ਕੀਓ ਕਰਤਾਰ ॥ ਤੰਦ ਜਿਵੇਂ ਛਿਕ ਕਢਿਆ ਜਿਉਂ ਲੋਹ ਜੰਤੀ ਮਾਹਿ ॥ ਮਾਦਰ ਪਿਸਰ ਦੁਖ ਲਗਾ ਨਰਕ ਨੀਸ਼ਾਨੀ ਮਾਹਿ ॥ ਨੇਕੀ ਬਦੀ ਸਿਰ ਪੰਡ ਲੈ ਬਾਹਰਿ ਨਿਕਲਿਆ ॥ ਲੱਗਾ ਟਹੋਲਾ ਸੀਸ ਪਰ ਦੁਨੀਆਂ ਛਿਕਲਿਆ ॥ ਅੰਦਰ ਦੇਖਿਆ ਔਰ ਕਿਛੁ ਜ਼ਿਕਰ ਕੀਆ ਕਿਛੁ ਔਰ ॥ ਬਾਹਰ ਆਯਾ ਜਹਾਨ ਵਿਚ ਫੇਰਿਆ ਆਕੇ ਦੌਰ ॥ ਤਬ ਲਗਾ ਹਉਂ ਹਉਂ ਕਰਨ ਹਉਂ ਹੀ ਹਉਂ ਹੁਆਇ ॥ ਇਸੀ ਵਿਚਾਰੇ ਦੋਸ ਕੀ ਤੁਖਮੀ ਐਸਾ ਪਾਹਿ ॥ ਮਾਯਾ ਮਮਤਾ ਮੋਹ ਕੀ ਦੇਹ ਰਚੀ ਜਗਦੀਸ ॥ ਬਰਮਾ ਬਿਸ਼ਨ ਮਹੇਸ਼ ਤਹਿ ਸਾਜ ਕੀਆ ਸਭ ਬੀਚ ॥ ਕ੍ਰੋੜ ਤੇਤੀਸ ਦੇਵਤਾ ਸਭ ਕੁਛ ਦੇਹੀ ਮਾਹਿ ॥ ਸਾਹਿਬ ਸਗਲੀ ਸ੍ਰਿਸ਼ਟ ਕਾ ਭੰਬਲ ਭੂਸੇ ਖਾਹਿ ॥ ਜੋ ਸਮਿਗ੍ਰੀ ਖੰਡ ਕੀ ਖਿੰਡ ਹੀ ਵਿਚ ਕੀਨ ॥ ਅਸਟ ਦਿਸਾ ਸਿਧਿ ਨਉਂ ਨਿਧੀਆਂ ਸਾਹਿਬ ਕਰਤਲ ਦੀਨ ॥ ਚਾਰ ਪਦਾਰਥ ਸਗਲ ਗੁਣ ਨਾਮ ਦਾਨ ਇਸ਼ਨਾਨ ॥ ਸਤਿਨਾਮ ਅਕਾਲ ਪੁਰਖ ਦਾ ਮੰਤ੍ਰ ਮਿਲਿਆ ਤਬ ਦਾਨ ॥ ਇਹ ਹੀ ਤੁਮਕੋ ਤਾਰਸੀ ਨਿਸਦਿਨ ਜਪ ਰੇ ਮੀਤ ॥ ਈਹਾਂ ਹਉਂ ਹਉਂ ਕਰ ਉਠਿਆ ਭਾਈ ਬੁਧਿ ਬਿਪ੍ਰੀਤ ॥ ਲੇਖ ਲਿਖਾਇਆ ਥਾ ਸਿਧ ਜੇ ਸਿਧਾ ਨ ਬਾਹਰਿ ਹੋਇ ॥ ਸਿਧੇ ਕੇ ਅਪੁਨਾ ਭਯਾ ਤਾਲਿਆਂ ਨੂੰ ਬਹਿ ਰੋਇ ॥ ਅੰਦਰ ਕੂਕੇ ਤੂੰ ਤੂੰ ਬਾਹਰਿ ਹਉਮੈਂ ਰੋਇ ॥ ਕਿਉਂਕਰ ਲੇਖ ਮਿਟਾਈਅਹਿ ਤਕਦੀਰ ਨ ਛਾਡੇ ਤੋਹਿ ॥ ਮੁਰਸ਼ਦ ਸ਼ਰਨੀ ਜ ਪਵਹਿ ਕਰਨੀ ਸੀਸ ਨਿਵਾਇ ॥

ਕਰ ਇਤਬਾਰ ਖੁਦਾਇ ਤੇ ਧੜੀ ਲੇਖ ਮਿਟਾਇ ॥ ਸਿਧਾ ਮਾਰਗ ਰਬ ਦਾ ਜਿਮੀ ਕਾ ਬੁਤ ਬਤਾਇ ॥ ਪਗ ਤਲਹਿ ਇਮ ਹੋਣ ਜਬ ਤਬ ਮਸਤਕ ਲਗੇ ਆਇ ॥ ਉਲਟਾ ਖੇਲ ਖਸੰਮ ਕਾ ਕਦਮੋਂ ਸੀਸ ਝੁਕਾਇ ॥ ਸਿਰ ਤਲੇ ਪੈਰ ਉਪਰਹਿ ਤਬ ਮਾਰਗ ਸੀਧਾ ਪਾਇ ॥ ਹਉਮੈਂ ਛਡੇ ਜਾਪ ਜਬ ਤੂੰ ਤੂੰ ਜਾਪ ਕਰੇ ॥ ਫਿਰ ਕਰਮ ਨ ਲਾਗੂ ਕੋਇ ਤਿਸ ਸੀਧਾ ਲਿਖੇ ਪੜੇ ॥ ਭਲਾ ਬੁਰਾ ਦੁਇ ਲੇਖ ਥਾ ਥੋੜੇ ਲਿਖ ਪਾਇਆ ॥ ਧੂੜੀ ਬੁਰਾ ਮਿਟਾਇਆ ਸੁਭਖਸੋ ਭਾਇਆ ॥ ਸੀਸ ਨਿਵਾਇਆ ਏਹ ਫਲ ਸੁਣਹੁ ਰੁਕਨਦੀਨ ॥ ਹੋਣੀ ਮੇਟੇ ਇਉਂ ਰਬ ਮਨ ਤੇ ਕਰਹੁ ਯਕੀਨ ॥ ਪੰਚ ਤਤ ਪਰਵਾਣ ਕਰ ਛੀਵਾਂ ਸਚ ਮਿਲਾਇ ॥ ਸਭਨਾਂ ਸੀਸ ਨਿਵਾਇਆ ਧਰਤੀ ਅਗੇ ਆਇ ॥ ਜਿਸ ਗਰੂਰਤ ਮਨ ਕਰੀ ਸੋਇ ਭਇਆ ਸ਼ੈਤਾਨ ॥ ਨਾ ਜੀਵਹਿ ਨਾ ਮਰ ਸਕਹਿ ਆਤਸ਼ ਵਿਚ ਹੈਰਾਨ ॥ ਹੁਕਮ ਸਾਹਿਬ ਦਾ ਫੇਰਿਆ ਕਿਉਂਕਰ ਹੋਵੇ ਸੁਖ ॥ ਜਮਡੰਡ ਸਿਰੋਂ ਨ ਉਤਰੇ ਆਈਐ ਜਾਈਐ ਦੁਖ ॥ ਸਾਹਿਬ ਦਾ ਏਹ ਹੁਕਮ ਹੈ ਪੈਰੀ ਪਉਣ ਨ ਛੋਡ ॥ ਸਤਿਗੁਰ ਤਾਰਿਆ ਉਮਤੀਂ ਤੇਤੇ ਲਖ ਕਰੋੜਿ ॥ ਧਰਤੀ ਮਥਾ ਟੇਕਿਆ ਆਜ ਸੁਹੇਲਾ ਹੋਇ ॥ ਜਾਂ ਪਹਿਲੋਂ ਧੂੜੀ ਮੰਗੀਐ ਤਾਂ ਪਿਛੋਂ ਮੰਗੇ ਲੋਇ ॥ ਸਿਰ ਮੁਕਦਰਾਂ ਏ ਹੈ ਲਿਖਿਆ ਮਥਾ ਟੇਕ ॥ ਮੁਹਰ ਉਪਠੀ ਖੋਦਿਆਨ ਆਹੀ ਸਿਧਾ ਲੇਖ ॥ ਸੀਸ ਨਿਵਾਏ ਅੰਦਰੋਂ ਨਿਵਿਆ ਸੋ ਪਰਵਾਨ ॥ ਇਥੇ ਮਿਲਣ ਵਡਿਆਈਆ ਦਰਗਹਿ ਪਾਵਹਿ ਮਾਨ ॥ ਕਪਟ ਨ ਅੰਦਰ ਰਖੀਐ ਧਰਤੀ ਸੀਸ ਨਿਵਾਇ ॥ ਕਰ ਇਤਬਾਰ ਖੁਦਾਇ ਤੇ ਨਹਿ ਪਿਛੇ ਸਮਰਾਇ ॥ ਵਡਾ ਪਾਨੀ ਜੀਉ ਹੈ ਜੀਆ ਜੀਉ ਕਹਾਇ ॥ ਜਿੰਦਾ ਪੀਰ ਬਖਾਨੀਐ ਸਭ ਕਾ ਵਡਾ ਕਹਾਇ ॥ ਪਾਣੀਓਂ ਹੋਯਾ ਮਾਨਸਰ ਹੰਸਾਂ ਚੋਗ ਚੁਗਾਇ ॥ ਨਉਸੀ ਨਦੀ ਨੜਿੰਨਵੇਂ ਸਪਤ ਸਮੁੰਦਰ ਵਹਾਇ ॥ ਪਾਨੀ ਧਰਤੀ ਹੇਠ ਹੈ ਉਤੇ ਧਰਤ ਧਰਾਇ ॥ ਧਰਤੀ ਉਤੇ ਅਸੰਖ ਜੀਉ ਹਲਿ ਚਲਿ ਮੂਲ ਨ ਖਾਇ ॥ ਪਾਨੀ ਅੰਤਰ ਏਹ ਗੁਣ ਅੰਤ ਵਹੀ ਵਹਾਇ ॥ ਸੀਸ ਨਿਵਾਇ ਓਸ ਧਰਤ ਨੋ ਲਈਓਸੁ ਨਾਹਿ ਕੁਬਾਣ ॥ ਬੂੰਦ ਅਕਾਸ਼ੋਂ ਉਤਰੈ ਨਿਵੈ ਧਰਤੀ ਅਗੇ ਆਣ ॥ ਆਪਣਾ ਆਪ ਸੰਕੋਚ ਕੈ ਵਿਚ ਲੈਂਦੀ ਧਰਤ ਸਮਾਇ ॥ ਦੂਜਾ ਗੁਣ ਹੈ ਪਵਣ ਦਾ ਸੁਣਉ ਮੇਰੇ ਮਿੱਤ ॥ ਮਨ ਹਿਤ ਸੀਸ ਨਿਵਾਂਵਦਾ ਧਰਤੀ ਅਗੈ ਨਿਤ ॥ ਧੂੜੀ ਕਾਰਨ ਆਂਵਦਾ ਕੋਹਕਾਫ ਤੇ ਚਲ ॥ ਧੂੜ ਧਰਤ ਕੀ ਮੇਲਕੇ ਜਾਂਦਾ ਮੂੰਹ ਤੇ ਮਲ ॥ ਦੇਖ ਅਕਾਸ਼ ਹੰਕਾਰ ਵਿਚ ਸਭ ਤੇ ਉਚਾ ਹੋਇ ॥ ਨਿਵਿਆਂ ਅਗੇ ਧਰਤ ਤੇ ਲੱਗ ਦਿਸੇ ਸੋਇ ॥ ਨਿਤ ਨਿਤ ਧੂੜੀ ਜਾਚਦਾ ਸਤਿਗੁਰ ਧਰਤੀ ਰੂਪ ਇਸ ਬਿਧਿ ਸੱਚ ਵਸਾਇਕੇ ਕੀਆ ਨੀਚ ਤੇ ਊਚ ॥ ਸਭੇ ਅਉਗਣ ਆਤਸ਼ੀ ਊਚਾ ਆਪ ਜਣਾਇ ॥ ਸਿਰ ਨਿਵਾਇ ਧਰਤ ਨੂੰ ਛਿੱਤਰ ਉਤੋਂ ਖਾਇ ॥ ਵੱਟੀ ਘਟੀ ਮਾਰੀਅਹਿ ਭਰ ਭਰ ਮਿੱਟੀ ਛਡ ॥ ਅਜੇ ਨ ਸੀਸ ਨਿਵਾਇੰਦੀ ਆਤਸ਼ ਬੜੀ ਨਿਲੱਜ ॥ ਜੇ ਪਾਨੀ ਉਤੋਂ ਮਾਰੀਅਹਿ ਤਦੇ ਨਿਵਾਇ ਸੀਸ ॥ ਬਦਖਾਸੀਅਤ ਆਤਸ਼ ਵਡੀ ਨਿਗੁਰੀ ਢੀਠ ॥ ਆਤਸ਼ ਸਿਰ ਨ ਦੋਸ਼ ਕਿਛੁ ਧੁਰ ਹੀ ਲਿਖਿਆ ਪਾਹਿ ॥ ਸੁਣੋ ਸੁਨੇਹਾ ਸਚ ਦਾ ਲਾਈਐ ਮਨ ਕੇ ਮਾਹਿ ॥ ਅਵਲ ਭਇਆ ਅਕਾਰ ਜਬ ਖਾਹਿਸ਼

ਕਰੀ ਖੁਦਾਇ ॥ ਪੰਜ ਤਤ ਉਤਪਤ ਕਰ ਛੇਵਾਂ ਸੱਚ ਮਿਲਾਇ ॥ ਬਾਦੀ ਆਬੀ ਆਤਸ਼ੀ ਚਉਥੀ ਖਾਕ ਸਰੂਪ ॥ ਮਾਇਆ ਕੁਦਰਤ ਇਕ ਹੈ ਇਨ ਮੇਂ ਨਾਹੀਂ ਭੇਦ ॥ ਭੇਦ ਕੀਏ ਵਿਚ ਆਦਮੀ ਕਥ ਕਰ ਬੇਦ ਕਤੇਬ ॥ ਅਵਲ ਖੁਦ ਖੁਦਾਇਸੀ ਜਿਸਦਾ ਰੂਪ ਨ ਰੇਖ ॥ ਸੂਰਤ ਮੂਰਤ ਨਾਹਿ ਕਿਛੁ ਰਹੇ ਅਦਿਸ਼ਟ ਅਲੇਖ ॥ ਵਰਨੋ ਚਹਨੋ ਬਾਹਰਾ ਅਲਖਿ ਨ ਲਖਿਆ ਜਾਇ ॥ ਸੁਣੀਐ ਕਾਜੀ ਰੁਕਨਦੀਨ ਸੱਚ ਨਾਨਕ ਕਹੇ ਅਲਾਇ ॥ ਖਾਹਿਸ਼ ਕਰੀ ਖੁਦਾਇ ਜਬ ਸਾਜਿਆ ਕੁਦਰਤ ਰੂਪ ॥ ਆਖਿਆ ਰੁਕਨਲ ਖੁਦਾਇ ਤਬ ਫਿਰ ਥੀਆ ਅਲਖ ਸਰੂਪ ॥ ਕੁਦਰਤ ਪਈ ਹਜੂਰ ਜਬ ਤੀਨ ਸਰੂਪ ਉਪਾਇ ॥ ਬਾਦੀ ਆਬੀ ਆਤਸ਼ੀ ਮਾਇਆ ਲਏ ਬਣਾਇ ॥ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਕੀਏ ਪਰਗਟ ਸਰੂਪ ॥ ਦਿਤਾ ਸਭ ਅਖਤਿਆਰ ਤਿਹ ਕੀਤੇ ਜਗ ਪਤਿ ਭੂਪ ॥ ਫਿਰ ਮਾਇਆ ਮਨ ਮਹਿ ਧਾਰਿਆ ਕੁਛ ਕੀਜੈ ਹੋਰ ਅਕਾਰ ॥ ਕਾਨਹੁੰ ਮੈਲ ਨਿਕਾਲ ਕੇ ਮਾਨਸ ਰੂਪ ਸਵਾਰ ॥ ਦੂਜੇ ਕਾਨਹੁੰ ਮੈਲ ਕੱਢ ਕੀਨੇ ਦੈਤ ਸਰੂਪ ॥ ਮਧਕੈਟਭ ਤਹਿ ਨਾਮ ਧਰ ਨਰ ਨਾਰੀ ਦੋਇ ਸਰੂਪ ॥ ਨਰ ਨਾਰੀ ਮਾਨਸ ਭਇਆ ਜਿਨ ਕੀਤੀ ਸ੍ਰਿਸ਼ਟ ਸਰੂਪ ॥ ਰਾਜਾ ਮਨ ਤਹਿ ਨਾਮ ਧਰ ਮਹਾਰਥੀ ਅਵਤਾਰ ॥ ਜਾਕੀ ਰਥ ਕੇ ਚੱਕਰ ਕਰ ਕੀਏ ਸਾਤ ਸਮੁੰਦ ॥ ਸਾਤੋਂ ਹੀ ਤੇ ਸਤ ਦੀਪ ਕਰ ਮਹਾਰਾਜ ਨਿਰੰਦ ॥ ਦੁਤੀਆ ਸਾਜਿਆ ਮਧਕੈਟਭ ਦਾਨੋ ਬਡੀ ਬਲਾਇ ॥ ਨਿਤਾ ਪ੍ਰਤਿ ਜੋਜਨ ਸਹੰਸ ਬਢਤਾ ਊਪਰ ਜਾਇ ॥ ਤਬ ਮਾਇਆ ਮਨੇ ਬੀਚਾਰਿਆ ਕਾ ਭਇਆ ਇਹ ਪੂਤ ॥ ਹਉ ਰਚਨਾ ਸੰਸਾਰ ਕਉ ਇਹ ਸਰਬ ਖਾਇਗੋ ਕੂਤ ॥ ਮਾਇਆ ਦਾਨੋ ਡਹੈ ਰਣ ਹੋਵਣ ਲਾਗੀ ਮਾਰ ॥ ਛਤੀ ਜੁਗ ਲੜਦੇ ਰਹੇ ਬੜਾ ਹੂਆ ਧੁੰਧੂਕਾਰ ॥ ਮਧਕੈਟਭ ਕੇ ਸੀਸ ਕੋ ਕਟਾਇ ਚਕੋਂ ਮਾਰ ॥ ਕਾਨੋਂ ਤੇ ਨਿਕਲੀ ਮੇਧਾ ਹਰਿ ਹਰਿ ਕਾਰ ॥ ਚਿਕਨਾਈ ਜਲ ਪਰ ਤਰੀ ਤਬ ਭਈ ਮੇਧਨੀ ਰੂਪ ॥ ਮਾਇਆ ਮਾਨਸ ਹੋਇ ਤਬ ਫੇਰ ਬਧੇ ਨੇ ਸੂਤ ॥ ਪੰਚ ਤਤ ਪ੍ਰਵਾਨ ਕਰ ਫਿਰ ਕੀਆ ਸਗਲਾ ਸਾਜ ॥ ਤਬ ਮਾਇਆ ਮਾਨਸ ਕੋ ਕਹਿਆ ਜਾਇ ਕਰੋ ਤੁਮ ਰਾਜ ॥ ਸਿਰ ਪਰ ਮੁਕਟ ਬੰਧਾਇਆ ਮਥੇ ਤਿਲਕ ਕਢਾਇ ॥ ਫਿਰ ਉਪਰ ਛੱਤਰ ਫਿਰਾਇਆ ਵਰ ਦਿਤਾ ਮਹਾ ਮਾਇ ॥ ਅਬਚਲ ਤੁਮਾਰਾ ਰਾਜ ਹੈ ਜੁਗਾ ਜੁਗੰਤਰ ਮਾਹਿ ॥ ਤੁਮਾਰੇ ਸਾਨੀ ਦੂਸਰਾ ਹੋਰ ਜਗ ਮਹਿ ਕੋਇ ਨਾਹਿ ॥ ਤੀਨਹੁ ਗੁਣਾ ਬੁਲਾਇ ਕਹਿ ਆਗਯਾ ਕੀਨੀ ਮਾਇ ॥ ਸੀਸ ਨਿਵਾਓ ਪੂਤ ਤੁਮ ਮਾਨਸ ਅਗੇ ਜਾਇ ॥ ਦੋਨਹੁ ਸੀਸ ਨਿਵਾਇਆ ਤੀਜੇ ਦੀਨਾ ਫੇਰ ॥ ਤਾਂਤੇ ਭਇਆ ਸ਼ੈਤਾਨ ਜਗ ਸਭਨਾਂ ਮਹਿ ਦੋ ਫੇਰ ॥ ਪਉਣ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤ ॥ ਭਇਆ ਸ਼ੈਤਾਨੀ ਆਤਸ਼ੀ ਭਿਸਤੋਂ ਦਿਤਾ ਸੁਟ ॥ ਮਿਰਤ ਲੋਕ ਕੇ ਵਿਚ ਰਹੇ ਭਿਸ਼ਤ ਨ ਜਾਣਾ ਪਾਇ ॥ ਤਬ ਜਿਉਂ ਪਹੁੰਚੇ ਭਿਸ਼ਤ ਕੋ ਫਿਰ ਦੇਵਣ ਅਗੋਂ ਗਿੜਾਇ ॥ ਆਤਸ਼ ਜਗਤ ਜਲਾਇਆ ਬਚਨ ਨ ਪਾਇਆ ਕੋਇ ॥ ਹਿੰਦੂ ਮੁਸਲਮਾਨ ਦੁਇ ਜਬ ਲਗ ਮਾਟੀ ਹੋਇ ॥ ਗੁਸਾ ਉਠਯੋ ਆਤਸ਼ੋਂ ਖਾਕ ਕਰੇ ਪਲ ਬੀਚ ॥ ਨਿਸ ਨਿੰਦ੍ਰਾ ਮੇਂ ਜਗਤ ਕਉ ਭਇਆ ਨਿਸ਼ਾਨੀ ਮੀਚ ॥ ਤਾਮ ਪਕੇ ਸੰਗ ਆਤਸ਼ੇ ਤਿਸ ਵਿਚ ਭੀ ਸ਼ੈਤਾਨ ॥ ਖਾਧਿਆਂ ਤਿਪਤ

ਅਰਾਮ ਹੋਇ ਪਾਛੇ ਉਪਜੇ ਕਾਮ ॥ ਕਾਮੋਂ ਰੂਹ ਮਲੀਣ ਹੋਇ ਕਰੇ ਕ੍ਰੋਧ ਰਸ ਭੋਗ ॥ ਪੇਸ਼ ਬਿਗਾਨੀ ਨਾ ਸੁਝੈ ਕਰਨੇ ਲਾਗਾ ਭੋਗ ॥ ਮਹਾਂ ਪਾਪਨੀ ਅਗਨ ਕਾ ਕਹਾਂ ਕਹਾਂ ਨਹੀਂ ਠੌਰ ॥ ਜੇਤੇ ਮਾਨਸ ਦੇਵਤਾ ਸਭਨਾਂ ਕਰਦੀ ਰੌਰ ॥ ਅੰਦਰ ਬਾਹਰ ਰਮ ਰਹੀ ਲਖੀ ਚਉਰਾਸੀ ਮਾਹਿ ॥ ਕਿਸੇ ਥੋੜੀ ਕਿਸੇ ਅਗਲੀ ਖਾਲੀ ਕੋਇ ਨ੍ਹਾਹਿ ॥ ਧੰਨ ਧਰਤੀ ਸਤਿਗੁਰੂ ਫਿਰ ਆਤਸ਼ ਲਏ ਮਿਲਾਇ ॥ ਇਤਨੇ ਅਉਗਣ ਜਾਨਕੇ ਜਰਾ ਨ ਚਿਤ ਵਸਾਇ ॥ ਐਸਾ ਸਤਿਗੁਰੂ ਧਰਤਰੀ ਰਹੇ ਚਰਣ ਤਲ ਲੀਣ ॥ ਉਪਰ ਫਿਰਦੇ ਜੀਅ ਜੰਤ ਦੂਖ ਨ ਕਰਤਾ ਦੀਨ ॥ ਨਿਸਦਿਨ ਕਰਹਿ ਪ੍ਰਦੱਖਣਾ ਸੂਰਜ ਚੰਦ ਦੁਇ ਰਾਹ ॥ ਜਿਨ੍ਹਾਂ ਦੇ ਜਾਨਣ ਜੀਅ ਜੰਤ ਰਹਿੰਦੇ ਬੇਪਰਵਾਹਿ ॥ ਤਿਨ੍ਹਾਂ ਭੀ ਸੀਸ ਨਿਵਾਇਆ ਧਰਤੀ ਅਗੇ ਆਇ ॥ ਰਾਜਿਆਂ ਮਹਿ ਬਡਰਾਜ ਹੈ ਪਾਤਿਸ਼ਾਹਾਂ ਸਿਰ ਪਾਤਿਸ਼ਾਹ ॥ ਜੇਤੇ ਰਿਖੀ ਮਨੀਸ਼ਰਾਂ ਹੋਏ ਵਡੇ ਅਵਤਾਰ ॥ ਪੀਰ ਪੈਕੰਬਰ ਔਲੀਏ ਗਉਸ ਕੁਤਬ ਸਾਲਾਰ ॥ ਤਿਨ੍ਹਾਂ ਭੀ ਸੀਸ ਨਿਵਾਇਆ ਧਰਤੀ ਅਗੇ ਆਇ ॥ ਧਰਤੀ ਪੂਰੈ ਸਤਿਗੁਰੂ ਸਭੇ ਲਏ ਸਮਾਇ ॥ ਦਾਗ ਪਵਿਤਰ ਧਰਤ ਜੋ ਧਰਤਾ ਹੋਇ ਸਮਾਇ ॥ ਤਾਕ ਨਿਕਰ ਨ ਆਵਈ ਦੋਜ਼ਕ ਸੰਦੀ ਭਾਇ ॥ ਧਰਤੀ ਵਿਚ ਸਮਾਈਅਨ ਜੋਗੀ ਤੇ ਸੰਨਿਆਸ ॥ ਸੂਰਬੀਰ ਵਰਿਆਮ ਦੀ ਪੂਰਨ ਕਰਦੀ ਆਸ ॥ ਧਰਤੀ ਉਤੇ ਬੈਠਕੇ ਜੋ ਜੋ ਸਾਧੈ ਜੋਗ ॥ ਪੂਰਣ ਹੋਵੇ ਕਾਮਨਾ ਮਿਟ ਜਾਵਹਿ ਭਉ ਰੋਗ ॥ ਮਰਨਾ ਭਲਾ ਉਜਾੜ ਦਾ ਜਹਾਂ ਜੀਅ ਜੰਤ ਵਰਸਾਇ ॥ ਪਰੇ ਰਹੈ ਜੁਆਲ ਹਡ ਧਰਤੀ ਵਿਚ ਸਮਾਇ ॥ ਜੇ ਕੋ ਧਰਤੀ ਹੋ ਰਹੇ ਧਰਤੀ ਕਾ ਗੁਰ ਸੋਇ ॥ ਜਿਤ ਜਿਤ ਧਰੇ ਉਹ ਚਰਨ ਕਉ ਤਿਤ ਤਿਤ ਪਾਵਣ ਹੋਇ ॥ ਲੱਖ ਧਰਤੀ ਧਰਤਰੀ ਲਵੈ ਨ ਲਾਗੈ ਸੋਇ ॥ ਜੇ ਕੋ ਧਰਤੀ ਦੇਹਿ ਵਿਚ ਗੁਣ ਧਰਤੀ ਹੋਇ ॥ ਧੀਰਜ ਧਰਤੀ ਧਰਮ ਸਾਧੂ ਕਰਨ ਜੁਹਾਰ ॥ ਜਾਚਨ ਚਰਨਾਂ ਧੂੜ ਨੂੰ ਮੁਖ ਤੇ ਲਾਇਨ ਛਾਰ ॥ ਸਾਧੂ ਜਗ ਵਿਚ ਇਉਂ ਰਹਿਣ ਜਿਉਂ ਪਾਰਸ ਪੱਥਰ ਮਾਹਿ ॥ ਅਚਨਚੇਤੀ ਧਾਤ ਨੋ ਕੰਚਨ ਵਰਨ ਕਹਾਇ ॥ ਮਨਿ ਸਿਰ ਵਿਚ ਜਿਸ ਸੱਪ ਦੇ ਸਪਾਂ ਵਿਚ ਫਿਰਾਹਿ ॥ ਆਪਣਾ ਮਰਨ ਦੇਵਨੀ ਗੁਪਤ ਵਲਾਵੇਂ ਮਾਹਿ ॥ ਚੰਦਨ ਬਾਵਨ ਆਖੀਐ ਰੁਖਾਂ ਵਿਚੋਂ ਹੋਇ ॥ ਅਪਨੀ ਮੁਸ਼ਕੋਂ ਸਹੰਸ੍ਰ ਰੁਖ ਚੰਦਨ ਕਰਦਾ ਖੋਇ ॥ ਪਾਰਜਾਤ ਜਗ ਵਿਚ ਰਹੇ ਮਰਮ ਨ ਪਾਵੈ ਕੋਇ ॥ ਜੋ ਇਛਿਆ ਕਰ ਮੰਗੀਐ ਸੋਈ ਪ੍ਰਾਪਤਿ ਹੋਇ ॥ ਕਾਮਧੇਨ ਜਗ ਵਿਚ ਰਹੇ ਮਰਣ ਨ ਕੋਇ ਪਾਇ ॥ ਛੱਤ੍ਰੀ ਅੰਮ੍ਰਿਤ ਮੰਗੀਅਨਿ ਤਤ ਛਿਨ ਕਢ ਦਿਵਾਇ ॥ ਸਾਧੂ ਜਗ ਵਿਚ ਆਖੀਐ ਜਗ ਹੀ ਵਿਚ ਫਿਰਾਇ ॥ ਆਪਣਾ ਆਪ ਛੁਪਾਵਹੇ ਕਿਸੇ ਨ ਆਪ ਲਖਾਇ ॥ ਮਾਇਆ ਵਿਚ ਉਦਾਸ ਹੈ ਬੋਲੇ ਅਚਰਜ ਬਾਣ ॥ ਮਾਇਆ ਧਾਰੀ ਭਰਮਦੇ ਸਕੇ ਨ ਕੋਇ ਪਛਾਣ ॥ ਅਕਥ ਕਹਾਣੀ ਬੋਲਦੇ ਸ਼ਬਦ ਥਕੇ ਲਿਵਲਾਇ ॥ ਖੋਜਤ ਖੋਜਤ ਪਾਈਐ ਪਾਇਆ ਸਹਜ ਸੁਭਾਇ ॥ ਭੇਖੀ ਸਾਧ ਨ ਪਾਈਐ ਜਾਣੇ ਜਾਨਣਹਾਰ ॥ ਜਾਣਿਆ ਜਾਣੈ ਬਾਹਰਾ ਬੋਲੈ ਸਬਦ ਅਪਾਰ ॥ ਸਾਧੂ ਅੰਜਨ ਸੱਚ ਦਾ ਜਿਹ ਸੁਝਹਿ ਸਭ ਲੋਇ ॥ ਜਿਸ ਪਰਾਪਤਿ ਤਿਸ ਮਿਲੈ ਇਹ ਮਤ ਪਾਵੈ ਕੋਇ ॥ ਅੱਵਲ ਆਦਮ ਇਹ ਭਇਆ ਸੁਣੀਐ

ਰੁਕਨਦੀਨ ॥ ਕਈ ਅਸੰਖਾਂ ਆਦਮੀ ਤਿਸਦੇ ਪਿਛੇ ਲੀਨ ॥ ਕਈ ਅਸੰਖਾਂ ਕਿਆਮਤਾਂ ਪਰਲੌ ਅੰਤ ਨ ਪਾਰ ॥ ਜੈਸੀ ਕਿਆਮਤ ਨੂਰ ਦੀ ਹੋਈ ਅਪਰ ਅਪਾਰ ॥ ਕਿਤੀ ਹੋਈਆਂ ਕਿਆਮਤੀ ਕੁਛ ਕੀਆ ਨ ਜਾਇ ਸ਼ੁਮਾਰ ॥ ਆਦਮ ਅੰਤ ਨ ਪਾਈਅਹਿ ਪੈਕੰਬਰਾਂ ਤੇ ਅਵਤਾਰ ॥ ਚਉਪੜ ਬਾਜੀ ਧਰਤ ਹੈ ਗੋਟਾਂ ਸਭ ਸੰਸਾਰ ॥ ਪਾਸਾ ਹੱਥ ਖੁਦਾਇਦੇ ਜਯੋਂ ਭਾਵੈ ਤਯੋਂ ਢਾਰ ॥ ਪੱਕੀ ਸਾਰੀ ਪਿੜ ਪਵੈ ਫਿਰ ਕੱਚੀ ਵਿਚੈ ਡਾਰ ॥ ਨਾਨਕ ਆਖੇ ਰੁਕਨਦੀਨ ਇਹ ਸੂਰਤ ਸੰਸਾਰ ॥ ਅਗਲੀ ਪਿਛਲੀ ਸੁਖ ਨਹੀਂ ਕਦ ਹੋਯਾ ਸੰਸਾਰ ॥ ਕਰ ਕਰ ਬਹੁਤ ਦਿਲਗੀਰੀਆਂ ਬੇਦ ਕਤੇਬ ਬੀਚਾਰ ॥ ਜੋ ਬੇਦ ਕਤੇਬਾਂ ਆਖਿਆ ਆਦਮ ਕਾ ਵੀਚਾਰ ॥ ਵਿਚ ਦਾਸਤਾਨਾਂ ਪਿਛਲੀ ਕੀਤੀ ਸਭ ਸ਼ੁਮਾਰ ॥ ਅੱਵਲ ਅੱਵਲ ਆਦਮੀ ਇਸ ਬਿਧਿ ਕੀਆ ਖੁਦਾਇ ॥ ਆਦਮੋਂ ਸਾਜੇ ਆਦਮੀ ਮਧਕੀਟਹੁ ਦੈਤ ਉਪਾਇ ॥ ਜਿਤ ਇਹ ਸਾਜੀ ਸ੍ਰਿਸ਼ਟਿ ਰੱਬ ਤਬ ਦੋਨਹੁ ਚਲੇ ਰਾਹਿ ॥ ਇਕ ਦਾਨੋ ਇਕ ਦੇਵਤੇ ਵੈਰ ਵਿਰੋਧ ਕਰਾਹਿ ॥ ਜਬ ਅੱਵਲ ਸਾਜਿਆ ਆਦਮ ਤਬ ਗੰਦਮ ਹੋਈ ਨਾਲ ॥ ਵਜਨ ਸਿਰਾਹੀ ਛੜ੍ਹੀ ਪਕੇ ਲਹੋ ਸੰਭਾਲ ॥ ਜਿਸਦਾ ਹੋਯਾ ਵਜਨ ਏਹ ਤਬ ਆਦਮ ਕੇ ਕਦ ਹੋਇ ॥ ਨਾਨਕ ਆਖੇ ਰੁਕਨਦੀਨ ਸਾਹਿਬ ਅੰਤ ਨ ਕੋਇ ॥ ਸਾਹਿਬ ਕਿਸੇ ਨ ਦੇਖਿਆ ਸਭ ਕੁਦਰਤ ਕੀਏ ਬਣਾਇ ॥ ਕੁਦਰਤਿ ਅੰਤ ਨ ਪਾਇਆ ਸਭ ਲਿਖ ਪੜ੍ਹ ਥਕੀ ਗਾਇ ॥੪॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣੀਐ ਨਾਨਕ ਪੀਰ ॥ ਰੱਬ ਜਿਉਂਕਰ ਆਦਮੀ ਸਾਜਿਆ ਤੁਹਿ ਆਖੀ ਸਚ ਤਦਬੀਰ ॥ ਆਦਮੀ ਮਿਲਿਆ ਬਖਸ਼ਕੀ ਲੈ ਆਯਾ ਏਹ ਜਹਾਨ ॥ ਤੁਸੀਂ ਭੀ ਆਪਣੀਆਂ ਕੁਰਸੀਆਂ ਪਿਛੋਂ ਕਹੋ ਬਿਆਨ ॥ ਬਡੇ ਤੁਮਾਰੇ ਕਵਣ ਸਨ ਤੁਮ ਕਿਥੋਂ ਉਪਜੇ ਆਇ ॥ ਅੱਵਲ ਆਖਰ ਸਭ ਕਹੋ ਤਬ ਦਿਲ ਕਾ ਖਤਰਾ ਜਾਇ ॥ ਤੂੰ ਸਾਹਿਬ ਹੈਂ ਕਰਾਮਾਤ ਦਾ ਤੁਹਿ ਪਾਈ ਘਰੋਂ ਖੁਦਾਇ ॥ ਹੋਰ ਦਿਤੀ ਕਿਸੇ ਨੂੰ ਆਦਮੀ ਤੋਂ ਕਿਸੇ ਨੋ ਆਇ ॥ ਵੱਡਾ ਸਾਹਿਬ ਹੈ ਕਰਾਮਾਤ ਦਾ ਆਪਣੇ ਕਿਰ ਖੁਦ ਹੋਇ ॥ ਕਹੋ ਸ਼ਰਾਫਤ ਆਦਮੀ ਜਿਸ ਕਹੇ ਵੱਡਾ ਸਭ ਕੋਇ ॥ ਲਿਖਿਆ ਵਿਚ ਕਿਤਾਬ ਦੇ ਅਵਲ ਇਕ ਖੁਦਾਇ ॥ ਦੂਜਾ ਨੂਰ ਮੁਹੰਮਦੀ ਜੋ ਖਾਸਾ ਯਾਰ ਕਹਾਇ ॥ ਏਥੇ ਆਯਾ ਦੀਨ ਜਹਾਨ ਵਿਚ ਸਾਬਤ ਕੀਤੋਸੁ ਦੀਨ ॥ ਪਿਛੇ ਥੀਆ ਉਮਤੀ ਤਿਨ੍ਹਾਂ ਦਸਿਓ ਸ਼ਰਹ ਯਕੀਨ ॥ ਲਿਖਿਆ ਵਿਚ ਕੁਰਾਨ ਦੇ ਅਵਲ ਇਕ ਖੁਦਾਇ ॥ ਦੂਜਾ ਨੂਰ ਮੁਹੰਮਦੀ ਜਿਨ ਚਾਨਣ ਕੀਤਾ ਆਇ ॥ ਇਹ ਸਭ ਗੱਲਾਂ ਖੋਲਕੇ ਆਖਹੁ ਨਾਨਕ ਪੀਰ ॥ ਆਪੋ ਅਪਨੇ ਮਜ਼ਹਬ ਦੀ ਸਚ ਕਹਿੰਦੇ ਹਨ ਤਕਰੀਰ ॥੪੫॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵੁਦੀਨ ਪੀਰ ॥ ਰੱਬ ਜਿਉਂ ਕਰ ਆਦਮ ਸਿਰਜਿਆ ਸਭ ਆਖੀ ਕਰ ਤਦਬੀਰ ॥ ਜਬ ਹੋਯਾ ਹੁਕਮ ਖੁਦਾਇ ਦਾ ਤਬ ਕੁਦਰਤ ਆਦਮ ਕੀਨ ॥ ਰੱਬ ਹਿਕੇ ਆਦਮ ਸਿਰਜਿਆ ਜੋ ਜਾਣੇ ਦੀਨ ਬੇਦੀਨ ॥ ਆਦਮ ਮਾਨਸ ਇਕ ਹੈ ਦੁਇ ਵਿਚ ਜ਼ਬਾਨਾਂ ਫੇਰ ॥ ਅਗੇ ਸੁਣਹੁ ਬਹਾਵੁਦੀਨ ਬਾਕੀ ਮਸਲਾ ਢੇਰ ॥ ਅਵਲ ਇਕ ਖੁਦਾਇਸੀ ਦੂਜੀ ਕੁਦਰਤ ਕੀਨ ॥ ਬਾਦੀ ਆਬੀ ਆਤਸ਼ੀ ਫਿਰ ਕੁਦਰਤ ਕੀਨੇ ਤੀਨ ॥

ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਤੀਨ ਗੁਣਾਂ ਤੇ ਹੋਇ ॥ ਸੇ ਸੂਰਤ ਕੀਤੀ ਮਲਾਇਕਾਂ ਰਹੇ ਅਸਮਾਨੀ ਹੋਇ ॥ ਨਾਲੇ ਬਰਕਤ ਰੱਬ ਦੀ ਇਹ ਤੀਨੋ ਬਧੇ ਮਾਇ ॥ ਚਉਥੀ ਕਾਨੋ ਨ ਮਿਲੈ ਮਾਨਸ ਰੂਪ ਬਣਾਇ ॥ ਮਾਨਸ ਰੂਪ ਦਾ ਮਸਲਾ ਸਭ ਪਿਛੇ ਕਹਿਆ ਸੁਣਾਇ ॥ ਅਗੋਂ ਸੁਣੀਐ ਪੀਰ ਜੀ ਜੇ ਆਖਿਆ ਪਾਕ ਖੁਦਾਇ ॥ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਭਏ ਕੁਦਰਤ ਦੇ ਅਗਵਾਨ ॥ ਪਾਰਬਤੀ ਤੇ ਲੱਖਮੀ ਸਾਵਿਤ੍ਰੀ ਨਾਲ ਪਰਵਾਨ ॥ ਛਾਲੇ ਤੇ ਇਹ ਉਪਜੇ ਤ੍ਰੈ ਬਿਧਿ ਤੱਤ ਸਰੂਪ ॥ ਤਾਂਤੇ ਉਲਵੀ ਆਖੀਅਨ ਜੇ ਹੋਏ ਦੇਵ ਸਰੂਪ ॥ ਮਾਨਸ ਹੋਏ ਮੈਲ ਤੇ ਇਹ ਮਨ ਨਿਤ ਕਰਾਇ ॥ ਆਦਮ ਹੋਏ ਸਿਫਤੀ ਸਨਹੁ ਬਹਾਵੁਦ ਸ਼ਾਹਿ ॥ ਬ੍ਰਹਮਾ ਸਾਜੇ ਸੂਰਤਾਂ ਰੂਹ ਬਿਸ਼ਨ ਮਿਲਾਏ ਆਣ ॥ ਕਰੇ ਸੰਘਾਰ ਮਹਾਦੇਉ ਥੀਂ ਜਿਸ ਆਤਸ਼ ਕਰੇ ਜਹਾਨ ॥ ਚਉਥੀ ਕੁਦਰਤ ਰੱਬ ਦੀ ਸੰਗ ਮਿਲਿਆ ਨੂਰ ਖੁਦਾਇ ॥ ਚਾਰੋਂ ਖਾਲਕ ਖਲਕ ਦੇ ਰਬ ਕੁਦਰਤ ਕੀਏ ਬਣਾਇ ॥ ਬ੍ਰਹਮਾ ਸਾਜੇ ਸੰਸਾਰ ਨੋ ਲਾਇ ਬਿਸ਼ਨ ਬਹੇ ਦੀਵਾਨ ॥ ਕਰੇ ਭੰਡਾਰਾ ਮਹਾਂਦੇਉ ਜੋ ਖਾਇ ਸਭ ਜਹਾਨ ॥ ਤਬ ਹੋਯਾ ਹੁਕਮ ਤ੍ਰਿਹਾਂ ਨੂੰ ਤੁਮ ਜਾਇ ਕਰੋ ਸਭ ਕਾਜ ॥ ਆਪੋ ਆਪਣੇ ਆਸਣੇ ਤ੍ਰੈ ਕਰਨੇ ਲਗੇ ਰਾਜ ॥ ਬਾਕੀ ਤੁਖਮ ਜੋ ਆਦਮੀ ਫਿਰ ਤਿਸਦਾ ਸੁਣੋ ਬਿਆਨ ॥ ਜੋ ਸਾਜਿਆ ਕੁਦਰਤ ਆਪ ਤੇ ਜਨ ਮਾਨਸ ਨਾਨਕ ਨਾਮ ॥ ਫਿਰ ਆਗਿਆ ਕੀਨੀ ਸ਼ਕਤ ਨੇ ਸੁਣ ਰੇ ਮੇਰੇ ਪੂਤ ॥ ਤੂੰ ਸਭ ਤੇ ਉਤਮ ਸਾਜਿਆ ਜੋ ਲਿਖਿਆ ਚਉਰਾਸੀ ਸੂਤ ॥ ਮਾਇਆ ਐਸਾ ਵਰ ਦੀਆ ਮਾਨਸ ਚਰਨੀਂ ਲਾਇ ॥ ਆਪ ਗਏ ਅਲੋਪ ਹੋਇ ਜਲ ਕੇ ਵਿਖੇ ਸਮਾਇ ॥ ਅਵਲ ਹੋਯਾ ਆਦਿ ਪੁਰਖ ਦੁਤੀਏ ਮਾਇਆ ਕੀਨ ॥ ਤ੍ਰਿਤੀਏ ਹੋਯਾ ਵਾਸਦੇਉ ਚਉਥੇ ਬ੍ਰਹਮਾ ਚੀਨ ॥ ਪੰਚਮ ਹੋਯਾ ਮਹਾਂਦੇਵ ਛੇਵਾਂ ਕਸ਼ਪ ਉਪਾਇ ॥ ਕਸ਼ਪੋਂ ਰਵਿ ਸਸਿ ਉਪਜਿਆ ਸ਼ਿਵ ਸ਼ਕਤ ਸਰੂਪ ਕਹਾਇ ॥ ਸੂਰਜ ਤੇ ਮਨ ਉਪਜਿਆ ਮਾਨਸ ਧਰਿਆ ਨਾਮ ॥ ਮਨ ਤੇ ਕੁਰਸੀ ਬਹੁ ਭਈ ਗਿਣੇ ਨ ਜਾਈਂ ਨਾਮ ॥ ਸੂਰਜ ਕੁਲ ਤੇ ਰਘੁ ਭਯਾ ਰਘੁ ਬੰਸੀ ਭਇਆ ਰਾਮ ॥ ਰਾਮਚੰਦ੍ਰ ਕੇ ਦੁਇ ਸੁਤ ਲਵ ਕੁਸ਼ੁ ਤਿਹ ਨਾਮ ॥ ਏਹ ਹਮਾਰੇ ਬੜੇ ਹੈਂ ਜੁਗਾਂ ਜੁਗ ਅਵਤਾਰ ॥ ਇਨਹੀ ਕੇ ਘਰ ਉਪਜੇ ਨਾਨਕ ਕਲ ਅਵਤਾਰ ॥ ਸਤਜੁਗ ਤ੍ਰੇਤਾ ਦੁਆਪਰੋਂ ਕਲਜੁਗ ਚਾਰ ਜਮਾਨ ॥ ਚਾਰ ਜਮਾਨੇ ਸਭ ਕਹੇ ਬੇਦ ਕਤੇਬ ਬਖਾਨ ॥ ਸਤਜੁਗ ਕੀ ਗਿਣ ਆਰਜਾ ਸੁਨਹੁ ਪੀਰ ਸਲਾਰ ॥ ਸਤਰ ਲੱਖ ਅਠਾਸੀ ਸਹੰਸ ਸਤਜੁਗ ਕਾ ਸ਼ੁਮਾਰ ॥ ਬਾਰਾਂ ਲਖ ਛਿਨਵੈ ਸਹੰਸ੍ਰ ਤ੍ਰੇਤਾ ਜੁਗ ਪ੍ਰਮਾਨ ॥ ਆਠ ਲਾਖ ਚਉਸਠ ਸਹੰਸ੍ਰ ਦੁਆਪਰ ਭਯਾ ਜਮਾਨ ॥ ਚਾਰ ਲੱਖ ਬਤੀ ਹਜਾਰ ਕਲਜੁਗ ਕੀ ਮਨਿਆਦ ॥ ਤ੍ਰਿਤਾਲੀ ਲੱਖ ਅੱਸੀ ਸਹੰਸਰ ਚਾਰੋਂ ਜੁਗ ਮਿਰਜਾਦ ॥ ਚਾਰ ਜੁਗ ਇਕ ਚਉਕੜੀ ਭਈ ਬਹਾਵੁਦ ਪੀਰ ॥ ਜੁਗ ਬੀਤੇ ਬਹੱਤ੍ਰ ਚਉਕੜੀ ਇਕ ਹੋਵੇ ਇੰਦ੍ਰ ਤਗੀਰ ॥ ਰੋਜ਼ ਸ਼ਬ ਕੇ ਅੰਦਰੇ ਇੰਦ੍ਰ ਅਠਈ ਮਰ ਜਾਇ ॥ ਤਬ ਬ੍ਰਹਮੇ ਇਕ ਰਾਤ ਦਿਨ ਗਿਣਤੀ ਕਰ ਸੁਣਾਇ ॥ ਜਬ ਬ੍ਰਹਮਾ ਮਰੇ ਹਜਾਰ ਇਕ ਤਬ ਘੜੀ ਬਿਸ਼ਨ ਇਕ ਹੋਇ ॥ ਜਬ ਬਿਸ਼ਨ ਬਾਰਹ ਲੱਖ ਮਰੇ ਤਬ ਰੁਦ੍ਰ ਅਰਧ ਪਲ ਜੋਇ ॥ ਜਬ ਯਾਰਹੁ ਰੁਦ੍ਰ ਬਿਤੀਤ ਹੋਇ

ਇਕ ਨਿਮਖ ਮਹਾਂਦੇਉ ਧਾਰ ॥ ਜਬ ਈਸ਼ਰ ਬੀਤੇ ਹਜਾਰ ਇਕ ਮਹਾਂ ਸ਼ਕਤ ਅਉਤਾਰ ॥ ਜਬ ਸ਼ਕਤ ਸਹੰਸ ਇਕ ਮਰਹਿ ਤਬ ਹੋਵੈ ਕਲਪ ਪਰਮਾਨ ॥ ਇਕ ਪੱਤ ਤੁਟੇ ਕਲਪ ਬਿਰਖ ਇਕ ਪਰਲੋ ਹੋਇ ਜਾਣ ॥ ਸਭ ਪੱਤਰ ਗਿਰਹਿ ਕਲਪ ਬਿਰਖ ਦੇ ਤਬ ਮਹਾਂ ਕਲਪ ਕਹਾਇ ॥ ਕਿਤੀ ਹੋਈਆਂ ਕਿਆਮਤਾਂ ਕਛ ਅੰਤ ਨ ਸੋਝੀ ਪ੍ਰਾਇ ॥ ਮਾਰਕੰਡੇ ਕੀ ਆਰਜਾ ਚਉਦਹਿ ਮਹਾਂ ਕਲਪ ਕਹਾਇ ॥ ਜਬ ਮਾਰਕੰਡੇ ਨਿਵਰਤ ਹੋਇ ਤਬ ਲੋਮਸ ਰੋਮ ਗਿਤਾਇ ॥ ਸਭ ਰੋਮ ਸਿਰ ਕਾ ਗਿਰ ਪੜਹਿ ਹੰਸ ਇਕ ਨਿਮਖ ਬਿਤਾਇ ॥ ਜਬ ਹੋਇ ਬਿਨਾਸ ਬਡਹੰਸ ਦਾ ਬਡਲਾਭਿ ਰਿਖ ਪਲਕ ਕਹਾਇ ॥ ਬਡਲਾਭਿ ਰਿਖ ਜਬ ਨਾਸ ਹੋਇ ਇਕ ਪਰਭਸੁੰਡ ਖਿਸਾਇ ॥ ਕਾਕਭਸੁੰਡ ਸਭ ਗਿਤਹ ਇਕ ਸਵਾਸ ਭਸੁੰਡ ਕਢਾਇ ॥ ਭਸੁੰਡ ਭੋਰੇ ਸਭ ਆਰਜਾ ਤਬ ਕੂਰਮ ਇਕ ਦਿਨ ਜਾਇ ॥ ਇਕ ਦਿਨ ਪਰਮਾਣਿ ਇਹ ਤਬ ਕੇਤੇ ਬਰਖ ਬੀਚਾਰ ॥ ਸਉ ਬਰਸ ਕੂਰਮ ਦੀ ਆਰਜਾ ਅੰਤ ਮਰਸੀ ਸਭ ਸੰਸਾਰ ॥ ਖੰਡ ਬ੍ਰਹਮੰਡ ਨ ਰਹਿਸੀ ਤ੍ਰੈ ਲੋਇ ਨ ਰਹੀਐ ਆਇ ॥ ਤਬ ਗਉਸ ਤੇ ਆਦਿ ਲੇ ਸਭ ਹੋਸੀ ਅੰਤ ਫਨਾਹਿ ॥ ਤਬ ਰਹਿਸੀ ਇਕ ਖੁਦਾਇ ਸਚ ਨਾਨਕ ਕੁਦਰਤ ਨਾਲ ॥ ਇਹ ਬੁਨਿਆਦ ਜਹਾਨ ਦੀ ਰਬ ਅਹਿਨਿਸ ਸਦਾ ਸਮਾਲ ॥੪੯॥ ਜੋੜ ॥੧੪੦॥

ਵਾਰ ਤਿਲੰਗ ਕੀ ਮਹਲਾ ੧ ॥ ਸਲੋਕਾਂ ਨਾਲ ॥ ਸਲੋਕ ॥

ਅਗਮ ਅਗੋਚਰ ਅਲਖ ਹੈ ਰੂਪ ਨ ਲਖਿਆ ਜਾਇ ॥ ਜੋਤ ਕਰੀ ਦੀਦਾਰ ਦੀ ਆਖੇ ਕੋਇ ਅਲਾਇ ॥੧॥ ਪਉੜੀ ॥ ਲਖ ਮਹਤਾਬ ਚਰਾਗ ਹੋਇ ਆਫਤਾਬਿ ਮਸਾਲਾ ॥ ਕਈ ਕ੍ਰੋੜੀ ਰਖੀਅਨ ਰੋਜਨਈ ਸਾਲਾ ॥ ਰਬ ਨ ਕਿਨੀ ਦੇਖਿਆ ਕਿਵੇਹਾ ਕੁਦਰਤ ਕਮਾਲਾ ॥ ਨੂਰ ਮਹਿਲੋਂ ਨਜ਼ਰ ਪਾਇ ਚਾਨਣ ਦੀ ਝਾਲਾ ॥ ਹੋਈ ਰੋਸ਼ਨਾਈ ਸਭ ਦੀ ਜੋਤ ਲਾਲ ਗੁਲਾਲਾ ॥ ਰੱਬਾਣੇ ਦੀਦਾਰ ਦਾ ਦਿਸੈ ਉਜਿਆਲਾ ॥੧॥ ਸਲੋਕ ॥ ਥਾਨ ਥਨੰਤਰ ਰਵਿ ਰਹਿਆ ਸੱਚ ਖਾਲਕ ਸੁਬਹਾਨ ॥ ਦਰ ਘਰ ਸੱਚਾ ਨਾਉਂ ਸੱਚ ਮਹਿਲ ਅਸਥਾਨ ॥੧॥ ਪਉੜੀ ॥ ਸੱਚ ਸੂਰਤ ਰਹਿਮਾਨ ਪਾਕ ਸਚ ਸਿਰਜਨਹਾਰਾ ॥ ਸਚੋ ਸਚ ਵਰਤਦਾ ਕੁਦਰਤ ਪਾਸਾਰਾ ॥ ਸਚ ਮਹਿਲ ਕੋਟਿ ਕੁਦਰਤੀ ਚਉਗਿਰਦ ਉਸਾਰਾ ॥ ਦਰਵਾਜਾ ਦਿਸੇ ਕੁਦਰਤੀ ਰੁਸ਼ਨਾਈ ਬਾਰਾ ॥ ਕੁਦਰਤ ਦੇ ਕੁੰਡ ਕੁਲਫ ਹੁਕਮੀ ਕਿਵਾਰਾ ॥ ਹੁਕਮੇ ਹੀ ਦਰਵਾਨ ਹੈ ਅਥਰਬਣ ਭਾਰਾ ॥੨॥ ਸਲੋਕ ॥ ਦਰਵਾਜਾ ਹੈ ਕੁਦਰਤੀ ਕੁਦਰਤ ਸਭ ਹਰਾਨ ॥ ਧਰਤ ਨਿਆਰੇ ਕੁਦਰਤੀ ਵੱਜਨ ਦਰ ਸੁਬਹਾਨ ॥੧॥ ਪਉੜੀ ॥ ਕੁਦਰਤਿ ਵਜਣ ਨਉਬਤੀ ਸੁਲਘਰੇ ਨਗਾਰੇ ॥ ਇਸਰਾਈਲ ਫਰੇਸ਼ਤਾ ਫੇਰ ਨ ਵਾਵਣਹਾਰੇ ॥ ਸੁਰਨਾਈ ਓਅੰਕਾਰਿ ਹੋਇ ਜੋੜਨ ਸੂਲਦਾਰਾ ॥ ਕਰਨਾਈ ਫੀਲਦਾਰ ਘਤਨ ਝੰਝਕਾਰਾ ॥ ਲਖ ਵਾਜੇ ਲਖ ਨਉਬਤੀ ਕਛ ਕੀਤ ਨ ਪਾਰਾ ॥ ਵਜਣ ਵਾਜੇ ਗੈਬ ਦੇ ਖਾਲਕ ਦਰਬਾਰਾ ॥੩॥ ਸਲੋਕ ॥ ਦਰ ਕੀ ਜਾਨਬਿ ਜਾਂਦਿਆਂ ਤਰਫ ਵੱਜੀ ਅਬਦਾਲ ॥ ਵਸਨਿ ਨਹੇ ਚਿਹਲ ਤਰੰਗ ਰਬਾਣੇ ਲਾਲ ॥੧॥ ਪਉੜੀ ॥ ਵਾਸੀ ਸਭੇ ਸ਼ਹਿਰ ਦੇ ਗਉਸ ਕੁਤਬ ਖੁਦਾਈ ॥

ਜ਼ੁਹਦੀ ਕਾਮਲਿ ਮਿਹਨਤੀ ਠਉਰ ਤਿਨ ਹੀ ਪਾਈ ॥ ਇਕ ਬਜ਼ੁਰਗ ਪੀਰ ਫਕੀਰ ਹੈਨ ਜਿਨ੍ਹਾਂ ਭਲੀ ਕਮਾਈ ॥ ਇਕ ਮਿਹਰਬਾਨ ਅਉਲੀਏ ਮਨ ਮਿਹਰ ਵਸਾਈ ॥ ਉਨ੍ਹਾਂ ਦੂਜਾ ਭਾਉ ਚੁਕਾਇਆ ਲਿਵ ਏਕਾ ਲਾਈ ॥ ਵਸਨਿ ਬੇਗਮ ਸ਼ਹਿਰ ਵਿਚ ਚਿੰਤਾ ਨਹੀਂ ਕਾਈ ॥੪॥ ਸਲੋਕ ॥ ਅੰਦਰਸ ਪਾਕ ਸ਼ਹਿਰ ਦੇ ਜਿਨਿਸ ਕੇਹੀ ਦਰਬਾਰ ॥ ਰਾਹ ਗਰੀਬੀ ਬੰਦਗੀ ਪਹੁੰਚੇ ਪਹੁੰਚਣਹਾਰ ॥੧॥ ਪਉੜੀ ॥ ਕੋਟਿ ਜੋਬਾਇਸ਼ ਕੁਦਰਤੀ ਅਤਿ ਬੁਰਜ ਅਪਾਰੇ ॥ ਦਰਦੀਵਾਨ ਵਿਚ ਚਲਣਾ ਆਪ ਆਪ ਨਿਵਾਰੇ ॥ ਅਗੇ ਖੜੇ ਪੰਜ ਫਰੇਸ਼ਤੇ ਲੈ ਓਟ ਨਿਗਾਰੇ ॥ ਧਰਤੀ ਸਬਜ ਰੰਗ ਨੂਰ ਮਹਲ ਅਪਾਰੇ ॥ ਕੁਦਰਤ ਮਹਲ ਬੁਲੰਦ ਹੈ ਦਸਵੇਂ ਗੈਣਾਰੇ ॥ ਸਿਤਾਰੇ ਤਰਫ ਸ਼ਮਾਲ ਦੇ ਸਉਹਾਂ ਦਰਬਾਰੇ ॥੫॥ ਸਲੋਕ ॥ ਓਥੇ ਸਬਜ਼ ਕਿਨਾਤ ਹੈ ਕੁਦਰਤਿ ਸਭ ਦਿਖਲਾਇ ॥ ਫਰਸ਼ ਅਨੇਕਾਂ ਰੰਗ ਦੇ ਭਾਂਤੋ ਭਾਂਤ ਵਿਛਾਇ ॥੧॥ ਪਉੜੀ ॥ ਰੰਗ ਅਜਾਇਬ ਕੁਦਰਤੀ ਸਚ ਮਹਲ ਅਪਾਰਾ ॥ ਗਿਰਦ ਰਉਂਸ ਕੁਮਾਦਿਗਾਹਿ ਜਾਪੈ ਬਿਸਥਾਰਾ ॥ ਖਾਨਗਾਹਿ ਤੇ ਖਿਲਵਤਾ ਜਾਇ ਬਿਸਿਆਰਾ ॥ ਤਰਹਾਂ ਸਭੇ ਕੁਦਰਤੀ ਕਈ ਲੱਖ ਹਜ਼ਾਰਾ ॥ ਆਪ ਸੰਬਾਏ ਪੀਲਸੋ ਜਿ ਆਪ ਉਜਿਆਰਾ ॥ ਅੰਤ ਨ ਜਾਪੇ ਮਹਲ ਦਾ ਕਿਛੁ ਨਾਹਿ ਸ਼ਮਾਰਾ ॥੬॥ ਸਲੋਕ ॥ ਪੇਸ਼ ਮਹਲ ਤੂੰ ਬਾਦਰਖ ਤੂੰ ਸੋਹੈ ਰੰਗ ਰਹੇ ॥ ਦੇਇ ਮਹਿ ਦਾ ਮੰਗਿਆ ਵਾਸਲ ਗਰਜ ਕਰੇ ॥੧॥ ਪਉੜੀ ॥ ਐਨ ਮਹਲ ਸੁਲਤਾਨ ਹੈ ਪਰਵਦਿਗਾਰਾ ॥ ਕੁਦਰਤ ਦਾ ਸਿਰ ਛਤ੍ਰ ਹੈ ਮਾਲਕ ਕਰਤਾਰਾ ॥ ਚਵਰ ਢੁਲੇ ਸਿਰ ਕੁਦਰਤੀ ਰਹੀਮ ਸਤਾਰਾ ॥ ਅੰਦਰ ਸੁ ਜਸੁ ਕੁਦਰਤੀ ਕੁਦਰਤ ਸੁਮਾਰਾ ॥ ਕੁਦਰਤ ਕੀ ਸਿਹਜਾ ਪਲੰਘ ਕੁਦਰਤ ਚਉਬਾਰਾ ॥ ਬਿਸ਼ਤ ਨਿਹਾਲੀ ਕੁਦਰਤੀ ਆਪ ਬੈਸਣਹਾਰਾ ॥ ਬਾਣਾ ਕੁਦਰਤਿ ਨਾਲ ਰੰਗ ਪਹਿਰਾਵਾ ਭਾਰਾ ॥ ਖਾਣਾ ਪੀਣਾ ਕੁਦਰਤੀ ਸਚ ਸਹਿਜ ਅਹਾਰਾ ॥ ਕਪੜ ਪਹਿਰੇ ਕੁਦਰਤੀ ਸਚੀ ਸਰਕਾਰਾ ॥ ਨੂਰ ਮੁਸ਼ਕ ਸਭ ਕੁਦਰਤੀ ਕੁਦਰਤ ਬਹੁਕਾਰਾ ॥ ਸੇਈ ਮਹਲ ਬੁਲਾਈਅਨ ਖੂਬ ਖਿਦਮਤਗਾਰਾ ॥ ਜਿਨ੍ਹਾਂ ਰਾਸ ਇਮਾਨ ਹੈ ਦਿਲ ਸੱਚ ਕਰਾਰਾ ॥ ਐਨ ਮਹਲ ਦੇ ਮਹਿਰਮੀ ਨੇਕ ਬਜ਼ੁਰਗਵਾਰਾ ॥ ਨੇਕ ਜਿਨ੍ਹਾਂ ਕੁਦਰਤਿ ਹਰਮ ਅਤਿ ਰੂਪ ਅਪਾਰਾ ॥ ਜਉ ਕਿਆਸਾ ਇਸ ਰੰਗ ਵਿਚ ਪ੍ਰੇਮ ਖੇਲਣਹਾਰਾ ॥ ਕੁਦਰਤਿ ਬੇਟੇ ਚਿਹਲਤਨ ਫਰਜ਼ੰਦ ਪਿਆਰਾ ॥੭॥ ਸਲੋਕ ॥ ਸੂਰਤ ਮਾਨਸਰੋਦ ਸਭ ਸਭ ਗਾਵਹਿ ਰਬ ਹਜੂਰ ॥ ਰੂਪ ਅਜਾਇਬ ਕੁਦਰਤੀ ਰੰਗ ਪਲੱਟੇ ਨੂਰ ॥੧॥ ਪਉੜੀ ॥ ਪਹਿਲੇ ਮੁਜਰੇ ਗਾਂਵਦਾ ਭਰੋ ਪਰੀਆਂ ॥ ਅਦਿਭੁਤ ਪਰੀ ਤਿਲੰਗ ਹੈ ਟੋਡੀ ਜੈਤਸਿਰੀਆ ॥ ਭੂਪਾਲੀ ਭੀਮ ਪਲਾਸਰੀ ਮਿਠੀ ਧਨਾਸਰੀਆ ॥ ਦੁਤੀਐ ਗਾਵੈ ਮਾਲ ਕਉਸ ਬਹਿ ਅਪਨੀ ਬਰੀਆ ॥ ਮਾਲਕ ਉਸ ਕੀ ਰਾਗਣੀ ਆਸਾ ਗੁਜਰੀਆ ॥ ਦੇਵਗੰਧਾਰੀ ਆਸਾਵਰੀ ਮਾਲਵ ਰਾਮਕਲੀਆ ॥੮॥ ਸਲੋਕ ॥ ਮੇਘ ਮਲ੍ਹਾਇਰ ਗਾਂਵਦੇ ਖਟ ਪਰੀਆਂ ਲੈਖਾਸ ॥ ਵਡਹੰਸੀ ਪਰੀ ਬਿਹਾਗੜਾ ਸੋਰਠ ਸਾਰੰਗ ਸਾਥ ॥ ਮਿਲ ਗਾਵਹਿ ਦੁਇ ਰਾਗਨੀ ਮਾਝ ਕਾਨੜਾ ਰਾਸ ॥ ਮੇਘ ਰਾਗ ਕੀ ਰਾਗਨੀ ਰੱਬ ਅਗੇ ਕਰੇ ਅਰਦਾਸ ॥੧॥ ਪਉੜੀ ॥ ਦੀਪਕ ਰਾਗ਼ ਮਹਾਂ ਬਲੀ

ਪਰੇਮ ਮਾਤਾ ਗਾਵੈ ॥ ਮਾਲੀ ਗਉਰਾ ਕੀ ਝਰੀ ਗਵਰੀ ਸੁਰ ਲਾਵੈ ॥ ਦੇਵ ਕਲੀ ਕਲਿਆਨ ਸੰਗ ਨਟਿ ਆਣ ਮਿਲਾਵੈ ॥ ਸਿਰੀ ਰਾਗ ਕੀ ਰਾਗਣੀ ਗਉੜ ਸੂਹੀ ਸੁਹਾਵੈ ॥ ਮੰਦਰੀ ਗੋਂਡ ਬਿਲਾਵਲੀ ਕੁਲਵਲ ਭੋਗਾਵੈ ॥ ਸਿਰੀ ਰਾਗ ਪਰੀਆਂ ਸਣੇ ਵਾਰੀ ਪਹੁੰਚਾਵੈ ॥੯॥ ਸਲੋਕ ॥ ਰਾਗ ਹਿੰਡੋਲ ਅਨੂਪ ਹੈ ਸੰਗ ਪਰੀ ਬਿਭਾਸ ਬਸੰਤ ॥ ਕੇਦਾਰਾ ਮਾਰੂ ਸਿਧਵੀ ਤੁਖਾਰੀ ਮਨਤੇਖੰਤ ॥੧॥ ਪਉੜੀ ॥ ਰਾਗ ਰੰਗ ਪਰੀਆਂ ਸਦਾ ਸਚੇ ਦਰ ਗਾਵੈ ॥ ਵਜਨ ਵਜੰਤ੍ਰ ਅਸੰਖ ਤਾਲ ਕਛੁ ਅੰਤ ਨ ਪਾਵੈ ॥ ਵਾਜੇ ਬਹੁਤ ਬਿਅੰਤ ਹੈਂ ਮਿਤ ਕਹੀ ਨ ਜਾਵੈ ॥ ਵਾਵਣਹਾਰੇ ਕੇਤੜੇ ਬਿਅੰਤ ਉਪਾਵੈ ॥ ਵੱਜਣ ਵਾਜੇ ਕੁਦਰਤੀ ਦਰਬਾਰ ਖੁਦਾਵੈ ॥ ਨੂਰ ਵਕਤ ਨਾਲ ਸੁ ਰਿਦੇ ਸਭ ਸਿਫਤ ਅਲਾਵੈ ॥੧੦॥ ਸਲੋਕ ॥ ਸਿਫਤ ਖਜ਼ਾਨਾ ਰੱਬ ਦਾ ਸਿਫਤੇ ਭਰੇ ਭੰਡਾਰ ॥ ਸਿਫਤੀ ਬਜ਼ੁਰਗਵਾਰ ਆਪ ਬਣੀ ਸਰਕਾਰ ॥੧॥ ਪਉੜੀ ॥ ਸ਼ੇਖ ਮਸਾਇਕ ਅਉਲੀਏ ਗਉਸ ਕੁਤਬ ਸਬਾਈ ॥ ਪੀਰ ਫਕੀਰ ਜ਼ਹੀਰ ਸਭ ਤੇਰੀ ਸਿਫਤ ਸਮਾਈ ॥ ਕਾਜ਼ੀ ਮੁਲਾਂ ਸਿਫਤ ਕਰ ਕਹਿ ਬਾਂਗ ਸੁਣਾਏ ॥ ਰੋਜ਼ ਮੁਸੱਕਤ ਸਿਫਤ ਲੈ ਨਿਤ ਰਹਿਣ ਅਘਾਏ ॥ ਨੂਰੀ ਪੰਜ ਫਰੇਸ਼ਤੇ ਸਿਫਤੀ ਦਰਿਆਏ ॥ ਰਾਗ ਰਤਨ ਪਰੀਆਂ ਸਰੋਦ ਸਭ ਸੁਭਾ ਸੁਣਾਏ ॥੧੧॥ ਸਲੋਕ ॥ ਐਨ ਮਹਿਲੋਂ ਮਹਿਲ ਹੋਇ ਬੈਠਾ ਤਖਤ ਖੁਦਾਇ ॥ ਸਾਜਸ਼ ਕਰਦਾ ਦੁਨੀ ਦੀ ਦੇਖੇ ਬਣਤ ਬਣਾਇ ॥੧॥ ਪਉੜੀ ॥ ਤ੍ਰਈ ਲੋਕੀ ਚਉਦਹ ਭਵਣ ਦੀਪ ਸਪਤ ਰਚਾਏ ॥ ਚਾਰ ਚੱਕ ਅਤੇ ਨਉਖੰਡ ਕਰ ਚਲਤ ਦਿਖਾਏ ॥ ਆਦਮ ਹੱਵਾ ਪੈਦਾ ਕੀਆ ਸਭ ਜਗਤ ਉਪਾਏ ॥ ਖਾਣੀ ਬਾਣੀ ਚਾਰ ਜੁਗ ਬੰਧੇਜ ਬਣਾਏ ॥ ਲਖ ਚਉਰਾਸੀ ਮੇਦਨੀ ਸਭ ਜੀਅ ਉਪਾਏ ॥ ਸਾਜੇ ਹਿੰਦੂ ਮੁਸਲਮਾਨ ਦੁਇ ਰਾਹ ਚਲਾਏ ॥ ਚਾਰ ਕਤੇਬਾਂ ਚਾਰ ਬੇਦ ਜਗ ਮਹਿ ਪ੍ਰਗਟਾਏ ॥ ਅਰਸ਼ਹੁ ਸਭੇ ਉਤਰੇ ਨਾਲ ਹੁਕਮ ਖੁਦਾਏ ॥੧੨॥ ਸਲੋਕ ॥ ਹਿੰਦੂ ਜਪਤੇ ਰਾਮ ਰਾਮ ਮੁਸਲਮਾਨ ਖੁਦਾਇ ॥ ਇਕੋ ਰਾਮ ਰਹੀਮ ਹੈ ਮਨ ਮਹਿ ਦੇਖਹੁ ਲਾਇ ॥੧॥ ਪਉੜੀ ॥ ਦਾਤਾ ਵਡਾ ਮਿਹਰਬਾਨ ਸਚ ਅਲਖ ਅਪਾਰਾ ॥ ਆਲਮ ਸਭ ਸਿਆਣਦੀ ਆਪ ਲਇੰਦਾ ਸਾਰਾ ॥ ਪੈਨਣ ਰੋਜ਼ੀ ਰਿਜ਼ਕ ਦਾ ਰਬ ਦੇਵਣਹਾਰਾ ॥ ਚਮਚਾ ਮਿਹਨਤ ਧਰਤ ਦੇਖ ਪਕੇ ਆਹਾਰਾ ॥ ਛਈਂ ਮਹੀਨੇ ਕੀ ਰਾਸ ਹੋਇ ਦਮ ਮੁਫਤ ਕਰਾਰਾ ॥ ਲਖ ਚਉਰਾਸੀ ਮੇਦਨੀ ਪਹੁਚਾਵਣ ਹਾਰਾ ॥ ਭਾਗ ਵਡਾ ਹੈ ਮੁਦਫੀਆ ਹੁਕਮੀ ਦਰਬਾਰਾ ॥ ਜਿਵ ਜਿਵ ਰਬ ਰਜਾਇ ਹੈ ਵੰਡੇ ਭੰਡਾਰਾ ॥੧੩॥ ਸਲੋਕ ॥ ਕਾਲ ਭਲੀ ਪਾਤਸ਼ਾਹ ਕੀ ਚਲੋ ਹੱਕ ਵੀਚਾਰ ॥ ਪੇਜਾਰ ਪਾਏ ਹਕ ਰਾਸਤੀ ਹਕੋ ਹਕ ਦਰਬਾਰ ॥੧॥ ਪਉੜੀ ॥ ਚੜਿਆ ਸਚਾ ਪਾਤਸ਼ਾਹ ਜਿਸ ਸਚਾ ਸਾਇਆ ॥ ਪਹਿਰੇ ਬੁਰਕਾ ਸਫੈਦ ਰੰਗ ਸਚ ਜ਼ੀਨ ਬਣਾਇਆ ॥ ਜੰਬੂਰੀ ਦੀਵਾਰ ਮਹਿ ਹਰਿ ਰੰਗ ਚੜਾਇਆ ॥ ਸਿਲਿਖਾਨ ਹਥਿਆਰ ਸਭ ਕਿਵੇਹੇ ਲਾਇਆ ॥ ਧੀਰਜ ਖੰਨਾ ਰਬ ਦਾ ਲੈ ਲੱਕ ਬੰਧਾਇਆ ॥੧੪॥ ਸਲੋਕ ॥ ਦੂਖ ਜਮਧਰ ਕਰੋਧ ਰੰਗ ਸਫਨ ਸਫਾ ਪਉਣ ਸਾਂਗ ॥ ਗੁਰਜ ਖੁਦਾਇ ਗਤ ਗੋਰ ਕੜਕੇ ਬਿਜਲੀ ਵਾਂਗ ॥੧॥ ਪਉੜੀ ॥ ਲੈਕਰ ਕਟਕਾ ਗਲ ਬਲੇ ਤਾਜ ਮਲ ਡਾਰਾ ॥ ਭਗਤ ਫਕੀਰ ਦੀਵਾਨ ਹੈਨ ਪੇਸ਼

ਪਰਵਦਿਗਾਰਾ ॥ ਸਿਕਦਾਰਾ ਅਤੇ ਕਰੋੜੀਏ ਪੀ ਬਜ਼ੁਰਗਵਾਰਾ ॥ ਨਬੀ ਸੰਦੇ ਫਰੇਸ਼ਤੇ ਖਾਸੇ ਫੋਤੇਦਾਰਾ ॥ ਅਹਿਦੀਆ ਅਜਰਾਈਲ ਹੈ ਬਨਿਆਨਿ ਨਿਹਾਰਾ ॥ ਬੇ ਮਹਿਰਮ ਅਵਾਸੀਆ ਤੋੜਨ ਕਰਨ ਖੁਆਰਾ ॥੧੫॥ ਸਲੋਕ ॥ ਸਭਨੀ ਖੰਜੀਂ ਵਰਤਦਾ ਵਾਹਦ ਆਪ ਅਲਾਹਿ ॥ ਤਮਾ ਨ ਰਖੇ ਕਿਸੇ ਦਾ ਸੱਚਾ ਬੇਪਰਵਾਹਿ ॥੧॥ ਪਉੜੀ ॥ ਸਿਰ ਸਾਹਾਂ ਪਾਤਿਸ਼ਾਹ ਹੈ ਦੋਹੀ ਸਭ ਲੋਈ ॥ ਰਯਤ ਸਭ ਪਾਤਸ਼ਾਹ ਦੀ ਜੋ ਕਰੇ ਸੋ ਹੋਈ ॥ ਖਬਰਵੰਦ ਖੁਦ ਖਾਲਸਾ ਏਕੇ ਮਨ ਸੋਈ ॥ ਅਮਰ ਮੰਨੇ ਪਾਤਸ਼ਾਹ ਦਾ ਤਿਸ ਬਿਘਨ ਨ ਕੋਈ ॥ ਆਪੇ ਸਭ ਕਿਛੁ ਜਾਣਦਾ ਜੀਆ ਜਾਣੋਈ ॥ ਜਿਨੀ ਅਮਰ ਨ ਮੰਨਿਆ ਦਰਿ ਲਹਿਣ ਨ ਢੋਈ ॥੧੬॥ ਸਲੋਕ ॥ ਸਿਕਦਾਰਾਂ ਕਰੋੜੀਆਂ ਸ਼ਾਹ ਕਰੇ ਸਮਝਾਇ ॥ ਲਾਹਾ ਦੁਨੀਆਂ ਬੰਦਗੀ ਅਮਲ ਕਰਹੁ ਜਗ ਜਾਇ ॥੧॥ ਪਉੜੀ ॥ ਆਪੇ ਦੁਨੀ ਕਰੋੜੀਏ ਪੀਰ ਬਜ਼ੁਰਗਵਾਰਾ ॥ ਉਨ੍ਹਾਂ ਨਿਸ਼ਾਨ ਵਿਖਾਲਿਆ ਅੰਦਰ ਸੰਸਾਰਾ ॥ ਇਕਨਾ ਲਿਖਿਆ ਮੰਨਿਆਂ ਇਕ ਭੁਲੇ ਗਾਵਾਰਾ ॥ ਮੰਨਣ ਵਾਲੇ ਜਿਨ ਗਏ ਜਾਣ ਅਸਰ ਭਾਰਾ ॥ ਹੁਕਮ ਨ ਮੰਨਨ ਬੇਸਿਹਰ ਵਡੇ ਧਰੋਹ ਅਹਾਰਾ ॥ ਤੇ ਦੋਜ਼ਕ ਪਉਸਨ ਲਾਲ ਜੀ ਨਿੰਦਕ ਕੂੜਿਆਰਾ ॥੧੭॥ ਸਲੋਕ ॥ ਜਿਨ੍ਹਾਂ ਬਾਕੀ ਦੇਵਣੀ ਨੀਂਦਰ ਤਿਨ੍ਹਾਂ ਕਿਉਂ ਪਾਇ ॥ ਉਨ੍ਹਾਂ ਉਪਰ ਅਹਿਦੀਆ ਅਜਰਾਈਲ ਲਏਗਾ ਹਿਸਾਬ ਚੁਕਾਇ ॥੧॥ ਪਉੜੀ ॥ ਅਹਿਦੀ ਅਜਰਾਈਲ ਨੂੰ ਸਾਹਿਬ ਕੀਆ ਫਰਮਾਇ ॥ ਲੈ ਆਵਹੁ ਬੰਨਿ ਮਵਾਸਿਆਂ ਦੇਇ ਬਹੁਤ ਸਜਾਇ ॥ ਅਜਰਾਈਲ ਕੀਆ ਸਲਾਮ ਜਿਵ ਹੁਕਮ ਰਜਾਇ ॥ ਸਿਲਹਖਾਨਾ ਹਥਿਆਰ ਸਭ ਰਬ ਪੇਸ਼ ਮੰਗਾਇ ॥ ਗੁਰਜ ਦਿਤੀਅਸੁ ਅਜਰਾਈਲ ਨੂੰ ਹਥਿਆਰ ਬੰਧਾਇ ॥ ਦੁਖ ਕਟਾਰਾ ਗਜ਼ਬ ਦੀ ਲੈ ਤੀਰ ਲੱਕ ਬੰਧਾਇ ॥੧੮॥ ਸਲੋਕ ॥ ਜਮ ਆਯਾ ਦੁਨੀਆਂ ਉਤਰੇ ਭੇਜਿਆ ਆਪ ਖੁਦਾਇ ॥ ਜਿਵ ਜਿਵ ਹੁਕਮ ਖਸਮ ਦਾ ਤਿਉਂ ਤਿਉਂ ਦੇਇ ਸਜਾਇ ॥੧॥ ਪਉੜੀ ॥ ਅਜਰਾਈਲ ਫਰੇਸ਼ਤਾ ਹੋ ਅਹਿਦੀ ਆਇਆ ॥ ਬੇਈਮਾਨ ਫਿਰੂਨ ਸਭ ਲੈ ਕੈਦ ਕਰਾਇਆ ॥ ਵਿਸ਼ਵਾਸ ਘਾਤੀ ਤੇ ਦਗੇਬਾਜ ਜਿਨ੍ਹਾਂ ਪਾਪ ਕਮਾਇਆ ॥ ਗੁਰਜ ਤਿਨ੍ਹਾਂ ਸਿਰ ਮਾਰਦਾ ਗਰਬ ਘੋਰ ਲਵਾਇਆ ॥ ਬਦ ਅਮਲੀ ਬਦਮਾਮਲੀ ਪਰ ਦਰਬ ਭੁਲਾਇਆ ॥ ਦੁਖ ਕਟਾਰੀ ਲਾਇਦਾ ਰੋਗੀ ਬਿਲਲਾਇਆ ॥ ਤੀਰ ਚਲਾਏ ਗਜ਼ਬ ਦੇ ਸਿਰ ਠੱਗਾਂ ਆਇਆ ॥ ਉਨ੍ਹਾਂ ਦੁਖ ਭੁਖ ਕਦੇ ਨ ਉਤਰੇ ਜੂਨੀ ਭਰਮਾਇਆ ॥੧੯॥ ਸਲੋਕ ॥ ਵਿਚ ਆਏ ਦੁਨੀ ਪੈਕੰਬਰਾਂ ਲਖ ਹਜ਼ਾਰ ਸਏ ॥ ਜਿਉਂ ਜਿਉਂ ਕਰਦੇ ਬੰਦਗੀ ਤਿਉਂ ਤਿਉਂ ਮੇਲ ਲਏ ॥੧॥ ਪਉੜੀ ॥ ਗਉਸ ਕੁਤਬ ਅਉਲੀਏ ਸਾਲਾਰ ਦੁਨੀਆਂ ਵਿਚ ਆਏ ॥ ਪੈਕੰਬਰ ਇਕ ਲਖ ਅਸੀ ਹਜਾਰ ਤਬ ਆਪ ਉਪਾਏ ॥ ਬਹੁਤ ਜਮਾਤੀਂ ਜੋੜੀਆਂ ਬਹੁ ਪੰਥ ਚਲਾਏ ॥ ਸੇਵਨ ਸਭੇ ਰਬ ਵਲੀ ਨੂੰ ਅੱਲਾਹ ਸਬਾਇ ॥ ਵਾਰੀ ਆਪੋ ਆਪਣੀ ਵਾਜੇ ਗਏ ਵਜਾਇ ॥੨੦॥ ਸਲੋਕ ॥ ਰੋਜ਼ ਕਿਆਮਤ ਜੇਹੜੇ ਤਖਤ ਬਹੇਗੁ ਅਨਲਹੱਕ ॥ ਹਕੋ ਹੀ ਘਰ ਰਬ ਦੇ ਕਰਗ ਨਹੀਂ ਅਨਹੱਕ ॥੧॥ ਪਉੜੀ ॥ ਆਖਰ ਵਕਤ ਜਹਾਨ ਨੂੰ ਰੱਬ ਲੈਗ ਉਠਾਇ ॥ ਕਰਗ ਤਪਾਵਸ ਹੱਕ

ਦਾ ਹਜ਼ੂਰ ਬੁਲਾਇ ॥ ਵੇਖਗੁ ਦਫਤਰ ਖੋਹਲਕੇ ਜਿਉਂ ਅਮਲ ਕਰਾਇ ॥ ਜਿਨ੍ਹਾਂ ਮੁਰਸ਼ਦ ਸੰਗ ਈਮਾਨ ਰਾਸ ਜੂਨੀ ਨਹੀਂ ਆਇ ॥ ਭਿਸਤ ਜਿਨ੍ਹਾਂ ਦੇ ਭਾਇ ਹੈ ਦਰਗਹ ਪੈਨਾਇ ॥ ਜਿਨ੍ਹਾਂ ਅਮਰ ਨਾ ਮੰਨਿਆਂ ਖਸਮ ਦਾ ਸੋ ਦੋਜ਼ਕ ਪਾਇ ॥ ਓਹ ਵਿਲਲਾਵਣ ਮਹਾਂ ਦੁਖੀ ਬਹੁ ਲਹਿਣ ਸਜਾਇ ॥ ਵਾਲੀ ਕੋਇ ਨ ਤਿਨ੍ਹਾਂ ਦਾ ਜੋ ਲਏ ਛਡਾਇ ॥੨੧॥ ਸਲੋਕ ॥ ਆਪੇ ਕੁਦਰਤ ਸਾਜਕੇ ਦੇਖੇ ਥਾਪਿ ਉਥਾਪ ॥ ਹੱਥ ਨਹੀਂ ਕਿਛ ਕਿਸੇ ਦੇ ਜੋ ਕੁਛ ਕਰੇ ਸੋ ਆਪਿ ॥੧॥ ਪਉੜੀ ॥ ਆਪ ਉਪਾਇ ਖਪਾਇੰਦਾ ਸਗਲਾ ਪਸਾਰਾ ॥ ਵਸਦੀ ਕਿਨ ਉਠਾਇਦਾ ਵਸੈ ਮੁਲਕ ਭੰਡਾਰਾ ॥ ਬ੍ਰਹਮੇ ਦੇ ਸਉ ਬਰਸ ਤੀਕ ਪੰਥ ਰਖੇ ਬਾਰਾ ॥ ਹੁਕਮ ਹੋਯਾ ਮੇਕਾਈਲ ਨੂੰ ਝੜਲਾਈ ਭਾਰਾ ॥ ਬਰਖਾ ਹੋਈ ਸਉ ਬਰਖ ਜਿਉਂ ਮੋਹਲੇ ਧਾਰਾ ॥ ਸਉ ਬਰਸ ਵਗੇ ਪਉਣ ਫਿਰ ਜਲ ਸੋਖਣਹਾਰਾ ॥ ਇਜਰਾਈਲ ਫਰੇਸ਼ਤਾ ਫੇਰ ਵਾਇ ਪੁਕਾਰਾ ॥ ਉਡਨ ਧਰਤ ਅਕਾਸ਼ ਸਭ ਹੋਇ ਝਖੜ ਛਾਰਾ ॥੨੨॥ ਸਲੋਕ ॥ ਆਦਿ ਅੰਤ ਮਧ ਏਕ ਹੀ ਸੱਚ ਖਾਲਕ ਸੁਬਹਾਨ ॥ ਆਪੇ ਰਚਨ ਰਚਾਇਕੇ ਫਿਰ ਫਾਨੀ ਕਰੇ ਜਹਾਨ ॥੧॥ ਪਉੜੀ ॥ ਪਵਨ ਪਾਨੀ ਸਭ ਥੋਕ ਹੈਂ ਹੋਇ ਬੈਠਾ ਨਿਆਰਾ ॥ ਵਰਨਾ ਚਿਹਨਾ ਬਾਹਰਾ ਆਪੇ ਨਿਰੰਕਾਰਾ ॥ ਸਭ ਕਿਛ ਸਾਜਿ ਨਿਵਾਜਿਓਸੁ ਜੇਤਾ ਪਾਸਾਰਾ ॥ ਅਬਿਨਾਸੀ ਅਬਿਗਤ ਅਡੋਲ ਕਿਛ ਪਵੈ ਨ ਪਾਰਾ ॥ ਬੈਠਾ ਤਾੜੀ ਲਾਇ ਕੇ ਵਿਚ ਧੁੰਧੂਕਾਰਾ ॥੨੩॥ ਸਲੋਕ ॥ ਜੁਗ ਛੱਤ੍ਰੀ ਮਾਹਿ ਧਿਆਨ ਲਾਇ ਕੀਤੋਸੁ ਧੁੰਧੂਕਾਰਾ ॥ ਮਸਲਤ ਬੱਸੀਅਸ ਜੀਅ ਨਾਲ ਕੀਚੈ ਫਿਰ ਸੰਸਾਰਾ ॥੧॥ ਪਉੜੀ ॥ ਭਾਣੇ ਕੀਆ ਜਹਾਨ ਸਭ ਬਣਤ ਬਣਾਏ ॥ ਨੂਰਹੁ ਪੰਜ ਫਰੇਸ਼ਤੇ ਰੱਬ ਆਪ ਉਪਾਏ ॥ ਚਉਦਹ ਤਬਕ ਰਹਾਇਆ ਸੋਲਾਂ ਕਲਾਂ ਟਿਕਾਏ ॥ ਚੰਦ ਸੂਰਜ ਦੁਇ ਸਾਜ ਕੈ ਜਗ ਜੋਤ ਜਗਾਇ ॥ ਆਦਮ ਹਵਾ ਪੈਦੇ ਕੀਆ ਦੁਇ ਨੇਕ ਖੁਦਾਇ ॥ ਚਲਣ ਭਾਣੇ ਖਸਮ ਦੇ ਜਿਵ ਹੁਕਮ ਰਜਾਇ ॥੨੪॥ ਸਲੋਕ ॥ ਕੋ ਸਿਫਤ ਸਲਾਹਿ ਨ ਕਰ ਸਕੇ ਕਿਉਂ ਕਰ ਦਿਖਾਏ ਰਾਹ ॥ ਸੁਲਤਾਨਾਂ ਸਿਰ ਸੁਲਤਾਨ ਤੂੰ ਪਾਤਿਸ਼ਾਹਾਂ ਸਿਰ ਪਾਤਿਸ਼ਾਹ ॥੧॥ ਪਉੜੀ ॥ ਹਉ ਢਾਢੀ ਹਾਂ ਨੀਚ ਜਾਤ ਤੁਧ ਗਾਵ ਨ ਜਾਣਾ ॥ ਇਕ ਤ੍ਰਿਣ ਕੀਮ ਨ ਪਾਈਐ ਕਿਆ ਆਖ ਵਖਾਣਾ ॥ ਤੇਰੀ ਗਤਿ ਮਿਤ ਨਾ ਪਵੈ ਕਿਉਂ ਤੁਧੁ ਪਛਾਣਾ ॥ ਪਵੈ ਕਬੂਲ ਨ ਖਸਮੁ ਦਰ ਜਿਤ ਸ਼ਬਦ ਨੀਸਾਣਾ ॥ ਸਦਾ ਹੀ ਕਰੀ ਕਲਿਆਣ ਉਠ ਖੈਰ ਦੇਹ ਸੁਜਾਣਾ ॥ ਜਨ ਨਾਨਕ ਦੀਜੈ ਦਰਸ ਦਾਨ ਜਸ ਕਰੀ ਰਬਾਣਾ ॥੨੫॥੧॥੩॥ ਰਸਾਲਾ ॥ ਅਵਲ ਹੋਯਾ ਏਕ ਅਲਾਹੀ ਫਿਰ ਦੂਜੀ ਕੁਦਰਤ ਸਾਜੀ ॥ ਕੁਦਰਤ ਕੀਤਾ ਬਹੁਤ ਪਸਾਰਾ ਪਾਈ ਬਹੁ ਬਿਧਿ ਬਾਜੀ ॥ ਅਪਨੇ ਨੂਰੋ ਸ਼ੈਤਾਨਾ ਪਾਕੋਂ ਆਦਮ ਕੀਆ ॥ ਥੀਆ ਸ਼ੈਤਾਨਹ ਹੁਕਮ ਖੁਦਾਈ ਤਿਸ ਆਦਮ ਵਸ ਕਰ ਲੀਆ ॥ ਹੁਕਮ ਖੁਦਾਈ ਕੋਇ ਨ ਮੰਨੇ ਸਭ ਰਾਹ ਸ਼ੈਤਾਨੀ ਲਾਗੇ ॥ ਅਗਨਿ ਸ਼ੈਤਾਨ ਸ਼ਿਕਮੋਂ ਉਠੀ ਸਭ ਸਚ ਰਾਹਿ ਛਡ ਭਾਗੇ ॥ ਸ਼ਿਕਮੇਂ ਕਾਰਨ ਕਾਜੀ ਮੁਲਾਂ ਕਤੇਬ ਕੁਰਾਨ ਸੁਨਾਵੇ ॥ ਸ਼ਿਕਮੇਂ ਕਾਰਨ ਬ੍ਰਾਹਮਣ ਪੰਡਿਤ ਪੁਰਾਣ ਕਥਾ ਨਿਤ ਗਾਵੇ ॥ ਸ਼ਿਕਮੇਂ ਕਾਰਨ ਘਰ ਛਡ ਨਿਕਲੇ ਹੋਇ ਜੋਗੀ ਕੰਨ

ਪੜਵਾਵਹਿ ॥ ਖਟ ਦਰਸ਼ਨ ਛੱਤ੍ਰੀ ਪਾਖੰਡ ਬਹੁਬਿਧਿ ਭੇਖ ਬਣਾਵਹਿ ॥ ਸ਼ਿਕਮੇਂ ਕਾਰਨ ਜੋਧੇ ਸੂਰੇ ਰਣ ਵਿਚ ਆਪ ਕਹਾਵਹਿ ॥ ਸ਼ਿਕਮੇਂ ਕਾਰਨ ਲਿਖੇ ਲਿਖਾਰੀ ਕੀਰਤਨੀਏ ਗੁਣ ਗਾਵਹਿ ॥ ਸ਼ਿਕਮੇਂ ਕਾਰਨ ਥੀਏ ਪਾਤਸ਼ਾਹ ਦਲ ਲਸ਼ਕਰ ਲੈ ਧਾਵਹਿ ॥ ਸ਼ਿਕਮੇਂ ਕਾਰਨ ਥੀਏ ਮਵਾਸਾ ਕਿਲੇ ਕੋਟ ਬਣਵਾਵਹਿ ॥ ਲਖ ਕ੍ਰੋੜੀ ਸ਼ਿਕਮੇਂ ਕਾਰਨ ਮਰ ਮਰ ਜੂਨੀ ਆਵਹਿ ॥ ਸ਼ਿਕਮੇਂ ਕਾਰਨ ਥੀਏ ਪੈਕੰਬਰ ਬਹੁ ਬਿਧ ਪੰਥ ਚਲਾਵਹਿ ॥ ਸ਼ਿਕਮੇਂ ਕਾਰਨ ਥੀਏ ਅਉਤਾਰਾ ਰਾਮਾਇਣ ਭਾਰਥ ਗਾਵਹਿ ॥ ਜਿਤਨੀ ਹਿਕਮਤ ਹੁਜਤ ਜਗ ਵਿਚ ਰਬ ਲਾਲਚ ਜਾਲ ਪਸਾਰਾ ॥ ਠੱਗੀ ਵੱਗੀ ਚੋਰੀ ਯਾਰੀ ਸਭੇ ਸ਼ੈਤਾਨੀ ਕਾਰਾ ॥ ਰੋਟੀ ਸ਼ਿਕਮ ਪਾਵੈ ਜੇ ਮੁਲਾਂ ਅਵੈ ਯਾਦ ਖੁਦਾਈ ॥ ਹਿਕਮਤ ਹੁਜਤ ਸਭ ਚਿਤ ਆਵੈ ਪੀਰ ਮੁਰੀਦ ਗੁਰ ਭਾਈ ॥ ਰੋਟੀ ਖਾਇ ਨ ਥੀਸੀ ਸਬੂਰੀ ਸ਼ਹਿਵਤ ਮਨੀ ਲਗਾਈ ॥ ਹੋਇ ਸ਼ੈਤਾਨ ਫਿਰਹਿ ਜਗ ਅੰਦਰ ਖਾਤ੍ਰ ਕਿਸੇ ਨ ਲਿਆਈ ॥ ਝੂਠਾ ਕੰਮ ਝੂਠਾ ਹੋਵੇ ਫਿਰ ਦਰਗਹ ਵੜਨ ਨ ਪਾਈ ॥ ਨਾਨਕ ਕਹੇ ਸੁਣੋ ਇਮਾਮਾਂ ਜੋ ਏਹ ਹਕੂਕਾਂ ਛਡੇ ॥ ਤਿਸਦੀ ਕੰਮੀ ਹੋਵੇ ਅਲਹ ਸਭ ਖਲਕ ਬਾਂਧ ਦੇ ਅੰਗੇ ॥੧॥੪॥ ਤਮਸਰਾ ॥ ਜਬ ਹੋਇਆ ਹੁਕਮ ਖੁਦਾਇਦਾ ਨਾਨਕ ਸ਼ਾਹ ਫਕੀਰ ॥ ਤਬ ਆਯਾ ਏਸ ਜਹਾਨ ਵਿਚ ਸੱਚੀ ਕਰ ਤਦਬੀਰ ॥ ਮਿਲੀਆਂ ਆਇਤਾਂ ਦਰਗਾਹਿ ਥੀਂ ਸੂਰੇ ਹਦੀਸ ਰਸਾਲ ॥ ਹੋਯਾ ਕਾਬੇ ਹੱਜ ਵਿਚ ਸੈਦ ਇਮਾਮਾਂ ਨਾਲ ॥ ਹਾਜੀ ਕਾਜੀ ਔਲੀਏ ਸ਼ੇਖ ਮਸਾਇਕ ਪੀਰ ॥ ਜੋ ਤਿਨ੍ਹਾਂ ਮੁਖ ਥੀਂ ਭਾਖਿਆ ਸੇ ਭੀ ਲਿਖਿਆ ਵਿਚ ਜ਼ੰਜੀਰ ॥ ਪੰਜ ਨਸੀਹਤ ਜੇ ਸੁਣੇ ਕੀ ਹਿੰਦੂ ਕੀ ਮੁਸਲਮਾਨ ॥ ਹੋਣ ਗੁਨਾਹੀ ਪਾਕ ਸਭ ਸਾਬਤ ਰਹੇ ਇਮਾਨ ॥ ਸੁਣ ਕੇ ਸਤ ਨਸੀਹਤਾਂ ਆਣੇ ਖਾਤਰ ਮਾਹਿ ॥ ਕਰੇ ਜੋ ਅਮਲ ਇਨ੍ਹਾਂ ਪਰ ਸੋ ਦਰਗਹ ਪੈਧੈ ਜਾਇ ॥ ਹੋਰ ਦੂਜਾ ਨਾਹੀਂ ਦੁਨੀ ਵਿਚ ਇਕੋ ਇਕ ਖੁਦਾਇ ॥ ਨਾਨਕ ਖਲੀਫਾ ਖੁਦਾਇ ਦਾ ਮੁਖ ਤੇ ਸਚ ਅਲਾਇ ॥ ਸੱਚਾ ਰੱਬ ਫੁਰਮਾਨ ਲੈ ਆਯਾ ਏਸ ਜਹਾਨ ॥ ਇਕੋ ਨਾਮ ਜਪਾਇੰਦਾ ਦੂਜਾ ਫਾਨੀ ਜਾਨ ॥ ਕਿਤੀਂ ਲੱਖ ਪੈਕੰਬਰਾਂ ਕਿਤੇ ਲੱਖ ਅਉਤਾਰ ॥ ਪੀਰ ਮਸਾਇਕ ਅਉਲੀਏ ਗਉਸ ਕੁਤਬ ਸਾਲਾਰ ॥ ਕਾਜੀ ਮੁਫਤੀ ਮਉਲਵੀ ਮੁਲਾਂ ਸਦਰ ਉਲਮਾਇ ॥ ਪਾਂਧੇ ਮਿਸਰ ਜੋਤਕੀ ਸਭ ਪੜ੍ਹ ਲਿਖ ਥੀਏ ਫਨਾਹਿ ॥ ਗੁਜਰੇ ਨੂੰ ਸਲਾਵਤ ਕਰ ਹਾਜਰ ਹੋਇ ਤਿਸ ਮਾਨ ॥ ਹਾਜਰ ਨਾਜਰ ਇਕ ਰਬ ਵਿਚ ਹਿੰਦੂ ਮੁਸਲਮਾਨ ॥ ਸਚਾ ਫਿਰਕਾ ਸਾਜਿਆ ਨਾਨਕ ਸ਼ਾਹ ਫਕੀਰ ॥ ਜੋ ਅਵੈ ਸਚੇ ਮਜ਼ਹਬ ਵਿਚ ਸੋ ਕਦੇ ਨ ਹੋਇ ਜ਼ਹੀਰ ॥ ਮਿਲਿਆ ਰਹੀਐ ਰਾਤ ਦਿਨ ਧਰਮਸਾਲ ਕੈ ਮਾਹਿ ॥ ਗੁਜਰ ਗੁਜਰ ਵਿਕ ਧਰਮਸਾਲ ਮਿਲਿ ਲੈਣ ਮੁਰੀਦ ਬੰਧਾਇ ॥ ਨਿਤ ਮੇਲਾ ਕੀਜੈ ਦੁਇ ਵਾਰ ਰਾਤ ਦਿਹੈ ਚਲ ਜਾਇ ॥ ਸੋਦਰ ਸੋਹਿਲਾ ਆਰਤੀ ਜਪ ਗੁਰਪੁਰਬ ਕਰਾਇ ॥ ਸਭਨਾਂ ਅੰਦਰ ਇਕ ਜਾਨ ਮਿਹਰ ਮੁਹਬਤ ਸਾਜ ॥ ਜੋ ਖਾਵੇ ਕੁਣਕਾ ਵੰਡਕੇ ਸਭ ਸਵਰਨ ਤਿਸਕੇ ਕਾਜ ॥ ਦਸਵਾਂ ਹਿੱਸਾ ਖਟਕੇ ਗੁਰਸਿਖਾਂ ਦੇ ਮੁਹਿ ਪਾਇ ॥ ਨਾਨਕ ਆਖੇ ਉਮਤੀ ਇਉਂ ਆਖਯਾ ਆਪ ਖੁਦਾਇ ॥ ੨॥੫॥੧੬੭॥

ਇਤਿ ਸ੍ਰੀ ਗੋਸ਼ਟ ਮਕੇ ਮਦੀਨੇ ਕੀ ਸੰਪੂਰਣੰ ॥

# ਅਗੇ ਸਾਖੀ ਗੁਰੂ ਜੀ ਦੀ ਬੇਬੇ ਨਾਨਕੀ ਨਾਲ ਹੋਈ

ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਸਾਨੂੰ ਬੇਬੇ ਯਾਦ ਕੀਤਾ ਹੈ ਤਾਂ ਮੈਂ ਆਖਯਾ ਜੀ ਕੀਤਾ ਹੋਸੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਜ਼ਰੂਰ ਜਾਣਾ ਚਾਹੀਏ ਤਾਂ ਮੈਂ ਆਖਿਆ ਗੁਰੂ ਜੀ ਇਥੋਂ ਕਿਤਨੇਂ ਕੋਹ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ ਇਥੋਂ ਸਤਾਈ ਸੌ ਕੋਹਾਂ ਹੈ ਤਾਂ ਮੈਂ ਆਖਯਾ ਜੀ ਕਦ ਪਹੁੰਚੀਐਂਗੇ ਤਾਂ ਗੁਰੂ ਜੀ ਕਿਹਾ ਭਾਈ ਬਾਲਾ ਕਰਤਾਰ ਸ਼ਬਦੇ ਹੀ ਪਹੁੰਚਾਵੇਗਾ ਦੁਪਹਿਰ ਵੇਲੇ ਗਲਾਂ ਕੀਤੀਆਂ ਅਤੇ ਸੰਧਯਾ ਵੇਲੇ ਮਹਾਰਾਜ ਜੀ ਤੇ ਮਰਦਾਨਾ ਨਾਲੇ ਮੈਨੂੰ ਕਿਹਾ ਅੱਖੀਂ ਮੀਟੋ ਤੇ ਸ੍ਰੀ ਗੁਰੂ ਜੀ ਅੰਤਰ ਧਯਾਨ ਹੋਏ ਮਦੀਨੇ ਵਿਚੋਂ ਇਕ ਘੜੀ ਰਾਤ ਗਈ ਸੁਲਤਾਨਪੁਰ ਜੈਰਾਮ ਦੇ ਘਰ ਆਇ ਵੜੇ ਤਾਂ ਤੁਲਸਾਂ ਲਉਂਡੀ ਵੇਖੇ ਕਿ ਬਹੂ ਜੀ ਦਾ ਭਾਈ ਆਯਾ ਤਾਂ ਤੁਲਸਾਂ ਕੂਕੀ ਬਹੂ ਜੀ ਵਧਾਈ ਹੈ ਤੁਮਾਰਾ ਭਾਈ ਜੀ ਆਯਾ ਹੈ ਜਾਂ ਬੇਬੇ ਜੀ ਦੇਖੇ ਤਾਂ ਸਚ ਮੁਚ ਆਏ ਹੈਨ ਤਾਂ ਨਾਨਕੀ ਜੀ ਸ੍ਰੀ ਗੁਰੂ ਜੀ ਦੇ ਪੈਰਾਂ ਤੇ ਢਹਿ ਪਈ ਤਾਂ ਅਗੋਂ ਨਾਨਕ ਜੀ ਬੇਬੇ ਦੇ ਹਥ ਪਕੜ ਲਏ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਤੁਸਾਂ ਯਾਦ ਕੀਤਾ ਹੈ ਅਸਾਂ ਆਖਿਆ ਬੇਬੇ ਦਾ ਦਰਸ਼ਨ ਕਰੀਏ ਤਾਂ ਬੇਬੇ ਆਖਿਆ ਭਾਈ ਜੀ ਤੁਸੀਂ ਕਿਥਾਊਂ ਨੇੜੇ ਹੀ ਆਹੇ ਅਸਾਂ ਦੁਪਹਿਰ ਵੇਲੇ ਯਾਦ ਕੀਤਾ ਸੀ ਜੋ ਪਉਣੇ ਸਤ ਵਰ੍ਹੇ ਭਾਈ ਜੀ ਨੂੰ ਮਿਲਿਆਂ ਹੋਏ ਹੈਂ ਤਾਂ ਬਹੁਤ ਵਿਰਾਗ ਸੀ ਪਰ ਤੁਸੀਂ ਨੇੜੇ ਹੀ ਹੋਸੋ ਜੋ ਯਾਦ ਕੀਤਾ ਤਾਂ ਆ ਗਏ ਤਾਂ ਮਰਦਾਨੇ ਆਖਿਆ ਰਜਾਦੀ ਜੀ ਗੁਰੂ ਨਾਨਕ ਜੀ ਸਤਾਈ ਸੌ ਕੋਹਾਂ ਤੋਂ ਇਕ ਘੜੀ ਵਿਚ ਆਏ ਹੈਨ ਅਤੇ ਅਸਾਨੂੰ ਵੀ ਲੈ ਆਏ ਹੈਨ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਚੁਪ ਕਰ ਰਹੁ ਤਾਂ ਬੇਬੇ ਆਖਿਆ ਭਾਈ ਮਰਦਾਨਾ ਇਨ੍ਹਾਂ ਪਾਸੋਂ ਇਕ ਰਾਇ ਬੁਲਾਰ ਹੀ ਵਰਸਾਣਾ ਹੈ ਪਰ ਅਸਾਂ ਭੀ ਕਦਰ ਨਹੀਂ ਜਾਤੀ ਤਾਂ ਗੁਰੂ ਨਾਨਕ ਜੀ ਆਖਯਾ ਬੇਬੇ ਜੀ ਤੁਸਾਂ ਅਸਾਨੂੰ ਯਾਦ ਕੀਤਾ ਆਹਾ ਤਿਸ ਵਾਸਤੇ ਅਸੀਂ ਤੁਰਤ ਆਏ ਹਾਂ ਪਰ ਅਸੀਂ ਰਾਹ ਉਪਰ ਆਹੇ ਜੋ ਕੁਛ ਆਖਣਾ ਹੈ ਸੋ ਆਖੋ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਤੁਸਾਡੇ ਦਰਸ਼ਨ ਦੀ ਚਾਹ ਆਹੀ ਅਸਾਂ ਤੁਸਾਨੂੰ ਇਸ ਵਾਸਤੇ ਯਾਦ ਕੀਤਾ ਆਹਾ ਜੋ ਬਹੁਤ ਵਰ੍ਹੇ ਗੁਜ਼ਰੇ ਹੈਨ ਤੇ ਭਾਈ ਜੀ ਅਸਾਂ ਨੂੰ ਵਿਸਾਰ ਛਡਿਆ ਆਹਾ ਤਾਂ ਗੁਰੂ ਨਾਨਕ ਜੀ ਆਖਯਾ ਬੇਬੇ ਜੀ ਹੁਣ ਤਾਂ ਤੁਸਾਡੀ ਚਿਤਵਨੀ ਪੂਰੀ ਹੋਈ ਹੈ ਤੂੰ ਹੁਣ ਅਸਾਨੂੰ ਖੁਸ਼ੀ ਕਰ ਜੋ ਅਸੀਂ ਹੁਣ ਰਸਤੇ ਉਪਰ ਆਹੇ ਤਾਂ ਤੁਲਸਾਂ ਆਖਿਆ ਠਾਕਰ ਜੀ ਤੁਮ ਅਭੀ ਆਏ ਹੋ ਅਰ ਅਭੀ ਜਾਤੇ ਹੋ ਜੀ ਭਾਈਏ ਜੈਰਾਮ ਜੀ ਕੋ ਤਾਂ ਆਵਣ ਦੇਵੋ ਜੀ ਤਾਂ ਗੁਰੂ ਨਾਨਕ ਜੀ ਆਖਯਾ ਤੁਲਸਾਂ ਅਸਾਂ ਜ਼ਰੂਰ ਜਾਣਾ ਹੈ ਤਾਂ ਗੁਰੂ ਜੀ ਫੇਰ ਆਖਯਾ ਬੇਬੇ ਜੀ ਭਈਏ ਜੈ ਰਾਮ ਦੇ ਅਗੇ ਅਸਾਡੀ ਵਲੋਂ ਬਹੁ ਬੇਨਤੀ ਕਰਨੀ ਜਦ ਗੁਰੂ ਜੀ ਮਹਾਰਾਜ ਏਹ ਕਿਹਾ ਤਾਂ ਬੇਬੇ ਨਾਨਕੀ ਦੀਆਂ ਹੰਝੂ ਨਿਕਲ ਪਈਆਂ ਤੇ ਬੇਬੇ ਜੀ ਨੇ ਸ੍ਰੀ ਚੰਦ ਜੀ ਨੂੰ ਅਗੇ ਆਣ ਖੜਾ ਕੀਤਾ ਤਾਂ ਗੁਰੂ ਨਾਨਕ ਜੀ ਕਿਹਾ

ਬੇਬੇ ਜੀ ਤੁਸਾਂ ਇਹ ਗੱਲ ਨਾਹੀਂ ਕਰਨੀ ਕਿਉਂ ਜੋ ਮੈਂ ਤੁਸਾਡੇ ਵਾਸਤੇ ਕਿਥੋਂ ਆਯਾ ਹਾਂ ਤਾਂ ਬੇਬੇ ਨਾਨਕੀ ਆਖਯਾ ਭਾਈ ਜੀ ਆਪ ਮੇਰੇ ਪਾਸ ਕੋਈ ਦਿਨ ਰਹੋ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ਅਸੀਂ ਤੁਸਾਡੇ ਪਾਸ ਥੋੜੇ ਚਿਰ ਤੋੜੀ ਰਹੀਏਂਗੇ ਪਰ ਹੁਣ ਰਾਹ ਉਪਰ ਆਹੇ ਅਤੇ ਤੁਸਾਡਾ ਭਲਾ ਇਸੇ ਬਾਤ ਵਿਚ ਹੈ ਤੁਸੀਂ ਅਸਾਨੂੰ ਖੁਸ਼ੀ ਕਰੋ ਅਸਾਡਾ ਚਿਤ ਉਦਾਸ ਹੈ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਪ੍ਰਸਾਦਿ ਤਾਂ ਜੇਉਂ ਜਾਹੋ ਤਾਂ ਗੁਰੂ ਜੀ ਕਿਹਾ ਭਲਾ ਬੇਬੇ ਜੀ ਜੋ ਤਿਆਰ ਹੈ ਸੋ ਮਰਦਾਨੇ ਨੂੰ ਦੇਵਹੁ ਤਾਂ ਬੇਬੇ ਅੰਦਰੋਂ ਪਕਵਾਨ ਕਢ ਲੈ ਆਈ ਅਤੇ ਪਤਾਸੇ ਤੇ ਕੜਾਹ ਹੋਇਆ ਸਭ ਅਗੇ ਆਣ ਰਖਿਆ ਤਾਂ ਗੁਰੂ ਜੀ ਕਿਹਾ ਮਰਦਾਨਾ ਖਾਹ ਤਾਂ ਮਰਦਾਨੇ ਆਖਿਆ ਜੀ ਤੁਸੀਂ ਭੀ ਖਾਵੋ ਤਾਂ ਮੈਂ ਵੀ ਖਾਵਾਂ ਗੁਰੂ ਜੀ ਮੈਨੂੰ ਆਖਯਾ ਬਾਲਾ ਏਸ ਦੇ ਤ੍ਰੈ ਹਿਸੇ ਕਰ ਤਾਂ ਮੈਂ ਤ੍ਰੈ ਵੰਡੇ ਕੀਤੇ ਇਕ ਮਰਦਾਨੇ ਨੂੰ ਦਿਤਾ ਇਕ ਗੁਰੂ ਨਾਨਕ ਜੀ ਲੀਤਾ ਤੇ ਇਕ ਮੈਨੂੰ ਦਿਤਾ ਅਸਾਂ ਤ੍ਰੈਹਾਂ ਖਾਧਾ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਕਰਤਾਰ ਕਰਤਾਰ ਹਈ ਤਾਂ ਬੇਬੇ ਆਖਿਆ ਭਾਈ ਜੀ ਦਰਸ਼ਨ ਫੇਰ ਕਦੋਂ ਦੇਹੋਗੇ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਜਿਤ ਵੇਲੇ ਤੂੰ ਯਾਦ ਕਰੇਂਗੀ ਉਸ ਵਕਤ ਹਾਜ਼ਰ ਆਣ ਹੋਈਏਂਗੇ ਤਾਂ ਬੇਬੇ ਨਾਨਕੀ ਕਿਹਾ ਭਾਈ ਜੀ ਤੁਸਾਡੀ ਰਜਾਇ ਤਾਂ ਮੈਂ ਆਖਿਆ ਗੁਰੂ ਜੀ ਮੇਰੀ ਇਕ ਬੇਨਤੀ ਸੁਣੀਐ ਤਾਂ ਗੁਰੂ ਨਾਨਕ ਕ੍ਰਿਪਾ ਕਰਕੇ ਆਖਿਆ ਭਾਈ ਅਸੀਂ ਤੇਰਾ ਆਖਿਆ ਫੇਰਿਆ ਕਦੀ ਨਾਹੀਂ ਤੈਂ ਕੁਛ ਆਖਣਾ ਹੈ ਸੋ ਨਿਸ਼ੰਗ ਆਖ ਤਾਂ ਮੈਂ ਆਖਿਆ ਗੁਰੂ ਜੀ ਅਜ ਦੀ ਰਾਤ ਬੇਬੇ ਜੀ ਦੇ ਪਾਸ ਰਹੋ ਤੁਸੀਂ ਬੇਬੇ ਜੀ ਨੂੰ ਰੰਜ ਨਾ ਕਰੋ ਤਾਂ ਗੁਰੂ ਜੀ ਰਾਤ ਬੇਬੇ ਜੀ ਦੇ ਘਰ ਰਹੇ ਗੁਰੂ ਜੀ ਇਹ ਬਾਤ ਕਰ ਰਹੇ ਸੇ ਭਾਈਆ ਜੈਰਾਮ ਭੀ ਆ ਗਿਆ ਤਾਂ ਗੁਰੂ ਜੀ ਭਈਏ ਜੀ ਨੂੰ ਮਿਲੇ ਤੇ ਪ੍ਰਸਾਦਿ ਛਕਯਾ ਗੁਰੂ ਜੀ ਤੇ ਭਈਏ ਜੈਰਾਮ ਤੇ ਮੈਂ ਅਰ ਮਰਦਾਨੇ ਵੀ ਪ੍ਰਸਾਦਿ ਖਾਯਾ ਸੁਖ ਨਾਲ ਰਾਤ ਗੁਜ਼ਰਾਨ ਕੀਤੀ ਤਾਂ ਸਵਾ ਪਹਿਰ ਰਾਤ ਹੀ ਤਾਂ ਗੁਰੂ ਜੀ ਨੇ ਇਸ਼ਨਾਨ ਕੀਤਾ ਤਾਂ ਮੈਂ ਭੀ ਕੀਤਾ ਅਤੇ ਮਰਦਾਨੇ ਨੂੰ ਭੀ ਕਰਵਾਯਾ ਤਾਂ ਗੁਰੂ ਜੀ ਕਿਹਾ ਬੇਬੇ ਜੀ ਕਰਤਾਰ ਕਰਤਾਰ ਤਾਂ ਬੇਬੇ ਨਾਨਕੀ ਆਖਿਆ ਭਾਈ ਸਤਿ ਕਰਤਾਰ ਅਸਾਨੂੰ ਮਨੋਂ ਨਾ ਵਿਸਾਰਨਾ ॥੩੯॥

## ਸਾਖੀ ਉਤਰ ਦੇਸ ਦੀ ਚਲੀ

ਤਾਂ ਉਥੋਂ ਗੁਰੂ ਨਾਨਕ ਜੀ ਅੰਤ੍ਰ ਧਿਆਨ ਹੋਏ ਤਾਂ ਬਵੰਜਾ ਸੈ ਕੋਹਾਂ ਪ੍ਰਭਾਤ ਵੇਲੇ ਜਾਇ ਖਲੋਤੇ ਗੁਰੂ ਨਾਨਕ ਜੀ ਆਖਯਾ ਭਾਈ ਬਾਲਾ ਤੇ ਮਰਦਾਨਾ ਅਸੀਂ ਕਿਥੇ ਆਏ ਹਾਂ ਮੈਂ ਆਖਿਆ ਜੀ ਤੇਰੀ ਤੂੰਹੈਂ ਜਾਣ ਅਸਾਨੂੰ ਤੇਰੀ ਸੋਝੀ ਨਾਹੀਂ ਕਿਆ ਜਾਪੇ ਜੋ ਤੂੰ ਪਰਮੇਸ਼ਰ ਹੈ ਕਿ ਸਾਧ ਹੈਂ ਅਸੀਂ ਤਾਂ ਕੁਝ ਨਾਹੀਂ ਜਾਣਦੇ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਅਸੀਂ ਕਿਥੇ ਆਏ ਆਹੇ ਤਾਂ ਮਰਦਾਨੇ ਕਿਹਾ ਜੀ ਜਿਥੋਂ ਤੁਸਾਂ ਅਢਾਈ ਹਜਾਰ ਕੋਹਾਂ ਤੋਂ ਅੰਤਰ ਧਿਆਨ ਹੋ ਕੇ ਮਕੇ ਜਾ ਨਿਕਲੇ ਆਹੇ ਤਾਂ ਹੁਣ ਅਸੀਂ

ਫੇਰ ਉਥੇ ਹੀ ਆਹੇ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਭਲਾ ਯਾਦ ਕੀਤਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਆਪ ਦੀ ਕਿਰਪਾ ਨਾਲ ਯਾਦ ਰਿਹਾ ਹੈ ਇਹ ਤਾਂ ਅਗਲੇ ਭਲਕ ਦੀ ਗਲ ਹੈ ਕਾਈ ਮੁਦਤ ਤਾਂ ਨਹੀਂ ਹੋਈ ਤਾਂ ਗੁਰੂ ਜੀ ਆਖਿਆ ਭਾਈ ਮਰਦਾਨਾ ਹੁਣ ਆਖ ਕਿਧਰ ਚਲਦਾ ਹੈਂ ਤਾਂ ਮਰਦਾਨੇ ਕਿਹਾ ਜੀ ਜਿਧਰ ਆਪ ਦੀ ਰਜਾਇ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਆਖੇਂ ਤਾਂ ਸੁਮੇਰ ਨੂੰ ਚਲੀਏ ਉਥੇ ਸਿਧ ਮੰਡਲੀ ਹੈ ਉਨ੍ਹਾਂ ਦਾ ਦਰਸ਼ਨ ਕਰੀਏ ਤਾਂ ਮੈਂ ਕਿਹਾ ਜੀ ਭਲੀ ਬਾਤ ਹੈ ਤਾਂ ਗੁਰੂ ਨਾਨਕ ਜੀ ਉਥੋਂ ਅੰਤ੍ਰ ਧਿਆਨ ਹੋਏ ਤਾਂ ਇਕ ਪਰਬਤ ਉਪਰ ਜਾਇ ਖੜੇ ਹੋਏ ਓਹ ਪਹਾੜ ਸਭ ਸੋਨੇ ਦਾ ਆਹਾ ਅਤੇ ਜਮੀਨ ਭੀ ਸੋਨੇ ਦੀ ਸਭ ਸਮਿਗ੍ਰੀ ਸੋਨੇ ਦੀ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਏਥੇ ਤਾਂ ਅਜਬ ਤਮਾਸ਼ਾ ਡਿਠਾ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਕਿਆ ਤਮਾਸ਼ਾ ਡਿਠੋ ਤਾਂ ਮਰਦਾਨੇ ਕਿਹਾ ਜੀ ਇਹ ਤਮਾਸ਼ਾ ਡਿਠਾ ਜੋ ਕੁਦਰਤੀ ਰਸ ਚੋ ਰਹੀ ਹੈ ਦੂਜਾ ਸਭੋ ਪਹਾੜ ਅਤੇ ਧਰਤੀ ਸਭ ਸੋਨੇ ਦੀ ਹੈ ਅਤੇ ਏਥੇ ਆਦਮੀ ਦੀ ਨਾਈ ਜ਼ਾਤ ਭੀ ਨਾਹੀਂ ਅਤੇ ਇਸ ਜਗ੍ਹਾਂ ਦਾ ਨਾਉਂ ਕਿਆ ਹੈ ਅਤੇ ਏਹ ਜੋ ਅੰਮ੍ਰਿਤ ਰਸ ਪਈ ਵਹਿੰਦੀ ਹੈ ਅਤੇ ਨਾ ਇਥੋਂ ਕੋਈ ਅਚਵਨ ਵਾਲਾ ਹੈ ਅਤੇ ਨਾ ਕੋਈ ਇਥੇ ਬੀਜਣ ਵਾਲਾ ਹੀ ਹੈ ਇਹ ਗਲ ਕਿਉਂ ਕਰ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਹ ਅੰਮ੍ਰਿਤ ਫਲ ਕੁਦਰਤ ਨਾਲ ਪੈਦਾ ਹੋਏ ਹਨ ਅਤੇ ਆਪੇ ਫੁਟ ਫੁਟ ਜਾਂਦੇ ਹੈਨ ਅਤੇ ਇਹ ਰਸ ਵੀ ਕੁਦਰਤ ਨਾਲ ਵਹਿੰਦਾ ਹੈ ਅਤੇ ਆਦਮੀ ਦਾ ਕੰਮ ਨਾਹੀਂ ਕਿਉਂ ਏਥੇ ਆਦਮੀ ਤਾਂ ਪਹੁੰਚ ਨਾਹੀਂ ਸਕਦਾ ਤਾਂ ਫੇਰ ਮਰਦਾਨੇ ਬੇਨਤੀ ਕੀਤੀ ਜੀ ਗੁਰੂ ਜੀ ਇਹ ਅੰਮ੍ਰਿਤ ਰਸ ਕਿਸੇ ਦੇ ਮੂੰਹ ਨਾਹੀਂ ਪਾਉਂਦਾ ਏਹ ਏਵੇਂ ਹੀ ਜਾਂਦਾ ਹੈ ਤਾਂ ਗੁਰੂ ਨਾਨਕ ਦੇਵ ਜੀ ਕਿਹਾ ਮਰਦਾਨਾ ਏਹ ਅਜੇਹੀ ਵਸਤ ਕਰਤਾਰ ਪੈਦਾ ਕੀਤੀ ਹੈ ਸੋ ਅਜਾਏਂ ਨਹੀਂ ਜਾਂਦੀ ਤਾਂ ਫੇਰ ਮਰਦਾਨੇ ਕਿਹਾ ਏਥੇ ਤਾਂ ਆਦਮੀ ਅਚਵਨ ਵਾਲਾ ਕੋਈ ਨਾਹੀਂ ਅਤੇ ਇਹ ਸੋਨਾ ਭੀ ਐਵੇਂ ਲੱਤਾਂ ਹੇਠ ਲਤਾੜੀਦਾ ਹੈ ਤਾਂ ਗੁਰੂ ਨਾਨਕ ਕਿਹਾ ਮਰਦਾਨਿਆਂ ਏਹ ਜੋ ਅੰਮ੍ਰਿਤ ਫਲ ਰਸ ਕਰਤਾਰ ਨੇ ਪੈਦਾ ਕੀਤਾ ਹੈ ਸੋ ਆਪਣਿਆਂ ਪਿਆਰਿਆਂ ਵਾਸਤੇ ਪੈਦਾ ਕੀਤਾ ਹੈ ਉਸਦੇ ਜੋ ਪ੍ਰੀਤਮ ਭਗਤ ਹੈਨ ਜਿਨਾਂ ਨੇ ਸੰਸਾਰ ਰਸ ਕਸ ਛੋਡ ਦਿਤੇ ਹੈਨ ਉਨ੍ਹਾਂ ਮਹਾਤਮਾ ਕੋ ਇਹ ਰਸ ਮਿਲਦਾ ਹੈ ਅਤੇ ਕੁਦਰਤ ਨਾਲ ਉਹਨਾਂ ਕੀ ਰਸਨਾ ਉਪਰ ਜਾਇ ਪਉਂਦਾ ਹੈ ਅਤੇ ਏਹ ਜੋ ਸੋਨਾ ਦੇਖਦਾ ਹੈਂ ਉਸਦੇ ਜੋ ਨਿਜੀ ਭਗਤ ਹੈਨ ਸੋ ਉਸਕੀ ਦ੍ਰਿਸ਼ਟ ਆਉਂਦੀ ਹੈ ਅਤੇ ਜੋ ਸੰਸਾਰ ਵਿਚ ਹੈ ਸੋ ਕੱਚਾ ਹੈ ਤੇ ਸੰਸਾਰ ਉਸ ਨਾਲ ਮੂਰਛਾਗਤ ਹੋ ਰਹਿਆ ਹੈ ਅਤੇ ਭਗਤਾਂ ਦੀ ਭੁਖ ਏਸ ਅੰਮ੍ਰਿਤ ਨਾਲ ਲਹਿੰਦੀ ਹੈ ਹੋਰ ਕਿਸੇ ਨਾਲ ਭਗਤਾਂ ਦੀ ਭੁਖ ਨਾਹੀਂ ਲਹਿੰਦੀ ਤਾਂ ਗੁਰੂ ਜੀ ਕਹਿਆ ਮਰਦਾਨੇ ਭਗਤਾਂ ਮੈਂ ਔਰ ਸੰਸਾਰੀਓਂ ਮੇਂ ਇਤਨਾ ਫਰਕ ਹੈ ਤਾਂ ਮਰਦਾਨਾ ਕਹਿਆ ਗੁਰੂ ਜੀ ਜੇ ਬਚਨ ਹੋਵੇ ਤਾਂ ਇਹ ਅੰਮ੍ਰਿਤ ਮੈਂ ਭੀ ਪੀਵਾਂ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਪਚਾਇ ਸਕੇਂਗਾ ਤਾਂ ਮਰਦਾਨੇ ਆਖਿਆ ਜੀ ਏਡੀ ਮੁਦਤ ਹੋਈ ਹੈ ਤੇਰੇ ਨਾਲ ਫਿਰਦਿਆਂ ਕਦੀ ਤਾਂ ਤੂੰ ਭੀ ਦਯਾ ਕਰ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਏਹ ਅੰਮ੍ਰਿਤ

ਰਸ ਮਹਾਂ ਅਚਰਜ ਹੈ ਜਿਸ ਤਾਈਂ ਕਰਤਾਰ ਜਰਾਏ ਸੋਈ ਜਰੇਗਾ ਨਾਹੀਂ ਤਾਂ ਪੀਰ ਹੋਇ ਬਹਿੰਦੇ ਹਨ ਜਰ ਨਾਹੀਂ ਸਕਦੇ ਲੱਗਦੇ ਹੈਨ ਆਪਾ ਗਣਾਇਣ ਅਤੇ ਸਾਂਗ ਬਣਾਇ ਬਹਿੰਦੇ ਹੈਨ ਤਾਂ ਮਰਦਾਨੇ ਕਿਹਾ ਗੁਰੂ ਜੀ ਜਿਨ੍ਹਾਂ ਨੂੰ ਏਹ ਅੰਮ੍ਰਿਤ ਰਸ ਪਚਦਾ ਹੈ ਸੋ ਕਿਹੋ ਜਿਹੇ ਹਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਜਿਨ੍ਹਾਂ ਨੂੰ ਏਹ ਰਸ ਪਚਦਾ ਹੈ ਸੋ ਗੁੰਮ ਹੋਇ ਜਾਂਦੇ ਹੈਨ ਓਹ ਨਿਰਬੰਧ ਹੋਇ ਜਾਂਦੇ ਹੈਨ ਉਨ੍ਹਾਂ ਨੂੰ ਮੇਰ ਤੇਰ ਵਿਸਰ ਜਾਂਦੀ ਹੈ ਓਹ ਏਹ ਨਹੀਂ ਜਾਣਦੇ ਹੈਨ ਜੋ ਇਹ ਮੇਰਾ ਪੁੱਤ ਹੈ ਇਹ ਪਰਾਇਆ ਪੁੱਤ ਹੈ ਓਹ ਸਭੋ ਨਿਰੰਕਾਰ ਹੀ ਜਾਣਦੇ ਹੈਨ ਤਾਂ ਗੁਰੂ ਨਾਨਕ ਜੀ ਅਗੇ ਮਰਦਾਨੇ ਬੇਨਤੀ ਕੀਤੀ ਗੁਰੂ ਜੀ ਜੇ ਮੈਨੂੰ ਪਚਾਵੇਂ ਤਾਂ ਮੈ ਪੀ ਲਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਇਥੇ ਜੋ ਆਇ ਪਹੁੰਚੇ ਹਾਂ ਸੋ ਪੀਵਣੇ ਵਾਸਤੇ ਹੀ ਆਏ ਹਾਂ ਜੋ ਕੁਛ ਪੀ ਸਕਦਾ ਹੈਂ ਸੋ ਪੀਉ ਤਾਂ ਮਰਦਾਨੇ ਓਹ ਰਸ ਪੀਤਾ ਤੇ ਮਰਦਾਨਾ ਤਾਂ ਮਸਤ ਹੋਇ ਗਇਆ ਮਰਦਾਨੇ ਦੀ ਦੁਖ ਭੁਖ ਸਭ ਉਤਰ ਗਈ ਤਾਂ ਗੁਰੂ ਜੀ ਮੈਨੂੰ ਆਖਿਆ ਭਾਈ ਬਾਲਾ ਇਹ ਕਿਆ ਹੋਇਆ ਤਾਂ ਮੈਂ ਕਿਹਾ ਜੀ ਤੇਰੀ ਤੂੰ ਹੀ ਜਾਣ ਅਤੇ ਅਸੀਂ ਤਾਂ ਕੁਝ ਨਾਹੀ ਜਾਣਦੇ ਤਾਂ ਫੇਰ ਗੁਰੂ ਨਾਨਕ ਜੀ ਨੇ ਮਰਦਾਨੇ ਨੂੰ ਸਵਾਧਾਨ ਕੀਤਾ ਤਾਂ ਮਰਦਾਨੇ ਕਿਹਾ ਗੁਰੂ ਜੀ ਏਹ ਕਿਹਾ ਕੀਤੋ ਤਾਂ ਗੁਰੂ ਨਾਨਕ ਦੇਵ ਜੀ ਕਿਆ ਮਰਦਾਨਿਆਂ ਚਿਤ ਥਾਂਇ ਰਖ ਅਸਾਂ ਤੈਨੂੰ ਨਾਲ ਹੀ ਨਿਭਾਵਣਾ ਹੈ ਤਾਂ ਮਰਦਾਨੇ ਕਿਹਾ ਭਲਾ ਗੁਰੂ ਜੀ ਤੁਸਾਡੀ ਰਜਾਇ ॥੩੯॥

## ਸਾਖੀ ਹਿਮਾਚਲ ਪਰਬਤ ਦੀ ਚਲੀ

ਤਾਂ ਗੁਰੂ ਨਾਨਕ ਜੀ ਅੰਤਰਧਯਾਨ ਹੋਇ ਗਏ ਹਿਮਾਚਲ ਪਰਬਤ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਇਹ ਕੇਹੜੀ ਜਗ੍ਹਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਹ ਬੱਗਾ ਬਰਫ ਹੈ ਜਿਸਦਾ ਨਾਮ ਹਿਮਾਚਲ ਹੈ ਇਸ ਵਿਚ ਆਦਮੀ ਪੈਰ ਰਖਦਾ ਹੈ ਤਾਂ ਗਲ ਜਾਂਦਾ ਹੈ ਇਥੇ ਆਦਮੀ ਦੇ ਆਵਣ ਦੀ ਜਗ੍ਹਾ ਨਾਹੀ ਤਾਂ ਮਰਦਾਨੇ ਕਿਹਾ ਜੀ ਅਸੀਂ ਕਿਉਂ ਕਰ ਆਏ ਹਾਂ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸਾਂ ਨੂੰ ਕਰਤਾਰ ਲੈ ਆਇਆ ਹੈ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਇਸ ਤੇ ਪਰੇ ਭੀ ਕੋਈ ਜਗ੍ਹਾ ਹੈ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ ਅਗੇ ਹੇਮ ਪਰਬਤ ਹੈ ਤਾਂ ਸ੍ਰੀ ਗੁਰੂ ਜੀ ਸਿਰਧਾਰ ਪਰਬਤ ਕੋ ਚਲੇ। ਤਾਂ ਗੁਰੂ ਅੰਗਦ ਜੀ ਪੁਛਿਆ ਭਾਈ ਬਾਲਾ ਸਿਰਧਾਰ ਪਰਬਤ ਉਸਕਾ ਨਾਉਂ ਕਿਉਂ ਹੈ ਤਾਂ ਬਾਲੇ ਆਖਿਆ ਜੀ ਜਦ ਸ੍ਰੀ ਗੁਰੂ ਜੀ ਸਿਰਧਾਰ ਪਰਬਤ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਸਿਰਧਾਰ ਪਰਬਤ ਇਸਦਾ ਨਾਉਂ ਕਿਉਂ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਮਰਦਾਨਿਆਂ ਸਿਰਧਾਰ ਪਰਬਤ ਇਸਦਾ ਨਾਉਂ ਏਸ ਵਾਸਤੇ ਹੈ ਜੋ ਇਹ ਪਰਬਤ ਸਿਰ ਤਲਵਾਇਆ ਹੈ ਅਤੇ ਸਿਰਧਾਰ ਦੀ ਜਗ੍ਹਾ ਹੈ ਅਤੇ ਇਥੇ ਰਾਹ ਖਹਿੜਾ ਕੋਈ ਨਾਹੀਂ ਇਥੇ ਉਹ

ਪਹੁੰਚਦਾ ਹੈ ਜੋ ਪਉਣ ਤੇ ਅਸਵਾਰ ਹੋਵੇ ਇਕ ਕਬੀਰ ਭਗਤ ਪਹੁੰਚਿਆ ਹੈ ਅਤੇ ਇਕ ਰਵਿਦਾਸ ਭਗਤ ਪਹੁੰਚਿਆ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਇਹ ਜੋ ਆਖਦੇ ਹਨ ਪਾਂਡੋ ਹਿਮਾਚਲ ਗਏ ਹੈਨ ਸੋ ਕਿਥਾਊਂ ਆਏ ਗਏ ਹੈਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਿਆਂ ਪਾਂਡੋਂ ਤਾਂ ਹਿਮਾਚਲ ਤਾਈਂ ਪੁਜੇ ਭੀ ਨਾਹੀਂ ਓਹ ਤਾਂ ਪਿਛੇ ਹੀ ਕਿਸੇ ਬਰਫ ਵਿਚ ਗਲ ਗਏ ਹਨ। ਇਕ ਰਾਜਾ ਯੁਧਿਸ਼ਟਰ ਸਾਬਤੰ ਆਯਾ ਹੈ ਸੋ ਹੀ ਸੁਵਰਗ ਲੋਕ ਨੂੰ ਗਇਆ ਹੈ ਓਹ ਭੀ ਇਥੋਂ ਤੀਕਰ ਨਾਹੀਂ ਪਹੁੰਚਿਆ ਤਾਂ ਬਾਲੇ ਸੰਧੂ ਅੰਗਦ ਜੀ ਨੂੰ ਕਿਹਾ ਜਾਂ ਸ੍ਰੀ ਗੁਰੂ ਨਾਨਕ ਜੀ ਇਹ ਬਚਨ ਕੀਤਾ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਅਗੇ ਭੀ ਚਲਦੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਚਲ ਮਰਦਾਨਿਆਂ ਅਗੇ ਭੀ ਚਲਦੇ ਆਹੇ ਜਦ ਏਹਾ ਗਲ ਕਰਦੇ ਆਹੇ ਤਾਂ ਗੋਰਖ ਨਾਥ ਆਇ ਮਿਲਿਆ ਆਂਵਦਿਆਂ ਹੀ ਬਚਨ ਕੀਤਾ ਸੁ ॥ ਗੋਰਖ ਨਾਥ ਵਾਚ ॥ ਕਵਨ ਰੂਪ ਕਵਨ ਜਾਤ ਹਮਾਰੀ ॥ ਕਹੋ ਕਹਾਂ ਲਉ ਚਲੇ ਅਗਾਰੀ ॥ ਨਾ ਆਗੇ ਧਰਨਿ ਰਹੋਗੇ ਕਹਾਂ ॥ ਸੀਤਲ ਜਲ ਬਰਖੇ ਹਿਮ ਤਹਾਂ ॥ ਆਗੇ ਦਿਨ ਨ ਰਾਤ ਪਿਛੇ ਫਿਰ ਭਾਗੋ ॥ ਨਿਕਲ ਜਾਹੋ ਕਾਹੇ ਦੁਖ ਝਾਗੋ ॥ ਝਿਲਮਿਲ ਝਲਕੇ ਤੇ ਝਿਲਕਾਰਾ ॥ ਈਹਾਂ ਸੋਈ ਠਹਿਰੇ ਜੋ ਪੂਰਨ ਸਾਰਾ ॥ ਸੁਣ ਨਾਨਕ ਗੋਰਖ ਤੁਮ ਕਹੇ ॥ ਫਿਰ ਜਾਹੋ ਪੀਛੇ ਕਾਹੇ ਦੁਖ ਲਹੇ ॥ ਤਾਂ ਫੇਰ ਗੁਰੂ ਨਾਨਕ ਜੀ ਸ਼ਬਦ ਬੋਲਿਆ ॥

ਰਾਗ ਆਸਾ ॥ ਰੂਪ ਹਮਾਰਾ ਅਚਰਜ ਕਹੀਐ ਅਚਰਜ ਹਮਾਰੀ ਜਾਤੀ ॥ ਅਚਰਜ ਨਗਰ ਤੇ ਚਲੇ ਅਗਾਰੀ ਜਹਾਂ ਦਿਨ ਨਾਹੀਂ ਅਰ ਰਾਤੀ ॥ ਪੀਛੇ ਆਗੇ ਦ੍ਰਿਸ਼ਟ ਹਮਾਰੀ ਧਰਨ ਅਕਾਸ ਪਸਾਰਾ ॥ ਦਇਆ ਹਮਾਰੀ ਸੀਤ ਹਿਮੰਚਲ ਤਿਨ ਸਿਉ ਸੰਗ ਹਮਾਰਾ ॥ ਕਹਿ ਨਾਨਕ ਸੁਣ ਗੋਰਖ ਜੋਗੀ ਤੈਂ ਪੂਰਾ ਗੁਰ ਨਹੀਂ ਪਾਇਆ ॥ ਜਗਤ ਨਾ ਜਾਤੀ ਅਵਧ ਵਧਾਈ ਬਿਰਥਾ ਜਨਮ ਗਵਾਇਆ ॥

ਏਹ ਬਚਨ ਸੁਣਕੇ ਗੋਰਖ ਨਾਥ ਚਲਦਾ ਰਿਹਾ ਤਾਂ ਫੇਰ ਮਰਦਾਨੇ ਪੁਛਿਆ ਗੁਰੂ ਜੀ ਇਥੇ ਤਾਂ ਸੂਰਜ ਨਜ਼ਰ ਨਹੀਂ ਆਵਦਾ ਅਸੀਂ ਕਿਥੇ ਆਏ ਹਾਂ ਤਾਂ ਗੁਰੂ ਨਾਨਲ ਜੀ ਆਖਿਆ ਮਰਦਾਨਾ ਅਸੀਂ ਸੂਰਜ ਪਾਸੋਂ ਉਚੇ ਆਏ ਹਾਂ ਤਾਂ ਮਰਦਾਨੇ ਪੁਛਿਆ ਗੁਰੂ ਜੀ ਸੂਰਜ ਪਾਸੋਂ ਅਸੀਂ ਕਿਤਨੇ ਜੋਜਨ ਉਚੇ ਆਏ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਸੂਰਜ ਪਾਸੋਂ ਦੁਇ ਹਜਾਰ ਜੋਜਨ ਉਚੇ ਆਏ ਹਾਂ ਮਰਦਾਨੇ ਕਹਿਆ ਗੁਰੂ ਜੀ ਜਿਸ ਧਰਤੀ ਤੋਂ ਅਸੀਂ ਲਗੇ ਆਉਂਦੇ ਹਾਂ ਉਥੋਂ ਸੂਰਜ ਕਿਤਨਾ ਉਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਥੋਂ ਪੰਝੀ ਹਜ਼ਾਰ ਜੋਜਨ ਉਚਾ ਹੈ ਲੱਖ ਕੋਸ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਅਸੀਂ ਸਭੇ ਕਿਤਨੇ ਜੋਜਨ ਆਏ ਹਾਂ ਗੁਰੂ ਜੀ ਕਿਹਾ ਮਰਦਾਨਾ ਅਸੀਂ ਸਤਾਈ ਹਜ਼ਾਰ ਜੋਜਨ ਆਏ ਹਾਂ ਤਾਂ ਮਰਦਾਨੇ ਕਿਹਾ ਜੀ ਹਉਂ ਡਰਦਾ ਭੀ ਆਹਾ ਅਤੇ ਗੱਲ ਪੁਛੇ ਬਾਝਹੁ ਭੀ ਨਹੀਂ ਰਹਿਆ ਜਾਂਦਾ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਨਿਸੰਗ ਆਖ ਜੇ ਮੁਲਾਹਜਾ ਕਰੇਂਗਾ ਤਾਂ ਔਗਣ ਹੋਵੀਗਾ ਅਤੇ ਮਰਦਾਨਾ ਇਹ ਗਲ ਸੁਣ ਜੋ

ਮਹਾਂ ਪੁਰਖ ਅਤੇ ਸੇਵਕ ਦਾ ਕਰਤਾਰ ਸੰਜੋਗ ਬਣਾਯਾ ਹੈ ਪੁਛਣ ਅਤੇ ਦਸਣ ਦਾ ਅਤੇ ਸਿਖ ਆਪਣੇ ਗੁਰੂ ਪਾਸੋਂ ਕੋਈ ਗਲ ਪੁਛਣ ਜਾਵੇ ਤੇ ਗੁਰੂ ਸਿਖ ਨੂੰ ਪ੍ਰੇਮ ਨਾਲ ਦਸ ਦੇਵੇ ਤਾਂ ਬਾਤ ਹਛੀ ਹੈ ਜੇ ਕੁਛ ਗਲ ਸਿਖ ਦੇ ਮਨ ਵਿਚ ਹੋਵੇ ਅਤੇ ਸਿਖ ਗੁਰੂ ਪਾਸੋਂ ਪੁਛੇ ਨਾਹੀਂ ਤਾਂ ਜੋ ਸਿਖ ਪੁਛੇ ਤੇ ਗੁਰੂ ਦਸੇ ਨਾਹੀ ਗੁਰੂ ਗੁਸੇ ਹੋਇ ਜਾਵੇ ਤਾਂ ਉਹ ਗੁਰੂ ਨਾਹੀਂ ਠਗ ਹੈ ਉਸ ਗੁਰੂ ਨੂੰ ਛਡਨਾ ਯੋਗ ਹੈ ਜਿਸ ਤਾਈਂ ਆਪਣੇ ਪਿੰਡ ਦੀ ਖਬਰ ਨਾਹੀਂ ਸੋ ਸਿਖ ਨੂੰ ਕਦ ਤਾਰੇਗਾ ਗੁਰੂ ਭੀ ਸਮਝ ਕਰ ਕਰਨਾ ਆਯਾ ਹੈ ਅਤੇ ਮਨੁਖ ਜਨਮ ਫੇਰ ਦੁਰਲਭ ਹੈ ਅਤੇ ਗੁਰੂ ਭੀ ਲੋਚਕੇ ਕਰਨਾ ਜ਼ਰੂਰੀ ਹੈ ਕਿਉਂ ਜੋ ਗੁਰੂ ਬਗੈਰ ਗਤ ਨਹੀਂ ਹੁੰਦੀ ਅਤੇ ਗੁਰੂ ਨੂੰ ਭੀ ਵਰਜਿਆ ਹੈ ਜੋ ਸਿਖ ਸੋਧਕੇ ਕਰਣਾ ਆਪ ਮਲੀਣ ਅਹਾਰ ਵਾਲਾ ਹੋਵੇ ਅਤੇ ਸੋਈ ਅਹਾਰ ਗੁਰੂ ਆਗੇ ਆਣ ਰਖੇ ਅਤੇ ਓਸੇ ਅਹਾਰ ਵਿਚ ਗੁਰੂ ਵਰਤੇਗਾ ਇਸ ਵਾਸਤੇ ਸਿਖ ਸੋਧਕੇ ਕਰਨਾ ਆਖ ਮਰਦਾਨਾ ਨਿਸ਼ੰਗ ਆਖ ਜੋ ਕੁਛ ਪੁਛਣਾ ਹਈ ਸੋ ਪੁਛ ਲੈ ਮਤ ਕੋਈ ਜੀਅ ਵਿਚ ਅਰਮਾਨ ਰਹਿ ਜਾਵੀ ਮਤ ਅਸਾਨੂੰ ਕੋਈ ਦੋਸ਼ ਦੇਂਦਾ ਹੋਵੇ ਤਾਂ ਗੁਰੂ ਜੀ ਦੀ ਏਹ ਗਲ ਸੁਣਕੇ ਮੈਂ ਬਹੁਤ ਹਸਿਆ ਤਾਂ ਮਰਦਾਨੇ ਕਿਹਾ ਗੁਰੂ ਜੀ ਮੈਂ ਨਹੀਂ ਪੁਛਦਾ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਤੂੰ ਕਿਉਂ ਨਹੀਂ ਪੁਛਦਾ ਤੈਨੂੰ ਕਿਸ ਮਨਾਂ ਕੀਤਾ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਬਾਲਾ ਬੁਰਾ ਮੰਨਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਭਾਈ ਬਾਲਾ ਤੂੰ ਬੁਰਾ ਕਿਉਂ ਮੰਨਦਾ ਹੈਂ ਤਾਂ ਮੈਂ ਕਿਹਾ ਗੁਰੂ ਜੀ ਮੈਂ ਤਾਂ ਇਸ ਤਾਈਂ ਕੁਛ ਨਹੀਂ ਕਿਹਾ ਤੇ ਗੁਰੂ ਜੀ ਹਸਿਆ ਮੈਂ ਇਸ ਵਾਸਤੇ ਹਾਂ ਜੋ ਅਜਮਾਏ ਦਾ ਕਿਆ ਅਜਮਾਵਣਾ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਭਾਈ ਬਾਲਾ ਏਹ ਜੋ ਮਰਦਾਨਾ ਪੁਛਦਾ ਹੈ ਤੇ ਅਸੀਂ ਦਸਦੇ ਹਾਂ ਇਹ ਸਾਡੇ ਪਿਛੋਂ ਲੋਕ ਸਾਖੀਆਂ ਕਰਕੇ ਜਾਨਣਗੇ ਤੇ ਜੋ ਕੋਈ ਗੁਰਮੁਖ ਸਿਖ ਪ੍ਰੀਤ ਵਾਲੇ ਹੋਣਗੇ ਸੋ ਇਹ ਸਾਖੀਆਂ ਵਿਚਾਰਨਗੇ ਸੰਸਾਰੀ ਪਿਛੇ ਝੂਠੇ ਬਹੁਤ ਹੋਣਗੇ ਕੂੜੀਆਂ ਕਰਾਮਾਤਾਂ ਲਾਵਣਗੇ ਤੇ ਨਾਲੇ ਕਤੇਬਾਂ ਵਾਲਾ ਜੋ ਕੋਈ ਗੁਰਮੁਖ ਹੋਵੇਗਾ ਸੋ ਏਹ ਸਾਖੀਆਂ ਵਿਚਾਰੇਗਾ ਅਤੇ ਹੋਰ ਓਹ ਉਨ੍ਹਾਂ ਦੇ ਰਿਦੇ ਤੇ ਲਗਸੀ ਕਾਈ ਨਾਹੀਂ ਹੇ ਬਾਲਾ ਤੁਸੀਂ ਅਸੀਂ ਤੇ ਮਰਦਾਨਾ ਏਹ ਪੁਰਾਤਨੀ ਯਾਰ ਹਾਂ ਤਾਂ ਗੁਰੂ ਜੀ ਮੈਂ ਹਥ ਜੋੜੇ ਤੇ ਮੂੰਹੋਂ ਏਹ ਕਿਹਾ ਗੁਰੂ ਜੀ ਮੇਰੀ ਅਰਦਾਸ ਹੈ ਪਰ ਧਿਆਨ ਲਾਇ ਕਰ ਸੁਣੋ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਅੱਜ ਮੈਂ ਨਿਹਾਲ ਹੋਯਾ ਹਾਂ ਅਜ ਅਸਾਂ ਤੇ ਕਰਤਾਰ ਬਹੁਤ ਮਿਹਰਬਾਨ ਹੋਯਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਜੋ ਕੁਛ ਤੇਰੇ ਜੀਅ ਵਿਚ ਹੈ ਸੋ ਨਿਸ਼ੰਗ ਆਖ ਢਿਲ ਨਾ ਕਰ ਝਬ ਆਖ ਤਾਂ ਮੈਂ ਆਖਿਆ ਗੁਰੂ ਜੀ ਜੇ ਅਸੀਂ ਔਰ ਮਰਦਾਨਾ ਪੁਰਾਤਨੀ ਯਾਰ ਆਹੇ ਤਾਂ ਮਰਦਾਨਾ ਤੁਰਕ ਕਿਉਂ ਹੋਯਾ ਤੇ ਤੁਸੀਂ ਆਖਦੇ ਹੋ ਕਿ ਪੁਰਾਤਨੀ ਯਾਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਤ੍ਰੇਤੇ ਜੁਗ ਵਿਚ ਅਸੀਂ ਤੇ ਮਰਦਾਨਾਂ ਇਕਠੇ ਰਹਿੰਦੇ ਆਹੇ ਅਤੇ ਇਹ ਤਦ ਭੀ ਹਿੰਦੂ ਮਿਰਾਸੀ ਆਹਾ ਅਤੇ ਰਾਜਾ ਜਨਕ ਅਗੇ ਸਰੋਦ ਕਰਦਾ ਆਹਾ ਇਸ ਵਾਸਤੇ ਪੁਰਾਤਨੀ ਯਾਰ ਆਹਾ ਇਕ ਦਿਨ ਮਰਦਾਨਾ ਸੁਰਾਪਾਨ ਕਰਕੇ ਰਾਜੇ ਜਨਕ ਕੇ

ਪਾਸ ਆਯਾ ਤਾਂ ਰਾਜੇ ਦੇ ਮੂੰਹੋਂ ਨਿਕਲਿਆ ਜਾਹ ਮਲੇਛਾ ਸੋ ਭਾਈ ਬਾਲਾ ਇਸ ਵਾਸਤੇ ਮਰਦਾਨੇ ਦਾ ਤੁਰਕ ਦੇ ਘਰ ਜਨਮ ਹੂਆ ਪੂਰਨ ਪੁਰਖਾਂ ਦੇ ਮੂੰਹੋ ਜੋ ਕੁਛ ਨਿਕਲਦਾ ਹੈ ਸੋ ਤਾਂ ਹੋਯਾ ਈ ਲੋੜੀਏ ਤਾਂ ਗੁਰੂ ਜੀ ਮੈਂ ਨਮਸਕਾਰ ਕੀਤੀ ਮੈਨੂੰ ਈਹਾਂ ਸੋਝੀ ਨਾਹੀਂ ਪਾਉਂਦੀ ਕਿ ਉਹ ਜਨਕ ਭਗਤ ਹੈਂ ਕਿ ਅਉਤਾਰ ਆਇ ਲਿਆ ਹਈ ਕਿ ਨਿਰੰਕਾਰ ਹੈਂ ਧੰਨ ਤੂੰ ਹੈਂ ਤੇਰੀ ਤੂੰ ਹੀ ਜਾਣ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੂੰ ਕੁਛ ਪੁਛ ਲੈ ਤਾਂ ਮਰਦਾਨੇ ਆਖਿਆ ਗੁਰੂ ਜੀ ਚੰਦ੍ਰਮਾ ਕਿਉਂ ਨਹੀਂ ਨਜ਼ਰ ਆਂਵਦਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਜਿਤਨਾ ਧਰਤੀ ਪਾਸੋਂ ਚੰਦ੍ਰਮਾ ਉਚਾ ਹੈ ਉਤਨਾ ਚੰਦ੍ਰਮਾ ਤੋਂ ਸੂਰਜ ਉਚਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਧਰਤੀ ਤੋਂ ਚੰਦ੍ਰਮਾ ਕਿਤਨਾ ਉਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਪੰਜਾਹ ਹਜ਼ਾਰ ਜੋਜਨ ਉਚਾ ਹੈ ਦੋਇ ਲੱਖ ਕੋਹ ਉਚਾ ਹੈ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਤਾਰੇ ਕਿਤਨੇ ਉਚੇ ਹੈਨ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਤਾਰਿਆਂ ਦੀ ਮਰਯਾਦਾ ਹੈ ਨਹੀਂ ਕੋਈ ਉਚੇ ਹੈਨ ਕੋਈ ਨੀਚੇ ਹੈਨ ਇਨ੍ਹਾਂ ਦੀਆਂ ਪੁਰੀਆਂ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਧ੍ਰੂਅ ਤਾਰਾ ਜੋ ਹੈ ਸੋ ਕਿਥੇ ਹੈ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਮਰਦਾਨਾ ਓਹ ਸਭਨਾਂ ਤੇ ਉਚਾ ਹੈ ਸੁਮੇਰ ਕੇ ਉਪਰ ਕੈਲਾਸ਼ ਆਸਨ ਹੈ ਸੋ ਤਿਸ ਉਪਰ ਧ੍ਰੂਅ ਦਾ ਆਸਨ ਹੈ ਤਾਂ ਮਰਦਾਨੇ ਆਖਿਆ ਗੁਰੂ ਕੀ ਕਿਵੇਂ ਉਸਦਾ ਭੀ ਦਰਸ਼ਨ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਉਤਾਵਲਾ ਨਾ ਹੋ ਸਭੇ ਦਰਸ਼ਨ ਕਰੀਏਂਗੇ ਤਾਂ ਮਰਦਾਨੇ ਆਖਿਆ ਭਲਾ ਹੋਵੇ ਜੀ ਫੇਰ ਗੁਰੂ ਨਾਨਕ ਜੀ ਮੈਨੂੰ ਪੁਛਿਆ ਕਿਉਂ ਭਾਈ ਬਾਲਾ ਮਰਦਾਨਾ ਕੀ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਜਿਉਂ ਤੁਸਾਡੀ ਰਜਾਇ ॥ ਬੋਲਹੁ ਭਾਈ ਜੀ ਵਾਹਿਗੁਰੂ ॥੪੦॥

## ਅਗੇ ਗੁਰੂ ਜੀ ਊਨਾ ਪਰਬਤ ਨੂੰ ਗਏ

ਤਾਂ ਫੇਰ ਗੁਰੂ ਨਾਨਕ ਜੀ ਸਿਧਾਰ ਪਰਬਤ ਤੋਂ ਚਲੇ ਅਗੇ ਊਨਾ ਪਰਬਤ ਪਰ ਗਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਇਸ ਪਰਬਤ ਕਾ ਕਿਆ ਨਾਉਂ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਸ ਪਰਬਤ ਕਾ ਨਾਉਂ ਊਨਾ ਕਹਿਤੇ ਤਾਂ ਫੇਰ ਮਰਦਾਨੇ ਪੁਛਿਆ ਗੁਰੂ ਜੀ ਹੁਣ ਅਸੀਂ ਕਿਤਨੇ ਜੋਜਨ ਆਏ ਹਾਂ ਗੁਰੂ ਜੀ ਕਹਿਆ ਅਸੀਂ ਪੰਝੀ ਹਜ਼ਾਰ ਜੋਜਨ ਸਿਧਾਰ ਪਰਬਤ ਤੋਂ ਆਏ ਮਰਦਾਨੇ ਪੁਛਿਆ ਜੀ ਹੁਣ ਚੰਦ੍ਰਮਾ ਨਹੀਂ ਨਜ਼ਰ ਆਉਂਦਾ ਤਾਂ ਗੁਰੂ ਜੀ ਕਹਿਆ ਮਰਦਾਨਾ ਹੁਣ ਵੇਖ ਕਰਤਾਰ ਕਿਆ ਤਮਾਸ਼ਾ ਕਰਦਾ ਹੈ ਇਤਨਾ ਵਿਚਾਰ ਕਰਦੇ ਹੀ ਆਹੇ ਜੋ ਗੋਰਖਨਾਥ ਨੇ ਸਿਧ ਮੰਡਲੀ ਵਿਚ ਕਹਿਆ ਜੋ ਮੇਰੇ ਸਿਧੋ ਸਾਧੋ ਜਤੀਓ ਈਹਾਂ ਮਲੀਨ ਦੇਹੀ ਕੀ ਜਗਹ ਨਾਹੀਂ ਅਰ ਏਕ ਨਾਨਕ ਤਪਾ ਮਲਮੂਤ ਕੀ ਦੇਹੀ ਲੈਕੇ ਮਾਤਲੋਕ ਥੀ ਆਯਾ ਹੈ ਕੋਈ ਸਿਧ ਨਾਥ ਜਤੀ ਤਪੀ ਉਸਕੋ ਜਾਇਕੇ ਜੀਤੋ ਜੋ ਈਹਾਂ ਨ ਆਵੇ ਤਾਂ ਮਛੰਦ੍ਰ ਨਾਥ ਕਹਿਆ ਮੈਂ ਜਾਤਾ ਹੋਂ ਕਉਣ ਭਾਈ ਮੁੰਡਾ ਹੈ ਤਾਂ ਮਛੰਦ੍ਰ ਨਾਥ ਗੁਰੂ ਨਾਨਕ ਨੂੰ ਦਿਖਾਈ ਆਇ ਦਿਤੀ ਆਇ ਬਚਨ ਕੀਤਾ ਸੁ

ਅਰੇ ਬਾਲੇ ਈਹਾਂ ਜੋ ਆਯਾ ਹੈਂ ਕਿਛ ਸ਼ਕਤੀ ਰਖਦਾ ਹੈਂ ਤਾਂ ਗੁਰੂ ਜੀ ਕਹਿਆ ਮਛੰਦ੍ਰ ਨਾਥ ਤੂੰ ਜੋ ਕੁਛ ਮਾਂਗਤਾ ਹੈਂ ਸੋ ਤੈਨੂੰ ਕਰਤਾਰ ਪਾਸੋਂ ਦਿਵਾਈਐ ਤਾਂ ਮਛੰਦ੍ਰ ਨਾਥ ਤਮਕ ਖਾਇਕਰ ਬਚਨ ਕੀਤਾ ॥ ਮਛੰਦਰੋ ਵਾਚ—ਕੈਹਾਥ ਸਿਰ ਕਾ ਕਪਾਟ ॥ ਕੈ ਅੰਗੁਲ ਮੁਖ ਕਾ ਤਾਕ ॥ ਕੈ ਹਾਥ ਲੀਲਾਟ ਪਾਟ ॥ ਕੈ ਅੰਗੁਲ ਕਲੇਜਾ ॥ ਕੈ ਅੰਗੁਲ ਹੀਅਲਾ ॥ ਕੈ ਅੰਗੁਲ ਤਲੀ ॥ ਕੈ ਅੰਗੁਲ ਫਿਫਰਾ ॥ ਕੈ ਅੰਗੁਲ ਬਜਰ ਕੀ ਕੋਠੜੀ ॥ ਕੈ ਅੰਗੁਲ ਇਜਬਰੀ ਕੀ ਕੋਠੜੀ ॥ ਕੈ ਹੱਡੀਆਂ ਕੇਤੇ ਕੋਠੜੀਆਂ ਕੇਤੇ ਹਾਡ ਕੈ ਹਜ਼ਾਰ ਦਿਨ ਰਾਤਿ ਕੈ ਸਾਸ ॥ ਕੇਤੀ ਦੇਹੀ ਕੀ ਰੋਮਾਵਲ ਕੈਸੇ ਸੰਧ ॥ ਕਹੈ ਈਸਰ ਮਛੰਦ੍ਰ ਦੇਹ ਨਾਨਕ ਇਸ ਦੇਹੀ ਕਾ ਮਤੰਤ ॥੧॥ ਸ੍ਰੀ ਨਾਨਕ ਜੀ ਵਾਚ ॥ ਸਵਾ ਹਾਥ ਸਿਰ ਕਾ ਕਪਾਟ ॥ ਚਾਰ ਅੰਗੁਲ ਮੁਖ ਕਾ ਤਾਕ ॥ ਹਾਥ ਲੀਲਾਟ ਪਾਟ ॥ ਛਬੀ ਅੰਗੁਲ ਦਿਲ ॥ ਤੇਰਾਂ ਅੰਗੁਲ ਕਲੇਜਾ ॥ ਪੰਜ ਅੰਗੁਲ ਹੀਅਲਾਂ ॥ ਚਾਰ ਅੰਗੁਲ ਤਲੀ ॥ ਸਾਤ ਅੰਗੁਲ ਫਿਫਰਾ ॥ ਬਾਰਾਂ ਅੰਗੁਲ ਬਜਰ ਕੀ ਕੋਠੜੀ ॥ ਨਉਂ ਅੰਗੁਲ਼ ਇਜਬਰੀ ਕੀ ਕੋਠੜੀ ॥ ਅਠਸਠ ਹਾਡ ਨੀਲ ਕਰੋੜੀ ਦੇਹ ਕੀ ਰੋਮਾਵਲੀ ਚਵੀ ਹਜ਼ਾਰ ਦਿਨ ਰਾਤ ਕਾ ਸਾਸ ॥ ਨੌ ਸੈ ਨਾੜੀ ਸੋਲਾਂ ਸੈ ਸੰਧ ॥ ਕਹਿ ਨਾਨਕ ਸੁਣ ਈਸਰ ਮਛੰਦ੍ਰ ਦੇਹ ਇਸ ਦੇਹੀ ਕਾ ਮਤੰਤ ॥੨॥ ਮਛੰਦ੍ਰ ਨਾਥ ਗੁਰੂ ਨਾਨਕ ਜੀ ਦੇ ਅਗੇ ਮੱਥਾ ਟੇਕਿਆ ਅਤੇ ਚਲਦਾ ਰਹਿਆ ਮਛੰਦ੍ਰਨਾਥ ਜਾਇ ਗੋਰਖ ਨਾਥ ਪਾਸ ਆਖਿਆ ਸੁਣੋ ਨਾਥ ਜੀ ਓਹ ਤਾਂ ਤਤ ਸਰੂਪ ਹੈ ਉਸਕੀ ਮਲ ਮੂਤ੍ਰ ਕੀ ਦੇਹ ਤੋ ਨਾਹੀ ਤਾਂ ਭਰਥਰੀ ਨਾਥ ਆਖਿਆ ਮੈਂ ਜਾਤਾ ਹਾਂ ਭਰਥਰੀ ਨਾਥ ਆਯਾ ਆਇਕਰ ਆਖਿਆਸੁ ਆਦੇਸ ਓ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਆਖਿਆ ਆਦੇਸ ਏਕੰਕਾਰ ਕੋ ਆਦੇਸ ਆਓ ਰੇ ਭਰਥਰੀ ਨਾਥ ਤਾਂ ਭਰਥਰੀ ਨਾਥ ਕਹਿਆ ਰੇ ਬਾਲੇ ਕਹਾਂ ਸੇ ਆਯਾ ਹੈਂ ਕਉਣ ਹੋਤੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਹੋਤੇ ਨਿਰੰਕਾਰ ਕੇ ਅਰ ਆਏ ਬੇਗਮਪੁਰੀ ਤੇ ਨਾਉਂ ਨਾਨਕ ਨਿਰੰਕਾਰੀ ਹੈ ਤਾਂ ਭਰਥਰੀ ਨਾਥ ਬਚਨ ਕੀਤਾ ॥ ਭਰਥਰੀ ਵਾਚ ॥ ਕਵਨ ਘਾਟ ਜਿਤ ਕਰੈ ਇਸ਼ਨਾਨ ॥ ਬੋਲਥ ਬੋਲਥ ਬਚਨ ਤੇ ਰਹੇ ਨਿਰਬਾਨ ॥ ਕਵਨ ਜਲ ਜਿਤ ਹਰਿ ਰਸੁ ਪੀਵੈ ॥ ਕਵਨ ਸੁ ਰਸ ਜਿਤ ਅਸਥਿਰ ਥੀਵੈ ॥ ਤੇ ਐਸਾ ਗਿਆਨ ਦੇਹੋ ਅਬ ਮੇਰੈ ॥ ਕਵਨ ਸੰਗ ਤੋਰ ਕਵਨ ਸੰਗ ਜੋਰੈ ॥੧॥ ਗੁਰੂ ਨਾਨਕ ਵਾਚ ॥ ਉਪਰ ਅਵਘਟਿ ਸਰਵਰ ਨ੍ਹਾਵੈ ॥ ਬਕਹਿ ਨ ਬੋਲੈ ਅਵਘਟਿ ਨ੍ਹਾਵੈ ॥ ਜਲ ਅਕਾਸੀ ਸੁੰਨ ਸਮਾਵੈ ॥ ਸਤਿ ਕਰ ਝੋਲ ਮਹਾਂ ਰਸ ਪੀਵੈ ॥ ਨਾਮ ਰਸਾਇਣ ਪੀ ਅਸਥਿਰ ਥੀਵੈ ॥ ਐਸਾ ਗਿਆਨ ਸੁਣੋ ਅਬ ਮੇਰੈ ॥ ਭਰਪੂਰ ਏਕੰਕਾਰ ਕੀ ਠਉਰੈ ॥੨॥ ਭਰਥਰੀ ਵਾਚ ॥ ਕਵਨ ਤੱਤ ਜਿਤ ਤੱਤ ਬਿਲੋਵੈ ॥ ਕਵਨ ਸੁ ਸਰ ਜਿਤ ਮਲਿ ਮਲਿ ਧੋਵੈ ॥ ਕੈਸੇ ਰਾਜੇ ਕੈਸੇ ਹੋਵੈ ॥ ਕਵਨ ਸਿਉ ਕਰੇ ਕਵਨ ਸਿਉ ਖੋਵੈ ॥੩॥ ਗੁਰੂ ਨਾਨਕ ਜੀ ਵਾਚ ॥ ਸਚਿ ਮਨਿ ਕਾਰਨ ਤੱਤ ਬਿਲੋਵੈ ॥ ਸੁਭਰ ਸਰੋਵਰ ਜਿਤ ਮਲਿ ਮਲਿ ਧੋਵੈ ॥ ਜੈਸੇ ਰਾਚੇ ਤੈਸੇ ਹੋਵੈ ॥ ਕਰਤਾ ਕਰੈ ਸੇਈ ਸੁਨਿ ਹੋਵੈ ॥੪॥ ਭਰਥਰੀ ਵਾਚ ॥ ਕਵਨ ਬਰਤ ਨੇਮ ਜਿਤ ਬਿਨਸੈ ਕਾਮ ॥ ਕਵਨ ਸ਼ਬਦ ਨਾ ਸੰਤਾਵੈ ਜਾਮ ॥

ਕਵਨ ਸਾਂਤਿ ਕ੍ਰੋਧ ਜਲਾਵੈ ॥ ਕਵਨ ਉਪਦੇਸ਼ ਪਰਮ ਪਦ ਪਾਵੈ ॥੫॥ ਗੁਰੂ ਨਾਨਕ ਜੀ ਵਾਚ ॥ ਸਤਿ ਵਰਤ ਨੇਮ ਕਾ ਕਾਮ ਸੰਤਾਵੈ ॥ ਸਤਿਗੁਰ ਕਾ ਸ਼ਬਦ ਕ੍ਰੋਧ ਜਲਾਵੈ ॥ ਗਗਨ ਨਿਵਾਸ ਸਮਾਧਿ ਲਗਾਵੈ ॥ ਪਾਰਸ ਪਰਸ ਪਰਮਪਦ ਪਾਵੈ ॥੬॥ ਭਰਥਰੀ ਵਾਚ ॥ ਕਵਨ ਸਤੀ ਜੇ ਅਗਨਿ ਬੁਝਾਵੈ ॥ ਕਵਨ ਕਾਲ ਬਿਭੂਤ ਚੜ੍ਹਾਵੈ ॥ ਕਵਨ ਦੋਖ ਸਹਜ ਘਰ ਆਵੈ ॥ ਕਵਨ ਜਤਨ ਕਹ ਨਾਦ ਬਜਾਵੈ ॥੭॥ ਗੁਰੂ ਨਾਨਕ ਜੀ ਵਾਚ ॥ ਗੁਰੂ ਹਿਵ ਸੀਤਲ ਅਗਨਿ ਬੁਝਾਵੈ ॥ ਸੇਵਾ ਸੁਰਤ ਬਿਭੂਤ ਚੜ੍ਹਾਵੈ ॥ ਗੁਰ ਦਰਸ਼ਨ ਦੇਖ ਸਹਿਜ ਘਰ ਆਵੈ ॥ ਨਿਰਮਲ ਬਾਣੀ ਨਾਦ ਬਜਾਵੈ ॥੮॥ ਭਰਥਰੀ ਵਾਚ ॥ ਕਹਾਂ ਗਿਆਨ ਰਸ ਪੀਵੈ ਸਾਰ ॥ ਕਵਨ ਤੀਰਥ ਮੱਜਨ ਵੀਚਾਰ ॥ ਕਵਨ ਨਾਥ ਪੂਜੇ ਪੂਜਾਰਾ ॥ ਕਵਨ ਜੋਤਿ ਜੋਤਿ ਜੋਤੀ ਧਾਰਾ ॥੯॥ ਗੁਰੂ ਨਾਨਕ ਜੀ ਵਾਚ ॥ ਅੰਤਰ ਗਿਆਨ ਮਹਾ ਰਸ ਸਾਰਾ ॥ ਤੀਰਥ ਮਜਨ ਗੁਰੁ ਵੀਚਾਰਾ ॥ ਅੰਤਰ ਪੂਜਾ ਥਾਨ ਮੁਰਾਰਾ ॥ ਪ੍ਰਭ ਜੋਤੀ ਜੋਤ ਮਿਲਾਵਨਹਾਰਾ ॥੧੦॥ ਭਰਥਰੀ ਵਾਚ ॥ ਕਉਨ ਸੁ ਰਸੁ ਔ ਰਸੀਆ ਭਾਉ ॥ ਕਵਨ ਸੁ ਤਖਤ ਨਿਵਾਸੀ ਗਾਉ ॥ ਕਉਨ ਸੁ ਕਾਰ ਕਰੇ ਕਰਾਇ ॥ ਕਵਨ ਸੁ ਅਲਖ ਨ ਲਖਿਆ ਜਾਇ ॥੧੧॥ ਗੁਰੂ ਨਾਨਕ ਜੀ ਵਾਚ ॥ ਰਸਿ ਰਸੀਆ ਮਨ ਏਕੈ ਭਾਇ ॥ ਤਖਤ ਨਿਵਾਸੀ ਨਿਰੰਜਨ ਰਾਇ ॥ ਕਾਰ ਕਮਾਉਣੀ ਖਸਮ ਰਜਾਇ ॥ ਅਵਗਤਿ ਨਾਥ ਨ ਲਖਿਆ ਜਾਇ ॥੧੨॥ ਭਰਥਰੀ ਵਾਚ ॥ ਕਹਿ ਉਪਜੈ ਕਹਿ ਕਹੀਐ ਦੂਰ ॥ ਕਿਨ ਮਹਿ ਜੋਤਿ ਰਹੀ ਭਰਪੂਰ ॥ ਕਿਸ ਨੇੜੇ ਕਿਸ ਦੂਰ ਬਤਾਵੈ ॥ ਕਿਸ ਗੁਨ ਗਾਵੈ ਕਿਸਹਿ ਸੁਣਾਵੈ ॥੧੩॥ ਗੁਰੂ ਨਾਨਕ ਜੀ ਵਾਚ ॥ ਜਲ ਤੇ ਉਪਜੈ ਜਲ ਤੇ ਦੂਰ ॥ ਜਲ ਮਹਿ ਜੋਤਿ ਰਹੀ ਭਰਪੂਰ ॥ ਕਿਸ ਨੇੜੈ ਕਿਸ ਆਖੈ ਦੂਰ ॥ ਹਰਿ ਗੁਣ ਗਾਵੈ ਦੇਖ ਹਜੂਰ ॥੧੪॥ ਭਰਥਰੀ ਵਾਚ ॥ ਕਉਣ ਅੰਤਰ ਕਉਣ ਬਾਹਰ ਹੋਇ ॥ ਕਉਣ ਕਾਰਨਿ ਚਲੈ ਸਭ ਰੋਇ ॥ ਕਹਿ ਭਰਥਰੀ ਨਾਨਕ ਦੇਹੁ ਬੀਚਾਰ ॥ ਬੋਲਤ ਕਉਣ ਕਰੈ ਆਧਾਰ ॥੧੫॥ ਗੁਰੂ ਨਾਨਕ ਜੀ ਵਾਚ ॥ ਅੰਤਰ ਬਾਹਰ ਏਕੋ ਸੋਇ ॥ ਏਕੰਕਾਰ ਕਹੈ ਸੋ ਹੋਇ ॥ ਸੁਣ ਭਰਥਰਿ ਨਾਨਕ ਕਹੇ ਬੀਚਾਰ ॥ ਬੋਲਤ ਰਹੇ ਪਵਨ ਆਧਾਰ ॥੧੬॥ ਏਹ ਸੁਣ ਕਰ ਭਰਥਰੀ ਭੀ ਹਉਲਾ ਹੋਇ ਗਇਆ ਜਦ ਏਹ ਹਕੀਕਤ ਗੁਰੂ ਅੰਗਦ ਜੀ ਸੁਣੀ ਤਾਂ ਸ੍ਰੀ ਗੁਰੂ ਅੰਗਦ ਜੀ ਆਖਯਾ ਭਾਈ ਬਾਲਾ ਏਹ ਤੇਰੇ ਹਾਜਰ ਹੁੰਦੇ ਹੀ ਹੋਈ ਹੈ ਤਾਂ ਬਾਲੇ ਆਖਯਾ ਗੁਰੂ ਜੀ ਏਹ ਜੋ ਬਾਤ ਹੋਈ ਹੈ ਸੋ ਮੇਰੇ ਹਾਜ਼ਰ ਹੋਈ ਹੈ ਏਹ ਸੁਣਦੇ ਹੀ ਗੁਰੂ ਅੰਗਦ ਜੀ ਮਸਤ ਹੋਇ ਗਏ ਸੱਤ ਦਿਨ ਅਤੇ ਸੱਤ ਰਾਤ ਬਿਦੇਹ ਹੀ ਰਹੇ ਕੋਈ ਬੁਲਾਵੇ ਤਾਂ ਬੋਲਨ ਨਾਹੀਂ ਨਾ ਕੁਛ ਖਾਵਣ ਅਤੇ ਨਾ ਕੁਛ ਪੀਵਣ ਅਤੇ ਪਿੰਡ ਵਿਚ ਧੁੰਮ ਪੈ ਗਈ ਜੋ ਗੁਰੂ ਅੰਗਦ ਜੀ ਸਮਾਇ ਗਏ ਜਾਂ ਅਠਵਾਂ ਦਿਨ ਹੋਯਾ ਤੇ ਸਵਾ ਪਹਿਰ ਦਿਨ ਚੜ੍ਹਿਆ ਤਾਂ ਗੁਰੂ ਅੰਗਦ ਜੀ ਸੁਧ ਵਿਚ ਆਏ ਸਾਵਧਾਨ ਹੋਏ ਅਤੇ ਆਇਕੇ ਬਾਲਾ ਜੀ ਨੂੰ ਸਦਵਾਇਆ ਅਤੇ ਬਾਲੇ ਸੰਧੂ ਆਏ ਮੱਥਾ ਟੇਕਿਆ ਤਾਂ ਗੁਰੂ ਅੰਗਦ ਦੇਵ ਜੀ ਆਖਿਆ ਭਾਈ ਬਾਲਾ ਏਹ ਅੰਮ੍ਰਿਤ ਸਭੋ ਤੇਰੇ ਹੀ ਵੰਡੇ ਆਇਆ ਹੈ

ਤਾਂ ਭਾਈ ਬਾਲਾ ਸੰਧੂ ਬੋਲਿਓ ਨਾਹੀਂ ਅਤੇ ਬਾਲਾ ਮਸਤ ਹੋਇ ਗਿਆ ਫੇਰ ਭਾਈ ਬਾਲਾ ਸੱਤੀਂ ਪਹਿਰੀਂ ਦੇਹ ਵਿਚ ਆਯਾ ਸਵਾਧਾਨ ਹੋਯਾ ਤੇ ਲਗਾ ਜਨਮ ਸਾਖੀ ਲਿਖਾਣ ਤੇ ਭਾਈ ਪੈੜਾ ਮੋਖਾ ਖੱਤਰੀ ਲੱਗਾ ਲਿਖਣ ਤੇ ਗੁਰੂ ਅੰਗਦ ਜੀ ਸੁਣ ਰਹੇ ਹੈਨ ਤਾਂ ਗੁਰੂ ਅੰਗਦ ਜੀ ਆਖਿਆ ਕਹੁ ਭਾਈ ਬਾਲਾ ਅੱਗੇ ਕੀਕੂੰ ਹੋਈ ॥੪੧॥

## ਸਾਖੀ ਸਿਲਕਾ ਪਰਬਤ ਦੀ

ਜਾਂ ਫੇਰ ਗੁਰੂ ਨਾਨਕ ਜੀ ਸਿਲਕਾ ਪਰਬਤ ਪਰ ਗਏ ਤਾਂ ਚੰਦ੍ਰਮਾ ਦਿਸਣੋ ਰਹਿ ਗਿਆ ਤਾਂ ਮਰਦਾਨੇ ਪੁਛਿਆ ਗੁਰੂ ਜੀ ਹੁਣ ਚੰਦ੍ਰਮਾ ਭੀ ਨਹੀਂ ਨਜ਼ਰ ਆਂਵਦਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਹੇਠ ਦੇਖ ਜਾਂ ਮਰਦਾਨਾ ਲੱਗਾ ਹੇਠ ਦੇਖਣ ਤਾਂ ਚੰਦ੍ਰਮਾ ਹੇਠ ਨਜ਼ਰ ਆਇਆ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਅਸੀਂ ਚੰਦ੍ਰਮਾ ਉਪਰ ਆਏ ਹਾਂ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਾ ਅਸੀਂ ਸਭ ਬਵੰਜਾ ਹਜ਼ਾਰ ਜੋਜਨ ਆਏ ਹਾਂ ਤਾਂ ਮਰਦਾਨੇ ਅਗੇ ਵਡੀਆਂ ਜਗਹ ਹੈਨ ਤਾਂ ਫੇਰ ਮਰਦਾਨੇ ਕਹਿਆ ਜੀ ਕੀ ਜਗਹ ਹੈਨ ਤਾਂ ਗੁਰੂ ਜੀ ਆਖਯਾ ਮਰਦਾਨਾ ਅਗੇ ਸੁਮੇਰ ਹੈ ਉਸ ਪਰ ਸਿਧ ਮੰਡਲੀ ਹੈ ਅਤੇ ਸਿਧ ਮੰਡਲੀ ਤੋਂ ਅਗੇ ਦੱਤਾਤ੍ਰੇ ਸੰਨਿਆਸੀ ਅਵਧੂਤ ਹੈ ਉਸ ਤੋਂ ਅਗੇ ਕੁਮੇਰ ਹੈ ਜਿਸ ਦੇ ਹਵਾਲੇ ਸਭ ਮਾਯਾ ਹੈ ਅਤੇ ਨਉਨਿਧਾਂ ਹੈਨ ਉਸ ਤੋਂ ਅਗੇ ਮਹਾਂਦੇਵ ਭੰਡਾਰੀ ਹੈਨ ਅਰ ਆਪ ਪਿੰਗਲਾ ਹੈ ਅਤੇ ਉਸਦੇ ਉਪਰ ਕੈਲਾਸ਼ ਹੈ ਜਿਥੇ ਧ੍ਰੂਅ ਭਗਤ ਦਾ ਮੰਡਲ ਹੈ ਤਿਸਦੇ ਉਪਰ ਨਿਰੰਕਾਰ ਦਾ ਤਖ਼ਤ ਉਸ ਉਪਰ ਆਪ ਨਿਰੰਕਾਰ ਕਰਤਾ ਪੁਰਖ ਜੋਤੀ ਸਰੂਪ ਬਿਰਾਜਮਾਨ ਹੈ ਤਾਂ ਮਰਦਾਨੇ ਪੁਛਿਆ ਜੀ ਇਥੋਂ ਸੁਮੇਰ ਕਿਤਨਾ ਉਚਾ ਹੈ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਾ ਇਥੋਂ ਤਿਹੱਤ੍ਰ ਹਜ਼ਾਰ ਜੋਜਨ ਉਚਾ ਹੈ ਫੇਰ ਮਰਦਾਨੇ ਪੁਛਿਆ ਗੁਰੂ ਜੀ ਜਿਸ ਧਰਤੀ ਪਾਸੋਂ ਅਸੀਂ ਆਏ ਹਾਂ ਉਥੋਂ ਸੁਮੇਰ ਕਿਤਨਾ ਉਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜਿਥੋਂ ਅਸੀਂ ਆਏ ਉਸਤੋਂ ਸਵਾ ਲੱਖ ਜੋਜਨ ਉਚਾ ਹੈ ਏਹ ਗੋਸ਼ਟ ਮਰਦਾਨੇ ਨਾਲ ਕਰਦੇ ਆਹੇ ਤਿਚਰਾਂ ਨੂੰ ਭੰਗਰਨਾਥ ਆਇ ਪਹੁੰਚਿਆ ਆਂਵਦਾ ਹੀ ਆਖਣ ਲੱਗਾ ਅਰੇ ਮਾਹੀ ਮੁੰਡੇ ਕਹਾਂ ਚਲਾ ਆਵਤਾ ਹੈਂ ਅਗੇ ਤੇਰਾ ਕੰਮ ਨਾਹੀਂ ਤਾਂ ਗੁਰੂ ਨਾਨਕ ਜੀ ਸਲੋਕ ਆਖਿਆ। ਗੁਰੂ ਨਾਨਕ ਜੀ ਵਾਚ ॥ ਮਾਇ ਹਮਾਰੀ ਮਨਸਾ ਹੋਤੀ ਤਿਸਕਾ ਮੂੰਡ ਮੂੰਡਾਯਾ ॥ ਦੁਰਮਤਿ ਹਮਾਰੀ ਦਾਦੀ ਕਹੀਏ ਤਿਸਕਾ ਕਾਨ ਛਿਦਾਯਾ ॥ ਤਾਕੀ ਰਾਖ ਲੈ ਨਿਰਮਲ ਛਾਨੀ ਸੇਈ ਬਿਭੂਤ ਚੜ੍ਹਾਯਾ ॥ ਕਹੇ ਨਾਨਕ ਸੁਣ ਭੰਗਰ ਨਾਥਾ ਤੈਂ ਪੂਰਾ ਜੋਗ ਨ ਪਾਯਾ ॥ ਜੁਗਤ ਨ ਜਾਨੀ ਅਉਧ ਵਧਾਈ ਬਿਰਥਾ ਜਨਮ ਗਵਾਯਾ ॥ ਕੰਨ ਪੜਾਇ ਮੁੰਦ੍ਰਾ ਪਾਈਆਂ ਜੋਗ ਜੁਗਤਿ ਨ ਜਾਨੀ ॥ ਲਾਇ ਬਿਭੂਤ ਬੈਠਾ ਹੋਇ ਜੋਗੀ ਸਗਲੀ ਸੁਧ ਬਉਰਾਨੀ ॥ ਡੰਡਾ ਫਹੁਆ ਹਥ ਫਹੌਰੀ ਸੇਲੀ ਅੰਗ ਬਣਾਈ ॥ ਕਹਿ ਨਾਨਕ ਸੁਣ ਭੰਗਰਨਾਥਾਂ ਤੈਂ ਝੂਠੀ ਅਵਧ

ਵਧਾਈ ॥੨॥ ਤਾਂ ਭੰਗਰਨਾਥ ਭੀ ਹੌਲਾ ਹੋ ਗਿਆ ਤਾਂ ਗੁਰੂ ਨਾਨਕ ਜੀ ਕਹਿਆ ਕਿਉਂ ਭਾਈ ਬਾਲਾ ਕਿਆ ਰਜਾਇ ਹੈ ਤਾਂ ਮੈਂ ਆਖਿਆ ਜੀ ਜਿਉਂ ਤੁਸਾਡੀ ਰਜਾਇ ਤਾਂ ਫੇਰ ਗੁਰੂ ਜੀ ਕਹਿਆ ਕਿਉਂ ਮਰਦਾਨਾ ਕਿਆ ਰਜਾਇ ਹੈ ਤਾਂ ਮਰਦਾਨੇ ਕਿਹਾ ਜੀ ਵਤ ਉਸ ਧਰਤੀ ਤੇ ਫੇਰ ਕਦ ਆਵਈਂਗੇ ਭਲਾ ਏਹ ਭੀ ਦੇਖ ਜਾਈਐ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸਾਂ ਤੇਰਾ ਆਖਿਆ ਭੀ ਮੰਨਣਾ ਹੈ ਤਾਂ ਫੇਰ ਕੂੰਨਾ ਪਰਬਤ ਨੂੰ ਚਲੇ ॥ ਬੋਲੋ ਭਾਈ ਜੀ ਵਾਹਿਗੁਰੂ ॥੪੨॥

# ਸਾਖੀ ਕੂੰਨਾ ਪਰਬਤ ਦੀ ਚਲੀ

ਤਾਂ ਓਥੋਂ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਕੂੰਨਾ ਪਰਬਤ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਜੀ ਹੁਣ ਕਿਥੇ ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਕੂੰਨਾ ਪਰਬਤ ਉਤੇ ਆਏ ਹਾਂ ਤਾਂ ਫੇਰ ਮਰਦਾਨੇ ਪੁਛਿਆ ਜੀ ਅਸੀਂ ਸਿਲਕ ਪਰਬਤ ਪਾਸੋਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਸਿਲਕ ਪਰਬਤ ਪਾਸੋਂ ਸੈਂਤਾਲੀ ਹਜ਼ਾਰ ਜੋਜਨ ਆਏ ਹਾਂ ਫੇਰ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਸਭੋ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਸਭੋ ਨੜਿੰਨਵੇਂ ਹਜ਼ਾਰ ਜੋਜਨ ਆਏ ਹਾਂ ਤਾਂ ਫੇਰ ਭਾਈ ਮਰਦਾਨੇ ਪੁਛਿਆ ਗੁਰੂ ਜੀ ਏਥੋਂ ਸੁਮੇਰ ਕਿਤਨੇ ਜੋਜਨ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਥੋਂ ਸੁਮੇਰ ਛਬੀਸ ਹਜ਼ਾਰ ਜੋਜਨ ਹੈ ਜਦ ਏਹੋ ਹੀ ਵਿਚਾਰਾਂ ਕਰਦੇ ਸੇ ਇਤਨੇ ਪਿਛੋਂ ਕਨੀਫਾ ਸਿਧ ਆਇ ਪਹੁੰਚਾ ਤਾਂ ਗੁਰੂ ਨਾਨਕ ਜੀ ਹਸਿਆ ਤਾਂ ਮਰਦਾਨੇ ਪੁਛਿਆ ਗੁਰੂ ਜੀ ਆਪ ਕਿਉਂ ਹਸੇ ਹੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਏਹ ਜੋ ਸਿਧ ਦੇਖਦਾ ਹੈਂ ਇਸ ਦਾ ਨਾਮ ਕਨੀਫਾ ਹੈ ਅਤੇ ਗੋਰਖ ਦਾ ਚੇਲਾ ਹੈ ਤੇ ਗੋਰਖ ਅਸਾਂ ਉਪਰ ਚੜ੍ਹਤਾਂ ਕਰ ਕਰ ਭੇਜਦਾ ਹੈ ਤਾਂ ਮਰਦਾਨੇ ਆਖਯਾ ਗੁਰੂ ਜੀ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਉਸ ਜੋਗੀ ਨੂੰ ਚੜਿਓਂ ਗਾਟੇ ਕਰਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਏਥੇ ਚੜੇ ਗਾਟੇ ਕਰਨ ਦੀ ਲੜਾਈ ਨਹੀਂ ਏਥੇ ਜੋ ਹੈ ਸੋ ਸ਼ਬਦ ਦੀ ਲੜਾਈ ਹੈ ਤਾਂ ਮਰਦਾਨੇ ਕਿਹਾ ਭਲਾ ਗੁਰੂ ਜੀ ਇਤਨੇ ਮੇਂ ਕਨੀਫਾ ਸਿੱਧ ਬੋਲਿਆ ਸੁਣਹੁ ਬਾਲਾ ਏਥੇ ਜੋ ਤੂੰ ਆਇਆ ਹੈਂ ਸੋ ਕਿਉਂ ਕਰ ਆਯਾ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਹਮ ਜੋ ਆਏ ਹੈਂ ਸੋ ਨਿਰੰਕਾਰ ਦੇ ਦਰਸ਼ਨ ਕੋ ਆਏ ਹਾਂ ਤਾਂ ਕਨੀਫਾ ਸਿਧ ਕਿਹਾ ਅਰੇ ਬਾਲੇ ਆਗੇ ਭੀ ਕਬੀ ਨਿਰੰਕਾਰ ਦਾ ਦਰਸ਼ਨ ਕੀਆ ਹੈ ਕਿ ਅਬਹੀ ਆਏ ਹੋ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਕਨੀਫਾ ਹਮ ਆਗੇ ਭੀ ਦਰਸ਼ਨ ਕੀਆ ਹੈ ਅਬ ਭੀ ਆਏ ਹੈਂ ਤਾਂ ਫੇਰ ਕਨੀਫਾ ਸਿਧ ਕਿਹਾ ਅਰੇ ਬਾਲਾ ਤੁਮਾਰਾ ਨਾਉਂ ਕਿਆ ਅਰ ਤੁਮ ਹੋਤੇ ਕਉਣ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਿਹਾ—

ਰਾਗ ਆਸਾ ਮਹਲਾ ੧ ॥ ਨਾਉਂ ਹਮਾਰਾ ਅਚਰਜ ਕਹੀਐ ਹਮ ਹੋਤੇ ਅਚਰਜ ਰਬਾਨੀ ॥
ਸਿਫਤ ਹਮਾਰੀ ਸਭ ਮੂਰਤ ਮਾਹਿ ਜੋਤ ਸਗਲ ਮਹਿ ਤਾਨੀ ॥੧॥ ਸੁਨਹੁ ਕਨੀਫੇ ਰਾਵਲ

ਜੋਗੀ ਸਤਜੁਗ ਤ੍ਰੇਤੈ ਦੁਆਪੁਰ ਕਲਜੁਗ ਨਿਰਮਲ ਸਦਾ ਅਰੋਗੀ ॥੧॥ ਰਹਾਉ ॥ ਜਾਤ ਹਮਾਰੀ ਜਤ ਕਤ ਦੇਖਉ ਨਾਨਾ ਬਰਨ ਹਮਾਰਾ ॥ ਉਪਜਨ ਬਿਨਸਨ ਖੇਲ ਹਮਾਰਾ ਸ਼ਿਵ ਸ਼ਕਤੀ ਬਿਉਹਾਰਾ ॥੨॥ ਹਰਖ ਸੋਗ ਕੀ ਕਾਇਆ ਬਾਂਧੀ ਪਾਪ ਪੁੰਨ ਦੁਇ ਸਾਖੀ ॥ ਕਲਾ ਹਮਾਰੀ ਜਲ ਥਲ ਪਸਰੀ ਜੋਤਿ ਸੰਪੂਰਨ ਸਾਖੀ ॥੩॥ ਏਕੰਕਾਰ ਹਮਾਰਾ ਸਾਹਿਬ ਜਿਸ ਹਮ ਸਾਜਿ ਨਿਵਾਜੈ ॥ ਕਹੈ ਨਾਨਕ ਸੁਣਹੁ ਕਨੀਫਾ ਸੁਰਤ ਸ਼ਬਦ ਮਿਲ ਗਾਜੈ ॥੪॥

ਫੇਰ ਕਨੀਫਾ ਸਿਧ ਬੋਲਿਆ ਅਗੇ ਨਾਨਕ ਤੁਮਨੇ ਗੁਰੂ ਕੋਈ ਨਹੀਂ ਕੀਆ ਚਲੋ ਤੁਮ ਗੋਰਖ ਕਉ ਗੁਰੂ ਕਰੇ ਕੰਨ ਪੜਾਵੋ ਤੇ ਮੁੰਦ੍ਰਾ ਪਹਿਰੋ। ਤਾਂ ਗੁਰੂ ਨਾਨਕ ਜੀ ਇਕ ਸਲੋਕ ਆਖਯਾ—

ਏਕੋ ਚੀਰਾ ਜਾਨੇ ਜੋਗੀ ॥ ਕਲ ਮਾਇਆ ਤੇ ਰਹੇ ਅਰੋਗੀ ॥ ਸੁੰਨ ਮੰਡਲ ਕੀ ਭਿਖਿਆ ਖਾਈ ॥ ਸਤ ਸੰਤੋਖ ਕੀ ਖਿੰਥਾ ਪਾਈ ॥ ਬਿਨ ਖਪਰ ਪਾਣੀ ਪੀਆ ॥ ਬਿਨ ਧਰਤੀ ਬਿਨ ਕੂਆ ॥ ਬਿਨ ਸਿੰਙੀ ਨਾਦ ਸ਼ਬਦ ਵਾਜੈ ॥ ਬਿਨ ਬਾਦਰ ਗਗਨਾ ਗਾਜੈ ॥ ਬਿਜਲੀ ਚਮਕਾਰਾ ਲਾਇਆ ॥ ਤਬ ਨਾਨਕ ਜੋਗ ਪਾਇਆ ॥

ਤਾਂ ਕਨੀਫਾ ਸਿਧ ਭੀ ਹੌਲਾ ਹੋਕਰ ਗਿਆ ਤਾਂ ਮਰਦਾਨੇ ਕਿਹਾ ਗੁਰੂ ਜੀ ਹੁਣ ਤਾਂ ਅਗੇ ਚਲੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਤਾਵਲਾ ਨਾ ਹੋ ਅਤੇ ਸਿਧਾਂ ਦਾ ਤਮਾਸ਼ਾ ਦੇਖ ਤਾਂ ਮਰਦਾਨੇ ਕਿਹਾ ਜੀ ਜਿਵੇਂ ਤੁਸਾਡੀ ਰਜਾਇ ਜਾਂ ਏਹ ਬਾਤਾਂ ਹੋ ਰਹੀਆਂ ਸੀ ਜੋ ਹਨੀਫਾ ਸਿਧ ਆਯਾ ਅਤੇ ਆਉਂਦੇ ਹੀ ਆਖਿਆਸੁ ਆਦੇਸ ਹੋ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਕਿਹਾ ਆਦੇਸ ਏਕੰਕਾਰ ਕੋ ਆਦੇਸ ਆਓ ਹਨੀਫਾ ਜੋਗੀ ਤਾਂ ਹਨੀਫੇ ਸਿਧ ਕਿਹਾ ਅਰੇ ਬਾਲੇ ਤੂੰ ਮੁਝਕੋ ਕਿਆ ਜਾਨਤਾ ਹੈਂ ਤੂੰ ਮੇਰਾ ਨਾਉਂ ਕਿਉਂ ਕਰ ਸਹੀ ਕੀਤਾ ਹੈ ਏਹ ਮੁਝਕੋ ਦਸ ਤਾਂ ਗੁਰੂ ਨਾਨਕ ਆਖਿਆ ਸੁਣ ਹਨੀਫਾ ਤੂੰ ਰਾਜੇ ਕੰਕਰਨ ਕਾ ਬੇਟਾ ਹੈਂ ਜਬ ਤੇਰਾ ਪਿਤਾ ਮੂਆ ਥਾ ਤਬ ਤੂੰ ਸਤਾਰਾਂ ਬਰਸ ਕਾ ਥਾ ਅਤੇ ਤੁਮਾਰਾ ਨਗਰ ਸੀਲਤਾਪੁਰ ਥਾ ਜਬ ਤੂੰ ਰਾਜ ਲਗਾ ਕਰਨ ਤਾਂ ਇਕ ਦਿਨ ਤੂੰ ਸ਼ਿਕਾਰ ਖੇਡਣ ਗਿਆ ਥਾ ਤੇ ਤੂੰ ਸ਼ਿਕਾਰ ਮਾਰਿਆ ਪਰ ਤੂੰ ਆਪਣੇ ਆਤਮੇਂ ਵਿਚ ਬੜਾ ਬਿਗਸਿਆ ਥਾ ਪਰ ਤੁਮਕੋ ਗੋਰਖ ਨਾਥ ਦਖਾਲੀ ਆਇ ਦਿਤੀ ਤਾਂ ਤੂੰ ਕਹਿਆ ਜੋਗੀ ਕੋ ਭੰਡਾਰਾ ਦੇਵੋ ਤਾਂ ਗੋਰਖਨਾਥ ਨੇ ਕਿਹਾ ਰੇ ਬਾਲਕੇ ਏ ਭੰਡਾਰਾ ਹਮ ਨਹੀਂ ਲੇਤੇ ਏਹ ਮਲੀਨ ਹੈ ਤਬ ਤੁਮਨੇ ਕਹਾ ਕਿਉਂ ਨਾਥ ਜੀ ਏਹ ਅਹਾਰ ਤੁਝ ਕਿਉਂ ਮਲੀਨ ਕਿਹਾ ਹੈ ਤਾਂ ਗੋਰਖਨਾਥ ਨੇ ਕਿਹਾ ਰੇ ਬਾਲਕ ਤੇਰੇ ਮਨ ਮੇਂ ਦਯਾ ਨਾਹੀਂ ਤੇਰੀ ਕਾਯਾਂ ਬਾਰ ਬਾਰ ਕੁਸੇਗੀ ਤਾਂ ਤੂੰ ਕਿਹਾ ਨਾਥ ਜੀ ਜਿਵੇਂ ਕਾਯਾਂ ਕੁਸੇ ਨਾਹੀਂ ਤਾਂ ਗੋਰਖ ਨਾਥ ਨੇ ਕਿਹਾ ਅਰੇ ਬਾਲਕੇ ਤੁਮ ਜੋਗ ਕਮਾਵੋ ਕਾਯਾਂ ਛੀਜੈ ਨਾਹੀਂ ਤੈ ਨੇ ਫੇਰ ਕਿਹਾ ਨਾਥ ਜੀ ਕਿਉਂਕਰ ਜੋਗ ਕਮਾਈਐ ਤਾਂ ਗੋਰਖ ਕਿਹਾ ਮੂੰਡ ਮੁੰਡਾਵੋ ਮੁੰਦਰਾਂ ਪਾਵੋ ਇਸ ਬਿਧ ਜੋਗ ਕਮਾਵੋ ਤਾਂ ਤੂੰ ਗੋਰਖਨਾਥ ਅਗੇ ਮੱਥਾ ਟੇਕਿਆ ਤੇ ਬੈਠ ਗਿਓਂ ਤਾਂ ਗੋਰਖਨਾਥ ਨੇ ਤੇਰਾ ਮੂੰਡ ਮੁੰਡਿਆ ਕੰਨ ਪਾੜੇ ਤੁਝ ਕੋ ਜੋਗ ਦੀਆ ਤਬ ਤੂੰ ਸਿਧ ਹੂਆ ਤਾਂ ਹਨੀਫੇ ਸਿਧ

ਕਿਹਾ ਅਰੇ ਨਾਨਕ ਹਮਾਰੇ ਕੰਨ ਕਿਸ ਜਗਹ ਪਾੜੇ ਅਰ ਕਿਸ ਜਗਹ ਮੂੰਡ ਮੁੰਡਿਆ ਤਾਂ ਗੁਰੂ ਨਾਨਕ ਜੀ ਕਿਹਾ ਹਨੀਫਾ ਲੁੰਡੇ ਪਿਪਲ ਕੇ ਹੇਠ ਤਾਂ ਹਨੀਫੇ ਕਿਹਾ ਜੇ ਤੁਮ ਐਸੇ ਹੋ ਤਾਂ ਹਮਰੀ ਭੀ ਨਿਸ਼ਾ ਕਰੋ ਤਾਂ ਗੁਰੂ ਨਾਨਕ ਜੀ ਕਿਹਾ ਕਹੋ ਹਨੀਫਾ ॥ ਹਨੀਫਾ ਵਾਚ ॥ ਅਖੇਰ ਵਿਰਤ ਬਾਹਰ ਰਹੈ ਕੋ ਨਾਹਿ ॥ ਅਹੇੜਾ ਕਹੀਐ ਕਉਣ ਕੀ ਜਾਇ ॥ ਕਉਣ ਸੰਗ ਲੇ ਚੜ੍ਹੇ ਸ਼ਿਕਾਰ ॥ ਕਉਣ ਮਿਰਗ ਪਕੜ ਲਿਆਵੇ ਘਾਟ ॥ ਕਉਣ ਕਰ ਰਾਖੇ ਉਨ ਕਉ ਬਾਟ ॥ ਏਹ ਅਹੇੜਾ ਕਿਸਕੇ ਸਾਥ ॥ ਹਨੀਫਾ ਪੂਛੇ ਨਾਨਕ ਪਾਸ ॥ ਗੁਰੂ ਨਾਨਕ ਜੀ ਵਾਚ ॥ ਅਖੇਰ ਬਿਰਤ ਬਾਹਰ ਆਇਓ ਧਾਇ ॥ ਅਹੇੜਾ ਪਾਇਓ ਘਰ ਕੀ ਗਾਇ ॥ ਸੰਤ ਸੰਗ ਲੇ ਚੜੇ ਸ਼ਿਕਾਰ ॥ ਤ੍ਰਿਸ਼ਨ ਚਪਲ ਕਉ ਲੇਵੋ ਮਾਰ ॥ ਮਿਰਗ ਪਕੜ ਘਰ ਆਣੇ ਹਾਟ ॥ ਚੁਖ ਚੁਖ ਲੈ ਗਏ ਬਾਟ ਅਰ ਘਾਟ ॥ ਏਹ ਅਹਾੜਾ ਕੀਨੋ ਦਾਨ ॥ ਨਾਨਕ ਕੇ ਘਰ ਕੇਵਲ ਨਾਮ ॥ ਸੁਣ ਹਨੀਫਾ ਇਹ ਬੀਚਾਰ ॥ ਗੋਰਖ ਠਾਢਾ ਹਮਰੇ ਦੁਆਰ ॥੨॥ ਤਾਂ ਹਨੀਫਾ ਸਿਧ ਗੁਰੂ ਨਾਨਕ ਜੀ ਦੇ ਚਰਨਾਂ ਉਪਰ ਹਥ ਰਖਕੇ ਚਲਦਾ ਰਿਹਾ ਤਾਂ ਗੋਰਖ ਨਾਥ ਨੇ ਗੋਪੀ ਚੰਦ ਕੋ ਕਿਹਾ ਰੇ ਬੇਟਾ ਤੂੰ ਜਾਇ ਕੇ ਉਪਦੇਸ਼ ਦੇ ਕੇ ਲੈ ਆਓ ਤਾਂ ਗੋਪੀ ਚੰਦ ਕਿਹਾ ਭਲਾ ਗੁਰੂ ਜੀ ਤਾਂ ਗੋਪੀ ਚੰਦ ਗੁਰੂ ਨਾਨਕ ਜੀ ਪਾਸ ਆਯਾ ਆਇਕਰ ਕਿਹਾਸੁ ਆਦੇਸ ਹੋ ਤਪਾ ਆਦੇਸ ਤਾਂ ਗੁਰੂ ਨਾਨਕ ਜੀ ਕਿਹਾ ਆਦੇਸ ਏਕੰਕਾਰ ਕਉ ਆਦੇਸ ਤਾਂ ਗੋਪੀ ਚੰਦ ਬਚਨ ਕੀਤਾ ॥

ਗੋਪੀ ਚੰਦ ਵਾਚ ॥ ਕਉਣ ਨਾਮ ਕਉਣ ਬਰਨ ਤੁਮਾਰਾ ॥ ਕਉਣ ਰੂਪ ਕਉਣ ਬਿਸਥਾਰਾ ॥ ਕਉਣ ਮਨੋਰਥ ਈਹਾਂ ਆਏ ॥ ਚਲੋ ਤਪਾ ਤੁਮੇ ਨਾਥ ਬੁਲਾਏ ॥ ਕੰਨ ਪੜਾਇ ਮੁੰਦਰਾਂ ਪਹਿਰਾਵੋਂ ॥ ਗੁਰ ਗੋਰਖ ਕੇ ਚਰਨ ਲਗਾਵੋਂ ॥

ਗੁਰੂ ਨਾਨਕ ਜੀ ਵਾਚ ॥ ਨਾਮ ਏਕੰਕਾਰ ਕਰਤਾਰਾ ॥ ਜਾਤ ਬਰਨ ਤੇ ਰਹੈ ਨਿਆਰਾ ॥ ਰੂਪ ਦੇਹ ਨ ਕੀਨਾ ਬਿਸਥਾਰਾ ॥ ਅਲਖ ਨ ਲਖੀਐ ਸਗਲ ਮਝਾਰਾ ॥ ਪਾਰਬ੍ਰਹਮ ਕੇ ਦਰਸ਼ਨ ਆਏ ॥ ਅਮਰ ਅਜੂਨੀ ਲੀਏ ਬੁਲਾਏ ॥ ਕੰਨ ਪੜਾਇ ਨ ਮੁੰਦਰਾਂ ਪਾਊਂ ॥ ਸਭ ਸਿਧਨ ਕੋ ਚਰਨ ਲਗਾਊਂ ॥ ਏਕੰਕਾਰ ਗੁਰੂ ਸਿਰ ਮੇਰੈ ॥ ਕਹਿ ਨਾਨਕ ਸੁਣ ਗੋਪੀ ਚੰਦਾ ਦ੍ਰਿਸ਼ਟ ਮਾਨ ਕੀਤੇ ਸਭ ਚੇਰੇ ॥੨॥ ਗੋਪੀ ਚੰਦ ਵਾਚ ॥ ਕਵਣ ਗਿਆਨੀ ਧਿਆਨੀ ॥ ਕਵਣ ਤੀਰਥ ਮਜਨ ਇਸਨਾਨੀ ॥ ਕਵਣ ਸੁ ਨਿਰਮਲ ਕਵਣ ਸੁ ਮੇਲਾ ॥ ਕਵਣ ਸੁ ਬਸਤ ਜਿਤ ਲਾਗੈ ਗੇਲਾ ॥ ਕਵਣ ਸੁ ਉਪਰ ਕਵਣ ਸੋ ਤਲੈ ॥ ਕਵਣ ਜੁਗਤਿ ਜਿਤ ਦੀਪਕ ਬਲੈ ॥ ਗੋਪੀਚੰਦ ਕਹੈ ਸੁਣ ਨਾਨਕ ਤਪੈ ॥ ਕਵਣ ਸੋ ਜਾਪ ਜਿਤ ਰਸਨਾ ਜਪੈ ॥੩॥ ਗੁਰ ਨਾਨਕ ਜੀ ਵਾਚ ॥ ਗਿਆਨੀ ਸੋਈ ਸੋ ਗੁਰਮੁਖ ਹੋਵੇ ॥ ਧਿਆਨੀ ਸੋਈ ਜੋ ਸੁਰਤ ਨ ਖੋਵੈ ॥ ਤੀਰਥ ਮਜਨ ਗੁਰ ਦਰਸ਼ਨ ਪਾਇਆ ॥ ਚਰਨੀਂ ਲਾਗੇ ਆਪ ਗਵਾਯਾ ॥ ਨਿਰਮਲ ਬਾਣੀ ਜਿਸ ਮੈਲ ਨ ਰਾਈ ॥ ਗੁਰ ਪੂਰੇ ਬਿਨ ਮੈਲ ਨ ਜਾਈ ॥ ਗੁਰ ਉਪਦੇਸ਼ ਲੈ ਕਾਰ ਸਿਧਾਯਾ ॥ ਧਰ ਪਹੁੰਚੇ ਕੋਈ ਠਾਕ ਨ ਪਾਯਾ ॥ ਊਪਰ ਹੀ ਹੁਕਮ ਹੁਕਮ

ਹੀ ਤਲੈ ॥ ਹੁਕਮ ਪਛਾਣੈ ਤਾਂ ਦੀਪਕ ਜਲੈ ॥ ਕਹੈ ਨਾਨਕ ਸੁਣ ਗੋਪੀ ਚੰਦ ॥ ਮੋਹ ਮਾਯਾ ਕੈ ਬੰਧਨ ਕਪੈ ॥ ਇਹ ਬਿਧ ਜਾਪ ਜਿਤ ਰਸਨਾ ਜਪੈ ॥੧॥

ਜਬ ਇਹ ਬਚਨ ਗੋਪੀ ਚੰਦ ਨੇ ਸੁਣੇ ਤਾਂ ਗੋਪੀ ਚੰਦ ਕਿਹਾ ਚਲੋ ਤਪਾ ਜੀ ਸਿਧ ਮੰਡਲੀ ਕਾ ਦਰਸ਼ਨ ਲੇਵੋ ਅਰ ਦੇਵੋ ਤਾਂ ਗੁਰੂ ਨਾਨਕ ਜੀ ਕਿਹਾ ਚਲੋ ਗੋਪੀ ਚੰਦ ਗੋਰਖ ਨਾਥ ਸਹਿਜ ਸਿਉਂ ਅਤੇ ਹੈਂ ਤਾਂ ਗੋਪੀ ਚੰਦ ਪ੍ਰਸੰਨ ਹੋਇਕੇ ਗਿਆ ਗੋਪੀ ਚੰਦ ਗੋਰਖ ਨਾਥ ਨੂੰ ਜਾਇ ਕਿਹਾ ਸੁਣੋ ਪਿਤਾ ਜੀ ਉਹ ਤਾਂ ਤੱਤ ਸਰੂਪ ਹੈ ਹਉਂ ਉਸ ਕੇ ਸਾਥ ਬਚਨ ਕੀਤੇ ਹਨ ਪਰ ਓਹ ਤਾਂ ਮਹਾਂ ਪੁਰਖ ਹੈ ਤਾਂ ਗੋਰਖ ਨਾਥ ਕਿਹਾ ਹੇ ਪੁਤ੍ਰ ਮੈਂ ਜਾਣਦਾ ਹਾਂ ਪਰ ਇਨ੍ਹਾਂ ਸਿਧਾਂ ਦਾ ਮਾਨ ਉਤਾਰਨ ਦੇਹ ਤਾਂ ਗੋਪੀ ਚੰਦ ਚੁਪ ਕਰ ਗਿਆ ਤਾਂ ਭਰਥਰੀ ਆਪਣੇ ਚਿਤ ਵਿਚ ਬੜਾ ਕ੍ਰੋਧਵਾਨ ਹੋਯਾ ਭਰਥਰੀ ਕਿਹਾ ਗੁਰੂ ਜੀ ਮੈਂ ਫੇਰ ਜਾਂਦਾ ਹਾਂ ਤਾਂ ਗੋਰਖ ਨਾਥ ਕਿਹਾ ਜਾ ਭਰਥਰੀ ਉਪਦੇਸ਼ ਦੇ ਕਰ ਲੈ ਆਓ ਤਾਂ ਭਰਥਰੀ ਫੇਰ ਗੁਰੂ ਨਾਨਕ ਪਾਸ ਆਯਾ ਤਾਂ ਆਇਕੇ ਕਹਿਓਸੁ ਆਦੇਸ ਹੋ ਨਾਨਕ ਤਪਾ ਆਦੇਸ ਤਾਂ ਸ੍ਰੀ ਗੁਰੂ ਜੀ ਕਿਹਾ ਆਦੇਸ ਏਕੰਕਾਰ ਕੋ ਆਦੇਸ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਆਓ ਭਰਥਰੀ ਨਾਥ ਤੁਮ ਤੇ ਆਗੇ ਫਿਰ ਗਏ ਸਾਓ ਤਾਂ ਭਰਥਰੀ ਕਿਹਾ ਚਲ ਨਾਨਕ ਤਪਾ ਮੈਂ ਤੈਨੂੰ ਗੋਰਖ ਪਾਸ ਲੈ ਜਾਊਂ ਤਾਂ ਗੁਰੂ ਜੀ ਕਿਹਾ ਅਰੇ ਭਰਥਰੀ ਉਹਾਂ ਜਾਇ ਕੇ ਕਿਆ ਕਰੀਏਂਗੇ ॥

ਭਰਥਰੀ ਵਾਚ ॥ ਕੰਨ ਛਿਦਾਓ ਮੁੰਦਰਾਂ ਪਹਿਰੋ ਖਿੰਥਾ ਅੰਗ ਹੰਢਾਓ ॥ ਆਗਿਆ ਭੋਗ ਨ ਕਰਹੋ ਕਬਹੂੰ ਇਉਂ ਜੋਗ ਜੁਗਤ ਗਤਿ ਪਾਵੋ ॥ ਸੁਣ ਬਾਲੇ ਏਹ ਜੋਗ ਕਮਾਵੈ ॥ ਤਬ ਅਨਹਦ ਧੁਨ ਵਾਜਾ ਵਜਾਵੈ ॥੧॥

ਗੁਰੂ ਨਾਨਕ ਜੀ ਵਾਚ ॥ ਗੁਰ ਕਾ ਸ਼ਬਦ ਮਨੇ ਮਹਿ ਮੁੰਦਰਾ ਖਿੰਥਾ ਅੰਗ ਹੰਢਾਵੋ ॥ ਜੋ ਕਿਛ ਕਹੈ ਭਲਾ ਕਰ ਮਾਨਹੁ ਸਹਿਜ ਜੋਗ ਨਿਧ ਪਾਵੋ ॥੧॥ ਬਾਬਾ ਜੁਗਤਾ ਜੀਉ ਜੁਗਹੁ ਜੁਗ ਜੋਗੀ ਪਰਮ ਤਤ ਮਹਿ ਜੋਗੰ ॥ ਅੰਮ੍ਰਿਤ ਨਾਮ ਨਿਰੰਜਨ ਪਾਇਆ ਗਿਆਨ ਕਾਯਾਂ ਰਸ ਭੋਗੰ ॥੨॥ ਭਰਥਰੀ ਵਾਚ ॥ ਏਕ ਹਾਥ ਮੇਂ ਪਾਤ੍ਰ ਦੇਊਂ ਏਕ ਹਾਥ ਮੇਂ ਡੰਡਾ ॥ ਕਲਪ ਬਿਭੂਤ ਚੜ੍ਹਾਵੋ ਤੁਮ ਕਉ ਏਕ ਬਤਾਵੋਂ ਪੰਥਾ ॥੩॥ ਗੁਰੂ ਨਾਨਕ ਵਾਚ ॥ ਪਾਤ੍ਰ ਵਿਚਾਰ ਗਿਆਨ ਮਤ ਡੰਡਾ ਵਰਤਮਾਨ ਬਿਭੂਤੰ ॥ ਹਰਿ ਕੀਰਤ ਰਹਿਰਾਸ ਹਮਾਰੀ ਗੁਰਮੁਖ ਪੰਥ ਅਤੀਤੰ ॥੪॥ ਭਰਥਰੀ ਵਾਚ ॥ ਆਪਨੇ ਨਗਰ ਮੈਂ ਬੈਸਹੁ ਆਸਣ ਚੀਨਉ ਬਾਦ ਬਿਬਾਦੰ ॥ ਸਿੰਙੀ ਦੇਉ ਮੁਖ ਬੈਨ ਬਜਾਵਉ ਸੁਣੀਐ ਨਾਦ ਅਨਾਦੰ ॥੫॥ ਗੁਰੂ ਨਾਨਕ ਜੀ ਵਾਚ ॥ ਸ਼ਿਵ ਨਗਰੀ ਮੇਂ ਆਸਨ ਬੈਸੋ ਕਲਪ ਤਿਆਗੋ ਬਾਦੰ ॥ ਸਿੰਙੀ ਸੁਰਤਿ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥੬॥ ਭਰਥਰੀ ਵਾਚ ॥ ਸਗਲੀ ਸ੍ਰਿਸਟਿ ਦ੍ਰਿਸਟਿ ਦੇਖਾਊਂ ਜੈਸੀ ਜੋਗ ਜੋਗਾਦੰ ॥ ਲਿਵਲਾਗੀ ਕਬ ਟੂਟ ਨ ਜਾਵੈ ਪਰਾ ਪੂਰਨ ਪਦ ਪਾਦੰ ॥੭॥ ਗੁਰੂ ਨਾਨਕ ਵਾਚ ॥ ਸਗਲੀ ਸੰਮਿਆਂ ਜੋਤ ਨਿਰਾਲੀ

ਨਾਨਾ ਬਰਨ ਅਨੇਕੰ ॥ ਕਹੁ ਨਾਨਕ ਸੁਣ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੮॥ ਤਾਂ ਫੇਰ ਭਰਥਰੀ ਕਹਿਆ ਚਲ ਨਾਨਕ ਤਪਾ ਈਹਾਂ ਤੋੜੀ ਆਇ ਪਹੁੰਚਾ ਹੈਂ ਕਿਉਂ ਖਾਲੀ ਫਿਰ ਜਾਤਾ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਸਬਦ ਬੋਲਿਆ ॥ ਰਾਗ ਆਸਾ ਮਹਲਾ ੧ ॥ ਖਾਲੀ ਸੋ ਕਰਤਾਰ ਨ ਜਾਨੈ ॥ ਅਪਨਾ ਆਪ ਨ ਕਛੂ ਪਛਾਨੈ ॥੧॥ ਸੁਣ ਸਿਧਾ ਤੂੰ ਭਰਥਰ ਜੋਗੀ ॥ ਗੋਰਖ ਭੇਟ ਨ ਹੋਇ ਅਰੋਗੀ ॥੧॥ ਰਹਾਉ ॥ ਰਾਜ ਛੋਡ ਕਰ ਜੋਗੀ ਹੂਆ ॥ ਮਮਤਾ ਮੋਹ ਨ ਅਜਹੂੰ ਮੂਆ ॥੨॥ ਮਮਤਾ ਉਪਜੀ ਅਵਧ ਵਧਾਈ ॥ ਜੋਗ ਜੁਗਤਿ ਕੀ ਮਿਤਿ ਨਹੀਂ ਪਾਈ ॥੩॥ ਨਾਨਕ ਬੋਲੇ ਤਤ ਬੀਚਾਰ ਮੂੰਡ ਮੂੰਡਾਇ ਨ ਪਾਇਓ ਪਾਰ ॥੪॥ ਤਾਂ ਭਰਥਰੀ ਨਾਥ ਫੇਰ ਬਚਨ ਕੀਤਾ ॥ ਭਰਥਰੀ ਵਾਚ ॥ ਏਹ ਪਿਆਲਾ ਨਾਨਕ ਪੀਉ ॥ ਅੰਮ੍ਰਿਤ ਰਸਨਾ ਹੋਈ ਖੀਉ ॥੧॥ ਇਸ ਮਦ ਪੀਤੇ ਕਰੀਐ ਭੋਗ ॥ ਸੂਖ ਸਹਜਿ ਆਨੰਦ ਅਰੋਗ ॥੧॥ ਰਹਾਉ ॥ ਮੇਰੀ ਤੇਰੀ ਚਿੰਤ ਨ ਰਹਿਤੀ ॥ ਲਿਵਲਾਗੀ ਹਿਰਦੇ ਸਚ ਸੇਤੀ ॥੨॥ ਭੂਖ ਪਿਆਸੀ ਸੋ ਨਹੀਂ ਵਿਆਪੇ ॥ ਜਾਇ ਸਤ ਤੀਨੋਂ ਤਾਪੇ ॥ ਭਰਥਰੀ ਬੋਲੇ ਸੁਣ ਨਾਨਕ ਬੇਦੀ ॥ ਇਸ ਮਦ ਪੀਤੇ ਬਲਾਇ ਸਭ ਛੇਦੀ ॥੪॥ ਤਾਂ ਗੁਰੂ ਨਾਨਕ ਜੀ ਨੂੰ ਸ਼ਬਦ ਪਰਾਪਤ ਹੋਯਾ ॥ ਰਾਗ ਆਸਾ ਮਹਲਾ ੧ ॥ ਗੁੜ ਕਰ ਗਿਆਨ ਧਿਆਨ ਕਰ ਧਾਵੇ ਕਰ ਕਰਣੀ ਕਸ ਪਾਈਐ ॥ ਭਾਠੀ ਭਾਉ ਪ੍ਰੇਮ ਕਾ ਪੋਚਾ ਇਸ ਬਿਧ ਅਮਿਉ ਚੁਆਈਐ ॥ ਅਨਹਦ ਮਤਵਾਲਾ ਰਾਮ ਰਸ ਪੀਵੈ ਸਹਿਜ ਰੰਗ ਰਚਿ ਰਹਿਆ ॥ ਅਨਹਦ ਬਾਣੀ ਪ੍ਰੇਮ ਲਿਵਲਾਗੀ ਸਬਦਿ ਅਨਾਹਦ ਗਹਿਆ ॥੧॥ ਰਹਾਉ ॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣ ਭਇਆ ॥ ਹਰਿ ਦਰਸਨ ਕਾ ਕਾਂਖੀ ਹੋਵੇ ਮੁਕਤਿ ਬੈਕੁੰਠੇ ਕਰੇ ਕਿਆ ॥੨॥ ਸਚਾ ਆਪ ਪਿਆਲਾ ਸੂਚਾ ਤਿਸਹਿ ਪਿਆਵੇ ਜਾਕਉ ਨਦਰ ਕਰੇ ॥ ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦ ਹੋਛੈ ਭਾਵ ਧਰੇ ॥੩॥ ਸਿਫਤੀ ਰਾਤਾ ਸਦਾ ਬੈਰਾਗੀ ਜੂਐ ਜਨਮ ਨ ਹਾਰੈ ॥ ਕਹੇ ਨਾਨਕ ਸੁਣ ਭਰਥਰ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥

ਭਰਥਰੀ ਨਾਥ ਦੂਜੀ ਵਾਰ ਹੌਲਾ ਹੋਇਕਰ ਗਿਆ ਤਾਂ ਫੇਰ ਭੂਤਵੇ ਸਿਧ ਆਇਆ ਆਉਂਦਿਆਂ ਹੀ ਆਖਿਓਸੁ ਆਦੇਸ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਕਹਿਆ ਆਦੇਸ ਏਕੰਕਾਰ ਕੋ ਆਦੇਸ ਫੇਰ ਭੂਤਵੇ ਸਿੱਧ ਬਚਨ ਕਹਿਆ ॥ ਭੂਤਵੇ ਵਾਚ ॥ ਆਸ ਮਹਾ ਦੁਖੰ ॥ ਨਿਰਾਸਾ ਮਹਾ ਸੁਖੰ ॥ ਆਸ ਨਿਰਾਸਾ ਭੂਤਵੇ ਸੁਖ ਵਸੰਤੀ ਪਿੰਗਲਾ ॥੧॥

ਗੁਰੂ ਨਾਨਕ ਜੀ ਵਾਚ—ਆਸਾ ਨਿਰਾਸਾ ਹਮਰੀ ਕਹੀਐ ਨਿਰਾਸਾ ਦੁਖ ਅਪਾਰੰ ॥ ਬਿਨ ਆਸਾ ਗੁਰਦੇਵ ਨ ਮਿਲਬੋ ਨਹਿ ਮਿਲਬੋ ਕਰਤਾਰੰ ॥੨॥ ਭੂਤਵੇ ਵਾਚ—ਚਲ ਰੇ ਬਾਲਾ ਤੈਨੂੰ ਗੁਰੂ ਗੋਰਖ ਕੇ ਪਾਉਂ ਲਗਾਵੋਂ ॥ ਜਨਮ ਮਰਨ ਤੋਂ ਰਹਿਤ ਕਰਾਵੋਂ ॥੩॥ ਗੁਰੂ ਨਾਨਕ ਜੀ ਵਾਚ—ਗੁਰੂ ਤੁਮਾਰਾ ਗੋਰਖ ਦੇਖਿਆ ਜਿਨ ਬਹੁਤੀ ਅਵਧ ਵਧਾਈ ॥ ਸਿਧ ਜਤੀ ਅਰ ਨਾਥ ਪੁਕਾਰਹਿ ਹਮਰੀ ਗਤ ਨਹਿ ਕਾਈ ॥ ਨਾਨਕ ਬੋਲੈ ਸੁਣੋ ਭੂਤਵੇ ਅੰਤ ਦੇਹ ਗਿਰ ਜਾਈ ॥੪॥

ਤਾਂ ਭੂਤਵੇ ਭੀ ਫਿਰ ਗਇਆ ॥ ਫੇਰ ਲਹੁਰੀਪਾ ਸਿਧ ਆਯਾ ਲਹੁਰੀਪੇ ਸਿੱਧ ਆਇ ਗੁਰੂ ਜੀ ਕੋ ਕਹਾ ਆਦੇਸ ਰੇ ਬਾਲੇ ਆਦੇਸ ਤਾਂ ਸ੍ਰੀ ਗੁਰੂ ਜੀ ਕਿਹਾ ਆਦੇਸ ਆਦਿ ਪੁਰਖ ਕਉ ਆਦੇਸ ਆਉ ਲਹਰੀਪਾ ਜੋਗੀ ॥ ਲਹੁਰੀਪਾ ਵਾਚ—ਹਾਟੀ ਬਾਟੀ ਕਹਾਂ ਤਿਆਗੀ ਕਿਉਂ ਤਿਆਗਿਓ ਬਣਜ ਵਪਾਰਾ ॥ ਕਾਹੇ ਕਉ ਉਦਿਆਨੀ ਹੂਏ ਕਿਉਂ ਤਿਆਗਿਓ ਮਾਤ ਪਸਾਰਾ ॥ ਕਹੈ ਲਹੁਰੀਪਾ ਗੋਰਖ ਪੂਤਾ ਸੁਣ ਨਾਨਕ ਹਮਰੀ ਬਾਤਾ ॥ ਜਿਹ ਕਾਰਨ ਤੂ ਭਰਮਤ ਭਟਕਤ ਸੋ ਹੈ ਅਗਮ ਅਗਾਧਾ ॥੧॥ ਗੁਰੂ ਨਾਨਕ ਜੀ ਵਾਚ-ਹਾਟੀ ਬਾਟੀ ਸਹਜਿ ਕਮਾਈ ਸਹਿਜੇ ਵਣਜ ਵਪਾਰਾ ॥ ਸਹਿਜੇ ਹੀ ਉਦਿਆਨੀ ਹੂਏ ਸਹਿਜੇ ਮਾਤ ਪਸਾਰਾ ॥ ਨਾਨਕ ਔਧੂਤਾ ਕਹਤਾ ਪੂਤਾ ਸੁਣ ਲਹੁਰੀਪਾ ਬਾਤਾ ॥ ਕ੍ਰਿਪਾ ਕੀਨੀ ਆਪ ਨਿਰੰਜਨ ਤਾਂ ਮਿਲਯਾ ਅਗਮ ਅਗਾਧਾ ॥ ਤਾਂ ਲਹੁਰੀਪਾ ਭੀ ਚੁਪ ਹੋਇ ਚਲਾ ਗਿਆ ਤਾਂ ਗੋਰਖਨਾਥ ਨੇ ਪੁਛਿਆ ਕਿਉਂ ਰੇ ਲਹੁਰੀਪੇ ਦੇਹ ਬਾਤਾਂ ਲਹੁਰੀਪੇ ਕਿਹਾ ਨਾਥ ਜੀ ਨਾਨਕ ਤਪਾ ਤੇ ਅਟਕਤਾ ਨਾਹੀਂ ਪਾਸੋਂ ਗੋਪੀ ਚੰਦ ਕਹਿਆ ਗੁਰੂ ਨਾਨਕ ਤਪਾ ਤਾਂ ਪੂਜਣੇ ਲਾਇਕ ਹੈ ਤਾਂ ਗੋਰਖਨਾਥ ਨੇ ਕਿਹਾ ਪੁਤ੍ਰ ਗੋਪੀ ਮੈਂ ਜਾਣਤਾ ਹੋਂ ਪਰ ਇਨ ਸਿਧਾਂ ਕਾ ਮਾਨ ਉਤਾਰਨ ਦੇਹ ਤਾਂ ਚਰਪਟ ਨਾਥ ਆਯਾ ਤੇ ਗੁਰੂ ਨਾਨਕ ਜੀ ਕੋ ਕਿਹਾ ਆਦੇਸ ਓ ਬਾਲੇ ਆਦੇਸ ਤਾਂ ਸ੍ਰੀ ਗੁਰੂ ਜੀ ਕਿਹਾ ਆਓ ਚਰਪਟ ਜੋਗੀ ਏਕੰਕਾਰ ਕਉ ਆਦੇਸ ॥ ਚਰਪਟ ਵਾਚ ॥ ਕਹਾਂ ਤੁਮਾਰਾ ਆਸਣ ਬੈਸਣ ਕਹਾਂ ਤੁਮਾਰਾ ਭੋਜਨ ॥ ਕਵਣ ਸੂਤ ਕੇ ਕਪੜੇ ਪਹਿਰੇ ਚਲਤੇ ਕਿਤਨੇ ਜੋਜਨ ॥ ਖਾਟ ਤੁਲਾਈ ਕਹਾਂ ਬਿਛਾਈ ਕਹਾਂ ਕਰੋ ਬਿਸਰਾਮਾ ॥ ਚਰਪਟ ਬੋਲੇ ਸੁਣ ਤੂੰ ਨਾਨਕ ਐਸਾ ਕਥਹੁ ਗਿਆਨਾ ॥ ਗੁਰੂ ਨਾਨਕ ਜੀ ਵਾਚ ॥ ਆਸਣ ਬੈਸਣ ਕਾਯਾਂ ਭੀਤਰ ਨਾਮ ਹਮਾਰਾ ਭੋਜਨ ॥ ਖਿਮਾ ਸੂਤ ਕੇ ਕਪੜੇ ਪਹਿਰੇ ਚਲਹੂੰ ਅਢਾਈ ਜੋਜਨ ॥ ਖਾਟ ਤੁਲਾਈ ਦਸਵੇਂ ਦਵਾਰੇ ਤਹਾਂ ਕਰਹਿ ਬਿਸਰਾਮਾ ॥ ਨਾਨਕ ਕਹੈ ਸੁਣ ਚਰਪਟ ਨਾਥ ਐਸਾ ਕਥੋਂ ਗਯਾਨਾ ॥੨॥ ਤਾਂ ਚਰਪਟ ਨਾਥ ਵੀ ਫਿਰ ਗਇਆ ਜਾਇਕਰ ਗੁਰੂ ਗੋਰਖ ਨੂੰ ਆਖਿਓਸੁ ਸੁਣੋ ਨਾਥ ਜੀ ਨਾਨਕ ਤਾਂ ਪੂਰਨ ਜੋਗੀ ਹੈ ਤਾਂ ਗੋਰਖਨਾਥ ਨੇ ਕਹਿਆ ਕਿਉਂ ਝੰਗਰਨਾਥ ਜੀ ਤਾਂ ਝੰਗਰਨਾਥ ਨੇ ਆਖਿਆ ਜੀ ਮੈਂ ਜਾਤਾ ਹੂੰ ਦੇਖਾਂ ਕੈਸਾ ਮਾਹੀ ਮੁੰਡਾ ਹੈ ਤਮਕ ਖਾਇਕਰ ਆਇ ਗੁਰੂ ਜੀ ਕੋ ਅਦੇਸ ਕਹਿਓਸੁ ॥ ਹਾਥ ਪਹੌੜੀ ਮੁਖ ਮੈਂ ਬਾਤਾ ਕੌਣ ਰੇ ਬਾਲੇ ਕਉਣ ਤੂ ਅਪਣਾ ਨਾਮ ਬਤਾਇ ॥ ਗੁਰੂ ਨਾਨਕ ਵਾਚ—ਸੁਣ ਰੇ ਭਉਂਦੂ ਹਮਾਰਾ ਨਾਉਂ ॥ ਏਕੰਕਾਰ ਕੀਆ ਬਨਾਉ ॥ ਤੂ ਭੀ ਭੂਲਾ ਗੋਰਖ ਭੂਲਾ ॥ ਅਉਧ ਵਧਾਈ ਮਨ ਮਹਿ ਫੂਲਾ ॥ ਏਕੰਕਾਰ ਹਮਾਰਾ ਨਾਉਂ ਅਪਨੇ ਗੁਰ ਕੈ ਬਲਿ ਬਲਿ ਜਾਉ ॥੨॥ ਝੰਗਰਨਾਥ ਵਾਚ—ਬਿਨ ਚਿਕਨਾਈ ਕਿਉਂ ਦੀਪਕ ਜਲੈ ॥ ਬਿਨ ਦੂਧੈ ਕਿਉਂ ਬਾਲਕ ਪਲੈ ॥ ਬਿਨਾ ਧਨੁਖ ਕਿਉਂ ਤੀਰ ਚਲਾਵੈ ॥ ਬਿਨਾ ਚਰਨ ਕਿਉਂ ਨਗਰ ਸਿਧਾਵੈ ॥ ਝੰਗਰ ਪੂਛੇ ਸੁਨ ਰੇ ਬਾਲੇ ॥ ਬਿਨ ਕੁੰਜੀ ਕਿਉਂ ਖੁਲੇ ਤਾਲੈ ॥੩॥ ਗੁਰੂ ਜੀ ਵਾਚ ॥ ਉਲਟ ਕਉਲ ਦੀਪਕ ਕਉ ਜਾਲੈ ॥ ਲਿਵ ਲਾਗੀ ਤਉ ਬਾਲਕ ਪਾਲੈ ॥ ਸੁਰਤਿ ਬਾਂਧੀ ਤੇ ਤੀਰ ਚਲਾਯਾ ॥ ਗੁਰਬਚਨੀ

ਲੇ ਨਦਰ ਸਿਧਾਯਾ ॥ ਬੋਲੇ ਨਾਨਕ ਸੁਨ ਝੰਗਰ ਬਾਲੇ ॥ ਕ੍ਰਿਪਾ ਕੀਨੀ ਤਾਂ ਖੁਲੇ ਤਾਲੇ ॥੩॥ ਤਾਂ ਝੰਗਰਨਾਥ ਭੀ ਹੌਲਾ ਤੇ ਸ਼ਰਮਿੰਦਾ ਹੋਇ ਕਰ ਗਿਆ ਤਾਂ ਮਰਦਾਨੇ ਆਖਿਆ ਜੀ ਤੂੰ ਤਾਂ ਨਿਰੰਕਾਰ ਹੈਂ ਤੇਰੇ ਅਗੇ ਤਾਂ ਕੋਈ ਭੀ ਨਾਹੀਂ ਠਹਿਰ ਸਕਦਾ ਸਭੇ ਭਸਮ ਹੋਇ ਜਾਂਦੇ ਹੈਨ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਾ ਅਸਾਨੂੰ ਕਰਤਾਰ ਨੇ ਏਡਾ ਵਡਾ ਗੁਰੂ ਮਿਲਾਯਾ ਹੈ ਜੋ ਬਿਨਾਂ ਕਰਤਾਰ ਥੀਂ ਅਸਾਡੀ ਦ੍ਰਿਸ਼ਟਿ ਤਲੇ ਨਹੀਂ ਆਂਵਦਾ ਅਤੇ ਮਰਦਾਨਾ ਕਬੀਰ ਭਗਤ ਥੀ ਆਦਿ ਲੈ ਬਹੁਤ ਮਹਾਤਮਾ ਅਗੇ ਹੋਇ ਹੈਨ ਅਰ ਇਸ ਦੇਹੀ ਕੇ ਸਾਥ ਨਿਰੰਕਾਰ ਦਾ ਦਰਸ਼ਨ ਕਿਸੇ ਨੂੰ ਨਾਹੀਂ ਹੋਇਆ ਤਾਂ ਮਰਦਾਨੇ ਕਹਿਆ ਗੁਰੂ ਜੀ ਨਿਰੰਕਾਰ ਤੇ ਤੁਹਾਡੇ ਵਿਚ ਕੋਈ ਭੇਦ ਨਾਹੀਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਕਰਤਾਰ ਨੂੰ ਸਭੋ ਪਿਆਰੇ ਇਕੋ ਹੀ ਜੇਹੇ ਹੈਨ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਹੁਣ ਅਗੇ ਚਲੋ ਤਾਂ ਫੇਰ ਗੁਰੂ ਜੀ ਮੀਨਾ ਪਰਬਤ ਕੋ ਗਏ ॥੪੩॥

## ਅਗੇ ਸਾਖੀ ਹੋਰ ਚਲੀ

ਸ੍ਰੀ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਮੀਨਾ ਪਰਬਤ ਪਰ ਜਾਇ ਖੜੇ ਹੋਏ ਤਾਂ ਫੇਰ ਮਰਦਾਨੇ ਕਹਿਆ ਜੀ ਅਸੀਂ ਕਿਥੇ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀਂ ਹੁਣ ਮੀਨਾ ਪਰਬਤ ਤੇ ਆਏ ਹਾਂ ਤਾਂ ਮਰਦਾਨੇ ਕਹਿਆ ਜੀ ਅਸੀਂ ਹੁਣ ਓਥੋਂ ਕਿਤਨੇ ਜੋਜਨ ਆਏ ਆਹੇ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸੀਂ ਸੋਲਾਂ ਹਜਾਰ ਜੋਜਨ ਉਪਰ ਆਹੇ ਤਾਂ ਮਰਦਾਨੇ ਕਿਹਾ ਜੀ ਈਹਾਂ ਸੇ ਸੁਮੇਰ ਪਰਬਤ ਕਿਤਨਾ ਰਹਿੰਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਇਕ ਹਜ਼ਾਰ ਜੋਜਨ ਰਹਿੰਦਾ ਹੈ ਤਾਂ ਫੇਰ ਮਰਦਾਨੇ ਪੁਛਿਆ ਜੀ ਤੁਸਾਨੂੰ ਜੋ ਗੁਰੂ ਮਿਲਿਆ ਸੀ ਉਸਦਾ ਨਾਉਂ ਕਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਸਦਾ ਨਾਉਂ ਬਾਬਾ ਜਿੰਦਾ ਆਖਦੇ ਹੈਨ ਜਹਾਂ ਤੋੜੀ ਜਲ ਅਰ ਪਉਣ ਹੈ ਉਸਦੇ ਹੁਕਮ ਵਿਚ ਚਲਦੇ ਹਨ ਅਤੇ ਅਗਨਿ ਅਰ ਮਿੱਟੀ ਏਹ ਭੀ ਉਸਦੇ ਆਖੇ ਵਿਚ ਹੈਨ ਜਿਸ ਤਾਈਂ ਬਾਬਾ ਜਿੰਦਾ ਮਿਲੇਗਾ ਉਸ ਤਾਈਂ ਬਾਬਾ ਆਖਣਾ ਚਾਹੀਏ ਹੋਰਸ ਤਾਈਂ ਬਾਬਾ ਨਾਹੀਂ ਆਖਣਾ ਤਾਂ ਮਰਦਾਨੇ ਕਿਹਾ ਗੁਰੂ ਜੀ ਅਸੀਂ ਭੀ ਤਾਂ ਤੁਹਾਡੇ ਨਾਲ ਹੀ ਫਿਰਦੇ ਆਹੇ ਤੁਸਾਨੂੰ ਕਦ ਮਿਲਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਜੇ ਤੂੰ ਅਸਾਂ ਥੀਂ ਨਹੀਂ ਆਯਾ ਸੇਂ ਜਦ ਅਸੀਂ ਮਿਲਣ ਗਏ ਸੇ ਤਾਂ ਮਰਦਾਨੇ ਕਿਹਾ ਜੀ ਕਦ ਗਏ ਸੌ ਤਾਂ ਗੁਰੂ ਜੀ ਕਿਹਾ ਜਦ ਸੁਲਤਾਨਪੁਰ ਵਿਚ ਟੁਬਕੀ ਲਾਈ ਸੀ ਤਬ ਮਰਦਾਨਾ ਅਸੀਂ ਤਿੰਨ ਦਿਨ ਓਸੇ ਪਾਸ ਰਹੇ ਸੇ ਮਰਦਾਨਾ ਭਾਈ ਬਾਲਾ ਜਾਣਦਾ ਹੈ ਮਰਦਾਨਾ ਓਹ ਐਸਾ ਗੁਰੂ ਹੈ ਜੋ ਜਿਸਕੀ ਸੱਤਾ ਸੰਪੂਰਨ ਜਗਤ ਨੂੰ ਆਸਰਾ ਦੇ ਰਹੀ ਹੈ ਅਤੇ ਮਰਦਾਨਾ ਜਿੰਦਾ ਉਸਨੂੰ ਕਹਿੰਦੇ ਹਨ ਜੋ ਕਾਲ ਦੇ ਵਸ ਨਾ ਆਵੇ ਹਥੋਂ ਕਾਲ ਉਸਦੇ ਵਸ ਹੋਸੀ ਤਾਂ ਮਰਦਾਨਾ ਕਿਹਾ ਜੀ ਉਸਦਾ ਰੰਗ ਕਿਆ ਹੈ ਅਤੇ ਉਸਦਾ ਆਸਨ ਕਿਥੇ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਉਸਦਾ ਰੰਗ ਲਾਲ ਹੈ ਪਰ

ਉਸ ਲਾਲੀ ਨਾਲ ਕੋਈ ਲਾਲੀ ਮਿਲਦੀ ਨਾਹੀਂ ਅਤੇ ਉਸਦੇ ਰੋਮ ਸਵਰਨ ਦੇ ਰੰਗ ਦੇ ਹੈਨ ਪਰ ਉਨ੍ਹਾਂ ਦੇ ਨਾਲ ਸੋਨਾ ਭੀ ਦੱਖ ਨਹੀਂ ਦੇਂਦਾ ਤੇ ਰਸਨਾ ਥੀਂ ਬੋਲਦਾ ਭੀ ਨਾਹੀਂ ਅਤੇ ਰੋਮ ਰੋਮ ਥੀਂ ਮਰਦਾਨਾ ਏਹੋ ਸ਼ਬਦ ਹੋ ਰਿਹਾ ਹੈ ਗਹਿਰ ਗੰਭੀਰ ਗਹਿਰ ਗੰਭੀਰ ਤਾਂ ਮਰਦਾਨੇ ਕਿਹਾ ਧੰਨ ਹੋ ਗੁਰੂ ਜੀ ਤੁਸਾਂ ਬਿਨਾਂ ਏਹ੍ ਨਿਸ਼ਾ ਅਸਾਡੀ ਕਉਣ ਕਰੇ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਸੁਮੇਰ ਉਪਰ ਚਲੋ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਅਜੇ ਤਾਂ ਸਿਧ ਮੰਡਲੀ ਵਿਚ ਵਿਚਾਰ ਹੋ ਰਹੀ ਹੈ ਕਾਈ ਸਾਇਤ ਚੁਪ ਕਰ ਰਹੁ ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ ਤਾਂ ਸਿਧ ਮੰਡਲੀ ਵਿਚ ਗੋਰਖ ਨੇ ਆਖਿਆ ਕਿਉਂ ਰੇ ਸਿਧੋ ਨਾਥੋ ਜਤੀਓ ਕਿਸੇ ਕੋ ਬੋਲਣੇ ਕੀ ਸਮਰਥ ਹੈ ਤਾਂ ਸੰਘਰਨਾਥ ਕਹਿਆ ਕਿਉਂ ਜੀ ਜੇਕਰ ਕਹੋ ਤਾਂ ਮੈਂ ਜਾਤਾ ਹੋਂ ਤਾਂ ਗੋਰਖਨਾਥ ਕਹਿਆ ਕਿਉਂ ਸੰਘਰਨਾਥ ਬੋਲਣੇ ਕੀ ਸ਼ਕਤ ਹੈ ਤਾਂ ਸੰਘਰਨਾਥ ਕਹਿਆ ਜੀ ਨਾਨਕ ਤਪਾ ਕਿਆ ਹੈ ਤਾਂ ਗੋਰਖਨਾਥ ਕਹਿਆ ਜਾਹੋ ਨਾਥ ਜੀ ਤਾਂ ਸੰਘਰਨਾਥ ਆਉਂਦਿਆਂ ਹੀ ਬਡੇ ਤਾਉ ਨਾਲ ਕਹਿਆ ਰੇ ਮਾਹੀ ਮੁੰਡਿਆ ਅਦੇਸ ਤਾਂ ਗੁਰੂ ਜੀ ਬੋਲਿਓਈ ਨਾਹੀਂ ਪਰ ਹੋਠਾਂ ਵਿਚ ਮੁਸਕਰਾਏ ਤਾਂ ਫੇਰ ਸੰਘਰਨਾਥ ਕਹਿਆ ਰੇ ਮਾਹੀ ਮੁੰਡੇ ਬੋਲਤਾ ਕਿਉਂ ਨਾਹੀਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ ॥ ਮਾਹੀ ਮੁੰਡਾ ਗੋਰਖ ਕਹੀਏ ਜਿਨ ਤੁਮ ਕਉ ਅਕਲ ਨ ਦੀਨੀ ॥ ਹਾਥ ਫਹੌਰੀ ਕੰਨੀ ਮੁੰਦ੍ਰਾ ਸੁਰਤਿ ਬੁਧਿ ਸਭ ਛੀਨੀ ॥ ਮੂੰਡ ਮੁੰਡਾਇਆ ਗੋਤ੍ਰ ਲਜਾਇਆ ਭੀ ਤੈਂ ਜੋਗ ਨ ਪਾਇਆ। ਕਹੈ ਨਾਨਕ ਸੁਨ ਸੰਘਰਨਾਥਾ ਜਿਉਂ ਪਾਨੀ ਵਿਚ ਡੱਡੂ। ਰੰਨ ਵਲੱਲੀ ਪੁਤ੍ਰ ਜਾਇਆ ਫਿਰਦਾ ਮੂਰਖ ਝੁਡੂ। ਤਾਂ ਸੰਘਰਨਾਥ ਬਚਨ ਕੀਤਾ ਪਰ ਸ਼ਰਮਿੰਦੇ ਹੋਇਕੇ। ਸੰਘਰਨਾਥ ਵਾਚ। ਕਵਨ ਜੁਗਤਿ ਕਰ ਕਾਮ ਗਵਾਇਆ। ਕਵਨ ਜੁਗਤਿ ਕਰ ਤਿਆਗੀ ਮਾਇਆ। ਕਵਨ ਜੁਗਤਿ ਕਰ ਕ੍ਰੋਧ ਕਉ ਜੀਤਾ। ਕਵਨ ਜੁਗਤਿ ਕਰ ਭਏ ਅਤੀਤਾ। ਕਵਨ ਜੁਗਤ ਲੋਭ ਪਰਹਰੈ। ਕਵਨ ਜੁਗਤਿ ਕਾਲ ਸਿਰ ਟਰੈ। ਕਵਨ ਜੁਗਤਿ ਕਰ ਮੋਹ ਨ ਬਿਆਪੈ। ਕਵਨ ਜੁਗਤਿ ਅਹੰਕਾਰ ਨ ਜਾਪੈ। ਸੁਣ ਨਾਨਕ ਕਹੇ ਸੰਘਰ ਅਵਧੂਤਾ। ਦੇਹੋ ਗਿਆਨ ਤਾਂ ਹੋਹੁ ਸਪੂਤਾ। ਗੁਰ ਨਾਨਕ ਜੀ ਵਾਚ। ਸਚਿ ਜਾਣਿਆਂ ਤਾਂ ਕਾਮ ਗਵਾਇਆ। ਸ਼ਬਦ ਸੁਰਤਿ ਸਿਉਂ ਤਿਆਗੀ ਮਾਇਆ। ਸਾਂਤਿ ਆਈ ਤਾਂ ਕ੍ਰੋਧ ਕਉ ਜੀਤਾ। ਤ੍ਰੈ ਗੁਣ ਮੇਟੇ ਭਏ ਅਤੀਤਾ। ਸਤ ਸੰਗਤਿ ਮਿਲ ਲੋਭ ਪਰਹਰੈ। ਸਿਮਰਨ ਕਰਾ ਕਾਲ ਸਿਰ ਤਰੈ। ਏਕੋ ਜਾਣਿਆ ਮੋਹ ਨ ਬਿਆਪੈ। ਸੁਣ ਸੰਘਰ ਕਹੈ ਨਾਨਕ ਅਵਧੂਤਾ। ਤੂੰ ਤਾਂ ਦੇਖਿਆ ਪੀਹਣਹਾਰੀ ਕਾ ਪੂਤਾ ॥੩॥ ਸੰਘਰ ਨਾਥ ॥ ਕਵਨ ਜੁਗਤਿ ਠਹਿਰੋ ਸੰਸਾਰਾ। ਕਵਨ ਜੁਗਤਿ ਪਹੁੰਚੇ ਦਰਬਾਰਾ। ਕਵਨ ਜੁਗਤਿ ਕਰ ਠਾਕ ਨ ਪਾਇਓ। ਕਵਨ ਜੁਗਤਿ ਕਰ ਮਿਲੇ ਮਿਲਾਇਓ। ਸੰਘਰ ਪੂਛੈ ਸੁਣ ਨਾਨਕ ਬੰਦੇ। ਤੁਮ ਅੰਤਰ ਬਾਹਰ ਗੰਦਮ ਗੰਦੇ ॥੪॥ ਸ੍ਰੀ ਨਾਨਕ ਜੀ ਵਾਚ। ਮਾਨ ਤਿਆਗਿ ਠਹਿਰੋ ਸੰਸਾਰਾ। ਗੁਰ ਕਿਰਪਾ ਪਹੁੰਚੇ ਦਰਬਾਰਾ। ਹਰਿ ਕਿਰਪਾ ਦਰ ਠਾਕ ਨ ਪਾਇ। ਤਉ ਸਤਿ ਸੰਗਤਿ ਗਏ ਮਿਲਾਇ। ਕਹਿ ਨਾਨਕ ਸੁਣ ਸੰਘਰ ਅੰਧੇ। ਅੰਤਰ

ਬਾਹਰ ਗੰਦਮ ਗੰਦੇ। ਤਾਂ ਸੰਘਰ ਨਾਥ ਭੀ ਸ਼ਰਮਿੰਦਾ ਹੋਇ ਕਰ ਗਇਆ ॥੫॥ ਤਾਂ ਮਰਦਾਨੇ ਕਹਿਆ ਗੁਰੂ ਜੀ ਏਹ ਮੈਂ ਬਡਾ ਤਮਾਸ਼ਾ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਕਿਆ ਤਮਾਸ਼ਾ ਡਿੱਠਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਏਹ ਪਹਾੜ ਕਈ ਰੰਗ ਦੀਆਂ ਲਹਿਰਾਂ ਦੇਤਾ ਹੈ ਨਹੀਂ ਜਾਪਦਾ ਜੋ ਮੋਤੀ ਹੈਨ ਨਹੀਂ ਜਾਣੀਦਾ ਕਿ ਹੀਰਾ ਹੈ ਕਿ ਸੋਨਾ ਹੈ ਨਹੀਂ ਜਾਪਦਾ ਕਿ ਜੋ ਪੰਨੇ ਹੈਨ ਜਾਂ ਲਾਲ ਹੈਨ ਇਸ ਪਹਾੜ ਦਾ ਕੁਛ ਮਾਲੂਮ ਨਾਹੀਂ ਹੋਂਦਾ ਜੋ ਕਿਆ ਅਸਚਰਜ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਏਸ ਵਾਸਤੇ ਇਸ ਪਰਬਤ ਦਾ ਨਾਉਂ ਮੀਨਾ ਆਖਦੇ ਹਨ ਜੋ ਇਸ ਪਹਾੜ ਉਪਰ ਕੁਦਰਤੀ ਮੀਨਾ ਕਾਰੀ ਹੋਈ ਹੈ ਤਾਂ ਮਰਦਾਨੇ ਆਖਿਆ ਜੀ ਹੁਣ ਤਾਂ ਸੁਮੇਰ ਉਪਰ ਚਲੋ ਜੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਤਾਵਲਾ ਨਾ ਹੋ ਚਲਦੇ ਆਹੇ ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ। ਤਾਂ ਫੇਰ ਸਿਧ ਮੰਡਲੀ ਵਿਚ ਗੋਰਖ ਨਾਥ ਨੇ ਮੰਗਲ ਨਾਥ ਨੂੰ ਆਖਿਆ ਨਾਥ ਜੀ ਤੁਮ ਭੀ ਜਾਓ ਤਾਂ ਮੰਗਲ ਨਾਥ ਨੇ ਕਹਿਆ ਗੁਰੂ ਜੀ ਦੇਖਣੇ ਭੇਜਦੇ ਹੋ ਕਿ ਖੋਜਣ ਭੇਜਦੇ ਹੋ ਤਾਂ ਗੋਰਖ ਨੇ ਕਹਿਆ ਜੋ ਤੁਮਾਰੇ ਜੀ ਆਏ ਸੋ ਕਰੋ ਤਾਂ ਮੰਗਲ ਨਾਥ ਨੇ ਕਹਿਆ ਗੁਰੂ ਜੀ ਓਹ ਤਾਂ ਜੋਗੀਸ਼ਰ ਹੈ ਤਿਸਦਾ ਬੋਲਣ ਅੱਖਰੋਂ ਹੀ ਜਾਣਯਾ ਗਿਆ ਹੈ ਏਕ ਬਾਰ ਖੋਜਾ ਦੋਇ ਬਾਰ ਖੋਜਾ ਕਰੋ ਤਾਂ ਬੁਲਾਇ ਲਿਆਵੀਏਂਗੇ ਤਾਂ ਗੋਰਖ ਕਹਿਆ ਸੁਣ ਮੰਗਲ ਨਾਥ ਐਸੀ ਤਰਹਿ ਲਿਆਵੋ ਜੋ ਸੇਵਕ ਹੋਇ ਕਰ ਆਵੈ ਤਾਂ ਮੰਗਲ ਨਾਥ ਨੇ ਕਹਿਆ ਗੁਰੂ ਜੀ ਸੇਵਕ ਉਸਕੋ ਕਰੀਦਾ ਹੈ ਜੋ ਆਪਣੇ ਪਾਸੋਂ ਨੀਚਾ ਹੋਵੇ ਅਤੇ ਜੋ ਆਜ ਤੇ ਊਚਾ ਹੋਇ ਸੋ ਸੇਵਕ ਕਿਉਂ ਕਰ ਹੋਵੇ ਜੇ ਉਸ ਆਗੇ ਨਿਉਂ ਚਲੀਐ ਅਰ ਉਸਦੇ ਅੰਤਰ ਗਿਆਨ ਉਪਜੈ ਤਾਂ ਨਿਉਂ ਖੜਾ ਹੋਵੇ ਅਰ ਜੋ ਆਪਸ ਤੇ ਊਚਾ ਹੋਵੈ ਤਾਂ ਉਸਕੀ ਖੁਸ਼ੀ ਆਵੇ ਤਾਂ ਨਿਵੈ ਨਾਹੀਂ ਤਾਂ ਨਾ ਨਿਵੇ ਅਤੇ ਜੇ ਕਹੋ ਤਾਂ ਮੈਂ ਜਾਤਾ ਹੂੰ ਤਾਂ ਗੋਰਖਨਾਥ ਕਿਹਾ ਮੰਗਲਨਾਥ ਤੈਂ ਅਰ ਗੋਪੀਚੰਦ ਕਿਛੁ ਸਮਝਿਆ ਹੈ ਅਤੇ ਘੁਘੂਨਾਥ ਤਾਂ ਬੋਲਤਾ ਈ ਨਾਹੀਂ ਔਰ ਚਰਪਟ ਤਾਂ ਸਭਨਾਂ ਕੋ ਏਕ ਜੈਸਾ ਈ ਹੈ ਅਰ ਅਉਰ ਸਿਧ ਸਭ ਭੇਸੂ ਹੈਨ ਅਰ ਤੁਮਾਰੀ ਖੁਸ਼ੀ ਆਵੇ ਤਾਂ ਜਾਵੋ ਤਾਂ ਮੰਗਲਨਾਥ ਨੇ ਕਹਿਆ ਗੁਰੂ ਜੀ ਜਾਤਾ ਹੂੰ ਤਾਂ ਮੰਗਲ ਨਾਥ ਗੁਰੂ ਨਾਨਕ ਜੀ ਪਾਸ ਆਯਾ ਪਰ ਸੇਵਕਾਂ ਦੀ ਤਰ੍ਹਾਂ ਆਇ ਕਰ ਕਿਹਾ ਆਦੇਸ ਓ ਨਾਨਕ ਤਪਾ ਜੁਗੀਸ਼ਰ ਆਦੇਸ ਭਲਾ ਕੀਆ ਜੋ ਜੋਗੀਸ਼ਰਾਂ ਤਾਈਂ ਦਰਸ਼ਨ ਦੀਆ ਹੈ ਏਹ ਬਚਨ ਮੂੰਹੋਂ ਆਖਕਰ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਕਉ ਹਾਥ ਲਾਉਣੇ ਕੋ ਦੌੜਯਾ ਤਾਂ ਗੁਰੂ ਨਾਨਕ ਜੀ ਅੰਤਰਜਾਮੀ ਆਹੇ ਮੰਗਲਨਾਥ ਕਾ ਭਾਉ ਦੇਖ ਗੁਰੂ ਜੀ ਉਸ ਕੇ ਹਾਥ ਪਕੜ ਲਏ ਅਤੇ ਆਪਣੇ ਹਾਥ ਉਸਦੇ ਚਰਨਾਂ ਉਪਰ ਲਾਏ ਮੂੰਹੋਂ ਬਚਨ ਕੀਤਾ ਆਦੇਸ ਏਕੰਕਾਰ ਕੋ ਆਦੇਸ ਆਓ ਮੰਗਲਨਾਥ ਪੂਰਨ ਜੋਗੀਸ਼ਰ ਤਾਂ ਮੰਗਲਨਾਥ ਨੇ ਕਹਿਆ ਤਪਾ ਜੀ ਈਹਾਂ ਕਉਣ ਮਨੋਰਥ ਆਏ ਹੋ ਤਾਂ ਗੁਰੂ ਜੀ ਕਹਿਆ ਮੰਗਲਨਾਥ ਹਮ ਤੁਮਾਰੇ ਦਰਸ਼ਨ ਕਉ ਆਏ ਹਾਂ ਤਾਂ ਮੰਗਲਨਾਥ ਨੇ ਕਿਹਾ ਤਪਾ ਜੀ ਧੰਨ ਹਮਾਰੇ ਭਾਗ ਹੈਂ ਜੋ ਆਪ ਹਮ ਕਉ ਦਰਸ਼ਨ

ਦੀਆ ਹੈ ਅਰ ਚਲੋ ਸਿਧ ਮੰਡਲੀ ਕਾ ਦਰਸ਼ਨ ਲੇਵੋ ਅਰ ਦੇਵੋ ਤਾਂ ਗੁਰੂ ਜੀ ਕਿਹਾ ਮੰਗਲਨਾਥ ਤੁਮ ਚਲੋ ਸਹਿਜੇ ਸੇ ਆਤੇ ਹੈਂ ਤਾਂ ਮੰਗਲਨਾਥ ਕਿਹਾ ਭਲਾ ਤਪਾ ਜੀ ਜਿਵੇਂ ਆਪ ਕੀ ਰਜਾਇ ਪਰ ਕਹੋ ਤਾਂ ਈਹਾਂ ਭੁਗਤਿ ਲੈ ਆਊਂ ਤਾਂ ਗੁਰੂ ਜੀ ਕਹਿਆ ਸੁਣ ਮੰਗਲਨਾਥ ! ਹਮ ਕਉ ਭੁਗਤਿ ਤੁਮਾਰਾ ਭਾਉ । ਸੁਪ੍ਰਸੰਨ ਕੀਆ ਤਬ ਆਤਮ ਰਾਉ । ਸ਼ਾਂਤ ਭਈ ਤਬ ਦਰਸ਼ਨ ਪਾਯਾ । ਦੇਖਤ ਹੀ ਆਤਮ ਆਘਾਯਾ । ਸੁਣ ਮੰਗਲ ਨਾਥ ਇਕ ਬਾਤ ਹਮਾਰੀ । ਹਮਾਰਾ ਤੁਮਾਰਾ ਏਕ ਅਧਾਰੀ । ਤਾਂ ਮੰਗਲਨਾਥ ਸ੍ਰੀ ਗੁਰੂ ਜੀ ਕੋ ਖੁਸ਼ੀ ਕਰਕੇ ਗਿਆ ਤਾਂ ਮਰਦਾਨੇ ਕਹਿਆ ਗੁਰੂ ਜੀ ਏਹ ਤਾਂ ਕੋਈ ਅਜਬ ਜੋਗੀਸ਼ਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸਭੇ ਭੇਖ ਇਕੋ ਜੇਹੇ ਨਹੀਂ ਹੋਂਦੇ ਅਤੇ ਪੂਰਨ ਪੁਰਖ ਕਿਤੇ ਕੋਟਾਂ ਮਧੇ ਕੋਈ ਹੋਤਾ ਹੈ ਤੇ ਭੇਖੀ ਬਹੁਤ ਹੋਤੇ ਹੈਨ ਜੇ ਸਭੇ ਪੂਰਨ ਹੋ ਜਾਵਣ ਤਾਂ ਸਭ ਸ੍ਰਿਸ਼ਟਿ ਉਧਰ ਜਾਵੇ ਪਰ ਕੋਈ ਇਕ ਅਧ ਹੁੰਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਤਾਂ ਅਗੇ ਚਲੋ ਤਾਂ ਗੁਰੂ ਜੀ ਕਹਿਆ ਮਰਦਾਨਾ ਇਕ ਸ਼ੰਭੂਨਾਥ ਹੈ ਓਹ ਭੀ ਆਪਣੇ ਆਪ ਕੋ ਬਹੁਤ ਬਹੁਤ ਛਿਕਦਾ ਹੈ ਜਦ ਉਹ ਫਿਰ ਜਾਵੇਗਾ ਤਾਂ ਅਗੇ ਚਲੀਏਂਗੇ ਤਾਂ ਮਰਦਾਨੇ ਆਖਿਆ ਜੀ ਉਹ ਮੰਗਲਨਾਥ ਨਾਲੋਂ ਵਧ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਮੰਗਲਨਾਥ ਸਿਧਾਂ ਵਿਚੋਂ ਨਾਹੀਂ ਅਤੇ ਭੇਖ ਸਿਧਾਂ ਦਾ ਹੈ ਪਰ ਸਤਿਗੁਰ ਹੈ ਮਰਦਾਨੇ ਕਹਿਆ ਗੁਰੂ ਜੀ ਜੇ ਸਤਿਗੁਰ ਹੈ ਤਾਂ ਗੋਰਖ ਦਾ ਸਿਖ ਕਿਉਂ ਹੋਯਾ ਹੈ ਅਤੇ ਜੋਗ ਦਾ ਭੇਖ ਕਿਉਂ ਲੀਤਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਸਨੂੰ ਗੋਰਖ ਹੀ ਮਿਲਿਆ ਹੋਸੀ ਪਰ ਜਿਸ ਆਪਣੀ ਵਲ ਕਰਤਾਰ ਛਿਕ ਲਏ ਤਾਂ ਕਿਸੇ ਦੀ ਕਿਆ ਮਜਾਲ ਹੈ ਜੋ ਉਸਨੂੰ ਮਨ੍ਹਾ ਕਰ ਸਕੇ ਕਿਉਂ ਉਹ ਆਪ ਭਾਣੇ ਦਾ ਖਸਮ ਆਹਾ ਤਾਂ ਮਰਦਾਨੇ ਕਹਿਆ ਜੀ ਇਸ ਦ੍ਰਿਸ਼ਟਿ ਕਰਤਾਰ ਨੇ ਤੁਧ ਨੂੰ ਬਖਸ਼ੀਆਂ ਹੀ ਤਿਚਰਾਂ ਨੂੰ ਸ਼ੰਭੂਨਾਥ ਜੋਗੀ ਆਯਾ ਪਰ ਕਿਸ ਤਰ੍ਹਾਂ ਆਇਆ ਜੋ ਇਕ ਮੁੰਦਰਾਂ ਤੇ ਇਕ ਫਰੂਆ ਤੇ ਇਕ ਬੈਰਾਗਣ ਇਹ ਤਿੰਨੇ ਲੀਤੇ ਆਹੇ ਆਖਿਓਸੁ ਆਦੇਸ ਓਹ ਨਾਨਕ ਬਾਲੇ ਆਦੇਸ । ਸ਼ੰਭੂ ਵਾਚ । ਮੁੰਦ੍ਰਾ ਪਹਿਰੋ ਫਰੂਆ ਲੇਵਹੁ ਹਾਥ ਮਾਹਿ ਬੈਰਾਗੀ । ਗੋਰਖ ਨਾਥ ਕੇ ਚੇਲੇ ਹੋਵੋ ਬਿਘਨ ਨ ਕੋਈ ਲਾਗੀ । ਸ਼ੰਭੂ ਕਹੈ ਸੁਣ ਨਾਨਕ ਬਾਲੇ । ਦਰਸ਼ਨ ਦੇਵੋ ਤਾਂ ਖੁਲੇਂ ਤਾਲੇ ॥੧॥ ਰਹਾਉ ॥ ਕਾਇਆ ਅਸਥਿਰ ਧਰਨਿ ਨ ਪੜਤੀ ਜਬ ਲਗ ਧਰਨ ਅਕਾਸਾ । ਸੋਲਾਂ ਕਲਾਂ ਸੰਪੂਰਨ ਹੋਵਹਿ ਉਲਟ ਕਮਲ ਪਰਕਾਸਾ । ਸੁੰਨ ਸ਼ਹਿਰ ਕਾ ਮਾਰਗ ਪਾਵਹੁ ਅਚਰਜ ਰੂਪ ਦਿਖਾਈਐ । ਸਤ ਸੰਤੋਖ ਮਹਿ ਰਹੋ ਅਰਾਮਾ ਨਉਨਿਧਿ ਸਿਧ ਪਾਈਐ ॥੩॥ ਸ਼ੰਭੂ ਨਾਥ ਕਹੈ ਸੁਣ ਨਾਨਕ ਤੇਰਾ ਜਨਮ ਸਕਾਰਥ । ਜੋ ਤੁਮ ਗੁਰ ਗੋਰਖ ਕਉ ਥਾਪੋ ਤਾਂ ਪਾਵਹੁ ਪਰਮ ਪਦਾਰਥ ॥੪॥ ਸ੍ਰੀ ਗੁਰੂ ਨਾਨਕ ਦੇਵ ਜੀ ਵਾਚ । ਮੁੰਦ੍ਰਾ ਹਮਾਰੀ ਮਥਾ ਮਸੂਰਤ ਸੋ ਹਮ ਮਨਹੁ ਬਿਸਾਰੀ । ਫਰੂਆ ਹਾਥ ਨ ਲੇਵੈਂ ਕਬਹੂ ਨਾਉ ਪਰੇ ਭੇਖਾਰੀ ॥੧॥ ਬਿਘਨ ਹਮਾਰੇ ਸਗਲੇ ਭਾਗੇ ਹਿਰਦੇ ਸੱਚ ਚਿਤਾਰੀ । ਸੁਨਹੁ ਸ਼ੰਭੂ ਨਾਥ ਜੋਗੀ । ਏਕ ਨਿਰੰਜਨ ਪਾਇਆ ਫਿਰਤੇ ਸਦਾ ਅਰੋਗੀ ॥੧॥ ਰਹਾਉ ॥ ਕਾਯਾਂ ਮੇਰੀ ਜੁਗ ਜੁਗ ਅਸਥਿਰ

ਸਚ ਮੰਡਲ ਮੇਂ ਵਾਸਾ। ਹਮਾਰੀ ਕਾਯਾਂ ਕਏ ਨ ਪੜਤੀ ਬਿਨਸੇ ਧਰਨ ਅਕਾਸਾ ॥੨॥ ਸੁੰਨ ਸ਼ਹਿਰ ਮੇਂ ਅਸਥਿਰ ਕੀਆ ਅਚਰਜ ਰੂਪ ਹਮਾਰਾ। ਸਤ ਸੰਤੋਖ ਹਮਾਰੀ ਕੀਤੀ ਨਉ ਨਿਧ ਖੜੀ ਦੁਆਰਾ ॥੩॥ ਕਹੈ ਨਾਨਕ ਸੁਣ ਸ਼ੰਭੂਨਾਥਾ ਪੂਰਨ ਗੁਰੂ ਹਮਾਰਾ। ਗੋਰਖ ਜੈਸੇ ਚੇਲੇ ਕੇਤੇ ਮਾਂਗੇ ਖੜੇ ਦੁਆਰਾ ॥੪॥੨॥ ਸ਼ੰਭੂਨਾਥ ਵਾਚ। ਗੋਰਖ ਤੁਮਾਰੀ ਦ੍ਰਿਸ਼ਟਿ ਨ ਆਵੈ ਤੂੰ ਤੋ ਬਡੋ ਹੰਕਾਰੀ ॥ ਕਉਨ ਬੂੰਦ ਤੇ ਉਪਜਿਆ ਨਾਨਕ ਕੌਣ ਕਹੈ ਮਹਤਾਰੀ ॥੧॥ ਕਉਨ ਭੂਤ ਲਾਗਾ ਹੈ ਤੁਝ ਕਉ ਤੂੰ ਤਾਂ ਔਰਾ ਬੌਰਾ। ਸੁਧ ਬੁਧ ਤੁਮਾਰੀ ਸਭ ਬਉਰਾਨੀ ਮੁਖ ਤੇ ਬੋਲੇ ਕਉਰਾ ॥੧॥ ਰਹਾਉ ॥ ਸਿਧ ਸਾਧ ਕਉ ਮਾਨੇ ਨਾਹੀਂ ਨਾਥ ਜਤੀ ਸਭ ਨਿੰਦੇ। ਤੁਮ ਕਹੁ ਕਉਨ ਬਡਾਈ ਪਾਈ ਉਪਜੇ ਮਾਟੀ ਗੰਦੇ ॥੨॥ ਸਿਧ ਪੀਰ ਸਭ ਉਸ ਕੇ ਕੀਏ ਆਪੇ ਬਣਤ ਬਣਾਈ। ਉਸ ਕਉ ਨਿੰਦਹਿ ਕਵਨ ਤੂੰ ਕਹੀਐ ਕਿਆ ਹੈ ਰਿਧ ਸਿਧ ਪਾਈ ॥੩॥ ਸ਼ੰਭੂਨਾਥ ਕਹੈ ਸੁਣ ਨਾਨਕ ਤੁਮ ਕੋ ਗੁਰੂ ਨ ਮਿਲਿਆ। ਆਵਤ ਜਾਵਤ ਭਰਮਤ ਥਾਕਾ ਗਰਭ ਜੂਨੀ ਗਲਿਆ ॥੪॥੩॥ ਗੁਰੂ ਨਾਨਕ ਜੀ ਵਾਚ ॥ ਗੋਰਖ ਕਉ ਹਮ ਬੰਦਾ ਜਾਣੈ ਨਦਰ ਹਮਾਰੀ ਪੂਰੀ। ਮਹਾਂ ਦੇਵ ਕੀ ਬਿੰਦ ਤੇ ਉਪਜਿਆ ਬੈਠਾ ਹੋਇ ਹਜੂਰੀ ॥੧॥ ਰਹਾਉ ॥ ਦੇਵ ਮੁਨੀਸ਼ਰ ਤਪੇ ਰਿਖੀਸ਼ਰ ਸਭ ਉਸਹੀ ਦੇ ਬੰਦੇ ॥ ਏਕਾ ਮਾਟੀ ਜੋਤ ਸਭ ਏਕਾ ਨਿਰਮਲ ਕਹੁ ਭਾਵੇਂ ਗੰਦੇ ॥੨॥ ਸਾਧ ਪੀਰ ਸਭ ਭਾਈ ਹਮਰੇ ਜੋ ਪ੍ਰਭ ਸਿਉ ਮਾਨੇ ॥ ਸਿਧ ਜਤੀ ਸਭ ਬਉਰੇ ਦੇਖੇ ਉਨ ਕਉ ਕਦੀ ਨ ਜਾਨੇ ॥ ਕਹਿ ਨਾਨਕ ਸੁਣ ਸ਼ੰਭੂ ਨਾਥਾ ਹਮ ਗੁਰ ਪੂਰਾ ਮਿਲਿਆ ॥ ਤੂੰ ਜੋ ਨਿੰਦ ਹਮਾਰੀ ਕਰਤਾ ਸ਼ੰਗਰ ਸਾਥੇ ਤੂੰ ਭੀ ਗਲਿਆ ॥੪॥ ਭਾਈ ਬਾਲਾ ਕਹੇ ਗੁਰੂ ਜੀ ਸ਼ੰਭੂ ਭੀ ਖਪ ਕਰ ਗਿਆ ਤਾਂ ਗੋਰਖ ਨਾਥ ਪੁਛਿਆ ਕਿਉਂ ਸ਼ੰਭੂ ਨਾਥ ਕਿਆ ਬਚਨ ਹੋਯਾ ਅਰ ਕਿਆ ਸੁਨਿਆਂ ਅਰ ਕਿਆ ਬਚਨ ਕੀਤਾ ਤਾਂ ਸ਼ੰਭੂ ਨਾਥ ਕਹਿਆ ਗੁਰੂ ਜੀ ਓਹ ਤਾਂ ਔਰੀਆਂ ਬੌਰੀਆਂ ਬਾਤਾਂ ਕਰਦਾ ਹੈ ਤਾਂ ਗੋਰਖ ਨਾਥ ਕਹਿਆ ਕਿਉਂ ਮੰਗਲਨਾਥ ਜੀ ਸ਼ੰਭੂ ਨਾਥ ਕਿਆ ਕਹਿਤਾ ਹੈ ਤਾਂ ਮੰਗਲ ਨਾਥ ਨੇ ਕਹਿਆ ਗੁਰੂ ਜੀ ਅਪਨੇ ਬਿਦਰ ਕੀ ਤੋ ਹਾਨ ਕਹੀ ਨਹੀਂ ਜਾਤੀ ਪਰ ਸਚੇ ਝੂਠਾ ਕਹਿਤਾ ਹੈ ਤਾਂ ਪਤਗ੍ਰੀ ਹੋ ਜਾਤਾ ਹੈ ਤਾਂ ਸ਼ੰਭੂ ਨਾਥ ਕਹਿਆ ਗੁਰੂ ਜੀ ਮੰਗਲ ਨਾਥ ਕੁਛ ਉਸਕਾ ਅੰਗ ਰਖਤਾ ਹੈ ਤਾਂ ਮੰਗਲ ਨਾਥ ਨੇ ਕਹਿਆ ਸ਼ੰਭੂ ਨਾਥ ਜੀ ਤੇਰੇ ਕਹੇ ਨਾਨਕ ਤਪਾ ਕੁਛ ਕੰਮ ਨਾਹੀਂ ਹੋਇਗਾ ਏਹ ਬਾਤਾਂ ਜੋਗ ਦੀਆਂ ਨਹੀਂ ਜੋ ਭਲੇ ਕਉ ਬੁਰਾ ਨਹੀਂ ਕਹਿਆ ਜਾਤਾ ਤਾਂ ਮੰਗਲ ਨਾਥ ਕਹਿਆ ਸ਼ੰਭੂ ਨਾਥ ਗੁਰੂ ਗੋਰਖ ਪਾਸੋਂ ਕੁਛ ਦੇਖ ਤਾਂ ਸ਼ੰਭੂਨਾਥ ਕਹਿਆ ਜਾ ਤਾਂ ਮੰਗਲਨਾਥ ਜੀ ਤੁਸੀਂ ਭੀ ਉਸਦੇ ਚੇਲੇ ਜਾਇ ਬਣੋਂ ਤਾਂ ਮੰਗਲਨਾਥ ਨੇ ਕਿਹਾ ਸੁਣ ਸ਼ੰਭੂ ਨਾਥ ਏਕ ਵੇਰ ਛਡ ਕੇ ਦਸ ਵੇਰ ਕਹੋ ਤੋ ਐਸੀ ਬਾਤ ਕਾ ਕੋਈ ਦੋਖ ਨਾਹੀਂ ਸਾਧੋਂ ਕੇ ਆਗੇ ਸਾਧ ਹੀ ਨਿਵੇਂਗੇ ਅਰ ਹੰਕਾਰੀ ਜੋ ਹੈਂ ਸੋ ਸਾਧਾਂ ਅਗੇ ਨਹੀਂ ਨਿਵਤੇ ਸ਼ੰਭੂਨਾਥ ਜੀ ਇਨੀਂ ਬਾਤੀਂ ਜੋਗ ਨਾਹੀਂ ਪਾਈ ਤਾਂ ਗੁਰੂ ਗੋਰਖ ਜੀ ਕੋ ਪੂਛੋ ਤਾਂ ਸ਼ੰਭੂਨਾਥ ਸ਼ਰਮਿੰਦਾ ਹੋਇ ਕੇ ਗੁਰੂ ਗੋਰਖ ਜੀ ਪਾਸੋਂ ਲਗਾ ਪੁਛਣ ਕਿਉਂ ਜੀ ਮੰਗਲਨਾਥ ਕਿਆ ਕਹਿਤਾ ਹੈ ਤਾਂ ਗੋਰਖ ਮੋਨੀ ਹੋਇ ਰਹਿਆ ਤਾਂ

ਗੋਪੀਚੰਦ ਕਹਿਆ ਅਰੇ ਸਿਧੋ ਨਾਥੋ ਜਤੀਓ ਤੁਮ ਆਪਣੇ ਘਰ ਮੇਂ ਕਿਆ ਝਗੜਾ ਮੇਲਿਆ ਹੈ ਵੁਹ ਜੈਸਾ ਹੈ ਤੈਸਾ ਹੀ ਹੈ ਕੁਛ ਉਸ ਸੇ ਸ਼ਰੀਕਤ ਤੋ ਨਹੀਂ ਕਿ ਤੁਮ ਹੀ ਹੋ ਅਉਰ ਕੋਈ ਨਾਹੀਂ ਔਰ ਭੀ ਸਭ ਨਿਰੰਜਨ ਕੇ ਕੀਏ ਹੂਏ ਹੈ ਅਰ ਫਕੀਰ ਅਤੀਤ ਕੋ ਚਾਹੀਦਾ ਹੈ ਕਿ ਆਪਸ ਤੇ ਸਭ ਕੋ ਭਲਾ ਜਾਣੇ ਭਲਯਾਂ ਸਾਧਾਂ ਕੇ ਇਹ ਲਖਨ ਹੈਨ ਕਿਉਂ ਨ ਕਹੀਐ ਜੋ ਹਮ ਗਿਆਨੀ ਧਿਆਨੀ ਹੈਂ ਅਰ ਔਰ ਕੋਈ ਨਾਹੀਂ ਸ਼ੰਭੂਨਾਥ ਜਲ ਬਲ ਗਿਆ ਅਰ ਗੋਰਖ ਨਾਥ ਮੋਨੀ ਹੋਇ ਰਹਿਆ ਤਾਂ ਮੰਗਲ ਨਾਥ ਨੇ ਕਹਿਆ ਸੁਣੋ ਗੋਪੀ ਚੰਦ ਤੁਮ ਮਤ ਕੁਛ ਕਹੋ ਤਾਂ ਗੋਪੀ ਨਾਥ ਕਹਿਆ ਮੰਗਲਨਾਥ ਜੀ ਤੁਮ ਜੋ ਕਹਿਤੇ ਸੋ ਕਹਿਤੇ ਹੋ ਅਰ ਅਤੀਤ ਫਕੀਰ ਕੋ ਕਿਸੀ ਕੀ ਨਿੰਦਾ ਕਰਨੀ ਭਲੀ ਨਾਹੀਂ ਜੇ ਚਰਚਾ ਕਰੀਐ ਤਾਂ ਸਹਿਜ ਕੇ ਘਰ ਕਰੀਐ ਭਲਿਆਂ ਸਾਧਾਂ ਕੇ ਇਹ ਲਛਣ ਹੈਨ ਗਿਆਨੀ ਧਿਆਨੀ ਗੁਰੂ ਹੈ ਇਕੋ ਗੁਰ ਭਾਈ ਹੈਨ ਸੋ ਫਕੀਰਾਂ ਦਾ ਬਿਰਦ ਸਭ ਇਕੋ ਹੈ ਭਿੰਨ ਭੇਦ ਕੁਛ ਨਾਹੀਂ ਤਾਂ ਮੰਗਲਨਾਥ ਕਹਿਆ ਗੋਪੀਚੰਦ ਜੀ ਤੁਮ ਪੂਰਨ ਬਚਨ ਕਹਤੇ ਹੋ ਗੁਰੂ ਉਪਦੇਸ਼ ਚਾਹੀਏ ਤੋ ਐਸਾ ਹੀ ਚਾਹੀਏ ਪਰ ਜਿਸ ਤੇ ਕਰਤਾਰ ਕਿਰਪਾ ਕਰੇ ਉਸ ਦੇ ਇਹ ਲੱਛਣ ਹੈਨ ਤਾਂ ਮਰਦਾਨੇ ਕਹਿਆ ਗੁਰੂ ਜੀ ਹੁਣ ਤਾਂ ਚਲੋ ਸੁਮੇਰ ਉਪਰ ਤਾਂ ਗੁਰੂ ਨਾਨਕ ਜੀ ਕਹਿਆ ਚਲ ਮਰਦਾਨਾ ਤਾਂ ਗੁਰੂ ਨਾਨਕ ਜੀ ਮੀਨਾ ਪਰਬਤ ਉਤੋਂ ਚਲੇ ਅਤੇ ਸੁਮੇਰ ਪਰਬਤ ਉਪਰ ਜਾਇ ਖੜੇ ਹੋਇ ॥੪੪॥

## ਆਗੇ ਸਾਖੀ ਸੁਮੇਰ ਪਰਬਤ ਕੀ ਚਲੀ

ਆਗੇ ਸਿਧ ਮੰਡਲੀ ਬੈਠੀ ਹੈ ਆਪਸ ਵਿਚ ਗਿਆਨ ਧਿਆਨ ਕਰ ਰਹੇ ਹਨ ਗੋਰਖ ਸਮੇਤ ਨਉਂ ਨਾਥ ਚਉਰਾਸੀ ਸਿਧ ਛਿਅ ਜਤੀ ਬੈਠੇ ਹੈਂ ਚਰਚਾ ਹੋ ਰਹੀ ਸੀ ਤਾਂ ਗੁਰੂ ਜੀ ਅਸਾਂ ਭੀ ਜਾਇ ਦਿਖਾਇ ਦਿਤੀ ਸ੍ਰੀ ਗੁਰੂ ਨਾਨਕ ਜੀ ਮਰਦਾਨਾ ਅਤੇ ਮੈਂ ਤਿੰਨੇ ਹੀ ਆਹੇ ਤਾਂ ਗੁਰੂ ਨਾਨਕ ਜੀ ਜਾਇ ਕਰ ਕਿਹਾ ਆਦੇਸ ਓ ਸਿਧ ਨਾਥੋ ਜਤੀਓ ਤਪੀਓ ਆਦੇਸ ਤਾਂ ਗੋਰਖਨਾਥ ਨੇ ਕਿਹਾ ਆਦੇਸ ਆਦਿ ਪੁਰਖ ਕਉ ਆਦੇਸ ਤਾਂ ਗੋਰਖਨਾਥ ਨੇ ਬਾਬਾ ਜੀ ਸੇ ਕਹਾ ਆਓ ਤਪਾ ਬੈਠੀਏ ਤਾਂ ਸਿਧਾਂ ਕਹਿਆ ਭਲਾ ਹੂਆ ਨਾਨਕ ਤਪਾ ਦਰਸ਼ਨ ਦੀਆ ਕ੍ਰਿਤਾਰਥ ਕੀਆ ਤਾਂ ਫੇਰ ਸ੍ਰੀ ਬਾਬਾ ਜੀ ਕੀ ਅਤੇ ਗੋਰਖ ਨਾਥ ਕੀ ਗਿਆਨ ਚਰਚਾ ਹੋਈ ਤਾਂ ਸਿਧਾਂ ਨੇ ਕਹਿਆ ਤਪਾ ਜੀ ਤੁਮ ਜੋਗੀਆਂ ਕਾ ਭੇਸ ਲਵੋ ਦਰਸ਼ਨ ਪਹਿਰੋ ਅਤੇ ਗੁਰੂ ਧਾਰੋ ਤਾਂ ਸ੍ਰੀ ਗੁਰੂ ਜੀ ਕਿਹਾ ਸਿਧੋ ਹਮ ਨੇ ਗੁਰੂ ਧਾਰਨ ਕੀਆ ਹੈ ਤਾਂ ਸਿਧਾਂ ਕਿਹਾ ਅਰੇ ਬਾਬਾ ਤੁਮਰਾ ਗੁਰੂ ਕੌਣ ਹੈ ਤਾਂ ਗੁਰੂ ਜੀ ਨੇ ਕਿਹਾ ਹੇ ਸਿਧੋ ਹਮਾਰਾ ਗੁਰੂ ਸੱਤ ਹੈ ਤਾਂ ਸਿਧਾਂ ਕਿਹਾ ਓਹ ਕੌਣ ਸਾ ਸੱਤ ਹੈ ਸ੍ਰੀ ਮੁਖਵਾਕ— ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਹੇ ਸੰਤੋ ਵਹੁ ਕਰਤਾਰ ਤੀਨੋਂ ਕਾਲ ਮੇਂ ਸੱਤ ਹੈ ਔਰ ਸਿਫਤੀ ਕਾ ਭੰਡਾਰ ਹੈ ਤਾਂ ਗੋਰਖ ਨਾਥ ਜੀ ਬੋਲੇ ਹੇ ਨਾਨਕ ਤਪਾ ਜੀ ! ਓਹ ਭੀ ਤੋ ਸਤ ਹੈ ਤਾਂ ਗੁਰੂ ਜੀ ਕਿਹਾ ਓਹ ਕੈਸੇ ਸਤ ਹੈ ਜੋ ਜਨਮਤੇ ਅਰ ਮਰਤੇ ਹੈਂ ਕਾਮ

ਕ੍ਰੋਧ ਥੀਂ ਲੇਕਰ ਖੋਟੀ ਬਾਸ਼ਨਾ ਸੇ ਦੁਖ ਪਾਤੇ ਹੈਂ ਔਰ ਜੂਨੀਓਂ ਮੇਂ ਭ੍ਰਮਤੇ ਹੈਂ ਵੁਹ ਜੋ ਕਰਤਾਰ ਹੈ ਸੋ ਚੇਤਨ ਹੈ ਅਤੇ ਸੂਖਮ ਤੇ ਸੂਖਮ ਹੈ ਆਨੰਦ ਮਈ ਸਮਰਥ ਹੈ ਤਿਸਕੇ ਊਪਰ ਮਾਇਆ ਕਾ ਬਲ ਨਹੀਂ ਹੈ ਅਤੇ ਮਾਇਆ ਤਿਸਕੇ ਚਰਨੋਂ ਕੀ ਦਾਸੀ ਹੈ ਸੰਸਾਰ ਕੋ ਭ੍ਰਮਾ ਰਹੀ ਹੈ। ਹੇ ਨਾਥ ਜੀ ਜਿਨ ਕਉ ਪੂਰਾ ਸਤਿਗੁਰੂ ਮਿਲਿਆ ਹੈ ਤਿਸਕੇ ਊਪਰ ਮਾਇਆ ਕਾ ਬਲ ਨਹੀਂ ਇਹ ਬਾਤ ਸੁਣ ਕਰ ਗੋਰਖ ਚੁਪ ਕਰ ਗਇਆ ਤਾਂ ਗੋਰਖਨਾਥ ਜੀ ਕਿਹਾ ਸਿਧੋ ਨਾਥੋ ਤਪੇ ਕਉ ਅੰਮ੍ਰਿਤ ਕਾ ਪਿਆਲਾ ਭਰ ਦੇਵੋ ਤਾਂ ਝੰਗਰਨਾਥ ਨੇ ਮਦ ਕਾ ਪਿਆਲਾ ਭਰਕੇ ਗੁਰੂ ਨਾਨਕ ਜੀ ਕੇ ਆਗੇ ਆਇ ਰਖਿਆ ਤਾਂ ਝੰਗਰਨਾਥ ਨੇ ਕਹਿਆ ਨਾਨਕ ਬਾਲੇ ਇਹ ਅੰਮ੍ਰਿਤ ਦਾ ਪਿਆਲਾ ਪੀਅ ਤਾਂ ਗੁਰੂ ਜੀ ਕਹਿਆ ਝੰਗਰ ਨਾਥ ਇਹ ਕਾਸ ਕਾ ਪਿਆਲਾ ਹੈ ਤਾਂ ਝੰਗਰ ਨਾਥ ਕਿਹਾ ਤਪਾ ਜੀ ਇਸ ਕੇ ਪੀਤੇ ਲਿਵ ਲਾਗਤੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਇਹ ਕਿਉਂ ਕਰ ਹੋਤਾ ਹੈ ॥ ਝੰਗਰ ਨਾਥ ॥ ਭਾਠੀ ਸਾਜੋ ਲਾਹਣ ਮਾਂਡੋ ਕਸਿ ਕਉ ਬੀਚ ਸਮਾਵੋ ॥ ਨਿਰਮਲ ਧਾਰ ਨਲੀ ਹੋਇ ਚਲਤੀ ਤਬ ਇਹ ਅੰਮ੍ਰਿਤ ਪਾਵੋ ॥੧॥ ਸੁਣਹੋ ਨਾਨਕ ਤਬ ਤੂੰ ਜੋਗੀ ਹੋਵੈ ॥ ਦ੍ਰਿਸਟਿ ਖੋਲ੍ਹ ਬੰਧਨ ਸਭ ਕਾਟੇ ਸਗਲੀ ਦੁਰਮਤਿ ਖੋਵੈ ॥ ਹੋਵਹੁ ਮਤਵਾਲੇ ਮਦ ਕੇ ਮਾਤੇ ਮਗਨ ਹੋਇ ਲਿਵ ਲਾਗੀ ॥ ਸੁਰਤਿ ਬੰਧਨਾ ਚਲਿਤ ਕਬਹੂੰ ਦਰਬਾਰ ਖੜਾ ਬੈਰਾਗੀ ॥੨॥ ਐਸੀ ਸਹਿਜ ਫਿਰਤ ਮਤਵਾਰੈ ਦੁਖ ਸੁਖ ਦੇਖ ਨਿਵਾਰੇ ॥ ਜਹਾਂ ਦੇਖੇ ਤਾਂ ਏਕ ਸੁਆਮੀ ਹਿਰਦੇ ਅੰਦਰ ਧਾਰੇ ॥੩॥ ਲਾਹਾ ਪੂੰਜੀ ਸਾਥ ਨਿਬਾਹੋ ਖਾਲੀ ਖੇ ਨ ਜਾਵੋ ॥ ਝੰਗਰ ਨਾਥ ਕਹੈ ਸੁਣ ਨਾਨਕ ਬਾਲੇ ਤਬ ਤੁਮ ਦਰਸ਼ਨ ਪਾਵੋਂ ॥੪॥੧॥ ਗੁਰੂ ਨਾਨਕ ਜੀ ਵਾਚ ॥ ਰਾਗ ਰਾਮਕਲੀ ਮਹਲਾ ੧॥ ਗਿਆਨ ਧਿਆਨ ਕੀ ਲਾਹਣ ਮਾਂਡੀ ਕਰਣੀ ਕੀ ਕਸਿ ਪਾਈ ॥ ਭਾਉ ਭਾਠੀ ਮੈਂ ਪ੍ਰੇਮ ਸਮਾਣਾ ਬ੍ਰਹਮ ਕੀ ਅਗਨਿ ਜਲਾਈ ॥ ਸਿਧੋ ਹਮ ਮਧਕੇ ਮਾਤੇ ਨਾਹੀਂ। ਜੋ ਮਤਵਾਲੇ ਮਦ ਕੇ ਮਾਤੇ ਕਿਨ ਮਤਵਾਲਿਓਂ ਮਾਹੀਂ ॥੧॥ ਰਹਾਉ ॥ ਸੁਰਤਿ ਭਲੀ ਭਾਉ ਬਾਸਨ ਕੀਨਾ ਅੰਤਰ ਧਾਰ ਚੁਆਈ ॥ ਦਇਆ ਸੁਰਾਹੀ ਸਹਿਜ ਪਿਆਲਾ ਗੁਰਮਤਿ ਪੀਵਹੁ ਭਾਈ ॥੨॥ ਗੁਰਮੁਖਿ ਨਾਮ ਫਿਰੈ ਮਤਵਾਲੇ ਏਹ ਰੰਗ ਮਹਿ ਖੇਲੈ ॥ ਜਹਿ ਦੇਖਾਂ ਤਹਿ ਏਕ ਸਰੂਪੀ ਮਾਰਗ ਪਾਇਆ ਚੇਲੈ ॥੩॥ ਨਿਬਹੀ ਖੇਪ ਹਮਾਰੀ ਸਿਧੋ ਆਠ ਪਹਿਰ ਲਿਵ ਲਾਗੀ ॥ ਨਾਨਕ ਦਾਸ ਤਹਾਂ ਮਤਵਾਰਾ ਜਹਾਂ ਏਕੰਕਾਰ ਬੈਰਾਗੀ ॥੪॥੨॥ ਫੇਰ ਸਿਧਾਂ ਮਿਲ ਕਰ ਕਹਿਆ ਰਾਗ ਰਾਮਕਲੀ ਵਿਚ ॥ ਸਲੋਕ ॥ ਧਨ ਜੋਬਨ ਕੀ ਕਰੈ ਨ ਆਸਾ ॥ ਪਰ ਤ੍ਰਿਅ ਅੰਗ ਨ ਲਾਵੈ ਪਾਸਾ ॥ ਨਾਦ ਬਿੰਦ ਲੇ ਘਟ ਮਹਿ ਜਰੈ ॥ ਤਿਸਕੀ ਸੇਵਾ ਪਾਰਬਤੀ ਕਰੈ ॥ ਬੋਲੈ ਪਰਬਤ ਸਤ ਸਰੂਪ ॥ ਪਰਮ ਤੰਤ ਮਹਿ ਰੇਖ ਨ ਰੂਪ ॥੧॥ ਮਃ ੧ ॥ ਸੋ ਗਿਰਹੀ ਜੋ ਨਿਗ੍ਰਹੁ ਕਰੇ ॥ ਜਪੁ ਤਪੁ ਸੰਜਮ ਭੀਖਿਆ ਕਰੈ ॥ ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥ ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੨॥ ਮਃ ੧ ॥ ਸੋ ਅਉਧੂਤੀ ਜੋ ਧੂਪੈ ਆਪੁ ॥ ਭਿਖਿਆ ਭੋਜਨੁ ਕਰੈ ਸੰਤਾਪੁ ॥ ਅਉਹਠ

ਪਟਣ ਮਹਿ ਭੀਖਿਆ ਕਰੈ ॥ ਸੋ ਅਉਧੂਤੀ ਸਿਵਪੁਰਿ ਚੜੈ ॥ ਬੋਲੈ ਗੋਰਖੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੩॥ ਮਃ ੧॥ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰ ਨਿਰੰਜਨ ਵਾਸੁ ॥ ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥ ਬੋਲੈ ਗੋਪੀ ਚੰਦੁ ਸਤਿ ਸਰੂਪੁ ॥ ਪਰਮ ਤੰਤ ਮ੍ਹਿ ਰੇਖ ਨ ਰੂਪੁ ॥੪॥ ਮਃ ੧॥ ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥ ਸੁਪਨੈ ਬਿੰਦ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥ ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੫॥ ਗੁਰੂ ਨਾਨਕ ਜੀ ਵਾਚ—ਰਾਗ ਰਾਮਕਲੀ ਮਹਲਾ ੧ ॥ ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥ ਅਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥ ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥ ਛਿਅ ਵਰਤਾਰੇ ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ ॥ ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥ ਬੋਲੈ ਨਾਨਕ ਸਤਿ ਸਰੂਪੁ ॥ ਪਰਮ ਤਤ ਮਹਿ ਰੇਖ ਨ ਰੂਪੁ ॥ ਫੇਰ ਚਰਪਟ ਨਾਥ ਬੋਲਿਆ। ਕਾਮ ਕਾਮ ਤਿਆਗ ਲੋ ਕ੍ਰੋਧ ਤਿਆਗ ਲੋ ਲੋਭ ਤਿਆਗ ਲੋ ਮੋਹੰ। ਅਹੰਕਾਰ ਤਿਆਗ ਲੋ ਮਮਤਾ ਤਿਆਗ ਲੋ ਚਰਪਟ ਬਚਨ ਮੁਖਿ ਸੋਹੰ। ਗੁਰੂ ਨਾਨਕ ਜੀ ਵਾਚ। ਨ ਕਾਮ ਤਿਆਗ ਲੋ ਨਾ ਕ੍ਰੋਧ ਤਿਆਗ ਲੋ ਨ ਤਿਆਗ ਲੋਭੰ ਨ ਤਿਆਗ ਲੋ ਹੰਕਾਰਾ ॥ ਗੁਰ ਪ੍ਰਸਾਦਿ ਸਭ ਭੋਗ ਕਰਨੰ ਨਾਨਕ ਬਚਨ ਅਪਾਰਾ ॥੨॥ ਚਰਪਟ ਵਾਚ ॥ ਸ਼ਿਵ ਪਕੜਿ ਸ਼ਕਤਿ ਗਵਾਇ ਲੋ ਮਨਸਾ ਠਹਿਰਾਇ ਲੋ ਮਨ ਕੋ ਪਰਬੋਧ ਲੋ। ਦਰਸ਼ਨ ਪਾਇ ਲੋ ਬਿਭੂਤ ਚੜਾਇ ਲੋ ਗੁਰ ਦਰਸ਼ਨ ਲਾਗ ਲੋ ਚਰਪਟ ਸਮਾਲ ਲੋ। ਸੁਣ ਨਾਨਕ ਤਪਾ ਜੀ ਸੰਸਾਰ ਸਮੁੰਦਰ ਪਾਰ ਪਾਇਬੋ ॥੩॥ ਗੁਰ ਨਾਨਕ ਜੀ ਵਾਚ ॥ ਸ਼ਿਵ ਨ ਪਕੜ ਲੋ ਸ਼ਕਤਿ ਨ ਗਵਾਇ ਲੋ ਮਨ ਕੋ ਨ ਪ੍ਰਬੋਧ ਲੋ। ਦਰਸ਼ਨ ਨ ਪਾਇ ਲੋ ਤਉ ਵਡਭਾਗ ਹਮ ਆਪ ਲੋ। ਨਾਨਕ ਬਚਨ ਸੰਭਾਲ ਲੋ ਸੁਣ ਚਰਪਟ ਨਾਥ ਸੰਸਾਰ ਸਾਗਰ ਤੇ ਪਾਰ ਪਾਇਬੋ ॥੪॥ ਹਮ ਏਕੰਕਾਰ ਗੁਰੂ ਕਰਬੋ। ਪੰਚ ਪਚੀਸ ਹਮ ਆਗੇ ਕਾਰ ਕਰਬੋ। ਪੰਜੇ ਤਤ ਪੰਞੀ ਪ੍ਰਕਿਰਤਾ ਕੀਨੋਂ ਗੁਨ ਚਾਰ ਅੰਤਹਕਰਣ ਨੌ ਇੰਦ੍ਰੇ ਸਭ ਹਮ ਬੰਧਬੋ। ਚੌਦਾਂ ਇਕੀ ਹਮਾਰੇ ਆਗੈ ਖਰੇ ਹੈਂ ਪਚਾਸ ਪਝਤਰ ਪਾਰਬੋ। ਨਾਨਕ ਤਪਾ ਬਡਭਾਗਬੋ। ਸੁਣ ਚਰਪਟ ਨਾਥ ਬੋ।੫। ਫੇਰ ਗੁਰੂ ਨਾਨਕ ਜੀ ਨੇ ਘੁਘੂ ਨਾਥ ਕੋ ਬੁਲਾਇਆ ਜੋ ਘੁਘੂ ਨਾਥ ਤੂੰ ਬੋਲਤਾ ਨਹੀਂ ਤਾਂ ਘੁਘੂ ਨਾਥ ਚੁਪ ਕਰ ਰਿਹਾ ਕਿਆ ਜਾਪੇ ਵੁਹ ਕੈਸਾ ਹੈ। ਬਿਨ ਬੋਲੇ ਕਿਆ ਕਰੇ ਵੀਚਾਰਾ। ਘੁਘੂ ਨਾਥ ਨ ਬੋਲਣਹਾਰਾ। ਸੇਵਕ ਪੂਜਾ ਰਹਤਿ ਨ ਪਾਈਐ। ਘੁਘੂਨਾਥ ਬੁਲਾਇਆ ਚਾਹੀਏ। ਦਰਸਨ ਆਛਾ ਮਰਮ ਨ ਜਾਪੈ। ਕਿਆ ਜਾਨਉ ਕੈਸਾ ਪ੍ਰਤਾਪੈ। ਕਹੈ ਨਾਨਕ ਸੁਣ ਘੁਘੂ ਨਾਥ ਅਰਦਾਸ ਹਮਾਰੀ। ਏਕ ਬਾਰ ਬੋਲਹੁ ਤਾਂ ਕਾਰੀ ॥੧॥ ਘੁਘੂ ਨਾਥ ਬਚਨ ਕੀਤਾ। ਘੁਘੂ ਨਾਥ ਪਾਇਬੋ। ਜਤੀ ਨ ਸਾਧਬੋ। ਸਿਧ ਨ ਨਾਥਬੋ। ਬੋਲਬੋ ਪਕੜਾਇਬੋ

ਸਿੰਙੀ ਲਾ ਬਜਾਇਬੋ। ਨਾਉਂ ਨ ਧਰਾਇਬੋ। ਨਾਦ ਅਨਾਦ ਧਰਮ ਸੁਣਾਇਬੋ। ਏਕ ਏਕੰਕਾਰ ਖੇਲਬੋ। ਸ਼ਿਵ ਸ਼ਕਤਿ ਮੇਲਣ ਮੇਲਬੋ। ਧਿਆਨ ਨ ਧਿਆਇਬੋ। ਘੁਘੂ ਕਹੈ ਸੁਣ ਨਾਨਕ ਸਾਧਬੋ। ਸੱਤ ਪ੍ਰਮੇਸ਼ਰ ਤੁਮ ਲਾਦਬੋ। ਤਾਂ ਗੁਰੂ ਨਾਨਕ ਜੀ ਘੁਘੂ ਨਾਥ ਕੇ ਬਚਨ ਸੁਣ ਉਸ ਕੇ ਚਰਨਾਂ ਕੌ ਦੌੜਿਆ ਤਾਂ ਘੁਘੂ ਨਾਥ ਕ੍ਰਿਹਾ ਕਿਉਂ ਨਾਨਕ ਜੀ ਤੂੰ ਜਾਣਿਆ ਹੈ ਤਾਂ ਨਾਨਕ ਜੀ ਬੋਲਿਆ। ਏਕ ਜਾਣਿਆ ਤਾਂ ਤੁਮ ਪਛਾਣਿਆ ਦੂਸਰ ਅਵਰ ਨ ਕੋਈ। ਨਾਨਕ ਦਾਸ ਸਮਝਿਆ ਹੈ ਆਗੇ ਘੁਘੂ ਨਾਥ ਮੈਂ ਓਹੀ। ਤਾਂ ਗੁਰੂ ਨਾਨਕ ਅਤੇ ਘੁਘੂਨਾਥ ਦੋਹਾਂ ਚਰਨ ਬੰਦਨਾ ਕੀਤੀ ਫੇਰ ਚੰਬਾ ਨਾਥ ਬੋਲੈ ਨਾਹੀਂ ਮਗਨ ਹੋਇ ਰਹਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਅਤੇ ਭਾਈ ਬਾਲਾ ਚੰਬਾ ਨਾਥ ਬੋਲਦਾ ਨਾਹੀਂ ਤਾਂ ਮਰਦਾਨਾ ਉਤਾਵਲਾ ਹੋਇ ਕਰ ਕਹਿਣ ਲੱਗਾ ਗੁਰੂ ਜੀ ਬੋਲਾਈਏ ਤਾਂ ਸਹੀ ਤਾਂ ਗੁਰੂ ਜੀ ਕਹਿਆ ਬੋਲਹੁ ਚੰਬਾ ਨਾਥ ਬੋਲਤਾ ਕਿਉਂ ਨਹੀਂ ? ਗੁਰੂ ਨਾਨਕ ਜੀ ਵਾਚ ॥ ਕਉਣ ਤੁਮਾਰਾ ਮਤਾਮ ਸੁਰਤਿ ਰਹੇ ਕਉਣ ਗਹਿ ਮਾਹੀ ॥ ਦੇਖੀ ਤੁਮਰੀ ਮੂਰਤ ਆਛੀ ਬਿਨ ਬੋਲੇ ਸਮਝ ਨ ਕਾਈ। ਸਿਧ ਨਾਥ ਸਭ ਹੀ ਬੋਲੇ ਜਤੀ ਵੀ ਬੋਲਣਹਾਰੇ। ਨਾਨਕ ਕਹੇ ਸੁਣ ਚੰਬਾ ਨਾਥਾ ਤੈਂ ਕਿਆ ਬੋਲ ਬਿਸਾਰੇ ॥੧॥ ਤਾਂ ਚੰਬਾ ਨਾਥ ਬੋਲਿਆ। ਬੋਲਣਹਾਰੇ ਬੋਲਬੋ ਅਟਕਣਹਾਰ ਅਟਕਬੋ। ਭਟਕਣਹਾਰ ਭਟਕ ਬੋ। ਝਟਕਣਹਾਰ ਝਟਕਬੋ। ਗਾਵਣ ਹਾਰ ਗਾਇਬੋ। ਸੁਣਨਿਹਾਰ ਸੁਣਬੋ। ਚੰਬਾ ਨ ਕਹਾਇਬੋ। ਏਕ ਏਕ ਧਿਆਇਬੋ। ਏਕੰਕਾਰ ਮਹਿ ਧਿਆਨਬੋ ॥੨॥ ਗੁਰੂ ਨਾਨਕ ਜੀ ਵਾਚ ॥ ਜਨਨੀ ਸੋ ਧੰਨਬੋ। ਕਰਨੀ ਸੋ ਪੁੰਨਿਬੋ। ਰਹਿਣੀ ਸੋ ਧੰਨਬੋ। ਚਲਣੀ ਸੋ ਧੰਨਬੋ। ਗੁਰੂ ਸੋ ਧੰਨਬੋ। ਉਪਦੇਸ ਸੋ ਧੰਨਬੋ। ਏਕੰਕਾਰ ਕਿਰਪਾ ਕਰਬੋ। ਜੇਤੇ ਲਖਨ ਸੋ ਧੰਨਬੋ ॥੩॥ ਚੰਬਾ ਨਾਥ ਵਾਚ। ਚੰਬਾ ਨ ਨਾਥ ਕੋ। ਗੋਰਖ ਨ ਸਾਮ ਕੋ। ਦਹਸਿਰ ਨ ਰਾਮ ਕੋ। ਬਸ਼ਿਸ਼ਟ ਨ ਬਿਆਸ ਕੋ। ਸੁਖਦੇਵ ਨ ਪਰਾਸਕੋ। ਸਤ ਆਪੇ ਆਪ ਖੇਲਤਾ। ਦੂਜਾ ਨ ਮੇਲਤਾ। ਪ੍ਰਣਵਤ ਚੰਬਾ ਸੁਣ ਨਾਨਕ ਬਾਲਾ। ਏਕ ਏਕ ਸੁਖ ਪਾਵਤਾ ਦੂਜਾ ਜੰਜਾਲਾ ॥੪॥ ਤਾਂ ਤੇ ਚੰਬੇ ਨਾਥ ਤੇ ਗੁਰੂ ਨਾਨਕ ਜੀ ਬਹੁਤ ਬੰਦਨਾ ਕੀਤੀ ਆਪ ਸਮੇਂ ਪ੍ਰਸੰਨ ਹੋਏ ਤਾਂ ਘੁਘੂਨਾਥ ਤੇ ਚੰਬਾ ਨਾਥ ਅਤੇ ਮੰਗਲ ਨਾਥ ਅਤੇ ਗੋਪੀ ਚੰਦ ਇਤਨੇ ਸਿਧ ਬਹੁਤ ਖੁਸ਼ੀ ਹੋਏ ਆਖਣ ਲਗੇ ਹਮ ਕੋ ਅਲੇਖ ਕਾ ਸਾਵਧਾਨ ਦਰਸ਼ਨ ਹੂਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਮੰਗਲ ਨਾਥ ਜੀ ਹਮ ਆਪਕੇ ਦਰਸ਼ਨ ਕੋ ਆਏ ਹਾਂ ਗੋਪੀਚੰਦ ਕਿਹਾ ਤਪਾ ਜੀ ਹਮ ਕੋ ਨਿਰੰਕਾਰ ਕਾ ਹੀ ਦਰਸ਼ਨ ਹੂਆ ਹੈ ਜਾਂ ਇਤਨੇ ਸਿਧ ਖੁਸ਼ੀ ਹੂਏ ਤਾਂ ਗੁਰੂ ਜੀ ਭੀ ਕਹਿਆ ਨਾਥ ਜੀ ਅਸੀਂ ਭੀ ਆਪ ਦੇ ਦਰਸ਼ਨ ਨੂੰ ਲੋਚਦੇ ਥੇ ਪਰ ਭਲਾ ਹੂਆ ਜੋ ਅਸਾਨੂੰ ਇਸ ਦੇਹੀ ਵਿਚ ਆਪਦਾ ਦਰਸ਼ਨ ਹੂਆ ਹੈ ਅਤੇ ਨਾਥ ਜੀ ਨਿਰੰਕਾਰ ਮੇਂ ਤੇ ਨਿਰੰਕਾਰ ਕੇ ਪਿਆਰਿਓਂ ਮੇਂ ਕੋਈ ਭੇਦ ਨਹੀਂ ਜਾਂ ਏਹ ਬਾਤਾਂ ਕਰਦੇ ਆਹੇ ਤਾਂ ਸੁਰਤ ਸਿਧ ਅਤੇ ਨਿਰਤ ਸਿਧ ਤੇ ਊਰਮ ਤੇ ਧੂਰਮ ਸਿਧ ਕਨਕ ਸਿਧ ਇਤਨੇ ਸਿਧ ਤਮਕ ਖਾਇ ਕਰ ਬੋਲੇ ਤਾਂ ਮੰਗਲਨਾਥ ਨੇ ਕਿਹਾ

ਗੋਪੀਨਾਥ ਜੀ ਦੇਖੋ ਇਨ ਸਿਧਾਂ ਕਾ ਤਮਾਸ਼ਾ ਏਹ ਕੈਸਾ ਹੰਕਾਰ ਕਰਤੇ ਹੈਨ ਤਾਂ ਗੋਪੀਚੰਦ ਕਿਹਾ ਮੰਗਲ ਨਾਥ ਜੀ ਤੁਮ ਚੁਪ ਕਰਕੇ ਤਮਾਸ਼ਾ ਦੇਖੋ ਗੁਰੂ ਨਾਨਕ ਤਪਾ ਇਨ ਪਾਸੋਂ ਨਿਊਣਾ ਨਹੀਂ ਆਪ ਦੇਖੋ ਸਿਧ ਕੈਸੇ ਸ਼ਰਮਿੰਦੇ ਹੋਤੇ ਹੈਂ ਤਾਂ ਹੋਰ ਸਿਧਾਂ ਆਪਣੀਆਂ ਕਰਾਮਾਤਾਂ ਦਿਖਾਈਆਂ। ਲਗੇ ਮ੍ਰਿਗਾਨੀਆਂ ਉਡਾਉਣ ਤੇ ਮੁਦ੍ਰਾ ਖੜਾਵਾਂ ਬਿਰਾਗਣਾਂ ਅਤੇ ਤੂੰਬੇ ਫਰੂਏ ਹੋਰ ਆਪੋ ਆਪਣੇ ਸਾਜ਼ ਉਡਾਏ ਤਾਂ ਗੁਰੂ ਨਾਨਕ ਜੀ ਮਸਤ ਹੋਇ ਕਰ ਦੇਖਤੇ ਰਹੇ ਪਰ ਬੋਲੇ ਨਾਹੀਂ ਤਾਂ ਝੰਗਰਨਾਥ ਕਿਹਾ ਅਰੇ ਨਾਨਕ ਬਾਲੇ ਤੁਝ ਕੋ ਕਿਆ ਹੈ ਤਾਂ ਗੁਰੂ ਨਾਨਕ ਜੀ ਕਉਂਸ ਨੂੰ ਹੁਕਮ ਕੀਤਾ। ਉਠਹੁ ਕਉਂਸ ਹਮਾਰੀ। ਸਿਧ ਦੇਖੇਂ ਸ਼ਕਤ ਤੁਮਾਰੀ। ਜਬ ਨਾਨਕ ਜੀ ਮੁਖ ਬੋਲਾ। ਤਬ ਕਉਂਸ ਘੂੰਘਟ ਖੋਲਾ। ਜਬ ਕਉਂਸ ਚੜ੍ਹੀ ਅਸਮਾਨੀ। ਤਬ ਸਿਧ ਹੋਇ ਹੈਰਾਨੀ। ਜਬ ਕਉਂਸ ਮ੍ਰਿਗਾਨੀ ਮਾਰੀ। ਤਬ ਸਿੰਙੀ ਰੋਇ ਪੁਕਾਰੀ। ਜਬ ਕਉਂਸ ਕਰੀ ਅਸਵਾਰੀ। ਤਬ ਮੁਦ੍ਰਾ ਫਰੂਏ ਹਾਰੀ। ਸਭ ਭਾਗੀ ਸਿਧਾਂ ਕੀ ਸ਼ਕਤ। ਕਬ ਕਉਂਸ ਗੁਰੂ ਜੀ ਕੀ ਜਲਤ। ਤਾਂ ਮੰਗਲਨਾਥ ਨਾ ਰਹਿ ਸਕਿਆ ਲਗਾ ਕਹਿਣ ਕਿਉਂ ਗੋਰਖਨਾਥ ਜੀ ਦੇਖਿਆ ਨਾਨਕ ਤਪਾ ਤਾਂ ਗੋਰਖ ਨਾਥ ਬਚਨ ਕੀਤਾ॥ ਕੈ ਉਂਗਲ ਗਗਨ ਕੈ ਮੰਡਲ ਅਕਾਸ਼ ਤਾਰੇ॥ ਕੈ ਭਾਰ ਬਨਾਸਪਤਿ ਇੰਦ੍ਰ ਬਰਸੈ ਕੈ ਧਾਰੇ॥ ਕੈ ਸੇਲ ਸੁਮੇਰ ਪਰਬਤ ਕੋ ਰਤੀ ਸੰਸਾਰੇ॥ ਪ੍ਰਣਵੇ ਗੋਰਖ ਸੁਣਹੁ ਨਾਨਕ ਤੁਮ ਆਏ ਕੈ ਬਾਰੇ॥ ਗੁਰੂ ਨਾਨਕ ਜੀ ਵਾਚ॥ ਚਾਰ ਉਂਗਲ ਕਾ ਗਗਨ ਹੈ ਦੁਇ ਅਕਾਸ਼ ਮੇਂ ਤਾਰੇ॥ ਦੁਇ ਭਾਰ ਬਨਾਸਪਤੀ ਹੈ ਇੰਦ੍ਰ ਬਰਸੇ ਨਉ ਧਾਰੇ॥ ਸਵਾ ਸੇਰ ਸੁਮੇਰ ਪਰਬਤ ਹੈ ਇਕ ਰੱਤੀ ਸੰਸਾਰੇ॥ ਪ੍ਰਣਵੈ ਨਾਨਕ ਸੁਣਹੁ ਗੋਰਖ ਹਮ ਆਏ ਇਕ ਬਾਰੇ॥੩॥ ਤਾਂ ਫੇਰ ਖਿੰਧੜੋ ਸਿਧ ਬੋਲਿਆ॥ ਕਵਨ ਗੁਰੂ ਕਵਨ ਚੇਲਾ॥ ਕਵਨ ਮੂਲ ਕਵਨ ਮੇਲਾ॥ ਕਵਨ ਵਸਤ ਲੇ ਰਹੈ ਅਕੇਲਾ॥ ਕਾਯਾ ਕਹੁ ਕਾਹੇ ਕੀ ਪੰਡ॥ ਕਿਸ ਊਪਰ ਕਿਸ ਪੁਰਖ ਕੀ ਅੰਡ॥ ਗਤੀ ਜੋ ਬੋਲਹਿ ਕਥ ਕਥ ਖਾਹਿ॥ ਕਿਸ ਸ਼ਬਦ ਨਾਨਕ ਅਪਰੰਪਰ ਜਾਹਿ॥੧॥ ਗੁਰੂ ਨਾਨਕ ਜੀ ਵਾਚ॥ ਸ਼ਬਦ ਗੁਰੂ ਸੁਰਤ ਧੁਨ ਚੇਲਾ॥ ਮਨ ਮੂਲ ਪਵਨ ਸੰਗ ਮੇਲਾ॥ ਤੱਤ ਵਸਤ ਲੇ ਰਹੈ ਅਕੇਲਾ॥ ਕਾਯਾ ਪਵਨ ਪਾਣੀ ਕੀ ਪੰਡ॥ ਕਿਸ ਊਪਰ ਸਤਿਗੁਰ ਕੀ ਅੰਡ॥ ਸਤਗਤੀ ਬਸਹਿ ਕਥ ਖਾਹਿ॥ ਇਤ ਸ਼ਬਦੇ ਖਿਧੜੋ ਅਮਰ ਪੁਰ ਜਾਹਿ॥੨॥ ਖਿੰਧੜੋ ਵਾਚ॥ ਕਉਨ ਨਗਰੀ ਕਉਨ ਸੁਲਤਾਨ॥ ਕਉਨ ਲੋਕ ਵਸੈ ਪਰਧਾਨ॥ ਕਉਨ ਸੁ ਰਾਜਾ ਕਉਨ ਸੁ ਮਹਿਤਾ॥ ਦੇਹ ਨਾਨਕ ਨਗਰੀ ਕੀ ਬਾਤਾ॥੩॥ ਗੁਰੂ ਨਾਨਕ ਜੀ ਵਾਚ॥ ਕਾਯਾ ਨਗਰੀ ਨਾਉਂ ਸੁਲਤਾਨ॥ ਪੰਜ ਤੱਤ ਵਸਹਿ ਪਰਧਾਨ॥ ਮਨ ਰਾਜਾ ਪਉਣ ਹੈ ਮਹਿਤਾ॥ ਲੇਹੁ ਖਿੰਧੜ ਨਗਰੀ ਕੀਆ ਬਾਤਾ॥੪॥ ਖਿੰਧੜੋ ਵਾਚ॥ ਕਹਾਂ ਵਸੈ ਮਨੂਆ ਕਹਾਂ ਵਸੈ ਪਵਨਾ॥ ਕਉਨ ਠਉਰ ਘਟ ਤਾਲ ਵਜਾਵੈ॥ ਪੰਜਾਂ ਕਾ ਗੁਰ ਕਵਨ ਭੋਗ ਅਹਾਰ॥ ਦੇਹ ਨਾਨਕ ਇਸ ਸ਼ਬਦ ਕਾ ਬੀਚਾਰ॥੫॥ ਗੁਰੂ ਨਾਨਕ ਜੀ ਵਾਚ॥ ਹਿਰਦੈ ਵਸੈ ਮਨੂਆ ਨਾਭ ਵਹੈ ਪਵਨਾ॥ ਪਵਨ ਹੇਠ ਘਟ ਨਾਦ ਵਜਾਵੈ॥ ਪੰਜਾਂ

ਕਾ ਗੁਰੂ ਤੱਤ ਅਗਨ ਭੋਗ ਅਹਾਰ ॥ ਲੇਹੁ ਰੇ ਖਿੰਧੜੋ ਦੇਹੀ ਕਾ ਬੀਚਾਰ ॥੬॥ ਖਿੰਧੜੋ ਵਾਚ ॥ ਕਿਤ ਮੁਖ ਆਏ ਹੋ ਕਿਤ ਮੁਖ ਜਾਹਿਗੇ ॥ ਕੈਸੇ ਨਾੜੀ ਕੈਸੇ ਸੰਧ ॥ ਕਾਯਾ ਸੋਖੀ ਕਰੇ ਪਵਨਾ ॥ ਕਉਨ ਮੜੀ ਕਉਨ ਦੁਆਰ ॥ ਦੇਹੁ ਨਾਨਕ ਸ਼ਬਦ ਕਾ ਬੀਚਾਰ ॥੭॥ ਗੁਰੂ ਨਾਨਕ ਜੀ ਵਾਚ ॥ ਉਤਰ ਮੁਖ ਆਏ ਦੱਖਣ ਮੁਖ ਜਾਹਿਗੇ ॥ ਨਉ ਸੈ ਨਾੜੀ ਸੋਲਾਂ ਸੈ ਸੰਧ ॥ ਨਿਜ ਸੋਖੀ ਕਰੈ ਪਵਨ ਅਸੰਭ ॥ ਮੜੀ ਚਿੰਤ ਦੁਆਰ ॥ ਲੇਹੁ ਖਿੰਧੜ ਸ਼ਬਦ ਕਾ ਬੀਚਾਰ ॥੮॥ ਖਿੰਧੜੋ ਵਾਚ ॥ ਕਿਤ ਪਰਚੈ ਲਾਗੈ ਬੰਧ ॥ ਕਿਤ ਪਰਚੈ ਪਰੈ ਨ ਕੰਧ ॥ ਕਿਤ ਪਰਚੈ ਸਸਿ ਸੂਰਜ ਫੂਟੈ ॥ ਕਿਤ ਪਰੈ ਮਾਇਆ ਮੋਹ ਤੂਟੈ ॥੯॥ ਗੁਰੂ ਨਾਨਕ ਜੀ ਵਾਚ ॥ ਮਨ ਪਰਚੈ ਤਾਂ ਲਾਗੈ ਬੰਧ ॥ ਪਉਨ ਪਰਚੈ ਪੜੈ ਨ ਕੰਧ ॥ ਗਿਆਨ ਪਰਚੈ ਤਾਂ ਸਸੀਅਰ ਫੂਟੈ ॥ ਤਤ ਗੁਰੂ ਪਰਚੈ ਮਾਯਾ ਮੋਹ ਛੂਟੈ ॥੧੦॥ ਖਿੰਧੜੋ ਵਾਚ ॥ ਆਦੇਸ ਕਿਸਕੋ ਆਦੇਸ ॥ ਆਦੇਸ ਕਾ ਕਿਆ ਵੇਸ ॥ ਮਨ ਕਵਨ ਉਪਦੇਸ ॥ ਗਿਆਨ ਗੁਰ ਕਾ ਕਥੀਅਲੇ ਪੂਤਾ ਕਿਤ ਮੁਖ ਪਾਈਏ ਮੋਖ ॥੧੧॥ ਗੁਰੂ ਨਾਨਕ ਜੀ ਵਾਚ ॥ ਆਦੇਸ਼ ਤਾਂ ਪੂਰੈ ਗੁਰੂ ਕਉ ਆਦੇਸ ॥ ਪੂਰੈ ਸਤਿਗੁਰੂ ਕਾ ਅਨੂਪਮ ਉਪਦੇਸ ॥ ਮਨ ਕਾ ਨਿਰੰਤਰ ਵੇਸ ॥ ਗਿਆਨ ਕਾ ਗੁਰੂ ਸੰਤੋਖ ॥ ਸਤਿਗੁਰ ਕੀ ਚਰਨੀ ਲਗੀਐ ਪੂਤਾ ਤਉ ਇਸ ਬਿਧ ਪਾਈਐ ਮੋਖ ॥੧੨॥ ਤਾਂ ਊਰਮ ਧੂਰਮ ਸਿੱਧ ਆਯਾ ਪਰ ਬੜੇ ਗੁਸੇ ਨਾਲ ॥ ਧੂਰਮ ਵਾਚ ॥ ਅਗਨ ਜਲਾਵੋਂ ਜਲ ਮੇਂ ਡੋਬੋਂ ਚਮਕੇ ਸਾਰ ਕਸਾਈ ਐਸੇ ਦੋਖ ਲਗਾਵੋਂ ਤੁਮ ਕਉ ਧਰਤੀ ਬੀਚ ਗਡਾਵੋਂ ॥ ਏਕ ਤਮਾਚਾ ਮਾਰੋਂ ਐਸਾ ਅੰਬਰ ਸਾਥ ਝੁਲਾਈ ॥ ਐਸਾ ਦੇਖੋ ਜੋਰ ਹਮਾਰਾ ਸਗਲੇ ਪਾਉਂ ਲਗਾਈ ॥ ਜੋ ਤੂੰ ਹਮਾਰਾ ਕਹਿਆ ਨ ਮਾਨੈ ਅਬ ਹੀ ਕਰੋਂ ਤੁਮ ਛਾਈ ॥ ਜੇਹਾ ਜ਼ੋਰ ਧਰੇ ਹਮ ਅਪਨਾ ਤੁਝ ਕਉ ਮਾਲਮ ਨਾਹੀਂ ॥੧॥ ਗੁਰੂ ਨਾਨਕ ਜੀ ਵਾਚ ॥ ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨ ਸਾਰੁ ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥ ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕ ਚੜਾਈ ॥ ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥ ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥ ਏਵਡ ਸਾਹਿਬੁ ਤੇਵਡ ਦਾਤੀ ਦੇਦੇ ਕਰੇ ਰਜਾਈ ॥ ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ ਤਾਂ ਫੇਰ ਊਰਮ ਨਾਥ ਬੋਲਿਆ ॥ ਊਰਮ ਬੋਲੇ ਤੱਤ ਵਿਰੋ ਸੁਣਹੁ ਨਾਨਕ ਮੋਦੀ ॥ ਕਿਉਂ ਕਰ ਵਸਤ ਪ੍ਰਾਪਤ ਹੋਵੈ ਕਿ ਨ ਪਾਏ ਤੁਮ ਗੋਦੀ ॥ ਆਖ ਵਖਾਣੈ ਭੇਦ ਨ ਜਾਣੈ ਗੁਰ ਬਿਨ ਸੂਝ ਨ ਹੋਈ ॥ ਸਿਧ ਮਿਲੈ ਬਿਨ ਬੁਧ ਨ ਉਪਜੈ ਜਨਮ ਅਕਾਰਥ ਖੋਈ ॥ ਊਰਮ ਕਹੇ ਸੁਣ ਨਾਨਕ ਮੂੜੇ ਸਤਿਗੁਰ ਸਿਰ ਪਰ ਥਾਪੋ ॥ ਗੁਰੂ ਗੋਰਖ ਕੀ ਚਰਨੀ ਲਾਗਉ ਤਾਂ ਤੀਨ ਲੋਕ ਮਹਿ ਜਾਪੋ ॥੧॥ ਗੁਰੂ ਨਾਨਕ ਜੀ ਵਾਚ ॥ ਮੋਦੀ ਕਹੀਏ ਏਕੰਕਾਰੀ ਤੀਨ ਲੋਕ ਕਉ ਪਾਲੈ ॥ ਲਖ ਚੁਰਾਸੀ ਜੋਨ ਸਬਾਈ ਜੀਵ ਜੰਤ ਕੇ ਨਾਲੈ ॥ ਤਿਸਕੀ ਕ੍ਰਿਪਾ ਵਸਤ ਪਰਾਪਤ ਗੁਰ ਪੂਰੇ ਤੇ ਪਾਈ ॥ ਗੁਰੂ ਪ੍ਰਸਾਦਿ ਬ੍ਰਹਮ ਪਛਾਣਿਆ ਮੈਲ ਨ ਰਹੀਆ ਕਾਈ ॥ ਨਿਰਮਲ ਬੁਧ ਸੁਧ ਸਮ

ਹਾਜਰ ਪਰਮ ਪਦਾਰਥ ਪਾਇਆ ॥ ਰਿਤ ਜਨਨੀ ਕੀ ਬਿੰਦ ਪਿਤਾ ਮਿਲ ਕਰਤੇ ਥਾਟ ਬਣਾਇਆ ॥ ਨਾਨਕ ਕਹੈ ਸੁਣ ਊਰਮ ਮੂੜੇ ਤੈਂ ਬਿਰਥਾ ਜਨਮ ਗਵਾਇਆ ॥ ਤਾਂ ਫੇਰ ਝੰਗਰ ਨਾਥ ਬਚਨ ਕੀਤਾ ॥ ਕਵਨ ਮਹਤਾਰੀ ਕਵਨ ਪਿਤਾ ਗੁਰੂ ਕਵਨ ਕਵਨ ਹੋਤਾ ॥ ਕਵਨ ਉਪਦੇਸ਼ ਕਵਨ ਭੇਸ ਜੰਗਮ-ਕੇ ਜੋਗੀ ॥ ਭੋਗੀ ਕੇ ਰੋਗੀ ਹਰਖੀ ਕੇ ਸੋਗੀ ॥ ਪ੍ਰਣਵਤ ਝੰਗਰ ਸੁਨ ਰੇ ਬਾਲਾ ॥ ਕਵਨ ਪ੍ਰਕਾਸ਼ ਮਿਟਹਿ ਜੰਜਾਲਾ ॥ ਗੁਰੂ ਨਾਨਕ ਜੀ ਵਾਚ ॥ ਖਿਮਾ ਮਹਿਤਾਰੀ ਸੰਤੋਖ ਪਿਤਾ ॥ ਸਤਿਗੁਰ ਕਰਤਾਰ ਕਾ ਹੋਤਾ ॥ ਬੇਗਮਪੁਰ ਦੇਸ ਸਗਲੇ ਭੇਸ ॥ ਜੰਗਮ ਨ ਜੋਗੀ ਹਰਖੀ ਨ ਸੋਗੀ ॥ ਭੋਗੀ ਨ ਰੋਗੀ ॥ ਪ੍ਰਣਵਤ ਨਾਨਕ ਝੰਗਰ ਬਾਲੇ ॥ ਓਅੰਕਾਰ ਪ੍ਰਗਾਸਿਆ ਤਾਂ ਮਿਟ ਗਏ ਜੰਜਾਲੇ ॥ ਤਾਂ ਫੇਰ ਗੋਰਖ ਨਾਥ ਬਚਨ ਬੋਲਿਆ ॥ ਮੁੰਦ੍ਰਾ ਪਹਿਰੋ ਝੋਲੀ ਲੇਵਹੁ ਮਸਤਕ ਧੂਰ ਲਗਾਵੋ ॥ ਸਦਾ ਅਜੀਤ ਕਾਇਆਂ ਰਹਿਸੀ ਖਿੰਥਾ ਅੰਗ ਹੰਢਾਵੋ ॥ ਹਾਥ ਫਹੌੜੀ ਡੰਡਾ ਰਾਖਉ ਤੇ ਸਿੱਧ ਪਰਤੀਤਾ ॥ ਮੇਲ ਮਿਲਾਵਉ ਸਿੱਧ ਜਮਾਤੀ ਇਉਂ ਸਗਲਾ ਜਗਜੀਤਾ ॥੧॥ ਆਦੇਸ ਕਹਿਓ ਆਦੇਸ ਸਭ ਸਿੱਧਾਂ ਕਉ ਆਦੇਸ ॥੧॥ ਰਹਾਉ ॥ ਭਗਤਿ ਲੇਹੁ ਭੰਡਾਰਾ ਭੋਗਹੁ ਮੁਖ ਤੇ ਨਾਦ ਵਜਾਵੋ ॥ ਨਾਥਾਂ ਨਾਉਂ ਹੋਇਕੇ ਬੈਠੋ ਜੁਗ ਜੁਗ ਰਿਧ ਸਿਧ ਲਗਾਵੋ ॥ ਸਗਲ ਸਿਧ ਤੁਮ ਆਗਯਾਕਾਰੀ ਜੋਗ ਸੰਜੋਗੀ ਪਾਵੋ ॥ ਏਕ ਮਾਉ ਕੇ ਪੂਤਾ ਹੋਵੋ ਜੋਗ ਜੁਗਤਿ ਕੇ ਚੇਲੇ ॥ ਸੰਸਾਰੀ ਕੇ ਭੰਡਾਰੀ ਹੋਵੋ ਦੀਵਾਨ ਤੁਮਾਰੇ ਸਗਲੇ ॥ ਤੁਮ ਸਿਰ ਊਪਰ ਨ ਕੋਈ ਹੋਇ ਰਹੇ ਪਰਧਾਨਾ ॥ ਹੁਕਮ ਤੁਮਾਰਾ ਸਭ ਤੇ ਊਚਾ ਇਉਂ ਚਲਹੈ ਫੁਰਮਾਨਾ ॥੩॥ ਖੰਡ ਖੰਡ ਮਹਿ ਆਸਨ ਬੈਠੋ ਲੇਇ ਚਲੇ ਭੰਡਾਰਾ । ਲਖ ਚਉਰਾਸੀ ਬਚਨ ਮੈਂ ਬਾਂਧੋ ਰਸਨਾ ਏਕ ਉਚਾਰਾ । ਕਰ ਕਰ ਦੇਖੇ ਅਪਨਾ ਆਪੈ ਸਮਝੋ ਰਿਦ ਬੀਚਾਰੀ ॥ ਪ੍ਰਣਵਤ ਗੋਰਖ ਸੁਣਹੁ ਨਾਨਕ ਐਸੀ ਕਾਰ ਤੁਮਾਰੀ ॥ ਤਾਂ ਗੁਰੂ ਨਾਨਕ ਜੀ ਜਪੁਜੀ ਸਾਹਿਬ ਦੀਆਂ ਪਉੜੀਆਂ ਉਚਾਰਨ ਕੀਤੀਆਂ ।

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥ ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥ ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥ ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥ ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥ ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥ ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥ ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ

ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥ ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥ ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥

ਇਹ ਸੁਣਕੇ ਸਭ ਦੀ ਨਿਸ਼ਾ ਹੋਈ ਤਾਂ ਗੋਰਖ ਨਾਥ ਨੇ ਬਚਨ ਕੀਤਾ ਅਰੇ ਨਾਨਕ ਬਾਲੇ ਕਿਉਂ ਕਰ ਆਇਆ ਹੈਂ ਤੇਰਾ ਕਉਣ ਮਨੋਰਥ ਥਾ ਤੂੰ ਆਪਣਾ ਮਨੋਰਥ ਆਖ ਹਮ ਪੂਰਾ ਕਰਹਿੰਗੇ। ਗੁਰੂ ਨਾਨਕ ਜੀ ਵਾਚ। ਏਕ ਮਨੋਰਥ ਕੀਆ ਪੂਰਾ ॥ ਜਬ ਹਮ ਕਉ ਮਿਲਿਆ ਸਤਿਗੁਰ ਸੂਰਾ ॥ ਅਵਰ ਮਨੋਰਥ ਰਹਿਓ ਨ ਕੋਈ। ਸਿਧ ਬੁਧਿ ਭਰਮੇ ਸਭ ਲੋਈ ॥ ਸੁਣ ਗੋਰਖ ਤੁਮ ਦੀਖਿਆ ਦੇਉਂ। ਪ੍ਰਣਵਤ ਨਾਨਕ ਸਚ ਸਮੇਉਂ। ਤਾਂ ਗੋਰਖਨਾਥ ਚੁਪ ਕਰ ਰਹਿਆ ਤਾਂ ਮੰਗਲਨਾਥ ਨੇ ਕਹਿਆ ਕਿਉਂ ਗੁਰੂ ਗੋਰਖ ਜੀ ਨਾਨਕ ਤਪੇ ਕੋ ਉਪਦੇਸ਼ ਕੀਆ ਤਾਂ ਗੋਰਖ ਨਾਥ ਨੇ ਕਹਿਆ ਮੰਗਲ ਨਾਥ ਜੀ ਹਮ ਉਸ ਕਉ ਦੇਖਤੇ ਥੇ ਜਾਂ ਦੇਖਿਆ ਤਾਂ ਪੂਰਨ ਪੁਰਖ ਹੈ ਤਾਂ ਮੰਗਲ ਨਾਥ ਨੇ ਕਹਿਆ ਗੋਰਖਨਾਥ ਜੀ ਜੈਸਾ ਦੇਖੀਏ ਤੈਸਾ ਬਖਾਨੀਐ ਫਕੀਰੀ ਕਾ ਬਿਰਦ ਐਸਾ ਹੈ ਤਾਂ ਗੋਰਖ ਨਾਥ ਨੇ ਕਹਿਆ ਗੁਰੂ ਜੀ ਤੁਮ ਸਚ ਬਚਨ ਕਰਤੇ ਹੋ ਪਰ ਉਪਦੇਸ਼ ਐਸਾ ਹੀ ਚਾਹੀਏ। ਤਾਂ ਮਰਦਾਨੇ ਕਹਿਆ ਗੁਰੂ ਜੀ ਕਾਈ ਆਗੇ ਭੀ ਜਗਹ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਗੇ ਬਡੀਆਂ ਜਗਹ ਹਨ ਤਾਂ ਮਰਦਾਨੇ ਆਖਿਆ ਗੁਰੂ ਜੀ ਅਗੇ ਭੀ ਚਲਹੁ ਜੀ ਤਾਂ ਨਾਨਕ ਜੀ ਆਖਿਆ ਕਿਉਂ ਭਾਈ ਬਾਲਾ ਤੇ ਮੈਂ ਆਖਿਆ ਗੁਰੂ ਜੀ ਤੁਸਾਡੀ ਰਜਾਇ ਤਾਂ ਨਾਨਕ ਜੀ ਆਖਿਆ ਮਰਦਾਨਾ ਚਲਦੇ ਹਾਂ ਮਰਦਾਨੇ ਕਿਹਾ ਤੁਸੀਂ ਜੋ ਆਖਦੇ ਸੇ ਨਉਂ ਨਾਥ ਛੇ ਜਤੀ ਚੁਰਾਸੀ ਸਿਧ ਹੈਨ ਸੋ ਉਨ੍ਹਾਂ ਦੇ ਕਿਆ ਨਾਉਂ ਹੈਨ ਤਾਂ ਨਾਨਕ ਜੀ ਆਖਿਆ ਮਰਦਾਨਾ ਤੈਨੂੰ ਨੌਂ ਨਾਥਾਂ ਦੇ ਤੇ ਛੇ ਜਤੀਆਂ ਤੇ ਚੁਰਾਸੀ ਸਿਧਾਂ ਦੇ ਸਭਨਾਂ ਦੇ ਨਾਉਂ ਸੁਣਾਵਾਂਗੇ ਤੂੰ ਉਤਾਵਲਾ ਨਾ ਹੋ ਇਤਨੀ ਬਾਰਤਾ ਹੋਂਦਿਆਂ ਹੀ ਮਰਦਾਨੇ ਦੇ ਨਾਲ ਚਲੇ। ਬੋਲਹੁ ਭਾਈ ਜੀ ਵਾਹਿਗੁਰੂ।

## ਸਾਖੀ ਪ੍ਰਾਣਕਾ ਸਿਧ ਨਾਲ ਹੋਈ

ਤਾਂ ਪ੍ਰਾਣਕਾ ਨਾਥ ਨੇ ਆਪਣੇ ਆਸਣ ਉਤੋਂ ਉਠਕੇ ਆਇ ਬਚਨ ਕੀਤਾ ॥ ਕਤੰਚ ਭੁਗਤਾ ਕਤੰਚ ਜੁਗਤਾ ਕਤੰਚ ਰਹਿਬੋ ਅਰੋਗੀ ॥ ਕਤੰਬ ਲਛਨ ਕਤੰਚ ਅਲਛਨ ਪਾਇਬੋ ਜੋਗੀ ॥ ਸੁਣਹੁ ਨਾਨਕ ਪ੍ਰਾਣ ਨਾਥ ਪੂਛੇ ਦੇਹੁ ਜਵਾਬ ਨਾਨਕ ਤਪਾ ॥੧॥ ਗੁਰੂ ਨਾਨਕ ਜੀ ਵਾਚ ॥ ਨਾਮ ਭੁਗਤਾ ਸਤਿ ਜੁਗਤਾ ਦ੍ਰਿੜੰਤ ਰਹਿਬੋ ਅਰੋਗੀ ॥ ਪੀਅ ਲੱਛਨ ਉਪਦੇਸ਼ ਲਛਨ ਪਰੇਮ ਪਾਇਬੋ ਜੋਗੀ ॥ ਸੁਣਹੁ ਪ੍ਰਾਣ ਤਪਾ ਧੰਨ ਸਤਿਗੁਰ ਸੁਧਗਤਾ ॥ ਪ੍ਰਣਵੈ ਨਾਨਕ ਤਪਾ ਲੇਹੁ ਜਵਾਬ ਸਿੱਧਾ ॥੨॥ ਪ੍ਰਾਣਕਾ ਵਾਚ ॥ ਧੰਨ ਹੋ ਤਪਾ ਪ੍ਰਣਵੈ ਪ੍ਰਾਣਪਤ ਧੰਨ ਸਤਿਗੁਰ

ਸਿਧਗਤਾ ॥੩॥ ਇਹ ਬਚਨ ਕਹਿ ਕਰ ਪ੍ਰਾਣਕਾ ਨਾਥ ਗੁਰੂ ਨਾਨਕ ਜੀ ਦੇ ਚਰਨਾਂ ਨੂੰ ਉਠ ਦਉੜਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਦੇ ਹੱਥ ਪਕੜ ਲੀਤੇ ਦੋਹਾਂ ਆਪਸ ਵਿਚ ਬੰਦਨਾ ਕੀਤੀ ਤੇ ਬਹੁਤ ਪ੍ਰਸੰਨ ਹੋਏ ਤਾਂ ਪ੍ਰਾਣ ਨਾਥ ਬਚਨ ਕੀਤਾ ਸੁਣੋ ਨਾਨਕ ਤਪਾ ਜੀ ਆਜ ਹਮ ਕੋ ਨਿਰੰਜਨ ਪੁਰਖ ਨਿਰੰਜਨ ਕਾ ਦਰਸ਼ਨ ਹੂਆ ਹੈ ਤਪਾ ਜੀ ਇਸ ਬਚਨ ਵਿਚ ਭਿੰਨ ਭੇਦ ਕੁਛ ਨਹੀਂ ਤੁਮਾਰੇ ਮੇਂ ਅਰ ਨਿਰੰਜਨ ਵਿਚ ਜੋ ਭੇਦ ਜਾਨਤਾ ਹੈ ਸੋ ਜੋਗੀ ਨਹੀਂ ਹਮ ਤੋ ਐਸੇ ਹੀ ਜਾਨਤੇ ਹੈਂ ਜੋ ਤੁਮ ਨਿਰੰਕਾਰ ਕੀ ਮੂਰਤਿ ਹੋ ਸਤ ਪ੍ਰਤੀਤ ਕਰਕੇ ਜਾਨਤੇ ਹੈਂ। ਤਾਂ ਪ੍ਰਾਨਨਾਥ ਕਹਿਆ ਆਪ ਉਪਰ ਨਿਰੰਜਨ ਕੀ ਅਤਿ ਕਿਰਪਾ ਹੈ ਤਾਂ ਪ੍ਰਾਣਨਾਥ ਆਪਨੇ ਆਸਣ ਉਪਰ ਜਾਇ ਬੈਠਾ ਤਾਂ ਮੰਗਲ ਨਾਥ ਕਹਿਆ ਕਿਉਂ ਪ੍ਰਾਣਨਾਥ ਜੀ ਨਾਨਕ ਤਪਾ ਦੇਖਿਆ ਹੈ ਤਾਂ ਪ੍ਰਾਣਨਾਥ ਕਹਿਆ ਹਾਂ ਮੰਗਲ ਨਾਥ ਜੀ ਜੈਸਾ ਤੁਮ ਆਖਤੇ ਥੇ ਤੈਸਾ ਹੀ ਹੈ ਹਮ ਤੋ ਏਹੀ ਜਾਣਿਆ ਹੈ ਜੋ ਨਿਰੰਕਾਰ ਕਾ ਹੀ ਦਰਸ਼ਨ ਕੀਆ ਹੈ ਆਗੇ ਤੁਮਾਰੀ ਤੁਮ ਜਾਣੋ ਤਾਂ ਮੰਗਲ ਨਾਥ ਕਹਿਆ ਸੁਣੋ ਪ੍ਰਾਣ ਨਾਥ ਜੀ ਜੋ ਸਤ ਨਿਰੰਕਾਰ ਕੇ ਕੀਤੇ ਹੋਏ ਹੈਨ ਉਨ੍ਹਾਂ ਵਿਚ ਤੇ ਨਿਰੰਕਾਰ ਵਿਚ ਭੇਦ ਕੋਈ ਨਾਹੀਂ ਤਾਂ ਪ੍ਰਾਣ ਨਾਥ ਨੇ ਕਿਹਾ ਮੰਗਲਨਾਥ ਜੀ ਆਪ ਪੂਰਨ ਬਚਨ ਕਰਤੇ ਹੋ ਤਾਂ ਮਰਦਾਨੇ ਆਖਿਆ ਗੁਰੂ ਜੀ ਏਹ ਜੋ ਪ੍ਰਾਣਨਾਥ ਆਹਾ ਸੋ ਉਚੇ ਬਚਨ ਕਰਦਾ ਆਹਾ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਜਿਨ੍ਹਾਂ ਉਪਰ ਕਰਤਾਰ ਦੀ ਕਿਰਪਾ ਹੁੰਦੀ ਹੈ ਸੋ ਏਹੋ ਜਿਹੇ ਬਚਨ ਕਰਦੇ ਹੈਨ ਸੋ ਕਚ ਪਿਚ ਨਾਹੀਂ ਬੋਲਦੇ ਏਹ ਅਸਲੀ ਨਾਥ ਆਹਾ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਤਾਂ ਅਸਲੀ ਨਾਥਾਂ ਦੇ ਨਾਮ ਦਸੋ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਨਾਥਾਂ ਦੇ ਨਾਮ ਗੋਰਖ ਨਾਥ੧ ਮਛੰਦ੍ਰ ਨਾਥ੨ ਚਰਪਟ ਨਾਥ੩ ਮੰਗਲ ਨਾਥ੪ ਘੁਘੂਨਾਥ੫ ਗੋਪੀ ਨਾਥ੬ ਪ੍ਰਾਣਕਾ ਨਾਥ੭ ਸੁਰਤ ਨਾਥ੮ ਚੰਬਾ ਨਾਥ੯ ਸੁਣ ਮਰਦਾਨਾ ਇਹ ਨਉਂ ਨਾਥ ਹੈਨ ਹੋਰ ਨਾਥ ਆਖਣ ਨੂੰ ਬਹੁਤੇਰੇ ਹੈਨ ਤਾਂ ਫੇਰ ਮਰਦਾਨੇ ਆਖਿਆ ਜੀ ਛਿਅ ਜਤੀ ਕੇਹੜੇ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਪ੍ਰਿਥਮ ਗੋਰਖ ਜਤੀ ਹੈ੧ ਦੂਜੇ ਦੱਤ ਜਤੀ੨ ਤੀਸਰਾ ਹਨਵੰਤ ਜਤੀ੩ ਚਉਥੇ ਭੈਰੋ ਜਤੀ੪ ਪੰਜਵਾਂ ਲਛਮਣ ਜਤੀ੫ ਛੇਵਾਂ ਭੀਖਮ ਜਤੀ੬ ਸੁਣ ਮਰਦਾਨਾ ਏਹ ਛੇ ਜਤੀ ਹੈਨ ਹੋਰ ਆਖਣ ਨੂੰ ਬਹੁਤੇਰੇ ਹੈਂ ਤਾਂ ਮਰਦਾਨੇ ਆਖਿਆ ਚੁਰਾਸੀ ਸਿਧ ਕਹਿੰਦੇ ਹੈਨ ਸੋ ਕੇਹੜੇ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸੁਣ। ਭੰਗਰ੧, ਸੰਗਰ੨, ਲੰਗਰ੩, ਝੰਗਰ੪, ਊਰਮ੫, ਧੂਰਮ੬, ਕਨੀਫਾ੭, ਹਨੀਫਾ੮, ਲਹਰੀਆ੯, ਸਾਗਰ੧੦, ਮੰਘਰ੧੧, ਰਾਜੀ ਰਤਨ੧੨, ਪੂਰਨ ਨਾਸਕਾ੧੩, ਬਿਬਾਲਕਾ੧੪, ਜਾਲਕਾ੧੫, ਖਿੰਧੜਾ੧੬, ਨਿਰਤਾ੧੭, ਸੁਰਤਾ੧੮, ਕੇਵਲ ਕਰਨ੧੯, ਸਿਮਤਾ੨੦, ਗਵਨਗਲ੨੧, ਅਸਰਨਿਧ੨੨, ਚਤੁਰ ਬੈਨ੨੩, ਰਾਉਐਨ੨੪, ਮੇਲਕਰਨ੨੫, ਅਉਗੜ੨੬, ਪਰਬਤ੨੭, ਈਸਰ੨੮, ਭਰਥਰੀ੨੯, ਬੂਤਵੇ੩੦, ਕਰਨਸੰ੩੧, ਸ਼ੰਭੂ੩੨, ਪਲਕਨਿਧ੩੩, ਅੱਛਰ

ਦੈਨ੩੪, ਪਿਪਲਕਾ੩੫, ਸੋਰਮਾ੩੬, ਗਿਰਬੋਧ੩੭, ਸਾਲਕਾ੩੮, ਕੇਸਰ ਕਰਨ੩੯, ਗੈਲਸਾ੪੦, ਅਗਨਿਧਾਰ੪੧, ਮੁਕਤੀਸਰ੪੨, ਚਲਣ ਨਾਚਤੇ੪੩, ਸੁਰਐਨ੪੪, ਸਿਧ ਸੈਨ੪੫, ਗਿਰਵਰ੪੬, ਜੋਤ ਲਗਨੀ੪੭, ਗੋਤ ਮਗਨੀ੪੮, ਬਿਮਲ ਜੋਤ੪੯, ਸੀਤਲ ਜਲ੫੦, ਅਘਰਘਰ੫੧, ਭੁਲਸਜੋਰ੫੨, ਪ੍ਰਾਨਪਤਿ੫੩, ਅਕਾਰਨਿਰ੫੪, ਭੋਲਸਾਰ੫੫, ਰਾਮ ਕੁਮਾਰ੫੬, ਕ੍ਰਿਸ਼ਨ ਕੁਆਰ੫੭, ਬਿਸ਼ਨ ਪਤਿ੫੮, ਸ਼ੰਕਰਜੋਗ੫੯, ਬ੍ਰਹਮ ਜੋਗ੬੦, ਮੀਰ ਹੁਸੈਨ੬੧, ਨੀਰ ਜੰਬੀਲ੬੨, ਕਲੰਦਰ ਨੈਨ੬੩, ਨਲਿੰਦਰਨੈਨ੬੪, ਸੁਰਸਤੀ੬੫, ਗੁਵਰਧਨ੬੬, ਗੁਲਾਲਾਸ਼ੀ੬੭, ਅਕਲਨਾਸ਼ੀ੬੮, ਕਲਕ ਸਗੀ੬੯, ਏਕ ਰੰਗ੭੦, ਕੇਵਲ ਕਰਮੀ੭੧, ਕਰਮ ਨਾਸੀ੭੨, ਕੁਲ ਬਿਬਾਸੀ੭੩, ਮੂਲ ਮੰਤੀ੭੪, ਜੋਗਵੰਤੀ੭੫, ਜੋਗਹਰੇ੭੬, ਈਸਰ ਪੁੰਗੀ੭੭, ਆਪਰੂਪੀ੭੮, ਕਲੇਰੂਪ੭੯, ਰਹੀਮ ਜੋਗੀ੮੦, ਖਲਾਸ ਮੁਗਲੀ੮੧, ਕਿਦਾਰ ਜੋਗ੮੨, ਸੰਭਾਲਕਾ ਕਹੀਐ੮੩, ਜੋਗੀ ਬਚਿਤ੍ਰ ਕਹੀਐ੮੪, ਸੁਣ ਮਰਦਾਨਾ ਏਹ ਚੁਰਾਸੀ ਸਿਧਾਂ ਦੇ ਨਾਉਂ ਹੈ ਤਾਂ ਮਰਦਾਨੇ ਆਖਿਆ ਜੀ ਨਾਥਾਂ ਦੀ ਭੀ ਨਿਸ਼ਾ ਹੋਈ ਅਤੇ ਸਿਧਾਂ ਦੀ ਭੀ ਨਿਸ਼ਾ ਹੋਈ ਗੁਰੂ ਜੀ ਜਤੀਆਂ ਕੀ ਨਿਸ਼ਾ ਨ ਹੋਈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਕਿਉਂ ਨ ਨਿਸ਼ਾ ਹੋਈ ਜੋ ਕੁਛ ਤੇਰੇ ਜੀ ਵਿਚ ਆਵੇ ਮਰਦਾਨਾ ਸੋ ਪੁਛ ਲੈ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀਂ ਆਖਦੇ ਹੋ ਜੋ ਛੇ ਜਤੀ ਹੈਨ ਅਤੇ ਜਿਨ੍ਹਾਂ ਗ੍ਰਿਹਸਤ ਕਦੀ ਨਹੀਂ ਕੀਤਾ ਅਤੇ ਇਸਤ੍ਰੀ ਦੇ ਕਦੇ ਨੇੜੇ ਨਹੀਂ ਗਏ ਅਜੇਹੇ ਤਾਂ ਬਹੁਤ ਹਨ ਗੁਰੂ ਜੀ ਇਹ ਅਰਮਾਨ ਮੈਨੂੰ ਰਹਿਆ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਭਲਾ ਪੁਛਿਓਈ ਸੁਣ ਮਰਦਾਨਾ ਏਹ ਜੋ ਜਤੀ ਹੈਨ ਸੋ ਸਚੇ ਹੈਨ ਅਤੇ ਹੋਰਨਾਂ ਹੀ ਬਿੰਦ ਜਾਂਦੀ ਹੈ ਸੋ ਜਤੀ ਨਾਹੀਂ ਆਖਦੇ ਤਾਂ ਮਰਦਾਨੇ ਆਖਿਆ ਗੁਰੂ ਜੀ ਉਹ ਤਾਂ ਮੈਥਨ ਨਾਹੀਂ ਕਰਦੇ ਉਹਨਾਂ ਦੀ ਬਿੰਦ ਕਿਉਂ ਕਰ ਜਾਂਦੀ ਹੈ ਤਾਂ ਸ੍ਰੀ ਗੁਰੂ ਜੀ ਇਕ ਸਲੋਕ ਕਹਿਆ ॥ ਸਲੋਕ ॥ ਨਵੇਂ ਦਸਵੇਂ ਯਾਰਵੇਂ ਇਉਂ ਜਾਲਾ ॥ ਪ੍ਰਣਵੇ ਨਾਨਕ ਸੁਣਹੁ ਮਰਦਾਨਾ ਪਿੰਡ ਗ੍ਰਸਤੀ ਤ੍ਰਾਲਾ ॥੧॥ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਨਵੇਂ ਦੁਆਰੇ ਬਿੰਦ ਜਾਂਦੀ ਹੈ ਜਤੀ ਸੋਈ ਕਹੀਦਾ ਹੈ ਜੋ ਸਭਨਾਂ ਦੁਆਰਿਆਂ ਦੇ ਖਬਰਦਾਰ ਹੈਨ ਅਤੇ ਮੈਥਨ ਨ ਕੀਤਾ ਤੇ ਮੂੰਹ ਤੋਂ ਨਿਕਲ ਗਈ ਤਾਂ ਜਤੀ ਨਾਹੀਂ ਕਹੀਦੇ ਸੋ ਸਭਨਾਂ ਦੁਆਰਿਆਂ ਨੂੰ ਥੰਮੇ ਤਾਂ ਜਤੀ ਹੋਂਦਾ ਹੈ ਮਰਦਾਨਾ ਤੈਨੂੰ ਉਹ ਛੇ ਜਤੀ ਕਹੇ ਹੈਨ ਜਿਨ੍ਹਾਂ ਕਿਸੇ ਦੁਆਰੇ ਜਾਣ ਨਹੀਂ ਦਿਤੀ ਤਾਂ ਮਰਦਾਨੇ ਕਹਿਆ ਜੀ ਹੋਰਨਾਂ ਦੁਆਰਿਆਂ ਰਾਹ ਕਿਸ ਤਰ੍ਹਾਂ ਜਾਂਦੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਮੂੰਹੋਂ ਗੰਦ ਮੰਦ ਬੋਲਦੇ ਹੈਨ ਤਾਂ ਮੂੰਹ ਰਾਹ ਜਾਂਦੀ ਹੈ ਜੇ ਕਾਈ ਭਲੀ ਸੂਰਤ ਵੇਖਦੇ ਹੈਨ ਤਾਂ ਅਖੀਂ ਰਾਹ ਜਾਂਦੀ ਹੈ ਜੇ ਕੰਨ ਕਰਕੇ ਕੋਈ ਵਿਸ਼ੇ ਦੀ ਗਲ ਸੁਣੀ ਤਾਂ ਕੰਨਾਂ ਰਾਹ ਜਾਂਦੀ ਹੈ ਜੇ ਕੋਈ ਸੁਗੰਧ ਲੈਂਦਾ ਹੈ ਤਾਂ ਮਗਜ਼ ਬਿੰਦ ਸੜ ਜਾਂਦੀ ਹੈ ਤੇ ਜੇ ਕਾਈ ਭਲੀ ਸੂਰਤ ਵੇਖੀ ਤਾਂ ਸੁਤਿਆਂ ਸੁਪਨੇ ਵਿਖੇ ਇੰਦਰੀ ਦੇ ਰਸਤੇ ਚਲੀ ਸੋ ਮਰਦਾਨਾ ਅਸਾਂ ਜੋ

ਏਹ ਛੇ ਜਤੀ ਆਖੇ ਹੈਨ ਸੋ ਇਹਨਾਂ ਕਿਸੇ ਰਾਹ ਨਹੀਂ ਜਾਣ ਦਿਤੀ ਇਹ ਜਤੀ ਅਸਲੀ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਜਤੀਆਂ ਦੀ ਨਿਸ਼ਾ ਹੋਈ ਤਾਂ ਫੇਰ ਮਰਦਾਨੇ ਆਖਿਆ ਹੁਣ ਤਾਂ ਅਗੇ ਚਲੋ ਜੀ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਅਗੇ ਭੀ ਚਲਦੇ ਆਹੇ ਤਾਂ ਗੋਪੀਨਾਥ ਮੰਗਲਨਾਥ ਨੂੰ ਕਿਹਾ ਮੰਗਲਨਾਥ ਜੀ ਨਾਨਕ ਤਪਾ ਰਮਤੇ ਹੈਨ ਤਾਂ ਮੰਗਲਨਾਥ ਨੇ ਆਖਿਆ ਗੋਪੀਨਾਥ ਜੀ ਜਿਵੇਂ ਰਹਿਣ ਤਾਂ ਆਖੋ ਜੀ ਐਸਾ ਸਾਧ ਜੋਗੀਸ਼ਰ ਤਾਂ ਰਹਿਣ ਕੀ ਲਾਇਕ ਹੈ ਤਾਂ ਗੋਪੀ ਨਾਥ ਕਹਿਆ ਜੀ ਤੁਸੀਂ ਆਖੋ ਤਾਂ ਮੰਗਲ ਨਾਥ ਤੇ ਘੁਘੂ ਨਾਥ ਤੇ ਗੋਪੀ ਨਾਥ ਤੇ ਗੋਰਖਨਾਥ ਤੇ ਪ੍ਰਾਣਕਾ ਨਾਥ ਇਹਨਾਂ ਸਭਨਾਂ ਮਿਲ ਕਰ ਆਖਿਆ ਹੇ ਨਾਨਕ ਤਪਾ ਜੀ ਤੁਮ ਕਿਉਂ ਰਮਤੇ ਹੋ ਈਹਾਂ ਰਹੋ ਸਿਧ ਮੰਡਲੀ ਮੇਂ ਗੁਜ਼ਾਰਾ ਕਰੋ ਤੁਮਾਰਾ ਤਾਂ ਜੰਜਾਲ ਕੋਈ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਹਿਆ ॥

ਰਾਗ ਆਸਾ ਮਹਲਾ ੧॥ ਏਕ ਜੰਜਾਲ ਹਮਾਰਾ ਕਹੀਐ ਸਾਧ ਮੂਰਤ ਕੇ ਪਰਸਣਿ ॥ ਲਾਖ ਚਉਰਾਸੀ ਹਮ ਤੇ ਛੂਟੀ ਏਕ ਸਤਿਗੁਰ ਕੇ ਦਰਸਨਿ ॥੧॥ ਸੁਨ ਸਿਧੋ ਭਾਈ ਮੇਰੇ ॥ ਸਤਿਗੁਰ ਮਿਲੇ ਤਾਂ ਹੋਇ ਨਿਬੇਰੇ ॥੧॥ ਰਹਾਉ ॥ ਆਸਣ ਬੈਸਣ ਹਮ ਤੇ ਛੂਟੇ ਛੂਟੇ ਕਰਮ ਨਿਜਾਰਾ ॥ ਸਗਲੇ ਬੰਧਨ ਪਗ ਤੇ ਕਾਟੇ ਪਾਏ ਮੋਖ ਦੁਆਰਾ ॥੨॥ ਏਕੰਕਾਰ ਪਰ ਨਦਰ ਹਮਾਰੀ ਦੂਜਾ ਚਿਤ ਨ ਧਾਰੋ ॥ ਦਸ ਅਵਤਾਰ ਅਵਰ ਸਭ ਦੇਵਤੇ ਵਾਰ ਵਾਰ ਕਰ ਡਾਰੋ ॥੩॥ ਪ੍ਰੇਮ ਪ੍ਰੀਤ ਕੇ ਭੋਜਨ ਮੇਰੇ ਸਹਜਿ ਰੰਗ ਮਹਿ ਖੇਲੋ ॥ ਪ੍ਰਣਵੋ ਨਾਨਕ ਸੁਣਹੁ ਸਿਧੋ ਨਾਥੋ ਸ਼ਿਵ ਸ਼ਕਤੀ ਇਵ ਮੇਲੋ ॥੪॥

ਤਾਂ ਮੰਗਲਨਾਥ ਆਖਿਆ ਨਾਨਕ ਤਪਾ ਜੀ ਤੁਮ ਕੋ ਨਿਰੰਜਨ ਨੇ ਐਸਾ ਹੀ ਕੀਆ ਹੈ ਪਰ ਹਮ ਤਾਂ ਆਪਣੇ ਵਾਸਤੇ ਕਹਿਤੇ ਹਾਂ ਜੋ ਤੁਮ ਸਾਧ ਮੂਰਤਿ ਹੋ ਤੁਮਾਰਾ ਦਰਸ਼ਨ ਦੁਰਲਭ ਹੈ ਤਾਂ ਗੁਰੂ ਨਾਨਕ ਜੀ ਕਿਹਾ ਮੰਗਲਨਾਥ ਜੀ ਮੁਖ ਤੇ ਕਹਿਨੇ ਕੀ ਬਾਤ ਨਾਹੀਂ ਮੁਖ ਥੀਂ ਕਿਹਾ ਬਿਲਾਸ ਹੋਤਾ ਹੈ ਪਰ ਹੁਣ ਹਮ ਕੋ ਆਪ ਰਜਾਇ ਦੇਵੋ ਜੀ ਤਾਂ ਮੰਗਲ ਨਾਥ ਤੇ ਘੁਘੂ ਨਾਥ ਤੇ ਗੋਪੀ ਨਾਥ ਇਨ੍ਹਾਂ ਤਿਹਾਂ ਨੇ ਆਖਿਆ ਨਾਨਕ ਤਪਾ ਜੀ ਤੁਮ ਕੋ ਨਿਰੰਕਾਰ ਜੀ ਕੀ ਰਜਾਇ ਹੈ ਜੀ ਤਾਂ ਸ੍ਰੀ ਗੁਰੂ ਅੰਗਦ ਜੀ ਮੈਂ ਤੇ ਮਰਦਾਨਾ ਅਤੇ ਗੁਰੂ ਨਾਨਕ ਜੀ ਤਿੰਨੇ ਸੁਮੇਰ ਤੋਂ ਅੰਤਰ ਧਿਆਨ ਹੂਏ ॥ ਬੋਲੋ ਭਾਈ ਜੀ ਵਾਹਿਗੁਰੂ ॥੪੫॥

## ਅਗੇ ਸਾਖੀ ਬਿਆਰ ਪਰਬਤ ਦੀ ਚਲੀ

ਤਾਂ ਫੇਰ ਅਸੀਂ ਗੁਰੂ ਜੀ ਬਿਆਰ ਪਰਬਤ ਜਾਇ ਖੜੇ ਹੋਏ ਤਿਥੇ ਅਗੇ ਦੱਤਾ ਤਰੇਉ ਸੰਨਯਾਸੀ ਲੰਮਾ ਪਿਆ ਹੋਯਾ ਸੀ ਤਾਂ ਮਰਦਾਨੇ ਪੁਛਿਆ ਸ੍ਰੀ ਗੁਰੂ ਜੀ ਅਸੀਂ ਹੁਣ ਕਿਥੇ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀਂ ਹੁਣ ਬਿਆਰ ਪਰਬਤ ਉਪਰ ਆਇ ਖੜੇ

ਹੋਏ ਹਾਂ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਅਸੀਂ ਹੁਣ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸੀਂ ਸਾਢੇ ਸੱਤ ਹਜਾਰ ਜੋਜਨ ਸੁਮੇਰ ਉਤੋਂ ਆਏ ਹਾਂ ਤਾਂ ਫੇਰ ਮਰਦਾਨੇ ਕਿਹਾ ਜੀ ਇਥੇ ਵੀ ਕੋਈ ਸਾਧ ਆਹਾ ਤਾਂ ਗੁਰੂ ਜੀ ਕਹਿਆ ਮਰਦਾਨਾ ਏਥੇ ਭੀ ਇਕ ਸਾਧ ਵਡਾ ਅਵਧੂਤ ਪੁਰਖ ਹੈ ਜਿਸ ਤਾਈਂ ਸਭ ਸੰਨਯਾਸੀ ਪੂਜਦੇ ਹਨ ਤਾਂ ਫੇਰ ਮਰਦਾਨੇ ਕਹਿਆ ਜੀ ਉਸਦਾ ਨਾਉਂ ਕਯਾ ਹੈ ਅਤੇ ਰਹਿੰਦਾ ਕਿਥੇ ਹੈ ਅਤੇ ਉਸਦਾ ਦਰਸ਼ਨ ਭੀ ਕਰੀਏਂਗੇ ਤਾਂ ਗੁਰੂ ਜੀ ਕਿਹਾ ਮਰਦਾਨਾ ਉਸਦਾ ਨਾਉਂ ਦੱਤਾ ਤਰੇਉ ਹੈ ਅਤੇ ਮਰਦਾਨਿਆਂ ਓਹ ਜੋ ਉਚੇ ਪਹਾੜ ਹਨ ਓਥੇ ਰਹਿੰਦਾ ਈ ਉਸਨੂੰ ਭੀ ਮਿਲੇਂਗੇ ਤਾਂ ਗੁਰੂ ਨਾਨਕ ਜੀ ਦੱਤਾ ਤਰੇਉ ਦੇ ਆਸਣ ਪਰ ਜਾਇ ਖੜੇ ਹੋਏ ਤਾਂ ਗੁਰੂ ਜੀ—ਗੁਰੂ ਨਾਨਕ ਜੀ ਮੈਨੂੰ ਕਿਹਾ ਕਯੋਂ ਭਾਈ ਬਾਲਾ ਮੈਂ ਤਾਂ ਆਖਿਆ ਜੀ ਜਿਉਂ ਤੁਸਾਡੀ ਰਜਾਇ ਅਤੇ ਦੱਤਾ ਤਰੇਉ ਅਵਧੂਤ ਬਦੇਹ ਲੰਮਾ ਪਇਆ ਹੈ ਤਾਂ ਮਰਦਾਨੇ ਆਖਿਆ ਜੀ ਹੁਣ ਤਾਂ ਏਥੇ ਆਇ ਪਹੁੰਚੇ ਹਾਂ ਸੋ ਗੁਰੂ ਜੀ ਇਸ ਤਾਈਂ ਬੁਲਾਵੋ ਤਾਂ ਸਹੀ ਕਿਉਂ ਜੋ ਆਖਦੇ ਸਾਓ ਜੋ ਬੜਾ ਸਾਧ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੇਰਾ ਆਖਿਆ ਭੀ ਮੰਨਣਾ ਹੈ ॥ ਸ੍ਰੀ ਗੁਰੂ ਜੀ ਵਾਚ ॥ ਹੋਂਦੀ ਦੇਹ ਬੋਲੇ ਕਿਉਂ ਨਾਹੀਂ ॥ ਸਮਝ ਦੇਖ ਅਪਨੇ ਮਨ ਮਾਹੀਂ ॥ ਜਬ ਲਗ ਦੇਹੀ ਤਬ ਲਗ ਆਸਾ ॥ ਇਉਂ ਨ ਹੋਇ ਪੂਰਨ ਸੰਨਿਆਸਾ ॥ ਖੋਲ ਦ੍ਰਿਸ਼ਟ ਚਿਤ ਰਾਖੋ ਠਾਇ ॥ ਏਕ ਨਰਾਇਣ ਸਭ ਘਟ ਮਾਹਿ ॥ ਬਿਨਵੈ ਨਾਨਕ ਦੱਤਾਤਰੇਉ ॥ ਮੂਰਤ ਸਭੇ ਨਿਰੰਜਨ ਦੇਉ ॥੧॥ ਦੱਤਾ ਤਰੇਉ ਵਾਚ ॥ ਕੋਈ ਨਾਹੀਂ ਪਰ ਜੋਨ ਘਟ ਹੀ ਮਾਹੀ ॥ ਬੋਲਣ ਕਾ ਜੁ ਹੋਇ ਸੁਭਾਈ ॥ ਕਾਇਆ ਹਮਾਰੀ ਮੈਲ ਨ ਲਾਗੀ ॥ ਬੋਲ ਬਚਨ ਸੇਂ ਰਹੈ ਤਿਆਗੀ ॥ ਹਲ ਚਲ ਕਦੀ ਨ ਬਿਆਪੇ ਸੋਇ ॥ ਪੂਰਣ ਕ੍ਰਿਪਾ ਚਿਤਿ ਵਸਿਆ ਸੋਇ ॥ ਰੋਮ ਰੋਮ ਨਾਰਾਇਣ ਜਪਤਾ ॥ ਕਾਹੇ ਕੋ ਰਸਨਾ ਕੌ ਬਕਤਾ ॥ ਦੱਤਾ ਕਹੈ ਸੁਣ ਨਾਨਕ ਤਪਾ ॥ ਆਪ ਛੋਡਿ ਹੋਇ ਰਹੁ ਅਜਪਾ ॥੨॥ ਗੁਰੂ ਨਾਨਕ ਜੀ ਵਾਚ ॥ ਅਜਪਾ ਕਹੀਐ ਸੋਈ ਜਪ ਜਪ ਦੀਸੈ ॥ ਕਿਉਂ ਨ ਜਪੀਐ ਪੂਰਨ ਜਗਦੀਸੈ ॥ ਜਪ ਕਰਤੇ ਅਜਪਾ ਹੋਇ ਜਾਵੈ ॥ ਤਬ ਕਾਇਆਂ ਨਿਰਮਲ ਹੋਇ ਆਵੈ ॥ ਬਿਨਸੈ ਕਾਇਆਂ ਤਬ ਏਕ ਨ ਧਿਆਇਆ ॥ ਤਬ ਲਗ ਕਾਇਆਂ ਤਬ ਲਗ ਧਿਆਨੀ ॥ ਨਾਨਕ ਬੋਲੇ ਸਚੀ ਬਾਣੀ ॥ ਸੁਣ ਦੱਤਾ ਤਰੇਉ ਭਗਵਾਨ ਪਰਾਨੀ ॥੩॥ ਦੱਤਾ ਤਰੇਉ ਵਾਚ ॥ ਜਾਪ ਜਪੇ ਜਪ ਦ੍ਰਿਸ਼ਟ ਨ ਆਵੈ ॥ ਦੇਖਿ ਅਦ੍ਰਿਸ਼ਟ ਪ੍ਰਭਿ ਜਾਪ ਭੁਲਾਵੈ ॥ ਕਾਯਾਂ ਥਾਕੀ ਰਸਨਾ ਥਾਕੀ ॥ ਆਪ ਨਾਰਾਇਣ ਹੋਯਾ ਸਾਖੀ ॥ ਨਾ ਕਿਛੁ ਜਪਨਾ ਨਾ ਕੁਛ ਤਪਨਾ ॥ ਦੱਤਾ ਕਹੈ ਸਭ ਏਕੋ ਥਪਨਾ ॥ ਦੱਤਾ ਕਹੈ ਸੁਣ ਨਾਨਕ ਤਪਾ ॥ ਕਹੁ ਤੂੰ ਜਾਪ ਕਾਹੂੰ ਕਾ ਜਪਾ ॥੪॥ ਗੁਰੂ ਨਾਨਕ ਜੀ ਵਾਚ ॥ ਜਪਤਾ ਜਾਪ ਏਕੰਕਾਰਾ ॥ ਸਭ ਮੂਰਤਿ ਕੇ ਰਹਿਤ ਨਿਆਰਾ ॥ ਨਾਨਕ ਬੋਲੇ ਸਚ ਕੀ ਬਾਣੀ ॥ ਸੁਣ ਸੁਆਮੀ ਤੂੰ ਸਚ ਸਮਾਣੀ ॥੫॥ ਦਤਾ ਤਰੇਉ ਵਾਚ ॥ ਸੁਣ ਤਪਾ ਨਿਰੰਕਾਰ ਤੈਂ ਦੇਖਿਆ ਹੈ ਕਹੇ ਜੀ ਦੇਖਿਆ ਹੈ ॥ ਸੁਆਮੀ ਪੂਛੈ ਚਿਹਨ

ਬਤਾਓ ॥ ਝੂਠ ਨ ਬੋਲੋ ਪਰਤਖ ਦਿਖਾਓ ॥ ਬਿਨ ਦੇਖੇ ਕਿਆ ਸਾਖੀ ਹੋਵਹੁ ॥ ਝੂਠ ਬੋਲਕੇ ਜਨਮ ਨ ਖੋਵਹੁ ॥੬॥ ਗੁਰੂ ਨਾਨਕ ਜੀ ਵਾਚ ॥ ਝੂਠ ਨ ਬੋਲੋਂ ਤੱਤ ਵਿਰੋਲੋਂ ਹਾਜਰ ਚਿਹਨ ਦਿਖਾਵਉਂ ॥ ਜੋਗੀ ਅਰ ਸੰਨਿਆਸੀ ਭਰਮੈ ਤਿਨ ਕਉ ਧੁਰ ਪਹੁੰਚਾਵਉਂ ॥ ਬੇਦ ਸ਼ਾਸਤ੍ਰ ਕਰ ਦੇਵਤਾ ਭੂਲੇ ਤਿਨ ਕਉ ਨਹਿ ਠਹਿਰਾਵਉਂ ॥ ਏਕ ਨਿਰੰਜਨ ਮੂਰਤ ਆਖੀ ਤ ਾਕਉ ਪਰਸ ਪਰਸ ਪਰਸ ਗੁਣ ਗਾਵਉਂ ॥੭॥ ਦੱਤਾ ਤਰੇਉ ਵਾਚ ॥ ਸੁਆਮੀ ਬੋਲੇ ਤਤ ਵਿਰੋਲੈ ਕਿਉਂ ਝੂਠੀ ਬਾਤੈਂ ॥ ਮੁਖ ਸੇ ਬਚਨ ਉਚਾਰੋ ਓਹੀ ਜੋ ਤੁਮਰੇ ਮੇਂ ਸ਼ਕਤਾ ॥ ਓਹੀ ਬਾਤਾਂ ਕਹੀਏ ਮੁਖਤੇ ਜੋਊ ਨਿਰੰਜਨ ਭਾਵੈ ॥ ਇਨ ਬਚਨੋ ਕਿਛ ਪਾਈਐ ਨਾਹੀਂ ਕਾਹੇ ਸਤ ਗਵਾਵੈ ॥੮॥ ਗੁਰੂ ਨਾਨਕ ਜੀ ਵਾਚ ॥ ਸਤ ਹਮਾਰਾ ਕਦੀ ਨ ਜਾਵੈ ਹਮ ਬੋਲੇ ਝੂਠ ਨ ਰਾਈ ॥ ਏਕ ਨਿਰੰਜਨ ਸੰਗ ਹਮਾਰੇ ਅਠੋ ਪਹਿਰ ਰਹਾਈ ॥ ਰੋਮ ਰੋਮ ਮਹਿ ਓਹੀ ਬੋਲੇ ਦੂਜਾ ਅਵਰ ਨ ਕੋਈ ॥ ਐਸੇ ਦਰਸ਼ਨ ਕਾਰਨ ਸੁਆਮੀ ਭਰਮ ਰਹੀ ਸਭ ਲੋਈ ॥ ਸੋ ਦਰਸ਼ਨ ਹਮ ਗੁਰੂ ਦਿਖਾਇਆ ਮੀਨ ਨ ਰਹਿਆ ਮੇਖਾ ॥ ਦਸ ਅਵਤਾਰ ਕਿਸੇ ਨਾਹਿ ਦੇਖਿਆ ਸੋ ਹੁਣ ਪ੍ਰਤੱਖ ਵੇਖਿਆ ॥੯॥ ਦੱਤਾ ਤਰੇਉ ਵਾਚ ॥ ਬਾਤੈਂ ਪਰ ਪਰਤੀਤ ਨ ਆਵੈ ਜੋ ਪ੍ਰਤੱਖਯ ਨ ਵੇਖੈ ॥ ਐਸੀ ਬਾਤ ਨ ਸੁਨੀਐ ਆਗੈ ਖਟ ਦਰਸ਼ਨ ਕੇ ਭੇਖੈ ॥ ਤੂੰ ਤੋ ਬਾਤ ਸੁਨਾਵੈਂ ਅਚਰਜ ਆਤਮ ਨਾਹਿ ਪਤੀਜੈ ॥ ਸੁਆਮੀ ਕਹੈ ਸੁਣ ਨਾਨਕ ਤਪਾ ਝੂਠ ਸੁਣੇ ਕਿਉਂ ਰੀਝੈ ॥੧੦॥ ਗੁਰੂ ਨਾਨਕ ਜੀ ਵਾਚ ॥ ਰੀਹੋਗੇ ਜਬ ਨੈਨੀ ਦੇਖੋ ਤੁਮਾਰਾ ਚਿਤ ਕਠੋਰੈ ॥ ਜਟਾ ਵਧਾਈ ਦੇਹੀ ਗਾਲੀ ਜੈਸੇ ਪਾਹਨ ਕੋਰੈ ॥ ਕੰਬਲ ਖੁੰਬ ਚੜ੍ਹਾਵੈ ਭਾਵੈ ਉਜਲ ਹੋਇ ਨ ਜਾਵੈ ॥ ਨਾਰੀ ਦਸ ਛੇਅ ਕਰੇ ਸੀਂਗਾਰਾ ਕੰਤ ਨ ਕਬਹੂੰ ਰਾਵੈ ॥੧੧॥ ਦੱਤਾ ਤਰੇਉ ਵਾਚ ॥ ਚਲਹੋਂ ਪਤਾ ਨਿਰੰਜਨ ਕੈਸਾ ਜੋ ਤੁਮ ਕਹਿਤ ਹੋ ਦੇਖਿਆ ॥ ਸ਼ਾਸਤ੍ਰ ਬੇਦ ਪੁਰਾਨ ਪੁਕਾਰਹਿ ਇਹ ਬਿਧ ਕਬਹੂ ਨ ਲੇਖਿਆ ॥ ਅਚਰਜ ਬਾਤ ਸੁਨਾਈ ਤੁਮ ਹੂੰ ਹਮਤੋ ਭਰਮਤ ਭਟਕਾ ॥ ਹਲਚਲ ਉਪਜੀ ਠਹਿਰ ਨ ਪਾਵੇਂ ਚਿਤ ਹਮਾਰਾ ਅਟਕਾ ॥੧੨॥ ਗੁਰੂ ਨਾਨਕ ਜੀ ਵਾਚ ॥ ਮੂਰਤਿ ਲਾਲ ਸਬਜ ਹੈ ਕਾਇਆਂ ਜੈਸੇ ਰੋਮ ਸੁਵਰਨਾ ॥ ਹੀਰਾ ਮੋਤੀ ਚਰਨ ਦਿਖਾਇਐ ਚੰਦ ਸੂਰਜ ਦੋ ਨੈਨਾ ॥ ਦਾਤ ਜੜਾਉ ਬਨੇ ਜਵਾਹਰ ਭਵਾਂ ਸੁ ਲਸ਼ਕਰ ਝਲਕੈ ॥ ਨੱਕ ਦੀਸਤ ਖੰਡੇ ਕੀ ਧਾਰਾ ਜੈਸੇ ਦਾਮਨ ਚਮਕੈ ॥ ਚਲ ਕਰ ਵੇਖੋਂ ਤੁਮੇਂ ਦਿਖਾਊਂ ਤਬ ਤੂੰ ਮਾਨੈ ਸੁਆਮੀ ॥ ਨਿਰੰਜਨ ਕੇ ਨਾਨਕ ਸਦਾ ਹਜੂਰੀ ਆਠੋ ਪਹਿਰ ਸਲਾਮੀ ॥੧੩॥ ਦਤਾ ਤਰੇਉ ਵਾਚ ॥ ਦੇਖੀ ਸ਼ਕਤ ਤੁਮਾਰੀ ਨਾਨਕ ਜੋ ਬੋਲੇਂ ਸੋ ਸਾਚੀ ॥ ਅਬ ਪਰਤੀਤ ਭਈ ਹੈ ਹਮ ਕਉ ਹਿਰਦੇ ਅੰਤ੍ਰ ਰਾਚੀ ॥ ਧੰਨ ਸੁ ਗੁਰੂ ਤੁਮਾਰਾ ਕਹੀਐ ਜਿਨ ਕੋ ਦੇਖ ਦਿਖਾਯਾ ॥ ਐਸਾ ਆਗੇ ਔਰ ਨ ਸਾਧੂ ਨਾਨਕ ਤਪਾ ਬਨਾਯਾ ॥੧੪॥ ਗੁਰੂ ਨਾਨਕ ਜੀ ਵਾਚ ॥ ਖਟ ਦਰਸ਼ਨ ਸਭ ਪੰਥਹੁ ਵੇਖੇ ਭੇਖ ਤੁਮਾਰਾ ਊਚਾ ॥ ਜਾਤ ਵਰਨ ਸਭ ਸੇਵਕ ਤੁਮਰੇ ਸੰਗ ਨ ਕੋਇ ਪਹੂਚਾ ॥ ਰਿਧ ਸਿਧ ਸਭ ਪੀਛੇ ਡਾਲੀ ਏਕੈ ਕੀਆ ਅਧਾਰਾ ॥ ਨਾਨਕ ਕਹਿ ਸੁਣ ਦੱਤਾ ਸੁਆਮੀ ਸਾਚਾ ਭੇਖ ਤੁਮਾਰਾ ॥ ਤਾਂ

ਦੱਤਾ ਤਰੇਉ ਅਤੇ ਗੁਰੂ ਜੀ ਆਪਸ ਵਿਚ ਚਰਨ ਬੰਦਨਾ ਕੀਤੀ ਪ੍ਰਸੰਨ ਹੋਇ ਕਰ ਤਾ ਗੁਰੂ ਜੀ ਮੈਂ ਤੇ ਮਰਦਾਨਾ ਆਪਸ ਵਿਚ ਮੁਸਕਰਾਏ ਮਰਦਾਨੇ ਕਿਹਾ ਦੇਖ ਜਜਮਾਨ ਇਹਨਾਂ ਦੇ ਅਗੇ ਕੋਈ ਨਾਹੀਂ ਠਹਿਰ ਸਕਤਾ ਸਭੇ ਭਸਮ ਹੋਇ ਜਾਂਦੇ ਹਨ ਤਾਂ ਮੈਂ ਆਖਿਆ ਮਰਦਾਨਿਆਂ ਇਨ੍ਹਾਂ ਨੂੰ ਏਹੋ ਹੀ ਗੁਰੂ ਮਿਲਿਆ ਹੈ ਜੋ੍ ਬਿਨਾਂ ਨਿਰੰਕਾਰ ਥੀਂ ਇਨ੍ਹਾਂ ਦੀ ਦ੍ਰਿਸ਼ਟ ਤਲੇ ਕੋਈ ਨਾਹੀਂ ਆਂਵਦਾ ਜਾਂ ਇਤਨੀ ਹਕੀਕਤ ਗੁਰੂ ਅੰਗਦ ਜੀ ਸੁਣੀ ਤਾਂ ਗੁਰੂ ਅੰਗਦ ਜੀ ਮਸਤ ਹੋਇ ਰਹੇ ਸਾਢੇ ਤ੍ਰੈ ਪਹਿਰ ਬਦੇਹ ਹੀ ਰਹੇ ਜਾਂ ਅੱਖੀਂ ਖੁਲ੍ਹੀਆਂ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਅਗੇ ਕੀਕਰ ਹੋਈ ॥੪੭॥ ਭਾਈ ਬਾਲਾ ਸੰਧੂ ਵਾਚ ॥

## ਸਾਖੀ ਕਾਗ ਭਸੁੰਡ ਨਾਲ ਹੋਈ

ਤਾਂ ਗੁਰੂ ਜੀ ਮੈਂ ਅਤੇ ਮਰਦਾਨਾ ਅਤੇ ਸ੍ਰੀ ਗੁਰੂ ਨਾਨਕ ਜੀ ਤਿੰਨੇ ਕਾਗ ਭਸੁੰਡ ਦੇ ਆਸਣ ਪਰ ਜਾਇ ਖੜੇ ਹੋਇ ਤਾਂ ਅਗੇ ਕਾਗ ਭਸੁੰਡ ਜੀ ਕਥਾ ਕਰਦੇ ਆਹੇ ਜਦ ਕਥਾ ਦਾ ਭੋਗ ਪਾਯਾ ਤਾਂ ਸਭ ਸਿਧ ਮੁਨੀ ਦੇਵਤਾ ਆਪਨੇ ਅਸਥਾਨ ਨੂੰ ਗਏ ਸਭ ਪੰਛੀਆਂ ਦੇ ਰੂਪ ਹੈਸਨ ਤਾਂ ਸ੍ਰੀ ਗੁਰੂ ਜੀ ਕੀ ਆਗਿਆ ਤੇ ਮਰਦਾਨਾ ਕੀਰਤਨ ਲਗਾ ਕਰਨ ਤਾਂ ਕਾਗ ਭਸੁੰਡ ਸੁਨਕੇ ਕਹਿਆ ਏਹ ਕਿਸ ਕਾ ਸ਼ਬਦ ਹੈ ਔਰ ਕਿਸਕਾ ਕਹਿਆ ਹੈ ਤਾਂ ਮਰਦਾਨੇ ਆਖਿਆ ਗੁਰੂ ਨਾਨਕ ਕਾ ਕਹਿਆ ਹੂਆ ਹੈ ਤਾਂ ਕਾਗ ਭਸੁੰਡ ਨੇ ਕਹਿਆ ਕਲਜੁਗ ਵਿਚ ਜੀਆਂ ਦੇ ਉਧਾਰ ਕਰਨ ਵਾਸਤੇ ਕਥਾ ਕੀਰਤਨ ਕੀਤਾ ਹੈ ਅਤੇ ਸਤ ਨਿਰੰਜਨ ਨਿਰੰਕਾਰ ਨੇ ਆਪ ਅਵਤਾਰ ਧਾਰਿਆ ਹੈ ਸੋ ਏਹੀ ਨਾਨਕ ਤਪਾ ਹੈ ਜੀ ਤਾਂ ਮਰਦਾਨੇ ਕਹਿਆ ਹੇ ਰਿਖੀਸ਼ਰ ਜੀ ਏਹੀ ਹੈਨ ਜੋ ਤੁਮਾਰੇ ਸਨਮੁਖ ਬੈਠੇ ਹੈਨ ਤਾਂ ਕਾਗ ਭਸੁੰਡ ਸੁਣ ਕਰ ਬਡਾ ਪ੍ਰਸੰਨ ਭਯਾ ਅਤੇ ਬਾਬਾ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਅਤੇ ਗੁਰੂ ਨਾਨਕ ਜੀ ਬਡੇ ਪ੍ਰਸੰਨ ਹੂਏ ਅਤੇ ਕਿਹਾ ਹੇ ਰਿਖੀ ਜੀ ਤੁਸੀਂ ਉਤਮ ਸ੍ਰੋਤਾ ਹੋ ਸ੍ਰੀ ਭਗਵੰਤ ਜੀ ਕਾ ਜਸ ਸੁਣਕੇ ਪ੍ਰਸੰਨ ਹੋਤੇ ਹੋ ਕਈ ਸਰੋਤਾ ਰਾਗ ਰਾਗਨੀ ਕੀ ਪਰਖ ਕਰਤੇ ਹੈਂ ਤੁਮ ਉਤਮ ਸ੍ਰੋਤਾ ਹੋ ਜੋ ਸ਼ਬਦ ਦੇ ਤਾਤ ਪਰਜ ਨੂੰ ਲਭਦੇ ਹੋ ਤਾਂ ਕਾਗ ਭਸੁੰਡ ਨੇ ਕਹਿਆ ਹੇ ਨਾਨਕ ਤਪਾ ਜੀ ਜੋ ਸ਼ਬਦ ਦੇ ਤਾਤ ਪਰਜ ਨੂੰ ਸਮਝਦੇ ਹੈਨ ਸੋ ਰਸ ਪੀਂਦੇ ਹੈਨ ਜੋ ਰਾਗ ਤਾਨ ਨੂੰ ਸਮਝਦੇ ਹੈਨ ਸੋ ਛਿਲੜ ਖਾਂਦੇ ਹਨ ਤਾਂ ਭਾਈ ਬਾਲੇ ਨੇ ਕਿਹਾ ਹੇ ਪਰਮਹੰਸ ਰਿਖੀਸ਼ਰ ਜੀ ਤੁਸੀਂ ਮਹਾਂ ਪੁਰਖ ਹੋ ਜੀ ਭਗਵੰਤ ਦੇ ਪਰੇਮੀ ਹੋ ਤੁਸਾਂ ਕਾਗ ਦੀ ਦੇਹੀ ਕਿਉਂ ਕਰ ਪਾਈ ਤਾਂ ਕਾਗ ਭਸੁੰਡ ਨੇ ਆਖਿਆ ਹੇ ਸੰਤ ਜੀ ਇਸ ਦੇਹੀ ਦੇ ਪਰਤਾਪ ਕਰਕੇ ਮੈਂ ਭਗਵੰਤ ਦੇ ਦਰਸ਼ਨ ਕਾ ਅਧਿਕਾਰੀ ਭਯਾ ਹੋਂ ਇਸ ਦੇਹੀ ਦੇ ਪ੍ਰਤਾਪ ਕਰਕੇ ਮੈਨੂੰ ਭਗਵੰਤ ਦੇ ਜਸ ਕਰਨ ਦੀ ਪਰੀਤ ਪਰਤੀਤ ਭਈ ਹੈ ਇਸ ਵਾਸਤੇ ਇਹ ਦੇਹੀ ਮੈਨੂੰ ਪਿਆਰੀ ਹੈ ਅਤੇ ਜਦ ਪ੍ਰਲੈਕਾਲ ਹੋਂਦੀ ਹੈ ਜਲ ਦੀ ਅਰ ਅਗਨ ਦੀ ਤਦ ਮੈਂ ਓਹੀ ਰੂਪ ਬਣ ਜਾਂਦਾ ਹਾਂ ਏਹ ਸ਼ਕਤੀ ਭੀ ਮੈਨੂੰ ਇਸ ਦੇਹੀ ਕਰਕੇ ਮਿਲੀ ਹੈ ਅਰ ਸੁਇਛਤ ਮਿਰਤ

ਜਦ ਚਾਹੋਂ ਤਦ ਹੀ ਮਰੋਂ ਏਹ ਭੀ ਇਸ ਦੇਹੀ ਕੀ ਕਿਰਪਾ ਕਰਕੇ ਹੈ ਤਾਂ ਗੁਰੂ ਜੀ ਮੈਂ ਪੁਛਿਆ ਹੇ ਰਿਖੀ ਜੀ ਇਸ ਦੇਹ ਕਾ ਕਾਰਨ ਕਿਆ ਹੈ ਤਾਂ ਕਾਗ ਭਸੁੰਡ ਨੇ ਕਹਿਆ ਕਿ ਪਿਛਲੇ ਜਨਮ ਮੇਰਾ ਬ੍ਰਾਹਮਣ ਕੇ ਘਰ ਜਨਮ ਹੈਸੀ ਤੇ ਸਰਗੁਣ ਕੀ ਉਪਾਸ਼ਨਾ ਕਰਦਾ ਸਾਂ ਤਾਂ ਗੁਰੂ ਜੀ ਨੇ ਮੈਨੂੰ ਨਿਰਗੁਣ ਦੀ ਉਪਾਸ਼ਨਾ ਦਸੀ ਤਾਂ ਮੈਂ ਬਰਾਬਰ ਸਰਗੁਣ ਦੀ ਉਪਾਸ਼ਨਾ ਪੁਛਾਂ ਤਾਂ ਗੁਰੂ ਜੀ ਨੇ ਕਿਹਾ ਤੂੰ ਬਡਾ ਕਾਗ ਦੀ ਤਰ੍ਹਾਂ ਲੌਂਦਾ ਹੈਂ ਇਹ ਬਚਨ ਸੁਣ ਕਰ ਮੈਂ ਗੁਰੂ ਜੀ ਦੇ ਚਰਨਾਂ ਉਤੇ ਮਥਾ ਟੇਕਿਆ ਅਤੇ ਪ੍ਰਾਰਥਨਾ ਕੀਤੀ ਹੇ ਗੁਰੂ ਜੀ ਤੁਮਾਰਾ ਬਚਨ ਸਤ ਹੋਵੇਗਾ ਆਪ ਸਤਵਾਦੀ ਹੋ ਕਾਗ ਦੀ ਦੇਹ ਮਿਲੇ ਤੇ ਪ੍ਰਮੇਸ਼ਰ ਦਾ ਨਾਮ ਨਾ ਵਿਸਰੇ ਤਾਂ ਗੁਰੂ ਜੀ ਵਰ ਦਿਤਾ ਤੇਰੇ ਰਿਦੇ ਤੇ ਭਗਵੰਤ ਦੀ ਭਗਤੀ ਵਿਸਰੇ ਨਾਹੀਂ ਤੇ ਮ੍ਰਿਤ ਤੇਰੇ ਅਧੀਨ ਹੋਵੇਗੀ ਜਦ ਤੇਰੀ ਇਛਿਆ ਹੋਵੇ ਤਦ ਮਰੀਂ ਅਰ ਪਿਤਾ ਮੇਰਾ ਦੰਡਨਾਮਾ ਹੈ ਤੇ ਮਾਤਾ ਮੇਰੀ ਅਲੰਮਕਾ ਦੇਵੀ ਇਨਕੋ ਬ੍ਰਹਮਾ ਕਾ ਵਰ ਸੀ ਪਿਛਲੇ ਜਨਮ ਰਿਖੀ ਹੈਸਨ ਇਨ ਮਾਤਾ ਪਿਤਾ ਤੇ ਮੇਰੀ ਕਾਗ ਦੀ ਦੇਹ ਭਈ ਥੀ ਤਿੰਨਾਂ ਗੁਰਾਂ ਦੀ ਕਿਰਪਾ ਕਰਕੇ ਸ੍ਰੀ ਰਾਮਨਾਮ ਪਾ ਕਰ ਮੰਤ੍ਰ ਸੁਆਸ ਸੁਆਸ ਜਪਣਾ ਮੈਨੂੰ ਚਿੱਤ ਰਹਿਆ ਹੈ ਤਿਸ ਰਾਮ ਨਾਮ ਕੇ ਭਜਨ ਦਾ ਰਸ ਮੈਨੂੰ ਪਾਯਾ ਹੈ ਇਸ ਕਰਕੇ ਮੈਂ ਏਹ ਦੇਹ ਨਾਹੀਂ ਤਿਆਗ ਸਕਦਾ ਮੇਰੇ ਵੇਖਦਿਆਂ ਕਈ ਵਾਰ ਪਰਲੋ ਆਈ ਹੈ ਜੇ ਜਲ ਦੀ ਪਰਲੋ ਹੋਂਦੀ ਹੈ ਤਾਂ ਜਲ ਹੋ ਜਾਂਦਾ ਹਾਂ ਤੇ ਅਗਨ ਨਾਲ ਅਗਨ ਹੋ ਜਾਂਦਾ ਹਾਂ ਜੈਸੀ ਪਰਲੋ ਹੋਂਦੀ ਹੈ ਤੈਸਾ ਰੂਪ ਧਾਰਤਾ ਹੋਂ ਮੁਝੇ ਸੁਆਸ ਕਾ ਸੰਜਮ ਪ੍ਰਾਪਤ ਹੂਆ ਹੈ ਮੈਂ ਮਰਦਾ ਨਾਹੀਂ ਤਾਂ ਗੁਰੂ ਨਾਨਕ ਕਹਿਆ ਰੋਮ ਰਿਖੀ ਤੇ ਤੁਸੀਂ ਭੀ ਬੜੇ ਚਿਰੰਜੀਵ ਹੋ ਤੁਮਾਰੇ ਦੇਖਦਿਆਂ ਕਈ ਹੋਏ ਹੈਨ ਕਈ ਹੋਵਣਗੇ ਜਿਨ੍ਹਾਂ ਸ੍ਰੀ ਰਾਮ ਨਾਮ ਦਾ ਸਿਮਰਨ ਕੀਤਾ ਹੈ ਸਦਾ ਅਭਿਆਸ ਸ੍ਰੀ ਰਾਮ ਨਾਮ ਜੀ ਕਾ ਕਰਦੇ ਹੈਂ ਸੋ ਜਨਮ ਮਰਨ ਵਿਚ ਨਹੀਂ ਆਉਂਦੇ ਸਦਾ ਸੁਖੀ ਰਹਿੰਦੇ ਹੈਨ ਤਾਂ ਗੁਰੂ ਜੀ ਮੈਂ ਤੇ ਮਰਦਾਨੇ ਕਹਿਆ ਰਿਖੀ ਜੀ ਜੋ ਆਪ ਨੇ ਕਹਿਆ ਹੈ ਸੋ ਸਭ ਸਤ ਹੈ ਤਾਂ ਗੁਰੂ ਨਾਨਕ ਜੀ ਕਾਗ ਭਸੁੰਡ ਪਾਸੋਂ ਵਿਦਾ ਹੋਏ।

## ਅਗੇ ਸਾਖੀ ਹੋਰ ਚਲੀ

ਗੁਰੂ ਨਾਨਕ ਜੀ ਤੇ ਮੈਂ ਅਤੇ ਮਰਦਾਨਾ ਤਿੰਨੇ ਫੇਰ ਅਲਲਾਚੀਨ ਪਰਬਤ ਤੇ ਗਏ ਤਾਂ ਮਰਦਾਨੇ ਪੁਛਿਆ ਜੀ ਅਸੀਂ ਹੁਣ ਕਿਥੇ ਆਏ ਹਾਂ ਤਾਂ ਗੁਰੂ ਜੀ ਕਿਹਾ ਮਰਦਾਨਾ ਅਲਲਾਚੀਨ ਪਰਬਤ ਤੇ ਆਏ ਹਾਂ ਤੇ ਸੁਣ ਮਰਦਾਨਿਆਂ ਅਲਲਾ ਪਰਬਤ ਨਾਉਂ ਤਦ ਪਿਆ ਹੈ ਜੋ ਇਥੇ ਅਲਲਾ ਪੰਛੀ ਰਹਿੰਦੇ ਹੈਨ ਅਤੇ ਪ੍ਰਿਹਿਲਾਦ ਭਗਤ ਦਾ ਏਥੇ ਰਾਜ ਹੈ ਪ੍ਰਿਹਿਲਾਦ ਭਗਤ ਅਲਲਾ ਦਾ ਰਾਜ ਕਰਦਾ ਹੈ ਤਾਂ ਮਰਦਾਨੇ ਆਖਿਆ ਜੀ ਪ੍ਰਹਿਲਾਦ ਭਗਤ ਏਥੇ ਹੀ ਹੈ ਜੀ ਫੇਰ ਮਰਦਾਨੇ ਪੁਛਿਆ ਜੀ ਉਸਦਾ ਦਰਸ਼ਨ ਭੀ ਹੋਵੇਗਾ ਗੁਰੂ ਜੀ ਕਹਿਆ ਮਰਦਾਨਿਆਂ ਸਭੋ ਦੱਰਸ਼ਨ ਹੋਵਣਗੇ ਪਰ ਉਤਾਵਲਾ ਨ ਹੋ ਜਦ ਏਹ ਬਾਤ ਕਰਦੇ ਹੀ ਆਹੇ ਤਿਚਰਾਂ ਨੂੰ ਅਲਲਾ ਪੰਖੀਆਂ ਆਣ ਘੇਰਾ

ਘੱਤਿਆ ਜੋ ਉਨ੍ਹਾਂ ਅਲਲਾ ਦਾ ਸਰਦਾਰ ਆਹਾ ਉਸਨੇ ਇਕ ਬਚਨ ਕਹਿਆ ॥ ਅਲਲਾ ਵਾਚ ॥ ਅਲਲਾ ਮਿਲ ਕਰ ਪਾਯਾ ਘੇਰਾ ॥ ਕਉਨ ਗ੍ਰਹਿ ਤੁਮ ਕਰਹੁ ਬਸੇਰਾ ॥ ਕੌਨ ਮਨੋਰਥ ਈਹਾਂ ਆਏ ॥ ਕੌਨ ਨਾਮ ਤੁਮ ਕਿਨੇ ਪਠਾਏ ॥ ਅਲਲਾਚੀਨ ਪੁਛ ਹੈ ਬਾਤਾ ॥ ਪਿੰਡ ਪਾਇ ਕਰ ਫਿਰਤੇ ਕਾਚਾ ॥੧॥ ਗੁਰੂ ਨਾਨਕ ਜੀ ਵਾਚ ॥ ਅਲਲਾਂ ਮਿਲ ਪਾਯਾ ਘੇਰਾ ॥ ਹਿਰਦੇ ਭੀਤਰ ਲਿਆ ਬਸੇਰਾ ॥ ਦਰਸ਼ਨ ਕਾਰਨ ਈਹਾਂ ਆਯਾ ॥ ਏਕ ਨਿਰੰਜਨ ਆਪ ਲਿਆਯਾ ॥ ਫੂਟ ਜਾਇ ਜੇ ਹੋਇ ਕਚਾਯਾ ॥ ਜਦ ਪਾਕਾ ਤਬ ਠਨਕ ਬਜਾਯਾ ॥ ਸੁਣ ਅਲਲਾਚੀਨ ਨਾਨਕ ਕਹਿ ਅਰਦਾਸ ॥ ਏਕ ਨਿਰੰਜਨ ਰਾਖੀ ਆਸ ॥ ਅਲਲਾ ਗੁਰੂ ਨਾਨਕ ਜੀ ਦਿਆਂ ਚਰਨਾਂ ਕਉ ਲਗਾ ਦੌੜਨ ਤਾਂ ਸ੍ਰੀ ਗੁਰੂ ਜੀ ਕਹਿਆ ਸੁਣ ਭਾਈ ਅਲਲਾਚੀਨ ਅਸੀਂ ਤੁਸਾਡੇ ਦਰਸ਼ਨ ਨੂੰ ਆਏ ਹਾਂ ਭਲਾ ਹੂਆ ਦਰਸ਼ਨ ਪਾਯਾ ਤਾਂ ਅਗੋਂ ਅਲਲਾਚੀਨ ਬੋਲਿਆ ਜੀ ਅਸੀਂ ਨਿਹਾਲ ਹੋਏ ਤਾਂ ਤੁਮ ਹਮਕੋ ਕ੍ਰਿਤਾਰਥ ਕੀਆ ਹੈ ਹਮਾਰੀ ਨਗਰੀ ਪਵਿਤ੍ਰ ਹੋਈ ਤਾਂ ਮਰਦਾਨਾ ਬੋਲਿਆ ਅਲਲਾਚੀਨ ਜੀ ਈਹਾਂ ਜੋ ਪ੍ਰਹਿਲਾਦ ਭਗਤ ਹੈ ਸੋ ਕਹਾਂ ਹੈ ਤਾਂ ਅਲਲਾਚੀਨ ਨੇ ਕਹਿਆ ਭਾਈ ਓਹ ਤਾਂ ਈਹਾਂ ਹੀ ਹੈ ਅਤੇ ਹਮਾਰਾ ਰਾਜਾ ਹੈ ਉਸ ਕਾ ਦਰਸ਼ਨ ਕਰੀਐ ਵਡੇ ਭਗਤ ਹੈਨ ਜੀ ਤਬ ਪ੍ਰਹਿਲਾਦ ਭਗਤ ਕਾ ਏਕ ਊਚੀ ਪਹਾੜੀ ਪਰ ਆਸਨ ਥਾ ਤਾਂ ਓਥੇ ਜਾਇ ਸ੍ਰੀ ਗੁਰੂ ਨਾਨਕ ਜੀ ਕਰਤਾਰ ੨ ਕਹਿਆ ਤਾਂ ਅਗੇ ਪ੍ਰਹਿਲਾਦ ਭਗੰਤ ਮਗਨ ਬੈਠਾ ਥਾ ਤਾਂ ਜਦ ਪ੍ਰਹਿਲਾਦ ਭਗਤ ਦੀ ਤਾੜੀ ਖੁਲ੍ਹੀ ਤਾਂ ਪ੍ਰਹਿਲਾਦ ਭਗਤ ਨੇ ਆਖਿਆ ਅਰੇ ਭਾਈ ਤੂੰ ਕਉਣ ਹੈਂ ਈਹਾਂ ਤੋ ਆਦਮੀ ਦੀ ਗਮਤਾ ਨਾਹੀਂ ਤੂੰ ਕਿਸ ਤਰ੍ਹਾਂ ਆਯਾ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਭਗਤ ਜੀ ਹਮ ਕਰਤਾਰ ਦੇ ਬੰਦੇ ਹਾਂ ਅਤੇ ਹਮ ਕਉ ਕਰਤਾਰ ਹੀ ਲੈ ਆਯਾ ਹੈ ਤਾਂ ਫੇਰ ਪ੍ਰਹਿਲਾਦ ਭਗਤ ਬਚਨ ਬੋਲਿਆ ॥ ਪ੍ਰਹਿਲਾਦੋ ਵਾਚ ॥ ਬਾਸਨ ਮੋਇ ਆਛਾ ॥ ਕੌਣ ਅਛਾ ਦੂਧ ਚੋਇ ਲੀਨਾ ॥ ਕਉਣ ਸਮਾਇਨ ਬੀਰ ਸਮਾਯਾ ॥ ਕੌਣ ਠੌਰ ਰਖ ਦਹੀਂ ਜਮਾਯਾ ॥ ਕਉਣ ਜਤਨ ਕਰ ਕਾਢਿਆ ਮਾਖਨ ॥ ਕਉਣ ਤਾਉ ਦੇ ਨਿਰਮਲ ਚਾਖਣ ॥ ਪੂਛੈ ਪ੍ਰਹਿਲਾਦ ਸੁਣ ਨਾਨਕ ਤਪਾ ॥ ਕਿਸ ਤੇ ਬੂਝਿਆ ਆਪ ਤੇ ਆਪਾ ॥੧॥ ਗੁਰੂ ਨਾਨਕ ਜੀ ਵਾਚ ॥ ਤਨ ਧੋਇ ਆਛਾ ਬਾਸਨ ਕੀਨਾ ॥ ਖਿਮਾ ਧੋਇ ਦੂਧ ਮਥ ਲੀਨਾ ॥ ਲਗਨ ਅਗਨਿ ਤੇ ਤਾਉ ਬਣਾਇਆ ॥ ਗੁਰ ਉਪਦੇਸ ਸਮਾਨ ਸਮਾਯਾ ॥ ਗੁਰ ਕਿਰਪਾ ਸਾਥ ਲੀਨਾ ਮਾਖਣ ॥ ਹਰਿ ਕ੍ਰਿਪਾ ਨਿਰਮਲ ਤਤ ਚਾਖਣ ॥ ਸੰਤ ਸੰਗ ਲੈ ਦਹੀਂ ਜਮਾਇਆ ॥ ਮਤਿ ਕੇ ਮਥਿ ਸਬਦਿ ਪ੍ਰਗਟਾਯਾ ॥ ਪ੍ਰਣਵੈ ਨਾਨਕ ਸੁਣ ਭਗਤ ਪ੍ਰਹਿਲਾਦ ॥ ਮੁਹਿ ਸੂਝ ਪੜੀ ਹੈ ਆਦਿ ਜੁਗਾਦਿ ॥੨॥ ਪ੍ਰਹਿਲਾਦੋ ਵਾਚ ॥ ਧੰਨ ਗੁਰੂ ਜਿਨ ਦੀਆ ਗਿਆਨ ॥ ਕਲਿਜੁਗ ਅੰਦਰ ਆਛਾ ਧਿਆਨ ॥ ਆਛੀ ਕਰਨੀ ਆਛਾ ਭੇਖ ॥ ਆਛਾ ਬੁਧਿ ਆਛਾ ਬਿਬੇਕ ॥ ਸੁਣ ਨਾਨਕ ਪਰਤੱਖ ਸਾਧ ॥ ਰਾਮ ਨਰਾਇਣ ਤੁਮਰੈ ਸਾਥ ॥੩॥ ਗੁਰੂ ਨਾਨਕ ਜੀ ਵਾਚ ॥ ਧੰਨ ਨਰਾਇਣ ਧੰਨ ਸੁ ਰਾਮ ॥ ਜਿਨ ਚਲਤ ਦਿਖਾਇਆ ਆਤਮ ਰਾਮ ॥ ਐਸੀ ਭਗਤ ਪਈ ਤੁਮਾਰੀ ॥ ਤਾਤਕਾਲ ਪ੍ਰਭ

ਕੀਨੀ ਕਾਰੀ ॥ ਸਾਸ ਸਾਸ ਪ੍ਰਭ ਨਾਮ ਚਿਤਾਰਿਆ ॥ ਨਾਨਕ ਜਨ ਕਾ ਕਾਜ ਸਵਾਰਿਆ ॥੪॥ ਤਾਂ ਪ੍ਰਹਿਲਾਦ ਭਗਤ ਕਹਿਆ ਨਾਨਕ ਤਪਾ ਜੀ ਤੈਨੂੰ ਕਲਜੁਗ ਵਿਚ ਰਾਮ ਜੀ ਨੇ ਵਡਾ ਭਗਤ ਕੀਤਾ ਹੈ ਔਰ ਆਪਕੇ ਸੰਜੋਗ ਬਹੁਤਿਆਂ ਕਾ ਉਧਾਰ ਹੋਵੇਗਾ ਤੇਰੀ ਸ੍ਰੀ ਰਾਮ ਨੇ ਵਡੀ ਨਦਰ ਖੋਲੀ ਹੈ ਤੇਰਾ ਵਡਾ ਪ੍ਰਤਾਪ ਹੋਵੇਗਾ ਇਸ ਕਲਜੁਗ ਵਿਚ ਅਗੇ ਕਬੀਰ ਭਗਤ ਏਥੇ ਆਯਾ ਹੈ ਅਤੇ ਜਾਂ ਆਪਕੋ ਕਰਤਾ ਨੇ ਆਂਦਾ ਹੈ ਤਾਂ ਮਰਦਾਨੇ ਪ੍ਰਹਿਲਾਦ ਭਗਤ ਨੂੰ ਪੁਛਿਆ ਹੇ ਭਗਤ ਜੀ ਤੁਸੀਂ ਭੀ ਵਡੇ ਭਗਤ ਹੋ ਅਤੇ ਤੁਸਾਡੇ ਪਿਛੇ ਰਾਮ ਜੀ ਵਡਾ ਚਲਤ ਦਿਖਾਇਆ ਹੈ ਤੇਰੀ ਰਾਮ ਜੀ ਨੇ ਵਡੀ ਨਦਰ ਖੋਲ੍ਹੀ ਹੈ ਭਗਤ ਜੀ ਏਥੇ ਹੋਰ ਕੋਈ ਵੀ ਪਹੁੰਚਿਆ ਹੈ ਕਿ ਕਬੀਰ ਅਤੇ ਨਾਨਕ ਤਪਾ ਹੀ ਪਹੁੰਚਿਆ ਹੈ ਤਾਂ ਪ੍ਰਹਿਲਾਦ ਭਗਤ ਬੋਲਿਆ ਭਾਈ ਨਾਨਕ ਤਪੇ ਪਾਸੋਂ ਪੁਛ ਲੈ ਹੋਰ ਭੀ ਆਵਸੀ ਕਿ ਨਾ ਆਵਸੀ ਕੋਈ ਤਾਂ ਮਰਦਾਨੇ ਕਹਿਆ ਜੀ ਤੁਸੀਂ ਵਡੇ ਭਗਤ ਹੋ ਅਗਲੀ ਤੇ ਪਿਛਲੀ ਸਭ ਆਪ ਨੂੰ ਸਤਿਜੁਗ ਥੀਂ ਆਦਿ ਲੈ ਕੇ ਮਾਲੂਮ ਹੈ ਤਾਂ ਪ੍ਰਹਿਲਾਦ ਭਗਤ ਨੇ ਕਹਿਆ ਸੁਣ ਭਾਈ ਇਸ ਜਿਹਾ ਕੋਈ ਹੋਵੇਗਾ ਤਾਂ ਏਥੇ ਪਹੁੰਚੇਗਾ ਹੋਰਸ ਦਾ ਏਥੇ ਪਹੁੰਚਣਾ ਕੰਮ ਨਾਹੀਂ ਹੋਰ ਅਗੇ ਵਡੇ ਵਡੇ ਭਗਤ ਹੋਏ ਹੈਨ ਅਤੇ ਹੋਵਨਗੇ ਪਰ ਪਹੁੰਚਿਆ ਕੋਈ ਨਾਹੀਂ ਤਾਂ ਫੇਰ ਮਰਦਾਨੇ ਪੁਛਿਆ ਜੀ ਓਹ ਕਦ ਹੋਸੀ ਕਿਤੇ ਨੇੜੇ ਜੁਗ ਵਿਚ ਹੋਸੀ ਤਾਂ ਪ੍ਰਹਿਲਾਦ ਭਗਤ ਕਹਿਆ ਸੁਣ ਭਾਈ ਕਲਜੁਗ ਵਿਚ ਹੋਵੇਗਾ ਜਦ ਨਾਨਕ ਤਪਾ ਸਚਖੰਡ ਜਾਵੇਗਾ ਤਾਂ ਇਸ ਤੋਂ ਪਿਛੇ ਸਉ ਵਰ੍ਹੇ ਹੋਸੀ ਅਤੇ ਏਹਨਾਂ ਤੇਹਾਂ ਤੋਂ ਬਗੈਰ ਹੋਰ ਕੋਈ ਨਾ ਆਵਸੀ ਤਾਂ ਮਰਦਾਨੇ ਪੁਛਿਆ ਜੀ ਤਿੰਨ ਕੇਹੜੇ ਹੈਨ ਤਾਂ ਪ੍ਰਹਿਲਾਦ ਭਗਤ ਕਹਿਆ ਭਾਈ ਅਗੇ ਕਬੀਰ ਹੋਇਆ ਹੈ ਤੇ ਹੁਣ ਨਾਨਕ ਤਪਾ ਹੂਆ ਹੈ ਅਤੇ ਫੇਰ ਉਹ ਹੋਸੀ ਤਾਂ ਮਰਦਾਨੇ ਪੁਛਿਆ ਜੀ ਕਬੀਰ ਜੁਲਾਹਾ ਹੋਯਾ ਤੇ ਨਾਨਕ ਖਤਰੀ ਹੋਏ ਅਤੇ ਜੀ ਉਹ ਕਿਸ ਵਰਨ ਹੋਵੇਗਾ ਜੀ ਤੇ ਕਿਸ ਧਰਤੀ ਤੇ ਹੋਸੀ ਕੇਹੜੇ ਸ਼ਹਿਰ ਤਾਂ ਪ੍ਰਹਿਲਾਦ ਭਗਤ ਕਿਹਾ ਭਾਈ ਪੰਜਾਬ ਧਰਤੀ ਤੇ ਵਰਨ ਜਟ ਤੇ ਸ਼ਹਿਰ ਵਟਾਲੇ ਵਿਚ ਹੋਸੀ। ਇਹ ਪਰਸੰਗ ਭੀ ਹਿੰਦਾਲ ਜੱਟ ਦੇ ਚੇਲਿਆਂ ਦਾ ਪਾਇਆ ਹੈ ਜੋ ਸੈਣਤਾਂ ਨਾਲ ਸਾਬਤ ਕਰਦਾ ਹੈ ਕਿ ਇਕ ਜੱਟ ਹੋਸੀ। ਤਾਂ ਮਰਦਾਨਾ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਗੁਰੂ ਜੀ ਮੈਂ ਭੁਲਾ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਜੋ ਪੂਰਨ ਪੁਰਖ ਹੈਨ ਸੋ ਪਾਜ ਨਹੀਂ ਰਖਦੇ ਫੇਰ ਪ੍ਰਹਿਲਾਦ ਭਗਤ ਆਇਆ ਤਪਾ ਜੀ ਏਹੋ ਹੀ ਪੂਰਨ ਜੋਗ ਹੈ ਜੋ ਪੂਰਨ ਪੁਰਖ ਹੈਨ ਉਹ ਆਪਣੀ ਵਡਿਆਈ ਨਹੀਂ ਕਰਦੇ ਜਿਉਂ ਕੀ ਤਿਉਂ ਹੀ ਆਖਦੇ ਹੈਨ ਤਾਂ ਮਰਦਾਨਾ ਅਧੀਨ ਹੋਇਕੇ ਚੁਪ ਕਰ ਗਿਆ ਤਾਂ ਗੁਰੂ ਨਾਨਕ ਜੀ ਅਤੇ ਮਰਦਾਨਾ ਅਤੇ ਪ੍ਰਹਿਲਾਦ ਭਗਤ ਬਹੁਤ ਖੁਸ਼ੀ ਹੋਇਕੇ ਆਪਸ ਵਿਚ ਪ੍ਰਸੰਨਤਾ ਦੇ ਬਚਨ ਬਿਲਾਸ ਕਰਕੇ ਆਨੰਦ ਹੋਏ ਤਾਂ ਗੁਰੂ ਨਾਨਕ ਜੀ ਕਿਹਾ ਭਗਤ ਜੀ ਹੁਣ ਅਸਾਂ ਨੂੰ ਰਜਾਇ ਦੇਵੋ ਤਾਂ ਪ੍ਰਹਿਲਾਦ ਭਗਤ ਨੇ ਕਿਹਾ ਤਪਾ ਜੀ ਤੁਝ ਕਉ ਰਾਮ ਜੀ ਕੀ ਰਜਾਇ ਹੈ ਤਪਾ ਜੀ ਤੁਮਾਰੀ ਖੁਸ਼ੀ ਆਵੇ ਤਹਾਂ ਖੇਲੋ ॥ ਬੋਲੋ ਭਾਈ ਜੀ ਵਾਹਿਗੁਰੂ ਜੀ ॥੪੮॥

# ਆਗੇ ਸਾਖੀ ਇਕ ਪਹਾੜ ਦੀ ਚਲੀ

ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਗੁਰੂ ਜੀ ਮੈਂ ਅਲਲਾ ਪਰਬਤ ਉਤੋਂ ਅੰਤਰ ਧਿਆਨ ਹੋਏ ਤਾਂ ਇਕ ਜੰਗਲ ਪਰਬਤ ਉਪਰ ਜਾਇ ਖੜੇ ਹੋਇ ਤਾਂ ਮਰਦਾਨੇ ਪੁਛਿਆ ਗੁਰੂ ਜੀ ਹੁਣ ਅਸੀਂ ਕਿਤਨੇ ਜੋਜਨ ਆਏ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸੀਂ ਸੋਲਾਂ ਲਖ ਜੋਜਨ ਆਏ ਹਾਂ ਫੇਰ ਮਰਦਾਨੇ ਕਹਿਆ ਜੀ ਅਸੀਂ ਧਰਤੀ ਪਾਸੋਂ ਸਭੋ ਕਿਤਨੇ ਜੋਜਨ ਆਏ ਹਾਂ ਜੀ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਸੁਣ ਮਰਦਾਨਾ ਅਸੀਂ ਸਤਾਰਾਂ ਲਖ ਤੇ ਅਠਤਾਲੀ ਹਜਾਰ ਜੋਜਨ ਧਰਤੀ ਤੋਂ ਆਏ ਹਾਂ ਤਾਂ ਮਰਦਾਨੇ ਕਹਿਆ ਜੀ ਹੁਣ ਅਗੇ ਭੀ ਚਲੋਗੇ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸਾਂ ਅਗੇ ਜ਼ਰੂਰ ਜਾਣਾ ਹੈ ਤਾਂ ਮਰਦਾਨੇ ਆਖਿਆ ਜੀ ਅਗੇ ਕੇਹੜੀ ਜਗ੍ਹਾ ਹੈ। ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਗੇ ਧ੍ਰੂਅ ਭਗਤ਼ ਦਾ ਮੰਡਲ ਹੈ ਮਰਦਾਨੇ ਆਖਿਆ ਜੀ ਇਥੋਂ ਧ੍ਰੂਅ ਭਗਤ ਦਾ ਮੰਡਲ ਕਿਤਨਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਧ੍ਰੂਅ ਦਾ ਮੰਡਲ ਦੂਰ ਹੈ ਤਾਂ ਫੇਰ ਮਰਦਾਨੇ ਕਿਹਾ ਜੀ ਚਲੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਚਲ ਭਾਈ ਮਰਦਾਨਾ ਉਤਾਵਲਾ ਹੈਂ ਤਾਂ ਚਲ ਜਾਂ ਉਸ ਜੰਗਲ ਦੇ ਵਿਚੋਂ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਦੇਖਿਆ ਕੈਲਾਸ਼ ਉਪਰ ਜਾਏ ਖੜੇ ਹੋਏ ਜਾਂ ਮਰਦਾਨਾ ਵੇਖੇ ਤਾਂ ਕਿਆ ਦੇਖੇ ਜੋ ਤਾਰੇ ਨਜ਼ਰ ਨਹੀਂ ਆਉਂਦੇ ਤਾਂ ਮਰਦਾਨੇ ਕਿਹਾ ਜੀ ਹੁਣ ਤਾਂ ਤਾਰੇ ਵੀ ਨਹੀਂ ਦਿਸਦੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਹੇਠ ਦੇਖ ਜਾਂ ਮਰਦਾਨੇ ਹੇਠ ਨਜ਼ਰ ਕੀਤੀ ਤਾਂ ਸਭ ਤਾਰੇ ਹੇਠ ਨਜ਼ਰ ਆਉਂਦੇ ਹੈ ਤਾਂ ਗੁਰੂ ਜੀ ਨੇ ਕਹਿਆ ਮਰਦਾਨਾ ਤਾਰੇ ਦੇਖੇ ਹੈਨ ਤਾਂ ਮਰਦਾਨੇ ਕਹਿਆ ਜੀ ਸਭ ਤਾਰੇ ਹੇਠ ਨਜ਼ਰ ਆਉਂਦੇ ਹੈਨ ਅਤੇ ਗੁਰੂ ਜੀ ਚੰਦ ਸੂਰਜ ਏਹ ਭਿ ਸਭ ਹੇਠ ਹੈਨ ਜੀ ਏਥੇ ਚਾਂਦਨਾ ਕਾਹਦਾ ਹੈ ਗੁਰੂ ਜੀ ਕਿਹਾ ਮਰਦਾਨਾ ਏਥੇ ਚਾਂਦਨਾ ਧ੍ਰੂਅ ਦਾ ਹੈ ਤਾਂ ਮਰਦਾਨੇ ਪੁਛਯਾ ਜੀ ਓਹ ਕਿਥੇ ਹੈ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਆਖਯਾ ਮਰਦਾਨਾ ਔਰ ਦੇਖ ਜੇਹੜੀ ਉਚੀ ਪਹਾੜੀ ਨਜ਼ਰ ਆਉਂਦੀ ਹੈ ਓਹ ਮੰਡਲ ਧ੍ਰੂਅ ਦਾ ਹੈ ਓਸਦੇ ਉਪਰ ਧ੍ਰੂਅ ਭਗਤ਼ ਹੈ ਤਾਂ ਮਰਦਾਨੇ ਆਖਯਾ ਗੁਰੂ ਜੀ ਓਸਦੇ ਘਰ ਵਿਚ ਆਏ ਹਾਂ ਜੀ ਤਾਂ ਹੁਣ ਚਲਕੇ ਦਰਸ਼ਨ ਕਰੀਏ ਜੀ ਤਾਂ ਗੁਰੁ ਨਾਨਕ ਜੀ ਕਿਹਾ ਮਰਦਾਨਾ ਉਤਾਵਲਾ ਨਾ ਹੋ ਤਾਂ ਮਰਦਾਨੇ ਆਖਯਾ ਭਲਾ ਗੁਰੂ ਜੀ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਬਾਲਾ ਤਾਂ ਆਖਯਾ ਜੀ ਜੋ ਤੁਹਾਡੀ ਰਜਾਇ ਤਾਂ ਗੁਰੂ ਨਾਨਕ ਜੀ ਧਰੂਅ ਭਗਤ ਦੇ ਮੰਡਲ ਉਪਰ ਚਲੇ ॥੪੯॥

# ਸਾਖੀ ਧਰੂਅ ਭਗਤ ਦੇ ਮੰਡਲ ਉਪਰ ਚਲੀ

ਤਾਂ ਗੁਰੂ ਜੀ ਅਸੀਂ ਤ੍ਰੈ ਹੀ ਉਸ ਪਾਸ ਜਾਇ ਖੜੇ ਹੋਏ ਤਾਂ ਅਗੇ ਧ੍ਰੂਅ ਆਪਣੇ ਮੰਡਲ ਵਿਚ

ਫਿਰਦਾ ਆਹਾ ਜਾਂ ਧ੍ਰੂਅ ਭਗਤ ਦੇਖੇ ਤਾਂ ਤ੍ਰੈ ਆਦਮੀ ਦਰਵਾਜੇ ਉਪਰ ਖੜੋਤੇ ਹੈਨ ਤਾਂ ਧ੍ਰੂਅ ਭਗਤ ਪੁਰੀ ਦੇਖੀ ਤਾਂ ਸਚ ਖੰਡ ਦੇ ਸਾਹਮਣੇ ਸੀ ਅਤੇ ਬੈਕੁੰਠ ਧਾਮ ਦੇ ਨਿਕਟ ਸੀ ਅਤੇ ਧ੍ਰੂਅ ਭਗਤ ਜੀ ਸ੍ਰੀ ਵਿਸ਼ਨੂੰ ਜੀ ਕਾ ਧਿਆਨ ਕਰਦੇ ਹੈਨ ਜਿਸਦਾ ਧਿਆਨ ਕਰਦਾ ਸੀ ਸੋਈ ਵਿਸ਼ਨੂੰ ਰੂਪ ਦੇਖਕਰ ਸ੍ਰੀ ਬਾਬੇ ਨਾਨਕ ਜੀ ਕੋ ਧ੍ਰੂਅ ਭਗਤ ਨੇ ਨਮਸਕਾਰ ਕਰੀ ਅਤੇ ਕਹਿਆ ਜੀ ਅਜ ਹਮਾਰੇ ਧੰਨ ਭਾਗ ਹੈਨ ਇਹ ਜੋ ਪ੍ਰਤਖ ਵਿਸ਼ਨੂੰ ਕਾ ਦਰਸ਼ਨ ਭਯਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਤੁਸੀਂ ਬੈਕੁੰਠ ਦੇ ਸਨਮੁਖ ਰੈਂਹਦੇ ਹੋ ਅਤੇ ਵਿਸ਼ਨੂੰ ਦਾ ਧਿਆਨ ਕਰਦੇ ਹੈਂ ਸੋ ਸੁਧ ਚੈਤੰਨ ਨਿਰਗੁਨ ਸਰਗੁਨ ਤੁਝ ਮੇਂ ਭੀ ਅਰ ਮੇਰੇ ਮੇਂ ਭੀ ਬੈਕੁੰਠ ਮੇਂ ਭੀ ਸਾਰੇ ਜਗਤ ਮੇਂ ਭੀ ਏਕ ਹੀ ਹੈ ਸਜਾਤੀ ਵਜਾਤੀ ਜੁਗਤ ਤੀਨ ਭੇਦ ਤੇ ਰਹਿਤ ਹੈ ਜੋ ਵਿਸ਼ਨੂੰ ਤਿਸ ਕੇ ਨਮਸਕਾਰ ਹੋਵੇ ਸਜਾਤੀ ਕਹੀਏ ਜੈਸੇ ਮਨੁਖ ਪਾਸ ਮਨੁਖ ਵਿਜਾਤੀ ਕਹੀਏ ਮਨੁਖ ਪਾਸ ਬ੍ਰਿਛ ਸੁਰਤ ਕਹੀਏ ਅੰਗ ਹੋਵਣ ਸੇ ਤੂੰ ਆਪਣੇ ਅੰਤਰ ਧਿਆਨ ਹੋਕਰ ਦੇਖ ਸਭ ਕੁਛ ਤੇਰੇ ਅੰਤਰ ਹੀ ਹੈ ਤਾਂ ਧ੍ਰੂਅ ਨੇ ਮੱਥਾ ਟੇਕਿਆ ਤੇ ਕਿਹਾ ਈਹਾਂ ਆਵਨ ਕੀ ਗੰਮਤਾ ਕਿਸੀ ਕੋ ਨਾਹੀਂ ਬਿਨ ਤੁਮਾਰੇ ਐਸੇ ਬਿਖਮ ਥਾਨ ਮੇਂ ਤੁਮਹੀ ਆਏ ਹੋ ਤਾਂ ਗੁਰੂ ਨਾਨਕ ਜੀ ਕਿਹਾ ਭਗਤ ਜੀ ਸ੍ਰੀ ਸਤਨਾਮ ਕੇ ਪ੍ਰਤਾਪ ਕਰਕੇ ਪਵਨ ਤੇ ਅਸਵਾਰ ਹੋਇ ਕਰ ਸੁਖਾਲੇ ਹੀ ਆਏ ਪਹੁੰਚੇ ਹਾਂ ਨਿਰੰਜਨ ਨਿਰਬਾਨ ਪਰਮੇਸਰ ਕੀ ਸਹਾਇਤਾ ਸੇ ਮਰਦਾਨੇ ਕੋ ਈਹਾਂ ਪਰਬਤ ਪਰ ਛੋਡ ਗਏ ਅਤੇ ਗੁਰੂ ਜੀ ਮੈਂ ਅਖੰਡ ਪਰਬਤ ਪਰ ਗਿਆ ਅਤੇ ਗੁਰੂ ਨਾਨਕ ਜੀ ਧ੍ਰੂਅ ਭਗਤ ਕੋ ਵਿਸ਼ਨੂੰ ਕਾ ਸਰੂਪ ਦਿਖਾਇ ਕਰ ਫੇਰ ਆਪਣਾ ਰੂਪ ਦਿਖਾਇਆ ਤਾਂ ਧ੍ਰੂਅ ਭਗਤ ਨੇ ਕਹਿਣਾ ਧੰਨ ਹੋ ਨਾਨਕ ਤਪਾ ਜੀ ਧੰਨ ਹੋ ਕਲਜੁਗ ਦੇ ਜੀਵਾਂ ਦੇ ਉਧਾਰ ਕਰਨੇ ਨੂੰ ਮਨੁਖ ਰੂਪ ਧਾਰਨ ਕਰਾ ਹੈ ਕਈ ਜੀਵਾਂ ਕਾ ਉਧਾਰ ਹੋਵੇਗਾ ਕਈ ਜੀਵ ਗੋਸ਼ਟ ਕਰਕੇ ਉਧਰਨਗੇ ਅਰ ਬਾਕੀ ਸ਼ਬਦ ਕੋ ਸੁਣਕਰ ਪੜ ਕਰ ਉਧਰਨਗੇ ਤੇ ਜੋ ਪੁਰਖ ਨਿਰਗੁਣ ਅਤੇ ਸਰਗੁਣ ਕੋ ਇਕ ਰੂਪ ਜਾਣਕੇ ਨਾਮ ਦੀ ਉਪਾਸ਼ਨਾ ਕਰਨਗੇ ਤਿਨਾਂ ਦਾ ਉਧਾਰ ਹੋਵੇਗਾ ਤਾਂ ਗੁਰੂ ਜੀ ਕਹਿਆ ਹਮ ਵਿਸ਼ਨੂੰ ਜੀ ਕੇ ਮੰਦਰ ਕੋ ਜਾਵਤੇ ਹੈਂ ਕਲਜੁਗ ਕੀ ਸਭ ਵਾਰਤਾ ਕਰਕੇ ਫਿਰ ਆਗਿਆ ਲੈਕੇ ਮਾਤਲੋਕ ਕੋ ਜਾਵਾਂਗੇ ਤਾਂ ਧ੍ਰੂਅ ਭਗਤ ਨੇ ਕਿਹਾ ਤਪਾ ਜੀ ਅੰਗੇ ਮੈਂ ਆਪ ਕੋ ਨਿਰਾਲਾ ਜਾਨਤਾ ਥਾ ਤੇ ਵਿਸ਼ਨੂੰ ਕੋ ਨਿਆਰਾ ਜਾਨਤਾ ਥਾ ਅਬ ਤਪਾ ਜੀ ਆਪ ਕੀ ਕ੍ਰਿਪਾ ਕਰਕੇ ਵਿਸ਼ਨੂੰ ਮੈਂ ਅਤੇ ਆਪ ਵਿਖੇ ਕੋਈ ਭੇਦ ਨਹੀਂ ਨਜ਼ਰ ਆਉਂਦਾ ਤੁਮਾਰੇ ਮੇਂ ਅਰ ਵਿਸ਼ਨੂੰ ਮੇਂ ਅਭੇਦਤਾ ਹੋ ਗਈ ਹੈ ਤਾਂ ਬਾਬੇ ਜੀ ਕਿਹਾ ਭਗਤ ਜੀ ਤੁਸੀਂ ਅਗੇ ਹੀ ਅਭੇਦ ਰੂਪ ਹੋ ਪਾਂਚ ਬਰਸ ਕੀ ਅਵਸਥਾ ਮੇਂ ਨਾਰਦ ਜੀ ਆਪ ਆਣਕੇ ਤੁਮ ਕੋ ਉਪਦੇਸ਼ ਕੀਤਾ ਸੋ ਤੁਸੀਂ ਐਸਾ ਪ੍ਰਮੇਸ਼ਰ ਮੇਂ ਲੀਨ ਹੋ ਭਜਨ ਕੀਆ ਤੇ ਸਾਖਯਾਤ ਦਰਸ਼ਨ ਕਰਾਯਾ ਦੁਬਿਧਾ ਕੋਈ ਨਹੀਂ ਰਹੀ ਸਰਬ ਮੇਂ ਜੋਤੀ ਜੋਤ ਕੀ ਜੋਤ ਸਮਾਇ ਰਹੀ ਹੈ ਜਿਉਂ ਪਾਨੀ ਮੇਂ ਪਾਨੀ ਮਿਲ ਜਾਂਦਾ ਹੈ ਦੂਜਾ ਭਾਵ ਰਹਾ ਨਹੀਂ ਇਕ ਪ੍ਰਮੇਸ਼ਰ ਹੀ ਦੇਖਿਆ ਜੋ ਏਕ ਤੋਂ ਅਨੇਕ ਹੋਇ ਵਰਤੇ ਹੈ ਅਨੇਕ ਤੋਂ ਏਕ ਹੋਇ ਵਰਤੇ ਹੈਂ ਗਿਆਨ ਰੂਪ ਬਿਬੇਕ ਰੂਪ

ਆਪ ਹੀ ਹੈ ਸੋਲਾਂ ਕਲਾਂ ਸੰਪੂਰਨ ਭੀ ਆਪ ਹੀ ਹੈ ਆਪ ਸਰਬ ਵਿਖੇ ਅਕਾਸ਼ ਪਤਾਲ ਮੇਂ ਸਦਾ ਅਜੀਤ ਹੈ ਕਾਲ ਕਲਪਨਾ ਤੇ ਰਹਿਤ ਹੈ ਤਾਂ ਧ੍ਰੂਅ ਭਗਤ ਨੇ ਕਹਿਆ ਸੁਨ ਨਾਨਕ ਤਪਾ ਜੀ ਤੁਝ ਪਰ ਨਿਰੰਕਾਰ ਜੀ ਕੀ ਬਡੀ ਕ੍ਰਿਪਾ ਹੋਈ ਹੈ ਔਰ ਬਡੇ ਬਡੇ ਭਗਤ ਹੋਇ ਹੈਨ ਪਰ ਏਥੋਂ ਤੀਕਰ ਕੋਈ ਨਹੀਂ ਆਇਆ ਏਕ ਤੁਸੀਂ ਈਹਾਂ ਆਇ ਪਹੁੰਚੇ ਹੋ ਕਲਜੁਗ ਵਿਚ ਨਾਨਕ ਜੀ ਆਪਦੇ ਸਮਾਨ ਕੋਈ ਨਹੀਂ ਹੋਯਾ ਅਤੇ ਜੋ ਆਪ ਦਾ ਨਾਮ ਲਏਗਾ ਸੋ ਸੰਸਾਰ ਸੇ ਉਧਰੇਗਾ ਜਿਸ ਪਰ ਤੇਰੀ ਖੁਸ਼ੀ ਹੋਵੇਗੀ ਉਸ ਪਰ ਨਿਰੰਕਾਰ ਕੀ ਭੀ ਕ੍ਰਿਪਾ ਹੋਵੇਗੀ ਅਤੇ ਤਪਾ ਜੀ ਜਹਾਂ ਆਪ ਦੀ ਰਜਾਇ ਹੋਵੇ ਤਹਾਂ ਹੀ ਖੇਲੋ ਤਾਂ ਗੁਰੂ ਨਾਨਕ ਜੀ ਧ੍ਰੂਅ ਭਗਤ ਪਾਸੋਂ ਵਿਦਾ ਹੋਏ। ਬੋਲੋ ਭਾਈ ਜੀ ਵਾਹਿਗੁਰੂ ॥੫੦॥

## ਆਗੇ ਸਾਖੀ ਸਚਖੰਡ ਦੀ ਚਲੀ

ਤਾਂ ਗੁਰੂ ਨਾਨਕ ਜੀ ਧੁਰ ਸਚਖੰਡ ਦਰਬਾਰ ਮੇਂ ਜਾਇ ਪਹੁੰਚੇ ਜਹਾਂ ਬਡਾ ਪ੍ਰਕਾਸ਼ ਹੈ ਪ੍ਰਕਾਸ਼ ਰੂਪ ਤਖਤ ਕੇ ਉਪਰ ਸਤ ਨਿਰੰਕਾਰ ਜੋਤੀ ਸਰੂਪ ਬੈਠੇ ਹੈਂ ਸੰਪੂਰਨ ਭਗਤ ਅਵਤਾਰ ਹਾਥ ਜੋੜ ਕਰ ਖੜੇ ਹੈਂ ਅਤੇ ਬਾਬਾ ਨਾਨਕ ਜੀ ਨੇ ਓਹ ਜੋ ਕੋਟਾਨ ਸੂਰਜ ਕੇ ਸਮਾਨ ਪ੍ਰਕਾਸ਼ ਹੈ ਕੋਟਾਨ ਚੰਦ੍ਰਮਾ ਜੈਸਾ ਸੀਤਲ ਇਸ ਕਾ ਪ੍ਰਕਾਸ਼ ਹੈ ਉਸ ਸਚੇ ਪ੍ਰਕਾਸ਼ ਵਿਖੇ ਪਰਵੇਸ਼ ਕੀਆ ਉਸ ਜੋਤ ਰੂਪ ਭਗਵਾਨ ਕੀ ਉਸਤਤ ਕਰੀ ਔਰ ਆਗੇ ਸਤ ਸਰੂਪ ਨਿਰੰਕਾਰ ਵਿਸ਼ਨੂੰ ਜੀ ਬਿਰਾਜਮਾਨ ਹੈਂ ਸਰਬ ਸਮਰਥ ਸਰਬ ਸ਼ਕਤੀਵਾਨ ਭਗਵੰਤ ਜੀ ਨੇ ਕਹਿਆ ਆਓ ਨਾਨਕ ਭਗਤ ਤੂ ਸਦਾ ਹੀ ਮੇਰੇ ਮੇਂ ਮਿਲਿਆ ਹੈਂ ਤੇਰੇ ਔਰ ਮੇਰੇ ਮੇਂ ਕੋਈ ਭੇਦ ਨਹੀਂ ਪਰ ਜਿਸ ਵਾਸਤੇ ਸੰਸਾਰ ਮੇਂ ਸਤਿਨਾਮ ਉਪਦੇਸ਼ ਕੇ ਜਪਾਉਣ ਕੇ ਵਾਸਤੇ ਗਏ ਸੇ ਸੋ ਦ੍ਰਿੜਾਯਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸਰਬੱਗ ਸਵਾਮੀ ! ਜਹਾਂ ਆਪ ਦੀ ਆਗਿਆ ਭਈ ਤਹਾਂ ਸਤਿਨਾਮ ਦਾ ਚੱਕ੍ਰ ਫੇਰਿਆ ਹੈ ਜਹਾਂ ਜਹਾਂ ਆਪਕਾ ਹੁਕਮ ਹੋਏਗਾ ਤਹਾਂ ੨ ਸਤਿਨਾਮ ਕਾ ਚੱਕ੍ਰ ਫੇਰੇਂਗੇ ਆਗੇ ਜਿਉਂ ਆਪਕੀ ਰਜਾਇ ਹੋਵੇਗੀ ਤਿਉਂ ਹੀ ਹੋਵੇਗਾ ਐਸਾ ਕਹਿ ਕਰ ਸ੍ਰੀ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ ਉਸਤਤਿ ਮੇਂ—

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮ ਵੀਚਾਰੇ ॥ ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇੰਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵੀਚਾਰੇ ॥ ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ

ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥ ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥

ਐਸਾ ਸੱਚਖੰਡ ਹੈ ਜਿਸਮੇਂ ਨਿਰੰਕਾਰ ਬਿਰਾਜਮਾਨ ਹੈ ਜਬ ਸ੍ਰੀ ਬਾਬੇ ਨਾਨਕ ਜੀ ਨੇ ਰਸਨਾ ਤੇ ਏਹ ਸ਼ਬਦ ਉਚਾਰਣ ਕੀਤਾ ਤਾਂ ਏਹ ਸ਼ਬਦ ਨਿਰੰਕਾਰ ਸੁਣਕੇ ਬਡੇ ਪ੍ਰਸੰਨ ਹੂਏ ਤਾਂ ਨਿਰੰਕਾਰ ਹੁਕਮ ਦੀਆ ਹੇ ਨਾਨਕ ਚਾਰ ਬੇਦ ਆਗੇ ਬ੍ਰਹਮੇ ਕੇ ਦੀਏ ਹੈਨ ਸੋ ਤਿਨਾਂ ਵੇਦਾਂ ਦੀ ਸਮਝ ਅਬ ਕੇ ਜੀਆਂ ਕੋ ਨਹੀਂ ਆਂਵਦੀ ਕਲਜੁਗ ਦੇ ਪ੍ਰਤਾਪ ਕਰਕੇ ਜੀਵਾਂ ਦੀ ਬੁਧ ਮਲੀਨ ਹੋ ਗਈ ਹੈ ਕੂੜ ਕੁਸਤਿ ਕਰਕੇ ਬੇਦਾਂ ਦੀ ਵੀਚਾਰ ਨਹੀਂ ਕਰ ਸਕਦੇ ਅਤੇ ਜਬ ਤੂੰ ਜਾਇਕਰ ਮਾਤਲੋਕ ਮੇਂ ਪੰਜਵਾਂ ਵੇਦ ਨਾਮ ਕੀ ਉਪਾਸ਼ਨਾ ਕਾ ਭਾਖਾ ਬਾਣੀ ਦੁਆਰੇ ਪ੍ਰਗਟ ਕਰ ਜਿਸਕੋ ਪੜ੍ਹਕੇ ਜੀਵਾਂ ਕਾ ਉਧਾਰ ਹੋਵੇਗਾ ਤਾਂ ਗੁਰੂ ਬਾਬੇ ਜੀ ਮੱਥਾ ਟੇਕਿਆ ਅਤੇ ਹੱਥ ਜੋੜ ਕਰ ਬੇਨਤੀ ਕਰੀ ਹੇ ਭਗਵਾਨ ਸੰਤ ਸਰੂਪ ਨਿਰੰਕਾਰ ਆਪਦੀ ਕ੍ਰਿਪਾ ਤੇ ਸੰਪੂਰਨ ਕਾਰਜ ਹੋਵਨਗੇ ਇਹ ਅਰਜ ਕਰਕੇ ਸ੍ਰੀ ਬਾਬਾ ਨਾਨਕ ਜੀ ਉਸ ਪ੍ਰਕਾਸ਼ ਵਿਚੋਂ ਬਾਹਰ ਆਏ ਨਿਰੰਕਾਰ ਜੀ ਕੇ ਦਰਸ਼ਨ ਕਰਕੇ ਔਰ ਆਗਿਆ ਲੇਕਰ ਮਹਾਰਾਜ ਦੇ ਸਚ ਖੰਡ ਥੀਂ ਵਿਦਿਆ ਹੂਏ ਤਾਂ ਫੇਰ ਗੁਰੂ ਜੀ ਮੁੜਕੇ ਧ੍ਰੂਅ ਦੇ ਆਸਨ ਨੂੰ ਆਏ ਅਤੇ ਗੁਰੂ ਜੀ ਅਖੰਡ ਪਰਬਤ ਉਤੋਂ ਮੈਂ ਭੀ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਆਇ ਟੇਕਿਆ ਜੀ ਅਤੇ ਅਗੋਂ ਮਰਦਾਨੇ ਨੂੰ ਲਿਆਏ ਮਰਦਾਨੇ ਵੀ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਫੇਰ ਗੁਰੂ ਜੀ ਧ੍ਰੂਅ ਭਗਤ ਨੂੰ ਆਇ ਕਰਤਾਰ ਕਰਤਾਰ ਕੀਤਾ ਅਤੇ ਧ੍ਰੂਅ ਨੇ ਗੁਰੂ ਨਾਨਕ ਜੀ ਸੇ ਪੁਛਿਆ ਹੇ ਨਾਨਕ ਤਪਾ ਜੀ ਕੈਸਾ ਪ੍ਰਭੂ ਨਿਰੰਕਾਰ ਨਿਰਬਾਣ ਜੀ ਕੋ ਦੇਖਿਆ ਤਬ ਗੁਰੂ ਨਾਨਕ ਜੀ ਕਹਿਆ ਹਮ ਆਪਣੇ ਏਕੰਕਾਰ ਕੋ ਦੇਖਿਆ ਹੈ ਸਚਾ ਸਾਹਿਬ ਸਚੇ ਤਖਤ ਪਰ ਬਿਰਾਜਮਾਨ ਹੈ ਪ੍ਰਬਲ ਜੋਤ ਹੈ ਅਸਚਰਜ ਰੂਪ ਹੈ ਜਿਸ ਦੇ ਦਰਸ਼ਨ ਕੀਤਿਆਂ ਦੁਬਿਧਾ ਦੂਰ ਭਈ ਹੈ ਤੇ ਦੁਖ ਦੂਰ ਭਇਆ ਸੁਖ ਪ੍ਰਾਪਤ ਹੂਆ ਹੈ ਇਤਨਾ ਕਹਿ ਕਰ ਗੁਰੂ ਨਾਨਕ ਜੀ ਉਥੋਂ ਧ੍ਰੂਅ ਭਗਤ ਨੂੰ ਕਰਤਾਰ ਕਰਤਾਰ ਸਤਿ ਕਰਤਾਰ ਕਹਿ ਕਰ ਚਲੇ ਤਾਂ ਮਰਦਾਨੇ ਕਹਿਆ ਸੁਆਮੀ ਜੀ ਅਸੀਂ ਪ੍ਰਿਥਵੀ ਤੋਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਚਾਲੀ ਲੱਖ ਜੋਜਨ ਉਚੇ ਆਏ ਹਾਂ ਤੇ ਧ੍ਰੂਅ ਭਗਤ ਉਨਤਾਲੀ ਲੱਖ ਜੋਜਨ ਉਚਾ

ਹੈ ਅਤੇ ਸ੍ਰੀ ਨਿਰੰਕਾਰ ਜੀ ਕਾ ਆਸਨ ਇਕ ਲੱਖ ਜੋਜਨ ਧ੍ਰੂਅ ਸੇ ਪਰੇ ਹੈ ਫੇਰ ਮਰਦਾਨੇ ਕਹਿਆ ਜੀ ਉਸ ਤੋਂ ਪਰੇ ਵੀ ਕੁਛ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਪ੍ਰਮੇਸ਼ਰ ਦਾ ਸ਼ੁਮਾਰ ਨਹੀਂ ਓਹ ਕਰਤਾਰ ਬੇ-ਸ਼ੁਮਾਰ ਹੈ ਅਤੇ ਜੋ ਕੁਛ ਕਰਤਾਰ ਸਾਨੂੰ ਦਿਖਾਯਾ ਹੈ ਸੋ ਕੁਛ ਦੇਖਿਆ ਹੈ ਅਤੇ ਮਰਦਾਨਾ ਧ੍ਰੂਅ ਭਗਤ ਤੇ ਪ੍ਰਹਿਲਾਦ ਭਗਤ ਤੇ ਦੱਤਾ ਤਰੇਉ ਵਰਗੇ ਸਭ ਉਰੇ ਹੀ ਪਏ ਹੈਂ ਅਤੇ ਅਸਾਂ ਉਪਰ ਏਡੀ ਮਿਹਰਬਾਨੀ ਕਰਤੇ ਪੁਰਖ ਕੀ ਹੈ ਜੋ ਅਸੀਂ ਏਥੇ ਆਇ ਪੁਜੇ ਹਾਂ ਉਸਦੇ ਪਸਾਰੇ ਦਾ ਕੁਛ ਅੰਤ ਸ਼ੁਮਾਰ ਨਹੀਂ ਓਹ ਕਰਤਾਰ ਆਪ ਹੀ ਜਾਨਤਾ ਹੈ ਅਤੇ ਸ੍ਰਿਸ਼ਟ ਦੇ ਕਰਤਾ ਬ੍ਰਹਮਾ ਬਿਸ਼ਨ ਮਹੇਸ਼ ਓਹ ਭੀ ਅੰਤ ਪਾਇ ਥਕੇ ਹੈਨ ਕਿਸੇ ਨੂੰ ਅੰਤ ਨਹੀਂ ਆਯਾ ਓਹ ਆਪਣੀ ਕੁਦਰਤ ਨੂੰ ਆਪ ਹੀ ਜਾਣੇ ਕਮਲਾ ਸੰਸਾਰ ਅਵਤਾਰਾਂ ਨੂੰ ਪ੍ਰਮੇਸ਼ਰ ਜਾਣ ਬੈਠਾ ਹੈ ਅਤੇ ਉਹਨਾਂ ਭੀ ਅੰਤ ਨਹੀਂ ਪਾਇਆ ਤਾਂ ਭਾਈ ਬਾਲਾ ਕਹੇ ਗੁਰੂ ਜੀ ਫੇਰ ਮੈਂ ਤੇ ਮਰਦਾਨੇ ਕਹਿਆ ਗੁਰੂ ਜੀ ਤੁਸਾਂ ਸਭੇ ਪੁਰੀਆਂ ਦੇਖੀਆਂ ਹੈਨ ਤਾਂ ਗੁਰੂ ਜੀ ਸਾਨੂੰ ਬਚਨ ਕੀਤਾ ਭਾਈ ਅੱਖੀਂ ਮੀਟੋ ਜਾਂ ਅੱਖੀਂ ਮੀਟੀਆਂ ਤਾਂ ਕਈ ਪੁਰੀਆਂ ਫਿਰਕੇ ਦੇਖੀਆਂ ਜਿਥੇ ਜਾਈਏ ਓਧਰ ਹੀ ਸਮੁੰਦਰ ਪਹਾੜ ਨਦੀਆਂ ਅਨੰਤ ਸ੍ਰਿਸ਼ਟੀ ਆਕਾਸ਼ ਪਤਾਲ ਦੇਵਤਿਆਂ ਦੀਆਂ ਪੁਰੀਆਂ ਮਨੁਖਾਂ ਦੀਆਂ ਪੁਰੀਆਂ ਅਨੰਤ ਹੀ ਕੌਤਕ ਦੇਖੇ ਫੇਰ ਅੱਖੀ ਖੁਲ੍ਹੀਆਂ ਤਾਂ ਸ੍ਰੀ ਬਾਬੇ ਜੀ ਦੇ ਪਾਸ ਬੈਠੇ ਹਾਂ ਤਾਂ ਅਸਾਂ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤੇ ਕਹਿਆ ਧੰਨ ਹੋ ਸ੍ਰੀ ਗੁਰੂ ਜੀ ਧੰਨ ਹੋ ਅਪਾਰ ਪੁਰਖ ਹੋ ਜੋ ਕੁਛ ਦੇਖਣਾ ਸੀ ਸੋ ਸਭ ਕੁਛ ਅਸਾਂ ਦੇਖ ਲੀਤਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਬਾਲਾ ਜਿਸ ਉਪਰ ਕਰਤਾਰ ਕਰੋਪ ਹੋਂਦਾ ਹੈ ਸੋ ਆਪਣੇ ਆਪ ਨੂੰ ਬ੍ਰਹਮ ਜਾਣੇਗਾ ਜਿਸ ਤਾਈਂ ਕਰਤਾਰ ਮਿਹਰਬਾਨੀ ਕਰਦਾ ਹੈ ਸੋ ਆਪਣੇ ਆਪ ਨੂੰ ਕੀਤਾ ਹੋਯਾ ਜਾਣਦਾ ਹੈ ਸੁਣੋ ਭਾਈ ਬਾਲਾ ਮਰਦਾਨਾ ਸੰਸਾਰ ਤੇ ਕ੍ਰੋਧੀ ਬਹੁਤ ਹੈਂ ਜਿਸ ਪਰਕਾਰ ਟਕੇ ਜੁੜਦੇ ਹੈਨ ਚਾਰ ਬਾਹਾਂ ਹੋਂਦੀਆਂ ਹੈਨ ਅਤੇ ਕੋਈ ਦਿਨ ਹੁਕਮ ਚਲਾਂਵਦਾ ਹੈ ਏਹ ਜੀਵ ਜਾਣਦਾ ਹੈ ਮੇਰੇ ਪਰ ਬਹੁਤ ਕਿਰਪਾ ਹੈ ਸਗੋਂ ਏਹ ਨਹੀਂ ਜਾਣਦਾ ਕਿ ਸਭ ਕੁਛ ਨਾਸਵੰਤ ਹੈ ਮੇਰੇ ਵਾਸਤੇ ਸਭ ਉਠ ਉਠ ਜਾਂਦੇ ਹੈਨ ਤੇ ਮੈਂ ਭੀ ਅੱਜ ਕਲ ਇਵੇਂ ਚਲੇ ਜਾਣਾ ਹੈ ਸੋ ਕਰਤੇ ਨੇ ਇਸ ਜੀਵ ਦੀ ਸਤ ਭਰਮਾਇ ਛੱਡੀ ਹੈ ਤਾਂ ਮਰਦਾਨੇ ਕਿਹਾ ਜੀ ਸਤ ਹੈ ਗੁਰੂ ਜੀ ਸਤ ਜੋ ਕੁਛ ਤੁਹਾਡੇ ਮੂੰਹੋਂ ਨਿਕਲਦਾ ਹੈ ਸੋ ਸਭ ਕੁਝ ਸੱਚ ਹੈ ਤਾਂ ਫੇਰ ਮਰਦਾਨੇ ਕਿਹਾ ਜੀ ਅਸੀ ਹੁਣ ਕੇਹੜੇ ਪਰਬਤ ਉਪਰ ਆਏ ਹਾਂ ਜੀ ਤਾਂ ਗੁਰੂ ਨਾਨਕ ਜੀ ਕਿਹਾ ਜੀ ਅਸੀਂ ਹੁਣ ਕਨਕਾ ਪਰਬਤ ਉਪਰ ਆਏ ਹਾਂ ਅਤੇ ਦੋਇ ਲਖ ਜੋਜਨ ਫਿਰੇ ਹਾਂ ਅਤੇ ਆਖ ਭਾਈ ਬਾਲਾ ਅਸੀਂ ਹੁਣ ਕਿਧਰ ਚਲੀਏ ਤਾਂ ਗੁਰੂ ਜੀ ਮੈਂ ਕਿਹਾ ਜੀ ਜਿਧਰ ਤੁਹਾਡੀ ਰਜਾਇ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਅਸੀਂ ਤਿਹ ਬੰਦਰ ਦੇ ਰਾਹ ਉਤੇ ਹਾਂ ਸੂਰਤ ਬੰਦਰ ਚਪਟਾ ਬੰਦਰ ਅਤੇ ਨਕਟਾ ਬੰਦਰ ਅਤੇ ਸੇਧ ਏਥੋਂ ਮਛਲੀ ਬੰਦਰ ਦਾ ਹੈ ਅਤੇ ਲਾਹੜੀ ਬੰਦਰ ਦਾ ਰਾਹ ਖਰਾ ਹੈ ਤਾਂ ਮੈਂ ਤੇ ਮਰਦਾਨੇ ਕਿਹਾ ਜੀ ਜਿਧਰ ਤੁਸਾਡੀ ਰਜਾਇ ਹੈ ਉਸ ਪਾਸੇ ਚਲੋ ਜੀ ॥੫੧॥

# ਸਾਖੀ ਸੀਲਾ ਪਰਬਤ ਕੀ ਚਲੀ

ਤਾਂ ਉਥੋਂ ਅੰਤਰ ਧਿਆਨ ਹੋਏ ਤਾਂ ਗੁਰੂ ਜੀ ਅਸੀਂ ਫੇਰ ਸੀਲਾ ਪਰਬਤ ਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਜੀ ਅਸੀਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਮਰਦਾਨਾ ਅਸੀਂ ਯਾਰਾਂ ਲਖੰ ਜੋਜਨ ਆਏ ਹਾਂ ਸਭੋ ਤੇਰਾਂ ਲਖ ਜੋਜਨ ਆਏ ਹਾਂ ਤਾਂ ਮਰਦਾਨੇ ਪੁਛਿਆ ਗੁਰੂ ਜੀ ਈਨਾ ਪਰਬਤ ਧ੍ਰੂਅ ਪਾਸੋਂ ਕਿਤਨਾ ਉਚਾ ਹੈ ਤਾਂ ਗੁਰੂ ਜੀ ਕਿਹਾ ਮਰਦਾਨਾ ਪੰਝੀ ਹਜਾਰ ਜੋਜਨ ਉਚਾ ਹੈ ਤਾਂ ਫੇਰ ਪੁਛਿਆ ਜੀ ਅਖੰਡ ਪਰਬਤ ਧ੍ਰੂਅ ਕੋਲੋਂ ਕਿਤਨਾ ਉਚਾ ਹੈ ਤਾਂ ਗੁਰੂ ਜੀ ਆਖਿਆ ਪੰਜਾਹ ਹਜਾਰ ਜੋਜਨ ਉਚਾ ਹੈ ਤਾਂ ਫੇਰ ਮੈਂ ਆਖਿਆ ਜੀ ਜਿਥੇ ਨਿਰੰਕਾਰ ਜੋਤੀ ਸਰੂਪ ਬੈਠਾ ਹੈ ਓਹ ਕਿਤਨਾ ਉਚਾ ਹੈ ਤਾਂ ਗੁਰੂ ਜੀ ਕਹਿਆ ਹੇ ਬਾਲਾ ਇਕ ਲਖ ਜੋਜਨ ਉਚਾ ਹੈ ਤਾਂ ਫੇਰ ਪੁਛਿਆ ਗੁਰੂ ਜੀ ਉਸ ਪਰਬਤ ਦਾ ਨਾਮ ਕਿਆ ਹੈ ਜਿਥੇ ਨਿਰੰਕਾਰ ਜੋਤੀ ਸਰੂਪ ਬੈਠਾ ਹੈ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਉਸ ਪਰਬਤ ਕਾ ਨਾਮ ਨਿਰਬਿਕਾਰ ਹੈ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਏਥੇ ਭੀ ਕੋਈ ਸਾਧ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਈਹਾਂ ਕੋਈ ਸਾਧ ਨਹੀਂ ਪਰ ਅਗਲੇ ਪਰਬਤ ਉਤੇ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਚਲੋ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਭੁਖ ਲਗੀ ਹੋਈ ਤਾਂ ਮਰਦਾਨੇ ਆਖਿਆ ਜੀ ਇਥੇ ਤਾਂ ਪੰਛੀ ਭੀ ਨਹੀਂ ਆਂਵਦੇ ਤੇ ਆਦਮੀ ਦੀ ਕਿਆ ਆਖੀਦੀ ਹੈ ਅਤੇ ਖਾਵਣ ਨੂੰ ਕਿਸੇ ਅਗੇ ਆਣ ਰਖਯਾ ਹੈ ਜੋ ਖਾਈਏ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਉਹ ਜੋ ਉਚੀ ਪਹਾੜੀ ਦੇਖਦਾ ਹੈਂ ਉਸ ਉਪਰ ਫਲ ਪਕੇ ਹੈਨ ਅਤੇ ਜਿਤਨੇ ਖੁਸ਼ੀ ਆਂਵਦੀ ਹੈ ਉਤਨੇ ਖਾਇ ਆਓ ਅਤੇ ਤੋੜ ਭੀ ਲਿਆਓ ਤਾਂ. ਮਰਦਾਨਾ ਗਿਆ ਦੇਖੇ ਜੋ ਕੁਦਰਤ ਦੇ ਬ੍ਰਿਛ ਫਲੇ ਹੋਏ ਹੈਨ ਤਾਂ ਮਰਦਾਨਾ ਤੋੜ ਤੋੜ ਲਗਾ ਖਾਵਣ ਜਾਂ ਸਵਾਦ ਲਗੇਸੁ ਛੋਡ ਨ ਸਕੇ ਬਹੁਤ ਖਾਧਿਓਸੁ ਅਹੰਤੇਰੇ ਗੁਰੂ ਜੀ ਦੇ ਅਗੇ ਆਣ ਰਖਿਓਸੁ ਤਾਂ ਗੁਰੂ ਜੀ ਕਿਹਾ ਖਾਹੁ ਭਾਈ ਬਾਲਾ ਤਾਂ ਮੈਂ ਆਖਿਆ ਗੁਰੂ ਜੀ ਤੁਸੀਂ ਭੀ ਖਾਹੁ ਤੇ ਮੈਨੂੰ ਭੀ ਦੇਹੁ ਤਾਂ ਗੁਰੂ ਜੀ ਕਿਹਾ ਕਿਉਂ ਮਰਦਾਨਾ ਹੋਰ ਖਾਣਾ ਹੈ ਤਾਂ ਮਰਦਾਨੇ ਕਿਹਾ ਜੀ ਮੇਰਾ ਪੇਟ ਭਰਿਆ ਹੋਯਾ ਹੈ ਪਰ ਇਕ ਅੱਧਾ ਮੈਨੂੰ ਵੀ ਦੇਹੁ ਤਾਂ ਮੈਂ ਕਿਹਾ ਗੁਰੂ ਜੀ ਮਰਦਾਨਾ ਉਥੋਂ ਭੀ ਭੁਖਾ ਆਇਆ ਹੈ ਤਾਂ ਮਰਦਾਨੇ ਆਖਿਆ ਜੀ ਤੁਸੀਂ ਮੈਨੂੰ ਆਪੇ ਖਾਵਣ ਨੂੰ ਭੇਜਿਆ ਆਹਾ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸਾਂ ਤੈਨੂੰ ਕੀ ਆਖਿਆ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸਾਂ ਤਾਂ ਕੁਝ ਨਹੀਂ ਆਖਿਆ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਏਹ ਅੰਮ੍ਰਿਤ ਫਲ ਈਵੇਂ ਜਾਂਦੇ ਹੈਨ ਏਥੇ ਖਾਵਣੇ ਵਾਲਾ ਤਾਂ ਕੋਈ ਨਾਹੀਂ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਖਾਵਣੇ ਵਾਲੇ ਨਾ ਹੋਵਣ ਤਾਂ ਪੈਦਾ ਕਿਉਂ ਹੋਵਣ ਤਾਂ ਮਰਦਾਨੇ ਆਖਿਆ ਗੁਰੂ ਜੀ ਈਹਾਂ ਤਾਂ ਅਸਾਂ ਨੋਂ ਨਜ਼ਰ ਨਹੀਂ ਆਂਵਦਾ ਅਤੇ ਜੇ ਤੁਸਾਂ ਨੋਂ ਨਜ਼ਰ ਕੋਈ ਆਂਵਦਾ ਹੈ ਦਸੋ ਜੀ ਤਾਂ ਗੁਰੂ ਜੀ ਕਿਹਾ ਮਰਦਾਨਾ ਏਹ ਕੁਦਰਤ ਦੇ

ਫਲ ਪੈਦਾ ਹੋਂਦੇ ਹਨ ਤੇ ਗੁਪਤ ਮਹਾਂ ਪੁਰਖ ਉਸ ਕਰਤਾਰ ਨੇ ਕੀਤੇ ਹੈਨ ਉਹਨਾਂ ਦੇ ਵਾਸਤੇ ਇਹ ਫਲ ਪੈਦਾ ਕੀਤੇ ਹੈਨ ਤਾਂ ਮਰਦਾਨੇ ਕਿਹਾ ਗੁਰੂ ਜੀ ਅਸੀਂ ਤਾਂ ਗੁਪਤ ਨਾਹੀਂ ਤਾਂ ਗੁਰੂ ਜੀ ਕਿਹਾ ਮਰਦਾਨਾ ਪੂਰਨ ਪੁਰਖਾਂ ਵਿਚ ਤੇ ਗੁਪਤਾਂ ਵਿਚ ਭੇਦ ਕੋਈ ਨਾਹੀਂ ਤਾਂ ਮਰਦਾਨੇ ਕਿਹਾ ਜੀ ਹੁਣ ਈਹਾਂ ਹੀ ਰਹੋ ਤਾਂ ਗੁਰੂ ਜੀ ਕ੍ਹਿਾ ਮਰਦਾਨਾ ਸੁਆਦ ਲਗਾ ਹਈ ਤਾਂ ਮਰਦਾਨੇ ਕਹਿਆ ਜੀ ਊਹਾਂ ਕਿਆ ਕਰਨਾ ਹੈ ਤੇ ਇਥੇ ਕਿਆ ਨਹੀਂ ਕਰਨਾ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਹੁਣ ਅਗੇ ਚਲੋ । ਬੋਲਹੁ ਭਾਈ ਜੀ ਵਾਹਿਗੁਰੂ ॥੫੨॥

# ਅਗੇ ਸਾਖੀ ਅਹਾਰ ਪਰਬਤ ਦੀ ਚਲੀ

ਤਾਂ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਨਾਲੇ ਹੀ ਅਸੀਂ ਆਹੇ ਤਾਂ ਅਹਾਰ ਪਰਬਤ ਪਰ ਜਾਇ ਪਹੁੰਚੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਹੁਣ ਕਹਾਂ ਆਏ ਹਾਂ ਤਾਂ ਗੁਰੂ ਜੀ ਕਿਹਾ ਮਰਦਾਨਾ ਅਸੀਂ ਅਹਾਰ ਪਰਬਤ ਪਰ ਆਏ ਹਾਂ ਤਾਂ ਫੇਰ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਹੁਣ ਕਿਤਨੇ ਜੋਜਨ ਆਏ ਹਾਂ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਮਰਦਾਨਿਆਂ ਨੌਂ ਲਖ ਜੋਜਨ ਆਏ ਹਾਂ ਸਭੋ ਬਾਈ ਲੱਖ ਜੋਜਨ ਆਏ ਹਾਂ ਤਾਂ ਮਰਦਾਨੇ ਕਿਹਾ ਜੀ ਤੁਸੀਂ ਜੋ ਈਹਾਂ ਸਾਧ ਆਖਦੇ ਸਾਓ ਸੋ ਕਹਾਂ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਈਹਾਂ ਹੀ ਹੈ ਤਾਂ ਮਰਦਾਨੇ ਕਿਹਾ ਜੀ ਚਲੋ ਤਾਂ ਗੁਰੂ ਜੀ ਆਖਿਆ ਮਰਦਾਨਾ ਤੂੰ ਉਤਾਵਲਾ ਨ ਹੋਇਆ ਕਰ ਤਿਚਰਾਂ ਨੂੰ ਓਹ ਸਾਧੂ ਕੁਟੀਆ ਦੇ ਵਿਚੋਂ ਬਾਹਰ ਨਿਕਲ ਆਯਾ ਤਾਂ ਉਸਨੇ ਕਿਹਾ ਅਰੇ ਭਾਈ ਤੁਮ ਕਉਨ ਹੋ ਜੋ ਈਹਾਂ ਆਇ ਪੁਜੇ ਹੋ ਤਾਂ ਗੁਰੂ ਜੀ ਕਹਿਆ ਅਰੇ ਭਾਈ ਮੇਰਾ ਨਾਮ ਨਾਨਕ ਨਿਰੰਕਾਰੀ ਹੈ ਤਦ ਓਹ ਸਾਧ ਬੋਲਿਆ ਅਰੇ ਭਾਈ ਹਮ ਤੇਰਾ ਨਾਮ ਨਾਨਕ ਤਪਾ ਸੁਣਿਆ ਥਾ ਤਾਂ ਗੁਰੂ ਜੀ ਕਹਿਆ ਅਰੇ ਸਾਧ ਤੂੰ ਕਿਆ ਜਾਣਤਾ ਥਾ ਓਸ ਸਾਧ ਕਹਿਆ ਅਰੇ ਭਾਈ ਹਮ ਕੋ ਗੁਰੂ ਨੇ ਬਤਾਇਆ ਤਾਂ ਗੁਰੂ ਜੀ ਕਹਿਆ ਅਰੇ ਸਾਧ ਤੇਰਾ ਨਾਉਂ ਕਿਆ ਹੈ ਔਰ ਤੇਰੇ ਗੁਰੂ ਕਾ ਨਾਉਂ ਕਿਆ ਹੈ ਤਾਂ ਉਸ ਸਾਧ ਕਿਹਾ ਨਾਨਕ ਤਪਾ ਜੀ ਮੇਰੇ ਗੁਰੂ ਕਾ ਨਾਉਂ ਤਾਂ ਸੀਲਸੈਣ ਹੈ ਅਤੇ ਮੇਰਾ ਨਾਉਂ ਕਲਿਆਣ ਹੈ ਤਾਂ ਗੁਰੂ ਜੀ ਕਹਾ ਅਰੇ ਸਾਧ ਓਹ ਮੁਝੇ ਜਾਨਤਾ ਥਾ ਤਾਂ ਕਲਿਆਣ ਕਿਹਾ ਭਾਈ ਨਾਨਕ ਤਪਾ ਜੀ ਮੇਰੇ ਕੋ ਸੀਲਸੈਣ ਕਿਹਾ ਥਾ ਜੋ ਨਾਨਕ ਅਵਤਾਰ ਲੀਆ ਨੂੰ ਤਰੇਤੇ ਜੁਗ ਹਮ ਉਸਕੇ ਪਾਸ ਰਹਿਤੇ ਥੇ ਤਰੇਤੇ ਜੁਗ ਵਿਚ ਉਸਦਾ ਨਾਉਂ ਰਾਮ ਜੀ ਥਾ ਹਮ ਉਸਕੇ ਆਗੇ ਰਹਿਤੇ ਥੇ ਮੇਰਾ ਗੁਰੂ ਇਉਂ ਕਹਿਤਾ ਥਾ ਤਾਂ ਗੁਰੂ ਨਾਨਕ ਜੀ ਕਹਿਆ ਅਰੇ ਭਾਈ ਕਲਿਆਣ ਅਬ ਤੇਰਾ ਗੁਰੂ ਕਹਾਂ ਹੈ ਤਾਂ ਕਲਿਆਣ ਕਿਹਾ ਮੇਰਾ ਗੁਰੂ ਈਹਾਂ ਹਾਜ਼ਰ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਭਾਈ ਸੀਲਸੈਣ ਕਹਾਂ ਬੈਠੇ ਹੈਨ ਹਮ ਕਉ ਦਰਸ਼ਨ ਕਰਵਾਉ ਤਾਂ ਕਲਿਆਣ ਨੇ ਕਿਹਾ ਮੈਂ ਆਪਣੇ ਗੁਰੂ ਨੂੰ ਖਬਰ ਕਰਨਾ ਹਾਂ ਤਾਂ ਗੁਰੂ ਜੀ ਕਹਿਆ ਜਾਹ ਭਾਈ ਖਬਰ ਕਰ ਕੇ ਜਾਇ ਕਹੁ ਕਿ ਨਾਨਕ

ਬਾਹਰ ਖੜਾ ਹੈ ਤਾਂ ਕਲਿਆਣ ਨੇ ਕਿਹਾ ਭਲਾ ਭਾਈ ਸੋ ਕਲਿਆਣ ਆਪਣੇ ਗੁਰੂ ਜੀ ਕੋ ਕਿਹਾ ਗੁਰੂ ਜੀ ਬਾਹਰ ਤਿੰਨ ਸਾਧ ਖੜੇ ਹੈਂ ਪਰ ਆਪ ਕਉ ਜਾਣਤੇ ਹੈਂ ਤਾਂ ਗੁਰੂ ਕਿਹਾ ਤੂੰ ਜਾਇਕਰ ਪੁਛ ਮੇਰੇ ਕਦੋਂ ਕੇ ਅਸ਼ਨਾਇ ਹੈਂ ਤਾਂ ਕਲਿਆਣ ਨੇ ਕਿਹਾ ਅਰੇ ਭਾਈ ਮੇਰਾ ਗੁਰੂ ਪੁਛਦਾ ਹੈ ਜੋ ਮੇਰੇ ਕਦੋਂ ਦੇ ਅਸ਼ਨਾ ਹੋ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਕਲਿਆਣ ਤੂੰ ਫੇਰ ਜਾਇਕਰ ਕਹੁ ਤਰੇਤੇ ਜੁਗ ਵਿਚ ਤੇਰਾ ਨਾਮ ਕਿਆ ਥਾ ਤਬ ਤੂੰ ਮੇਰੇ ਕੋਲ ਰਹਿਤਾ ਥਾ ਜੋ ਮੈਂ ਤੁਮ ਕੋ ਜਾਨਤਾ ਹੋਂ ਤਾਂ ਕਲਿਆਣ ਨੇ ਜਾਇਕੇ ਆਖਿਆ ਗੁਰੂ ਜੀ ਕਿਉਂ ਕਹਿਤਾ ਹੈ ਜੋ ਤਰੇਤੇ ਵਿਚ ਤੇਰਾ ਨਾਮ ਕਿਆ ਥਾ ਤਾਂ ਫੇਰ ਸੀਲਸੈਣ ਕਹਿਆ ਤੂੰ ਜਾਇਕਰ ਪੁਛ ਜੋ ਤ੍ਰੇਤੇ ਮੇਂ ਤੇਰਾ ਨਾਮ ਕਿਆ ਥਾ ਮੇਰਾ ਗੁਰੂ ਪੁਛਦਾ ਹੈ ਜਦ ਕਲਿਆਣ ਨੇ ਜਾਇ ਪੁਛਿਆ ਜੀ ਮੇਰੇ ਗੁਰੂ ਕਹਿੰਦਾ ਹੈ ਤੁਹਾਡਾ ਤਰੇਤੇ ਜੁਗ ਵਿਚ ਕੀ ਨਾਉਂ ਸੀ ਨਾਨਕ ਜੀ ਕਿਹਾ ਕਲਿਆਣ ਤਰੇਤੇ ਵਿਚ ਮੇਰਾ ਨਾਉਂ ਰਾਜਾ ਰਾਮ ਆਹਾ ਤਾਂ ਜਾਇ ਗੁਰੂ ਨੂੰ ਸਭ ਹਕੀਕਤ ਕਹੀ ਤਾਂ ਸੀਲਸੈਣ ਨੇ ਕਿਹਾ ਗੁਰੂ ਨਾਨਕ ਜੀ ਆਗੇ ਆਇਕੇ ਦਰਸ਼ਨ ਦੇਹੋ ਤਾਂ ਕਲਿਆਣ ਨੇ ਜਾਇਕੇ ਹੱਥ ਜੋੜਕੇ ਬੇਨਤੀ ਕੀਤੀ ਜੀ ਮੇਰਾ ਗੁਰੂ ਕਹਿੰਦਾ ਹੈ ਆਪ ਅੰਦਰ ਆਇਕੇ ਦਰਸ਼ਨ ਦਿਓ ਤਾਂ ਗੁਰੂ ਨਾਨਕ ਜੀ ਤੇ ਨਾਲ ਮੈਂ ਮਰਦਾਨਾ ਤਿੰਨੇ ਹੀ ਅੰਦਰ ਜਾਇ ਖੜੇ ਹੋਏ ਜਾਂਦੇ ਹੀ ਸ੍ਰੀ ਗੁਰੂ ਨਾਨਕ ਜੀ ਅਵਾਜ਼ ਕੀਤਾ ਕਰਤਾਰ ਕਰਤਾਰ ਤਾਂ ਅਗੋਂ ਸੀਲਸੈਣ ਕਿਹਾ ਜੀ ਸਤਿਕਰਤਾਰ ਸਤਿਕਰਤਾਰ ਅਗੋਂ ਸੀਲਸੈਣ ਉਠ ਖੜਾ ਹੋਇਆ ਤੇ ਮੂੰਹੋਂ ਕਹਿਓ ਸੁ ਆਈਏ ਬੈਠੀਏ ਜੀ ਤਾਂ ਗੁਰੂ ਨਾਨਕ ਜੀ ਤੇ ਅਸੀਂ ਭੀ ਬੈਠ ਗਏ ਤਾਂ ਸੀਲਸੈਣ ਕਿਹਾ—ਕਉਣ ਗੁਰੂ ਕਉਣ ਮੰਤ੍ਰ ॥ ਕਉਨ ਵਿਦਯਾ ਕਉਨ ਜੰਤ੍ਰ ॥ ਕਉਨ ਕਲਾ ਲੇ ਈਹਾਂ ਆਏ ॥ ਕਉਣ ਨਾਮ ਤੁਮ ਕਿਨੇ ਮੰਗਾਏ ॥ ਸੀਲਸੈਣ ਪੁਛੈ ਸੁਨ ਰੇ ਭਾਈ ॥ ਬੋਲੈ ਬਚਨ ਦੇਹ ਸਮਝਾਈ ॥੧॥ ਗੁਰੂ ਨਾਨਕ ਜੀ ਵਾਚ ॥ ਗੁਰ ਕਰਤਾਰ ਮੰਤ੍ਰ ਦ੍ਰਿੜਾਈ ॥ ਵਿਦਯਾ ਦੀਨੀ ਆਪ ਸਹਾਈ ॥ ਸਚ ਕਲਾ ਲੇ ਈਹਾਂ ਆਏ ॥ ਅਮਰ ਅਜੋਨੀ ਪਕੜ ਮੰਗਾਏ ॥ ਬੋਲੇ ਨਾਨਕ ਸੀਲਸੈਣ ਭਾਈ ॥ ਰਾਮ ਤਰੇਤੇ ਤੁਮ ਸਮਝਾਈ ॥੨॥ ਸੀਲਸੈਣ ਵਾਚ ॥ ਰਾਜਾ ਰਾਮ ਤਰੇਤੇ ਜੁਗ ਹੂਆ ॥ ਕਲਜੁਗ ਮਹਿ ਨਾਨਕ ਗੁਰ ਥੀਆ ॥ ਬੀਤੇ ਜਗਜੀਤਾ ਹੈ ਅਉਰਾ ॥ ਤਬ ਤੂੰ ਰਹਤਾ ਕਾਂਕੀ ਠਉਰਾ ॥ ਦੱਸ ਨਾਮ ਤੂੰ ਆਪਣਾ ਜੋਹੂ ॥ ਸੀਲਸੈਣ ਪੂਛੈ ਸਭ ਤੋਹੂ ॥੩॥ ਗੁਰੂ ਨਾਨਕ ਜੀ ਵਾਚ ॥ ਸਤਜੁਗ ਅੰਦਰ ਨਾਮ ਹਮਾਰਾ॥ ਮਿਹਰਵਾਨ ਰਖਿਆ ਕਰਤਾਰਾ ॥ ਤਰੇਤਾ ਰਾਮ ਚੰਦ ਅਵਿਹੋਤਾ ॥ ਦੁਆਪਰ ਹਰੀ ਚੰਦ ਕਹਾਤਾ ॥ ਕਲਜੁਗ ਨਾਨਕ ਕਹਿਤ ਸੀਲਸੈਣ ਕਹੁ ਤੋਹੂ ॥ ਆਪਣਾ ਨਾਮ ਬਤਾਇਆ ਮੋਹੂ ॥ ਅਗਲੇ ਜੁਗਾਂ ਦੀ ਖਵਰ ਤੁਮੇਂ ਨਾਹੀਂ ॥ ਨਹੀਂ ਤਾਂ ਸਭ ਤੁਮ ਕੋ ਬਤਾਈ ॥੪॥ ਤਬ ਸੀਲਸੈਣ ਉਠਕਰ ਪ੍ਰਦੱਖਣਾ ਕੀਤੀ ਤੇ ਡੰਡੌਤ ਕਰੀ ਤੇ ਚਰਨਾਂ ਪਰ ਢਹਿ ਪਇਆ ਧੰਨ ਹੋ ਰਾਜਾ ਰਾਮ ਪਰ ਦੁਖ ਨਿਵਾਰਣਹਾਰੇ ਮਹਾਂ ਪੁਰਖ ਆਪ ਐਸੀ ਦਯਾ ਕਰੀ ਜੋ ਦਰਸ਼ਨ ਦੀਆ ਔਰ ਹਮਾਰਾ ਜਨਮ ਸਫਲ ਕੀਆ ਤਬ ਸੀਲਸੈਣ ਕਹਿਆ ਕਲਿਆਣ ਜਾਹ

ਪ੍ਰਸਾਦਿ ਤਿਆਰ ਕਰੋ ਤਬ ਛੱਤੀ ਪ੍ਰਕਾਰ ਦਾ ਭੋਜਨ ਤਿਆਰ ਕਰਾਇਆ ਤਬ ਹਾਥ ਜੋੜ ਕਰ ਕਲਿਆਣ ਨੇ ਕਹਿਆ ਤਪਾ ਜੀ ਰਸੋਈ ਤਿਆਰ ਹੈ ਤਾਂ ਗੁਰੂ ਜੀ ਬਚਨ ਕੀਆ ਭਾਈ ਬਾਲਾ ਤੇ ਮਰਦਾਨਾ ਜਾਵੋ ਰਸੋਈ ਜੇਵੋ ਤਾਂ ਸੀਲਸੈਣ ਕਹਿਆ ਗੁਰਦੇਵ ਜੀ ਆਪ ਮੇਹਰਬਾਨੀ ਕਰਕੇ ਚਲੀਏ ਤਾਂ ਗੁਰੂ ਨਾਨਕ ਜੀ ਕਹਿਆ ॥ ਸੀਲ ਸੰਜਮ ਕੀ ਭੁਗਤ ਹਮ ਖਾਈ ਬਹੁੜ ਭੁਖ ਨ ਲਾਗੇ ॥ ਹਮ ਮਾਤੇ ਹੈਂ ਰਾਮ ਰਸਾਇਣ ਆਠ ਪਹਿਰ ਧੁਨ ਰਾਤੇ ॥੧॥ ਤਾਂ ਸੀਲਸੈਣ ਬੇਨਤੀ ਕਰੀ ਤੁਮ ਕਉ ਤਾਂ ਨਿਰੰਕਾਰ ਜੀ ਕੀ ਹੀ ਭੁਖ ਹੈ ਪਰ ਹਮਾਰਾ ਉਧਾਰ ਕਿਉਂ ਕਰ ਹੋਵੇਗਾ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਔਰ ਮੈਂ ਤਿੰਨਾਂ ਪ੍ਰਸਾਦਿ ਛਕਿਆ ਪਰ ਸੀਲਸੈਣ ਬੜਾ ਪ੍ਰਸੰਨ ਹੂਆ ਸੀਲਸੈਣ ਕਹਾ ਜਾਹਰਾ ਰਾਮ ਦਾ ਦਰਸ਼ਨ ਭਯਾ ਹੈ ਤਾਂ ਗੁਰੂ ਜੀ ਪੰਜ ਦਿਨ ਓਥੇ ਰਹੇ ਜਾਂ ਸੀਲਸੈਣ ਪਾਸੋਂ ਵਿਦਾ ਹੂਏ ਤਾਂ ਮੂੰਹ ਮਾਤ ਲੋਕ ਨੂੰ ਧਰਿਆ ਊਹਾਂ ਸੇ ਬਨੇ ਅਤੂਧਾਰੀ ॥ ਸੀਲ ਪਰਬਤ ਪਰ ਕਰੀ ਉਤਾਰੀ ॥ ਪੁਛੇ ਬਾਲਾ ਅਪਨੇ ਗੁਰ ਕਉ ॥ ਕਿਤਨੇ ਜੋਜਨ ਆਏ ਊਹਾਂ ਸੌਂ ॥ ਤਾਂ ਬਾਲੇ ਪੁਛਿਆ ਜੀ ਸੀਲ ਪਰਬਤ ਪਾਸੋਂ ਸੀਲਾ ਪਰਬਤ ਕਿਤਨਾ ਉੱਚਾ ਹੈ ਤਾਂ ਗੁਰੂ ਜੀ ਕਹਿਆ ਲਖ ਜੋਜਨ ਉੱਚਾ ਹੈ ਅਸੀਂ ਫੇਰ ਲੱਖ ਜੋਜਨ ਆਏ ਹਾਂ ਤਾਂ ਫੇਰ ਗੁਰੂ ਨਾਨਕ ਜੀ ਅਤੇ ਦੋਵੇਂ ਅਸੀਂ ਫੇਰ ਘਿਰਨ ਪਰਬਤ ਤੇ ਆਏ ਤਾਂ ਫੇਰ ਮਰਦਾਨੇ ਪੁਛਿਆ ਜੀ ਅਸੀਂ ਕਿਸ ਪਰਬਤ ਤੇ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀਂ ਘਿਰਨ ਪਰਬਤ ਪਰ ਆਏ ਹਾਂ ਮਰਦਾਨੇ ਆਖਿਆ ਜੀ ਅਸੀਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਕਹਿਆ ਮਰਦਾਨਾ ਅਸੀਂ ਚਾਰ ਲੱਖ ਜੋਜਨ ਆਏ ਹਾਂ ਸਭੋ ਸਤਾਈ ਲੱਖ ਜੋਜਨ ਆਏ ਹਾਂ ਤਾਂ ਫੇਰ ਮਰਦਾਨੇ ਕਹਿਆ ਜੀ ਏਥੇ ਵੀ ਕੋਈ ਸਾਧ ਰਹਿੰਦਾ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਇਥੇ ਇਕ ਰਿਖੀਸਰ ਹੈ ਮਰਦਾਨੇ ਕਹਿਆ ਜੀ ਉਸਕੋ ਭੀ ਦੇਖੀਏਂਗੇ ਤਾਂ ਗੁਰੂ ਜੀ ਕਿਹਾ ਮਰਦਾਨਾ ਏਥੇ ਓਹੀ ਆ ਮਿਲਸੀ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਉਸ ਪਹਾੜ ਉਪਰ ਇਕ ਬੜਾ ਤਲਾਵ ਸੀ ਪਰ ਕੁਦਰਤ ਨਾਲ ਜਲ ਦਾ ਭਰਿਆ ਖੜਾ ਸੀ ਤਾਂ ਉਥੇ ਸ੍ਰੀ ਗੁਰੂ ਜੀ ਲਗੇ ਇਸ਼ਨਾਨ ਕਰਨ ਓਹ ਰਿਖੀਸ਼ਰ ਆਯਾ ਆਂਵਦਿਆਂ ਹੀ ਆਖਿਓਸੁ ॥ ਇਸ਼ਨਾਨ ਮਧੇ ਕਤੇਗਤੰ ਸੁਆਂਗ ਭਗਤ ਗੁਣੀ ਗੁਣੀ ॥ ਕੁਮੇਰ ਸੁਮੇਰ ਪਰਬਤ ਮੀਨਸ ਪਰਬਤ ਰੰਗ ਤੇ ॥੧॥ ਰਿਖੀਸ਼ਵਰੋ ਵਾਚ ॥ ਸੁਣਤੇ ਭਾਈ ਏਹ ਜੋ ਤੂੰ ਇਸ਼ਨਾਨ ਕਰਤਾ ਹੈਂ ਕਿਸ ਵਾਸਤੇਂ ਇਸ ਸਾਗਰ ਕੋ ਗਤੋ ਕਰਤਾ ਹੈਂ ਅਰ ਬਿਛੜੇ ਹੂਏ ਪ੍ਰਾਣ ਹੇਤ ਹੋ ਜਾਤੇ ਹੈਂ ਜੋ ਇਸ ਸਿਉਂ ਤਰੰਗ ਕਰਤਾ ਹੈਂ ਉਨ੍ਹਾਂ ਭਗਤਾਂ ਵਾਂਗਰ ਬੈਠਾ ਹੈਂ ਜੈਸੇ ਕੁਮੇਰ ਰਿਖੀਸ਼ਰ ਸੁਮੇਰ ਪਰਬਤ ਕੇ ਉਧਰ ਬੈਠਾ ਹੈ ਕਦੇ ਹਲਚਲ ਹੂਆ ਨਹੀਂ ਅਰ ਜੈਸੇ ਮੀਨ ਤਰੰਗ ਜਲ ਜਿਉਂ ਕਰਤਾ ਹੈ। ਤਾਂ ਗੁਰੂ ਨਾਨਕ ਜੀ ਬਚਨ ਕੀਤਾ। ਇਸ਼ਨਾਨ ਏਕੰਕਾਰੰ ॥ ਸੁਆਗ ਸਤਿਗੁਰ ਭੰਡਾਰੰ ॥ ਕੁਮੇਰ ਚਿਤ ਠਹਿਰੰ ॥ ਮੀਨ ਨਾਨਕ ਗੋਬਿੰਦ ਜਲਤਰੰਗੰ ॥੨॥ ਤਾਂ ਰਿਖੀਸ਼ਰ ਪੁਛਿਆ ਅਰੇ ਸਾਧ ਤੈਂ ਕਿਆ ਕਹਾ ਹੈ ਮੈਂ ਤੇ ਸਮਝਿਆ ਨਹੀਂ ਤਾਂ ਗੁਰੂ ਨਾਨਕ ਜੀ ਤਿਸਦਾ ਪਰਮਾਰਥ ਕੈਂਹਦੇ ਹਨ।

ਇਸ਼ਨਾਨ ਏਕੰਕਾਰ ਕੇ ਦਰਸ਼ਨ ਕਾ ਕੀਆ ਸੁਆਂਗ ਸਤਿਗੁਰਾਂ ਦੇ ਭੰਡਾਰ ਤੋਂ ਲੀਆ ਕੁਮੇਰ ਜੈਸਾ ਚਿਤ ਠਹਿਰਾਇਆ ਹੈ ਗੋਬਿੰਦ ਕੇ ਨਾਮ ਕਾ ਜਲ ਨਾਨਕ ਮੀਨ ਤਰੰਗ ਕਰਤਾ ਹੈ ਜੇ ਓਹ ਭੂਲ ਬਿਛੜੇ ਤੋਂ ਪ੍ਰਾਣ ਹਤਿ ਹੋਇ ਜਾਤਾ ਹੈ ॥੨॥ ਤਾਂ ਰਿਖੀਸ਼ਰ ਨੇ ਕਿਹਾ ਜੀ ਕਲਜੁਗ ਵਿਚ ਨਾਨਕ ਤਪਾ ਤੂੰ ਹੀ ਹੈਂ ਅਰ ਤਰੇਤੇ ਜੁਗ ਮੇਂ ਰਾਮਚੰਦ੍ਰ ਤੁਸੀਂ ਸਾਓ ਤਾਂ ਗੁਰੂ ਜੀ ਕਿਹਾ ਹੇ ਰਿਖੀਸ਼ਰ ਮੈਂ ਹੀ ਨਾਨਕ ਹੋਂ ਅਰ ਰਿਖੀਸ਼ਰ ਤੇਰਾ ਕਿਆ ਨਾਮ ਹੈ ਤਾਂ ਉਸ ਰਿਖੀਸ਼ਰ ਨੇ ਕਿਹਾ ਤਪਾ ਜੀ ਮੇਰਾ ਨਾਮ ਸੁਖੈਨ ਰਿਖੀ ਹੈ ਤਾਂ ਗੁਰੂ ਨਾਨਕ ਜੀ ਕਿਹਾ ਅਰੇ ਰਿਖੀ ਤੂੰ ਵੂਹ ਹੋਂ ਜੋ ਰਾਜਾ ਜਨਕ ਕੀ ਸੇਹਜਾ ਵਿਛਾਉਂਦਾ ਸੈਂ ਤਾਂ ਰਿਖੀਸ਼ਰ ਕਿਹਾ ਹਾਂ ਤਪਾ ਜੀ ਮੈਂ ਓਹੀ ਹਾਂ ਤਾਂ ਸੁਖਚੈਨ ਰਿਖੀਸ਼ਰ ਪ੍ਰਦਖਣਾ ਕਰਕੇ ਚਰਨਾਂ ਉਪਰ ਢਹਿ ਪਿਆ ਮੁਖ ਥੀਂ ਕਿਹਾ ਧੰਨ ਹਮਾਰੇ ਭਾਗ ਹੈਂ ਜੋ ਹਮ ਕੋ ਦਰਸ਼ਨ ਦੀਆ ਤਬ ਗੁਰੂ ਜੀ ਰਜਾਇ ਮੰਗੀ ਰਿਖੀਸ਼ਰ ਪਾਸੋਂ ਵਿਦਿਆ ਹੋਏ ਓਥੋਂ ਅੰਤਰ ਧਿਆਨ ਹੂਏ ਉਲਕਾ ਪਰਬਤ ਉਤੇ ਆਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਹੁਣ ਅਸੀਂ ਕਿਥੇ ਆਏ ਹਾਂ ਤੇ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਕਿਹਾ ਅਸੀਂ ਉਲਕਾ ਪਰਬਤ ਤੇ ਆਏ ਹਾਂ ਤਾਂ ਮਰਦਾਨਾ ਅਸੀਂ ਯਾਰਾਂ ਲਖ ਜੋਜਨ ਆਏ ਹਾਂ ਸਭੋ ਚਾਲੀ ਲਖ ਜੋਜਨ ਆਏ ਹਾਂ ਤਾਂ ਮਰਦਾਨੇ ਪੁਛਿਆ ਜੀ ਏਹ ਕੇਹੜੇ ਬੰਦਰ ਦਾ ਰਸਤਾ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਪਹਿਲਾ ਘੁਰਾਟ ਬੰਦਰ ਆਵੇਗਾ ਦੂਜਾ ਲਾਹੜੀ ਬੰਦਰ ਆਵਸੀ ਅਤੇ ਤੀਸਰਾ ਮਛਲੀ ਬੰਦਰ ਆਵੇਗਾ ਤਾਂ ਮਰਦਾਨੇ ਕਿਹਾ ਅਸੀਂ ਕਿਸ ਖੰਡ ਵਿਚ ਜਾ ਪਹੁੰਚਾਂਗੇ ਗੁਰੂ ਜੀ ਕਹਾ ਮਰਦਾਨਾ ਹੁਣ ਭਾਰਤ ਖੰਡ ਵਿਚ ਪਹੁੰਚਾਂਗੇ ਤਾਂ ਮਰਦਾਨੇ ਕਹਿਆ ਜੀ ਅਸਾਂ ਨੇ ਖੰਡ ਪ੍ਰਿਥਵੀ ਨਾ ਦੇਖੀ ਤਾਂ ਗੁਰੂ ਜੀ ਕਹਿਆ ਮਰਦਾਨਾ ਕਿੰਪਰਸ ਦੀਪ ਖੰਡ ਭਾਰਤ ਖੰਡ ਨੂੰ ਕਹੀਦਾ ਹੈ ਅਰ ਭਾਰਤ ਖੰਡ ਤਾਂ ਤੂੰ ਦੇਖਿਆ ਹੈ ਚਲ ਅਭੰਜਨੀ ਖੰਡ ਦਿਖਾਈਏ ਉਸ ਖੰਡ ਦੇ ਪੁਰਖ ਰਾਤ ਨੂੰ ਇਸਤਰੀਆਂ ਹੋ ਜਾਂਦੇ ਹਨ ਤਾਂ ਅਖੀਂ ਮੀਟੀਆਂ ਜਾਂ ਅਖੀਂ ਖੁਲ੍ਹੀਆਂ ਤਾਂ ਅਭੰਜਨੀ ਖੰਡ ਵਿਚ ਬੈਠੇ ਹਾਂ ਉਥੋਂ ਦੇ ਸਭ ਲੋਕ ਦਰਸ਼ਨ ਨੂੰ ਆਏ ਓਥੋਂ ਦਾ ਰਾਜਾ ਭੀ ਗੁਰੂ ਜੀ ਕੀ ਚਰਨੀਂ ਆਇ ਪਿਆ ਉਸ ਰਾਜਾ ਨੇ ਕਹਾ ਜੀ ਮੇਰੇ ਪ੍ਰਸ਼ਾਦ ਛਕੀਏ ਜੀ ਤਾਂ ਗੁਰੂ ਜੀ ਮੈਨੂੰ ਕਿਹਾ ਬਾਲਾ ਤੂੰ ਸ਼ੇਰ ਕਾ ਰੂਪ ਹੋ ਤਾਂ ਮੈਂ ਸ਼ੇਰ ਹੋ ਬੈਠਾ ਤਾਂ ਗੁਰੂ ਨਾਨਕ ਜੀ ਕਹਾ ਭਾਈ ਮੇਰੇ ਸ਼ੇਰ ਕਾ ਅਹਾਰ ਦਿਓ ਰਾਜੇ ਕਹਾ ਜੀ ਜੋ ਹੁਕਮ ਹੋਵੇ ਤਾਂ ਗੁਰੂ ਜੀ ਕਹਾ ਰਾਜਾ ਆਪਣੇ ਪੁਤ੍ਰ ਕਾ ਅਹਾਰ ਦੇ ਤਾਂ ਰਾਜਾ ਨੇ ਪੰਜਾਹ ਰਾਣੀਆਂ ਵਿਆਹੀਆਂ ਸਨ ਇਕੋ ਪੁਤ੍ਰ ਸੀ ਪਰ ਰਾਜਾ ਦੇ ਲਾਇਕ ਸੀ ਸੋ ਰਾਜਾ ਨੇ ਸ਼ੇਰ ਕੇ ਅਗੇ ਦੀਆ ਤਾਂ ਗੁਰੂ ਜੀ ਕਹਾ ਤੇਰੇ ਮਨ ਮੈਂ ਗਿਲਾਨੀ ਨਹੀਂ ਗਈ ਤਾਂ ਰਾਜੇ ਕਹਾ ਜੀ ਮੋਹ ਕਰਕੇ ਗਈ ਸੀ ਤੇ ਉਪਾਸ਼ਨਾ ਕਰਕੇ ਨਹੀਂ ਗਈ ਜੇ ਇਸ ਲੜਕੇ ਨੇ ਰਾਜ ਕਰਨਾ ਹੈ ਤਾਂ ਮਰੇਗਾ ਨਹੀਂ ਤੇ ਸੰਤ ਤਾਂ ਪ੍ਰਮੇਸ਼ਰ ਨੂੰ ਪਹੁੰਚਦੇ ਹਨ ਤੇ ਸਭ ਕੇ ਸੁਖਦਾਈ ਹੋਤੇ ਹੈਂ ਤਾਂ ਗੁਰੂ ਜੀ ਪ੍ਰਸੰਨ ਹੋ ਕੇ ਰਾਜ ਪੁਤ੍ਰ ਨੂੰ ਪਹੁਲ ਦੇਕਰ ਸਿਖ ਕੀਆ ਔਰ ਧਰਮਸਾਲ ਬਣਵਾਈ ਤੇ ਕੜਾਹ ਪ੍ਰਸ਼ਾਦ ਕਰਵਾਕੇ ਵਰਤਾਯਾ ਲੋਕਾਂ ਨੂੰ ਨਾਮ

ਜਪਾਇਆ ਲਗੇ ਗੁਰੂ ਗੁਰੂ ਜਪਣ ਉਥੋਂ ਰਮਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੫੩॥

## ਆਗੇ ਕੇਸੀ ਖੰਡ ਕੋ ਗਏ

ਜਦ ਓਸ ਖੰਡ ਗਏ ਤਾਂ ਉਥੋਂ ਦਾ ਰਾਜਾ ਤੇ ਸਭ ਪਰਜਾ ਸ੍ਰੀ ਗੁਰੂ ਜੀ ਦੇ ਚਰਨੀ ਆਇ ਲਗੇ ਤਾਂ ਰਾਜੇ ਦੀ ਰਾਣੀ ਨੇ ਕਿਹਾ ਜੀ ਮੇਰੇ ਘਰ ਪੁਤ੍ਰ ਨਹੀਂ ਤੇ ਕਿਰਪਾ ਕਰੋ ਜੋ ਰਾਜਾ ਮੇਰੇ ਵਸ ਰਹੇ ਤਾਂ ਬਾਬਾ ਜੀ ਬਚਨ ਕੀਤਾ ਸੰਤਾਂ ਮਹਾਤਮਾਂ ਅਗੇ ਨਿਉਂ ਚਲਿਆ ਕਰੋ ਜੋ ਪ੍ਰਮੇਸ਼ਰ ਵਲੋਂ ਦੁਖ ਸੁਖ ਹੋਵੇ ਸੋ ਸਹਾਰ ਲੈਣਾ ਰਸਨਾ ਥੀਂ ਮਿੱਠਾ ਬੋਲਿਆ ਕਰੋ ਦੋਇ ਲਉਂਗ ਤੇ ਇਕ ਲਾਚੀ ਦਿਤੀ ਕਹਾ ਜਾਹ ਤੇਰੇ ਘਰ ਦੋਇ ਪੁਤ੍ਰ ਤੇ ਇਕ ਧੀ ਹੋਵੇਗੀ ਸਦਾ ਸਤਿਨਾਮ ਦਾ ਜਾਪ ਕਰਨਾ ਤਾਂ ਰਾਜੇ ਕਹਾ ਜੀ ਕੋਈ ਕਾਲ ਏਥੇ ਰਹੋ ਤਾਂ ਗੁਰਾਂ ਕਿਹਾ ਰਾਜਾ ਕੜਾਹ ਕਰਿਆ ਕਰੋ ਤੇ ਜੋੜ ਮੇਲ ਕਰਾਣਾ ਪਰਸ਼ਾਦ ਵਰਤਾ ਕੇ ਛਕਣਾ ਅਰਦਾਸ ਕਰਣੀ ਸਭ ਕੰਮ ਰਾਸ ਹੋਵਨਗੇ ਅਤੇ ਸ਼ਬਦ ਰਿਦੇ ਵਿਚ ਧਾਰਨੇ ਸ਼ਬਦ ਦੇ ਅਗੇ ਨਿਵ ਚਲਣਾ ਖਿਮਾਂ ਕਰਨੀ ਮਿਠਾ ਬੋਲਣਾ ਏਹ ਬਚਨ ਤਰੈ ਦ੍ਰਿੜ ਰਖਣੇ ਹੇ ਰਾਜਾ ਤੇਰੇ ਉਪਰ ਪ੍ਰਮੇਸ਼ਰ ਬਹੁਤ ਪ੍ਰਸੰਨ ਹੋਵੇਗਾ ਏਹ ਸ਼ੁਭ ਉਪਦੇਸ਼ ਦੇ ਕਰ ਸ੍ਰੀ ਬਾਬਾ ਜੀ ਓਥੋਂ ਰੁਖਸਤ ਹੋਏ ॥੫੪॥

## ਸਾਖੀ ਕੁਰ ਖੰਡ ਦੀ ਚਲੀ

ਅਗੇ ਕੁਰਖੰਡ ਦੇ ਲੋਕਾਂ ਦਾ ਏਹ ਵਰਤਾਰਾ ਸੀ ਕਿ ਜਦ ਕੋਈ ਜੰਮਦਾ ਸੀ ਤਾਂ ਰੋਂਦੇ ਸਨ ਅਤੇ ਜਦ ਕੋਈ ਮਰਦਾ ਸੀ ਤਾਂ ਬਹੁਤ ਖੁਸ਼ੀ ਕਰਦੇ ਸਨ ਤੇ ਹਸਦੇ ਸਨ ਵੇਖ ਕਰ ਬਾਬਾ ਜੀ ਨੇ ਕਿਹਾ ਏਹ ਲੋਕ ਅਗਿਆਨੀ ਹੈਨ ਜੋ ਵਾਹਿਗੁਰੂ ਦੇ ਸਦੇ ਹੈ ਹਸਦੇ ਹੈਨ ਅਤੇ ਵਾਹਿਗੁਰੂ ਦੇ ਭੇਜੇ ਨੂੰ ਰੋਂਦੇ ਹੈਨ ਅਤੇ ਗਿਆਨੀ ਓਹ ਜੋ ਵਾਹਿਗੁਰੂ ਕਰਤਾਰ ਭੇਜੇ ਤੌ ਭੀ ਰਾਜੀ ਜੇ ਸਦੇ ਤੌਂ ਵੀ ਰਾਜੀ ਅਤੇ ਕਰਤਾਰ ਦੀ ਹਰ ਬਾਤ ਪਰ ਪ੍ਰਸੰਨ ਰਹਿਣਾ ਕੀਰਤਨ ਕਰਨਾ ਕੜਾਹ ਪ੍ਰਸ਼ਾਦ ਕਰਨਾ ਏਹ ਗਿਆਨੀ ਦੇ ਲੱਛਣ ਹੈਨ ਤਾਂ ਮਰਦਾਨੇ ਓਨਾਂ ਲੋਕਾਂ ਨੂੰ ਕਿਹਾ ਤੁਸੀਂ ਇਹ ਕਿਆ ਕਰਦੇ ਹੋ ਜੰਮਦੇ ਨੂੰ ਰੋਂਦੇ ਹੋ ਤੇ ਮਰ ਗਏ ਨੂੰ ਹੱਸਦੇ ਹੋ ਤਾਂ ਲੋਕਾਂ ਆਖਿਆ ਭਾਈ ਜੰਮਦਾ ਹੈ ਤਾਂ ਪ੍ਰਮੇਸ਼ਰ ਤੇ ਵਿਛੜਿਆ ਹੈ ਅਤੇ ਮਰਦਾ ਹੈ ਤਾਂ ਜਾਏ ਮਿਲਦਾ ਹੈ ਏਹ ਜਾਣ ਕਰ ਹੱਸਦੇ ਤੇ ਰੋਂਦੇ ਹਾਂ ਮਰਦਾਨੇ ਕਿਹਾ ਜੀ ਏਹ ਤਾਂ ਭਗਵੰਤ ਦੀ ਮਾਯਾ ਕਰਕੇ ਏਹ ਜੀਵ ਜੰਮਦਾ ਮਰਦਾ ਹੈ ਜੂਨਾਂ ਵਿਚ ਭਟਕਦਾ ਹੈ ਅਤੇ ਮਿਲਦਾ ਤਾਂ ਸਤਸੰਗ ਕਰਕੇ ਹੈ ਜਿਨ੍ਹਾਂ ਪਰਮੇਸ਼ਰ ਜੀ ਦੇ ਹੁਕਮ ਨੂੰ ਸਤ ਕਰ ਮੰਨਿਆਂ ਹੈ ਓਹ ਸਦਾ ਹੀ ਅਨੰਦ ਹੈਨ ਜਿਨਾਂ ਆਤਮਾ ਨੂੰ ਸਤ ਕਰਕੇ ਮੰਨਿਆਂ ਹੈ ਓਹ ਕਰਤਾਰ ਪਾਸੋਂ ਕਦੇ ਨਹੀਂ ਵਿਛੜਦੇ ਕਿਉਂਕਿ ਅਕਾਸ਼ ਦੀ ਨਿਆਈਂ ਸਾਰੇ ਪੂਰਨ ਹੈ ਤੁਸਾਡਾ ਰੋਵਣਾ ਹੱਸਣਾ ਸਭ ਬਿਅਰਥ ਹੈ ਤਾਂ ਲੋਕਾਂ ਨੇ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤੇ ਕਿਹਾ ਬਾਬਾ ਜੀ ਸਾਡਾ

ਉਧਾਰ ਕਰੋ ਜੀ ਤਾਂ ਗੁਰੂ ਜੀ ਕਿਹਾ ਭਾਈ ਤੁਸੀਂ ਪਰਮੇਸ਼ਰ ਨੂੰ ਯਾਦ ਰਖੋ ਉਹ ਪ੍ਰਮੇਸ਼ਰ ਐਸਾ ਹੈ ਜਿਸਨੇ ਤੁਸਾਂ ਨੂੰ ਦੇਹ ਅਰੋਗ ਦਿਤੀ ਹੈ ਤੇ ਪ੍ਰਿਥਵੀ ਹਸਨੇ ਵਾਸਤੇ ਦਿਤੀ ਹੈ ਸ਼ਬਦ ਗਿਆਨ ਕੋ ਅਰ ਰਸ ਭੋਗਣੇ ਕਉ ਦਿਤੇ ਹਨ ਏਡੇ ਵਡੇ ਦਾਤਾ ਗੁਣੋਂ ਕੇ ਕਰਤਾਰ ਨੂੰ ਭੁਲਾ ਦੇਣਾ ਨਹੀਂ ਅਤੇ ਇਹ ਬਚਨ ਸੁਣਕੇ ਸਭ ਲੋਕ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਢਹਿ ਪਏ ਤਾਂ ਗੁਰੂ ਨਾਨਕ ਜੀ ਕਿਹਾ ਸੁਣੋ ਭਾਈ ਸਚਿਆਰ ਰਹਿਣਾ ਆਪਸ ਵਿਚ ਮੇਲ ਰੱਖਣਾ ਤੇ ਸਭਨਾਂ ਨਾਮ ਜਪਣਾ ਤੇ ਕਰਤਾਰ ਦਾ ਭਰੋਸਾ ਰੱਖਣਾ ਇਤਨਾ ਉਪਦੇਸ਼ ਬਾਬਾ ਜੀ ਕਰਕੇ ਅਗਲੇ ਖੰਡ ਕੋ ਚਲੇ ਤਾਂ ਉਸ ਖੰਡ ਦੇ ਲੋਕਾਂ ਦੀ ਹਜਾਰ ਬਰਸਾਂ ਦੀ ਉਮਰ ਹੈ ਸੀ ਤੇ ਜੁਆਨ ਹੀ ਰੈਂਹਦੇ ਸਨ ਸੋ ਉਨਾਂ ਲੋਕਾਂ ਵੇਖ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਮਰਦਾਨੇ ਪੁਛਿਆ ਭਾਈ ਕਲਜੁਗ ਦੇ ਜੀਵਾਂ ਦੀ ਉਮਰਾ ਸੌ ਬਰਸ ਹੁੰਦੀ ਤੇ ਚਾਲੀ ਬਰਸ ਦਾ ਲੋਕ ਬੁਢਾ ਹੋ ਜਾਂਦਾ ਹੈ ਤੁਹਾਡੀ ਹਜ਼ਾਰਾਂ ਬਰਸਾਂ ਦੀ ਉਮਰ ਹੈ ਤੇ ਜੁਆਨ ਹੀ ਹੋ ਤੁਸਾਡੇ ਵਿਚ ਕੀ ਗੁਣ ਹੈ ਤਾਂ ਉਹਨਾਂ ਲੋਕਾਂ ਕਿਹਾ ਭਾਈ ਹਮ ਝੂਠ ਨਹੀਂ ਬੋਲਦੇ ਸਦਾ ਸੱਚ ਹੀ ਬੋਲਤੇ ਹੈਂ ਪ੍ਰਾਣਾਂ ਦਾ ਸੰਜਮ ਕਰਦੇ ਹਾਂ ਇਸੀ ਤੇ ਕਲਜੁਗ ਦਾ ਬਲ ਏਥੇ ਨਹੀਂ ਪੈ ਸਕਦਾ ਅਸੀਂ ਸ਼ਾਸਤ੍ਰਾਂ ਬੇਦਾਂ ਦੇ ਅਨੁਸਾਰ ਚਲਤੇ ਹਾਂ ਤੇ ਸੰਤਾਂ ਦਾ ਸੰਗ ਭੀ ਕਰਦੇ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਸਤਨਾਮ ਦਾ ਜਪ ਭੀ ਕਰਿਆ ਕਰੋ ਇਸ ਤੇ ਤੁਹਾਡੇ ਜਗਤ ਦੇ ਕਾਰਜ ਸਭ ਸੌਰਨਗੇ ਤੇ ਪਰਲੋਕ ਭੀ ਸਵਰੇਗਾ ਧਰਮ ਦੀ ਕਿਰਤ ਕਰੋ ਵੰਡ ਖਾਓ ਤੇ ਲਾਭ ਵਿਚੋਂ ਦਸਵੰਧ ਦਿਓ ਕੜਾਹ ਪ੍ਰਸ਼ਾਦ ਕਰੋ ਅਰਦਾਸ ਕਰਕੇ ਵਰਤਾਓ ਤੁਹਾਡੇ ਸਭ ਕਾਰਜ ਰਾਸ ਹੋਣਗੇ ਏਹ ਸਭ ਉਪਦੇਸ਼ ਉਨਾਂ ਨੂੰ ਸ੍ਰੀ ਗੁਰੂ ਜੀ ਦੇਕਰ ਓਥੋਂ ਚਲਦੇ ਰਹੇ ॥੫੫॥

## ਗੁਰੂ ਜੀ ਇਲਾਬ੍ਰਤ ਖੰਡ ਕੋ ਗਏ

ਤਾਂ ਗੁਰੂ ਨਾਨਕ ਜੀ ਇਕ ਜੰਗਲ ਦੇ ਵਿਚ ਜਾਇ ਬੈਠੇ ਕਿਆ ਵੇਖਨ ਜੋ ਉਥੇ ਕਈ ਕਰੋੜ ਸਿੰਘ ਉਤਰੇ ਹੈਨ ਤਾਂ ਮਰਦਾਨਾ ਅਤੇ ਮੈਂ ਡਰ ਗਏ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਰਬਾਬ ਵਜਾਇਕੇ ਸ਼ਬਦ ਗਾਉਂ ਸਭ ਸ਼ੇਰ ਤੇਰੇ ਅਗੇ ਆਇ ਮੱਥਾ ਟੇਕਨਗੇ ਜਦ ਮਰਦਾਨੇ ਰਬਾਬ ਵਜਾਇਕੇ ਸ਼ਬਦ ਗਾਵੇਂ ਤਾਂ ਸਭ ਸ਼ੇਰ ਆਇ ਗਏ ਤਾਂ ਗੁਰੂ ਜੀ ਪੁਛਿਆ ਭਾਈ ਤੁਸੀਂ ਕੌਣ ਹੋ ਤਾਂ ਓਹਨਾਂ ਕਹਿਆ ਅਸੀਂ ਤਾਮਸੀ ਜੋਨ ਪਾਪੀ ਹਾਂ ਤੁਸਾਡਾ ਦਰਸ਼ਨ ਕੀਤਿਆਂ ਸਾਡਾ ਮਨ ਤਨ ਸੀਤਲ ਹੋ ਗਿਆ ਹੈ ਗੁਰੂ ਜੀ ਕਿਹਾ ਤੁਸਾਡੀ ਗੁਜਰਾਨ ਕੀਕਰਾਂ ਹੋਂਦੀ ਹੈ ਉਨ੍ਹਾਂ ਨੇ ਕਿਹਾ ਜੀ ਸੌ ਸੌ ਜੋਜਨ ਤੀਕਰ ਪਸ਼ੂ ਪੰਛੀ ਖਾਧ ਹੈਨ ਪਰ ਹੁਣ ਤਾਂ ਕੁਛ ਨਹੀਂ ਹੱਥ ਆਉਂਦਾ ਜੀ ਅਸਾਡਾ ਉਧਾਰ ਕਰੋ ਤਾਂ ਬਾਬੇ ਜੀ ਬਚਨ ਕੀਤਾ ਹੁਣ ਤੁਸੀਂ ਮਨੁਖਾਂ ਦੇ ਜਨਮ ਪਾਓਗੇ ਸਾਡੇ ਸਿਖ ਹੋਯਾਂ ਨਾਮ ਜਪਣਾ ਤੁਹਾਨੂੰ ਅਸੀਂ ਰਾਜ ਭੁਗਾਵਾਂਗੇ ਨਾਮ ਜਪੋਗੇ ਆਪਸ ਵਿਚ ਮਿਲੇ ਰਹੋਗੇ ਸ਼ਾਂਤ ਰਖੋਗੇ ਤਾਂ ਰਾਜ ਕਰੋਗੇ ਨਹੀਂ ਤਾਂ ਰਾਜ ਖੁਸ ਜਾਵੇਗਾ ਆਪਸ ਵਿਚ ਲੜ ਕੇ ਨਰਕਾਂ ਨੂੰ ਜਾਓਗੇ ਏਹ

ਬਾਤਾਂ ਕਹਿ ਕਰ ਬਾਬਾ ਜੀ ਉਥੋਂ ਨਗਰ ਨੂੰ ਆਏ ਤਾਂ ਉਸ ਨਗਰ ਦੇ ਲੋਕਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਅਰਜ ਕੀਤੀ ਜੀ ਤੁਸੀਂ ਸਿੰਘਾਂ ਤੇ ਕਿਸ ਤਰ੍ਹਾਂ ਬਚੇ ਹੋ ਅਤੇ ਅਸੀਂ ਤਾਂ ਤੋਪਾਂ ਚਲਾਉਂਦੇ ਹਾਂ ਤਾਂ ਸਿੰਘਾਂ ਪਾਸੋਂ ਬਚੇ ਹਾਂ ਨਹੀਂ ਤਾਂ ਰਾਤ ਦਿਨ ਡਰਦੇ ਹਾਂ ਤਾਂ ਮੈਂ ਗੁਰੂ ਜੀ ਉਨ੍ਹਾਂ ਲੋਕਾਂ ਨੂੰ ਆਖਿਆ ਸੁਣ ਭਾਈ ਗੁਰੂ ਜੀ ਨੇ ਉਨ੍ਹਾਂ ਸਿੰਘਾਂ ਨੂੰ ਆਪਣੇ ਸਿਖ ਕੀਤਾ ਹੈ ਦੋਇ ਸੌ ਬਰਸ ਤੀਕਰ ਸਭਨਾਂ ਸ਼ੇਰਾਂ ਦੀ ਗਤੀ ਹੋ ਜਾਵੇਗੀ ਹੁਣ ਕਿਸੇ ਨੂੰ ਮਾਰਨਗੇ ਨਹੀਂ ਏਹ ਬਾਤ ਸੁਣਕੇ ਰਾਜਾ ਪਰਜਾ ਸਭ ਬਾਬੇ ਦੀ ਚਰਨੀਂ ਆ ਪਏ ਅਰਜ ਕੀਤੀ ਸਾਡੀ ਕਲਿਆਣ ਕੀਜੀਏ ਜੀ ਤਾਂ ਬਚਨ ਹੋਯਾ ਸਤਿਨਾਮ ਦਾ ਸਿਮਰਨ ਕਰੋ ਸ਼ਬਦ ਪੜ੍ਹੋ ਨੇਕੀ ਕਰੋ ਦਾਨ ਕਰੋ ਕਿਸੇ ਨਾਲ ਗੁਸਾ ਨ ਕਰੋ ਸਰੀਰ ਨੂੰ ਅਨਿੱਤ ਜਾਨੋ ਸ਼ਬਦ ਰੂਪ ਅੰਮ੍ਰਿਤ ਪੀਵੋ ਤਾਂ ਤੁਸਾਡੀ ਕਲਿਆਣ ਹੋਵੇਗੀ ਜੋ ਬਾਣੀ ਪੜ੍ਹੇਗਾ ਲੋਕ ਪਰਲੋਕ ਸਵਰੇਗਾ ਗੁਰੂ ਜੀ ਨੇ ਚਰਨ ਪਾਹੁਲ ਦਿਤੀ ਨਾਮ ਜਪਣਾ ਦਾਨ ਕਰਨਾ ਏਹ ਉਪਦੇਸ਼ ਦੇ ਕੇ ਗੁਰੂ ਜੀ ਅਗੇ ਚਲੇ ॥੫੬॥

## ਸਾਖੀ ਭਦਰਾ ਖੰਡ ਕੋ ਗਏ

ਜੰਬੂ ਖੰਡ ਭੀ ਓਹੀ ਹੈ ਤਹਾਂ ਕਾ ਰਾਜਾ ਕਵਲਨਾਭ ਗੁਰੂ ਜੀ ਕੀ ਚਰਨੀਂ ਆਇ ਲਗਾ ਉਸਨੇ ਪ੍ਰਸ਼ਨ ਕੀਤਾ ਗੁਰੂ ਜੀ ਚਾਰ ਆਸ਼੍ਰਮਾਂ ਵਿਚੋਂ ਕੇਹੜਾ ਵਡਾ ਹੈ ਗੁਰੂ ਜੀ ਕਿਹਾ ਗ੍ਰਹਸਤ ਆਸ਼੍ਰਮ ਸਭ ਤੋਂ ਵਡਾ ਜੈਸੇ ਸਮੁੰਦਰ ਤੇ ਸਭ ਮੋਤੀ ਨਿਕਲਤੇ ਹੈਂ ਤੈਸੇ ਗ੍ਰਹਸਤ ਵਿਚੋਂ ਸਭ ਆਸ਼੍ਰਮ ਨਿਕਲਤੇ ਹੈਨ ਤੇ ਗ੍ਰਹਸਤ ਕਰਕੇ ਸਭ ਦੀ ਪਾਲਨਾ ਹੁੰਦੀ ਹੈ ਜਿਸ ਤਰ੍ਹਾਂ ਕਵਲ ਜਲ ਤੇ ਉਪਜਤਾ ਹੈ ਜਲ ਕਰਕੇ ਉਹ ਪਲਤਾ ਹੈ ਜੇਕਰ ਗ੍ਰਹਸਤੀ ਨਾਮ ਜਪੇ ਤੇ ਵੰਡ ਖਾਏ ਤਾਂ ਸਭ ਤੇ ਅਧਿਕ ਹੈ ਜੈਸੇ ਕੂੰਏਂ ਕਾ ਜਲ ਨਿਕਸੇ ਤੋ ਮੀਠਾ ਹੋਤਾ ਹੈ ਮਨੁਖ ਜਨਮ ਤੋਂ ਭਲਾ ਹੈ ਜੇ ਨਾਮ ਜਪੇ ਗ੍ਰਹਸਤੀ ਤੋਂ ਭਲਾ ਹੈ ਜੇ ਸਾਧ ਸੇਵਾ ਕਰੇ ਸਤਸੰਗ ਕਰੇ ਮਿਠਾ ਬੋਲੇ ਵੰਡ ਖਾਏ ਬਾਤ ਸੁਣਕੇ ਰਾਜਾ ਪਰਜਾ ਸਭ ਚਰਨੀਂ ਆ ਪਏ ਗੁਰੂ ਜੀ ਉਨ੍ਹਾਂ ਨੂੰ ਨਾਮ ਦਿਤਾ ਕਿਹਾ ਧਰਮਸਾਲ ਬਣਵਾਉ ਕੜਾਹ ਪ੍ਰਸ਼ਾਦ ਕਰਕੇ ਅਰਦਾਸ ਕਰਨੀ ਏਹ ਕਹਿ ਕਰ ਚਲਦੇ ਰਹੇ ॥੫੭॥

## ਫੇਰ ਹੇਹਨ ਖੰਡ ਕੋ ਗਏ

ਏਹ ਸਤਵਾਂ ਖੰਡ ਸੀ ਉਸ ਕੀ ਪ੍ਰਿਥਵੀ ਸਭ ਸ੍ਵਰਨ ਕੀ ਨਿਆਈਂ ਸੀ ਤੇ ਲੋਕ ਜੁਆਨ ਥੇ ਜਿਸ ਕੀ ਮ੍ਰਿਤਕ ਆਉਂਦੀ ਸੋ ਉਚੀ ਪਹਾੜੀ ਤੇ ਜਾਇਕੇ ਬੈਠਕੇ ਬ੍ਰਹਮ ਰੰਧ੍ਰ ਕੋ ਫੋੜ ਕੇ ਪ੍ਰਾਣ ਨਿਕਾਸਦਾ ਸੀ ਘਰਾਂ ਵਿਚ ਨਹੀਂ ਸੇ ਮਰਦੇ ਤਾਂ ਗੁਰੂ ਜੀ ਉਨ੍ਹਾਂ ਪਾਸੋਂ ਪੁਛਿਆ ਏਹ ਕਿਸਕਾ ਉਪਦੇਸ਼ ਹੈ ਤਾਂ ਉਨ੍ਹਾਂ ਕਹਾ ਸਾਡਾ ਗੁਰੂ ਗੋਰਖ ਹੈ ਉਸਨੇ ਸਾਨੂੰ ਪ੍ਰਾਣਾਂ ਦਾ ਸੰਜਮ ਦਸਿਆ ਹੈ ਇਸਤੇ ਸਾਡੀ ਉਮਰ ਵਡੀ ਹੈ ਅਰ ਧਨ ਵੀ ਬਹੁਤ ਹੈ ਇਕ ਸ਼ਾਂਤ ਨਹੀਂ ਜੇ ਆਪ ਕ੍ਰਿਪਾ ਕਰੋ

ਤੇ ਸ਼ਾਂਤ ਬਖਸ਼ੋ ਤਾਂ ਗੁਰੂ ਜੀ ਕਹਿਆ ਭਾਈ ਕਰਤਾਰ ਦਾ ਸਤਿਨਾਮ ਜੋ ਹੈ ਤਿਸ ਦਾ ਜਾਪ ਕਰੋ ਜੋ ਅੰਤਰ ਮੁਖੀ ਹੋਇ ਕਰਕੇ ਪ੍ਰਾਣੀ ਰਾਤ ਦਿਨ ਪਰਮੇਸ਼ਰ ਦੇ ਜਾਪ ਨੂੰ ਜਪਦੇ ਹੈਨ ਤਿਨਾਂ ਦੇ ਮੁਖ ਉਜਲ ਹੋਂਦੇ ਹੈਨ ਤੇ ਸ਼ਾਂਤ ਵੀ ਪ੍ਰਾਪਤ ਹੋ ਜਾਤੀ ਹੈ ਜੈਸਾ ਪਾਣੀ ਦੇ ਪਾਏ ਅਗਨਿ ਸ਼ਾਂਤ ਹੋ ਜਾਤੀ ਹੈ ਤੈਸੇ ਗੁਰੂ ਕੇ ਸ਼ਬਦ ਸੇ ਤ੍ਰਿਸ਼ਨਾ ਰੂਪੀ ਅਗਨਿ ਬੁਝ ਜਾਤੀ ਹੈ ਅਤੇ ਜਮ ਕੇ ਦੰਡ ਕਾ ਭੀ ਭੈ ਨਹੀਂ ਰੈਂਹਦਾ ਜੇਹੜੇ ਸੱਚ ਨਾਲ ਲਗੇ ਹੈਨ ਸੋ ਗੁਰਾਂ ਨਾਲ ਮਿਲਕੇ ਪਰਮੇਸ਼ਰ ਦੇ ਚਰਨਾਂ ਮੇਂ ਜਾਇ ਪ੍ਰਾਪਤ ਹੋਤੇ ਹੈਂ ਏਹ ਬਾਤਾਂ ਸੁਣਕੇ ਰਾਜਾ ਪਰਜਾ ਸਭ ਚਰਨੀਂ ਆਇ ਲਗੇ ਤਾਂ ਸ੍ਰੀ ਗੁਰੂ ਜੀ ਆਖਿਆ ਨਾਮ ਜਪੋ ਧਰਮ ਦੀ ਕਿਰਤ ਕਰਨੀ ਵੰਡ ਖਾਣਾ ਏਹ ਉਪਦੇਸ਼ ਕਰਕੇ ਓਥੋਂ ਰਮਦੇ ਰਹੇ ॥੫੮॥

## ਬਾਬਾ ਨਾਨਕ ਜੀ ਕੇਤ ਖੰਡ ਕੋ ਗਏ

ਜਾਂ ਉਸ ਖੰਡ ਵਿਚ ਪਹੁੰਚੇ ਸੋ ਅਠਵਾਂ ਖੰਡ ਸੀ ਇਕ ਜਗਾ ਗੁਰੂ ਜੀ ਬੈਠ ਗਏ ਤੇ ਮਰਦਾਨਾ ਸ਼ਹਿਰ ਵਿਚ ਜਾ ਵੜਿਆ ਤਾਂ ਉਨ੍ਹਾਂ ਲੋਕਾਂ ਮਰਦਾਨੇ ਨੂੰ ਪਕੜ ਲਿਆ ਰਾਜੇ ਦੇ ਪਾਸ ਲੈ ਗਏ ਤਾਂ ਰਾਜੇ ਕਿਹਾ ਖੁਸ਼ੀ ਹੋਇਕੇ ਮੈਂ ਇਸ ਨੂੰ ਦੇਵੀ ਦੀ ਭੇਟਾ ਦੇਵਾਂਗਾ ਬਡੀ ਖੁਸ਼ੀ ਨਾਲ ਮਰਦਾਨੇ ਨੂੰ ਲੈ ਚਲੇ ਸਭ ਲੋਕ ਪਿਛੇ ਟੁਰੇ ਤਾਂ ਮਰਦਾਨੇ ਮਨ ਮੇਂ ਵਿਚਾਰ ਕੀਤੀ ਮਰਨਾ ਜੰਮਣਾ ਭੀ ਏਕ ਪੜਦਾ ਹੀ ਹੈ ਜੇਕਰ ਕਾਲ ਨੇ ਗ੍ਰਸਨਾ ਹੈ ਤਾਂ ਕਿਸੇ ਰੱਖਣਾ ਨਹੀਂ ਜੇਕਰ ਸਮਾਂ ਨਹੀਂ ਹੈ ਤੋ ਕਿਸੇ ਮਾਰਨਾ ਨਹੀਂ ਓਹ ਕਰਤਾਰ ਆਪ ਹੀ ਰਾਜਾ ਹੈ ਇਸੀ ਤਰ੍ਹਾਂ ਦੇਵੀ ਕੇ ਮੰਦਰ ਮੇਂ ਲੈ ਗਏ ਤਾਂ ਸ੍ਰੀ ਗੁਰੂ ਨਾਨਕ ਜੀ ਸਰਬ ਘਟਾਂ ਦੀ ਜਾਨਣਹਾਰੇ ਮੈਨੂੰ ਕਹਿਨ ਲਗੇ ਚਲ ਭਾਈ ਬਾਲਾ ਮਰਦਾਨਾ ਕੁਥਾਂ ਫਾਥਾ ਹੈ ਮੈਂ ਆਖਿਆ ਗੁਰੂ ਜੀ ਝਬਦੇ ਚਲੀਏ ਜੀ ਜਦ ਗਏ ਸਭ ਲੋਕ ਖੜੇ ਹੈਨ ਤਾਂ ਰਾਜੇ ਨੇ ਜਲਾਦਾਂ ਨੂੰ ਆਖਿਆ ਏਸਨੂੰ ਝਟਕਾ ਦਿਓ ਤਾਂ ਜਲਾਦ ਤਲਵਾਰ ਖਿਚਕੇ ਲਗਾ ਮਾਰਨ ਤਾਂ ਦੇਵੀ ਦੀ ਪ੍ਰਿਤਮਾ ਵਿਚੋਂ ਦੁਰਗਾ ਨੇ ਪ੍ਰਗਟ ਹੋਕੇ ਉਸ ਜਲਾਦ ਦੇ ਹਥੋਂ ਤਲਵਾਰ ਪਕੜਕੇ ਰਾਜਾ ਦਾ ਸੀਸ ਕਟ ਦਿਤਾ ਤਾਂ ਗੁਰੂ ਜੀ ਨੇ ਉਸਦੇ ਹਥੋਂ ਤਲਵਾਰ ਖੋਹ ਲਈ ਤੇ ਕਿਹਾ ਹੇ ਦੇਵੀ ਰਾਜਾ ਤਾਂ ਤੇਰਾ ਉਪਾਸ਼ਕ ਸੀ ਤੇ ਮਰਦਾਨਾ ਕਰਤਾਰ ਦੇ ਭਰੋਸੇ ਵਾਲਾ ਸੀ ਦੇਵੀ ਨੇ ਆਖਿਆ ਤਪਾ ਜੀ ਜੋ ਕਰਤਾਰ ਦੇ ਹੈਨ ਉਨ੍ਹਾਂ ਦੀ ਮੈਂ ਦਾਸੀ ਹਾਂ ਏਹ ਦੇਖਕੇ ਓਥੋਂ ਲੋਕ ਬਾਬੇ ਜੀ ਦੇ ਪੈਰਾਂ ਤੇ ਢਹਿ ਪਏ ਤਾਂ ਗੁਰੂ ਜੀ ਨੇ ਰਾਜੇ ਦੇ ਪੁਤ੍ਰ ਨੂੰ ਰਾਜ ਦਿਤਾ ਤੇ ਪਾਹੁਲ ਦਿਤੀ ਨਾਮ ਦਾ ਉਪਦੇਸ਼ ਦਿਤਾ ਸਿਖ ਕੀਤਾ ਗੁਰਮਤ ਦ੍ਰਿੜਾਈ ਧਰਮਸਾਲਾ ਬਨਵਾਈ ਕਹਿਆ ਧਰਮ ਕੀ ਕਿਰਤ ਕਰਨੀ ਆਏ ਸਾਧ ਸੰਤ ਦੀ ਸੇਵਾ ਕਰਨੀ ਸਤਿ ਬੋਲਨਾ ਸਤਿਨਾਮ ਦਾ ਜਾਪ ਕਰਨਾ ਦਇਆ ਕਰਨੀ ਇਹ ਸਿਖਿਆ ਦੇ ਕਰ ਓਥੋਂ ਗੁਰੂ ਜੀ ਵਿਦਿਆ ਹੋਏ ॥੫੯॥

## ਗੁਰੂ ਜੀ ਹਰਵਰਖ ਖੰਡ ਨੂੰ ਚਲੇ

ਫੇਰ ਗੁਰੂ ਜੀ ਅਰਬ ਖੰਡ ਕੋ ਚਲੇ ਓਹ ਨਾਵਾਂ ਖੰਡ ਹੈ ਓਥੋਂ ਦਾ ਰਾਜਾ ਚਰਨੀ ਆਇ ਲਗਾ ਤੇ ਕਿਹਾ ਸੁ ਹੇ ਸੰਤ ਜੀ ਤੁਸੀਂ ਭਗਵੰਤ ਦਾ ਰੂਪ ਹੋ ਮੇਰੇ ਪਰ ਦਇਆ ਕਰੋ ਮੇਰੀ ਕਲਿਆਣ ਕਰੋ ਤਾਂ ਗੁਰੂ ਜੀ ਬਚਨ ਕੀਤਾ ਸੁਣੋ ਰਾਜਾ ਜੀ ਸੰਸਾਰ ਇਕ ਤਲਾਵ ਹੈ ਕੁਸੰਗੀ ਡੱਡੂ ਹਨ ਵਿਸ਼ਿਆਂ ਰੂਪੀ ਸਿੰਬਲ ਨੂੰ ਖਾ ਰਹੇ ਹਨ ਤੇ ਜੋ ਹਰੀ ਦੇ ਗੁਣ ਗਾਵਨ ਵਾਲੇ ਸੰਤ ਮਹਾਤਮਾਂ ਹੈਂ ਸੋ ਕਵਲ ਹੈਨ ਅਤੇ ਜਗਿਆਸੀ ਲੋਕ ਭਵਰੇ ਹੈਂ ਸੋ ਦੂਰੋਂ ਆਨਕੇ ਭਗਵੰਤ ਦਾ ਜੱਸ ਸੁਣਦੇ ਹੈਨ ਸਤਸੰਗ ਕਰਦੇ ਹੈਨ ਕਵੀਆਂ ਰੂਪੀ ਜਗਿਆਸੀ ਤੇ ਚੰਦਰਮਾਂ ਰੂਪੀ ਗੁਰੂ ਦਾ ਬਚਨ ਸੁਣਕਰ ਅਨੰਦ ਹੁੰਦੇ ਹੈਨ ਅਤੇ ਅੰਮ੍ਰਿਤ ਦੁਧ ਖੰਡ ਏਹ ਕੌੜੇ ਤੁੰਮੇ ਨੂੰ ਸਿੰਚੀਏ ਤੇ ਕਦੀ ਮਿਠਾ ਨਹੀਂ ਹੁੰਦਾ ਤੈਸੇ ਅੰਮ੍ਰਿਤ ਰੂਪੀ ਸ਼ਬਦ ਸਾਕਤਾਂ ਨੂੰ ਸੁਣਾਈਐ ਤਾਂ ਓਹ ਆਪਣੇ ਸੁਭਾਵ ਨੂੰ ਨਹੀਂ ਛਡਦੇ ਸੋ ਤੁਸੀਂ ਸਾਕਤ ਨ ਬਣੋ ਗੁਰਮੁਖ ਬਣੋ ਪਰਮੇਸ਼ਰ ਦਾ ਸੁਧ ਭਾਵਨਾ ਨਾਲ ਨਾਮ ਜਪੋ ਤਾਂ ਤੁਸਾਡਾ ਉਧਾਰ ਹੋਵੇਗਾ ਏਹ ਬਾਰਤਾ ਸੁਣ ਕਰ ਓਥੋਂ ਦੇ ਲੋਕ ਚਰਨੀ ਆ ਲਗੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਜੇਹੜੇ ਸਤ ਦੀਪ ਕਹੀਦੇ ਹੈਨ ਸੇ ਅਸੀਂ ਨਹੀਂ ਡਿਠੇ ਜੇ ਹੁਣ ਨਾ ਡਿਠੇ ਤਾਂ ਫੇਰ ਕਦ ਵੇਖਾਂਗੇ ਤਾਂ ਗੁਰੂ ਜੀ ਕਹਿਆ ਚਲ ਮਰਦਾਨਾ ਓਹ ਭੀ ਵੇਖਦੇ ਚਲੀਏਂਗੇ ਤਾਂ ਗੁਰੂ ਜੀ ਚਲੇ ॥੯੦॥

## ਪਹਿਲਾਂ ਗੁਰੂ ਜੀ ਕੁਸਮ ਦੀਪ ਵਿਚ ਗਏ

ਓਥੋਂ ਦੇ ਲੋਕ ਸ੍ਰੀ ਗੁਰੂ ਜੀ ਦੀ ਚਰਨੀ ਆਇ ਲਗੇ ਸੋ ਗੁਰੂ ਜੀ ਓਨਾਂ ਨੂੰ ਸਤਨਾਮ ਦਾ ਸਿਮਰਨ ਦਸਿਆ ਤੇ ਕਹਿਆ ਧਰਮ ਦੀ ਕਿਰਤ ਕਰਨੀ ਸੰਤਾਂ ਦੀ ਸੇਵਾ ਕਰਨੀ ਗਰੀਬ ਉਪਰ ਦਯਾ ਕਰਨੀ ਤਾਂ ਓਹ ਗੁਰੂ ਗੁਰੂ ਲਗੇ ਜਪਣ ਉਨ੍ਹਾਂ ਨੂੰ ਉਪਦੇਸ਼ ਕਰਕੇ ਓਥੋਂ ਅਗਲੇ ਦੀਪ ਨੂੰ ਗਏ ॥੯੧॥

## ਫੇਰ ਗੁਰੂ ਜੀ ਪੁਸ਼ਪਕ ਦੀਪ ਨੂੰ ਗਏ

ਪੁਸ਼ਪਕ ਦੀਪ ਵਿਚ ਬੜੇ ਕੌਤਕ ਹੈਨ ਫੁਲ ਫਲ ਔਰ ਅਸ਼ੋਕ ਬਨ ਦੁਧ ਕੀਆਂ ਨਦੀਆਂ ਮਿਸਰੀ ਕੇ ਪਹਾੜ ਸਰਬ ਪਦਾਰਥ ਭੋਗਣੇ ਕੇ ਵਾਸਤੇ ਹੈਨ ਤਾਂ ਓਥੋਂ ਦੇ ਲੋਕ ਤੇ ਰਾਜਾ ਗੁਰੂ ਜੀ ਕੀ ਚਰਨੀ ਆਇ ਲਗੇ ਤਾਂ ਗੁਰੂ ਜੀ ਕਹਿਆ ਰਾਜਾ ਜੀ ਕੀਕਰ ਰੈਂਹਦੇ ਹੋ ਤਾਂ ਉਹਨਾਂ ਨੇ ਕਹਾ ਜੀ ਹੋਰ ਤਾਂ ਏਥੇ ਸਭ ਕੁਛ ਹੈ ਪਰ ਇਕ ਏਥੇ ਈਰਖਾ ਬੜੀ ਹੈ ਆਪ ਤੋਂ ਬੜੇ ਨੂੰ ਦੇਖ ਕਰ ਈਰਖਾ ਆਉਂਦੀ ਹੈ ਤਾਂ ਗੁਰੂ ਜੀ ਕਹਿਆ ਭਾਈ ਕਰਤਾਰ ਨੂੰ ਹਾਜ਼ਰ ਨਾਜ਼ਰ ਜਾਣਿਆਂ ਕਰੋ ਤੇ ਈਰਖਾ ਨਾ ਕਰਿਆ ਕਰੋ ਪ੍ਰਮੇਸ਼ਰ ਦੇ ਕੀਤੇ ਨੂੰ ਹੱਛਾ ਜਾਨੋ ਹਰ ਵਿਚ ਪਰਮੇਸ਼ਰ ਜਾਣੋ ਆਏ ਦੀ ਸੇਵਾ ਕਰ ਤੁਸਾਡੀ ਕਲਿਆਣ ਹੋਵੇਗੀ ਸਭ ਗੁਰੂ ਜੀ ਦੇ ਸਿਖ ਹੋਏ ਫਿਰ ਉਥੋਂ ਰਮਦੇ

ਰਹੇ ॥੯੨॥ ਫੇਰ ਸੰਤ ਦੀਪ ਨੂੰ ਗਏ ਉਥੋਂ ਦੇ ਲੋਕ ਗੁਰੂ ਜੀ ਨੂੰ ਵੇਖਕੇ ਆਣ ਚਰਨੀਂ ਲਗੇ ਗੁਰੂ ਜੀ ਉਹਨਾਂ ਉਪਰ ਖੁਸ਼ੀ ਹੋਏ ਨਾਮ ਦ੍ਰਿੜਾਇਆ ਤੇ ਕਹਾ ਕਰਤਾਰ ਨੂੰ ਸਤ ਜਾਣੋ ਦੇਹ ਅਸਤ ਜਾਨੋ ਜਹਾਂ ਕਹਾਂ ਵਨ ਤ੍ਰਿਣ ਪ੍ਰਮੇਸ਼ਰ ਸਮਝਣਾ ਨਾਮ ਜਪਣਾ ਆਏ ਸਾਧ ਦੀ ਸੇਵਾ ਕਰਨੀ ਵੰਡ ਖਾਣਾ ਧਰਮਸਾਲਾ ਬਨਾਉਣੀ ਜੋੜ ਮੇਲ ਕਰਨਾ ਏ ਕਹਿ ਉਥੋਂ ਚਲਦੇ ਰਹੇ ॥੯੩॥ ਫੇਰ ਗੁਰੂ ਜੀ ਜੰਬੂ ਦੀਪ ਮੇਂ ਗਏ । ਜਾਂ ਗੁਰੂ ਜੀ ਉਥੋਂ ਦੇ ਲੋਕਾਂ ਨੂੰ ਜਾਇ ਮਿਲੇ ਤੇ ਉਹ ਕਿਆ ਵੇਖਣ ਜੇ ਸਾਧ ਹੈਨ ਤਾਂ ਉਹਨਾਂ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਪਰ ਗੁਰੂ ਜੀ ਵੇਖਿਆ ਉਨ੍ਹਾਂ ਦਾ ਨਗਰ ਸਵਰਨ ਦਾ ਹੈ ਤੇ ਆਰਜਾ ਉਨ੍ਹਾਂ ਦੀ ਬਡੀ ਤੇ ਸਰੀਰ ਵੀ ਰਿਸ਼ਟ ਪੁਸ਼ਟ ਹੈ ਤਾਂ ਉਨ੍ਹਾਂ ਕਹਿਆ ਸਾਨੂੰ ਸਿਖ ਕਰੀਏ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਸਿਖੋ ਤੁਸੀਂ ਵਾਹਿਗੁਰੂ ਜੀ ਕਾ ਸਿਮਰਨ ਕਰਨਾ ਧਰਮ ਦੀ ਕਮਾਈ ਕਰਨੀ ਆਏ ਦੀ ਸੇਵਾ ਕਰਨੀ ਪੁੰਨ ਕਰਨਾ ਜਦ ਤੁਸਾਨੂੰ ਕੋਈ ਕੰਮ ਬਣੇ ਤਾਂ ਕੜਾਹ ਪ੍ਰਸਾਂਦਿ ਕਰਨਾ ਪਵਿਤ੍ਰ ਹੋਇ ਕਰ ਅਰਦਾਸ ਕਰਨੀ ਤੁਹਾਡੇ ਸਭ ਕਾਰਜ ਰਾਸ ਹੋਣਗੇ ਇਸੀ ਤਰਾਂ ਗੁਰੂ ਜੀ ਸਭ ਦੀਪ ਫਿਰ ਸਭ ਨੂੰ ਉਪਦੇਸ਼ ਕੀਤਾ ਨਾਮ ਦ੍ਰਿੜਾਇ ਸੰਪੂਰਨ ਦਾ ਉਧਾਰ ਕੀਤਾ ਮਰਦਾਨੇ ਅਤੇ ਬਾਲੇ ਨੂੰ ਸਤਾਂ ਦੀਪਾਂ ਦੀ ਸੈਰ ਕਰਾਈ ॥ ਬੋਲੋ ਭਾਈ ਜੀ ਵਾਹਿਗੁਰੂ ॥੯੪॥

## ਅਗੇ ਸਾਖੀ ਰਾਮੇਸ਼ਵਰ ਦੀ ਚਲੀ

ਤਾਂ ਸ੍ਰੀ ਗੁਰੂ ਜੀ ਓਥੋਂ ਰਮਦੇ ਰਹੇ ਅਗੇ ਵੇਖਨ ਤਾਂ ਸਮੁੰਦ੍ਰ ਲਹਿਰੀ ਦੇਂਦਾ ਨਜ਼ਰ ਆਯਾ ਤਾਂ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਹੁਣ ਜਾਵੀਏਂਗੇ ਤਾਂ ਗੁਰੂ ਜੀ ਕਹਿਆ ਮਰਦਾਨਾ ਅਸੀਂ ਹੁਣ ਰਾਮੇਸ਼ਵਰ ਜੀ ਜਾਵੀਏਂਗੇ । ਓਥੇ ਸ੍ਰੀ ਰਾਮਚੰਦ੍ਰ ਪੁਲ ਬੱਧਾ ਹੈ ਅਤੇ ਓਥੇ ਵੀ ਇਕ ਸਾਧ ਰਹਿੰਦਾ ਹੈ ਉਹਦਾ ਦਰਸ਼ਨ ਕਰੀਏਂਗੇ ਤਾਂ ਮਰਦਾਨੇ ਆਖਿਆ ਜੀ ਭਲਾ ਹੋਵੇ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈਵੇ ਹੀ ਓਥੋਂ ਅੰਤਰ ਧਿਆਨ ਹੋਏ ਤਾਂ ਰਾਮੇਸ਼ਵਰ ਦੇ ਪੁਲਪਰ ਜਾਇ ਖੜੇ ਹੋਏ ਤੇ ਉਥੇ ਇਕ ਸਾਧ ਨਾਮ ਬੈਰਾਗੀ ਥਾ ਤਾਂ ਨਾਨਕ ਜੀ ਠਾਕਰ ਦੁਆਰੇ ਦੇ ਬਾਹਿਰ ਜਾ ਬੈਠੇ ਤਾਂ ਉਸ ਸਾਧ ਨੂੰ ਖਬਰ ਹੋਈ ਜੋ ਤ੍ਰੈ ਸਾਧ ਅਤੀਤ ਬੈਠੇ ਹੈਨ ਤਾਂ ਹਰਿ ਦਾਸ ਸਾਧ ਅਪਨੇ ਸਾਧਾਂ ਨੂੰ ਨਾਲ ਲੈਕੇ ਆਯਾ ਗੁਰੂ ਜੀ ਨੂੰ ਮਿਲਿਆ ਤਾਂ ਅਗੇ ਗੁਰੂ ਨਾਨਕ ਜੀ ਕੋਈ ਫਲ ਮੂੰਹ ਪਾਂਵਦੇ ਹੈਨ ਤਾਂ ਉਸ ਸਾਧ ਨੇ ਜਾਇਕੇ ਕਹਿਆ ਹੇ ਸਾਧੋ ਏਹ ਰਾਮਤੀਰਥ ਹੈ ਏਥੇ ਬਿਨਾਂ ਚੌਂਕੇ ਦਿਤੇ ਤੁਸਾਂ ਫਲ ਫੁਲ ਮੂੰਹ ਕਿਉਂ ਪਾਯਾ ਅਤੇ ਨਾ ਦਰਸ਼ਨ ਕੀਤਾ ਹੈ ਤੁਮ ਕਉਣ ਹੋਤੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਹਮ ਨਿਰੰਕਾਰ ਹੈਂ ਤੇ ਨਿਰੰਕਾਰ ਨੇ ਸਾਡੇ ਬੰਧਨ ਸਭ ਕਟ ਦਿਤੇ ਹੈਂ ਹਮ ਨਿਰਬੰਧ ਹੈਂ ਹਮਾਰਾ ਠਾਕੁਰ ਨਿਰੰਕਾਰ ਹੈ ਤਾਂ ਉਸ ਸਾਧ ਕਹਿਆ ਹੇ ਸੰਤ ਜੀ ਆਪ ਨਿਰੰਕਾਰ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਸੁਣੋ ਸਾਧ ਜੀ ਸਾਡਾ ਹੀ ਗੁਰੂ ਨਿਰੰਕਾਰ ਹੈ ਏਹ ਬਾਰਤਾ

ਕਹਿ ਕਰ ਗੁਰੂ ਜੀ ਕਿਹਾ ਮਰਦਾਨਾ ਰਬਾਬ ਵਜਾ ਤਾਂ ਮਰਦਾਨੇ ਰਬਾਬ ਵਜਾਇਆ। ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ ॥

ਆਸਾ ਮਹਲਾ ੧ ਇਕ ਤੁਕੀ ॥ ਗੁਰੁ ਸੇਵੇ ਸੋ ਠਾਕੁਰ ਜਾਨੈ ॥ ਦੂਖੁ ਮਿਟੈ ਸਚੁ ਸਬਦਿ ਪਛਾਨੈ ॥੧॥ ਰਾਮੁ ਜਪਹੁ ਮੇਰੀ ਸਖੀ ਸਖੈਨੀ ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ ਰਹਾਉ ॥ ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥ ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥ ਬੰਧਨ ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥ ਬੰਧਨ ਸਉਦਾ ਅਣ ਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥ ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨਾ ਪਵਈ ਥਾਇ ॥੬॥ ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥ ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥

ਤਾਂ ਸ੍ਰੀ ਬਾਬੇ ਜੀ ਕਿਹਾ ਹੇ ਸਾਧ ਜੀ ਅਸਾਂ ਰਾਮ ਜੀ ਦੇ ਨਾਮ ਕੀ ਸ਼ਰਨ ਪਕੜੀ ਹੈ ਹੋਰ ਸਭ ਬੰਧਨ ਹਮਰੇ ਕਾਟੇ ਹੈਨ ਸ੍ਰੀ ਰਾਮ ਹਮ ਕਉ ਨ੍ਰਿਬੰਧਨ ਕੀਆ ਹੈ ਤਦ ਹਰਿਦਾਸ ਭਗਤ ਗੁਰੂ ਨਾਨਕ ਜੀ ਕੇ ਚਰਨਾਂ ਪੁਰ ਨਮਸਕਾਰ ਕਰੀ ਅਤੇ ਕਹਿਨ ਲਗਾ ਜੀ ਤੁਮ ਪਰ ਠਾਕੁਰ ਜੀ ਕੀ ਬੜੀ ਕ੍ਰਿਪਾ ਹੈ ਅਰ ਤੁਮ ਈਹਾਂ ਟਿਕੋ ਜੀ ਜੋ ਹਮਾਰਾ ਭਲਾ ਹੋਵੇ ਜੀ ਤਾਂ ਗੁਰੂ ਨਾਨਕ ਜੀ ਰਾਮੇਸ਼ਵਰ ਠਾਕੁਰ ਦੁਆਰੇ ਵਿਚ ਜਾਇ ਖੜੇ ਹੂਏ ਤਾਂ ਹਰਿਦਾਸ ਕਿਹਾ ਜੀ ਹਮ ਤਾਂ ਏਕ ਰਾਮ ਕਾ ਨਾਮ ਜਾਨਤੇ ਹੈਂ ਪਰ ਜੀ ਕੋਈ ਐਸਾ ਨਾਮ ਸੁਣਾਓ ਜਿਸਦੇ ਪੜ੍ਹਿਆਂ ਸੁਣਿਆਂ ਮੁਕਤਿ ਨੋਂ ਪ੍ਰਾਪਤ ਹੋਵੇਂ ॥ ਤਾਂ ਗੁਰੂ ਨਾਨਕ ਜੀ ਸਹੰਸਰ ਨਾਮ ਕੀਆ ॥ ਰਾਗੁ ਮਾਰੂ ਮਹਲਾ ੧॥ ਸਮੁੰਦਰ ਸੇਤ ਬੰਧ ਰਾਮੇਸ਼੍ਵਰ ਮੇਂ ਹੋਆ ਰਾਜੇ ਸ਼ਿਵਨਾਭ ਨੂੰ ਪ੍ਰਾਪਤ ਹੋਯਾ ਸ਼ਿਵਨਾਭ ਪਾਸੋਂ ਪੈੜੇ ਮੋਖੇ ਲਿਆ ਸੀ ਤਿਸਤੇ ਜਨਮ ਸਾਖੀ ਵਿਚ ਲਿਖਿਆ ਹੈ ॥ ਪਉੜੀ ॥ ਅਚੁਤ ਪਾਰਬ੍ਰਹਮ ਪ੍ਰਮੇਸ਼ਰ ਨਾਮਾ। ਦੀਨ ਦਇਆਲ ਦਮੋਦਰ ਰਾਮਾ। ਆਦਿ ਜੁਗਾਦਿ ਜੁਗ ਜੁਗ ਸੋਈ ਅਬਿਨਾਸ਼ੀ ਅਲਖ ਬਿਧਾਤਾ ਹੈ। ਆਦਿ ਜੁਗਾਦਿ ਜੁਗ ਜੁਗ ਸੋਈ। ਜਿਨ ਸਿਰਜੀ ਤਿਨਹੀ ਫੁਨਿ ਗੋਈ। ਛੱਤੀ ਜੁਗ ਗੁਬਾਰੇ ਵਰਤੇ ਤਿਸ ਕੀਮਤਿ ਕੌਨ ਕਰੰਤਾ ਹੈ ॥੨॥ ਛੱਤੀ ਜੁਗ ਗੁਬਾਰੇ ਵਰਤੇ ॥ ਪਾਰਬ੍ਰਹਮ ਅਬਿਨਾਸੀ ਕਰਤੇ ॥ ਕੁਦਰਤ ਕਾਦਰ ਹਾਜ਼ਰ ਨਾਜ਼ਰ ਨਿਹਚਲ ਆਇ ਨ ਜਾਤਾ ਹੈ ॥੩॥ ਸੱਚਾ ਤਖਤ ਦੁਲੀਚਾ ਸਾਚਾ ॥ ਜੋ ਉਪਜੈ ਸੋ ਕਾਚੋ ਕਾਚਾ ॥ ਆਵਣ ਜਾਵਣ ਚਉਪੜ ਖੇਲੈ ਕਰ ਦੇਖੈ ਚੋਜ ਵਿਧਾਤਾ ਹੈ ॥੪॥ ਗਗਨ ਉਤਪਤਿ ਤੇ ਪਵਨਿ ਉਪੰਨਾ। ਪਵਨਿ ਉਤਪਤ ਜਲ ਬਿੰਬ ਤੇ ਤਿਰੰਨਾ। ਜਲ ਬਿੰਬ ਤੇ ਤ੍ਰਿਭਵਣ ਸਾਜੈ ਘਟਿ ਘਟਿ ਜੋਤਿ ਸਮਾਤਾ ਹੈ ॥੫॥ ਕਰਣਾ ਮੈ ਅਬਿਨਾਸੀ ਸੋਈ ॥ ਸਰਬ ਜੀਆਂ ਘਟ ਜੋਤਿ ਸਮੋਈ। ਸਰਬ ਘਟਾ ਪ੍ਰਤਿਪਾਲ ਸੰਬਾਹੈ ਹਰਿ ਪੂਰਨ ਉਦਰ ਭਰੰਤਾ ਹੈ ॥੬॥

ਅਗਮ ਅਗਾਧ ਅਤੋਲ ਬਿਅੰਤਾ ॥ ਊਚੇ ਤੇ ਊਚਾ ਭਗਵੰਤਾ ॥ ਅੰਤ ਨਹੀਂ ਕੁਛ ਪਾਰਾਵਾਰ ਬੇਸ਼ੁਮਾਰਾ ਅਤਯੰਤਾ ਹੈ ॥੭॥ ਲਾਲ ਗੁਲਾਲ ਰੰਗ ਅਤਿ ਗੂੜਾ ॥ ਦੀਪਕ ਧੂਪ ਪੁਰਖ ਅਤਿ ਪੂਰਾ ॥ ਅਚਰਜ ਰੂਪਹੁ ਧੂਪ ਅਨੂਪੋਂ ਕੋਟ ਬ੍ਰਹਮੰਡ ਖੰਡ ਕਾ ਦਾਤਾ ਹੈ ॥੮॥ ਆਦਿ ਜੁਗਾਦਿ ਜਗਤ ਸੁਖਦਾਈ ॥ ਜੁਗਹ ਜੁਗੰਤਰ ਪੈਜ ਰਖਾਈ ॥ ਏਕੰਕਾਰ ਏਕ ਹੀ ਏਕਾ ਆਪੇ ਆਪ ਉਪਾਤਾ ਹੈ ॥੯॥ ਗਹਿਰ ਗੰਭੀਰ ਦਇਆਲ ਅਨੰਦੇ ॥ ਹਰਿ ਮਿਹਰ ਕਰੇ ਹਰਿ ਹਰਿ ਬਖਸੰਦੇ ॥ ਅਨਦ ਰੂਪ ਅਨਹਦ ਧੁਨਿਕਾਰਾ ਜਨ ਨਾਨਕ ਜਸ ਗਵੰਤਾ ਹੈ ॥੧੦॥ ਆਦਿ ਨਿਰੰਜਨ ਪ੍ਰਭ ਨਿਰੰਕਾਰਾ ॥ ਨਿਰਾਹਾਰ ਨਿਰਵੈਰ ਨਿਰਾਰਾ ॥ ਅਕਾਲ ਮੂਰਤਿ ਅਜੂਨੀ ਸੰਭੌਂ ਬਰਨ ਚਿਹਨ ਨ ਪਛਾਤਾ ਹੈ ॥੧੧॥ ਅਸਚਰਜ ਰੂਪ ਬਿਸਮਨ ਬਿਸਮਾਦਾ ॥ ਭਗਤਿ ਵਛਲ ਹਰਿ ਆਦਿ ਜੁਗਾਦਾ ॥ ਆਦਿ ਜੁਗਾਦਿ ਹੈ ਭੀ ਹੋਸੀ ਪਾਰਬ੍ਰਹਮ ਬਿਅੰਤ ਬੇਅੰਤਾ ਹੈ ॥੧੨॥ ਦੀਨਾ ਨਾਥ ਦਰਦ ਦੁਖ ਭੰਜਨ ॥ ਪਤਿਤ ਉਧਾਰਨ ਪਾਪ ਨਿਖੰਜਨ ॥ ਮੋਖ ਪਰਾਇਣ ਮੁਕਤਿ ਮੁਕਤੀਸਰ ਤੇਰੇ ਨਾਮ ਅਨੇਕ ਅਨੰਤਾ ਹੈ ॥੧੩॥ ਸਹੰਸਰ ਨਾਮ ਸਚ ਮੂਲ ਬੰਦੇਜਾ ॥ ਆਦਿ ਜੁਗਾਦਿ ਗਿਆਨਿ ਕਥਲੇਜਾ ॥ ਸਹੰਸਰ ਨਾਮਿ ਸਤਿ ਹਰਿ ਜਪੀਐ ਗੁਰ ਪੂਰੇ ਤੇ ਜਾਤਾ ਹੈ ॥੧੪॥ ਆਦਿ ਜੁਗਾਦਿ ਨਿਹਚਲ ਧਰਮਾ ॥ ਨਿਹਚਲ ਸਚ ਸਹੰਸਰ ਨਾਮਾ ॥ ਸਹੰਸਰ ਨਾਮ ਗੁਰਮੁਖਿ ਪਰਗਾਸੇ ਸੁਣ ਸੁਣ ਜਸ ਬਿਗਸੰਤਾ ਹੈ ॥੧੫॥ ਗਹਿਰ ਗੰਭੀਰ ਗਹੀਰ ਗੁਲਾਲਾ ॥ ਮੋਹਨ ਮਾਧੋ ਕ੍ਰਿਸ਼ਨ ਦਇਆਲਾ ॥ ਰਾਮਚੰਦ ਬਨਿਓ ਬਨਵਾਰੀ ਅਨਹਦ ਬੈਨ ਬਜੰਤਾ ਹੈ ॥੧੬॥ ਮੋਹਨ ਸੁੰਦਰ ਕ੍ਰਿਸ਼ਨ ਮੁਰਾਰੀ ॥ ਰਾਘੋਪਤਿ ਰਾਜਾ ਬਨਵਾਰੀ ॥ ਰਾਜਾ ਰਾਮ ਕ੍ਰਿਸ਼ਨ ਹਰਿ ਕਹੀਐ ਪਾਰ ਬ੍ਰਹਮ ਹਰਿਤੰਤਾ ਹੈ ॥੧੭॥ ਨਿਰਭਉ ਨਿਰਵੈਰ ਨਾਰਾਇਣ ॥ ਅੰਤ ਕਾਰਣ ਪ੍ਰਭੁ ਪੰਚਾਇਣ ॥ ਅਗਮ ਅਕਾਲ ਪੁਰਖ ਨਿਰਾਲਾ ਸਚ ਸੱਚੇ ਤਖਤ ਬਹੰਤਾ ਹੈ ॥੧੮॥ ਅਗਮ ਅਗਾਧ ਬੇਅੰਤ ਅਤੋਲਾ ॥ ਗਿਆਨ ਪਦਾਰਥ ਰਤਨ ਅਮੋਲਾ ॥ ਅਗਮ ਅਥਾਹ ਬੇਅੰਤ ਸੁਆਮੀ ਭਗਤ ਵਛਲ ਵਰਤੰਤਾ ਹੈ ॥੧੯॥ ਅਪਰ ਅਪਾਰ ਅਗਾਹ ਅਤ ਗੂੜਾ ॥ ਅਗਮ ਅਥਾਹ ਗੁਰ ਸਬਦੀ ਰੂੜਾ ॥ ਆਦਿ ਜੁਗਾਦਿ ਜੁਗੋ ਜੁਗ ਸੋਈ ਨਾਨਕ ਜਨ ਬਿਨਵੰਤਾ ਹੈ ॥੨੦॥ ਊਚ ਮੂਚ ਸਦ ਊਚੋ ਥਾਨਾ ॥ ਪਾਰਬ੍ਰਹਮ ਸਾਚਾ ਦੀਵਾਨਾ ॥ ਸੰਤ ਉਧਾਰਣ ਮੁਕਤ ਸਧਾਰਣ ਕਰਿ ਕਰਿ ਚੋਜ ਖਿਲੰਤਾ ਹੈ ॥੨੧॥ ਸੱਚ ਸਾਲਾਹੀ ਗਹਿਰ ਗੰਭੀਰਾ ॥ ਅਨੰਦ ਬਿਨੋਦੀ ਗੁਰਮੁਖਿ ਮਨ ਧੀਰਾ ॥ ਆਦਿ ਅੰਤ ਅਪਰੰਪਰ ਪੂਰਾ ਸਚ ਸਚੀ ਮਣੀ ਸੁਹੰਤਾ ਹੈ ॥੨੨॥ ਜੁਗ ਚਾਰੇ ਹੈ ਸਾਚੀ ਬਾਣੀ ॥ ਬਿਨ ਸਾਚੇ ਸਭ ਕੂੜ ਕਮਾਣੀ ॥ ਬਿਨ ਸਾਚੇ ਜਮਕੰਕਰਾ ਮਾਰੇ ਬਹੁ ਜੋਨੀ ਗਰਬ ਗਲੰਤਾ ਹੈ ॥੨੩॥ ਸਚੇ ਤਖਤ ਬਹੇ ਅਬਿਨਾਸੀ ॥ ਨਿਹਚਲ ਸਾਚਾ ਆਇ ਨ ਜਾਸੀ ॥ ਤੇਰੋ ਰੂਪ ਨ ਜਾਣੇ ਕੋਈ ਤੂੰ ਕਰਿ ਕਰਿ ਚੋਜ ਦਿਖੰਤਾ ਹੈ ॥੨੪॥ ਆਨੰਦ ਬਿਨੋਦੀ ਚੋਜੀ ਰੰਗਾ ॥ ਥਾਪਿ ਉਥਾਪੇ ਕਰੇ ਸੁ ਹੋਇਗਾ ॥ ਉਸਾਰੇ ਢਾਹੇ ਢਾਹਿ ਉਸਾਰੇ ਊਣੇ ਸੁਭਰ ਭਰੰਤਾ ਹੈ ॥੨੫॥ ਉਤਪਤਿ ਪਰਲੋ ਹੁਕਮੇ ਹੋਵੈ ॥ ਹੁਕਮੇ ਸਾਜੇ

ਹੁਕਮੇ ਖੋਵੈ ॥ ਹੁਕਮੇ ਸਾਜੇ ਹੁਕਮ ਨਿਵਾਜਹਿ ਮੰਤ੍ਰ ਨ ਕਿਸੈ ਪੁਛੰਤਾ ਹੈ ॥੨੬॥ ਪੁਰਖੋਤਮ ਹਰਿ ਪੁਰਖ ਅਗੰਮਾ ॥ ਵਰਨ ਚਿਹਨ ਕਛੂ ਜਾਤ ਨ ਜਨਮਾ ॥ ਅਦ੍ਰਿਸ਼ਟ ਅਗੋਚਰ ਅਲਖ ਨ ਲਖੀਐ ਘਟ ਘਟ ਸੋ ਵਰਤੰਤਾ ਹੈ ॥੨੭॥ ਅਨਾਥਾਂ ਨਾਥ ਸਰਬ ਪ੍ਰਤਿਪਾਲੇ ॥ ਨਿਤ ਨਿਤ ਜੀਆਂ ਸਾਰ ਸੰਮਾਲੇ ॥ ਵਡਾ ਅਥਾਹ ਰਜਾਈ ਰਾਜਾ ਭਾਣਾ ਹਰਿ ਭਗਵੰਤਾ ਹੈ ॥੨੮॥ ਅਗਮ ਅਪਾਰ ਬੇਅੰਤ ਬੇਅੰਤਾ ॥ ਆਦਿ ਜੁਗਾਦਿ ਅਨੀਲ ਅਨੰਤਾ ॥ ਅਨਹਦਿ ਰੁਣਝੁਣਕਾਰ ਅਨਾਹਦ ਧੁਨ ਓਅੰਕਾਰ ਵਜੰਤਾ ਹੈ ॥੨੯॥ ਤ ਾਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਸਿਮਰਹ ਅਸੰਖ ਅੰਤ ਨਹੀਂ ਪਾਇਆ ਹਰਿ ਸਿਫਤੀ ਅੰਤ ਨ ਅੰਤਾ ਹੈ ॥੩੦॥ ਸਿਫਤ ਸਲਾਹਣ ਜੋ ਜਿਸ ਭਾਵੈ ॥ ਢਾਢੀ ਮੰਗਤ ਗੁਣ ਦਰ ਆਵੈ ॥ ਨਾਨਕ ਢਾਢੀ ਪ੍ਰਭੁ ਪਹਿਨਾਇਆ ਦਰ ਸਚੇ ਪਤਿਵੰਤਾ ਹੈ ॥੩੧॥ ਲਾਲ ਗੁਲਾਲ ਦਇਆਲ ਮੁਰਾਰਾ ॥ ਅਪਰ ਅਪਾਰੰ ਪਾਇ ਨ ਪਾਰਾ ॥ ਬੇਸੁਮਾਰ ਬਿਅੰਤ ਬਿਅੰਤਾ ਅਗਮ ਅਥਾਹ ਅਨੰਤਾ ਹੈ ॥੩੨॥ ਰਾਮ ਕ੍ਰਿਸ਼ਨ ਗੋਬਿੰਦ ਪਰਾਇਣ ॥ ਮੁਕੰਦ ਮਨੋਹਰ ਲੱਛਮੀ ਨਾਰਾਇਣ ॥ ਗੋਬਿੰਦ ਸਦਾ ਥਿਰ ਸਰਬ ਪ੍ਰਹਾਰੀ ਆਪੇ ਆਪ ਉਪੰਤਾ ਹੈ ॥੩੩॥ ਹਰਿ ਹਰਿ ਸ੍ਰੀ ਠਾਕੁਰ ਨਰਸਿੰਘਾ ॥ ਅਕਾਲ ਮੂਰਤਿ ਅਜੂਨੀ ਸੈਭੰਗਾ ॥ ਮੋਹਨ ਮਾਧੋ ਕ੍ਰਿਸ਼ਨ ਮੁਰਾਰੀ ਨਿਰਭਉ ਭਉ ਨਿਭੰਰਤਾ ਹੈ ॥੩੪॥ ਅਚੁਤ ਪਾਰਬ੍ਰਹਮ ਪ੍ਰਮੇਸ਼ਰ ਸੁਆਮੀ ॥ ਮਧ ਸੂਦਨ ਦਾਮੋਦਰ ਸੁਆਮੀ ॥ ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਵਜੰਤਾ ਹੈ ॥੩੫॥ ਕਾਹਨ ਕ੍ਰਿਸ਼ਨ ਹਰਿ ਨਾਰਾਇਣ ॥ ਭਗਤ ਵਛਲ ਹਰਿ ਬਿਰਦ ਰਖਾਇਣ ॥ ਸੰਤ ਉਧਾਰਨ ਹਰਿ ਹਰਿ ਤੇਰਾ ਅੰਤ ਨ ਕੋਈ ਪਾਤਾ ਹੈ ॥੩੬॥ ਅਛਲ ਛੇਦ ਅਭੇਦ ਅਲੇਖਾ ॥ ਵਰਨ ਚਿਹਨ ਕਛੁ ਰੂਪ ਨ ਰੇਖਾ ॥ ਆਦਿ ਜੁਗਾਦੀ ਹੈਭੀ ਹੋਸੀ ਗੁਰ ਕੇ ਸਬਦ ਪਛਾਤਾ ਹੈ ॥੩੭॥ ਆਦਿ ਨਿਰੰਜਨ ਗਹਿਰ ਗੰਭੀਰਾ ॥ ਸਚ ਠਕੁਰਾਈ ਸਾਚੇ ਮੀਰਾ ॥ ਅਨਹਦ ਰੁਣ ਝੁਨਕਾਰ ਸਦਾ ਧੁਨਿ ਨਿਰਭਉ ਕੇ ਘਰ ਵਾਸਾ ਹੈ ॥੩੮॥ ਦਾਮੋਦਰ ਹਰਿ ਦਾਨਾ ਬੀਨਾ ॥ ਗਹਿਰ ਗੰਭੀਰ ਗਹੀਰ ਸੁਜਾਨਾ ॥ ਪਾਰਬ੍ਰਹਮ ਪ੍ਰਮੇਸ਼ਰ ਸੁਆਮੀ ਲੇਪ ਨ ਕੋਈ ਲਾਤਾ ਹੈ ॥੩੯॥ ਓਨਮੋ ਆਦੰ ਸੁੰਨੋ ਅਪਾਰਾ ॥ ਓਅੰਕਾਰ ਕਰ ਕੀਆ ਪਸਾਰਾ ॥ ਸੁੰਨ ਕਲਾ ਮਹਿ ਲਾਇ ਤਾੜੀ ਸੁੰਨ ਸੁੰਨ ਸਮਾਤਾ ਹੈ ॥ ੪੦॥ ਅਕਥ ਕਥਾ ਗੁਰ ਸਬਦ ਬੀਚਾਰੀ ॥ ਗੁਰਮੁਖ ਪਾਪਾ ਮੋਖ ਦੂਆਰੀ ॥ ਨਾਨਕ ਸਚ ਕਹੇ ਸਾਚਾ ਸਚੋ ਸਚ ਬੁਲੰਤਾ ਹੈ ॥੪੧॥ ਆਪੇ ਜਤੀ ਸਤੀ ਸਤਵੰਤਾ ॥ ਅਚਰਜ ਰੂਪ ਘਟ ਘਟ ਵਰਤੰਤਾ ॥ ਭਉ ਭੰਜਨ ਅਤਿ ਭਾਰਾ ਗੌਹਰ ਸਰਬ ਘਟਾ ਕਾ ਦਾਤਾ ਹੈ ॥੪੨॥ ਨਿਰਹਾਰੀ ਨਿਰਵੈਰ ਨਿਰਾਰਾ ॥ ਬੂਝੋ ਗੂੜੋ ਗੁਣਾ ਅਪਾਰਾ ॥ ਗਹਿਰ ਗੰਭੀਰਾ ਗੁਰਮੁਖ ਧੀਰਾ ਨਿਹਚਲ ਆਇ ਨ ਜਾਤਾ ਹੈ ॥੪੩॥ ਅਨਾਥਾਂ ਨਾਥ ਸਰਬ ਪ੍ਰਤਿਪਾਲਕ ॥ ਕੋਟ ਬ੍ਰਹਮੰਡ ਕਾ ਠਾਕੁਰ ਨਾਇਕ ॥ ਦ੍ਰੋਪਤਾ ਕਾ ਲਾਜ ਨਿਵਾਜ ਉਧਾਰਨ ਜੈਜੈਕਾਰ ਕਰੰਤਾ ਹੈ ॥੪੪॥ ਪ੍ਰਹਿਲਾਦ ਕੀ ਜਿਨ ਪੈਜ ਰਖਾਈ ॥ ਹਰਨਾਖਸ਼ ਛੇਦਿਓ ਸੰਤ ਛਜਾਈ ॥ ਸੰਤ ਭਗਤ ਹਰਿ ਹਰਿ ਜਸ ਗਾਵਹਿ ਹਰ ਅਪਨਾ ਬਿਰਦ ਰਖੰਤਾ ਹੈ ॥੪੫॥ ਭਗਤਿ

ਵਛਲ ਹਰਿ ਹਰਿ ਨਾਰਾਇਣ ॥ ਦਹਸਿਰ ਛੇਦ ਕੀਓ ਰਾਮਾਇਣ ॥ ਅਸੁਰ ਸੰਘਾਰਨ ਮੁਕਤਿ ਸਧਾਰਣ ਅਸੁੰਭ ਸੁੰਭ ਅਸਥੰਭਾ ਹੈ ॥੪੬॥ ਅਜਾਮਲ ਵੇਸਵਾ ਤਰ ਤਾਰੇ ॥ ਬਾਲਮੀਕ ਤਾਰੇ ਬਟਵਾਰੇ ॥ ਭਗਤ ਵਛਲ ਕ੍ਰਿਪਾਲ ਕ੍ਰਿਪਾਨਿਧਿ ਕਾਰਨ ਕਰਣ ਬਿਧਾਤਾ ਹੈ ॥੪੭॥ ਹਰਿ ਹਰਿ ਸ੍ਰੀ ਧਾਰੇ ਕੋ ਮਾਧਵ ॥ ਮੁਰਲੀ ਮਨੋਹਰ ਮਾਧੋ ਆਦਵ । ਸੰਤ ਜਨਾ ਕਾ ਆਗਿਆਕਾਰੀ ਆਦਿ ਅੰਤ ਸੁਖ ਦਾਤਾ ਹੈ ॥੪੮॥ ਅਗਾਧ ਬੋਧ ਬਨਿਓ ਬਨਵਾਲੀ ॥ ਸੰਕਟ ਸਾਗਰ ਧਰਕਤ ਤਾਲੀ ॥ ਨਿਹਚਲ ਧਾਮ ਸਹੰਸਰ ਨਾਮਾ ਗੁਰ ਕੇ ਸ਼ਬਦ ਤਰੰਤਾ ਹੈ ॥੪੯॥ ਲਾਲ ਗੁਲਾਲ ਰਸਾਲ ਅਤਿ ਜਾਹਿਰ । ਸੁੰਦਰ ਸੁਘੜ ਸੁਜਾਨਾ ਪਰਹਰਿ ॥ ਨਿਹਚਲ ਤਖਤ ਸਦਾ ਥਿਰ ਜਾ ਕਾ ਸਚੇ ਤਖਤ ਬਸੰਤਾ ਹੈ ॥੫੦॥ ਅਸੁਰ ਸੰਘਾਸਣ ਮੁਕਤਿ ਮੁਕਤੀਸਰ ਤਖਤ ਨਿਵਾਸੀ ਸਚਾ ਸਚੀਸਰ ॥ ਏਕੰਕਾਰ ਅਵਸ਼ ਨਹੀਂ ਦੂਜਾ ਨਾਨਕ ਚਰਨ ਪਰਾਤਾ ਹੈ ॥੫੧॥ ਆਦਿ ਜੁਗਾਦੀ ਹੋਂਦਾ ਆਯਾ ॥ ਅੰਤ ਪਾਰ ਨ ਕਿਨਹੂੰ ਪਾਯਾ । ਪਰੇ ਤੇ ਪਰੇ ਪਰੇਲਾ ਪਰਲਾ ਕਿਨਹੀ ਪਾਰ ਨ ਪਰਾਤਾ ਹੈ ॥੫੨॥ ਪਰਮਾਨੰਦ ਅਨਦੀ ਲਾਲਨ । ਹਰਿ ਪ੍ਰਭ ਬਯੰਤ ਦੁਖ ਲਾਲਨ । ਹਰਿ ਨਾਰਾਇਣ ਗਰਬ ਪ੍ਰਹਾਰੀ ਅਪਨੇ ਰੰਗ ਪ੍ਰਭ ਰਾਤਾ ਹੈ ॥੫੩॥ ਆਦਿ ਪੁਰਖ ਕਾਰਣ ਕਰਤਾਰਾ । ਮੁਕਤ ਦਾਨ ਮੁਕਤੀਸਰ ਸਾਰਾ । ਪ੍ਰੇਮ ਪਰਾਇਣ ਰੂਪ ਨਾਰਾਇਣ ਪੂਰਣ ਪੁਰਖ ਬਿਧਾਤਾ ਹੈ ॥੫੪॥ ਅਕਲ ਕਲਾ ਪ੍ਰਭ ਅਲਖ ਅਲੇਖੰ । ਅਕਾਲ ਮੂਰਤਿ ਨਿਰੰਜਨ ਲੇਖੰ । ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਬਖਸੇ ਆਪ ਮਿਲਾਤਾ ਹੈ ॥੫੫॥ ਅਬਿਗਤਿ ਅਗੋਚਰ ਸਿਰੀਧਰ ਸੈਨਾ । ਸੁੰਦਰ ਸੁਆਮੀ ਕੁੰਡਲ ਹੈ ਬੈਨਾ । ਮੋਹਨ ਮਾਧੋ ਕ੍ਰਿਸ਼ਨ ਮੁਰਾਰੀ ਪੇਖ ਪੇਖ ਬਿਗਸੰਤਾ ਹੈ ॥੫੬॥ ਨਰਹਰਿ ਨਾਰਾਇਣ ਗਰਬ ਨਿਵਾਰਣ । ਸੰਤ ਭਗਤ ਹਰਿ ਸਿਮਰ ਉਧਾਰਣ । ਦਾਮੋਦਰ ਦੁਖਭੰਜਨ ਸੁਆਮੀ ਅੰਤਰਜਾਮੀ ਜਾਤਾ ਹੈ ॥੫੭॥ ਪ੍ਰੀਤ ਪ੍ਰੀਤ ਕਤ ਤ੍ਰਿਭਵਣ ਰੂਪਨ । ਰੂਪ ਨਾਰਾਇਣ ਡੀਠ ਅਡੀਠਮ । ਪ੍ਰੀਤਮ ਪਰਾਨ ਮਨਹੁ ਹਿਤਕਾਰੀ ਸਰਬ ਜੀਆਂ ਪਾਲੰਤਾ ਹੈ ॥੫੮॥ ਨਿਹਕੇਵਲ ਨਿਹਕੰਟਕ ਸੂਰਾ । ਪਾਰਬ੍ਰਹਮ ਪਰਮੇਸ਼ਰ ਪੂਰਾ । ਥਾਪਿਉ ਥਾਪੇ ਢਾਹਿ ਉਸਾਰੇ ਤ੍ਰਿਣ ਤੇ ਮੇਰ ਕਰੰਤਾ ਹੈ ॥੫੯॥ ਅਜਰਾਵਰ ਜਿਸ ਜਰਾ ਨ ਮਰਨਾ । ਸਾਚਾ ਤਖਤ ਸਾਚਾ ਜਿਸ ਪਰਨਾ । ਸੁਣਿ ਸੁਣਿ ਆਖਹਿ ਪੜਿ ਪੜਿ ਬੂਝਹਿ ਬਿਸਮੇ ਬਿਸਮ ਬਿਸਮਾਤਾ ਹੈ ॥੬੦॥ ਆਪੇ ਬਖਸ਼ ਮਿਲਾਏ ਮੇਲ । ਅਨੰਦ ਬਿਨੋਦੀ ਚੋਜੀ ਖੇਲ ॥ ਸਹੰਸਰ ਨਾਮ ਤੇਰੇ ਗਣੇ ਨ ਜਾਈ ਨਾਨਕ ਹਰਿ ਰੰਗ ਰਾਤਾ ਹੈ ॥੬੧॥ ਜੱਖ ਕਿੰਨਰ ਜੋਧੇ ਇਕ ਜਾਕੇ । ਅੰਤ ਨ ਪਾਵੇਂ ਪੜਿ ਪੜਿ ਥਾਕੇ । ਸੂਰਬੀਰ ਅਰ ਵਡੇ ਵਡੇਰੇ ਅੰਤ ਨ ਕੋਈ ਪਾਤਾ ਹੈ ॥੬੨॥ ਅਗਮ ਅਥਾਹ ਅਪਾਰ ਨਿਰਾਲਾ । ਅਪਰ ਪਰੰਪਰ ਸੁਰਸਰਿ ਦਇਆਲਾ । ਹਰੀ ਚੰਦ ਹਰਿ ਕ੍ਰਿਸ਼ਨ ਮਨੋਹਰ ਸਗਲ ਬ੍ਰਹਮ ਪਸਰਾਤਾ ਹੈ ॥੬੩॥ ਹਰਿ ਹਰਿ ਸੁਆਮੀ ਜੀ ਹਰੀਆ । ਬਹੈ ਦੁਲੀਚੈ ਸਿਆਮ ਸੁੰਦਰੀਆ । ਸਰਬ ਜੋਤਿ ਜਾਂਕਾ ਪਰਗਾਸਾ ਪਰਗਟ ਕਰ ਦਿਖਲਾਤਾ ਹੈ ॥੬੪॥ ਪਰਮ ਤੱਤ ਨਿਰਲੇਪ ਅਲੇਪਾ । ਅਲਖ ਪੁਰਖ ਸਰਬ ਸਿਰ ਲੇਖਾ । ਲਿਖਿਆ ਲੇਖ

ਅਭੁਲ ਨਾ ਭੂਲੇ ਤੂੰ ਕਾਹੇ ਮਨ ਬਿਲਲਾਤਾ ਹੈ ॥੬੫॥ ਸਹੰਸਰ ਨਾਮ ਕੋਊ ਗਨੈ ਨ ਤੇਰੇ। ਅੰਤ ਨ ਪਾਇਨ ਵਡੇ ਵਡੇਰੇ। ਤੇਰੀ ਸਿਫਤ ਕਉਨ ਸਲਾਹੇ ਸਚ ਕੁਦਰਤਿ ਕਾਦਰ ਜਾਤਾ ਹੈ ॥੬੬॥ ਸਹੰਸਰ ਨਾਮ ਸਤ ਜਿਹ ਪੜ੍ਹਿਆ। ਊਚੀ ਪਉੜੀ ਗਗਨੰਤਰ ਚੜ੍ਹਿਆ। ਪੰਚ ਬਾਲ ਲੈ ਜਮ ਕਉ ਮਾਰੇ ਸਚ ਮਹਿਲ ਘਰ ਜਾਤ੍ਾ ਹੈ ॥੬੭॥ ਸਹੰਸਰ ਨਾਮ ਸਚ ਸਚੀ ਸਿਮ੍ਰਤ । ਸਹੰਸਰ ਨਾਮ ਸਚ ਅਗਮ ਗਤ। ਸਹੰਸਰ ਨਾਮ ਸਚੀ ਵਡਿਆਈ ਕਿਨੈ ਵਿਰਲੇ ਗੁਰਮੁਖਿ ਜਾਤਾ ਹੈ ॥੬੮॥ ਸਹੰਸਰ ਨਾਮ ਲਿਖਤੇ ਜੋ ਪੜਤੇ। ਸਾਚੀ ਬਾਣੀ ਕੰਠੀ ਸੁਣਤੇ। ਪੰਡਤ ਦੇਹ ਸੁ ਪਾਰਗਰਾਮੀ ਹਉ ਬਲਿ ਬਲਿ ਤਿਨ ਦਰਸਾਤਾ ਹੈ ॥੬੯॥ ਗੁਰ ਕਿਰਪਾ ਤੇ ਪ੍ਰਗਟਿਓ ਲੋਆ। ਸਹੰਸਰ ਨਾਮਾ ਪਰਗਟ ਹੋਆ। ਪਵਿਤ੍ਰ ਹੋਇ ਪੜਹਿ ਜੋ ਜਿਹਬਾ ਸੇ ਜਮ ਕੇ ਪੰਥ ਨ ਜਾਤਾ ਹੈ ॥੭੦॥ ਗੁਪਤੀ ਬਾਣੀ ਪਰਗਟ ਹੋਈ। ਗੁਰਮੁਖ ਵਿਰਲਾ ਚੀਨੈ ਕੋਈ। ਸੁਨੈ ਸੁਣਾਵੇ ਹਿਰਦੇ ਗਾਵੈ ਓਹ ਪਰਉਪਕਾਰੀ ਜਾਤਾ ਹੈ ॥੭੧॥ ਪ੍ਰਣਵਤ ਨਾਨਕ ਦਾਸ ਤੁਮਾਰਾ। ਤੂ ਜੁਗ ਜੁਗ ਦਾਤਾ ਪ੍ਰਭੂ ਹਮਾਰਾ। ਦੇਹ ਦਰਸ਼ਨ ਜਨ ਤ੍ਰਿਪਤ ਅਘਾਵੈ ਤੇਰੇ ਦਰਸ਼ਨ ਕਉ ਬਲਿ ਜਾਤਾ ਹੈ ॥ ੭੨॥ ਸਹੰਸਰ ਨਾਮ ਪੜੇ ਸੋ ਮੁਕਤਾ। ਸਹੰਸਰ ਨਾਮ ਪੜ੍ਹ ਤ੍ਰਿਪਤਾ ਭੁਗਤਾ। ਸਹੰਸਰ ਨਾਮ ਪੜਿ ਅਸਥਿਰ ਹੋਵੈ ਗਰਬ ਨ ਜੋਨੀ ਜਾਤਾ ਹੈ ॥੭੩॥ ਸਹੰਸਰ ਨਾਮ ਪੜੇ ਸੇ ਸੁਖੀਏ। ਸਭ ਸੁਖ ਦੇਖੈ ਕਦੀ ਨ ਦੁਖੀਏ। ਸਹੰਸਰ ਨਾਮ ਹਰਿ ਗੁਰ ਤੇ ਪਾਇਆ ਅਸਥਿਤ ਬੰਧ ਰਖਾਤਾ ਹੈ ॥੭੪॥ ਸਹੰਸਰ ਨਾਮ ਪੜ੍ਹ ਲਹਹਿ ਵਿਸੂਰੇ। ਸਹੰਸਰ ਨਾਮ ਪੜ੍ਹ ਕਾਰਜ ਪੂਰੇ। ਜੋ ਇਛੈ ਸੋਈ ਸੁਖ ਪਾਏ ਸਤਿਨਾਮ ਸਭ ਸੁਖਦਾਤਾ ਹੈ ॥੭੫॥ ਸਹੰਸਰ ਨਾਮ ਗੁਰਮੁਖ ਜਿਨ ਪੜ੍ਹਿਆ। ਸੋ ਫਿਰ ਗਰਭ ਜੂਨ ਨ ਪੜ੍ਹਿ। ਸਹੰਸਰ ਨਾਮ ਪੜ੍ਹਿ ਮੁਕਤਾ ਹੋਵੈ ਸਚੇ ਸੱਚ ਸਮਾਤਾ ਹੈਂ ॥੭੬॥ ਕਿਰਤ ਨ ਕਰਮਾ। ਸਹੰਸਰ ਨਾਮ ਪੜ੍ਹ ਜਾਨ ਨ ਜਨਮਾ। ਸਹੰਸਰ ਨਾਮ ਪੜ੍ਹ ਅਲਖ ਅਲੇਖੈ ਅੰਭੈ ਅੰਭ ਮਿਲਾਤਾ ਹੈ ॥੭੭॥ ਸਹੰਸਰ ਨਾਮ ਪੜਿ ਸੁਖ ਬਿਸਰਾਮਾ। ਸਹੰਸਰ ਨਾਮ ਪੜਿਆ ਨਿਹਚਲ ਧਾਮਾ। ਸਹੰਸਰ ਨਾਮ ਪੜ ਸਚੇ ਰਾਤਾ ਸੱਚ ਮਹਿਲ ਘਰ ਜਾਤਾ ਹੈ ॥੭੮॥ ਸਹੰਸਰ ਨਾਮ ਸੁੰਨ ਸਮਾਧੰ। ਸਹੰਸਰ ਨਾਮ ਪੜ ਕਰਮ ਲਿਖਾਧੰ। ਸਹੰਸਰ ਨਾਮ ਪੜ੍ਹ ਪੂਰਨ ਆਸਾ ਬਿਰਥਾ ਮੂਲ ਨਾ ਜਾਤਾ ਹੈ ॥੭੯॥ ਸਹੰਸਰ ਨਾਮ ਪੜ੍ਹ ਲੋਚਾ ਪੂਰੀ। ਸਹੰਸਰ ਨਾਮ ਪੜ ਕਦੇ ਨ ਝੂਰੀ। ਸਹੰਸਰ ਨਾਮ ਪੜ੍ਹ ਸੁਖ ਸਮਾਨਾ ਧਰਮ ਧੀਰਜ ਠਹਿਰਾਤਾ ਹੈ ॥੮੦॥ ਸਹੰਸਰ ਨਾਮ ਪੜ੍ਹ ਪੂਰਨ ਆਸਾ। ਮਸਤਕ ਲੇਖ ਲਿਖਿਆ ਧੁਰ ਸਾਚਾ। ਨਾਨਕ ਸਹੰਸਰ ਨਾਮ ਹਰਿ ਪੜਿਆ ਧੁਰ ਮਸਤਕ ਲੇਖ ਲਿਖਾਤਾ ਹੈ ॥੮੧॥ ਆਦਿ ਅੰਤ ਧੁਰ ਸਾਚੀ ਬਾਣੀ। ਸੱਚ ਉਪਾਇ ਸੱਚ ਸਮਾਣੀ। ਸੱਚ ਅਚਰਜ ਅਕੱਥ ਕਿਆ ਕਹੀਐ ਨਾਨਕ ਸਿਫਤੀ ਰਾਤਾ ਹੈ ॥੮੨॥ ਜਦ ਸ੍ਰੀ ਗੁਰੂ ਨਾਨਕ ਜੀ ਸਹੰਸਰ ਨਾਮਾ ਸੁਣਾਯਾ ਤਾਂ ਹਰਿਦਾਸ ਭਗਤ ਸਭ ਸਾਧਾਂ ਨੂੰ ਨਾਲ ਲੈ ਕੇ ਪੈਰੀਂ ਆਇ ਪਿਆ ਕਹਿਣ ਲੱਗਾ ਜੀ ਏਹ ਤੀਰਥ ਤੁਮਾਰਾ ਹੈ ਤੁਮ ਕੋਈ ਦਿਨ ਏਥੇ ਹੀ ਬਿਸਰਾਮ ਕਰੋ ਗੁਰੂ ਨਾਨਕ ਜੀ ਪੰਦਰਾਂ ਦਿਨ ਓਥੇ ਰਹੇ ਫੇਰ ਸ੍ਰੀ ਗੁਰੂ ਨਾਨਕ ਜੀ

ਤੇ ਮਰਦਾਨਾ ਅਤੇ ਮੈ ਤ੍ਰੈ ਓਥੋਂ ਅੰਤਰ ਧਿਆਨ ਹੋਏ ਤਾਂ ਇਕਸ ਦੇਸ ਉਪਰ ਜਾਇ ਨਿਕਲੇ ॥੯੫॥

## ਅਗੇ ਸਾਖੀ ਯਾਤਰਾ ਕੀ ਚਲੀ

ਸ੍ਰੀ ਗੁਰੂ ਨਾਨਕ ਜੀ ਕਿਸੇ ਵਸਤੀ ਵੜਨ ਨਾਹੀਂ ਕਿਥਾਊਂ ਜੰਗਲ ਕਿਥਾਊਂ ਦਰਿਆ ਉਤੇ ਕਿਤੇ ਟਿਕਨ ਨਾਹੀਂ ਜੇ ਮਰਦਾਨੇ ਨੂੰ ਭੁਖ ਲਗੇ ਤਾਂ ਚੁਪ ਕਰ ਰਹੇ ਇਕ ਦਿਨ ਮਰਦਾਨੇ ਨੂੰ ਡਾਢੀ ਭੁਖ ਲਗੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆ ਸਿਧਾ ਵਸਤੀ ਵਿਚ ਜਾਇ ਖੜਾ ਹੋ ਅਗੇ ਇਕ ਉਪਲ ਖੱਤ੍ਰੀ ਰਹਿੰਦੇ ਹਨ ਓਥੇ ਜਾਇ ਖਲੋਵੀਂ ਓਹ ਲੋਕਾਂ ਨੂੰ ਖਵਾਇੰਦੇ ਹੋਣਗੇ ਅਤੇ ਤੈਨੂੰ ਜਾਂਦਿਆਂ ਈ ਭਾਵੇਂ ਹਿੰਦੂ ਭਾਵੇਂ ਮੁਸਲਮਾਨ ਜੋ ਤੇਰੇ ਮੂੰਹ ਆਨ ਲਗੇਗਾ ਤੇਰੀ ਪੈਰੀਂ ਆਇ ਪਵੇਗਾ ਔਰ ਛੱਤੀ ਅੰਮ੍ਰਿਤ ਆਨ ਰਖਣਗੇ ਕੋਈ ਪੁਛਸੀ ਭੀ ਨਾਹੀਂ ਜੋ ਕਿਥੋਂ ਆਯਾ ਹੈਂ ਅਤੇ ਕਿਸਦਾ ਆਦਮੀ ਹੈਂ ਤੇ ਜੋ ਕੋਈ ਆਵਸੀ ਸੋ ਏਹੋ ਕਹਿਸੀ ਜੋ ਮੈਂ ਆਪਣਾ ਸਰਬੰਸ ਅਰਪ ਦੇਵਾਂ ਤਾਂ ਮੇਰਾ ਭਲਾ ਹੋਵੇ ਜੋ ਅਸਾਂ ਨੂੰ ਇਹ ਦੀਦਾਰ ਹੋਇਆ ਹੈ ਤਾਂ ਮਰਦਾਨੇ ਉਪਰ ਬਾਬਾ ਜੀ ਦੀ ਬਹੁਤ ਖੁਸ਼ੀ ਹੋਈ ਤੇ ਮਰਦਾਨਾ ਸ਼ਹਿਰ ਨੂੰ ਭੇਜਿਆ ਅਤੇ ਜਦ ਮਰਦਾਨਾ ਗਿਆ ਤਾਂ ਸਾਰਾ ਸ਼ਹਿਰ ਮਰਦਾਨੇ ਦੀ ਪੈਰੀਂ ਆਇ ਲੱਗਾ ਤੇ ਬਹੁਤ ਪੂਜਾ ਹੋਈ ਤਾਂ ਮਰਦਾਨਾ ਭੋਜਨ ਤੇ ਕਪੜਿਆਂ ਦੀ ਪੰਡ ਬੰਨ੍ਹ ਕੇ ਲੈ ਆਯਾ ਤਾਂ ਗੁਰੂ ਜੀ ਦੇਖ ਕਰ ਬਹੁਤ ਹਸੇ ਤੇ ਆਖਣ ਲਗੇ ਮਰਦਾਨਾ ਕਿਆ ਆਂਦਾ ਹਈ ਤਾਂ ਮਰਦਾਨੇ ਕਿਹਾ ਜੀ ਇਹ ਕਪੜੇ ਤੇ ਹੋਰ ਜੋ ਕੁਛ ਹੈ ਸੋ ਆਪ ਦੇ ਅਗੇ ਆਣ ਰਖਿਆ ਹੈ ਅਗੇ ਜੋ ਆਪਦੀ ਰਜਾਇ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਆਂਦੋ ਤਾਂ ਭਲਾ ਕੀਤੋ ਪਰ ਇਹ ਤਾਂ ਅਸਾਡੇ ਕਿਸੇ ਕੰਮ ਨਾਹੀਂ ਤਾਂ ਮਰਦਾਨੇ ਆਖਿਆ ਜੀ ਕਿਆ ਕਰੀਏ ਤਾਂ ਬਾਬੇ ਆਖਿਆ ਸੱਟ ਘੱਤ ਤਾਂ ਮਰਦਾਨੇ ਸਭ ਵਸਤ ਪੰਡ ਸਾਰੀ ਸੱਟ ਦਿਤੀ ਓਥੋਂ ਰਮਦੇ ਰਹੇ ਤਾਂ ਮਰਦਾਨੇ ਅਰਜ਼ ਕੀਤੀ ਹੇ ਮਹਾਰਾਜ ਜੀ ਜੋ ਕੋਈ ਤੇਰੇ ਨਾਮ ਕੀ ਮਾਨਤਾ ਕਰਦੇ ਹੈਨ ਅਤੇ ਜੋ ਕੋਈ ਸਿਖ ਦੇ ਮੂੰਹ ਪਾਵੇ ਸੋ ਉਸਦਾ ਭਾਉ ਆਪ ਨੂੰ ਵੀ ਕੁਛ ਪਹੁੰਚਤਾ ਹੈ। ਏਹ ਮੇਰਾ ਸੰਸਾ ਨਵਿਰਤ ਕਰੋ ਜੀ ਆਪ ਤਾਂ ਕੁਛ ਛੋਂਹਦੇ ਨਹੀਂ ਤੇ ਨਾ ਕੁਛ ਮੂੰਹ ਪਾਂਵਦੇ ਹੋ ਅਤੇ ਕਿਸ ਨਾਲ ਤ੍ਰਿਪਤ ਰੈਂਹਦੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਰਬਾਬ ਵਜਾਇ ਤਾਂ ਬਾਬੇ ਜੀ ਰਾਗ ਗਉੜੀ ਗੁਆਰੇਰੀ ਵਿਚ ਸ਼ਬਦ ਉਚਾਰਿਆ—

ਮਹਲਾ ੪ ॥ ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥ ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ ॥ ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ ਰਹਾਉ ॥ ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥ ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥ ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥੨॥ ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥ ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥ ਹਰਿ ਜਨ

ਪ੍ਰੀਤਿ ਜਪੈ ਨਿਰੰਕਾਰਾ ॥੩॥ ਨਰ ਪ੍ਰਾਨੀ ਪ੍ਰੀਤਿ ਮਾਇਆ ਧਨੁ ਖਾਟੇ ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੈ ॥੪॥

ਤਾਂ ਮਰਦਾਨੇ ਸਤਿ ਕਹਿ ਕਰ ਤਸਲੀਮ ਕੀਤਾ ਉਥੋਂ ਅਗੇ ਗੁਰੂ ਜੀ ਚਲਦੇ ਰਹੇ ॥੬੬॥

# ਅਗੇ ਸਾਖੀ ਠੱਗਾਂ ਨਾਲ ਹੋਈ

ਤਾਂ ਸ੍ਰੀ ਗੁਰੂ ਨਾਨਕ ਜੀ ਉਥੋਂ ਚਲਦੇ ੨ ਠੱਗਾਂ ਦੇ ਮੁਲਕ ਵਿਚ ਜਾਇ ਪਹੁੰਚੇ ਤਾਂ ਉਸ ਰਸਤੇ ਵਿਚ ਸ਼ੇਖ ਸੱਜਣ ਰਹਿੰਦਾ ਸੀ ਪਰ ਉਸਨੇ ਆਪਣੇ ਘਰ ਰਸਤੇ ਉਪਰ ਬਨਾਏ ਹੋਏ ਸਨ ਇਕ ਠਾਕੁਰ ਦੁਆਰਾ ਅਤੇ ਇਕ ਮਸੀਤ ਉਸਨੇ ਕਰ ਛੱਡੀ ਸੀ ਤੇ ਕੋਈ ਹਿੰਦੂ ਜਾਵੇ ਤਾਂ ਠਾਕਰ ਦੁਆਰੇ ਠੌਰ ਦੇਵੇ ਜੇ ਮੁਸਲਮਾਨ ਜਾਵੇ ਤਾਂ ਮਸੀਤ ਵਿਚ ਠੌਰ ਦੇਵੇ ਜੇ ਰਾਤ ਪਵੇ ਤਾਂ ਅੰਦਰ ਜਗ੍ਹਾ ਦੇਵੇ ਜਾਂ ਓਹ ਸੌਣ ਤਾਂ ਫਾਹੇ ਦੇ ਕੇ ਮਾਰ ਦੇਵੇ ਫੇਰ ਖੂਹੇ ਵਿਚ ਚਾਇ ਸੁਟੇ ਜਦ ਦਿਨ ਚੜ੍ਹੇ ਤਾਂ ਹਥ ਵਿਚ ਤਸਬੀ ਫੜਕੇ ਆਸਾ ਲੈਕੇ ਮੁਸੱਲਾ ਪਾਇ ਬਹੇ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਜਣੇ ਓਥੇ ਆਇ ਪਹੁੰਚੇ ਤਾਂ ਦੇਖ ਕਰ ਉਸਨੇ ਬਹੁਤ ਖਿਦਮਤ ਕੀਤੀ ਅਤੇ ਆਪਣੇ ਆਦਮੀਆਂ ਨੂੰ ਆਖਿਓਸੁ ਭਾਈ ਇਨਾਂ ਦੇ ਪਾਸ ਬਹੁਤ ਧਨ ਹੋਸੀ ਪਰ ਗੁਝਾ ਹੈ ਕਿਉਂਕਿ ਇਨਾਂ ਦੇ ਮੂੰਹ ਉਪਰ ਲਾਲੀਆਂ ਹੈਂ ਜਦ ਦਿਨ ਗੁਜਰਿਆ ਤੇ ਰਾਤ ਪੈ ਗਈ ਤਾਂ ਆਖਣ ਲਗਾ ਉਠੋ ਜੀ ਅੰਦਰ ਚਲੋ ਤੇ ਅਰਾਮ ਨਾਲ ਸਵੋਂ ਤਾਂ ਗੁਰੂ ਨਾਨਕ ਜੀ ਆਖਯਾ ਭਾਈ ਤੇਰਾ ਨਾਉਂ ਕਿਆ ਹੈਂ ਉਸਨੇ ਆਖਿਆ ਜੀ ਮੇਰਾ ਨਾਮ ਸੱਜਣ ਹੈ ਹਰ ਕਿਸੇ ਦਾ ਖਿਦਮਤਦਾਰ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਭਲੀ ਖਿਦਮਤ ਕਰਦਾ ਹੈਂ ਪਰ ਇਕ ਸ਼ਬਦ ਖੁਦਾਇ ਦੀ ਬੰਦਗੀ ਦਾ ਆਖਕੇ ਸਵਾਂਗੇ ਤਾਂ ਸੱਜਣ ਆਖਿਆ ਭਲਾ ਹੋਵੇ ਜੀ ਤਾਂ ਫੇਰ ਆਖਿਓਸੁ ਜੀ ਹੁਣ ਤਾਂ ਰਾਤ ਬਹੁਤ ਗਈ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਰਬਾਬ ਵਜਾਇਆ ਤਾਂ ਗੁਰੂ ਜੀ ਰਾਗ ਸੂਹੀ ਵਿਚ ਸ਼ਬਦ ਉਚਾਰਿਆ ॥ ਊਜਲੁ ਕੈਹਾਂ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸ ॥੧॥ ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨਿ੍ ॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਸੰਨਿ ॥੧॥ ਰਹਾਉ ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ॥੨॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ੍ ॥੩॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹਨਿ੍ ॥੪॥ ਅੰਧੁਲੇ ਭਾਰ ਉਠਾਇਆ ਡੂਗਰ ਵਾਟ ਬਹੁਤੁ ॥ ਅਖੀ ਲੋੜੀ ਨ ਲਹਾ ਹਉ ਚੜਿ ਲੰਘਾ ਕਿਤੁ ॥੫॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥ ਤਾਂ ਗੁਰੂ ਬਾਬੇ ਜੀ ਦੇ ਦਰਸ਼ਨ ਸਦਕਾ ਉਸਦੀ ਬੁਧ ਹੋਰ ਦੀ ਹੋਰ

ਹੋ ਗਈ ਜਾਂ ਵਿਚਾਰ ਹੋਈ ਤਾਂ ਆਖਿਆ ਭਾਈ ਮੇਰੇ ਸਭੇ ਗੁਨਾਹ ਜ਼ਾਹਿਰ ਹੋਵਣਗੇ ਤਾਂ ਸਜਣ ਉਠ ਕਰ ਆ ਪੈਰਾਂ ਤੇ ਢਹਿ ਪਇਆ ਗੁਰੂ ਜੀ ਕੇ ਪੈਰ ਚੁੰਮਿਓਸੁ ਆਖਿਓਸੁ ਜੀ ਮੇਰੇ ਗੁਨਾਹ ਦਾ ਫਜ਼ਲ ਕਰਹੁ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਸ਼ੇਖ ਸਜਣਾ ਖੁਦਾਇਦੀ ਦਰਗਾਹ ਵਿਚ ਦੂਇ ਗਲੀਂ ਗੁਨਾਹ ਦਾ ਫਜ਼ਲ ਹੁੰਦਾ ਹੈ ਤਾਂ ਸ਼ੇਖ ਸਜਣ ਨੇ ਅਰਜ਼ ਕੀਤੀ ਜੀ ਓਹ ਗਲਾਂ ਹੀ ਕਹੋ ਜਿਨੀਂ ਗਲੀਂ ਗੁਨਾਹ ਦਾ ਫਜ਼ਲ ਹੋਵੇ ਤਾਂ ਗੁਰੂ ਨਾਨਕ ਜੀ ਮਿਹਰਵਾਨ ਹੋਏ ਤਾਂ ਗੁਰੂ ਨਾਨਕ ਜੀ ਆਖਯਾ ਭਾਈ ਜੇਹੜੇ ਤੈਂ ਖੂਨ ਕੀਤੇ ਹਨ ਸੋ ਸਚ ਆਖ ਤਾਂ ਸਜਣ ਲਗਾ ਸੱਚ ਬੋਲਣ ਤਾਂ ਸਚੋ ਸਚ ਕਹਿਆ ਜੀ ਮੈਂ ਵਡੇ ਖੂਨ ਕੀਤੇ ਹੈਨ ਤਾਂ ਗੁਰੂ ਜੀ ਕਹਿਆ ਭਾਈ ਓਨਾਂ ਦੀ ਜੋ ਵਸਤ ਅਕਠੀ ਕੀਤੀ ਹਈ ਸੋ ਲੈ ਆਓ ਤਾਂ ਸ਼ੇਖ ਸਜਣ ਹੁਕਮ ਮੰਨਕੇ ਸਭ ਚੀਜ਼ਾਂ ਜਾਇਕੇ ਲੈ ਆਯਾ ਤਾਂ ਗੁਰੂ ਜੀ ਬਚਨ ਕੀਤਾ ਭਈ ਖੁਦਾਇਦੇ ਨਾਮ ਏਹ ਪਦਾਰਥ ਲੁਟਾਇ ਦੇਹ ਤਾਂ ਸਭ ਵਸਤ ਖੁਦਾਇਦੇ ਨਾਮ ਉਪਰ ਲੁਟਾਇ ਦਿਤੀ ਤਾਂ ਲੱਗਾ ਗੁਰੂ ਗੁਰੂ ਜਪਣ ਸ੍ਰੀ ਗੁਰੂ ਨਾਨਕ ਜੀ ਕਾ ਓਹ ਭੀ ਨਾਉਂ ਧਰੀਕ ਸਿੱਖ ਹੋਯਾ ॥ ਬੋਲੋ ਭਾਈ ਜੀ ਵਾਹਿਗੁਰੂ ॥੬੭॥

## ਸਾਖੀ ਪਾਣੀਪਤ ਕਰਨਾਲ ਕੀ ਚਲੀ

ਤਾਂ ਗੁਰੂ ਜੀ ਓਥੋਂ ਚਲਦੇ ਪਾਣੀਪਤ ਆਇ ਨਿਕਲੇ ਤਾਂ ਪਾਣੀਪਤ ਕਾ ਪੀਰ ਸ਼ੇਖ ਸ਼ਰਫ ਉਸਦਾ ਮੁਰੀਦ ਸ਼ੇਖ ਟਟੀਹਰੀ ਥਾ ਤਾਂ ਓਹ ਪੀਰ ਵਾਸਤੇ ਪਾਣੀ ਦਾ ਅਸਤਾਵਾ ਲੈਣ ਆਯਾ ਤੇ ਕਿਆ ਦੇਖੇ ਜੋ ਅਗੇ ਗੁਰੂ ਜੀ ਮਰਦਾਨਾ ਅਤੇ ਮੈਂ ਭੀ ਬੈਠੇ ਹਾਂ ਤਾਂ ਉਸਨੇ ਆਇਕੇ ਕਹਿਆ ਸਲਾਮ ਲੈਕਮ ਓ ਦਰਵੇਸ਼ ਤਾਂ ਅਗੋਂ ਗੁਰੂ ਜੀ ਬੋਲਿਆ ਅਲੇਖ ਕੋ ਸਲਾਮ ਹੋ ਪੀਰ ਦਰਵੇਸ਼ ਤਾਂ ਸ਼ੇਖ ਟਟੀਹਰੀ ਹੈਰਾਨ ਹੋਕਰ ਕਹਿਓਸੁ ਕਿ ਅਜ ਤੋੜੀ ਸਲਾਮ ਕਿਸੇ ਨਹੀਂ ਮੋੜਿਆ ਪਰ ਮੈਂ ਅਪਨੇ ਪੀਰ ਨੂੰ ਤਾਂ ਖਬਰ ਕਰਾਂ ਤਾਂ ਉਸਨੇ ਆਇਕਰ ਪੀਰ ਨੂੰ ਆਖਿਆ ਪੀਰ ਜੀ ਜਾਂ ਮੈਂ ਅਸਤਾਵਾ ਭਰਨ ਗਿਆ ਤਾਂ ਅਗੇ ਤ੍ਰੈ ਦਰਵੇਸ਼ ਬੈਠੇ ਹੈਸਨ ਤਾਂ ਮੈਂ ਜਾਇ ਕਰ ਸਲਾਮ ਪਾਇਆ ਤੇ ਆਖਿਯਾ ਸਲਾਮ ਲੈਕਮ ਹੋ ਦਰਵੇਸ਼ ਤਾਂ ਅਗੋਂ ਉਸ ਆਖਯਾ ਅਲੇਖ ਕੋ ਸਲਾਮ ਹੋ ਪੀਰ ਦੇ ਦਰਵੇਸ਼ ਤਾਂ ਪੀਰ ਨੇ ਕਹਿਆ ਬਚਾ ਜਿਸ ਅਲੇਖ ਨੂੰ ਸਲਾਮ ਕੀਤਾ ਹੈ ਉਸਦਾ ਦੀਦਾਰਕ ਰਾਇ ਤਾਂ ਉਸਨੂੰ ਆਖੀਐ ਜੋ ਤੂੰ ਅਲੇਖ ਕਿਥੋਂ ਡਿਠਾ ਹੈ ਤਾਂ ਸ਼ੇਖ ਸ਼ਰਫ ਟਟੀਹਰੀ ਮੁਰੀਦ ਕੋ ਲੈਕਰ ਆਯਾ ਗੁਰੂ ਨਾਨਕ ਜੀ ਪਾਸ ਆ ਅਵਾਜਾ ਕੀਤਾ। ਗੋਸ਼ਟ ਮਹਲਾ ੧ ॥ ਤਾਂ ਸ਼ੇਖ ਬਾਬੇ ਜੀ ਨੂੰ ਪੁਛਿਆ ਕੁਜਾ ਆਮਦ ਤਾਂ ਬਾਬੇ ਜਵਾਬ ਦਿਤਾ। ਈਂ ਜਾ ਆਮਦ। ਫੇਰ ਸ਼ੇਖ ਸ਼ਰਫ ਪੁਛਿਆ ਆਜ ਮਾਨ ਮੰਨੀ ਤਾਂ ਬਾਬੇ ਜੀ ਜਵਾਬ ਦਿਤਾ ਸਮਾਨ ਸੁਮਾਨ ਤਦਹੂ ਸ੍ਰੀ ਬਾਬੇ ਜੀ ਨੂੰ ਪੀਰ ਨੇ ਬਾਣੀ ਦਾ ਪੁਰਸੀਦ ਪੁਛਿਆ ਅਗਰ ਤੁਰਾ ਸਲਾਮੀ ਮਪੁਰਸਮ ਅਹਿਲ ਜਵਾਬ ਬਗੋਇ ਦਰਵੇਸ਼ ਕੁਲਾਹ ਸੁਮਾਚਿ ਮਜ਼ਹਬ ਅਸਤ ਤਾਂ ਬਾਬੇ ਜੀ ਜਵਾਬ ਦਿਤਾ। ਮਨੂਆਂ ਮੂੰਡੈ ਤਾਂ ਮੂੰਡ ਮੂੰਡਾਵੈ ॥ ਬਿਨ ਮਨ ਮੂੰਡੇ

ਜਗਤ ਨਾ ਪਾਵੈ। ਮੂੰਡ ਕਾਟ ਗਰ ਆਗੇ ਧਰੈ। ਮਨ ਮਤ ਤਿਆਗ ਗੁਰ ਕੀ ਮਤ ਤਰੈ। ਮੂੰਡ ਮੁੰਡਾਇ ਹੋਇ ਸਭ ਕੀ ਰੇਨਾ। ਸੋ ਬੈਰਾਗੀ ਪਰਖੇ ਗੁਰਬੈਨਾ। ਮੂੰਡ ਮੁਡਾਇ ਕੀ ਏਹ ਗਤਿ ਭਾਈ। ਕੋਈ ਵਿਰਲਾ ਗੁਰਮਤ ਮੂੰਡ ਮੁੰਡਾਈ। ਸੁਆਦ ਸਨੇਹ ਮਮਤਾ ਸਭ ਤਜੀਅੰ। ਏਹ ਜੁਗਤ ਨਾਨਕ ਕੁਲਾਹ ਪਹਰੀਅੰ ॥੧॥ ਤਾਂ ਫ਼ੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸੁਆਲ ਮੇਂ ਪੁਰਮ ਅਹਿਲ ਜਵਾਬ ਬਗੋ ਦਰਵੇਸ਼ ਫਿਰਕਾ ਸਮਾਚਿ ਮਜਹਬ ਅਸਤ। ਤਾਂ ਸ੍ਰੀ ਬਾਬੇ ਜੀ ਜਵਾਬ ਦਿਤਾ। ਪੀਰ ਮਤਿ ਮੁਰੀਦ ਹੋਇ ਰਹਨੰ। ਖਫਨੀ ਟੋਪੀ ਮਨ ਸ਼ਬਦ ਗਹਨੰ। ਬਹਿਤਾ ਦਰੀਆ ਲੇ ਕਰੇ ਬਰੇਤੀ। ਸਹਜਿ ਬੈਸਿ ਤਹਾ ਸੁਖਮਨ ਚੇਤੀ। ਹਰਖ ਸੋਗ ਕਾ ਕਰੋ ਹੰਕਾਰੰ। ਪਹਿਰ ਕਫਨੀ ਦੁਬਿਧਾ ਬਿਦਾਰੰ। ਗੜ ਸੁੰਨ ਲੈ ਬਸਦੀ ਰਹਾਈ। ਤਬ ਕਫਨੀ ਕੀ ਜੁਗਤਿ ਪਾਈ। ਕੁਟੰਬ ਛੋਡ ਭਇਆ ਅਕੇਲਾ। ਨਾਨਕ ਪਹਿਰ ਕਫਨੀ ਭਯਾ ਸੁਹੇਲਾ ॥੨॥ ਤਾਂ ਫੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸ਼ਵਾਲ ਮੇਂ ਪਰਸ਼ਮ ਅਹਿਲ ਜਵਾਬ ਬਗੋ ਦਰਵੇਸ਼ ਕੁਪੀਨ ਸੁਮਾਚਿ ਮਜਹਬ ਅਸਤ। ਤਾਂ ਸ੍ਰੀ ਗੁਰੂ ਬਾਬੇ ਜੀ ਜਵਾਬ ਦਿਤਾ। ਪੀਰ ਮਤ ਮੁਰੀਦ ਹੋਇ ਰਹਨੰ। ਗੁਰ ਸਬਦੀ ਖਿਮਾ ਮਨਿ ਸਹਜਿ ਗਹਨੰ। ਦਿਸਟਿ ਬਾਂਧੋ ਦੁਰਮਤਿ ਹਰੀਅੰ॥ ਦਸੀ ਦੁਆਰੇ ਲੇ ਤਹਾਂ ਚੜੀਅੰ। ਅਠਸਠਿ ਹਾਟ ਤਾੜ ਕਰਨੰ। ਪਹਿਰ ਲੰਗੋਟੀ ਜਗ ਨ ਮਰਣੰ। ਪਹਿਰ ਲੰਗੋਟੀ ਭਯਾ ਅਕੇਲਾ ਉਲਟ ਲੰਬ ਕਾ ਪੀਵੈ ਉਹ ਜਲਾ। ਬਿਲੰਦ ਮਤਿ ਗੁਰ ਦੀ ਰਹੀ ਛੋਟੀ। ਏਹ ਜੁਗਤਿ ਨਾਨਕ ਪਹਿਰਬੋ ਲੰਗੋਟੀ ॥੩॥ ਤਾਂ ਫੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸੁਆਲ ਮੇ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ ਪਾਉ ਪੋਛ ਤਰਕ ਸੁਮਾਚਿ ਮਜਹਬ ਅਸਤ। ਤਾਂ ਗੁਰੂ ਜੀ ਜਵਾਬ ਦਿਤਾ। ਸਰਬ ਗਿਆਨ ਅਹਿਨਿਸਿ ਰੀਤੰ। ਪਾਵਨ ਪਵਨ ਜਲ ਮਨਿ ਕੀਤੰ। ਧਰਨ ਤਰਵਰ ਕੀ ਰਹਿਤ ਰਹਿਨੰ। ਕਾਟਨ ਖੋਦਨ ਮਨ ਮਹਿ ਸਹਨੰ। ਦਰੀਆ ਮੈਲਾ ਰੀਤ ਆਛੀ। ਭਾਉ ਭਾਉ ਓਹੁ ਕਰੇ ਸਾਖੀ। ਏਹ ਮਥਿਨ ਕਰ ਕਰਬੇ ਪਹਨੰ। ਤਉ ਪਾਉਪੋਸ਼ ਬ੍ਰਹਮ ਹੋਇ ਰਹਨੰ। ਬਿਨ ਬ੍ਰਹਮ ਚੀਨੇ ਪਾਉਪੋਸ਼ ਤਿਆਗੇ। ਕਹੇ ਨਾਨਕ ਉਹ ਤਿੜਘਾਟ ਨ ਲਾਗੇ ॥੪॥੧॥ ਫੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸੁਆਲ ਮੇਂ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ ਸਫਾਦਿੰ ਤੁਰਾ ਦਰਵੇਸੰ ਮਨ ਮਲਾਚਿਲਾ ਸੇਸੰ। ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸ਼ਬਦ ਕੀਤਾ ਤੇ ਆਖਿਆ ਮਰਦਾਨਿਆਂ ਰਬਾਬ ਵਜਾਇ। ਤਾਂ ਗੁਰਦੇਵ ਜੀ ਨੇ ਸ਼ਬਦ ਕਹਿਆ—

ਦੇਵਗੰਧਾਰੀ ਮਹਲਾ ੧ ॥

ਜੀਵਤਿ ਮਰੇ ਜਾਗਤਿ ਪੁਨ ਸੋਵੈ ਜਾਨਤਿ ਆਪ ਮੁਸਾਵੈ ॥ ਸਫਨ ਸਫਾਇ ਹੋਇ ਮਿਲੇ ਖਾਸਕੋ ਤਉ ਦਰਵੇਸ਼ ਕਹਾਵੈ ॥੧॥ ਤੇਰਾ ਜਨ ਕੋਹੈ ਐਸਾ ਦਿਲ ਦਰਵੇਸ਼ ॥ ਸ਼ਾਦੀ ਗਮੀ ਤਮਕ ਨਹੀਂ ਗੁਸਾ ਖੁਦੀ ਹਿਰਸ ਨਹੀਂ ਏਸ ॥ ਕੰਚਨ ਖਾਕ ਬਰਾਬਰ ਦੇਖੇ ਹਕ ਹਲਾਲ ਪਛਾਨੈ ॥ ਆਈ ਤਲਬ ਸਾਹਿਬ ਕੀ ਮਾਨੈ ਅਵਰ ਤਲਬ ਨਹੀਂ ਜਾਨੈ ॥ ਜੋਗੀ ਜੰਗਮ ਸਿਧ ਕਹਾਵੈ ਲੋਹੂ ਬਿੰਦ ਜਮਾਵੈ। ਪਾਚੋਂ ਇੰਦ੍ਰੀ ਦ੍ਰਿੜ ਕਰ ਰਾਖੈ ਤਉ ਦਰਵੇਸ਼

ਕਹਾਵੈ ॥ ਗਗਨਿ ਮੰਡਲ ਮਹਿ ਆਸਨ ਬੈਠਾ ਅਨਹਦ ਸਬਦ ਵਜਾਵੈ ॥ ਕਹੁ ਨਾਨਕ ਸਾਧ ਕੀ ਮਹਿਮਾ ਬੇਦ ਪੁਰਾਨ ਨ ਪਾਵੈ ॥ ਤਾਂ ਫੇਰ ਸ਼ੇਖ ਸ਼ਰਫ ਨੇ ਆਖਿਆ ਵਾਹ ਵਾਹ ਖੁਦਾਇ ਦੇ ਸਹੀ ਕਰਨ ਵਾਲਿਆਂ ਦਾ ਕਿਆ ਸਹੀ ਕੀਜੇ ਉਨ੍ਹਾਂ ਦਾ ਦੀਦਾਰ ਕੀਚੇ ਤਾਂ ਆਇ ਦਸਤਬੋਸੀ ਲੀਤੀ ਅਤੇ ਪੈਰ ਚੁੰਮਿਓਸੁ ਤਾਂ ਅਪਨੇ ਡੇਰੇ ਕਉ ਗਿਆ ਤਾਂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈ ਅਸੀਂ ਦਿਲੀ ਦੇ ਤਰਫ ਨੂੰ ਰਮਦੇ ਰਹੇ ॥੬੪॥

## ਆਗੇ ਸਾਖੀ ਦਿਲੀ ਦੇ ਪਾਤਸ਼ਾਹ ਨਾਲ ਹੋਈ

ਤਾਂ ਗੁਰੂ ਨਾਨਕ ਜੀ ਜਾਂਦੇ ੨ ਦਿਲੀ ਜਾਏ ਵੜੇ ਤਾਂ ਦਿਲੀ ਦਾ ਪਾਤਸ਼ਾਹ ਬ੍ਰਹਮ ਬੇ ਗਸੀ ਤਾਂ ਗੁਰੂ ਜੀ ਇਕ ਮਹਾਵਤ ਦੇ ਪਾਸ ਜਾ ਬੈਠੇ ਪਰ ਉਨ੍ਹਾਂ ਮਹਾਵਤਾਂ ਨੇ ਗੁਰੂ ਜੀ ਦੀ ਟਹਿਲ ਬਹੁਤ ਕੀਤੀ ਅਤੇ ਉਨ੍ਹਾਂ ਮਹਾਵਤਾਂ ਦਾ ਇਕ ਹਾਥੀ ਮਰ ਗਿਆ ਸੋ ਓਸ ਮਹਾਵਤ ਦਾ ਸਭ ਕੁਟੰਬ ਪਿਟਦੇ ਅਤੇ ਰੋਂਦੇ ਸਨ ਸਾਰਾ ਕੁਟੰਬ ਹੀ ਬਿਆਕੁਲ ਹੋਇ ਰਹਿਆ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਉਨ੍ਹਾਂ ਨੂੰ ਆਖਿਆ ਭਾਈ ਤੁਸੀਂ ਕਿਉਂ ਰੋਂਦੇ ਆਹੇ ਤਾਂ ਉਨ੍ਹਾਂ ਆਖਿਆ ਜੀ ਹਾਥੀ ਮਰ ਗਿਆ ਹੈ ਜੀ ਹਾਥੀ ਪਾਤਸ਼ਾਹ ਦਾ ਸੀ ਤਾਂ ਗੁਰੂ ਜੀ ਕਿਹਾ ਭਾਈ ਹਾਥੀ ਕਿਸਦਾ ਹੈ ਤਾਂ ਉਨ੍ਹਾਂ ਮਹਾਵਤਾਂ ਆਖਿਆ ਜੀ ਹਾਥੀ ਪਾਤਸ਼ਾਹ ਦਾ ਸੀ ਤਾਂ ਗੁਰੂ ਜੀ ਕਿਹਾ ਭਾਈ ਜੇ ਪਾਤਸ਼ਾਹ ਦਾ ਹੈ ਤਾਂ ਤੁਸੀਂ ਕਿਉਂ ਰੋਂਦੇ ਹੋ ਤਾਂ ਫੇਰ ਉਸ ਮਹਾਵਤ ਨੇ ਕਿਹਾ ਜੀ ਏਸ ਹਾਥੀ ਦਾ ਜੋ ਰੋਜੀਨਾ ਪਾਤਸ਼ਾਹ ਨੇ ਬੰਨ੍ਹਿਆ ਹੋਯਾ ਸੀ ਸੋ ਮਹਾਰਾਜ ਜੀ ਉਸ ਵਿਚੋਂ ਮੇਰਾ ਟਬਰ ਪਲਦਾ ਸੀ ਤਾਂ ਉਸ ਮਹਾਵਤ ਉਤੇ ਸ੍ਰੀ ਬਾਬੇ ਜੀ ਦੀ ਮਿਹਰਬਾਨੀ ਹੋਈ ਤਾਂ ਬਾਬੇ ਜੀ ਆਖਯਾ ਜੇ ਹਾਥੀ ਜੀਵੇ ਤਾਂ ਨਾ ਰੋਵੋਗੇ ਤਾਂ ਉਨ੍ਹਾਂ ਆਖਿਆ ਮੋਏ ਕਿਥੋਂ ਜੀਂਵਦੇ ਹਨ ਤਾਂ ਸ੍ਰੀ ਗੁਰੂ ਜੀ ਕਹਿਆ ਇਸਦੇ ਮੂੰਹ ਉਪਰ ਵਾਹਿਗੁਰੂ ਕਹਿਕੇ ਹਥ ਫੇਰੋ ਤਾਂ ਉਨ੍ਹਾਂ ਗੁਰੂ ਜੀ ਦਾ ਹੁਕਮ ਮੰਨਕੇ ਵਾਹਿਗੁਰੂ ਆਖਕੇ ਹੱਥ ਫੇਰਿਆ ਤਾਂ ਹਾਥੀ ਉਠ ਖੜਾ ਹੋਇਆ ਬੜੀ ਖੁਸ਼ੀ ਹੋਈ ਤਾਂ ਏਸ ਬਾਤ ਕੀ ਖਬਰ ਪਾਤਸ਼ਾਹ ਪਾਸ ਵੀ ਜਾਇ ਪਹੁੰਚੀ ਤਬ ਸੁਲਤਾਨ ਬ੍ਰਹਮ ਬੇਗ ਹਾਥੀ ਮੰਗਾਇਕੇ ਉਸ ਪਰ ਅਸਵਾਰ ਹੋਇ ਕਰ ਸ੍ਰੀ ਗੁਰੂ ਜੀ ਦੇ ਦੀਦਾਰ ਕੋ ਅਯਾ ਆਇ ਬੈਠਾ ਤੇ ਆਖਿਓਸੁ ਜੀ ਏਹ ਹਾਥੀ ਤੁਸਾਂ ਜਵਾਯਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਾਰਨੇ ਤੇ ਜੀਵਾਲਣ ਵਾਲਾ ਓਹ ਖੁਦਾਇ ਹੈ ਅਤੇ ਦੁਆਇ ਫਕੀਰਾਂ ਅਤੇ ਰਹਿਮ ਖੁਦਾਇ। ਜਿਸ ਜਿਸ ਵਖਤ ਇਸ ਨਾਲ ਸਖਤੀ ਆਇ ਬਣਦੀ ਹੈ ਅਤੇ ਜੇ ਸਾਇਤ ਨੇਕ ਹੋਂਦੀ ਹੈ ਸੁ ਤਾਂ ਏਹ ਫਕੀਰਾਂ ਦੇ ਮਥੇ ਲਗਦੀ ਹੈ ਅਪੇ ਫਕੀਰਾਂ ਥੀਂ ਦੁਆਇ ਮੰਗੀ ਤਾਂ ਖੁਦਾਇ ਰਹਿਮ ਕਰਦਾ ਹੈ ਵਾਸਤੇ ਫਕੀਰਾਂ ਦੇ ਤਾਂ ਫੇਰ ਪਾਤਸ਼ਾਹ ਆਖਿਆ ਜੀ ਫਿਰ ਹਮਹਿ ਦਿਖਾਲ। ਤਾਂ ਸ੍ਰੀ ਬਾਬੇ ਜੀ ਇਕ ਸਲੋਕ ਬੋਲਿਆ। ਮਾਰੇ ਮਾਰ ਜੀਵਾਲੇ ਸੋਈ। ਨਾਨਕ ਏਕਸ ਬਿਨ ਅਵਰ ਨ ਕੋਈ। ਤਬ ਇਤਨੇ ਆਖਣ ਨਾਲ ਹੀ ਹਾਥੀ ਮਰ ਗਿਆ ਬਹੁੜ ਫੇਰ ਪਾਤਸ਼ਾਹ ਆਖਿਆ ਜੀਵਾਲ ਦੇਹ ਤਾਂ ਸ੍ਰੀ ਬਾਬੇ ਆਖਿਆ

ਹਜਰਤ ਸਲਾਮਤ ਲੋਹਾ ਤਪ ਅਗਨ ਵਿਚ ਲਾਲ ਹੋਇ ਜਾਂਦਾ ਹੈ ਤਾਂ ਇਕ ਵਾਰੀ ਥੀ ਹਥ ਉਪਰ ਟਿਕਦਾ ਨਹੀਂ ਅਤੇ ਠੰਢਾ ਸਾਰਾ ਦਿਨ ਰਖੀਐ ਤਾਂ ਦੁਖ ਪਹੁੰਚਦਾ ਹੈ ਕਿਉਂਕਿ ਖੁਦਾਇ ਦੇ ਭਜਨ ਦੇ ਤਾਇ ਨਾਲ ਫਕੀਰ ਭੀ ਖੁਦਾਇ ਨੇ ਲਾਲ ਕੀਤੇ ਹੈਨ ਤੇ ਖੁਦਾਇ ਦੀ ਮਾਰੀ ਓਹ ਉਠਾਇ ਲੈਂਦੇ ਹੈਨ ਪਰ ਉਨ੍ਹਾਂ ਦੀ ਮਾਰੀ ਖੁਦਾਇ ਥੋਂ ਉਠਨੋਂ ਰਹੀ ਤਬ ਪਾਤਸ਼ਾਹ ਸਮਝ ਕਰ ਬਹੁਤ ਖੁਸ਼ੀ ਹੋਇਆ ਤੇ ਆਖਨ ਲੱਗਾ ਖੁਦਾਇ ਵਿਚ ਤੇ ਫਕੀਰਾਂ ਵਿਚ ਕੋਈ ਭੇਦ ਨਹੀਂ ਆਖਿਓਸੁ ਜੀ ਕੁਛ ਕਬੂਲ ਕਰੋ ਸ੍ਰੀ ਗੁਰੂ ਜੀ ਇਕ ਸਲੋਕ ਕਿਹਾ। ਨਾਨਕ ਭੁਖ ਖੁਦਾਇ ਦੀ ਬਿਆ ਬੇ ਪਰਵਾਹੀ। ਅਸਾਂ ਤਲਬ ਦੀਦਾਰ ਦੀ ਬਿਆ ਤਲਬ ਨ ਕਾਈ। ਤਾਂ ਗੁਰੂ ਬਾਬੇ ਨਾਨਕ ਜੀ ਆਖਿਆ ਹੇ ਪਾਤਸ਼ਾਹ ਜੀ ਜੋ ਭਲਾ ਕੀਤੋ ਤਾਂ ਫਕੀਰਾਂ ਦੇ ਖਿਆਲ ਵਿਚ ਆਵੋ ਨਹੀਂ ਫਕੀਰ ਡਾਢੇ ਹੈਨ ਤਾਂ ਪਾਤਸ਼ਾਹ ਮਨ ਵਿਚ ਸਮਝ ਕਰ ਸਲਾਮ ਕੀਤੀ ਤੇ ਸਲਾਮ ਕਰਕੇ ਉਠ ਗਿਆ ਅਤੇ ਫੇਰ ਸ੍ਰੀ ਗੁਰੂ ਜੀ ਵੀ ਓਥੋਂ ਰਮਦੇ ਰਹੇ ਬੋਲਹੁ ਭਾਈ ਜੀ ਵਾਹਿਗੁਰੂ। ਇਹ ਪ੍ਰਿਥਮ ਉਦਾਸੀ ਉਤਰ ਖੰਡ ਦੀ ਸੰਪੂਰਨ ਹੋਈ ॥੬੯॥

## ਸਾਖੀ ਸਿਧਾਂ ਨਾਲ ਹੋਈ

ਜਦ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਇਕਸ ਜਗ੍ਹਾ ਜਾਇ ਪਹੁੰਚੇ ਤਾਂ ਓਥੇ ਗੋਰਖਨਾਥ ਵੀਹ ਸਿਧਾਂ ਨੂੰ ਨਾਲ ਲੈਕੇ ਆਯਾ ਆਦੇਸ ਆਦੇਸ ਕੀਤੀ ਤਾਂ ਸ੍ਰੀ ਗੁਰੂ ਨਾਨਕ ਜੀ ਅਗੋਂ ਕਿਹਾ ਏਕੰਕਾਰ ਕੋ ਆਦੇਸ ਆਉ ਸਿਧੋ ਨਾਥੋ ਬੈਠੀਏ ਤਾਂ ਸਿਧਾਂ ਪੁਛਿਆ ਕੌਣ ਜੋਤਿ ਹੈ ਜੋ ਸਭ ਕੇ ਸਿਰ ਪਰ ਕੌਣ ਸਿਫਤ ਮੇਂ ਰਾਤੇ ਹੋ ਕਿਸ ਕਾ ਦਰਸ਼ਨ ਕਿਸ ਕੇ ਘਰ ਮੇਂ ਘਰ ਆਯਾ ਕੌਣ ਬਾਨੀ ਸੇ ਨਾਦ ਵਜਦਾ ਹੈ ਅੰਤਰੇ ਤੇ ਰਹਿਤ ਹੋਕਰ ਕੌਣ ਸਮਾਇ ਰਹਿਆ ਹੈ ਕੌਣ ਅਸਥਿਰ ਹੈ ਕਿਸਕੋ ਕਾਲ ਨਹੀਂ ਖਾਂਦਾ। ਤਾਂ ਗੁਰੂ ਜੀ ਕਹਿਆ ਮਾਇਆ ਤੇ ਰਹਿਤ ਪਰਮੇਸ਼ਰ ਜੋ ਹੈ ਤਿਸਕੀ ਜੋਤਿ ਹੈ ਸਭ ਦੇ ਸਿਰ ਤੇ ਏਕ ਓਹੀ ਆਪ ਹੈ ਦੂਜਾ ਕੋਈ ਨਾਹੀਂ ਓਹ ਅਪਾਰ ਹੈ ਅਗਾਧ ਹੈ ਬਿਅੰਤ ਹੈ ਗੁਰਮੁਖ ਸੋਈ ਜੋ ਜੋਗ ਕਮਾਂਵਦੇ ਹਨ ਜੋ ਤਿਸਕੀ ਸਿਫਤ ਮੇਂ ਰਤੇ ਹਨ ਇਨ੍ਹਾਂ ਨੇ ਆਪਣੇ ਆਪ ਦਰਸ਼ਨ ਸਹਿਜ ਕੇ ਘਰ ਮੇਂ ਪਾਇਆ ਹੈ ਨਿਰਮਲ ਬਾਨੀ ਕਾ ਨਾਦ ਵਜਾਯਾ ਹੈ ਸੁਣੋ ਸਿਧੋ ਇਸ ਤਰ੍ਹਾਂ ਨਿਰਬਾਣ ਪਦ ਪਾਈਦਾ ਹੈ ਸਚ ਮੇਂ ਸਮਾਇ ਰਹੀਏ ਤਉ ਕਾਲ ਨਹੀਂ ਖਾਂਦਾ ਭਰਥਰੀ ਕਹਿਆ ਖੋਜੇਂ ਕਿਸ ਤਰ੍ਹਾਂ। ਦੁਬਿਧਾ ਦੁਰਮਤਿ ਕੈਸੇ ਜਾਵੇ ਦੁਨੀਆਂ ਦੁਤਰ ਕੈਸੇ ਤਰੀਏ ਜੀਵਤਾ ਕਿਉਂ ਕਰ ਮਰੇ ਕਿਸ ਗੁਰੂ ਕੀ ਦੀਖਿਆ ਹੋਇ। ਗੁਰੂ ਜੀ ਕਹਿਆ। ਗੁਰਮੁਖਾਂ ਨਾਲ ਰਲਕੇ ਖੋਜੇ ਤਉ ਰਾਹ ਮਿਲਦਾ ਹੈ ਸਹਜਿ ਸੁਖ ਸਾਥ ਜਗਤ ਜੀਵਨ ਭਗਤ ਕੋ ਪਾਂਵਦਾ ਹੈ ਦੁਰਮਤ ਤਬ ਹਟਤੀ ਹੈ ਮਾਇਆ ਮਮਤਾ ਛਡੇ ਤਾਂ ਗੁਰਮੁਖਾਂ ਸਾਥ ਮਿਲੇ ਤਾਂ ਗਤਿ ਮਿਤ ਪਾਂਵਦਾ ਹੈ ਤਉ ਦੁਸਤਰ ਦੁਨੀਆਂ ਕੋ ਭਰਤੇ ਹੈ ਜੋ ਪ੍ਰਾਣੀ ਸ਼ੁਭ ਕਰਮ ਕਰਦੇ ਹੈਨ ਤਾਂ ਫੇਰ ਨਾਹੀਂ ਮਰਦੇ ਜਿਨ੍ਹਾਂ ਨੂੰ ਸਚੇ ਗੁਰ ਦੀ ਸੱਚੀ ਦੀਖਿਆ ਹੈ ਗੁਰਮੁਖਾਂ ਦੁਆਰਾ ਸੱਚ ਨਾਮ ਮਿਲੇ ਤਾਂ ਸੱਚ ਪਛਾਣਦਾ ਹੈ ਮਨਮੁਖ ਵਾਦੀ

ਸੋ ਹੈਨ ਜੋ ਤੱਤ ਕਉ ਨਹੀਂ ਜਾਣਦੇ ਜੋ ਗੁਰੂ ਦੇ ਸ਼ਬਦ ਨਾਲ ਮਿਲਦੇ ਹੈਨ ਤਿਨਾਂ ਕੀ ਸੁਰਤੀ ਨਾਮ ਧਨ ਨਾਲ ਲਗਦੀ ਹੈ ਤਾਂ ਪ੍ਰਚੰਡ ਗਿਆਨ ਹੁੰਦਾ ਹੈ ਅਖੰਡ ਨਾਮ ਰੂਪ ਨਿਧ ਕੋ ਪਾਂਵਦੇ ਹੈਨ ਸੁਣੋ ਭਰਥਰੀ ਗੁਰੂ ਨਾਨਕ ਜੀ ਤਤ ਕਾ ਨਿਰਨਾ ਕੀਤਾ ਹੈ ਏਹ ਸਿਧਾਂ ਨਾਲ ਗੋਸ਼ਟ ਹੋਈ ਜਪੁਜੀ ਤੇ ਰਤਨ ਮਾਲਾ ਕੇ ਸਭ ਬਚਨ੍ਹ ਬਿਲਾਸ ਹੋਏ ਨਾਮ ਬਿਨਾ ਹੋਰ ਕੁਛ ਅੱਛਾ ਨਹੀਂ ਲਗਦਾ ਨਾਮ ਜਪਣੇ ਦਾ ਮਹਾਤਮ ਹੈ ਤਾਂ ਗੋਰਖ ਨੇ ਕਹਿਆ ਚਲੋ ਨਾਨਕ ਤਪਾ ਜੀ ਕਲ ਮੇਲਾ ਹੈ ਅਚੱਲ ਦਾ ਈਹਾਂ ਸੇ ਚੌਦਾਂ ਸੈ ਪਝੱਤ੍ਰ ਕੋਸ ਹੈ ਹਮ ਭੀ ਚਲੇਂਗੇ ਅਰ ਤੁਮ ਭੀ ਚਲੋ ਤਾਂ ਗੁਰੂ ਜੀ ਕਹਿਆ ਚਲੋ ਨਾਥ ਜੀ ਤੁਸਾਂ ਉਡਦੇ ਜਾਣਾ ਹੈ ਅਸਾਂ ਤੁਰਦੇ ਜਾਣਾ ਹੈ ਹਮ ਮਨੁਖ ਹੂਏ ਤਾਂ ਭਰਥਰੀ ਨੇ ਕਹਿਆ ਕਿਉਂ ਨਾਨਕ ਜੀ ਅਬ ਕਿਆ ਹੂਆ ਹੈ ਚਲੋ ਤਾਂ ਸ੍ਰੀ ਗੁਰੂ ਜੀ ਕਹਿਆ ਜੋ ਏਕੰਕਾਰ ਏਕੰਕਾਰ ਜੀ ਕੀ ਆਗਿਆ ਹੋਇਗੀ ਸੋਈ ਹੋਵੇਗਾ ਤੁਮ ਚਲੋ ਹਮ ਆਇ ਮਿਲਾਂਗੇ ਤਾਂ ਸਿਧਾਂ ਉਥੋਂ ਉਡਾਰੀ ਲੀਤੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਸਿਧ ਤਾਂ ਗਏ ਤਾਂ ਮੈਂ ਆਖਿਆ ਗੁਰੂ ਜੀ ਜੋ ਤੁਸਾਡੀ ਰਜਾਇ ਤਾਂ ਮਰਦਾਨੇ ਪੁਛਿਆ ਗੁਰੂ ਜੀ ਏਥੋਂ ਘਰ ਕਿਤਨੀ ਦੂਰ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਘਰ ਚਿਤ ਆਇਆ ਹਈ ਤ ਏਥੇ ਕਸਮਦੀਪ ਹੈ ਪੁਲਸਤ ਰਖੀਕਾ ਘਰ ਲੰਕਾ ਭਭੀਖਨ ਰਾਜਾ ਰਾਜ ਕਰਦਾ ਹੈ। ਜੇ ਆਖੇਂ ਤਾਂ ਤੈਨੂੰ ਘਰ ਪਹੁੰਚਾਇ ਦੇਵੀਏਂਗੇ ਤਾਂ ਗੁਰੂ ਜੀ ਓਂ ਅੰਤਰ ਧਿਆਨ ਹੋਏ ਸਮੇਤ ਸਾਡੇ ਗੁਰੂ ਜੀ ਅਚੱਲ ਵਿਚ ਆ ਬੈਠੇ ਇਕ ਪਿੱਪਲ ਦੇ ਬ੍ਰਿਛ ਦੇ ਹੇਠ ਤਾਂ ਸਿਧ ਪਿਛੋਂ ਆਇ ਦੇਖਣ ਤਾਂ ਸ੍ਰੀ ਗੁਰੂ ਨਾਨਕ ਜੀ ਅਗੇ ਬੈਠੇ ਹੈਂ ਤਾਂ ਗੋਰਖ ਨੇ ਕਹਿਆ ਆਦੇਸ ਹੋ ਨਾਨਕ ਤਪਾ ਆਦੇਸ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਆਦਿ ਪੁਰਖ ਕਉ ਆਦੇਸ ਏਹ ਕਹਿ ਕਰ ਸਿਧ ਬੈਠ ਗਏ ਤਾਂ ਫੇਰ ਸਿਧਾਂ ਕਹਿਆ ਨਾਨਕ ਤਪਾ ਜੀ ਤੁਮ ਕੁਛ ਇਸ਼ਟ ਭੀ ਕਰਤੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਹਮਾਰਾ ਇਸ਼ਟ ਏਕੰਕਾਰ ਜੋ ਸੱਚਾ ਮੰਤਰ ਹੈ ਉਸੇ ਹੀ ਤੇ ਹਮਾਰਾ ਨਿਸਤਾਰਾ ਹੋਵੇਗਾ ਤੇ ਉਸਤਾਦ ਸਾਡਾ ਪੂਰਾ ਸਤਿਗੁਰੂ ਹੈ ਜੋ ਆਦਿ ਅੰਤ ਬਚਨਾਂ ਦਾ ਸੂਰਾ ਪੂਰਾ ਹੈ ਉਸਤਾਦ ਤੇ ਸਾਂਨੂੰ ਐਸੇ ਪਰ ਲਗਾਏ ਹੈਨ ਜੋ ਇਨ੍ਹਾਂ ਖੰਭਾਂ ਦੇ ਪ੍ਰਤਾਪ ਕਰਕੇ ਤੁਸਾਡੇ ਨਾਲੋਂ ਪਹਿਲਾਂ ਆਏ ਹਾਂ ਤਾਂ ਓਸ ਕਰਤਾਰ ਦੀ ਆਗਿਆ ਨਾਲ ਮੇਲ ਹੋਯਾ ਸਭ ਲੋਕ ਆਪਣੇ ਆਪਣੇ ਅਸਥਾਨਾਂ ਕੋ ਗਏ ਮੇਲਾ ਬਰਖਾਸਤ ਹੋਯਾ ਤਾਂ ਸ੍ਰੀ ਗੁਰੂ ਜੀ ਬਾਲੇ ਨੂੰ ਆਖਿਆ ਭਾਈ ਬਾਲਾ ਸਾਨੂੰ ਬੇਬੇ ਜੀ ਯਾਦ ਕੀਤਾ ਹੈ ਜਾਂ ਮੈਂ ਕਿਹਾ ਜੀ ਕੀਤਾ ਹੋਸੀ ਤਾਂ ਫੇਰ ਗੁਰੂ ਜੀ ਨਾਲ ਮੈਂ ਅਤੇ ਮਰਦਾਨਾ ਓਥੋਂ ਚਲੇ ਤਾਂ ਸੁਲਤਾਨਪੁਰ ਜਾਇ ਵੜੇ ਤੁਲਸਾਂ ਨੇ ਜਾਇ ਖਬਰ ਕੀਤੀ ਬਹੂ ਜੀ ਤੁਹਾਡਾ ਭਾਈ ਆਯਾ ਹੈ ਤਾਂ ਗੁਰੂ ਨਾਨਕ ਜੀ ਨੂੰ ਬੇਬੇ ਮਿਲੀ ਬਹੁਤ ਖੁਸ਼ੀ ਹੋਈ ਬੇਬੇ ਜੀ ਕਿਹਾ ਧੰਨ ਮੇਰੇ ਭਾਗ ਹੈਨ ਜੋ ਭਾਈ ਜੀ ਦਾ ਦਰਸ਼ਨ ਹੋਇਆ ਹੈ ਤਾਂ ਗੁਰੂ ਜੀ ਕਹਿਆ ਬੇਬੇ ਤੁਸਾਂ ਦਾ ਯਾਦ ਕਰਨਾ ਅਤੇ ਮੇਰਾ ਪਹੁੰਚਨਾ ਕੁਛ ਕਾਲ ਗੁਰੂ ਜੀ ਬੇਬੇ ਜੀ ਪਾਸ ਰਹੇ ਫੇਰ ਆਖਿਆ ਬੇਬੇ ਜੀ ਅਸੀਂ ਹੁਣ ਰਮਦੇ ਆਹੇ ਤਾਂ ਬੇਬੇ ਜੀ ਕਹਿਆ ਭਾਈ ਜੀ ਤੁਸਾਂ ਸਾਥੋਂ ਮੋਹ ਕਿਉਂ ਉਠਾਯਾ ਹੈ ਤਾਂ ਫੇਰ ਸ੍ਰੀ ਚੰਦ ਜੀ ਭੀ ਆਇ

ਮਿਲੇ ਨਾਲੇ ਜੈਰਾਮ ਜੀ ਭੀ ਮਿਲੇ ਤਾਂ ਗੁਰੂ ਜੀ ਭਈਏ ਜੈਰਾਮ ਨੂੰ ਮਿਲਕੇ ਨਾਲੇ ਬੇਬੇ ਪਾਸੋਂ ਖੁਸ਼ੀ ਮੰਗੀ ਤੇ ਓਥੋਂ ਰਮਦੇ ਰਹੇ ॥੭੦॥

# ਅਗੇ ਸਾਖੀ ਇਕ ਪਾਲੀ ਦੇ ਲੜਕੇ ਨਾਲ ਹੋਈ

ਤਾਂ ਗੁਰੂ ਜੀ ਚਲਦੇ ਚਲਦੇ ਇਕ ਚਣਿਆਂ ਦੇ ਖੇਤ ਦੇ ਪਾਸ ਜਾਇ ਨਿਕਲੇ ਤਾਂ ਅਗੇ ਓਹ ਰਾਖਾ ਬੈਠਾ ਹੋਲਾਂ ਬਣਾਂਵਦਾ ਸੀ ਤਾਂ ਮਰਦਾਨੇ ਆਖਿਆ ਗੁਰੂ ਜੀ ਚਲੋ ਤਾਂ ਅਸੀਂ ਵੀ ਦੁਇ ਬੂਟੇ ਮੰਗ ਲਿਆਵੀਏ ਤਾਂ ਸ੍ਰੀ ਗੁਰੂ ਜੀ ਮੁਸਕ੍ਰਾਇ ਕਰ ਉਸ ਖੇਤ ਵਿਚ ਜਾਇ ਬੈਠੇ ਤਾਂ ਉਸ ਬਾਲਕ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਆਇ ਟੇਕਿਆ ਤੇ ਕੁਝ ਹੋਲਾਂ ਵੀ ਗੁਰੂ ਜੀ ਦੇ ਅਗੇ ਆਨ ਰਖੀਆਂ ਹੋਲਾਂ ਗੁਰੂ ਜੀ ਨੇ ਮਰਦਾਨੇ ਨੂੰ ਦੇ ਦਿਤੀਆਂ ਤਾਂ ਫੇਰ ਉਸ ਬਾਲਕ ਨੇ ਆਪਣੇ ਮਨ ਮੇਂ ਵਿਚਾਰ ਕੀਤੀ ਕਿ ਮੈਂ ਇਨ੍ਹਾਂ ਸੰਤਾਂ ਦੇ ਵਾਸਤੇ ਕੁਝ ਮੂੰਹ ਪਾਵਣ ਨੂੰ ਆਪਣੇ ਘਰੋਂ ਲੈ ਆਵਾਂ ਏਹ ਵਿਚਾਰਕੇ ਓਹ ਲੜਕਾ ਆਪਣੇ ਘਰ ਨੂੰ ਉਠ ਚਲਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਬਾਲਕ ਨੂੰ ਪੁਛਿਆ ਤੂੰ ਕਿਥੇ ਚਲਿਆ ਹੈਂ ਤਾਂ ਉਸਨੇ ਕਹਿਆ ਜੀ ਸੰਤਾਂ ਦੇ ਵਾਸਤੇ ਕੁਛ ਮੂੰਹ ਪਾਉਣ ਨੂੰ ਘਰੋਂ ਲੈਣ ਚਲਿਆ ਸਾਂ ਤਾਂ ਗੁਰੂ ਜੀ ਨੇ ਉਸ ਬਾਲਕ ਦੇ ਪ੍ਰਥਾਇ ਤੇ ਇਹ ਸਲੋਕ ਆਖਿਆ। ਸੱਥਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ ॥ ਨਾਨਕ ਸਿਫਤੀ ਤ੍ਰਿਪਤਿਆ ਆਉ ਬੈਠ ਸੁਲਤਾਨ ॥੧॥ ਤਾਂ ਗੁਰੂ ਜੀ ਕਹਿਆ ਬਾਲਕੇ ਇਹ ਜੋ ਘਾਸ ਬੂਟ ਤੈਨੇ ਸਾਡੇ ਹੇਠ ਵਿਛਾਇ ਦਿੱਤਾ ਹੈ ਏਹ ਲੇਫ ਨਿਹਾਲੀ ਹੈ ਕਿਉਂ ਜੋ ਤੂੰ ਬੜੀ ਪ੍ਰੀਤ ਨਾਲ ਸੇਵਾ ਕੀਤੀ ਹੈ ਜੇਹੜਾ ਤੇਰੇ ਅੰਦਰ ਭਾਉ ਪਰੇਮ ਉਪਜਿਆ ਹੈ ਮੈਂ ਕੁਝ ਲਿਆਇਕੇ ਖੁਲਾਵਾਂ ਸੋਈ ਸਾਨੂੰ ਪਕਵਾਨ ਦਿਤਾ ਅਸੀਂ ਤੇਰੇ ਉਪਰ ਬਡੇ ਪ੍ਰਸੰਨ ਹਾਂ ਤੇਰਾ ਪ੍ਰੇਮ ਸਾਨੂੰ ਬਹੁਤ ਪਿਆਰਾ ਲਗਦਾ ਹੈ ਏਹ ਕਹਿ ਕਰ ਸ੍ਰੀ ਗੁਰੂ ਜੀ ਉਸ ਅਸਥਾਨੋਂ ਚਲਦੇ ਰਹੇ ਜਾਂ ਕਿਤਨਾਕੁ ਚਿਰ ਗੁਜਰਿਆ ਤਾਂ ਉਸ ਦੇਸ ਦਾ ਰਾਜਾ ਕਾਲ ਵਸ ਹੋ ਗਿਆ ਥਾ ਉਸਦੀ ਸੰਤਾਨ ਹੈ ਨਹੀਂ ਸੀ ਹੋਰ ਉਸਦੇ ਬੰ[illegible] ਵਿਚੋਂ ਕੋਈ ਨਹੀਂ ਥਾ ਉਸ ਰਾਜੇ ਦੇ ਵਜ਼ੀਰਾਂ ਕਹਿਆ ਹੁਣ ਏਹ ਰਾਜ ਕਿਸ ਨੂੰ ਦੇਵੀਏ ਜੋ ਏਹ ਰਾਜ ਅਸੀਂ ਕਰਦੇ ਹਾਂ ਤਾਂ ਨਿਮਕ ਹਰਾਮ ਹੋਂਦੇ ਹਾਂ ਤੇ ਰਾਜ ਭੀ ਸੁੰਞਾ ਨਹੀਂ ਚਾਹੀਦਾ ਇਕ ਵਜੀਰ ਨੇ ਏਹ ਕਹਿਆ ਭਾਈ ਜੀ ਏਹ ਰਾਜ ਪਰਮੇਸ਼ਰ ਦੇ ਨਾਮ ਕਿਸੇ ਨੂੰ ਦੇਵੀਏ। ਤਾਂ ਸਭਨਾਂ ਏਹ ਤਜਵੀਜ਼ ਕਰਕੇ ਕਹਯਾ ਜੋ ਕੋਈ ਪਹਿਲੋਂ ਸਵੇਰੇ ਦਰਵਾਜੇ ਦੇ ਮੂਹਿ ਆਨ ਲਗੇ ਉਸਨੂੰ ਰਾਜ ਦੇ ਦੇਵੀਏ ਤਾਂ ਦਰਵਾਨਾਂ ਨੂੰ ਸਦ ਕੇ ਹੁਕਮ ਦਿਤਾ ਜੇ ਕੋਈ ਸਵੇਰੇ ਦਰਵਾਜਾ ਆਨ ਖੁਲਾਵੇ ਉਸਨੂੰ ਅਸਾਡੇ ਪਾਸ ਲੈ ਆਵਣਾ ਤਾਂ ਉਨ੍ਹਾਂ ਦਰਵਾਨਾਂ ਜਾਕੇ ਤਿੰਨ ਦਰਵਾਜੇ ਮਾਰ ਦਿਤੇ ਤੇ ਚੌਥਾ ਦਰਵਾਜਾ ਖੁਲ੍ਹਾ ਰਖਿਆ ਤਾਂ ਉਸ ਰਾਖੇ ਬਾਲਕ ਨੇ ਰਾਤ ਨੂੰ ਹੋਲਾਂ ਭੁੰਨ ਕਰ ਰਖ ਛਡੀਆਂ ਸਨ ਤੇ ਸਵੇਰੇ ਵਡੇ ਵੇਲੇ ਹੋਲਾਂ ਲੈਕੇ ਓਹ ਘਰ ਨੂੰ ਆਯਾ ਆਇ ਕਰ ਦਰਵਾਜੇ ਵਿਚ ਵੜਿਆ ਤਾਂ ਉਨ੍ਹਾਂ ਦਰਵਾਨਾਂ ਉਸਨੂੰ ਵਜੀਰ ਦੇ ਪਾਸ ਲੈ ਆਂਦਾ ਤਾਂ ਵਜੀਰਾਂ ਉਸ ਬਾਲਕ ਨੂੰ ਆਖਿਆ ਲੜਕਿਆ

ਕੌਣ ਹੁੰਦਾ ਹੈਂ ਤੇ ਉਸ ਕਹਿਆ ਜੀ ਮੈਂ ਗਵਾਰ ਦਾ ਪੁਤ ਹਾਂ ਤਾਂ ਵਜ਼ੀਰਾਂ ਕਹਿਆ ਭਾਈ ਜਿਸਨੂੰ ਪ੍ਰਮੇਸ਼ਰ ਦੇਵੇ ਉਸ ਨਾਲ ਕਿਆ ਉਜਰ ਹੈ ਤਾਂ ਵਜੀਰਾਂ ਉਸ ਲੜਕੇ ਨੂੰ ਰਾਜ ਤਿਲਕ ਦੇ ਕਰ ਤਖਤ ਉਪਰ ਬੈਠਾਇ ਦਿਤਾ ਸਾਰਾ ਸ਼ਹਿਰ ਉਸਦੀ ਸਲਾਮੀ ਆਹਾ ਤੇ ਲਗਾ ਰਾਜ ਕਰਨ ਪਰ ਗੁਰੂ ਜੀ ਕੇ ਬਚਨ ਕਰਕੇ ਕੋਈ ਸਮਾਂ ਰਾਜ ਕਰਕੇ ਓਹ ਕਾਲ ਵਸ ਹੋਯਾ ਤਾਂ ਫੇਰ ਓਹ ਲੜਕਾ ਸੁਲਤਾਨ ਆਇ ਬਨਿਆ ਭਾਈ ਜੋ ਕੋਈ ਸ੍ਰੀ ਗੁਰੂ ਜੀ ਕੇ ਬਚਨ ਪਰ ਪ੍ਰਤੀਤ ਰਖੇਗਾ ਉਸ ਦੇ ਸੰਪੂਰਨ ਕਾਰਜ ਸਿੱਧ ਹੋਣਗੇ ਤੇ ਘਾਲ ਉਸਦੀ ਕਬੂਲ ਪੈਸੀ। ਬੋਲੋ ਭਾਈ ਜੀ ਵਾਹਿਗੁਰੂ ॥੭੧॥

## ਅਗੇ ਸ੍ਰੀ ਗੁਰੂ ਜੀ ਇਕ ਵਣਜਾਰੇ ਨੂੰ ਮਿਲੇ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਅਗੇ ਹੋਏ ਤਾਂ ਇਕ ਬਪਾਰੀ ਮਿਲਿਆ ਤਾਂ ਗੁਰੂ ਨਾਨਕ ਜੀ ਉਸਨੂੰ ਪੁਛਿਆ ਭਾਈ ਤੇਰੇ ਪਾਸ ਕੀ ਚੀਜ਼ ਹੈ ਤਾਂ ਉਸ ਬਪਾਰੀ ਨੇ ਆਖਿਆ ਭਾਈ ਮੇਰੇ ਪਾਸ ਲੂਣ ਤੇ ਵੜੇਵੇਂ ਹੈ ਤਾਂ ਗੁਰੂ ਜੀ ਕਹਿਆ ਭਾਈ ਤੂੰ ਬੁਚਕਾ ਖੋਲ੍ਹਕੇ ਵਖਾਇ ਤਾਂ ਉਸ ਬਪਾਰੀ ਨੇ ਬੁਚਕਾ ਖੋਲਿਆ ਤਾਂ ਗੁਰੂ ਜੀ ਕਿਹਾ ਭਾਈ ਇਹ ਕਿਆ ਚੀਜ਼ ਹੈ ਉਸ ਬਪਾਰੀ ਨੇ ਕਹਿਆ ਏਹ ਵੱਟੇ ਹੈਨ ਲੂਣ ਤੋਲਣ ਵਾਲੇ ਏਕ ਪੰਜ ਸੇਰੀ ਦੂਸਰੀ ਦੁਸੇਰੀ ਤੀਸਰਾ ਸੇਰ ਚਉਥਾ ਅੱਧ ਸੇਰ ਪੰਜਵਾਂ ਪਾਉ ਤਾਂ ਗੁਰੂ ਜੀ ਉਸ ਪਾਉ ਨੂੰ ਮੱਥਾ ਟੇਕਿਆ ਕਿ ਧੰਨ ਤੂੰ ਪਾਉ ਹੈਂ ਜਿਨ ਪਾਉ ਕਹਾਇਆ ਹੈ ਤਾਂ ਫੇਰ ਗੁਰੂ ਜੀ ਕਹਿਆ ਭਾਈ ਏਹ ਕਿਆ ਹੈ ਉਸ ਨੇ ਕਿਹਾ ਜੀ ਏਹ ਅੱਧ ਪਾਉ ਹੈ ਅਤੇ ਏਹ ਸਰਸਾਈ ਹੈ ਤਾਂ ਗੁਰੂ ਜੀ ਕਹਿਆ ਹੇ ਸਰਸਾਹੀਏ ਤੂੰ ਧੰਨ ਹੈਂ ਜਿਸਨੇ ਛੋਟੀ ਕਹਾਯਾ ਸ੍ਰੀ ਗੁਰੂ ਜੀ ਕਿਹਾ ਭਾਈ ਤਾਣ ਹੁੰਦਿਆਂ ਹੋਇ ਨਿਤਾਣਾ। ਮਾਣ ਹੁੰਦਿਆਂ ਹੋਇ ਨਿਮਾਣਾ। ਛੋਟੀ ਜੋ ਵਸਤੂ ਹੁੰਦੀ ਹੈ ਉਸ ਨੂੰ ਛੋਟੀ ਆਖਣਾ ਵਾਜਬ ਹੈ ਪਰ ਜੋ ਕੋਈ ਕੁਵੱਤ ਵਾਲਾ ਹੋਇਕੇ ਆਪ ਨੂੰ ਕੁਛ ਕਹਾਉਂਦਾ ਹੈ ਸੋ ਧੰਨ ਹੈ ਨਿਰ ਅਭਿਮਾਨ ਹੋਇ ਕਰ ਰਹਿਣਾ ਬਹੁਤ ਅੱਛਾ ਹੈ ਏਹ ਬਚਨ ਗੁਰੂ ਜੀ ਕੇ ਸੁਣਕੇ ਬਹੁਤ ਪ੍ਰਸੰਨ ਹੋਯਾ ਉਸ ਬਪਾਰੀ ਨੇ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਕੇ ਪ੍ਰਸਾਦਿ ਉਸਦੇ ਕਪਾਟ ਖੁਲ੍ਹ ਗਏ ਗੁਰੂ ਜੀ ਬਚਨ ਕੀਤਾ ਧਰਮ ਦੀ ਕਿਰਤ ਕਰ ਖਾਣੀ ਸੱਚ ਬੋਲਣਾ ਪਰਮੇਸ਼ਰ ਦਾ ਨਾਮ ਜਪਣਾ ਤੇਰੀ ਮੁਕਤ ਹੋਵੇਗੀ ਤਾਂ ਬਪਾਰੀ ਭਗਤ ਗੁਰੂ ਕਾ ਬਚਨ ਮੰਨ ਕੇ ਇਸੀ ਤਰ੍ਹਾਂ ਕਰਦਾ ਰਹਿਆ ਅੰਤ ਕੋ ਸਤਿ ਗਤਿ ਕੋ ਪ੍ਰਾਪਤਿ ਹੂਆ ਸਤਿਗੁਰਾਂ ਦੇ ਧਾਮ ਕੋ ਗਿਆ ॥ ਬੋਲੋ ਭਾਈ ਜੀ ਵਾਹਿਗੁਰੂ ॥੭੨॥

## ਆਗੇ ਸਾਖੀ ਇਕ ਸਿਖ ਨਾਲ ਨਾਮ ਦੇ ਪ੍ਰਥਾਇ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਨਗਰ ਵਿਚ ਜਾਇ ਪਹੁੰਚੇ ਉਥੇ ਰਾਤ ਰਹਿਣੇ ਨੂੰ ਕੋਈ ਜਗਾਹ ਨਾ ਦੇਵੇ ਓਸ ਵਸਤੀ ਦੇ ਲੋਕ ਸਭ ਨਿਗੁਰੇ ਹੈਸਨ ਗੁਰੂ ਪੀਰ ਨੂੰ ਨਹੀਂ ਜਾਣਦੇ ਸਨ ਤੇ ਉਸੇ

ਗਿਰਾਉਂ ਵਿਚ ਇਕ ਖਤ੍ਰੀ ਰਹਿੰਦਾ ਸੀ ਤੇ ਧਨੀ ਆਹਾ ਤੇ ਅਠੇ ਪਹਿਰ ਵਿਹਾਰ ਵਿਚ ਗਲਤਾਨ ਰਹਿੰਦਾ ਸੀ ਪਰਮੇਸ਼ਰ ਦੀ ਉਸ ਪਰ ਕਿਰਪਾ ਹੋਈ ਉਸ ਨੂੰ ਸ੍ਰੀ ਗੁਰੂ ਜੀ ਮਹਾਰਾਜ ਕਾ ਦਰਸ਼ਨ ਕਰਦਿਆਂ ਸਾਰ ਸਭ ਸੰਸਾਰ ਜਹਿਰ ਨਜ਼ਰ ਆਵਣ ਲਗਾ ਅਤੇ ਪ੍ਰਲੋਕ ਦਾ ਭੈ ਉਸਦੇ ਮਨ ਵਿਚ ਉਪਜਿਆ ਉਸ ਰਾਤ ਨੂੰ ਉਸਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਜਦ ਸਵੇਰ ਹੋਯਾ ਤਾਂ ਗੁਰੂ ਜੀ ਨੇ ਪੁਛਿਆ ਕਿਉਂ ਭਾਈ ਸਿਖਾ ਤਾਂ ਉਸ ਸਿਖ ਨੇ ਕਿਹਾ ਗੁਰੂ ਜੀ ਹੁਣ ਮੈਨੂੰ ਸਭ ਸੰਸਾਰ ਝੂਠਾ ਨਜਰੀ ਆਂਵਦਾ ਹੈ ਪ੍ਰਲੋਕ ਦਾ ਮੈਨੂੰ ਬਹੁਤ ਭੈ ਹੋਵੇਗਾ ਹੇ ਠਾਕੁਰ ਜੀ ਜੇਕਰ ਮੈਨੂੰ ਹੁਕਮ ਹੋਵੇ ਤਾਂ ਜਿਤਨੀ ਮਾਯਾ ਹੈ ਸੋ ਪਰਮੇਸ਼ਰ ਦੇ ਨਾਮ ਪੁੰਨ ਕਰ ਦੇਵਾਂ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਸਿਖਾ ਏਹ ਮਾਯਾ ਸ੍ਰੀ ਕਰਤਾਰ ਜੀ ਕੇ ਨਾਮ ਪੈ ਲੁਟਾਇ ਦੇਹ ਇਸ ਤੇਰੀ ਮਾਯਾ ਦੇ ਅਸੀਂ ਜਾਮਨ ਰਹੇ ਸਭ ਥਾਂ ਤੇਰੀ ਸਹਾਇਤਾ ਕਰੇਂਗੇ ਉਸ ਖਤਰੀ ਨੇ ਮਾਯਾ ਪੁੰਨ ਕਰ ਦਿਤੀ ਅਤੇ ਸਾਰੇ ਕੁਟੰਬ ਤੇ ਨਿਰਾਲਾ ਹੋਇ ਬੈਠਾ ਸਭ ਨੂੰ ਜਵਾਬ ਦੇ ਦਿਤਾ ਕਹਿਣੇ ਲਗਾ ਨਾ ਤੁਸੀਂ ਮੇਰੇ ਨਾ ਮੈਂ ਤੁਹਾਡਾ ਏਹ ਸੁਣਕੇ ਉਸਦੇ ਸਬੰਧੀ ਨਰਾਜ ਹੋਇ ਬੈਠੇ ਤਾਂ ਗੁਰੂ ਜੀ ਕਿਹਾ ਭਾਈ ਸਿਖਾ ਜੋ ਕਿਰਤ ਕਰਕੇ ਲਿਆਵੇਂ ਸੋ ਵੰਡਕੇ ਖਾਯਾ ਕਰੀਂ ਤਾਂ ਉਸ ਸਿਖ ਨੇ ਗੁਰੂ ਕਾ ਬਚਨ ਮੰਨਿਆ ਤਾਂ ਗੁਰੂ ਜੀ ਉਸ ਖਤ੍ਰੀ ਕੇ ਸਿਖ ਕਰਕੇ ਵਿਦਿਆ ਹੋ ਗਏ ਜਦ ਕਿਤਨੇ ਕੁ ਮਹੀਨੇ ਗੁਜਰੇ ਤਾਂ ਸਿੱਖ ਦੇ ਸੰਬੰਧੀ ਸਭ ਚਲੇ ਤਾਂ ਉਹ ਸਿੱਖ ਅਕੱਲਾ ਰਹਿ ਗਿਆ ਸਭ ਬੰਧਨ ਓਹਦੇ ਕਰਤਾਰ ਨੇ ਦੂਰ ਕੀਤੇ ਫੇਰ ਉਹ ਸਿਖ ਨਿਰਸੰਕਲਪ ਹੋਕਰ ਮਜਦੂਰੀ ਕਰ ਆਏ ਅਤੇ ਜਿਸਦੀ ਕਿਰਤ ਮਜਦੂਰੀ ਕਰੇ ਓਸ ਨਾਲ ਪਹਿਲਾਂ ਏਹ ਬਾਤ ਕਰ ਲਏ ਜੋ ਭਾਈ ਮੈਂ ਚਾਰ ਟਕੇ ਲਵਾਂਗਾ ਭਾਵੇਂ ਚਾਰ ਘੜੀਆਂ ਮਜਦੂਰੀ ਕਰਵਾ ਲੈ ਤੇ ਭਾਵੇਂ ਚਾਰ ਪਹਿਰ ਕਰਵਾ ਲੈ ਅਤੇ ਦੂਸਰਾ ਹੋਰ ਇਕ ਏਹ ਇਕਰਾਰ ਕਰ ਕਿ ਜੋ ਭਾਈ ਇਕ ਘੜੀ ਮੇਰੇ ਪਾਸ ਬੈਠ ਕਰ ਸ੍ਰੀ ਪ੍ਰਮੇਸ਼ਰ ਜੀ ਕਥਾ ਜਾਂ ਈਸ਼ਵਰ ਕਾ ਨਾਮ ਇਹ ਸੁਨਾਇਆ ਕਰ ਅਤੇ ਜੇ ਤੈਨੂੰ ਨਹੀਂ ਔਂਦਾ ਤਾਂ ਮੇਰੇ ਪਾਸੋਂ ਸੁਣਿਆਂ ਕਰ ਓਹ ਸਿਖ ਇਹ ਕੰਮ ਕਰੇ ਜਿਸ ਵਿਚ ਅਗਲੇ ਦਾ ਭਲਾ ਹੋਵੇ ਤੇ ਨਾਲੇ ਆਪਣਾ ਭੀ ਭਲਾ ਹੋਵੇ ਤਾਂ ਉਹ ਸਿਖ ਮਜਦੂਰੀ ਕਰਕੇ ਚਾਰ ਟਕੇ ਲੈ ਆਵੇ ਤਾਂ ਉਹ ਵੰਡਕੇ ਖਾਯਾ ਕਰੇ ਅਤੇ ਅਗਲੇ ਦਿਨ ਵਾਸਤੇ ਕੁਛ ਨਾ ਰਖੇ ਇਸ ਤਰ੍ਹਾਂ ਉਹਦਾ ਵਿਹਾਰ ਚਲਿਆ ਜਾਵੇ ਅਤੇ ਜਿਸ ਗਰਾਓਂ ਵਿਚ ਓਹ ਸਿਖ ਰਹਿੰਦਾ ਸੀ ਓਸ ਨਗਰ ਵਿਚ ਇਕ ਸ਼ਾਹੂਕਾਰ ਹੈਸੀ ਓਸ ਪਿੰਡ ਦਾ ਦਾਣਾ ਸਭ ਆਪ ਲੈ ਲੈਣ ਤੇ ਮਾਮਲਾ ਪਾਤਸ਼ਾਹੀ ਭੀ ਭਰ ਦੇਣ ਏਸੇ ਤਰ੍ਹਾਂ ਕਰਦਿਆਂ ਨੂੰ ਬਹੁਤ ਚਿਰ ਗੁਜਰਿਆ ਸੀ ਤਾਂ ਇਕ ਬਰਸ ਆਯਾ ਤੇ ਉਹ ਸ਼ਾਹੂਕਾਰ ਫਸਲ ਇਕਠਾ ਕਰਨ ਆਯਾ ਸੀ ਜਾਂ ਪੰਜ ਸਤ ਦਿਨ ਗੁਜਰੇ ਤਾਂ ਓਸ ਸ਼ਾਹੂਕਾਰ ਦੇ ਘਰੋਂ ਚਿਠੀ ਆਈ ਸੀ ਉਸ ਚਿਠੀ ਦੇ ਵਿਚ ਏਹ ਲਿਖਿਆ ਹੋਯਾ ਸੀ ਕਿ ਸ਼ਾਹ ਜੀ ਏਹ ਕਾਗਤ ਵੇਖਦਿਆਂ ਘਰ ਚਲੇ ਆਉਣਾ ਜੇ ਪਾਣੀ ਦਾ ਘੁਟ ਪੀਵੋ ਤਾਂ ਤੁਰਕੇ ਪੀਣਾ ਜੇਕਰ ਕੋਈ ਕੰਮ ਜਰੂਰਤ ਦਾ ਹੋਵੇ ਤਾਂ ਉਹ ਕੰਮ ਫੇਰ ਕਰ ਲੈਣਾ ਪਰ ਘਰ ਨੂੰ ਤੁਰ ਆਉਣਾ ਦੇਰ ਨਹੀਂ

ਕਰਨੀ ਉਸ ਸ਼ਾਹੂਕਾਰ ਨੇ ਚਿਠੀ ਪੜ੍ਹ ਕਰ ਉਸ ਪਿੰਡ ਦੇ ਚੌਧਰੀ ਨੂੰ ਸਦਵਾਇਕੇ ਆਖਿਆ ਪੰਚ ਜੀ ਮੇਰੇ ਘਰੋਂ ਸੁਨੇਹਾ ਆਯਾ ਹੈ ਤੇ ਮੈਂ ਘਰ ਨੂੰ ਜ਼ਰੂਰ ਜਾਣਾ ਹੈ ਮੇਰੇ ਨਾਲ ਇਕ ਆਦਮੀ ਦੇਵੋ ਤਾਂ ਮੈਨੂੰ ਘਰ ਛਡ ਆਵੇ ਤੇ ਬਾਕੀ ਹਿਸਾਬ ਮੈਂ ਆਣਕੇ ਕਰਾਂਗਾ ਤਾਂ ਅਗੋਂ ਚੌਧਰੀ ਬੋਲਿਆ ਸੁਣਹੁ ਸ਼ਾਹ ਜੀ ਤੁਸਾਡਾ ਘਰ ਇਥੋਂ ਚਉਦਾਂ ਕੋਹਾਂ ਉਪਰ ਹੈ ਅਤੇ ਰਸਤੇ ਵਿਚ ਦਰਿਆ ਹੈ ਤੇ ਬਹੁਤ ਬੇਲਾ ਹੈ ਤੁਸਾਨੂੰ ਆਪਣੀ ਜਾਨ ਨਹੀਂ ਲੋੜੀਦੀ ਤੁਸੀਂ ਇਸ ਵਕਤ ਤੁਰਦੇ ਹੋ ਤੁਸਾਂ ਸਵੇਰੇ ਜਾਵਣਾ ਹੋਵੇ ਤਾਂ ਮੈਂ ਕੋਈ ਆਦਮੀ ਦੇਵਾਂਗਾ ਪਰ ਉਸ ਸ਼ਾਹੂਕਾਰ ਨੇ ਕਿਹਾ ਪੈਂਚ ਜੀ ਮੇਰੇ ਘਰੋਂ ਚਿਠੀ ਬੜੀ ਤਾਗੀਦ ਦੀ ਆਈ ਹੈ ਤੇ ਮੈਂ ਹੁਣ ਜਾਣਾ ਹੈ ਤਾਂ ਚੌਧਰੀ ਨੇ ਦੇਖਿਆ ਕਿ ਸ਼ਾਹੂਕਾਰ ਨਹੀਂ ਰਹਿੰਦਾ ਤਾਂ ਪੈਂਚ ਨੇ ਆਖਿਆ ਸ਼ਾਹ ਜੀ ਤੁਸੀਂ ਏਥੇ ਠਹਿਰੋ ਮੈਂ ਤੁਹਾਨੂੰ ਆਦਮੀ ਦੇਂਦਾ ਹਾਂ ਤਾਂ ਉਹ ਸ਼ਾਹੂਕਾਰ ਓਥੇ ਖੜੋ ਗਿਆ ਤੇ ਉਹ ਚੌਧਰੀ ਉਸ ਸਿਖ ਮਜਦੂਰ ਵਲ ਗਿਆ ਤੇ ਉਸ ਮਜਦੂਰ ਸਿਖ ਨੂੰ ਜਾਇਕੇ ਆਖਿਆ ਭਾਈ ਸਿਖਾ ਮੰਜਦੂਰੀ ਕਰਨੀ ਹਈ ਤਾਂ ਚਲ ਤੈਨੂੰ ਕਾਰ ਦਸੀਏ ਤਾਂ ਉਹ ਸਿਖ ਵਾਹਿਗੁਰੂ ਆਖਕੇ ਉਠ ਖੜੋਤਾ ਅਤੇ ਨਾਲ ਚੌਧਰੀ ਦੇ ਚਲਿਆ ਤੇ ਸ਼ਾਹ ਦੇ ਪਾਸ ਲੈ ਆਂਦਾ ਤਾਂ ਚੌਧਰੀ ਨੇ ਆਖਿਆ ਲਓ ਸ਼ਾਹ ਜੀ ਏਹ ਮਜਦੂਰ ਹੈ ਤੁਸਾਡੇ ਨਾਲ ਜਾਵੇਗਾ ਤੇ ਘਰ ਛਡ ਆਵੇਗਾ ਤਾਂ ਸ਼ਾਹੂਕਾਰ ਨੇ ਕਿਹਾ ਭਾਈ ਮੇਰਾ ਬੁਚਕਾ ਚੁਕ ਲੈ ਸਿੱਖ ਨੇ ਆਪਣੇ ਸੁਭਾਵ ਮੂਜਬ ਕਹਿਆ ਸ਼ਾਹ ਜੀ ਮੈਂ ਚਾਰ ਟਕੇ ਲਵਾਂਗਾ ਤਾਂ ਸ਼ਾਹੂਕਾਰ ਨੇ ਆਖਿਆ ਭਾਈ ਸਿਖਾ ਤੂੰ ਚਾਰ ਟਕੇ ਹੀ ਲੈ ਲਵੀਂ ਤਾਂ ਉਹ ਦੋਵੇਂ ਓਥੋਂ ਤੁਰ ਪਏ ਤਾਂ ਜਾਂਦੇ ਜਾਂਦੇ ਦੋ ਕੋਹਾਂ ਉਪਰ ਗਏ ਤਾਂ ਉਸ ਸਿੱਖ ਨੂੰ ਗੱਲ ਯਾਦ ਆਈ ਤਾਂ ਆਪਣੇ ਮਨ ਵਿਚ ਕਹਿਓਸੁ ਕਿ ਧ੍ਰਿਗ ਮੇਰੀ ਕਮਾਈ ਨੂੰ ਜਿਸ ਪੇਟ ਦੇ ਵਾਸਤੇ ਸ੍ਰੀ ਪਰਮੇਸ਼ਰ ਜੀ ਦਾ ਨਾਮ ਭੁਲਾ ਦਿਤਾ ਇਹ ਵਿਚਾਰਾਂ ਕਰਕੇ ਉਸ ਸਿੱਖ ਨੇ ਸ਼ਾਹੂਕਾਰ ਨੂੰ ਆਖਿਆ ਭਾਈ ਮੈਂ ਨਹੀਂ ਜਾਂਦਾ ਤੂੰ ਆਪਣਾ ਬੁਚਕਾ ਚੁਕ ਲੈ ਤਾਂ ਸ਼ਾਹੂ ਕਾਰ ਨੇ ਕਿਹਾ ਕਿਉਂ ਭਾਈ ਸਿਖਾ ਤੂੰ ਦਿਲਗੀਰ ਕਿਉਂ ਹੁੰਦਾ ਹੈਂ ਤੂੰ ਮੈਨੂੰ ਘਰ ਪਹੁੰਚਾਇ ਦੇਹ ਤਾਂ ਤੈਨੂੰ ਹੋਰ ਟਕਾ ਦੋ ਟਕੇ ਦਵਾਂਗਾ ਤੂੰ ਮੇਰੇ ਨਾਲ ਚਲ ਤਾਂ ਉਸ ਸਿੱਖ ਨੇ ਕਿਹਾ ਸ਼ਾਹ ਜੀ ਮੈਂ ਜਾਣੇ ਕਾ ਨਹੀਂ ਪਰ ਇਕ ਮੇਰਾ ਕੰਮ ਹੈ ਜੇ ਕਰੇਂ ਤਾਂ ਮੈਂ ਚਲਦਾ ਹਾਂ ਜੋ ਕੋਈ ਸ੍ਰੀ ਪ੍ਰਮੇਸ਼ਰ ਦੇ ਨਾਮ ਦੀ ਗਲ ਸੁਣਾਇ ਜੇਕਰ ਤੈਨੂੰ ਨਹੀਂ ਆਉਂਦੀ ਤਾਂ ਮੇਰੇ ਪਾਸੋਂ ਸੁਣ ਤਾਂ ਸ਼ਾਹੂਕਾਰ ਨੇ ਕਿਹਾ ਭਾਈ ਮੈਂ ਤੈਨੂੰ ਪ੍ਰਮੇਸ਼ਰ ਦੀ ਕਥਾ ਸੁਣਾਂਵਦਾ ਹਾਂ ਤਾਂ ਉਹ ਸ਼ਾਹੂਕਾਰ ਲਗਾ ਸੁਣਾਉਣ ਤੇ ਉਹ ਸਿੱਖ ਲਗਾ ਸੁਨਣ ਤਾਂ ਸ੍ਰੀ ਕਰਤਾਰ ਦੇ ਗੁਣਾਣਵਾਦ ਲਗੇ ਕਰਨ ਤਾਂ ਕਹਿੰਦੇ ਸੁਣਦੇ ਓਹ ਦੋਵੇਂ ਸ਼ਾਹੂਕਾਰ ਦੇ ਘਰ ਜਾਇ ਪਹੁੰਚੇ ਤਾਂ ਸ਼ਾਹੂਕਾਰ ਆਪਣੇ ਕੁਟੰਬ ਨੂੰ ਮਿਲਿਆ ਅਤੇ ਜਿਸ ਵਾਸਤੇ ਸਬੰਧੀਆਂ ਬੁਲਾਯਾ ਸੀ ਓਹ ਬਾਰਤਾ ਕੀਤੀ ਤਾਂ ਸਿੱਖ ਨੂੰ ਮੰਜਾ ਡਾਹ ਦਿਤਾ ਤੇ ਸ਼ਾਹੂਕਾਰ ਵੀ ਆਪਣੀ ਖੁਸ਼ੀ ਨਾਲ ਸੁਤਾ ਜਦ ਸਵੇਰ ਹੋਈ ਤੇ ਸੁਤੇ ਉਠੇ ਤਾਂ ਸਿੱਖ ਉਸ ਸ਼ਾਹੂਕਾਰ ਨੂੰ ਰਾਮ ਰਾਮ ਕਹਿ ਕਰ ਚਲਣ ਲਗਾ ਤਾਂ ਸ਼ਾਹੂਕਾਰ ਨੇ ਆਖਿਆ ਭਾਈ ਸਿਖਾ ਤੂੰ ਮੇਰੇ ਨਾਲ ਰਾਤ ਨੂੰ ਚੌਦਾਂ ਕੋਹ ਪੈਂਡਾ ਆਯਾ

ਹੈਂ ਤੇ ਹੁਣ ਪ੍ਰਸਾਦਿ ਤਿਆਰ ਹੁੰਦਾ ਹੈ ਤਾਂ ਛਕਕੇ ਜਾਵੀਂ ਤਾਂ ਸਿਖ ਨੇ ਕਿਹਾ ਭਲਾ ਸ਼ਾਹ ਜੀ ਜਾਂ ਪ੍ਰਸ਼ਾਦ ਤਿਆਰ ਹੋਯਾ ਤਾਂ ਉਸ ਸਿਖ ਨੂੰ ਪ੍ਰਸਾਦਿ ਛਕਾਕੇ ਤੇ ਸ਼ਾਹੂਕਾਰ ਨੇ ਆਪਣੇ ਪੁਤ੍ਰ ਨੂੰ ਆਖਿਆ ਕਿ ਏਸ ਨੂੰ ਚਾਰ ਟਕੇ ਲਿਆਇ ਦੇਹੋ ਤਾਂ ਉਸਦੇ ਪੁਤ੍ਰ ਨੇ ਚਾਰ ਟਕੇ ਆਣ ਦਿਤੇ ਲੈਕਰ ਟਕੇ ਸਿਖ ਉਠ ਚਲਿਆ ਜਾਂ ਥੋੜੀ ਦੂਰ ਗਿਆ ਤਾਂ ਸਿਖ ਨੂੰ ਯਾਦ ਆਯਾ ਤੇ ਮੁੜ ਆਯਾ ਤੇ ਆਇਕੇ ਆਖਣ ਲੱਗਾ ਸ਼ਾਹ ਜੀ ਮੇਰੀ ਇਕ ਬਾਤ ਸੁਣ ਲਓ ਪਰ ਨਿਆਰਾ ਹੋਇਕੇ ਤਾਂ ਉਹ ਸ਼ਾਹੂਕਾਰ ਨਿਆਰਾ ਹੋਇ ਬੈਠਾ ਜਾਂ ਉਸ ਸਿਖ ਨੇ ਕਿਹਾ ਸ਼ਾਹ ਜੀ ਤੇਰੀ ਉਮਰ ਕਿਤਨੇ ਕੁ ਬਰਸਾਂ ਦੀ ਹੈ ਤਾਂ ਉਸ ਸ਼ਾਹੂਕਾਰ ਨੇ ਕਿਹਾ ਭਾਈ ਮੇਰੀ ਉਮਰ ਸੱਠਾਂ ਬਰਸਾਂ ਦੀ ਹਈ ਤਾਂ ਉਸ ਸਿਖ ਨੇ ਕਿਹਾ ਸ਼ਾਹ ਜੀ ਤੂੰ ਆਖਦਾ ਹੈਂ ਜੋ ਮੇਰੀ ਸੱਠਾਂ ਬਰਸਾਂ ਦੀ ਉਮਰਾ ਹੈ ਅਤੇ ਉਸ ਪ੍ਰਮੇਸ਼ਰ ਦੇ ਘਰ ਵਿਚ ਤਾਂ ਤੇਰੀ ਸਭ ਗੈਰਹਾਜਰੀ ਹੈ ਪਰ ਓਥੇ ਤਾਂ ਚਾਰ ਘੜੀਆਂ ਵੀ ਕਬੂਲ ਨਹੀਂ ਪਈਆਂ ਹੈਂ ਪਰ ਸ਼ਾਹ ਜੀ ਇਕ ਗਲ ਮੇਰੀ ਹੋਰ ਸੁਣ ਸ਼ਾਹ ਜੀ ਤੇਰੀ ਉਮਰ ਸਭ ਹੋ ਚੁਕੀ ਹੈ ਅੱਜ ਤੋਂ ਸੱਤਾਂ ਦਿਨਾਂ ਨੂੰ ਤੂੰ ਕਾਲ ਵਸ ਹੋ ਜਾਣਾ ਹੈ ਪਰ ਇਕ ਕੰਮ ਕਰੀਂ ਜਦ ਤੈਨੂੰ ਧਰਮਰਾਜ ਦੇ ਪਾਸ ਲੈ ਜਾਣਗੇ ਤਾਂ ਧਰਮਰਾਜ ਕਹੇਗਾ ਏਨੂੰ ਚਿਤ੍ਰ ਗੁਪਤਾਂ ਪਾਸ ਲੈ ਜਾਓ ਤਾਂ ਫੇਰ ਚਿਤ੍ਰ ਗੁਪਤਾਂ ਪਾਸ ਲੈ ਜਾਣਗੇ ਤਾਂ ਓਹ ਵੇਖਕੇ ਆਖਣਗੇ ਇਸ ਪਾਪੀ ਦੀ ਕੀ ਅਰਜ਼ ਕਰੀਏ ਇਸਨੇ ਸਾਰੀ ਉਮਰ ਏਵੇਂ ਹੀ ਗਵਾਇ ਛੱਡੀ ਹੈ ਪਰ ਇਸਨੇ ਇਕ ਸਿਖ ਦੇ ਨਾਲ ਚਾਰ ਘੜੀ ਪ੍ਰਮੇਸ਼ਰ ਦੀ ਉਸਤਤ ਕਰੀ ਹੈ ਉਸ ਕੀ ਇਵਜ ਇਸਕੋ ਸਵਰਗ ਪੁਜਾ ਦਿਓ ਤਾਂ ਤੈਨੂੰ ਧਰਮਰਾਜ ਕਹੇਗਾ ਇਸਦਾ ਫਲ ਪਹਿਲਾਂ ਲੈਣਾ ਹੈ ਕਿ ਪਿਛੋਂ ਤਾਂ ਤੂੰ ਕਹੀਂ ਜੀ ਮੈਨੂੰ ਚਾਰ ਘੜੀਆਂ ਸਚਖੰਡ ਵਿਚ ਸੰਤਾਂ ਦਾ ਦਰਸ਼ਨ ਕਰਵਾ ਲਵੋ ਜਾਂ ਧਰਮਰਾਜ ਕਹੇਗਾ ਏਸ ਨੂੰ ਸੱਚਖੰਡ ਵਿਚ ਸੰਤਾਂ ਦਾ ਦਰਸ਼ਨ ਕਰਾ ਲਿਆਓ ਤਾਂ ਤੂੰ ਓਥੇ ਜਾਵੇਂਗਾ ਤੇ ਅੱਜ ਰਾਤ ਦੇ ਨਾਮ ਦਾ ਫਲ ਤੈਨੂੰ ਮਿਲੇਗਾ ਏਹ ਬਾਤ ਸਭ ਕਹਿ ਕਰ ਸਿੱਖ ਓਥੋਂ ਚਲਦਾ ਰਿਹਾ ਤੇ ਸ਼ਾਹੂਕਾਰ ਨੂੰ ਆਪਣੀ ਮ੍ਰਿਤੂ ਦਾ ਭਉ ਆਣ ਵਿਆਪਿਆ ਤਾਂ ਉਸ ਸ਼ਾਹੂਕਾਰ ਨੇ ਆਪਣੇ ਸਨਬੰਧੀਆਂ ਨੂੰ ਸੱਦਕੇ ਸਭ ਵਿਹਾਰ ਸੌਂਪ ਦਿਤਾ ਤੇ ਆਖਿਓਸੁ ਜੇ ਮੈਂ ਸੱਤਾਂ ਦਿਨਾਂ ਨੂੰ ਬਚ ਰਿਹਾ ਤਾਂ ਤੁਸੀਂ ਮੇਰੇ ਤੇ ਮੈਂ ਤੁਸਾਡਾ ਤੇ ਜੇ ਕਰ ਮੈਂ ਚਲਿਆ ਗਿਆ ਤਾਂ ਤੁਸੀਂ ਜਾਣੋ ਨਾ ਮੈਂ ਤੁਹਾਡਾ ਤੇ ਨਾ ਤੁਸੀਂ ਮੇਰੇ ਏਹ ਬਾਤ ਕਹਿ ਕਰ ਸ਼ਾਹੂਕਾਰ ਇਕਾਂਤ ਹੋ ਬੈਠਾ ਲੱਗਾ ਕੁਛ ਪ੍ਰਮੇਸ਼ਰ ਦਾ ਨਾਮ ਜਪਣੇ ਜਦ ਧਰਮ ਕਰਦੇ ਨੂੰ ਸੱਤਵਾਂ ਦਿਨ ਆਇ ਪਹੁੰਚਾ ਤਾਂ ਸੱਤਵੇਂ ਦਿਨ ਪਹਿਰ ਦਿਨ ਚੜ੍ਹੇ ਸ਼ਾਹੂਕਾਰ ਚਲਦਾ ਹੋਯਾ ਤੇ ਜਮਦੂਤ ਲੈਣ ਆਏ ਪਰ ਬੜਾ ਭੈਆਨਕ ਰੂਪ ਦਿਖਾਇ ਕਰ ਸ਼ਾਹੂਕਾਰ ਨੂੰ ਮਾਰਦੇ ਕੁਟਦੇ ਘਸੀਟਦੇ ਇਸੇ ਤਰ੍ਹਾਂ ਧਰਮਰਾਜਾ ਦੇ ਸਾਹਮਣੇ ਜਾਇ ਖੜਾ ਕੀਤਾ ਤੇ ਕਿਹਾ ਮਹਾਰਾਜਾ ਧਰਮਰਾਜ ਏਹ ਫਲਾਣਾ ਸ਼ਖਸ ਹਾਜ਼ਰ ਹੈ ਤਾਂ ਧਰਮਰਾਜ ਨੇ ਦੇਖਕਰ ਕਿਹਾ ਕਿ ਇਸ ਕੋ ਚਿਤ੍ਰ ਗੁਪਤਾਂ ਪਾਸ ਲੈ ਜਾਓ ਜਦ ਉਸਨੂੰ ਓਹ ਦੂਤ ਚਿਤ੍ਰ ਗੁਪਤਾਂ ਪਾਸ ਲੈ ਗਏ ਤੇ ਚਿੱਤ੍ਰ ਗੁਪਤਾਂ ਉਸਦਾ ਹਿਸਾਬ ਕੱਢਕੇ ਦੇਖਿਆ ਤੇ ਪੁੰਨ ਕੋਈ ਨਹੀਂ ਤੇ ਪਾਪ

ਹੈਨ ਤਾਂ ਉਨ੍ਹਾਂ ਕਿਹਾ ਜੋ ਐਸੇ ਪਾਪੀ ਕਉ ਰਾਜਾ ਪਾਸ ਲੈ ਚਲੋ ਤਾਂ ਧਰਮਰਾਜ ਕੇ ਪਾਸ ਜਾਇ ਕਰ ਚਿਤ੍ਰ ਗੁਪਤਾਂ ਨੇ ਕਿਹਾ ਮਹਾਰਾਜ ਜੀ ਇਸ ਪਾਪ ਕਾ ਹਮ ਕਿਆ ਹਿਸਾਬ ਦਸੇਂ ਇਸਕੀ ਤੋ ਏਕ ਘੜੀ ਜਾਂ ਦੋ ਘੜੀਆਂ ਹਾਜਰੀ ਹੋਰ ਸਭੀ ਗੈਰ ਹਾਜ਼ਰੀ ਹੈ ਸੋ ਭੀ ਏਸ ਵਾਸਤੇ ਜੋ ਇਸਨੇ ਸ੍ਰੀ ਗੁਰੂ ਨਾਨਕ ਜੀ ਦੇ ਦਰਸ਼ਨ ਕੀਤੇ ਹੋਇ ਸਿਖ ਦਾ ਦਰਸ਼ਨ ਕੀਤਾ ਹੈ ਤੇ ਉਸਨੇ ਜ਼ੋਰ ਨਾਲ ਏਸ ਪਾਸੋਂ ਪਰਮੇਸ਼ਰ ਦਾ ਨਾਮ ਸੁਣਿਆ ਹੈ ਇਸ ਵਾਸਤੇ ਆਪ ਯੋਗ ਸਮਝਕੇ ਇਸਨੂੰ ਸੁਖ ਭੁਗਾਓ ਨਹੀਂ ਤਾਂ ਹੋਰ ਤਾਂ ਸਾਰੀ ਉਮਰਾ ਇਸਦੀ ਐਵੇਂ ਗਈ ਹੈ ਕੋਈ ਅਛਾ ਕਾਮ ਨਹੀਂ ਕੀਤਾ ਜੋ ਜਿਸ ਕਰਕੇ ਮਾਫੀ ਪਾਵੇ ਤਾਂ ਧਰਮ ਰਾਜ ਨੇ ਕਿਹਾ ਭਾਈ ਏਹ ਪਰਮੇਸ਼ਰ ਦੇ ਦਰਬਾਰ ਵਿਚ ਇਕ ਤਿਲ ਭਰ ਭੀ ਘਾਲ ਕੀਤੀ ਥਾਂਇ ਪਉਂਦੀ ਹੈ ਅਤੇ ਇਸਨੇ ਤਾਂ ਗੁਰੂ ਨਾਨਕ ਦੇ ਸਿਖ ਨਾਲ ਮਿਲ ਕਰ ਚਰਚਾ ਕੀਤੀ ਹੈ ਮੈਂ ਕਿਉਂ ਨ ਇਸਦਾ ਬਦਲਾ ਦੇਵਾਂ ਧਰਮਰਾਇ ਨੇ ਉਸ ਨੂੰ ਇਕ ਇਕ ਘੜੀ ਦੇ ਬਦਲੇ ਚਾਰ ੨ ਘੜੀਆਂ ਦਿਤੀਆਂ ਤਾਂ ਉਸ ਸ਼ਾਹ ਨੂੰ ਜਮਦੂਤਾਂ ਨੇ ਕਿਹਾ ਹੇ ਪਾਪੀ ਤੂੰ ਐਸਾ ਨਾਲਾਇਕ ਹੈਂ ਜੋ ਸਾਰੀ ਉਮਰ ਬਰਬਾਦੀ ਵਿਚ ਹੀ ਗਵਾਈ ਤੇ ਇਕ ਘੜੀ ਤੇਰੀ ਕਬੂਲ ਪਈ ਹੈ ਜੋ ਤੂੰ ਕਹੇਂ ਸੋ ਸੁਖ ਭੁਗਾਈਏ ਫੇਰ ਤਾਂ ਤੈਨੂੰ ਚਉਰਾਸੀ ਵਿਚ ਪਾਵਾਂਗੇ ਜਿਤਨੇ ਚਿਰ ਤੂੰ ਚੌਰਾਸੀ ਭੋਗੇਂਗਾ ਉਤਨਾ ਚਿਰ ਤੇਰੇ ਨਾਲ ਸਾਨੂੰ ਵੀ ਦੁਖ ਪਉਸੀ ਪਰ ਦਸ ਜੋ ਕਹੇਂ ਸੋ ਸੁਖ ਭੁਗਾਈਏ ਤਾਂ ਉਸ ਸ਼ਾਹ ਨੂੰ ਉਸ ਸਿਖ ਮਹਾਤਮਾ ਦੀ ਗਲ ਯਾਦ ਆ ਗਈ ਤਾਂ ਦਿਲ ਵਿਚ ਲਗਾ ਕਹਿਣ ਜੇ ਮੈਂ ਜਾਣਦਾ ਕਿ ਨਾਮ ਦਾ ਏਹ ਮਹਾਤਮ ਹੈ ਤਾਂ ਸਾਰੀ ਉਮਰ ਮੈਂ ਨਾਮ ਹੀ ਜਪਦਾ ਤੇ ਵੰਡ ਖਾਂਦਾ ਪਰ ਕੁਛ ਮੇਰੀ ਪੇਸ਼ ਨਹੀਂ ਜਾਂਦੀ ਅਤੇ ਜੈਸੀ ਉਸ ਸਿਖ ਨੇ ਬਾਤ ਕੀਤੀ ਸੀ ਤੈਸੀ ਮੇਰੇ ਨਾਲ ਗੁਜਰੀ ਪਰ ਜੋ ਉਸਨੇ ਕਿਹਾ ਸੀ ਜੇ ਮਾਂਗੇਗਾ ਸੱਚ ਖੰਡ ਮੰਗੀਂ ਹੁਣ ਮੈਂ ਸੱਚ ਖੰਡ ਵਿਚ ਸਾਧ ਕਾ ਦਰਸ਼ਨ ਮੰਗਾਂ ਤਾਂ ਉਸ ਸ਼ਾਹ ਨੇ ਕਹਿਆ ਰਾਜਾ ਜੀ ਮੈਨੂੰ ਮੇਹਰਬਾਨੀ ਕਰਕੇ ਸੱਚ ਖੰਡ ਵਿਚ ਸੰਤਾਂ ਕਾ ਦਰਸ਼ਨ ਕਰਨ ਦਾ ਹੁਕਮ ਦੇਹੋ ਤਾਂ ਉਹ ਜਮਦੂਤ ਸ਼ਾਹੂਕਾਰ ਕੋ ਲੈ ਗਏ ਤੇ ਕਹਿਓਨੇ ਚਾਰ ਘੜੀਆਂ ਕੱਟਕੇ ਆਪੇ ਆਜਾਈਂ ਤਬ ਉਹ ਸ਼ਾਹੂਕਾਰ ਓਥੇ ਪਹੁੰਚਾ ਤੇ ਕਿਆ ਦੇਖੇ ਜੋ ਰਸਤੇ ਵਿਚ ਕੋਸ ਭਰ ਸੱਚ ਖੰਡ ਦੇ ਉਰੇ ਓਹ ਬੈਠ ਗਏ ਤੇ ਉਸਨੂੰ ਕਹਿੰਦੇ ਹੈਨ ਕਿ ਭਾਈ ਸਾਨੂੰ ਅਗੇ ਜਾਣ ਦਾ ਹੁਕਮ ਨਹੀਂ ਅਸੀਂ ਨਰਕਾਂ ਵਿਚ ਜੀਵ ਨੂੰ ਪਾ ਦੇਂਦੇ ਹਾਂ ਅਤੇ ਸਾਧਾਂ ਦੇ ਆਸਨ ਵਿਖੇ ਹਮਾ ਕੋ ਜਾਣੇ ਕਾ ਹੁਕਮ ਨਹੀਂ ਸੋ ਤੂੰ ਚਾਰ ਘੜੀ ਦਰਸ਼ਨ ਕਰਕੇ ਆਪੇ ਆ ਜਾਵੀਂ ਕਿਉਂ ਦੇਖ ਰਾਜਾ ਜੀ ਤੇਰੇ ਤਾਈਂ ਏਕ ਘੜੀ ਕੇ ਬਦਲੇ ਚਾਰ ਘੜੀਆਂ ਸੰਤਾਂ ਕਾ ਦਰਸ਼ਨ ਦਿਤਾ ਹੈ ਜੇ ਨਾ ਆਵੇਂਗਾ ਤਾਂ ਤੈਨੂੰ ਮਾਰਾਂਗੇ ਤੇ ਧਰਮਰਾਜ ਦੇ ਪਾਸ ਲੈ ਚਲਾਂਗੇ ਜੋ ਹੁਕਮ ਰਾਜਾ ਜੀ ਦੇਵੇਂਗੇ ਸੋ ਉਸ ਨਰਕ ਵਿਖੇ ਤੇਰੇ ਤਾਈਂ ਪਾਵਾਂਗੇ ਏਹ ਬਾਤ ਕਹਿਕੇ ਉਸ ਸ਼ਾਹੂਕਾਰ ਦੇ ਸਭ ਬੰਧਨ ਉਨ੍ਹਾਂ ਲਾਹਿ ਕਰ ਕਿਹਾ ਜਾਹ ਜਦ ਓਹ ਤੁਰਿਆ ਤੇ ਰਸਤੇ ਵਿਚ ਉਸਨੂੰ ਸੀਤਲ ਪੌਣ ਲਗਦੀ ਹੈ ਤੇ ਬਿਰਛ ਬੜੇ ਮੇਵਿਆਂ ਦੇ ਫਲੇ ਹੋਏ ਹੈਨ ਔਰ ਰਸਤਾ ਬੜਾ ਮੁਲੈਮ ਹੈ ਤਾਂ ਉਹ ਸ਼ਾਹੂਕਾਰ ਏਸੇ ਤਰ੍ਹਾਂ ਚਲਦਾ

ਚਲਦਾ ਸੱਚਖੰਡ ਦੇ ਦਰਵਾਜ਼ੇ ਵਿਚ ਜਾਇ ਪਹੁੰਚਾ ਜਦ ਅੰਦਰ ਜਾਇਕੇ ਦੇਖੇ ਤਾਂ ਕਈ ਹਜ਼ਾਰ ਸੰਤ ਬੈਠੇ ਹੈਂ ਤੇ ਕੀਰਤਨ ਹੋ ਰਿਹਾ ਹੈ ਉਸ ਸ਼ਾਹੂਕਾਰ ਨੇ ਜਾਇਕਰ ਮੱਥਾ ਟੇਕਿਆ ਤਾਂ ਸੰਤਾਂ ਨੇ ਉਸਨੂੰ ਅੰਦਰ ਸਦ ਲਿਆ ਅੰਦਰ ਜਾਇਕਰ ਦੇਖੇ ਤਾਂ ਇਕ ਸਿੰਘਾਸਨ ਬੜਾ ਸੁੰਦਰ ਬਣਿਆ ਹੋਯਾ ਹੈ ਜਾਂ ਅਗੇ ਦੇਖਿਆ ਤਾਂ ਓਹ ਸਿਖ ਵੀ ਬੈਠਾ ਹੈ ਉਸਨੇ ਦੇਖਿਆ ਜੋ ਸ਼ਾਹੂਕਾਰ ਆਯਾ ਹੈ ਤਾਂ ਸਿਖ ਨੇ ਕਹਿਆ ਸ਼ਾਹ ਜੀ ਆਂਏ ਹੋ ਅਗੇ ਤੇ ਸ਼ਾਹ ਨੇ ਕਿਹਾ ਮਹਾਰਾਜ ਜੀ ਤੇਰੀ ਕ੍ਰਿਪਾ ਸੇ ਮੈਂ ਏਥੇ ਆਯਾ ਹਾਂ ਨਹੀਂ ਤਾਂ ਮੈਨੂੰ ਏਥੇ ਕਿਸ ਆਉਣ ਦੇਣਾ ਸੀ ਮੈਂ ਪਾਪੀਆਂ ਦਾ ਪਾਪੀ ਤੇ ਦਰਸ਼ਨ ਦੇ ਪ੍ਰਤਾਪ ਕਰਕੇ ਸਾਧੂਆਂ ਦਾ ਦਰਸ਼ਨ ਤੇ ਪ੍ਰਮੇਸ਼ਰ ਦਾ ਨਾਮ ਪ੍ਰਾਪਤ ਹੋਯਾ ਹੈ ਤਾਂ ਉਸ ਗੁਰੂ ਕੇ ਸਿਖ ਆਖਿਆ ਸ਼ਾਹ ਜੀ ਹੁਣ ਤੂੰ ਇਥੇ ਬੈਠ ਜਾਹ ਤਾਂ ਸ਼ਾਹ ਬੈਠ ਗਿਆ ਜਾਂ ਇਕ ਘੜੀ ਗੁਜਰ ਗਈ ਤਾਂ ਸ਼ਾਹ ਨੂੰ ਮਾਰ ਦਾ ਭਉ ਬਿਆਪਿਆ ਤਾਂ ਜੀ ਵਿਚ ਵਿਚਾਰਿਆ ਸੁ ਜੋ ਮੈਂ ਆਪੇ ਹੀ ਚਲਾਂ ਨਹੀਂ ਤਾਂ ਮਾਰਨਗੇ ਲੈ ਜਾਣਗੇ ਏਹ ਗਿਣਤੀਆਂ ਕਰਦਾ ਕਰਦਾ ਉਠ ਕੇ ਤੁਰ ਪਿਆ ਤਾਂ ਉਸ ਗੁਰੂ ਦੇ ਸਿਖ ਨੇ ਪੁਛਿਆ ਸ਼ਾਹ ਜੀ ਹੁਣ ਤੂੰ ਕਿਥੇ ਜਾਂਦਾ ਹੈਂ ਤਾਂ ਉਸ ਸ਼ਾਹ ਨੇ ਆਖਿਆ ਹੇ ਸੰਤ ਜੀ ਜਿਉਂ ਜਿਉਂ ਤੁਸਾਂ ਬਾਰਤਾ ਕਹੀ ਸੀ ਸੋ ਉਸੇ ਤਰ੍ਹਾਂ ਹੋਈ ਤੇ ਦੇਖੀ ਹੈ ਪਰ ਜੇ ਮੈਂ ਜਾਣਦਾ ਜੋ ਪ੍ਰਮੇਸ਼ਰ ਦੇ ਨਾਮ ਦਾ ਏਹ ਮਹਾਤਮ ਹੈ ਤਾਂ ਮੈਂ ਸਾਰੀ ਉਮਰ ਨਾਮ ਦਾਨ ਕਰਦਾ ਪਰ ਹੇ ਸੰਤ ਜੀ ਹੁਣ ਮੇਰਾ ਓਹਨਾਂ ਜਮਦੂਤਾਂ ਨਾਲ ਚਾਰ ਘੜੀਆਂ ਦਾ ਕਰਾਰ ਸੀ ਸੋ ਬੀਤ ਗਈਆਂ ਹੈਂ ਤੇ ਹੁਣ ਮੈਂ ਆਪ ਹੀ ਉਨ੍ਹਾਂ ਤਾਈਂ ਜਾਇ ਮਿਲਾਂ ਨਹੀਂ ਤਾਂ ਮਤ ਚਿਰ ਲਗ ਜਾਵੇ ਕਿਉਂ ਜੋ ਅਗੇ ਜਦ ਮੈਨੂੰ ਜਮਪੁਰੀ ਲੈ ਗਏ ਸਨ ਤਾਂ ਬੜੀ ਮਾਰ ਕੀਤੀ ਸੀ ਨੇ ਸੋ ਮੈਨੂੰ ਉਨ੍ਹਾਂ ਥੀਂ ਬੜਾ ਭਉ ਆਉਂਦਾ ਹੈ ਏਸ ਵਾਸਤੇ ਮੈਂ ਚਲਿਆ ਹਾਂ ਤਾਂ ਉਸ ਸਿਖ ਨੇ ਕਿਹਾ ਸ਼ਾਹ ਜੀ ਅਜੇ ਤੈਨੂੰ ਪ੍ਰਤੀਤ ਨਹੀਂ ਆਉਂਦੀ ਜੋ ਦੇਖੋ ਉਨ੍ਹਾਂ ਜਮਦੂਤਾਂ ਤੈਨੂੰ ਉਥੇ ਹੀ ਛਡ ਦਿਤਾ ਹੈ ਤੇ ਬੰਧਨ ਤੇਰੇ ਲਾਹਿ ਦਿਤੇ ਹੈਂ ਤੇ ਏਥੋਂ ਤੈਨੂੰ ਕੋਈ ਨਹੀਂ ਲੈ ਜਾਂਦਾ ਜਮਦੂਤ ਛਡ ਕੇ ਇਥੋਂ ਤੇਰੇ ਤਾਈਂ ਧਰਮਰਾਜ ਵੀ ਨਹੀਂ ਮੰਗਵਾ ਸਕਦਾ ਤੇ ਨਾ ਇਥੋਂ ਤੀਕਰ ਕਿਸੇ ਨੂੰ ਹੁਕਮ ਹੈ ਜੋ ਆਵੇ ਅਤੇ ਸ਼ਾਹ ਜੀ ਹੁਣ ਇਥੇ ਤੈਨੂੰ ਆਏ ਨੂੰ ਬਹੁਤ ਦੇਰ ਹੋ ਗਈ ਹੈ ਓਹ ਜਮਦੂਤ ਓਥੋਂ ਚਲੇ ਗਏ ਉਨ੍ਹਾਂ ਦੀ ਸ਼ਕਤੀ ਨਹੀਂ ਕਿ ਇਥੇ ਆਇ ਸਕਨ ਅਬ ਤੇਰਾ ਜਨਮ ਮਰਨ ਕਟਿਆ ਗਿਆ ਹੈ ਹੁਣ ਤੂੰ ਬੈਠ ਕਰ ਸ੍ਰੀ ਵਾਹਿਗੁਰੂ ਮੰਤਰ ਦਾ ਜਾਪ ਕਰ ਤੂੰ ਡਰ ਮਤ ਸੰਤਾਂ ਦੀ ਸੇਵਾ ਕਰ ਸ੍ਰੀ ਗੁਰੂ ਜੀ ਕਾ ਬਚਨ ਹੈ ਜੇ ਕੋਈ ਇਕ ਮਨ ਹੋਇਕੇ ਪਰਮੇਸ਼ਰ ਦਾ ਜਾਪ ਕਰੇਗਾ ਯਾ ਸੁਣੇਗਾ ਯਾ ਸੁਣਾਵੇਗਾ ਉਸ ਉਪਰ ਜਮਦੂਤਾਂ ਔਰ ਧਰਮਰਾਜ ਕਾ ਬਲ ਨਾ ਪਵੇਗਾ ਤੇ ਪਾਪ ਪੁੰਨ ਸਭ ਤਿਸਨੂੰ ਕਭੀ ਨਹੀਂ ਲਗੇਗਾ। ਇਸ ਪਰ ਗੁਰੂ ਜੀ ਇਕ ਸ਼ਲੋਕ ਕਿਹਾ। ਜਹ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ। ਣਾ ਹਉ ਣਾ ਤੂੰ ਣਹ ਛੁਟਹਿ ਨਿਕਟ ਨ ਜਾਈਅਹੁ ਦੂਤ ॥੧॥ ਹੇ ਸ਼ਾਹ ਜੀ ਧਰਮਰਾਜ ਕੋ ਹੁਕਮ ਹੈ ਧਰਮਰਾਜ ਜਿਥੇ ਸਤ ਸੰਗਤਿ ਹੋਇ ਅਰ ਗੋਬਿੰਦ ਕਾ ਭਜਨ ਹੋਵੇ ਅਥਵਾ ਕੀਰਤਨ ਹੋਤਾ ਹੋਵੇ ਉਸ ਅਸਥਾਨ ਪਰ ਤੂੰ

ਜਮਦੂਤਾਂ ਕੋ ਨਹੀਂ ਭੇਜਨਾ ਕੋਈ ਜਾਵੇਗਾ ਤੇ ਤੂੰ ਭੀ ਤੇ ਮੈਂ ਭੀ ਨਾਲੇ ਆਵਾਂਗੇ ਹੋਰ ਬਚਨ ਹੈ ਜੋ ਕੋਈ ਜੀਵ ਕਹੈ ਜੋ ਪ੍ਰਮੇਸ਼ਰ ਦੇ ਪਿਆਰਿਆਂ ਨੂੰ ਜੀ ਆਯਾਂ ਕਹੇ, ਆਈਏ ਜੀ ਬੈਠੀਏ ਜੀ ਅਥਵਾ ਜੀ ਆਇਆਂ ਨੂੰ ਇਤਨਾ ਮਾਤਰ ਵੀ ਆਖਣ ਦਾ ਏਹ ਮਹਾਤਮ ਹੈ ਕਿ ਭਾਵੇਂ ਉਹ ਕੈਸਾ ਹੀ ਪਾਪੀ ਹੋਵੇ ਉਸਦੇ ਸੰਪੂਰਨ ਅਪਰਾਧ ਪ੍ਰਮੇਸ਼ਰ ਮਾਫ ਕਰ ਦੇਂਦਾ ਹੈ ਅਰ ਜਮ ਉਸਨੂੰ ਦਰਸ਼ਨ ਨਾ ਦੇਵੇਗਾ ਨਾਮ ਜਪਣੇ ਦਾ ਏਹ ਮਹਾਤਮੰ ਹੈ ਉਸ ਕੇ ਜਨਮ ਮਰਨ ਕੇ ਸੰਕਟ ਸਭ ਕਟੇ ਜਾਂਦੇ ਹੈਨ ਪ੍ਰਮੇਸ਼ਰ ਕੇ ਪਰਮਧਾਮ ਕੋ ਪ੍ਰਾਪਤ ਹੋਵੇਗਾ ॥੭੩॥

## ਅਗੇ ਸਾਖੀ ਇਕ ਚੋਰ ਦੇ ਪ੍ਰਥਾਇ ਹੋਈ

ਇਕ ਚੋਰ ਸੀ ਪਰ ਉਸ ਚੋਰ ਦਾ ਇਹ ਕੰਮ ਸੀ ਜੋ ਚੋਰੀ ਕਰਕੇ ਗੁਜ਼ਾਰਾ ਕਰਦਾ ਸੀ ਜਾਂ ਕਿਤਨੀ ਕੁ ਮੁਦਤ ਗੁਜ਼ਰੀ ਤਾਂ ਓਹ ਹੁਕਮ ਸਤ ਹੋਇ ਗਿਆ ਤਾਂ ਪਿਛੇ ਉਸਦਾ ਪੁਤ੍ਰ ਰਹਿ ਗਿਆ ਜੋ ਸੱਤ ਬਰਸਾਂ ਦਾ ਸੀ ਇਕ ਦਿਨ ਉਸਨੇ ਉਠਕੇ ਆਪਣੀ ਮਾਤਾ ਨੂੰ ਪੁਛਿਆ ਕਿ ਮਾਤਾ ਜੀ ਮੇਰਾ ਪਿਤਾ ਕੀ ਰੁਜ਼ਗਾਰ ਕਰਦਾ ਸੀ ਸੋ ਕਹੁ ਤਾਂ ਉਸਦੀ ਮਾਤਾ ਸਿਆਣੀ ਸੀ ਉਸ ਨੇ ਦੇਖਿਆ ਕਿ ਅਜੇ ਇਹ ਇਵਾਣਾ ਹੈ ਤੇ ਚੋਰੀ ਦਾ ਮਾਮਲਾ ਬੜਾ ਸਖਤ ਹੈ ਜੇ ਕਿਤੇ ਪਕੜਿਆ ਗਿਆ ਤੇ ਮਾਰ ਪਈ ਤਾਂ ਏਹ ਦਸ ਦੇਵੇਗਾ ਤੇ ਨਾਲ ਮੈਂ ਭੀ ਖਰਾਬ ਹੋਵਾਂਗੀ ਅਤੇ ਏਹ ਵੱਡਾ ਹੋ ਲਵੇ ਏਹ ਵਿਚਾਰ ਕੇ ਕਹਿਣ ਲਗੀ ਪੁਤ ਅਜੇ ਤੇਰੇ ਪਿਤਾ ਦਾ ਖਟਿਆ ਹੋਯਾ ਬਹੁਤ ਹੈ ਖਾਓ ਪੀਓ ਜਦ ਤੂੰ ਸਿਆਣਾ ਹੋਵੇਂਗਾ ਤਾਂ ਤੈਨੂੰ ਦਸਾਂਗੀ ਫੇਰ ਤੂੰ ਓਹ ਰੁਜ਼ਗਾਰ ਕਰੀਂ ਤਾਂ ਓਹ ਲੜਕਾ ਚੁਪ ਕਰ ਰਿਹਾ ਅਰ ਲੱਗਾ ਲੜਕਾ ਖੇਡਣ ਜਦ ਕੋਈ ਮੁਦਤ ਗੁਜ਼ਰ ਗਈ ਇਤਨੇ ਚਿਰ ਵਿਚ ਓਹ ਲੜਕਾ ਹੁਸ਼ਿਆਰ ਹੋਇ ਗਿਆ ਤੇ ਇਕ ਦਿਨ ਮਾਤਾ ਨੂੰ ਕਹਿਣ ਲਗਾ ਕਿ ਮਾਤਾ ਜੀ ਜੋ ਮਰਦ ਭਗਵਾਨ ਨੇ ਪੈਦਾ ਕੀਆ ਹੈ ਸੋ ਰੁਜ਼ਗਾਰ ਵਾਸਤੇ ਪੈਦਾ ਕੀਤਾ ਹੈ ਬਿਨਾਂ ਰੁਜ਼ਗਾਰ ਇਨਸਾਨ ਨਹੀਂ ਚਾਹੀਦਾ ਸੋ ਤੂੰ ਮੈਨੂੰ ਦਸ ਜੋ ਮੇਰਾ ਪਿਤਾ ਕੀ ਰੁਜ਼ਗਾਰ ਕਰਦਾ ਸੀ ਸੋ ਕਹੋ ਤਾਂ ਉਸਦੀ ਮਾਤਾ ਨੇ ਦਿਲ ਵਿਚ ਸਮਝਿਆ ਕਿ ਹੁਣ ਏਹ ਉਮਰ ਕਰਕੇ ਭੀ ਬੜਾ ਹੈ ਅਤੇ ਗਲਾਂ ਭੀ ਸਿਆਣਪ ਦੀਆਂ ਕਰਦਾ ਹੈ ਤੇ ਹੁਣ ਮੈਂ ਇਸਨੂੰ ਦਸ ਦੇਵਾਂ ਤਾਂ ਉਸਦੀ ਮਾਂ ਨੇ ਕਿਹਾ ਪੁਤ੍ਰ ਤੂੰ ਮੈਨੂੰ ਧਰਮ ਦੇ ਦੋਇ ਬਚਨ ਦੇਇ ਤਾਂ ਤੈਨੂੰ ਸਭ ਦਸ ਦੇਵਾਂਗੀ ਤਾਂ ਉਸ ਲੜਕੇ ਕਿਹਾ ਮਾਤਾ ਜੀ ਓਹ ਬਚਨ ਕੇਹੜੇ ਹੈਨ ਜੋ ਮੈਂ ਦੇਵਾਂ ਤਾਂ ਮਾਂ ਨੇ ਕਿਹਾ ਹੇ ਪੁਤ੍ਰ ਇਕ ਤਾਂ ਬਚਨ ਇਹ ਹੈ ਜੋ ਤੂੰ ਕਿਸੇ ਨੂੰ ਆਪਣਾ ਰੁਜ਼ਗਾਰ ਨਹੀਂ ਦਸਣਾ ਭਾਵੇਂ ਤੈਨੂੰ ਕੋਈ ਮਾਰ ਸੁਟੇ ਅਤੇ ਦੂਜਾ ਇਹ ਹੈ ਭਾਵੇਂ ਤੈਨੂੰ ਕੋਈ ਤੇਰੇ ਨਾਲ ਕੈਸਾ ਮਿਤ੍ਰਾਨਾ ਕਰੇ ਧਰਮਸਾਲਾ ਨਹੀਂ ਜਾਣਾ ਤੇ ਨਾਹੀਂ ਕੋਈ ਓਥੋਂ ਦਾ ਸ਼ਬਦ ਹੀ ਕੰਨੀ ਸੁਨਣਾ ਜੋ ਸਾਡੇ ਪਛਵਾੜੇ ਹੈ ਉਥੋਂ ਦੀ ਕਦੀ ਲੰਘਣਾ ਵੀ ਨਹੀਂ ਤਾਂ ਉਸ ਲੜਕੇ ਨੇ ਮੰਨ ਲਿਆ ਤਾਂ ਬਚਨ ਦੇ ਦਿਤਾ ਤਾਂ ਮਾਤਾ ਨੇ ਕਿਹਾ ਹੇ ਪੁਤ੍ਰ ਪਿਤਾ ਤੇਰਾ ਚੋਰੀ ਕਰਦਾ ਸੀ ਅਰ ਤੂੰ ਭੀ ਚੋਰੀ ਕਰਨੀ ਹੋਵੇਗੀ

ਪਰ ਏਹ ਕੰਮ ਕਰੀਂ ਜੇ ਪੁਤ੍ਰ ਤੂੰ ਪਕੜਿਆ ਜਾਵੇਂ ਤਾਂ ਤੈਨੂੰ ਕੁਛ ਕਹਿਣ ਪਰ ਤੂੰ ਭੀ ਰੁਜ਼ਗਾਰ ਚੋਰੀ ਦਾ ਨਹੀਂ ਦਸਣਾ ਭਾਵੇਂ ਸਿਰੋਂ ਵੀ ਤੈਨੂੰ ਮਾਰ ਦੇਣ ਪਰ ਦਸੀਂ ਨਾ ਉਸਨੇ ਕਹਿਆ ਭਲਾ ਮਾਤਾ ਜੀ ਤਾਂ ਫੇਰ ਉਹ ਬਾਲਕ ਲੱਗਾ ਚੋਰੀ ਕਰਨ। ਇਕ ਦਿਨ ਦੀ ਬਾਤ ਹੈ ਉਸਨੂੰ ਸ੍ਰੀ ਗੁਰੂ ਜੀ ਕਾ ਦਰਸ਼ਨ ਹੋਇਆ ਉਸਦਾ ਭਲਾ ਜੋ ਹੋਣਾ ਸੀ ਇਕ ਦਿਨ ਉਹ ਚੋਰ ਜੋ ਨਿਕਲਿਆ ਤਾਂ ਰਾਜੇ ਦੇ ਭੰਡਾਰ ਨੂੰ ਜਾ ਭੰਨਿਆਂ ਸੁ ਸਵੇਰ ਹੋਈ ਤਾਂ ਖਬਰ ਹੋਈ ਕੁਛ ਪਤਾ ਨਾ ਲਗੇ ਤਾਂ ਰਾਜੇ ਨੇ ਇਕ ਫਫੇਕੁਟਣੀ ਨੂੰ ਕਿਹਾ ਚੋਰੀ ਸਹੀ ਕਰ ਤਾਂ ਉਸਨੇ ਕਿਹਾ ਜੀ ਬਹੁਤ ਹੱਛਾ ! ਕੁਟਣੀ ਲਗੀ ਸ਼ਹਿਰ ਦੀ ਗਲੀ ੨ ਫਿਰਨ ਉਧਰ ਚੋਰ ਦੀ ਮਾਂ ਨੇ ਕਿਹਾ ਪੁਤ੍ਰ ਕੁਛ ਅੰਨ ਚਾਹੀਦਾ ਹੈ ਉਸਨੇ ਕਿਹਾ ਮਾਤਾ ਜੀ ਭਲੀ ਬਾਤ ਤਾਂ ਉਹ ਚੋਰ ਕਣਕ ਦੀ ਪੰਡ ਸਿਰ ਉਪਰ ਚੁਕਕੇ ਲਈ ਆਉਂਦਾ ਸੀ ਤੇ ਘਰ ਦੇ ਨਜਦੀਕ ਆਇ ਗਿਆ ਤਾਂ ਅਗੇ ਸੰਤਰੀ ਆਯਾ ਤਾਂ ਚੋਰ ਨੇ ਦੇਖਿਆ ਕਿ ਸੰਤਰੀ ਆਉਂਦਾ ਹੈ ਪਰ ਲਾਚਾਰੀ ਓਹ ਪਿਛੇ ਹਟਿਆ ਤਾਂ ਓਥੇ ਧਰਮਸਾਲਾ ਹੈਗੀ ਸੀ ਉਸ ਚੋਰ ਨੇ ਕੰਨਾਂ ਵਿਚ ਉਂਗਲੀਆਂ ਦੇ ਲਈਆਂ ਜੋ ਦਿਲ ਵਿਚ ਵਿਚਾਰ ਕੀਤਾ ਏਥੋਂ ਦੀ ਕੋਈ ਗਲ ਮੇਰੇ ਕੰਨ ਵਿਚ ਨ ਪੈ ਜਾਵੇ। ਏਹ ਸੋਚ ਕੇ ਅੰਦਰ ਆਇ ਵੜਿਆ ਅਤੇ ਕੰਡਾ ਪੈਰ ਵਿਚ ਲਗਾ ਤੇ ਸਜੇ ਹਥ ਨਾਲ ਚੋਰ ਪੁਟਣ ਲਗਾ ਤੇ ਧਰਮਸਾਲਾ ਵਿਚ ਸਿਖਾਂ ਨੂੰ ਸ਼ਬਦ ਵਿਚਾਰ ਕਰਕੇ ਸੁਣਾ ਰਹੇ ਸਨ ਜੋ ਸ੍ਰੀ ਪ੍ਰਮੇਸ਼ਰ ਦੇ ਭਜਨ ਵਾਲੇ ਹੈਨ ਸੋ ਦੇਵਤੇ ਹੈਨ ਤੇ ਦੇਵਤਿਆਂ ਦਾ ਪ੍ਰਛਾਵਾਂ ਨਹੀਂ ਹੁੰਦਾ ਤੇ ਦੇਵਤਿਆਂ ਦੀਆਂ ਪਲਕਾਂ ਲਗਦੀਆਂ ਨਹੀਂ ਅਤੇ ਤਿਨ ਕਾ ਪ੍ਰਛਾਵਾਂ ਭੀ ਨਹੀਂ ਹੁੰਦਾ ਏਹ ਅਵਾਜ਼ ਚੋਰ ਦੀ ਕੰਨੀਂ ਪੈ ਗਈ ਤਾਂ ਚੋਰ ਨੇ ਕਿਹਾ ਭਈ ਇਹ ਅਵਾਜ਼ ਮੈਂ ਜਾਣਕੇ ਨਹੀਂ ਸੁਣੀ। ਇਤਨੇ ਚਿਰ ਨੂੰ ਚੌਂਕੀਦਾਰ ਨੇੜੇ ਆਏ ਗਿਆ ਤਾਂ ਚੋਰ ਆਪਣੇ ਘਰ ਵਿਚ ਨਸ ਕੇ ਜਾਇ ਵੜਿਆ ਤੇ ਅਨਾਜ ਮਾਂ ਨੂੰ ਜਾਇ ਦਿਤਾ ਇਸ ਤਰ੍ਹਾਂ ਸਭ ਪਦਾਰਥ ਚੋਰ ਆਪਣੀ ਮਾਂ ਨੂੰ ਲਿਆ ਦਿਆ ਕਰੇ ਤੇ ਆਪਣੇ ਘਰ ਵਿਚ ਐਸ਼ ਬਹਾਰ ਕਰਨ ਜਾਂ ਕਿਤਨੇ ਕੁ ਦਿਨ ਬੀਤੇ ਕੁਟਣੀ ਦੇਖਿਆ ਮੈਂ ਸਾਰਾ ਸ਼ਹਿਰ ਫਿਰ ਕਰ ਦੇਖਿਆ ਹੈ ਸਭ ਆਪੋ ਆਪਣਾ ਰੁਜ਼ਗਾਰ ਕਰਦੇ ਹਨ ਪਰ ਓਹ ਦੋਵੇਂ ਮਾਂ ਪੁਤ੍ਰ ਬੈਠੇ ਹੀ ਖਾਂਦੇ ਹੈਨ ਤਾਂ ਉਸ ਕੁਟਣੀ ਮਨ ਵਿਚ ਵਿਚਾਰ ਕੀਤੀ ਕਿ ਤ੍ਰੀਮਤ ਹੋਇ ਕਰਕੇ ਤੇ ਨਹੀਂ ਤੇ ਮਰਦ ਹੋਕਰ ਕੋਈ ਰੁਜ਼ਗਾਰ ਨਾ ਕਰੇ ਉਹਨਾਂ ਦਾ ਗੁਜ਼ਾਰਾ ਕਿਸ ਤਰ੍ਹਾਂ ਚਲਦਾ ਹੈ ਜਾਣੇ ਪ੍ਰਮੇਸ਼ਰ ਜੋ ਚੋਰ ਇਹੋ ਹੀ ਹੋਸੀ ਪਰ ਕੁਟਣੀ ਨੇ ਪੱਕਾ ਆਪਣਾ ਮਨ ਜਮਾ ਲਿਆ ਕਿ ਬਗੈਰ ਇਸ ਦੇ ਚੋਰ ਹੋਰ ਕੋਈ ਨਹੀਂ ਤੇ ਨਾ ਕਦੀ ਉਸ ਨੂੰ ਸੌਦਾ ਲੈਂਦਾ ਦੇਖੇ ਫੇਰ ਕੁਟਣੀ ਨੇ ਕਿਤਨੇ ਦਿਨ ਉਸ ਮਹਲੇ ਵਿਚ ਭਿਖਿਆ ਮੰਗਣੀ ਸ਼ੁਰੂ ਕੀਤੀ ਪਰ ਜਦ ਕੁਛ ਭਿਖਿਆ ਪਵੇ ਤਾਂ ਉਸਦੇ ਘਰੋਂ ਫਫੇ ਕੁਟਣੀ ਮਨ ਵਿਚ ਵਿਚਾਰਿਆ ਕਿ ਹੁਣ ਮੈਂ ਇਸ ਨੂੰ ਕੁਛ ਆਖਿਆ ਤਾਂ ਚੋਰ ਕਿਤੇ ਨੱਸ ਜਾਏ ਤਾਂ ਫੇਰ ਕੀ ਕਰਾਂਗੀ ਉਸ ਕੁਟਣੀ ਨੇ ਰਾਜੇ ਨੂੰ ਜਾ ਖਬਰ ਦਿਤੀ ਕੀ ਹੇ ਰਾਜਾ ! ਮੈਂ ਚੋਰ ਤੇਰਾ ਦੇਖਿਆ ਹੈ ਪਰ ਮੈਨੂੰ ਆਪਣੇ ਸਿਪਾਹੀ ਦੇਹ ਤਾਂ ਮੈਂ ਚੋਰ ਪਕੜਾ ਦੇਨੀ ਹਾਂ ਤਾਂ ਉਸ ਰਾਜਾ ਨੇ ਉਸ ਕੁਟਣੀ

ਦੇ ਨਾਲ ਆਪਣੇ ਪਿਆਦੇ ਦੇ ਦਿਤੇ ਕਿਹਾ ਭਾਈ ਜਿਸ ਨੂੰ ਇਹ ਕੁਟਣੀ ਕਹੇ ਉਸਨੂੰ ਮੇਰੇ ਪਾਸ ਲੈ ਆਵਣਾ ਤਾਂ ਪਿਆਦੇ ਉਸਦੇ ਨਾਲ ਗਏ ਤਾਂ ਕੁਟਣੀ ਉਸ ਚੋਰ ਨੂੰ ਜਾਇ ਕਰ ਪਕੜਾਇ ਲਿਆਈ ਅਤੇ ਰਾਜੇ ਦੇ ਸਾਹਮਣੇ ਹਾਜ਼ਰ ਕੀਤਾ ਅਤੇ ਰਾਜੇ ਪੁਛਿਆ ਕਿ ਤੂੰ ਚੋਰੀ ਕੀਤੀ ਹੈ ਪਰ ਉਸ ਚੋਰ ਨੇ ਆਪਣੇ ਮਨ ਮੇਂ ਕਿਹਾ ਕਿ ਭਾਵੇਂ ਮੈਨੂੰ ਕੁਝ ਕਰਨ ਮੈਂ ਤਾਂ ਨਹੀਂ ਜ਼ਬਾਨੋਂ ਕਹਿਣਾ ਕਿ ਮੈਂ ਚੋਰੀ ਕੀਤੀ ਹੈ ਤਾਂ ਰਾਜੇ ਨੇ ਹੁਕਮ ਦਿਤਾ ਇਸਨੂੰ ਮਾਰੋ ਤਾਂ ਉਸ ਚੋਰ ਨੂੰ ਲਗੇ ਮਾਰਨ ਕਿਤਨੇ ਕੁ ਦਿਨ ਉਸਨੂੰ ਮਾਰ ਪਈ ਪਰ ਉਸਨੇ ਨਾ ਕਿਹਾ ਕਿ ਮੈਂ ਚੋਰੀ ਕੀਤੀ ਹੈ ਰਾਜੇ ਦੇ ਮਨ ਵਿਚ ਵਿਚਾਰ ਆਈ ਭਾਈ ਮੈਂ ਇਸਨੂੰ ਐਵੇਂ ਹੀ ਮਾਰ ਕਰਾਉਂਦਾ ਰਿਹਾ ਹਾਂ ਜੇ ਇਸਨੇ ਚੋਰੀ ਕੀਤੀ ਹੁੰਦੀ ਤਾਂ ਇਹ ਆਖ ਦੇਂਦਾ ਤੇ ਨਾਲੇ ਇਹ ਅਜੇ ਬਾਲਕ ਹੈ ਇਸ ਨੂੰ ਅਜਿਹੀ ਮਾਰ ਪਈ ਜੋ ਦੇਖਣ ਵਾਲਿਆਂ ਦਾ ਦਿਲ ਕੰਬ ਗਿਆ ਹੈ ਇਸ ਬਾਲਕ ਨਹੀਂ ਕਿਹਾ ਜੋ ਮੈਂ ਕੁਛ ਚੁਕਿਆ ਹੈ ਇਸ ਬਾਤ ਨੂੰ ਰਾਜੇ ਵਿਚਾਰਿਆ ਕਿ ਮੈਂ ਤੇ ਰਾਜਾ ਹਾਂ ਏਹ ਬਾਲਕ ਸੱਚਾ ਹੋਵੇ ਚੋਰ ਨਾ ਹੋਵੇ ਜਿਤਨਾ ਮੈਂ ਇਸਨੂੰ ਮਾਰਿਆ ਹੈ ਉਸਦਾ ਜਵਾਬ ਮੈਂ ਪਰਮੇਸ਼ਰ ਅਗੇ ਕੀ ਦੇਵਾਂਗਾ ਤਾਂ ਰਾਜੇ ਫਫੇ-ਕੁਟਣੀ ਨੂੰ ਸਦਵਾਇ ਕੇ ਆਖਿਆ ਕੁਟਣੀ ਇਹ ਚੋਰ ਨਹੀਂ ਮੈਂ ਜਾਣਦਾ ਹਾਂ ਤਾਂ ਕੁਟਣੀ ਆਖਿਆ ਸੁਣੋ ਰਾਜਾ ਜੀ ਜੇਕਰ ਇਹ ਚੋਰ ਆਪਣੇ ਮੂੰਹੋਂ ਆਖੇ ਤਾਂ ਸੱਚ ਮੰਨੋਗੇ ਤਾਂ ਰਾਜੇ ਕਹਿਆ ਜੇ ਚੋਰ ਆਪਣੇ ਮੂੰਹੋਂ ਕਹੇ ਤਾਂ ਅਸੀਂ ਜਾਣਾਂਗੇ ਤਾਂ ਫਫੇ ਕੁਟਣੀ ਕਿਹਾ ਸੁਣੋ ਰਾਜਾ ਜੀ ਕਲ ਤੁਸੀਂ ਜਿਸ ਵਕਤ ਉਸਨੂੰ ਮਾਰਨ ਵਾਸਤੇ ਕਢੋਗੇ ਤਾਂ ਹੁਕਮ ਏਹ ਦੇਣਾ ਜੋ ਰੋਜ਼ ਮਾਰਨ ਨਾਲੋਂ ਇਸ ਨੂੰ ਫਾਂਸੀ ਦੇ ਦਿਓ ਪਰ ਹੋਰ ਵੀ ਸੁਨਣ ਤੇ ਚੋਰ ਨੂੰ ਮਾਲੂਮ ਹੋ ਜਾਵੇ ਕਿ ਮੈਨੂੰ ਹੁਣ ਮਾਰ ਦੇਣਗੇ ਫੇਰ ਜਦ ਉਸਨੂੰ ਬੰਦੀ ਖਾਨੇ ਵਿਚ ਪੌਣ ਤਾਂ ਦਰਵਾਨਾਂ ਨੂੰ ਇਹ ਹੁਕਮ ਦੇਣਾ ਕਿ ਨਾ ਜੰਦਰਾ ਤੇ ਨਾ ਕੁੰਡੀ ਮਾਰਨ ਬੂਹਾ ਭੀੜ ਦੇਣ ਤੇ ਜਦੋਂ ਮੈਂ ਆਵਾਂ ਕੋਈ ਨਾ ਬੋਲੇ ਤੇ ਜੋ ਮੈਂ ਉਸ ਨਾਲ ਗੱਲਾਂ ਕਰਾਂ ਅਥਵਾ ਓਹ ਕਰੇ ਲਿਖੀ ਜਾਣ ਏਹ ਬਾਤ ਰਾਜਾ ਨਾਲ ਕੁਟਣੀ ਕਰਕੇ ਏਥੋਂ ਚਲੀ ਗਈ ਜੋ ਸਵੇਰ ਹੋਈ ਤੇ ਕਚਹਿਰੀ ਵਿਚ ਇਹ ਚੋਰ ਸਦਾ ਕੇ ਰਾਜੇ ਕਹਿਆ ਭਾਈ ਏਸ ਨੂੰ ਰੋਜ਼ ਮਾਰਦੇ ਹੋ ਤੇ ਇਹ ਦਸਦਾ ਨਹੀਂ ਏਸ ਨੂੰ ਕਲ ਫਾਂਸੀ ਦੇ ਦੇਵੋ ਸਭ ਨੇ ਸੁਣਿਆ ਨਾਲੇ ਏਸ ਚੋਰ ਨੇ ਵੀ ਸੁਣਿਆ ਕਿ ਭਲਕੇ ਮੈਨੂੰ ਫਾਂਸੀ ਦਾ ਹੁਕਮ ਹੂਆ ਹੈ ਜਦ ਰਾਤ ਪਈ ਤੇ ਚੋਰ ਨੂੰ ਬੰਦੀਖਾਨੇ ਵਿਚ ਪਾ ਦਿਤਾ ਪੈਰੀਂ ਕਾਠ ਮਾਰਕੇ ਬੈਠਾ ਦਿਤਾ ਤੇ ਬੂਹਾ ਭੀੜ ਛਡਿਆ ਕੁੰਡਾ ਵੀ ਨਾ ਮਾਰਿਆ ਤੇ ਨਾ ਜੰਦਰਾ ਹੀ ਮਾਰਿਆ ਜਬ ਅੱਧੀ ਰਾਤ ਗਈ ਫਫੇ-ਕੁਟਣੀ ਨੇ ਆਪਣੀ ਸੂਰਤ ਦੇਵੀ ਦੀ ਬਣਾਈ ਤੇ ਚਾਰ ਬਾਹਵਾਂ ਬਣਾਈਆਂ ਦੋ ਲੜਕੀ ਦੀਆਂ ਤੇ ਨਾਲ ਸ਼ੇਰ ਲਕੜੀ ਦਾ ਬਣਾਯਾ ਜ਼ੇਵਰ ਤੇ ਬਸਤ੍ਰ ਸੂਹੇ ਪਹਿਨੇ ਸੀਸ ਪਰ ਮੁਕਟ ਧਾਰਿਆ ਤੇ ਚਵਾਂ ਭੁਜਾਂ ਵਿਚ ਚਾਰ ਮਸਾਲਾਂ ਪਕੜੀਆਂ ਤੇ ਆਸਤੇ ਆਸਤੇ ਉਸ ਅੰਦਰ ਆਇ ਵੜੀ ਜਾਂ ਉਸ ਚੋਰ ਨੇ ਦੇਖਿਆ ਕਿ ਮਸਾਲਾਂ ਦਾ ਚਾਨਣਾ ਹੈ ਤਦ ਉਠ ਕੇ ਦੇਖੇ ਤਾਂ ਸਾਖਿਆਤ ਦੁਰਗਾ ਹੈ ਤਾਂ ਓਸ ਚੋਰ ਹਥ ਜੋੜ ਨਮਸਕਾਰ ਕੀਤੀ ਅਤੇ ਅਸਚਰਜ ਹੋਇ ਗਿਆ ਕਿ ਧੰਨ

ਪਰਮੇਸ਼ਰ ਹੈ ਉਸ ਫਫੇ-ਕੁਟਣੀ ਚੋਰ ਨੂੰ ਆਖਿਆ ਬੇਟਾ ਤੂੰ ਮੇਰਾ ਪਿਆਰਾ ਭਗਤ ਹੈਂ ਤੈਨੂੰ ਇਸ ਰਾਜਾ ਨੇ ਬੜੀ ਭਾਰੀ ਸਜ਼ਾ ਦਿਤੀ ਹੈ ਇਸ ਵਾਸਤੇ ਮੈਂ ਤੇਰੇ ਪਾਸ ਆਈ ਹਾਂ ਜੇਕਰ ਕਹੇਂ ਤਾਂ ਇਸ ਰਾਜਾ ਨੂੰ ਮਾਰ ਦੇਵਾਂ ਜੇ ਕਹੇਂ ਤਾਂ ਇਸਦਾ ਨਗਰ ਗਰਕ ਕਰ ਦੇਵਾਂ ਪਰ ਤੂੰ ਮੈਨੂੰ ਸਚ ਸਚ ਆਖਦੇ ਰਾਜੇ ਦੀ ਚੋਰੀ ਕੀਤੀ ਹੈ ਕਿ ਨਹੀਂ ਕੀਤੀ, ਦੇਖ ਬੱਚਾ ਮੇਰੇ ਪਾਸ ਲੁਕਾ ਨ ਕਰੀਂ ਤਾਂ ਚੋਰ ਨੇ ਜਾਣਿਆਂ ਕਿ ਏਹ ਸਭ ਭਵਾਨੀ ਹੈ ਤੇ ਮੈਂ ਇਸਦੇ ਅਗੇ ਸਭ ਦੱਸ ਦੇਵਾਂ ਜਾਂ ਚੋਰ ਨੇ ਮਨ ਵਿਚ ਦਸਣ ਦੀ ਤਿਆਰੀ ਕੀਤੀ ਤੇ ਉਸ ਦੇਵੀ ਦੇ ਨੇਤਰਾਂ ਵਲ ਨਜ਼ਰ ਕੀਤੀ ਤਾਂ ਨੇਤਰਾਂ ਦੀਆਂ ਪਲਕਾਂ ਝਮਕੀਆਂ ਹੈਨ ਤਾਂ ਚੋਰ ਨੂੰ ਧਰਮਸਾਲਾ ਵਾਲਾ ਸ਼ਬਦ ਯਾਦ ਆ ਗਿਆ ਕਿ ਦੇਵਤਾ ਦੇ ਨੇਤਰਾਂ ਕੀ ਪਲਕ ਨਹੀਂ ਲਗਤੀ ਅਤੇ ਨਾ ਦੇਵਤਾ ਦੇ ਸਰੀਰ ਦਾ ਪਰਛਾਵਾਂ ਹੋਂਦਾ ਹੈ ਇਹ ਬਾਤ ਉਸਨੂੰ ਯਾਦ ਹੋਈ ਤਾਂ ਉਸਨੇ ਮਨ ਮੇਂ ਕਹਿਆ ਕਿ ਧਰਮਸਾਲਾ ਵਾਲੇ ਸਿਖ ਆਖਦੇ ਸਨ ਕਿ ਜੋ ਭਗਤ ਭਜਨ ਕਰਨ ਵਾਲੇ ਭਜਨੀਕ ਦੇਵਤੇ ਹੋ ਜਾਂਦੇ ਹੈਨ ਤੇ ਉਹਨਾਂ ਦੀਆਂ ਪਲਕਾਂ ਨਹੀਂ ਲਗਦੀਆਂ ਅਤੇ ਇਸਦੀਆਂ ਤਾਂ ਪਲਕਾਂ ਝਮਕਦੀਆਂ ਹੈਨ ਤੇ ਇਹ ਭਵਾਨੀ ਕਾਹੇ ਦੀ ਹੈ ਏਹ ਤੇ ਕੋਈ ਛਲ ਹੈ ਇਹ ਬਾਤ ਚੋਰ ਆਪਣੇ ਮਨ ਵਿਚ ਸਮਝਕੇ ਆਪਣਾ ਸਚ ਆਖਣੋਂ ਰਹਿ ਗਿਆ ਤਾਂ ਚੋਰ ਨੇ ਹੱਥ ਜੋੜ ਕਰ ਕਹਿਆ ਹੇ ਮਾਤਾ ਜੀ ਮੈਂ ਚੋਰੀ ਕੀਤੀ ਹੋਂਦੀ ਤਾਂ ਤੂੰ ਕਿਆ ਨਹੀਂ ਜਾਣਦੀ ਮੈਂ ਨੇ ਤਾਂ ਚੋਰੀ ਨਹੀਂ ਕੀਤੀ ਰਾਜਾ ਤਾਂ ਮੈਨੂੰ ਐਵੇਂ ਹੀ ਮਰਵਾਂਦਾ ਹੈ ਜਾਂ ਏਹ ਬਾਰਤਾ ਹੋਈ ਤਾਂ ਉਹ ਚਾਰ ਮਸਾਲਾਂ ਬੁਝ ਗਈਆਂ ਤੇ ਕਾਠ ਦਾ ਸ਼ੇਰ ਫਟ ਗਿਆ ਤੇ ਕਾਠ ਦੀਆਂ ਬਾਹਵਾਂ ਵੀ ਡਿਗ ਪਈਆਂ ਜਾਂ ਦਰਬਾਨਾਂ ਨੇ ਇਹ ਗਲ ਸੁਣੀ ਤਾਂ ਉਸੇ ਵਕਤ ਫਫੇ ਕੁਟਣੀ ਨੂੰ ਪਕੜ ਲਿਆ ਜਾਂ ਸਵੇਰ ਹੋਈ ਤਾਂ ਰਾਜੇ ਦੇ ਪਾਸ ਲੈ ਗਏ ਤੇ ਜਾਇਕਰ ਆਖਿਓ ਨੇ ਮਹਾਰਾਜ ਜੀ ਰਾਤ ਕੋ ਇਹ ਬਾਤ ਹੋਈ ਤਾਂ ਰਾਜੇ ਨੇ ਸਭ ਹਕੀਕਤ ਸੁਣੀ ਤੇ ਸਮਝਕੇ ਫਫੇ-ਕੁਟਣੀ ਕੋ ਰਾਜੇ ਨੇ ਫਾਂਸੀ ਦੇ ਦਿਤੀ ਅਤੇ ਚੋਰ ਕਉ ਰਾਜੇ ਨੇ ਛੋਡ ਦਿਤਾ ਤੇ ਰਾਜੇ ਨੇ ਆਪਣੇ ਮਨ ਮੇਂ ਪਸਚਾਤਾਪ ਕੀਤਾ ਕਿ ਮੈਂ ਕੀ ਕੀਤਾ ਨਾਲੇ ਚੋਰੀ ਨਾ ਲੱਭੀ ਤੇ ਪਤਾ ਭੀ ਨਾ ਲਗਾ ਸੋ ਸ੍ਰੀ ਗੁਰੂ ਅੰਗਦ ਜੀ ਦੇ ਹਜ਼ੂਰ ਭਾਈ ਬਾਲਾ ਕਹਿਤਾ ਹੈ ਗੁਰੂ ਜੀ ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਸ਼ਬਦ ਹੈਂ ਪਾਰਜਾਤ ਕੀ ਨਿਆਈਂ ਦੇਖੋ ਇਕ ਤੁਕ ਸੁਨਣ ਦੇ ਪਿਛੋਂ ਉਸ ਚੋਰ ਦੀ ਖਲਾਸੀ ਹੋ ਗਈ ਅਤੇ ਜੋ ਕੋਈ ਸਿਖ ਸ੍ਰੀ ਗੁਰੂ ਜੀ ਦੇ ਬਚਨ ਤੇ ਪ੍ਰਤੀਤ ਕਰੇਗਾ ਸੋ ਉਸ ਸਿਖ ਦਾ ਲੋਕ ਪ੍ਰਲੋਕ ਸਵਰ ਜਾਵੇਗਾ ਅਤੇ ਅੰਤਕਾਲ ਨੂੰ ਸ੍ਰੀ ਗੁਰੂ ਜੀ ਉਸਕਾ ਸੰਕਟ ਕਟਣਗੇ ਸਭ ਸੰਗਤ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਸਭ ਸੰਗਤ ਖੁਸ਼ ਹੋਈ ॥੭੪॥

## ਅਗੇ ਸਾਖੀ ਇਕ ਸਿਖ ਨਾਲ ਹੋਈ

ਇਕ ਸਿਖ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਆਂਵਦਾ ਸੀ ਤੇ ਸਤਿਗੁਰੂ ਕੀ ਸੇਵਾ ਕਰ ਜਾਂਦਾ ਸੀ ਤਾਂ ਉਸ ਸਿਖ ਦਾ ਇਕ ਪੜੋਸੀ ਸਿਖ ਸੀ ਪਰ ਓਹ ਸਾਕਤ ਸੀ ਜਦ ਉਹ ਸਿਖ

ਜਾਣ ਲਗਾ ਤਾਂ ਉਸ ਸਾਕਤ ਨੇ ਆਖਿਆ ਭਾਈ ਤੂੰ ਮੈਨੂੰ ਵੀ ਗੁਰੂ ਜੀ ਕੇ ਦਰਸ਼ਨ ਕੋ ਲੈ ਚਲ ਤਾਂ ਓਹ ਸਾਕਤ ਸਿਖ ਨੇਮੀ ਸਿਖ ਸ੍ਰੀ ਗੁਰੂ ਜੀ ਕੇ ਦਰਸ਼ਨ ਕਉ ਚਲੇ ਜਦ ਉਸ ਸਿਖ ਨੇ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਤੇ ਕਹਿਆ ਗੁਰੂ ਜੀ ਮੈਨੂੰ ਵੀ ਆਪਣਾ ਸਿਖ ਕਰੋ ਜਾਂ ਇਹ ਬਾਤ ਹੋਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਘਟ ਘਟ ਕੀ ਜਾਨਣ ਵਾਲੇ ਓਸਦੇ ਰਿਦੇ ਦੀ ਸਮਝਕੇ ਚੁਪ ਕਰ ਰਹੇ ਤੇ ਓਹ ਸਿਖ ਬਾਹਰਲੇ ਦਿਲੋਂ ਕਹਿੰਦਾ ਸੀ ਪਰ ਜਦ ਕੁਛ ਦਿਨ ਗੁਜਰੇ ਤਾਂ ਫੇਰ ਓਸ ਸਿਖ ਨੇ ਕਹਿਆ ਜੀ ਮੈਨੂੰ ਸਿਖ ਕਰੋ ਸੋ ਓਸ ਸਿਖ ਨੂੰ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਸਿਖਾ ਏਹ ਤੇਰੇ ਪਾਸੋਂ ਸਿਖੀ ਹੋਣੀ ਬੜੀ ਕਠਨ ਹੈ ਅਤੇ ਤੂੰ ਸਿਖੀ ਕਿਆ ਕਰਨੀ ਹੈ ਪਰ ਓਹ ਸਿਖ ਘੜੀ ਘੜੀ ਗੁਰੂ ਜੀ ਦੀ ਚਰਨੀਂ ਹੱਥ ਰਖੇ ਤੇ ਕਹੇ ਗਰੀਬ ਨਿਵਾਜ ਜੀ ਮੇਰੇ ਉਪਰ ਕ੍ਰਿਪਾ ਦ੍ਰਿਸ਼ਟੀ ਕਰਹੁ ਜੀ ਇਹ ਬਚਨ ਬਹੁਤ ਵਾਰੀ ਓਸ ਸਿਖ ਨੇ ਕਹੇ ਤਾਂ ਇਕ ਦਿਨ ਸ੍ਰੀ ਗੁਰੂ ਸਾਹਿਬ ਨੇ ਕਹਿਆ ਸੁਣ ਭਾਈ ਸਿਖਾ ਜੇ ਤੂੰ ਸਿਖ ਬਣਨਾ ਹੈ ਤਾਂ ਅਮਕੀ ਉਜਾੜ ਵਿਚ ਇਕ ਚਿਖਾ ਬਲਦੀ ਹੈ ਉਸ ਚਿਖਾ ਵਿਚ ਪੈਕਰ ਆਵੇਂਗਾ ਤਾਂ ਤੈਨੂੰ ਸਿਖੀ ਦਾ ਮਾਰਗ ਦਸਾਂਗੇ ਏਹ ਸੁਣਕੇ ਸਿਖ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕੇ ਆਗੇ ਮੱਥਾ ਟੇਕ ਕਰ ਉਸ ਉਜਾੜ ਵਿਚ ਗਿਆ ਜਾਇ ਕਰ ਕਿਆ ਦੇਖੇ ਜੋ ਚਿਖਾ ਬਲ ਰਹੀ ਹੈ ਤਾਂ ਉਸ ਸਾਕਤ ਨੇ ਕਿਆ ਕੀਆ ਜੋ ਉਦਾਲੇ ਉਦਾਲੇ ਪਿਆ ਫਿਰੇ ਪਰ ਉਸ ਪਾਸੋਂ ਵਿਚ ਨਾ ਪਿਆ ਜਾਵੇ ਇਤਨੇ ਚਿਰ ਪਿਛੋਂ ਇਕ ਚੋਰ ਆਯਾ ਉਸਦੇ ਪਾਸ ਦੋ ਥੈਲੀਆਂ ਮੋਹਰਾਂ ਦੀਆਂ ਹੈਸਨ ਉਸ ਚੋਰ ਨੇ ਦੇਖਿਆ ਤਾਂ ਉਸਨੂੰ ਪੁਛਿਆ ਭਾਈ ਤੂੰ ਇਸ ਚਿਖਾ ਦੇ ਉਦਾਲੇ ਉਦਾਲੇ ਕਿਉਂ ਫਿਰਦਾ ਹੈਂ ਤਾਂ ਉਸ ਸਿਖ ਨੇ ਕਹਿਆ ਭਾਈ ਮੈਨੂੰ ਮੇਰੇ ਗੁਰਾਂ ਦਾ ਹੁਕਮ ਹੈ ਜੋ ਇਸ ਚਿਖਾ ਵਿਚ ਪੈ ਨਿਕਲੇਂਗਾ ਤਾਂ ਤੈਨੂੰ ਸਿਖੀ ਦੇਵਾਂਗਾ ਜਦ ਉਸ ਚੋਰ ਨੇ ਏਹ ਗਲ ਸੁਣੀ ਤਾਂ ਉਸ ਨੇ ਸਿਖ ਨੂੰ ਕਹਿਆ ਭਾਈ ਤੂੰ ਮੈਨੂੰ ਗੁਰੂ ਕਾ ਬਚਨ ਦੇ ਤੇ ਥੈਲੀਆਂ ਮੋਹਰਾਂ ਦੀਆਂ ਲੈ ਲੈ ਪਰ ਉਸਦੇ ਭਾਗ ਉਚੇ ਹੋਏ ਤੇ ਸਿੱਖ ਦੀ ਪ੍ਰਾਲਬਧ ਭੈੜੀ ਚੋਰ ਪਾਸੋਂ ਮਾਯਾ ਲੈ ਕੇ ਗੁਰੂ ਕਾ ਬਚਨ ਵੇਚ ਦਿਤਾ ਤੇ ਉਸ ਚੋਰ ਨੇ ਵਾਹਿਗੁਰੂ ਕਹਿਆ ਤੇ ਚਿਖਾ ਵਿਚ ਛਾਲ ਮਾਰੀ ਉਸੇ ਵਕਤ ਉਸਨੂੰ ਰਾਮ ਗਨ ਬੈਕੁੰਠ ਕਉ ਬਿਬਾਨ ਵਿਚ ਬੈਠਾਕੇ ਲੈ ਗਏ ਏਹ ਕੌਤਕ ਉਸੇ ਸਾਕਤ ਸਿੱਖ ਨੇ ਸਭ ਦੇਖਿਆ ਅਜੇ ਓਹ ਖੜੋਤਾ ਹੀ ਸੀ ਜਾਂ ਉਸ ਦੇ ਢੂੰਡਾਊ ਪਿਛੋਂ ਆਇ ਗਏ ਕਿਆ ਦੇਖਣ ਜੋ ਇਕ ਚਿਖਾ ਬਲ ਰਹੀ ਹੈ ਤੇ ਚੋਰ ਪਾਸ ਖਲੋਤਾ ਹੈ ਉਨ੍ਹਾਂ ਪੁਛਿਆ ਭਾਈ ਮੋਹਰਾਂ ਕਿਥੇ ਹੈਨ ਤਾਂ ਉਸ ਡਰਦੇ ਪਾਸੋਂ ਕੋਈ ਬਾਤ ਨ ਹੋਈ ਸਮੇਤ ਥੈਲੀਆਂ ਉਨ੍ਹਾਂ ਨੇ ਸਿਖ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਤੇ ਰਾਜੇ ਪਾਸ ਹਾਜ਼ਰ ਜਾਇ ਕੀਤਾ ਰਾਜੇ ਕਹਿਆ ਜੋ ਇਸ ਨੂੰ ਜਾਇਕਰ ਫਾਂਸੀ ਦੇ ਦਿਉ ਜਦ ਉਸ ਸਾਕਤ ਸਿੱਖ ਨੂੰ ਫਾਂਸੀ ਵਾਸਤੇ ਲੈ ਚਲੇ ਤਾਂ ਪੁਛਿਆ ਭਾਈ ਹੁਣ ਤੈਨੂੰ ਅਸੀਂ ਫਾਂਸੀ ਵਾਸਤੇ ਲੈ ਜਾਂਦੇ ਆਹੇ ਜੋ ਕੁਛ ਕਹਿਣਾ ਹਈ ਸੋ ਕਹਿ ਸੁਣ ਲੈ ਤਾਂ ਉਸ ਨੇ ਕਹਿਆ

ਮੈਨੂੰ ਰਾਜੇ ਪਾਸ ਲੈ ਚਲੋ ਤਾਂ ਓਹ ਪਿਆਦੇ ਰਾਜੇ ਪਾਸ ਉਸ ਨੂੰ ਲੈ ਗਏ ਤਾਂ ਉਸ ਨੇ ਕਹਿਆ ਰਾਜਾ ਜੀ ਮੇਰੀ ਇਕ ਸੁਣ ਲਓ ਤਾਂ ਰਾਜੇ ਆਖਯਾ ਸਚੋ ਸੱਚ ਆਖੀਂ ਤਾਂ ਉਸ ਸਿਖ ਨੇ ਆਪਣਾ ਜਿਸ ਤਰਾਂ ਗੁਜ਼ਾਰਾ ਹੋਸੀ ਸਭ ਹਕੀਕਤ ਰਾਜੇ ਦੇ ਪਾਸ ਸੁਣਾਇ ਦਿਤੀ ਤਾਂ ਰਾਜੇ ਨੇ ਸਮਝਿਆ ਏਹ ਤਾਂ ਕੋਈ ਸਿਖ ਹੈ ਤੇ ਨਾਲੇ ਗੁਰੂ ਸਚੇ ਦਾ ਦਰਸ਼ਨ ਕੀਤਾ ਹੈਸੁ ਏਹ ਕਹਿਕੇ ਰਾਜੇ ਨੇ ਉਸ ਨੂੰ ਛੱਡ ਦਿੱਤਾ ਓਹ ਸਿਖ ਉਥੋਂ ਆਪਣਾ ਛੁਟਕਾਰਾ ਕਰਵਾਕੇ ਆਯਾ ਤਾਂ ਗੁਰੂ ਨਾਨਕ ਜੀ ਦੇ ਚਰਨਾਂ ਉਪਰ ਢਹਿ ਪਿਆ ਅਤੇ ਹੱਥ ਜੋੜਕੇ ਆਖਿਓਸੁ ਗੁਰੂ ਜੀ ਸਿਖੀ ਤਾਂ ਪਰੇ ਤੇ ਪਰੇ ਹੈ ਜੀ ਸਵਾਮੀ ਜੀ ਆਪਕਾ ਵਾਕ ਜੋ ਹੈ ਸੋ ਸੱਚ ਹੈ ਜੀ ਪਰ ਸਚੇ ਪਾਤਸ਼ਾਹ ਜੀ ਤੇਰੀਆਂ ਤੂਹੀਂ ਜਾਨੇਂ ਜੀ ਹੇ ਗਰੀਬ ਨਿਵਾਜ ਜੀ ਮੇਰੀ ਭੁਲ ਬਖਸ਼ੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਸਿਖਾ ਤੂੰ ਆਪਣੇ ਘਰ ਜਾਇਕੇ ਆਏ ਗਏ ਸਿਖ ਸਾਧ ਦੀ ਟਹਿਲ ਸੇਵਾ ਪ੍ਰੀਤ ਨਾਲ ਮਨ ਤਨ ਧਨ ਕਰਕੇ ਕਰਿਆ ਕਰ ਤਾਂ ਭਾਈ ਸਿਖਾ ਸਿੱਖੀ ਤੈਨੂੰ ਪ੍ਰਾਪਤ ਹੋਵੇਗੀ ਗੁਰੂ ਨਾਨਕ ਦੇਵ ਜੀ ਉਸ ਸਿਖ ਨੂੰ ਸਤਗਤੀ ਹੋਵਣ ਦਾ ਮਾਰਗ ਦਸਿਆ ਹੈ ਤਾਂ ਓਹ ਸਾਕਤ ਸਿਖ ਨੂੰ ਭੀ ਮਹਾਰਾਜ ਜੀ ਨੇ ਸਤਨਾਮ ਦੇਕਰ ਸਿਖੀ ਦਾ ਹਿਤਕਾਰੀ ਕੀਆ ॥੭੫॥

## ਅਗੇ ਸਾਖੀ ਗੋਬਿੰਦ ਲੋਕਾਂ ਨਾਲ ਹੋਈ

ਇਕ ਦਿਨ ਗੋਬਿੰਦ ਲੋਕ ਗੁਰੂ ਨਾਨਕ ਜੀ ਕੇ ਦਰਸ਼ਨ ਕੋ ਆਏ ਅਰ ਆਇਕਰ ਕਹਿਆ ਹੇ ਬਾਬਾ ਜੀ ਰਾਮ ਰਾਮ ਸਤ ਰਾਮ ਤਾਂ ਅਗੋਂ ਗੁਰੂ ਨਾਨਕ ਜੀ ਆਖਿਆ ਆਓ ਭਾਈ ਬੈਠੀਏ ਜੀ ਸਤ ਰਾਮ ਤਾਂ ਇਕ ਘੜੀ ਠਹਿਰ ਕਰ ਓਨਾਂ ਗੋਬਿੰਦ ਲੋਕਾਂ ਕਹਿਆ ਹੇ ਗੁਰੂ ਜੀ ਸਾਡੀ ਇਕ ਬੇਨਤੀ ਹੈ ਜੇ ਹੁਕਮ ਕਰੋ ਤਾਂ ਪੁਛੀਏ ਗੁਰੂ ਜੀ ਕਿਹਾ ਹੇ ਭਾਈ ਜੀ ਜੋ ਕੁਛ ਤੁਹਾਡੀ ਖੁਸ਼ੀ ਹੋਵੇ ਸੋ ਪੁਛੋ ਜੀ ਤਾਂ ਗੋਬਿੰਦ ਲੋਕਾਂ ਕਹਿਆ ਜੀ ਸ੍ਰੀ ਪਰਮੇਸ਼ਰ ਦੇ ਅਰਥ ਕਰਕੇ ਕੋਈ ਸ੍ਰੀ ਮਹਾਰਾਜ ਅਕਾਲ ਪੁਰਖ ਦੀ ਉਸਤਤੀ ਕਰਕੇ ਸੁਣਾਓ ਜੀ ਏਸ ਬਾਤ ਕੋ ਗੁਰੂ ਜੀ ਸੁਨਿਆ ਤੇ ਕਿਹਾ ਮੈਂ ਬਲਿਹਾਰੇ ਜਾਵਾਂ ਜੀ ਉਨ ਕੇ ਉਪਰੋਂ ਭੀ ਬਲਿਹਾਰਨੇ ਜਾਵਾਂ ਜੋ ਮੇਰੇ ਪ੍ਰਮੇਸ਼ਰ ਦਾ ਜੱਸ ਸੁਣੇ ਭਾਈ ਤੁਸਾਂ ਵਿਟਹੁ ਕੁਰਬਾਨ ਜਾਵਾਂ ਪਰ ਜੀ ਤੁਸੀਂ ਜੋ ਸੰਸਾ ਪੁਛੋ ਸੋ ਓਸ ਵਾਹਿਗੁਰੂ ਜੀ ਦੀ ਕ੍ਰਿਪਾ ਸੇ ਦਸਾਂਗੇ ਤਾਂ ਓਹਨਾਂ ਗੋਬਿੰਦ ਲੋਕਾਂ ਕਿਹਾ ਜੀ ਗਰੀਬ ਨਿਵਾਜ ਜੀ ਓਸ ਪ੍ਰਮੇਸ਼ਰ ਦਾ ਰੰਗ ਕੀ ਹੈ ਅਰ ਕਿਆ ਰੂਪ ਹੈ ਓਸ ਦਾ ਕਰਤਬ ਕਿਆ ਹੈ ਅਰ ਆਪ ਉਪਜਿਆ ਹੈ ਕਿ ਕਿਸੇ ਉਪਜਾਯਾ ਹੈ ਅਰ ਓਸ ਕਰਤੇ ਕਾ ਆਦਿ ਅੰਤ ਕਿਸ ਤੇ ਹੂਆ ਹੈ ਏਹ ਸੱਚ ਸੁਣਾਈਏ ਜੀ ਜੋ ਪ੍ਰਮੇਸ਼ਰ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਕਿਹਾ ਹੇ ਸੰਤ ਜਨੋਂ ਸ੍ਰੀ ਪ੍ਰਮੇਸ਼ਰ ਜੀ ਕੀ ਮਾਯਾ ਬਹੁਤ ਬੇਅੰਤ ਹੈ ਜਿਸ ਦਾ ਕੋਈ ਅੰਤ ਨਹੀਂ ਕਿਹਾ ਜਾਂਦਾ ਜੋ ਸ਼ੁਕਲਾ ਪੱਖ ਤੇ ਕ੍ਰਿਸ਼ਨ ਪਖ ਹੈ ਸੋ ਪਿਤ੍ਰੋਂ ਕਾ ਦਿਨ ਤੇ ਰਾਤ ਹੈ ਅਤੇ ਬਾਰਾਂ ਮਹੀਨੇ ਜੋ ਹੈਂ ਉਤ੍ਰਾਇਣ ਤੇ ਦਖਨਾਇਣ ਏਕ ਬਰਸ ਸੋ ਦੇਵਤਿਆਂ ਕਾ

ਦਿਨ ਰਾਤ੍ਰ ਹੈ ਐਸੇ ਹੀ ਹਿਸਾਬ ਸੇ ਦੋ ਹਜਾਰ ਜੁਗ ਹੋਵੇ ਤਾਂ ਬ੍ਰਹਮਾ ਕਾ ਇਕ ਦਿਨ ਤੇ ਇਕ ਰਾਤ ਹੈ ਐਸੇ ਦਿਨ ਰਾਤ ਕੇ ਸੌ ਬਰਸ ਗੁਜਰੇ ਤਾਂ ਬ੍ਰਹਮਾ ਜੀ ਕੀ ਉਮਰਾ ਹੋ ਨਿਬੜਦੀ ਹੈ ਤੇ ਬਿਸ਼ਨ ਜੀ ਕਾ ਇਕ ਦਿਨ ਤੇ ਰਾਤ ਹੋਤੀ ਹੈ ਐਸੇ ਹੀ ਹਜਾਰ ਬਰਸ ਹੋਵੇਂ ਤਾਂ ਬਿਸ਼ਨ ਜੀ ਦੀ ਉਮਰਾ ਹੋਤੀ ਹੈ ਬਿਸ਼ਨ ਜੀ ਦੀ ਸਾਰੀ ਉਮਰਾ ਤੇ ਸ਼ਿਵਜੀ ਕਾ ਇਕ ਦਿਨ ਤੇ ਇਕ ਰਾਤ ਹੋਤੀ ਹੈ ਐਸੀ ਹੀ ਸੌ ਬਰਸ ਗੁਜ਼ਰ ਜਾਣ ਤੇ ਸ਼ਿਵ ਜੀ ਕਾ ਇਕ ਦਿਨ ਤੇ ਰਾਤ ਗੁਜ਼ਰ ਜਾਂਦਾ ਹੈ ਤੇ ਏਸ ਹਿਸਾਬ ਉਪਰ ਸੌ ਬਰਸ ਹੋਵੇ ਤਾਂ ਸ਼ਿਵਾਂ ਦੀ ਉਮਰ ਹੁੰਦੀ ਹੈ ਸੋ ਸੰਤ ਜੀ ਜੇਹੜੀ ਪ੍ਰਮੇਸ਼ਰ ਦੀ ਮਾਯਾ ਹੈ ਓਹ ਇਕ ਨਿਮਖ ਪ੍ਰਮਾਣ ਬੀਤਦੀ ਹੈ ਅਤੇ ਨਿਮਖ ਅੱਖ ਦੇ ਮੀਟਨ ਅਤੇ ਖੋਲ੍ਹਨ ਨੂੰ ਆਖਦੇ ਹੈਨ ਪਰ ਹੇ ਸੰਤ ਜੀ ਮਾਯਾ ਦਾ ਅੰਤ ਨਹੀਂ ਪਾਯਾ ਜਾਂਦਾ ਤਉ ਇਸ ਮਾਯਾ ਦੇ ਸਵਾਮੀ ਦਾ ਅੰਤ ਕੈਸੇ ਆਵੇ ਤਿਸ ਭਗਵੰਤ ਦੀ ਬਿਅੰਤਤਾ ਨੂੰ ਵਰਨਣ ਕਰਕੇ ਮਹਾਰਾਜ ਸ੍ਰੀ ਗੁਰੂ ਨਾਨਕ ਜੀ ਨੇ ਇਕ ਰਾਗ ਗੂਜਰੀ ਵਿਚ ਸ਼ਬਦ ਆਖਿਆ ॥

ਰਾਗ ਗੂਜਰੀ ਮਹਲਾ ੧ ॥

ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠ ਸਵਾਰਿ ॥ ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥੧॥ ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥ ਤਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ ਰਹਾਉ ॥ ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣ ਏਕਾ ਜੋਤਿ ਮੁਰਾਰਿ ॥ ਗੁਰਮੁਖ ਹੋਇ ਸੁ ਅਹਿਨਿਸਿ ਨਿਰਮਲ ਮਨਮੁਖਿ ਰੈਣਿ ਅੰਧਾਰਿ ॥੨॥ ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥ ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰ ਝਗਰੁ ਨਿਬੇਰੈ ॥੩॥ ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥ ਨਾਨਕ ਸਹਜਿ ਮਿਲੈ ਜਗਜੀਵਨ ਨਦਰਿ ਕਰਹੁ ਨਿਸਤਾਰਾ ॥੪॥੨॥ ਤਿਸਕਾ ਪ੍ਰਮਾਰਥ ॥ ਗੁਰੂ ਜੀ ਕਹਿੰਦੇ ਹੈਨ ਸੁਣੋ ਭਾਈ ਗੋਬਿੰਦ ਲੋਕੋ ਸ੍ਰੀ ਪ੍ਰਮੇਸ਼ਰ ਜੀ ਕੀ ਆਦਿ ਬ੍ਰਹਮਾ ਨੇ ਇਉਂ ਖੋਲੀ ਥੀ ਜੋ ਪ੍ਰਥਮੇ ਸੁਤੇ ਪ੍ਰਕਾਸ਼ ਜੋ ਪ੍ਰਮੇਸ਼ਰ ਆਪਣੇ ਆਪ ਹੀ ਸ੍ਰੀ ਠਾਕੁਰ ਜੀ ਨਿਰੰਕਾਰ ਤੇ ਅਕਾਰ ਸਰਗੁਣ ਰੂਪ ਹੋਵੇ ਸੋ ਤਿਸ ਪ੍ਰਮੇਸ਼ਰ ਜੀ ਦੇ ਮੁਖ ਦੀ ਜੋਤਿ ਤੇ ਮਹਾਂਦੇਵ ਜੀ ਉਪਜਿਆ ਹੈ ਅਰ ਨਾਭ ਕੰਵਲ ਤੇ ਬ੍ਰਹਮਾ ਜੀ ਉਤਪਤ ਹੋਏ ਤਾਂ ਬ੍ਰਹਮਾ ਨੇ ਕਿਹਾ ਜੀ ਜੋ ਮੈਂ ਕੁਛ ਗਿਆਨ ਕਰਾਂ ਜੋ ਸ੍ਰੀ ਪ੍ਰਮੇਸ਼ਰ ਜੀ ਕੈਸਾ ਹੈ ਸੋ ਜੈਸੀ ਜੈਸੀ ਕਿਸੇ ਗਿਆਨੀ ਕੀ ਪ੍ਰੀਤ ਉਪਜੀ ਹੈ ਸੋ ਤੈਸੀ ਉਸਤਤਿ ਕਰਦਾ ਹੈ ਅਤੇ ਪ੍ਰਿਥਮ ਉਸਤਤਿ ਬ੍ਰਹਮਾ ਜੀ ਨੇ ਕਰੀ ਪਰ ਬ੍ਰਹਮਾ ਕੇ ਰਿਦੇ ਕਉ ਸ਼ਾਂਤ ਨ ਆਈ ਤਬ ਸ੍ਰੀ ਠਾਕੁਰ ਜੀ ਨੇ ਬ੍ਰਹਮਾ ਕੇ ਚਤੁਰ ਸਲੋਕ ਕਾ ਭਾਗਵਤ ਮੇਂ ਉਪਦੇਸ਼ ਕੀਤਾ ਤਬ ਸ੍ਰੀ ਬ੍ਰਹਮਾ ਜੀ ਕੋ ਸ਼ਾਂਤ ਆਇ ਗਈ ॥ ਸਲੋਕ ॥ ਗਿਆਨ ਪਰਮ ਗੁਰ ਯੰਮੇਯਦਿ ਵਿਗਯਾਨਸਮਨਿਵਤੰ ॥ ਸਾਰ ਰਸਯ ਤਦੰ ਗ੍ਰਿਹਿਹਿ ਗ੍ਰਹਣ ਗਦਤੰਮਯਾ ॥ ਯਾਵਾ ਨਿਹੰ ਯਥਾ ਭਾਵੇ ਯਦਰੂਪ ਗੁਣ ਕਰਨਕ: ॥ ਤਥੈਵ ਤਤ ਵਿਗਯਾਨੰ ਮਸਤਤੇ ਮਦਨੂ ਗ੍ਰਹਤ ॥ ਅਹੰਮੇਵਾ

ਸਮੇਵਾਗ੍ਰੇ ਨਾਨਿਯਤ ਯਤੇਸਤ ਸਤ ਪਰੰ ॥ ਪਸ਼ਚਾਦਿਹਯੰ ਤਚਯੌ ਵਿਸਿਖ ਯੇਤ ਸੋ ਸਮਯਹੰ ॥ ਰਿਤੇਰਥੰਯ ਤ ਪਤੀ ਯੇਤ ਨਾਤ੍ਰੀ ਤਯੇਤ ਚਾਤਚਾਤ ਮਨਿ ॥ ਤਦ ਵਿਦਯਾਦਾਤਾ ਮਨੋਮਾਯਾ ਯਥਾ ਭਾਮੋਯਥਾਤਮ ॥ ਯਥਾ ਮਹਾਂਤ ਭੂਤਾਨਿ ਭੂਤੇ ਭੂਚਾਵਾਚੇ ਖੁਚਜ ਪ੍ਰਵਿਸਾਨਿ ਪ੍ਰਵਿਸਾਨਿ ਤਥਾ ਤੇ ਖੂਨ ਤੇਖੁਯਹੰ ॥ ਏਤਾਵ ਜਿਗਯਾਸੰ ਤਤ੍ਵ ਜਿਗਯਾਸੁ ਤਾਂਤ ਮਨਾ ॥ ਅਨੈ ਵਿਰਤਰੇਕਾ ਭਯਾਂਯ ਤਸਿਆਸ ਸਰਬਤ੍ਰ ਸਰਬਦਾ ਜੇਤ ਤਨ ਮੰਤਮਯਾ ਭਿਸ ਪਰਮੇਣ ਸਮਾਢਾਨ ॥ ਭਵਾਨ ਕਲਪ ਵਿਕਲਪੇ ਪੁਨਾ ਵਿਹੁਹਿਯਕਤਿ ਕਰ ਰਿਚਿਤਾ ॥

ਜਬ ਏਹ ਚਤੁਰ ਸ਼ਲੋਕ ਉਪਦੇਸ਼ ਕੇ ਕਹੇ ਤਾਂ ਬ੍ਰਹਮਾ ਨੇ ਕਿਹਾ ਭਗਵਾਨ ਕ੍ਰਿਪਾ ਨਿਧਾਨ ਜੀ ਇਸਕਾ ਅਰਥ ਮੇਰੇ ਤਾਈਂ ਬੁਝਾਇ ਸੁਝਾਇ ਦੇਵੋ ਤਾਂ ਭਗਵਾਨ ਕਹੇਹੈਂ ਹੇ ਬ੍ਰਹਮਾ ਮੇਰੇ ਚਿਤਤੋ ਯੇਹ ਹੈ ਜੋ ਮੇਰੇ ਨਾਮ ਕੀ ਸ਼ਰਨ ਬਿਨਾ ਉਧਾਰ ਕਿਸੀ ਕਾ ਨਹੀਂ ਹੋਤਾ ਪ੍ਰਿਥਮ ਤੋ ਦੁਇ ਸ਼ਲੋਕ ਮੇਂ ਉਪਦੇਸ਼ ਕੀਆ ਹੈ ਬ੍ਰਹਮਾ ਜੋ ਗਿਆਨ ਮੈਂ ਨੇ ਪਰਮ ਗੁਹਜ ਰਖਿਆ ਹੈ ਵਿਗਯਾਨ ਕੇ ਸਮੇਤ ਅਰ ਭਗਤ ਰੂਪ ਰਸ ਕੇ ਸਮੇਤ ਅਰ ਨਾਮ ਦਾਨ ਇਨ ਅੰਗੋਂ ਕੇ ਸਮੇਤ ਸੋ ਤੂੰ ਲੇ ਹੇ ਬ੍ਰਹਮਾ ਮੈਂ ਤੇਰੇ ਤਾਈਂ ਦੇਤਾ ਹੋਂ ॥੧॥ ਹੇ ਬ੍ਰਹਮਾ ਜੈਸੇ ਮੈਂ ਹੋਂ ਜੈਸਾ ਮੇਰਾ ਸੁਭਾਉ ਹੈ ਜੈਸਾ ਮੇਰਾ ਰੂਪ ਹੈ ਜੈਸਾ ਮੇਰਾ ਗੁਣ ਹੈ ਜੈਸੇ ਮੇਰੇ ਕਰਮ ਹੈਨ ਤੈਸੇ ਹੀ ਤੂੰ ਇਨ ਸ਼ਲੋਕੋਂ ਕਰਕੇ ਮੇਰੀ ਉਸਤਤਿ ਕਰ ਮੇਰੀ ਕ੍ਰਿਪਾ ਤੇ ॥੨॥ ਮੈਂ ਹੀ ਜਗਤ ਕਾ ਆਦਿ ਹੋਂ ਸਭ ਸੂਖਮ ਅਸਥੂਲ ਕਾ ਮੇਰੇ ਬਿਨਾ ਨਿਰਗੁਣ ਸਰਗੁਣ ਕੁਛ ਨਹੀਂ ਤੇ ਅਬ ਭੀ ਮੈਂ ਹੀ ਹਉਂ ਬਹੁੜ ਜਗਤ ਮੇਰੇ ਵਿਖੇ ਲੀਨ ਹੋ ਜਾਵੇਗਾ ਅਤੇ ਤੀਜੇ ਮੈਂ ਹੀ ਰਹਿ ਜਾਵੇਂਗਾ ॥੩॥ ਹੇ ਬ੍ਰਹਮਾ ਜੀ ਜਿਹੜੀ ਮਾਯਾ ਅਸੱਤ ਹੈ ਸੋ ਬੜੀ ਪ੍ਰਕਾਸ਼ਤੀ ਹੈ ਮੈਂ ਸੱਤ ਹੋਂ ਮੇਰੇ ਕੋ ਕੋਈ ਨਹੀਂ ਜਾਣ ਸਕਤਾ ਏਹੀ ਮੇਰੀ ਮਾਯਾ ਹੈ ਜੈਸੇ ਏਕ ਚੰਦ੍ਰਮਾ ਕੇ ਦੋ ਚੰਦ੍ਰਮਾ ਦੋਖ ਦ੍ਰਿਸ਼ਟੀ ਕੋ ਨਦਰ ਆਵਤਾ ਹੈ ਅਰ ਰਾਹ ਅਕਾਸ਼ ਮੇਂ ਇਸਥਿਤ ਭਈ ਹੈ ਚੰਦ੍ਰਮਾ ਸੂਰਜ ਕੇ ਸੰਗਮ ਬਿਨਾ ਦ੍ਰਿਸ਼ਟੀ ਨਹੀਂ ਆਵਤਾ ਤੈਸੀ ਮੇਰੀ ਮਾਯਾ ਅਦ੍ਰਿਸ਼ਟ ਹੈ ਦ੍ਰਿਸ਼ਟ ਨਹੀਂ ਆਵਤੀ ਅਰ ਮੈਂ ਸੱਤ ਹੋਂ ਪਰ ਸੰਤਾਂ ਦੇ ਸੰਗ ਬਿਨਾ ਨਹੀਂ ਦ੍ਰਿਸ਼ਟੀ ਆਂਵਦਾ ਜੈਸੇ ਪੰਜੇ ਭੂਤ ਤੇਜ ਵਾਇ ਪ੍ਰਿਥਵੀ ਅਕਾਸ਼ ਜਲ ਅਪਨੇ ਕਾਰਜਾਂ ਮੇਂ ਭੀ ਹੈਂ ਅਰਨਿਆਰੇ ਵੀ ਹੈਂ ਤੈਸੇ ਮੈਂ ਸਭ ਕੋ ਸੱਤਾ ਭੀ ਦੇ ਰਿਹਾ ਹਾਂ ਅਤੇ ਨਿਆਰਾ ਭੀ ਹੋਂ ਤੈਸੇ ਤੂੰ ਮੈਨੂੰ ਅਨ ਵਿਰੇਕ ਕਰ ਦੇਖ ਅਰ ਵਿਤਰੇਕ ਕਰ ਸਭ ਬਿਸਥਾਰ ਮੁਝ ਤੇ ਹੀ ਹੂਆ ਹੈ ਅਰ ਵਿਤਰਸਕਰ ਮੁਝ ਸੇ ਬਿਨਾ ਰਹਿਤਾ ਕੁਛ ਨਹੀਂ ਇਹ ਸੰਬੋਧਨ ਕਰ ਬ੍ਰਹਮਾ ਕੋ ਕਹਾ ਹੇ ਬ੍ਰਹਮਾ ਇਹ ਮੇਰਾ ਗਿਆਨ ਜਬ ਤੂ ਆਪਣੇ ਚਿਤ ਵਿਖੇ ਰਖੇਂਗਾ ਤੋ ਜਗਤ ਕੀ ਉਤਪਤੀ ਕੇ ਸਮੇਂ ਵਿਖੇ ਅਰ ਪ੍ਰਲੈ ਕੇ ਸਮੇਂ ਵਿਖੇ ਤੁਝਕੋ ਮੋਹ ਨਹੀਂ ਬਿਆਪੇਗਾ ਸਦਾ ਸ਼ਾਂਤਿ ਰਹੇਗਾ ਤਾਂ ਬ੍ਰਹਮਾ ਜੀ ਨੇ ਬਹੁਤ ਉਸਤਤਿ ਕਰੀ ਸਲੋਕ ਬੰਧੇ ਅਰ ਰਾਗ ਪਾਇਕਰ ਧੁਨੀ ਸਾਥ ਗਾਵਤਾ ਭਯਾ ਅਰ ਗਾਵ ਕਰ ਰੀਝਿਆ ਅਰ ਬਡਾ ਖੁਸ਼ੀ ਹੂਆ ਲਿਖ ਲਿਖ ਕਰਕੇ ਬਡੇ ਭਾਰੇ ਪੁਸਤਕ ਕਰਕੇ ਮਿਰਯਾਦਾ ਬੰਧ ਹੇ ਗੋਬਿੰਦ ਲੋਕੋ ਏਸ ਤਰ੍ਹਾਂ ਬ੍ਰਹਮਾ ਜੀ ਨੇ ਚਾਰ ਬੇਦ ਬਣਾਏ ਹੈਨ ਅਤੇ

ਸ੍ਰੀ ਬ੍ਰਹਮਾ ਜੀ ਚਾਰ ਮੁਖ ਕਰਕੇ ਬੇਦਾਂ ਦਾ ਪਾਠ ਕੀਤਾ ਹੈ ਤਾਂ ਬ੍ਰਹਮਾ ਜੀ ਕੋ ਭਗਤ ਕੀ ਮਾਯਾ ਕੇ ਪ੍ਰਤਾਪ ਤੇ ਜੀਅ ਵਿਚ ਆਈ ਕਿ ਮੈਂ ਕਿਥੋਂ ਪੈਦਾ ਹੋਯਾ ਹਾਂ ਜਬ ਬ੍ਰਹਮਾ ਨੇ ਦੇਖਿਆ ਕਿ ਤਮਾਮ ਚਾਰੋਂ ਤਰਫ ਪਾਣੀ ਪਾਣੀ ਨਦਰੀ ਆਵੇ ਹੋਰ ਕੁਛ ਨਹੀਂ ਅਰ ਕਹਿਣੇ ਲਗਾ ਇਹ ਪਾਣੀ ਕਿਆ ਹੈ ਤਾਂ ਬ੍ਰਹਮਾ ਆਤਮੇ ਕਾ ਵਿਚਾਰ ਕੀਤਾ ਏਹ ਪਾਣੀ ਜੋ ਹੈ ਸੋ ਬ੍ਰਹਮਾ ਅਤੇ ਬ੍ਰਹਮਾ ਤੇ ਪਾਣੀ ਇਕੋ ਰੂਪ ਹੈ ਤਾਂ ਬ੍ਰਹਮਾ ਨੂੰ ਗਿਆਨ ਹੋਯਾ ਕਿ ਮੈਂ ਹੀ ਪਾਣੀ ਹਾਂ ਤਾਂ ਬ੍ਰਹਮ ਪਤਾਲ ਕਉ ਗਿਆ ਤੇ ਕਿਆ ਦੇਖੇ ਜੋ ਓਥੇ ਕਈ ਬ੍ਰਹਮੇ ਹੈਨ ਪਰ ਪਾਣੀ ਪਾਣੀ ਹੈ ਹੋਰ ਕੁਛ ਨਹੀਂ ਫੇਰ ਬ੍ਰਹਮਾ ਜੀ ਮਧ ਲੋਕ ਮੇਂ ਗਿਆ ਤੇ ਓਥੇ ਪਾਣੀ ਹੈ ਪਰ ਬ੍ਰਹਮੇ ਕਈ ਅਤੇ ਫੇਰ ਬ੍ਰਹਮਾ ਜੀ ਅਕਾਸ਼ ਕੋ ਗਏ ਤਾਂ ਉਥੇ ਵੀ ਬਹੁਤ ਬ੍ਰਹਮੇ ਦੇਖੇ ਨਾਲ ਪਾਣੀ ਹੈ ਜਿਤਨੇ ਦੀਪ ਲੋਕ ਹਨ ਸਾਰੇ ਬ੍ਰਹਮੇ ਹੀ ਹਨ ਅਰ ਜਹਾਂ ਦੇਖੇ ਤਹਾਂ ਹੀ ਆਪਣਾ ਆਪ ਹੀ ਦੇਖੇ ਤਾਂ ਫੇਰ ਬ੍ਰਹਮਾ ਜੀ ਆਪਣੇ ਅਸਥਾਨ ਆਯਾ ਤੇ ਕਹਿਣ ਲਗਾ ਕਿ ਜਲੇ ਬ੍ਰਹਮਾ ਥਲੇ ਬ੍ਰਹਮਾ ਹੈ ਭੀ ਬ੍ਰਹਮਾ ਹੋਸੀ ਭੀ ਬ੍ਰਹਮਾ ਥਾਨ ਥਨੰਤਰਿ ਵਿਖੇ ਬ੍ਰਹਮਾ ਆਦਿ ਜੁਗਾਦਿ ਭੀ ਬ੍ਰਹਮਾ ਜਦ ਬ੍ਰਹਮਾ ਨੇ ਇਹ ਬਾਤ ਕਹੀ ਤਾਂ ਅਕਾਸ਼ ਬਾਣੀ ਹੋਈ ਹੈ ਬ੍ਰਹਮਾ ਤੂੰ ਦੇਖ ਤੋ ਸਹੀ ਕੁਛ ਹੋਰ ਭੀ ਹੈ ਕਿ ਨਹੀਂ ਤਾਂ ਬ੍ਰਹਮਾ ਦੇਖੇ ਤਾਂ ਕਿਆ ਦੇਖੇ ਜੋ ਇਕ ਕਮਲ ਹੈ ਤਾਂ ਫੇਰ ਅਕਾਸ਼ ਬਾਣੀ ਹੋਈ ਜੋ ਬ੍ਰਹਮਾ ਕਮਲ ਨੂੰ ਦੇਖ ਜੋ ਕਮਲ ਕੌਣ ਹੈ ਤਾਂ ਬ੍ਰਹਮ ਨੇ ਕਿਹਾ ਮੈਂ ਨਹੀਂ ਜਾਣਦਾ ਅਕਾਸ਼ ਬਾਣੀ ਨੇ ਕਿਹਾ ਹੇ ਬ੍ਰਹਮਾ ਤੂੰ ਇਸ ਕਮਲ ਤੇ ਹੀ ਪੈਦਾ ਹੋਯਾ ਹੈਂ ਤਾਂ ਬ੍ਰਹਮਾ ਨੇ ਕਹਿਆ ਮੈਂ ਬੜਾ ਸਾਰਾ ਹਾਂ ਕਮਲ ਤਾਂ ਨਿਕਾ ਜਿਹਾ ਹੈ ਤਾਂ ਅਕਾਸ਼ ਬਾਣੀ ਹੋਈ ਹੇ ਬ੍ਰਹਮਾ ਛੋਟੇ ਤੇ ਹੀ ਬੜਾ ਹੋ ਜਾਤਾ ਹੈ ਤਾਂ ਬ੍ਰਹਮੇ ਕਿਹਾ ਮਹਾਰਾਜ ਜੀ ਕਿਸ ਤਰ੍ਹਾਂ ਛੋਟਾ ਬੜਾ ਹੋ ਜਾਤਾ ਹੈ ਤਾਂ ਫੇਰ ਆਵਾਜ਼ ਹੋਈ ਹੇ ਬ੍ਰਹਮਾ ਜੀ ਖੋਜਿਆਂ ਹੀ ਮਾਲੂਮ ਹੋਵੇਗਾ ਕੌਣ ਬੜਾ ਹੈ ਔਰ ਕੌਣ ਛੋਟਾ ਹੈ ਤਾਂ ਬ੍ਰਹਮਾ ਨੇ ਕਿਹਾ ਭਾਈ ਮੈਂ ਖੋਜਤਾ ਹੂੰ ਪਰ ਇਹ ਕਮਲ ਨਿਕਾ ਜਿਹਾ ਨਦਰੀ ਆਂਵਦਾ ਹੈ ਪਰ ਜੇ ਮੈਂ ਇਸ ਕਮਲ ਵਿਚ ਪਿਆ ਸਾਂ ਅਤੇ ਫੇਰ ਮੈਂ ਨਿਕਲਿਆ ਕੀਕਰ ਸਾਂ ਤਾਂ ਬ੍ਰਹਮਾ ਨੇ ਕਿਹਾ ਮੈਂ ਇਸ ਨੂੰ ਲੱਤ ਮਾਰਦਾ ਹਾਂ ਜੇਕਰ ਮੇਰੀ ਲੱਤ ਸਹਾਰ ਗਿਆ ਤਾਂ ਮੈਂ ਜਾਨਾਂਗਾ ਏਹ ਬਡਾ ਹੈ ਜੇਕਰ ਲੱਤ ਨਾ ਸਹਾਰੀ ਤਾਂ ਜਾਨਾਂਗਾ ਕੁਛ ਨਹੀਂ ਇਹ ਵਿਚਾਰ ਕਰ ਬ੍ਰਹਮਾ ਨੇ ਉਸ ਕਮਲ ਕੋ ਲੱਤ ਮਾਰੀ ਤਾਂ ਉਹ ਕਮਲ ਅਚਲ ਰਿਹਾ ਨਾ ਹਿਲਿਆ ਨ ਜੁਲਿਆ ਤਾਂ ਬ੍ਰਹਮਾ ਜੀ ਉਸ ਕਮਲ ਦੇ ਵਿਚ ਉਤਰ ਗਿਆ ਜਦ ਬ੍ਰਹਮਾ ਜੀ ਕਮਲ ਦੇ ਵਿਚ ਗਿਆ ਤੇ ਕਿਤੇ ਬ੍ਰਹਮਾ ਜੀ ਦੇ ਪੈਰ ਨ ਲਗਣ ਜਿਸ ਤਰ੍ਹਾਂ ਖੂਹ ਰੋੜ ਸੁਟੀਏ ਤਾਂ ਉਹ ਕਿਤੇ ਨਹੀਂ ਲਗਦਾ ਉਸੇ ਤਰ੍ਹਾਂ ਬ੍ਰਹਮਾ ਉਸ ਕਮਲ ਦੀ ਡੰਡੀ ਵਿਚ ਉਤਰ ਗਿਆ ਪਰ ਕਿਤੇ ਨਹੀਂ ਲਗਦਾ ਤੇ ਅੰਧਕਾਰ ਹੀ ਨਜ਼ਰ ਆਵੇ ਕੁੰਭੀ ਨਰਕ ਕੇ ਸਮਾਨ ਐਸੇ ਅੰਧਕਾਰ ਨੂੰ ਦੇਖਕਰ ਬ੍ਰਹਮਾ ਬੜਾ ਹੀ ਲਾਚਾਰ ਹੋਯਾ ਅਤੇ ਬਹੁਤ ਹੀ ਆਜਿਜ਼ ਹੋਯਾ ਤੇ ਉਸ ਓਅੰਕਾਰ ਦੀ ਉਸਤਤਿ ਕਰਨ ਲਗਾ ਹੇ ਭਗਵਾਨ ਤੂੰ ਸਰਬਦਾ ਆਦਿ ਹੈਂ ਸਰਬ ਦਾ ਅੰਤ ਹੈਂ ਸਰਬ ਦਾਮਧ ਹੈ ਸਰਬਦਾ ਆਸਰਾ ਹੈਂ ਹੇ ਪ੍ਰਮੇਸ਼ਰ ਜੀ ਤੂੰ ਬੇਅੰਤ ਹੈਂ ਅਤੇ

ਤ੍ਰਈ ਲੋਕੀ ਦੇ ਨਾਥ ਜੀ ਤੂੰ ਹੀ ਤੂਹੀ ਤੂਹੀ ਹੈਂ ਹੇ ਨਿਰੰਕਾਰ ਤੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਮੈਂ ਭੁਲਾ ਹਾਂ ਅਤੇ ਤੂ ਜਲ ਵਿਖੇ ਅਰ ਤੂਹੀ ਥਲ ਬਿਖੇ ਹੈਂ ਹੈਭੀ ਤੂਹੀਂ ਹੋਸੀ ਭੀ ਤੂਹੀਂ ਕਰਨ ਕਾਰਨ ਔਰ ਧਾਰਨ ਧਰਨ ਤੂਹੀਂ ਹੈਂ ਹੇ ਦੀਨ ਦਇਆਲ ਮੇਰੇ ਅਨਾਥ ਉਪਰ ਦਯਾ ਕਰੋ ਜੀ ਇਸ ਅੰਧਕਾਰ ਨਰਕ ਸੇ ਮੈਨੂੰ ਬਾਹਰ ਕਢੋ ਜੀ ਜਿਸ ਜਗ੍ਹਾ ਤੇ ਮੈਂ ਆਯਾ ਹੋਂ ਉਸੀ ਜਗ੍ਹਾ ਮੇਂ ਮੈਨੂੰ ਪਹੁੰਚਾਵੋ ਜੀ ਜਦ ਓਸ ਕਮਲ ਮੇਂ ਬ੍ਰਹਮਾ ਨੇ ਸੁਧ ਸਚ ਸਚਦਾਨੰਦ ਦੀ ਨਿਰਮਾਨ ਹੋਇ ਕਰ ਉਸਤਤਿ ਕਰੀ ਤੇ ਇਸ ਦੀਨਾ ਨਾਥ ਨੇ ਬ੍ਰਹਮਾ ਦੀ ਆਜਜ਼ੀ ਅਤੇ ਬੇਨਤੀ ਸਰਵਨ ਕਰੀ ਤੇ ਪ੍ਰਸੰਨ ਹੋਇਕਰ ਨਿਰੰਕਾਰ ਨੇ ਬ੍ਰਹਮਾ ਜੀ ਨੂੰ ਉਸ ਕਮਲ ਦੀ ਡੋਡੀ ਸੇ ਬਾਹਰ ਨਿਕਾਲਿਆ ਜਹਾਂ ਸੇ ਬ੍ਰਹਮਾ ਜੀ ਗਏ ਫੇਰ ਉਸੀ ਠੌਰ ਬ੍ਰਹਮਾ ਜੀ ਕੋ ਆਣ ਖੜਾ ਕੀਆ ਤੇ ਬ੍ਰਹਮਾ ਜੀ ਦੇ ਕਿਵਾੜ ਖੁਲ੍ਹ ਗਏ ਬ੍ਰਹਮਾ ਲਗਾ ਠਾਕਰ ਜੀ ਕੀ ਉਸਤਤਿ ਕਰਨ ਹੇ ਨਾਰਾਇਣ ਜੀ ਤੇਰਾ ਰੂਪ ਰੰਗ ਕੁਛ ਨਹੀਂ ਪਾਯਾ ਜਾਤਾ ਤੂੰ ਬੇਅੰਤ ਹੈਂ ਅਦ੍ਰਿਸ਼ਟ ਅਗੋਚਰ ਹੈਂ ਨਿਰਾਲੰਭ ਹੈਂ ਤੈਨੂੰ ਕਿਸੇ ਦਾ ਆਸਰਾ ਨਹੀਂ ਸਰਬ ਜੀਵ ਚਰਾਚਰ ਦਾ ਅਲੰਭ ਹੈਂ ਹੇ ਸੰਤ ਜੀ ਹੇ ਗੋਬਿੰਦ ਲੋਕੋ ਐਸੇ ਬ੍ਰਹਮਾ ਜੀ ਮਨ ਮੇਂ ਬਿਚਾਰ ਕਰਕੇ ਫੇਰ ਸਹੰਸਰਨਾਮਾ ਉਚਾਰਨ ਕਰਕੇ ਉਸਤਤਿ ਕਰੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਕਰਤਾਰ ਦੇ ਭਗਤੋ ਪਯਾਰਿਓ ਜਦ ਬ੍ਰਹਮਾ ਸ੍ਰੀਖਿਆਂ ਓਸਦਾ ਅੰਤ ਨ ਪਾਯਾ ਤਉ ਮੈਂ ਕੌਣ ਵਸਤੂ ਹਾਂ ਜੋ ਤਿਸ ਬੇਅੰਤ ਦੇ ਅੰਤ ਨੂੰ ਕੈਸੇ ਕਰਕੇ ਆਖ ਸੁਣਾਵਾਂ ਹੇ ਸੰਤ ਜੀ ਓਹ ਬੇਅੰਤ ਪੁਰਖ ਕਹੀਦਾ ਹੈ ਸੋ ਉਸ ਬੇਅੰਤ ਪੁਰਖ ਕੇ ਸਾਥ ਮੇਰੀ ਪ੍ਰੀਤ ਲਗ ਰਹੀ ਹੈ ਅਰ ਮੈਂ ਉਸ ਬਿਨਾ ਜੀਵ ਨਹੀਂ ਸਕਦਾ ਜੀ ਮੇਰੇ ਪ੍ਰਾਣ ਅਧਾਰ ਸ੍ਰੀ ਪ੍ਰਮੇਸ਼ਰ ਜੀ ਕਾ ਨਾਮ ਹੈ ਅਤੇ ਜਿਸ ਪਰਮੇਸ਼ਰ ਕੀ ਉਸਤਤਿ ਸ਼ਿਵ ਅਰ ਸਨਕਾਦਿਕ ਕਰਤੇ ਹੈਂ ਜੋ ਪੂਰਨ ਗਯਾਨੀ ਜਿਨ੍ਹਾਂ ਨੂੰ ਸਭ ਕੋਈ ਅਰਾਧਤਾ ਹੈ ਸੋ ਉਸੀ ਪਰਮੇਸ਼ਰ ਕੋ ਮੈਂ ਭੀ ਅਰਾਧਤਾ ਹੋਂ ਤਾਂ ਉਨ੍ਹਾਂ ਗੋਬਿੰਦ ਲੋਕਾਂ ਨੇ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਅਤੇ ਆਖਿਓ ਨੇ ਵਾਹ ਵਾਹ ਗੁਰੂ ਨਾਨਕ ਜੀ ਨੇ ਸ੍ਰੀ ਪਰਮੇਸ਼ਰ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਅਤੇ ਅਚਰਜ ਹੈ ਕਿ ਨੇਤਰਾਂ ਦੇ ਵਿਖੇ ਜੋ ਜੋਤਿ ਹੈ ਸੋ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਕਿਹਾ ਹੇ ਗੋਬਿੰਦ ਲੋਕੋ ਏਹ ਜੋ ਸੂਰਜ ਔਰ ਚੰਦਰਮਾ ਵਿਖੇ ਜੋਤਿ ਹੈ ਸਭ ਪਰਮੇਸ਼ਰ ਕੀ ਜੋਤਿ ਹੈ ਸੋ ਸੁਣੋ ਗੋਬਿੰਦ ਲੋਕੋ ਜੀ ਗੁਰਮੁਖ ਜੋ ਹੈਨ ਸੋ ਗਿਆਨ ਕਰਕੇ ਪਰਮੇਸ਼ਰ ਕੀ ਜੋਤਿ ਕੋ ਜਾਣਦੇ ਹੈਨ ਅਰ ਘਟ ਘਟ ਵਿਖੇ ਜੋ ਜੋਤਿ ਹੈ ਤਿਸ ਜੋਤਿ ਕੇ ਜਾਨਨੇ ਸੇ ਸਰਬ ਦ੍ਰਿਸ਼ਟੀ ਮੇਂ ਨਿਰੰਕਾਰ ਕੋ ਵਿਆਪਕ ਜਾਣਕੇ ਪੂਰਨ ਕਰਦੇ ਹੈਨ ਅਤੇ ਜੋ ਪੁਰਸ਼ ਗੁਰਮੁਖਾਂ ਦੀ ਸੰਗਤ ਨਹੀਂ ਕਰਦੇ ਤਿਨਕੇ ਰਿਦੇ ਤੇ ਅੰਧਕਾਰ ਨਹੀਂ ਦੂਰ ਹੋਤਾ ਸੋ ਪ੍ਰਾਨੀ ਅਗਯਾਨ ਕੇ ਮਾਰਗ ਮੇਂ ਔਰ ਅੰਧਕਾਰ ਮੇਂ ਪੜੇ ਹੈਨ ਅਤੇ ਅੰਧੇ ਹੋਇ ਰਹੈ ਉਨ ਕੋ ਕੁਛ ਨਜ਼ਰ ਨਹੀਂ ਆਂਵਦਾ ਓਹ ਭਲੇ ਮਾਰਗ ਮੇਂ ਨਹੀਂ ਜਾ ਸਕਤੇ ਹੇ ਭਾਈ ਰਾਮ ਜਨੋਂ ਇਉਂ ਕਰਕੇ ਸੰਤਾਂ ਵਿਖੇ ਗਯਾਨ ਕਾ ਉਜਾਲਾ ਹੋਤਾ ਹੈ ਤਾਂ ਫੇਰ ਉਨ੍ਹਾਂ ਗੋਬਿੰਦ ਲੋਕਾਂ ਨੇ ਆਖਿਆ ਹੇ ਗਰੀਬ ਨਿਵਾਜ ਜੀ ਜੋ ਮੇਰੇ ਵਿਖੇ ਜੋਤਿ ਹੈ ਤਿਸਕੀ

ਜੋਤਿ ਕਰਕੇ ਸਭ ਜੋਤਿ ਰੂਪ ਨਜ਼ਰ ਔਂਦੇ ਹੈਨ ਸੋ ਕਿਆ ਵਸਤ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਸੁਣੋ ਭਾਈ ਗੋਬਿੰਦ ਲੋਕੋ ਜੀ ਇਸ ਬਾਤ ਦਾ ਝਗੜਾ ਪਿਛਲੇ ਜੁਗਾਂ ਵਿਚ ਵੀ ਹੁੰਦਾ ਆਯਾ ਹੈ ਬੜੇ ਬੜੇ ਸਿਧ ਸਾਧ ਗਯਾਨੀ ਧਯਾਨੀ ਝਗੜਾ ਕਰਦੇ ਰਹੇ ਹਨ ਪਰ ਹਰ ਬਾਤ ਦੀ ਖਬਰ ਪੂਰੇ ਸਤਿਗੁਰ ਬਗੈਰ ਕੋਈ ਨਹੀਂ ਜਾਣਦਾ ਜੋ ਏਹ ਕਿਆ ਵਸਤ ਹੈ ਸੁਣੋ ਭਾਈ ਏਹ ਨੇਤਰ ਜੋ ਹੈਨ ਸੋ ਚੰਮ ਤੇ ਪਾਣੀ ਹੈ ਪਰ ਇਨ੍ਹਾਂ ਪ੍ਰਾਣੀਆਂ ਕੋ ਜਿਸ ਜੋਤਿ ਕਰਕੇ ਦਿਸਦਾ ਹੈ ਸੋ ਓਹ ਜੋਤਿ ਤਾਂ ਸ਼ਬਦ ਦੀ ਧੁਨ ਕਰਕੇ ਜਾਗਤੀ ਹੈ ਤਾਂ ਏਹ ਪ੍ਰਾਣੀਆਂ ਕੋ ਸੁਝਤਾ ਨਹੀਂ ਤਾਂ ਫੇਰ ਉਨ੍ਹਾਂ ਗੋਬਿੰਦ ਲੋਕਾਂ ਨੇ ਕਹਿਆ ਹੇ ਗੁਰੂ ਬਾਬਾ ਜੀ ਜੋਤਿ ਜੋ ਹੈ ਸੋ ਤਾਂ ਅਪਾਰ ਪੁਰਖ ਕੋ ਵਰਨਣ ਕੀਆ ਹੈ ਅਰ ਸ਼ਬਦ ਭੀ ਏਹੀ ਕਹਿੰਦਾ ਹੈ ਤੇ ਸੰਤ ਮਹੰਤ ਏਹੀ ਆਖਦੇ ਹੈਨ ਅਰ ਵੇਦ ਸ਼ਾਸਤ੍ਰ ਭੀ ਇਹੀ ਕਹਿੰਦੇ ਹੈਨ ਪਰ ਉਹ ਅਪਾਰ ਪੁਰਖ ਤਿਸਕੋ ਮਿਲਿਆ ਹੈ ਜੀ ਏਹ ਬਾਤ ਜਿਉਂ ਕੀ ਤਿਉਂ ਹੀ ਸਮਝਾਈਏ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਗੋਬਿੰਦ ਲੋਕੋ ਜੀ ਸ੍ਰੀ ਪਰਮੇਸ਼ਰ ਜੀ ਜੋ ਆਖੀਦਾ ਹੈ ਸੋ ਉਹ ਅਜੂਨੀ ਸੈਭੰ ਕਹੀਦਾ ਹੈ ਅਤੇ ਉਸਦਾ ਅੰਤ ਨਹੀਂ ਜਾਣਿਆਂ ਜਾਂਦਾ ਓਹ ਬਿਅੰਤ ਹੈ ਔਰ ਸੂਰਜ ਚੰਦ੍ਰਮਾ ਔਰ ਸਰਬ ਦੇਵਤਿਆਂ ਦਾ ਕਾਰਨ ਕਰਨ ਹੈ ਅਤੇ ਉਸ ਦਾ ਮਹਲ ਵੀ ਅਪਾਰ ਹੈ ਸੁਣੋ ਰਾਮ ਕੇ ਪਿਆਰਿਓ ਆਪਨੀ ਉਕਤ ਸਿਆਨਪ ਕਰਕੇ ਤਾਂ ਪਰਮੇਸ਼ਰ ਨਹੀਂ ਮਿਲਤਾ ਅਰ ਜਿਸ ਨੂੰ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ ਤਾਂ ਉਸਨੂੰ ਉਹ ਪਰਮੇਸ਼ਰ ਮਿਲਤਾ ਹੈ ਇਹ ਵਾਰਤਾ ਸੁਣ ਕਰ ਓਹ ਗੋਬਿੰਦ ਲੋਕ ਸ੍ਰੀ ਗੁਰੂ ਜੀ ਕੀ ਪੈਰੀਂ ਆਇ ਪਏ ਅਰ ਆਖਿਓਨੇ ਹੇ ਸ੍ਰੀ ਬਾਬਾ ਜੀ ਤੁਮ ਧੰਨ ਹੋ ਅਬ ਹਮ ਤੁਮਾਰੀ ਸਰਨ ਪੜੇ ਹਾਂ ਜੀ ਜਿਉਂ ਜਾਣੋ ਬਾਬਾ ਜੀ ਹਮ ਕੋ ਚਰਨੀਂ ਲਾਵੋ ਤਾਂ ਸ੍ਰੀ ਗੁਰੂ ਜੀ ਕਿਹਾ ਜੋ ਹੇ ਪਰਮੇਸ਼ਰ ਦੇ ਲੋਕੋ ਤੁਮ ਪਰਮੇਸ਼ਰ ਜੀ ਕਾ ਨਾਮ ਜਪਹੁ ਜੀ ਤਾਂ ਵਾਹਿਗੁਰੂ ਤੁਸਾਡਾ ਭਲਾ ਕਰੇਗਾ ਜੀ ਉਹ ਗੋਬਿੰਦ ਲੋਕ ਸ੍ਰੀ ਗੁਰੂ ਨਾਨਕ ਜੀ ਦੇ ਸਿਖ ਹੋਏ ਲਗੇ ਗੁਰੂ ਗੁਰੂ ਜਪਣ ਤਾਂ ਗੁਰੂ ਜੀ ਉਹਨਾਂ ਲੋਕਾਂ ਨੂੰ ਵਿਦਿਆ ਕੀਤਾ ਅਤੇ ਆਪ ਭੀ ਉਸ ਕਰਤਾਰ ਨਾਲ ਇਸਥਿਤ ਹੋਏ ਅਰ ਹੋਰ ਭੀ ਕਈ ਸਿਖ ਆਣ ਗੁਰੂ ਨਾਨਕ ਜੀ ਦੇ ਸਿਖ ਹੋਏ ਤੇ ਲੋਕ ਪ੍ਰਲੋਕ ਸਭਨਾਂ ਸਿਖਾਂ ਦਾ ਸਵਾਰਿਆ ਓਥੋਂ ਚਲਦੇ ਰਹੇ। ਬੋਲੇ ਭਾਈ ਜੀ ਵਾਹਿਗੁਰੂ ॥ ਇਕ ਸਿਖ ਸ੍ਰੀ ਗੁਰੂ ਜੀ ਨੂੰ ਦੇਖਦਾ ਰਿਹਾ ਕਿ ਰੋਜ਼ ਹੀ ਚਰਚਾ ਕਰਦੇ ਹੈਨ ਤੇ ਪਰਸ਼ਾਦ ਤਾਂ ਕਿਸੇ ਨਹੀਂ ਆਂਦਾ ਉਸ ਸਿਖ ਨੇ ਸ੍ਰੀ ਗੁਰੂ ਜੀ ਦੇ ਅਗੇ ਆਣ ਕਰ ਮੱਥਾ ਟੇਕਿਆ ਤੇ ਬੇਨਤੀ ਕੀਤੀ ਹੇ ਗਰੀਬ ਨਿਵਾਜ ਜੀ ਜੋ ਕੁਛ ਅਚਵੋ ਤਾਂ ਮੈਂ ਫਲ ਆਣ ਦੇਵਾਂ ਤਾਂ ਗੁਰੂ ਜੀ ਉਸ ਸਿਖ ਪੁਰ ਬਹੁਤ ਪ੍ਰਸੰਨ ਹੋਏ ਤਾਂ ਗੁਰੂ ਜੀ ਕਿਹਾ ਭਾਈ ਸਿਖਾ ਜੇ ਕਰਤਾਰ ਭੇਜੇਗਾ ਸੋ ਅਚਵੀਏਂਗੇ ਪਰ ਜੇ ਕੋਈ ਨੇੜੇ ਹਈ ਤਾਂ ਮਰਦਾਨੇ ਨੂੰ ਲਿਆਇ ਦੇਹ ਤਾਂ ਓਸ ਸਿਖ ਨੇ ਗੁਰੂ ਜੀ ਦੀ ਆਗਿਆ ਕੇ ਜਾਲੈ ਕੇ ਸੁੰਦਰ ਮਧੁਰ ਫਲ ਲਿਆਇਕੇ ਗੁਰੂ ਜੀ ਦੇ ਅਗੇ ਰਖੇ ਤਾਂ ਗੁਰੂ ਜੀ ਫਲ ਦੇਖ ਕਰ ਕਹਿਆ ਭਾਈ ਬਾਲਾ ਇਸ ਸਿਖ ਦਾ ਪਰੇਮ ਹੈ ਇਹਨਾਂ ਫਲਾਂ ਦੇ ਚਾਰ ਹਿਸੇ ਕਰ ਦੇਹ ਤਾਂ ਗੁਰੂ ਜੀ ਮੈਂ ਚਾਰ ਬਾਟੇ ਕਰ ਦਿਤੇ

ਤਾਂ ਗੁਰੂ ਨਾਨਕ ਜੀ ਦਾ ਹੁਕਮ ਪਾਇਕਰ ਇਕ ਬਾਟਾ ਮਰਦਾਨੇ ਨੂੰ ਦਿਤਾ ਤੇ ਇਕ ਬਾਟਾ ਉਸ ਸਿਖ ਨੂੰ ਦਿਤਾ ਇਕ ਮਹਾਰਾਜ ਮੇਰੇ ਤਾਈਂ ਕਹਿਆ ਅਰ ਚੌਥਾ ਛਾਂਦਾ ਮਹਾਰਾਜ ਜੀ ਨੇ ਅਪਨੀ ਰਸਨੀ ਲਾਇਆ ਤੇ ਉਸ ਉਪਰ ਬਹੁਤ ਬਹੁਤ ਖੁਸ਼ੀ ਹੋਏ ਤੇ ਸਤਿਨਾਮ ਦਾ ਉਪਦੇਸ਼ ਕੀਤਾ ਅਤੇ ਕਿਹਾ ਭਾਈ ਸਿਖਾ ਸਾਧ ਆਏ ਦੀ ਸੇਵਾ ਕਰਨੀ ਧਰਮ ਦੀ ਕਿਰਤ ਕਰਨੀ ਆਪਨੀ ਕਮਾਈ ਵਿਚੋਂ ਵੰਡ ਛਕਨਾ ਤੇਰਾ ਜਨਮ ਮਰਨ ਕਟਿਆ ਜਾਏਗਾ ਇਹ ਕਹਿ ਕਰ ਸ੍ਰੀ ਗੁਰੂ ਜੀ ਉਥੋਂ ਚਲਦੇ ਰਹੇ ॥੭੯॥

ੴ ਸਤਿਗੁਰ ਪ੍ਰਸਾਦਿ ॥

ਦੂਜੀ ਉਦਾਸੀ ਪੂਰਬ ਕੀ ਚਲੀ ॥ ਮਹਾਰਾਜ ਪੂਰਬ ਨੂੰ ਚਲੇ ॥੨॥ ਸੰਮਤ ੧੫੬੬ ਜਦ ਗੁਰੂ ਨਾਨਕ ਜੀ ਇਸ ਉਦਾਸੀ ਕਉ ਚਲੇ ਤਾਂ ਆਰਬਲਾ ਮਹਾਰਾਜ ਦੀ ਵਰ੍ਹਿਆਂ ਚਾਲੀਆਂ ਦੀ ਮਹੀਨੇ ਘਟ ਆਹੀ ਅਤੇ ਮਹਾਰਾਜ ਦਾ ਦਾੜ੍ਹਾ ਸਯਾਹ ਸੀ ਇਹ ਉਦਾਸੀ ਵਰ੍ਹਿਆਂ ਨਵ ਦੀ ਹੋਈ ਹੈ ਜੇਹੜੀ ਸਚ ਖੰਡ ਨੂੰ ਗਏ ਸਨ ਫੇਰ ਗੁਰੂ ਚਲਨੇ ਲਗੇ ਤਾਂ ਮਰਦਾਨੇ ਆਖਿਆ ਜੀ ਵਤ ਕਿਧਰ ਜਾਂਦੇ ਹੋ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਸ ਗਿਰਦ ਨਵਾਹੀ ਦੇ ਜੋ ਤੀਰਥ ਹੈਨ ਸੋ ਦੇਖ ਕਰ ਵਤ ਘਰ ਨੂੰ ਜਾਵਾਂਗੇ ਤਾਂ ਗੁਰੂ ਜੀ ਏਸ ਉਦਾਸੀ ਦਾ ਭੇਖ ਲੀਆ ਪਵਣ ਦਾ ਅਹਾਰ ਕੀਆ ਪਹਿਰਾਵਾ ਏਕ ਬਸਤਰ ਅੰਬੂਆ ਏਕ ਬਸਤਰ ਚਿਟਾ ਏਕ ਪੈਰ ਜੁਤੀ ਏਕ ਪੈਰ ਕਉਂਸ ਗਲ ਵਿਖੇ ਕਫਨੀ ਅਤੇ ਸੀਸ ਉਤੇ ਟੋਪੀ ਧਾਰਨ ਕਰੀ ਔਰ ਕਲੇਂਦਰੀ ਮਾਲਾ ਮਥੇ ਤਿਲਕ ਕੇਸਰ ਦਾ ਲੰਬਾ ਨਿਰੰਕਾਰੀ ਭੇਖ ਉਦਾਸੀ ਕਾ ਕੀਆ ਔਰ ਰਸਤੇ ਵਿਖੇ ਸ਼ੇਖ ਵਜੀਦਾ ਮਿਲਿਆ ਪਰ ਜ਼ਾਤ ਕਾ ਸੱਯਦ ਥਾ ਸੁਖਪਾਲ ਪਰ ਚੜ੍ਹਿਆ ਜਾਂਦਾ ਆਹਾ ਜਾਇ ਉਤਰਿਆ ਇਕ ਦਰਖਤ ਤਲੇ ਪਰ ਵਸਾਖ ਅਰ ਜੇਠ ਦੇ ਦਿਨ ਸਾਹੇ ਜਦ ਉਹ ਜਾਇਕਰ ਬੈਠੇ ਤੇ ਲਗੇ ਚਾਪਣੇ ਅਰ ਪੱਖਾ ਝਲਣੇ ਏਹ ਦੇਖ ਕਰ ਮਰਦਾਨੇ ਗੁਰੂ ਜੀ ਅਗੇ ਪ੍ਰਸ਼ਨ ਕੀਆ ਹੇ ਦੀਨ ਦਇਆਲ ਜੀ ਖੁਦਾਇ ਇਕ ਹੈ ਕਿ ਦੋਇ ਹੈਨ ਤਾਂ ਬਾਬੇ ਜੀ ਕਹਿਆ ਮਰਦਾਨਾ ਖੁਦਾ ਇਕ ਹੈ ਤਾਂ ਮਰਦਾਨੇ ਆਖਿਆ ਜੀ ਏਹ ਕਿਸ ਦੀ ਪੈਦਾਇਸ਼ ਹੈ ਅਰ ਓਹ ਕਿਸਦੀ ਪੈਦਾਇਸ਼ ਹੈਨ ਜੋ ਓਹ ਸੁਖਪਾਲ ਵਿਚ ਚੜ੍ਹਕੇ ਆਇਆ ਹੈ ਤੇ ਓਹ ਪੈਰਾਂ ਤੇ ਤੁਰਦੇ ਆਏ ਹੈਨ ਅਤੇ ਪੈਰਾਂ ਤੇ ਕੰਧੇ ਪਰ ਭਾਰ ਉਠਾਈ ਆਏ ਹੈਨ ਤਾਂ ਓਹ ਚਾਪਦੇ ਹੈਨ ਤੇ ਓਹ ਥੱਕ ਗਿਆ ਹੈ ਸ੍ਰੀ ਬਾਬਾ ਜੀ ਸਲੋਕ ਉਚਾਰਨ ਕੀਆ ॥

ਸਲੋਕ—ਪੂਰਬ ਜਨਮ ਕੇ ਤਪ ਕੀਏ ਪਾਲੇ ਸਹੇ ਅਡੰਗ ॥ ਤਬ ਕੇ ਥਾਕੇ ਨਾਨਕਾ ਅਬ ਹੀ ਮੁੰਡਾਏ ਅੰਗ ॥ ਤਬ ਤਿਸਕਾ ਪਰਮਾਰਥ ਕਹਾ ॥ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਤਪੋਂ ਰਾਜ ਤੇ ਰਾਜੋਂ ਨਰਕ ਹੁੰਦਾ ਹੈ ਅਤੇ ਜੋ ਕੋਈ ਆਯਾ ਹੈ ਸੋ ਦੁਖ ਸੁਖ ਪਿਛਲਾ ਹੀ ਲਿਖਾਇ ਕਰ ਲਿਆਂਦਾ ਹੈ ਆਪੋ ਆਪਨਾ ਲੇਖ ਭੋਗਦੇ ਹਨ ਤਾਂ ਮਰਦਾਨਾ ਗੁਰੂ ਜੀ ਦੀ ਪੈਰੀਂ ਆ ਪਿਆ ਤਾਂ ਗੁਰੂ ਜੀ ਓਥੋਂ ਚਲਦੇ ਚਲਦੇ ਬਨਾਰਸ ਜਾਇ ਵੜੇ ਇਕ ਚਉਂਕ ਵਿਚ ਸ੍ਰੀ ਗੁਰੂ ਜੀ ਜਾਇ

ਬੈਠੇ ਤਾਂ ਬਾਬਾ ਜੀ ਆਸਣ ਲਾਯਾ ਸੀ ਜਾਂ ਗੰਗਾ ਜੀ ਦੇ ਇਸ਼ਨਾਨ ਕਰਨ ਵਾਸਤੇ ਪੰਡਿਤ ਚਤਰਦਾਸ ਜੀ ਚਲਿਆ ਤਾਂ ਮਹਾਰਾਜ ਜੀ ਦਾ ਭੇਖ ਦੇਖਕਰ ਓਥੇ ਠਹਿਰ ਗਿਆ ਤੇ ਗੁਰੂ ਜੀ ਤਾਈਂ ਨਮਸਕਾਰ ਕਰਕੇ ਬੈਠ ਗਿਆ ਅਪੇ ਆਖਿਓਸੁ ਹੇ ਭਗਤ ਜੀ ਤੇਰੇ ਪਾਸ ਸਾਲਗਰਾਮ ਨਹੀਂ ਤੁਲਸੀ ਕੀ ਮਾਲਾ ਨਹੀਂ ਸਿਮ੍ਰਨੀ ਨਹੀਂ ਗੋਪੀ ਚੰਦਨ ਦਾ ਟਿਕਾ ਨਹੀਂ ਅਤੇ ਭਗਤ ਕਹਾਉਂਦਾ ਹੈਂ ਅਰ ਭੇਖ ਸੰਤਾਂ ਕਾ ਹੈ ਸੋ ਤੂੰ ਕਿਆ ਭਗਤ ਪਾਈ ਹੈ। ਤਾਂ ਸ੍ਰੀ ਬਾਬੇ ਜੀ ਕਿਹਾ ਮਰਦਾਨਿਆਂ ਰਬਾਬ ਵਜਾਇ ॥ ਰਾਗ ਬਸੰਤ ਮਹਲਾ ੧ ॥ ਸਾਲਗਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥ ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥੧॥ ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥੧॥ ਰਹਾਉ ॥ ਤਾਂ ਪੰਡਿਤ ਕਹਿਆ ਏਹ ਬਸਤ ਤਉ ਕਲਰ ਕਉ ਸਿੰਚਨਾ ਹੋਯਾ ਅਤੇ ਓਹ ਵਸਤ ਕਉਣ ਹੈ ਜਿਸ ਨਾਲ ਧਰਤੀ ਸਿੰਚੀਐ ਅਤੇ ਪਰਮੇਸ਼ਰ ਮਿਲੇ ਤਾਂ ਬਾਬੇ ਨਾਨਕ ਜੀ ਪਉੜੀ ਆਖੀ ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥ ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥੩॥ ਤਾ ਫੇਰ ਪੰਡਿਤ ਪੁਛਿਆ ਹੇ ਭਗਤ ਧਰਤੀ ਸਿੰਚੇ ਬਿਨਾਂ ਹੀ ਕਿਉਂ ਕਰ ਹੋਵੇ ਅਤੇ ਮਾਲੀ ਕਿਤ ਬਿਧ ਆਪਣਾ ਕਰ ਜਾਣੇ ॥ ਤਾਂ ਬਾਬੇ ਜੀ ਤੀਸਰੀ ਪਉੜੀ ਕਹੀ ॥ ਕਰ ਹਰਹਟ ਮਾਲੀ ਟਿੰਡ ਪਰੋਵਹੁ ਤਿਸ ਭੀਤਰਿ ਮਨਿ ਜੋਵਹੁ ॥ ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥੨॥ ਤਾਂ ਚਤਰਦਾਸ ਪੰਡਿਤ ਕਹਿਆ ਜੀ ਤੁਸੀਂ ਪਰਮ ਹੰਸ ਹੋ ਅਤੇ ਜੀ ਅਸਾਡੀ ਮਤ ਇੰਦ੍ਰੀਆ ਕੀ ਜਾਤੀ ਮਲਣ ਹੈ ਬਗਲ ਕੀ ਨਿਆਈਂ ॥ ਤਾਂ ਬਾਬੇ ਜੀ ਚਉਥੀ ਪਉੜੀ ਆਖੀ ॥ ਬਗਲੇ ਤੇ ਫੁਨ ਹੰਸਲਾ ਹੋਵੈ ਜੇ ਤੂੰ ਕਰਹਿ ਦਇਆਲਾ ॥ ਪ੍ਰਣਵਤਿ ਨਾਨਕ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥੪॥ ਤਾਂ ਫੇਰ ਪੰਡਿਤ ਬੋਲਿਆ ਤੁਸੀਂ ਪਰਮੇਸ਼ਰ ਕੇ ਭਗਤ ਹੋ ਅਰ ਇਸ ਨਗਰੀ ਕੋ ਪਵਿਤਰ ਕਰਹੁ ਕੁਛ ਇਸਦਾ ਭੀ ਗੁਣ ਲੇਵਹੁ ਤਾਂ ਗੁਰੂ ਨਾਨਕ ਜੀ ਪੁਛਿਆ ਇਸਦਾ ਗੁਣ ਕੈਸਾ ਹੈ ਤਾਂ ਪੰਡਿਤ ਕਹਿਆ ਜੀ ਇਸਕਾ ਗੁਣ ਵਿਦਿਆ ਹੈ ਜਿਸ ਪੜੇ ਤੋ ਰਿਧ ਆਂਵਦੀ ਹੈ ਅਤੇ ਜਹਾਂ ਬੈਠੋ ਤਹਾਂ ਸੰਸਾਰ ਮੰਨਤਾ ਕਰਦਾ ਹੈ ਅਤੇ ਵਿਦਿਆ ਪੜ੍ਹਨ ਤੇ ਮਹੰਤ ਹੋਵੀਦਾ ਹੈ ਤਾਂ ਗੁਰੂ ਨਾਨਕ ਜੀ ਸ਼ਬਦ ਕਹਿਆ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਰਬਾਬ ਵਜਾਇ ॥ ਰਾਗ ਬਸੰਤੁ ਮਹਲਾ ੧ ॥

ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲ ਪਿਆਰੋ ॥ ਦੁਇ ਮਾਈ ਦੋਇ ਬਾਪਾ ਪੜੀਅਹਿ ਪੰਡਿਤ ਕਰੇ ਬਿਚਾਰੋ ॥੧॥ ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥ ਕਿਸੁ ਬਿਧ ਪਾਵਹੁ ਪ੍ਰਾਨਪਤੀ ॥੧॥ ਰਹਾਉ ॥ ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥ ਚੰਦੁ ਸੂਰਜੁ ਦੁਇ ਘਟ ਹੀ ਭੀਤਰਿ ਐਸਾ ਗਿਆਨ ਨ ਪਾਇਆ ॥੨॥ ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥ ਤਾ ਕੇ ਲਖਣ ਜਾਣੀਅਹਿ ਖਿਮਾ ਧਨ ਸੰਗ੍ਰਹੇਇ ॥ ਕਹਿਆ ਸੁਨਹਿ ਨ

ਖਾਇਆ ਮਾਨਹਿ ਤਿਨ ਹੀ ਸੇਤੀ ਵਾਸਾ ॥ ਪ੍ਰਣਵਤ ਨਾਨਕ ਦਾਸਨਿ ਦਾਸਾ ਖਿਨ ਤੋਲਾ ਖਿਨ ਮਾਸਾ ॥੪॥

ਤਾਂ ਫੇਰ ਚਤਰ ਦਾਸ ਪੰਡਿਤ ਨੇ ਬੇਨਤੀ ਕਰੀ ਹੇ ਦੀਨਨਾਥ ਏਹ ਜੋ ਅਸੀਂ ਸੰਸਾਰ ਕੇ ਤਾਈਂ ਪੜ੍ਹਾਵਤੇ ਹਾਂ ਜੀ ਉਸ ਪੜ੍ਹਾਵਨੇ ਕਰਕੇ ਕੁਛ ਪ੍ਰਮੇਸ਼ਰ ਕਾ ਨਾਮ ਪ੍ਰਾਪਤ ਹੋਵੇਗਾ ਕਿ ਨਹੀਂ ਤਾਂ ਗੁਰੂ ਜੀ ਪੁਛਿਆ ਹੇ ਸੁਆਮੀ ਪੰਡਿਤਾ ਤੁਮ ਕਿਆ ਵਸਤ ਪੜ੍ਹੇ ਹੋ ਅਰ ਕਿਆ ਸੰਸਾਰ ਕੋ ਪੜ੍ਹਾਵਤੇ ਹੋ ਅਰ ਚਾਟੜਿਆਂ ਜੋਗ ਕਿਆ ਪੜ੍ਹਾਵਤੇ ਹੋ ਤਾਂ ਪੰਡਿਤ ਨੇ ਕਹਿਆ ਜੀ ਵਾਚਾ ਪਾਰਬ੍ਰਹਮ ਕੈ ਸਿਉਂ ਪਹਲੇ ਪਟੀ ਪੜ੍ਹਾਵੋ ਸੰਸਾਰ ਜੋਗ ਏਹੀ ਚਾਟੜਿਆਂ ਕੋ ਪੜ੍ਹਾਵਤੇ ਹਾਂ ਤਾਂ ਗੁਰੂ ਜੀ ਉਸ ਪੰਡਿਤ ਪ੍ਰਤਿ ਰਾਗ ਰਾਮਕਲੀ ਓਅੰਕਾਰ ਮਹਲਾ ੧ ਸੁਨਾਯਾ—

ਓਅੰਕਾਰ ਬ੍ਰਹਮਾ ਉਤਪਤਿ ॥ ਓਅੰਕਾਰ ਕੀਆ ਜਿਨਿ ਚਿਤਿ ॥ ਓਅੰਕਾਰ ਸੈਲ ਜੁਗ ਭਏ ॥ ਓਅੰਕਾਰ ਬੇਦ ਨਿਰਮਏ ॥ ਓਅੰਕਾਰ ਸਬਦ ਉਧਰੇ ॥ ਓਅੰਕਾਰ ਗੁਰਮੁਖ ਤਰੇ ॥ ਓਨਮ ਅਖਰ ਸੁਨਹੁ ਬੀਚਾਰ ॥ ਓਨਮ ਅਖਰ ਤ੍ਰਿਭਵਣ ਸਾਰ ॥੧॥ ਸੁਣ ਪਾਂਡੇ ਕਿਆ ਲਿਖਹੁ ਜੰਜਾਲਾ ॥ ਬਿਨ ਰਾਮਨਾਮ ਗੁਰਮੁਖ ਗੋਪਾਲਾ ॥੧॥ ਰਹਾਉ ॥

ਤਬ ਸ੍ਰੀ ਗੁਰੂ ਜੀ ਓਅੰਕਾਰ ਦੀਆਂ ਉਣੰਜਾ ਪਉੜੀਆਂ ਆਖੀਆਂ ਤਾਂ ਚਤਰਦਾਸ ਪੰਡਿਤ ਗੁਰੂ ਜੀ ਦੇ ਚਰਨਾਂ ਪਰ ਢਹਿ ਪਇਆ ਨਾਉ ਧਰੀਕ ਸਿਖ ਹੂਆ ਲਗਾ ਗੁਰੂ ਗੁਰੂ ਜਪਣ ਤਾਂ ਸ੍ਰੀ ਬਾਬਾ ਜੀ ਉਥੋਂ ਰਮਤੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੭੭॥

## ਸਾਖੀ ਨਾਨਕ ਮਤੇ ਦੀ ਚਲੀ

ਤਾਂ ਗੁਰੂ ਨਾਨਕ ਜੀ ਉਥੋਂ ਨਾਨਕ ਮਤੇ ਕੋ ਚਲੇ ਤਾਂ ਉਥੇ ਜਾਇ ਪਹੁੰਚੇ ਸ੍ਰੀ ਬਾਬਾ ਜੀ ਇਕ ਬੋੜ੍ਹ ਤਲੇ ਜਾਇ ਬੈਠੇ ਪਰ ਉਹ ਬੋੜ੍ਹ ਕਈ ਬਰਸਾਂ ਦਾ ਸੁਕ ਗਿਆ ਸੀ ਉਹਾਂ ਜਾਇ ਧੂਆਂ ਪਾਇਆ ਤਾਂ ਉਹ ਬੋੜ੍ਹ ਹਰਿਆ ਹੋ ਗਿਆ ਤਾਂ ਸਿੱਧਾਂ ਦੇਖਿਆ ਕਿ ਭਾਈ ਏਹ ਕੋਈ ਸਾਧ ਆਇ ਬੈਠਾ ਹੈ ਪਰ ਸਿੱਧਾਂ ਪੁਛਿਆ ਹੇ ਬਾਲਾ ਤੂੰ ਕਿਸਦਾ ਸਿੱਖ ਹੈਂ ਅਤੇ ਦੀਖਿਆ ਕਿਸਤੇ ਲਈ ਹੈ ਤਾਂ ਗੁਰੂ ਬਾਬੇ ਜੀ ਸ਼ਬਦ ਉਚਾਰਿਆ ॥ ਰਾਗ ਸੂਹੀ ਮਹਲਾ ੧ ॥ ਕਉਣ ਤਰਾਜੀ ਕਵਣ ਤੁਲਾ ਤੇਰਾ ਕਵਨ ਸਰਾਫ ਬੁਲਾਵਾ ॥ ਕਉਣ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲ ਕਰਾਵਾ ॥੧॥ ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥ ਤੂੰ ਜਲਿ ਥਲਿ ਮਹੀਅਲਿ ਭਰਿਪੁਰ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥ ਮਨ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫ ਕਮਾਵਾ ॥ ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧ ਚਿਤ ਰਹਾਵਾ ॥੨॥ ਆਪੇ ਕੰਡਾ ਤੋਲ ਤਰਾਜੀ ਆਪੇ ਤੋਲਣਹਾਰਾ ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥ ਅੰਧੁਲਾ ਨੀਚ ਜਾਤ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥ ਤਾ ਕੀ ਸੰਗਤਿ ਨਾਨਕ ਰਹਦਾ ਕਿਉ ਕਰ ਮੂੜਾ ਪਾਵੈ ॥੪॥

ਤਾਂ ਸਿੱਧਾਂ ਆਖਿਆ ਬਾਲੇ ਤੁਮ ਜੋਗੀ ਹੋਵਹੁ ਭੇਖ ਲੇਵਹੁ ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ ॥ ਰਾਗੁ ਸੂਹੀ ਲਲਿਤ ਵਿਚ ਮਹਲਾ ੧ ॥ ਜੋਗ ਨ ਖਿੰਥਾ ਜੋਗ ਨ ਡੰਡੇ ਜੋਗ ਨ ਭਸਮ ਚੜ੍ਹਾਈਐ ॥ ਜੋਗ ਨ ਮੁੰਡੀ ਮੂੰਡ ਮੁੰਡਾਇਐ ਜੋਗ ਨ ਸਿੰਙੀ ਵਾਈਐ ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤ ਇਵ ਪਾਈਐ ॥੧॥ ਗਲੀ ਜੋਗ ਨ ਹੋਈ ॥ ਏਕ ਦਿਸਟ ਕਰ ਸਮਸਰ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥ ਜੋਗ ਨੈ ਬਾਹਰ ਮੜੀ ਮਸਾਣੀ ਜੋਗ ਨ ਤਾੜੀ ਲਾਈਐ ॥ ਜੋਗ ਨ ਦੇਸ ਦਿਸੰਤਰ ਭਵਿਐ ਜੋਗ ਨ ਤੀਰਥ ਨ੍ਾਈਐ ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤ ਇਵ ਪਾਈਐ ॥੨॥ ਸਤਿਗੁਰ ਭੇਟੇ ਤਾ ਸੰਸਾ ਚੂਕੈ ਧਾਵਤ ਵਰਜ ਰਹਾਈਐ ॥ ਨਿਝਰ ਝਰੈ ਸਹਜਿ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤ ਇਵ ਪਾਈਐ ॥੩॥ ਨਾਨਕ ਜੀਵਦਿਆ ਮਰ ਰਹੀਐ ,ਐਸਾ ਜੋਗ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦ ਪਾਈਐ ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ ॥੪॥ ਤਬ ਸਿੱਧ ਆਦੇਸ ਆਦੇਸ ਕਹਿ ਕਰ ਆਖਣ ਲਗੇ ਭਾਈ ਏਹ ਕੋਈ ਮਹਾਂ ਪੁਰਖ ਹੈ ਜੋ ਇਸਦੇ ਬੈਠਿਆਂ ਬੋੜ ਹਰਿਆ ਹੋਇ ਗਿਆ ਹੈ ਤਾਂ ਸਿੱਧਾਂ ਨੇ ਡੰਡਉਤ ਕਰੀ ਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ॥੭੮॥

## ਸਾਖੀ ਵਣਜਾਰੇ ਨਾਲ ਹੋਈ

ਤਾਂ ਓਥੋਂ ਗੁਰੂ ਮਹਾਰਾਜ ਜੀ ਇਕ ਵਣਜਾਰਿਆਂ ਦੇ ਜਾਇ ਪਹੁੰਚੇ ਤਾਂ ਨ੍ਾਇ ਕਰ ਬਾਹਰ ਜਾਇ ਬੈਠੇ ਤਾਂ ਇਕ ਵਣਜਾਰੇ ਦੇ ਘਰ ਪੁਤ੍ਰ ਜਨਮਿਆ ਸੀ ਤਾਂ ਕੋਈ ਆਵੇ ਉਸਨੂੰ ਵਧਾਈ ਦੇਵੇ ਕੋਈ ਮੁਬਾਰਕ ਦੇਵੇ ਕੋਈ ਅਲਤਾ ਪਾ ਜਾਵੇ ਕੋਈ ਕੇਸਰ ਪਾ ਜਾਵੇ ਔਰ ਸੀਧਾ ਮੰਗਣ ਵਾਲਿਆਂ ਕੋ ਦੇਵੇ ਬੜੀ ਖੁਸ਼ੀ ਦੇ ਵਿਚ ਵੰਡਦਾ ਰਹਿਆ ਜਦ ਥੋੜਾ ਦਿਨ ਰਹਿਆ ਤਾਂ ਓਹ ਵਣਜਾਰਾ ਘਰ ਕੋ ਉਠ ਗਿਆ ਮਰਦਾਨਾ ਦੇਖਦਾ ਰਿਹਾ ਉਸਨੇ ਨ ਗੁਰੂ ਜੀ ਦੀ ਨ ਮਰਦਾਨੇ ਦੀ ਖਬਰ ਲੀਤੀ ਤਾਂ ਮਰਦਾਨੇ ਨੂੰ ਭੁਖ ਲਗੀ ਤਾਂ ਮਰਦਾਨੇ ਸ੍ਰੀ ਬਾਬੇ ਜੀ ਨੂੰ ਆਖਿਆ ਜੀ ਏਸਨੇ ਸਾਡੀ ਖਬਰ ਨਹੀਂ ਲੀਤੀ ਤੇ ਏਸਦੇ ਘਰ ਪੁਤ੍ਰ ਜਨਮਿਆ ਹੈ ਤੇ ਇਸਨੇ ਲੋਕਾਂ ਨੂੰ ਬਹੁਤ ਅੰਨ ਦਿਤਾ ਹੈ ਤੇ ਅਸਾਡੀ ਵਾਤ ਨਹੀਂ ਪੁਛੀ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਇਸਦੇ ਘਰ ਜਾਵਾਂ ਤੇ ਕੁਛ ਮੰਗ ਲਿਆਵਾਂ ਤਾਂ ਸ੍ਰੀ ਗੁਰੂ ਜੀ ਹੱਸਕੇ ਆਖਿਆ ਮਰਦਾਨਾ ਏਸਦੇ ਘਰ ਪੁਤ੍ਰ ਨਹੀਂ ਜਨਮਿਆ ਇਸਦੇ ਘਰ ਕਰਜਾਈ ਪੈਦਾ ਹੋਯਾ ਹੈ ਪਰ ਚਾਰ ਪਹਿਰ ਰਾਤ ਰਹੇਗਾ ਅਤੇ ਭਲਕੇ ਉਠ ਜਾਵੇਗਾ ਪਰ ਜੋ ਤੇਰੇ ਮਨ ਆਈ ਹੈ ਤੂੰ ਜਾਣ, ਪਰ ਕੁਛ ਅਸੀਸ ਨਾ ਦੇਵੀਂ ਚੁਪਾਤਾ ਜਾਇ ਖੜਾ ਹੋਈਂ ਤਾਂ ਮਰਦਾਨੇ ਆਖਿਆ ਭਲਾ ਹੋਵੇ ਜੀ ਤਾਂ ਮਰਦਾਨਾ ਆਇ ਖੜਾ ਹੋਯਾ ਪਰਚੁਪਾਤਾ ਹੀ ਪਰ ਕਿਸੇ ਖਬਰ ਨਾ ਲੀਤੀ ਤਾਂ ਮਰਦਾਨਾ ਉਥੇ ਖੜੋਏ ਕਰ ਉਠ ਆਇਆ ਤੇ ਆਇ ਕਰ ਆਖਿਓਸੁ ਮੇਰੀ ਖਬਰ ਕਿਸੇ ਨਹੀਂ

ਲੀਤੀ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ—

ਸਿਰੀ ਰਾਗ ਮਹਲਾ ੧ ॥ ਘਰੁ ੧ ॥ ਪਹਿਲੇ ਪਹਿਰੇ ਰੈਣਕੇ ਵਣਜਾਰਿਆ ਮਿਤ੍ਰਾ ਹੁਕਮੁ ਪਇਆ ਗਰਭਾਸਿ ॥ ਉਰਧ ਤਪ ਅੰਤਰਿ ਕਰੈ ਵਣਜਾਰਿਆ ਮਿਤ੍ਰਾ ਖਸਮੁ ਸੇਤੀ ਅਰਦਾਸਿ ॥। ਖਸਮ ਸੇਤੀ ਅਰਦਾਸ ਵਖਾਣੈ ਉਰਧ ਧਿਆਨ ਲਿਵਲਾਗਾ ॥ ਨਾਮਰਜਾਦੁ ਆਇਆ ਕਲਿ ਭੀਤਰਿ ਬਹੁੜ ਜਾਸੀ ਨਾਗਾ ॥ ਜੈਸੀ ਕਲਮ ਵੁੜੀ ਹੈ ਮਸਤਕ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੇ ਪਹਿਰੈ ਹੁਕਮ ਪਇਆ ਗਰਭਾਸਿ ॥੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰ ਗਇਆ ਧਿਆਨ ॥ ਹਥੋ ਹਥ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਧਾ ਘਰ ਕਾਨੁ ॥ ਵਿਸਰ ਗਇਆ ਹਥੋ ਹਥ ਨਚਾਈਐ ਪ੍ਰਾਣੀ ਮਾਤ ਕਹੈ ਸੁਤ ਮੇਰਾ ॥ ਚੇਤ ਅਚੇਤ ਮੂੜ ਮਨ ਮੇਰੇ ਅੰਤ ਨਹੀ ਕਛੁ ਤੇਰਾ ॥ ਜਿਨ ਰਚਿ ਰਚਿਆ ਤਿਸਹਿ ਨ ਜਾਣੈ ਮਨਿ ਭੀਤਰਿ ਧਰਿ ਗਿਆਨੁ ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨ ॥੨॥ ਤੀਜੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥ ਹਰਿ ਕਾ ਨਾਮ ਨ ਚੇਤਈ ਵਣਜਾਰਿਆ ਮਿਤ੍ਰਾ ਬਧਾ ਛੁਟੈ ਜਿਤੁ ॥ ਹਰਿ ਕਾ ਨਾਮ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗ ਮਾਇਆ ॥ ਧਨ ਸਿਉ ਰਤਾ ਜੋਬਨ ਮਤਾ ਅਹਿਲਾ ਜਨਮ ਗਵਾਇਆ ॥ ਧਰਮ ਸੇਤੀ ਵਾਪਾਰ ਨ ਕੀਤੋ ਕਰਮੁ ਨ ਕੀਤੋ ਮਿਤ ॥ ਕਹੁ ਨਾਨਕ ਤੀਜੈ ਪਹਿਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥ ਚਉਥੈ ਪਹਿਰੈ ਰੈਣਿਕੈ ਵਣਜਾਰਿਆ ਮਿਤ੍ਰਾ ਲਾਵੀ ਆਯਾ ਖੇਤੁ ॥ ਜਾ ਜਮ ਪਕੜ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥ ਭੇਤੁ ਚੇਤ ਹਰਿ ਕਿਸੈ ਨ ਮਿਲਿਆ ਜਾ ਜਮ ਪਕੜ ਚਲਾਇਆ ॥ ਝੂਠਾ ਰੁਦਨ ਹੋਆ ਦੋਆਲੈ ਖਿਨ ਮਹਿ ਭਇਆ ਪਰਾਇਆ ॥ ਸਾਈ ਵਸਤ ਪ੍ਰਾਪਤਿ ਹੋਈ ਜਿਸ ਸਿਉ ਲਾਇਆ ਹੇਤੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਿਰੈ ਲਾਵੀ ਲੁਣਿਆ ਖੇਤੁ ॥੪॥

ਜਬ ਅਗਲਾ ਦਿਨ ਹੋਯਾ ਤਬ ਉਹ ਲੜਕਾ ਚਲਾ ਗਿਆ ਤਾਂ ਰੋਂਦੇ ਪਿਟਦੇ ਨਿਕਲੇ ਤਾਂ ਮਰਦਾਨੇ ਅਰਜ ਕੀਤੀ ਜੀ ਇਸਦੇ ਬਾਬੇ ਕਿਆ ਵਰਤੀ ਜੀ ਕਲ ਤਾਂ ਅਲਤਾ ਪਾਂਵਦੇ ਆਹੇ ਤਾਂ ਹਸਦੇ ਖੇਡਦੇ ਹੈਸਨ ਵਤ ਕਿਆ ਬਣੀ ਤਾਂ ਗੁਰੂ ਬਾਬੇ ਜੀ ਇਕ ਸਲੋਕ ਆਖਿਆ। ਜਿਸ ਮੁਖ ਮਿਲੇ ਮੁਬਾਰਖਾਂ ਲਖ ਲਖ ਮਿਲੇ ਅਸੀਸ। ਸੋ ਮੋਹਿ ਫੇਰ ਪੜਾਈਅਨ ਤਨ ਮਨ ਸਹੈ ਕਸੀਸ। ਇਕ ਮੁਏ ਇਕ ਦਬੀਅਨ ਇਕ ਦਿਕਨ ਨਦੀ ਵਹਾਇ। ਗਈ ਮੁਬਾਰਖ ਨਾਨਕਾ ਹੈ ਹੈ ਪਹੁਤੀ ਆਇ। ਤਾਂ ਗੁਰੂ ਨਾਨਕ ਜੀ ਓਥੋਂ ਰਮਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੭੯॥

## ਅਗੇ ਸਾਖੀ ਦੋ ਸਿਖਾਂ ਦੀ ਚਲੀ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਜਗ੍ਹਾ ਜਾਇ ਬੈਠੇ ਤਾਂ ਮਰਦਾਨੇ ਆਖਿਆ ਗੁਰੂ

ਜੀ ਚਉਮਾਸਾ ਏਥੇ ਹੀ ਰਹੀਏ ਤਾਂ ਗੁਰੂ ਜੀ ਆਖਿਆ ਮਰਦਾਨਾ ਕੋਈ ਪਿੰਡ ਜਾਂ ਸ਼ਹਿਰ ਆਵਸੀ ਤਾਂ ਬੈਠਕੇ ਚਉਮਾਸਾ ਕਟ ਲਵਾਂਗੇ ਇਹ ਬਾਤਾਂ ਕਰਦੇ ਕਰਦੇ ਇਕ ਨਗਰ ਆਇਆ ਤਾਂ ਓਸ ਨਗਰ ਦੇ ਬਾਹਰ ਏਕ ਕੋਸ ਪਰ ਜਾਇ ਬੈਠੇ ਅਤੇ ਓਸ ਸ਼ਹਿਰ ਵਿਚ ਇਕ ਖਤਰੀ ਦਾ ਬਾਗ ਸੀ ਪਰ ਇਕ ਦਿਨ ਉਹ ਖਤ੍ਰੀ ਬਾਹਰ ਜੋ ਆਯਾ ਤੋ ਕਿਆ ਦੇਖੇ ਜੋ ਸਾਧ ਬੈਠੇ ਹੈਨ ਓਸ ਖਤ੍ਰੀ ਗੁਰੂ ਜੀ ਦੇ ਅਗੇ ਮਥਾ ਟੇਕਿਆ ਤੇ ਬੈਠ ਗਿਆ ਘੜੀ ਕੁ ਬੈਠਕਰ ਆਪਣੇ ਘਰ ਕੋ ਚਲਾ ਗਿਆ ਇਸੀ ਤਰਾਂ ਉਸਦਾ ਨੇਮ ਹੋ ਰਿਹਾ ਕਿ ਰੋਜ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਜਾਵੇ ਤਾਂ ਉਸ ਦਾ ਇਕ ਹਮਸਾਯਾ ਸੀ ਉਸਨੇ ਕਹਿਆ ਕਿ ਭਾਈ ਤੂੰ ਕਿਥੇ ਜਾਂਦਾ ਹੈਂ ਉਸਨੇ ਆਖਯਾ ਭਾਈ ਇਕ ਸੰਤ ਹੈਨ ਉਨ੍ਹਾਂ ਦਾ ਦਰਸ਼ਨ ਕਰਨ ਜਾਂਦਾ ਹਾਂ ਉਸਨੇ ਕਹਿਆ ਭਾਈ ਮੈਨੂੰ ਭੀ ਲੈ ਚਲ ਅਗੋਂ ਉਸਨੇ ਕਹਿਆ ਕਿ ਭਾਈ ਜੇਕਰ ਤੇਰੀ ਸ਼ਰਧਾ ਹੈ ਤਾਂ ਤੂੰ ਭੀ ਚਲਿਆ ਚਲ ਤਾਂ ਉਹ ਖਤ੍ਰੀ ਵੀ ਉਸਦੇ ਨਾਲ ਤੁਰ ਪਿਆ ਪਰ ਓਹ ਤਾਂ ਰੋਜ਼ ਦਾ ਨੇਮੀ ਗੁਰੂ ਜੀ ਦੇ ਦਰਸ਼ਨ ਕਉ ਆਯਾ ਤੇ ਉਹ ਇਕ ਰੰਡੀ ਦੇ ਘਰ ਜਾਇ ਵੜਿਆ ਉਹਦੇ ਨਾਲ ਮੁਲਾਕਾਤ ਹੋ ਗਈ ਅਤੇ ਜੋ ਉਹ ਸਿਖ ਸੀ ਓਸਨੇ ਇਹ ਨੇਮ ਕੀਤਾ ਹੋਯਾ ਸੀ ਕਿ ਬਗੈਰ ਦਰਸ਼ਨ ਤੋਂ ਹੋਰ ਕੁਛ ਨਹੀਂ ਮੰਗਣਾ ਤੇ ਹਟੀਂ ਥੀਂ ਰੋਜ਼ ਇਕਠੇ ਤੁਰਨ ਤਾਂ ਉਹ ਗੁਰੂ ਜੀ ਪਾਸ ਜਾਏ ਤੇ ਉਹ ਓਸ ਗੋਲੀ ਦੇ ਗ੍ਰਿਹਿ ਮੇਂ ਜਾਵੇ ਤਾਂ ਕਿਤਨੇ ਹੀ ਦਿਨ ਹੋ ਗਏ ਇਹ ਹੀ ਕਰਦਿਆਂ ਤਾਂ ਉਸ ਨੇ ਆਪਣੇ ਚਿਤ ਵਿਚ ਵਿਚਾਰ ਕੀਤੀ ਭਾਈ ਮੈਂ ਤਾਂ ਕੁਕਰਮ ਕਰਨ ਜਾਂਦਾ ਹਾਂ ਤੇ ਇਹ ਆਪਣੇ ਗੁਰੂ ਦਾ ਦਰਸ਼ਨ ਕਰਨ ਜਾਂਦਾ ਹੈ ਪਰ ਇਸਦੇ ਨਾਲ ਕੋਈ ਬਾਤ ਕਰੀਏ ਤਾਂ ਓਸਨੇ ਓਸ ਗੁਰੂ ਕੇ ਦਰਸ਼ਨ ਕਰਨ ਵਾਲੇ ਸਿਖ ਨੂੰ ਆਖਿਆ ਭਾਈ ਤੂੰ ਗੁਰੂ ਕੇ ਦਰਸ਼ਨ ਨੂੰ ਜਾਂਦਾ ਹੈਂ ਤੇ ਮੈਂ ਕੁਕਰਮ ਕਰਨ ਜਾਂਦਾ ਹਾਂ ਪਰ ਅੱਜ ਤੇਰੀ ਮਰੀ ਇਹ ਸ਼ਰਤ ਹੋਈ ਕਿ ਜੇ ਮੈਂ ਅਗੋਂ ਆਵਾਂ ਤਾਂ ਏਸ ਜਗ੍ਹਾ ਬੈਠਣਾ ਜੇ ਤੂੰ ਅਗੋਂ ਆਵੇਂ ਤਾਂ ਤੂੰ ਏਥੇ ਆ ਬੈਠਣਾ ਇਹ ਕਰਾਰ ਕਰਕੇ ਉਹ ਦੋਵੇਂ ਆਪਣੇ ਆਪਣੇ ਨੇਮ ਨੂੰ ਗਏ ਉਹ ਜਦੋਂ ਗਿਆ ਤਾਂ ਉਹ ਗੋਲੀ ਘਰ ਨਹੀਂ ਸੀ ਤਾਂ ਉਹ ਵਿਚਾਰਾ ਦਿਲਗੀਰ ਹੋਇ ਕਰ ਆਪਣੇ ਟਿਕਾਣੇ ਪਰ ਆਇ ਬੈਠਾ ਪਰ ਬਡਾ ਫਿਕਰ ਨਾਲ ਬੈਠਕਰ ਲਗਾ ਧਰਤੀ ਖੋਦਨੇ ਤਾਂ ਖੋਦਦਿਆਂ ਖੋਦਦਿਆਂ ਇਕ ਚਟੂਰਾ ਨਿਕਲ ਆਯਾ ਉਸ ਖੋਲਕੇ ਦੇਖਿਆ ਤਾਂ ਇਕ ਮੋਹਰ ਹੈ ਤੇ ਹੋਰ ਸਭ ਕੋਲੇ ਭਰੇ ਹੋਏ ਹਨ ਅਤੇ ਉਹ ਵਿਚਾਰਾ ਜਬ ਸ੍ਰੀ ਗੁਰੂ ਜੀ ਦੇ ਪਾਸੋਂ ਮੱਥਾ ਟੇਕਕੇ ਚਲਿਆ ਤੇ ਰਸਤੇ ਵਿਚ ਉਹਨੂੰ ਇਕ ਕੰਡਾ ਲਗਾ ਪਰ ਉਹ ਵਿਚਾਰਾ ਆਪਣਾ ਕਪੜਾ ਫੜਕੇ ਤੇ ਪੈਰ ਨੂੰ ਬੰਨਕੇ ਆਸਤੇ ਆਸਤੇ ਉਥੇ ਆਯਾ ਇਕ ਜੁਤੀ ਚੜੀ ਅਰ ਇਕ ਜੁਤੀ ਕੰਨੀ ਹੋਈ ਤਾਂ ਉਸਨੇ ਦੇਖਕਰ ਆਖਯਾ ਭਾਈ ਦੂਜੀ ਜੁਤੀ ਕਿਉਂ ਨਹੀਂ ਚਾੜ੍ਹਦਾ ਤਾਂ ਉਸਨੇ ਆਖਿਆ ਭਾਈ ਜੀ ਮੇਰੇ ਪੈਰ ਵਿਚ ਕੰਡਾ ਚੁਭਿਆ ਹੈ ਉਸਨੇ ਅਗੋਂ ਮਸਕਰੀ ਕੀਤੀ ਦੇਖ ਭਾਈ ਮੈਨੂੰ ਤਾਂ ਮੋਹਰ ਲਭੀ ਹੈ ਤੈਨੂੰ ਕੰਡਾ ਚੁਭਿਆ ਹੈ ਮੈਂ ਜਾਂਦਾ ਹਾਂ ਪਾਪ ਕਰਨ ਤੇ ਤੂੰ ਜਾਂਦਾ ਹੈਂ ਸਾਧੂ ਕਾ ਦਰਸ਼ਨ ਕਰਨ ਤੇ ਇਹ ਕਿਆ ਹੂਆ ਹੈ ਤਾਂ ਫੇਰ ਉਨ੍ਹਾਂ

ਦੋਹਾਂ ਅਕੱਠੇ ਹੋਇ ਕਰ ਸ੍ਰੀ ਗੁਰੂ ਜੀ ਦੇ ਪਾਸ ਜਾਇਕੇ ਆਪਣੀ ਹਕੀਕਤ ਕਹੀ ਤੇ ਸ੍ਰੀ ਗੁਰੂ ਜੀ ਉਨ੍ਹਾਂ ਦੀ ਵਾਰਤਾ ਸੁਣ ਕਰ ਕਹਿਣ ਲਗੇ ਭਾਈ ਚੁਪ ਕਰ ਰਹੋ ਤਾਂ ਉਨ੍ਹਾਂ ਨੇ ਫੇਰ ਹਥ ਜੋੜ ਕਰ ਆਖਿਆ ਹੇ ਦੀਨਾ ਨਾਥ ਜੀ ਅਸਾਡਾ ਭਰਮ ਦੂਰ ਕਰੋ ਜੀ ਤਾਂ ਸ੍ਰੀ ਬਾਬੇ ਜੀ ਬਚਨ ਕੀਤਾ ਭਾਈ ਤੂੰ ਪਿਛਲੇ ਜਨਮ ਇਕ ਸਾਧ ਨੂੰ ਇਕ ਮੋਹਰ ਦਿਤੀ ਸੀ ਤਾਂ ਓਹ ਮੋਹਰ ਦੇਣ ਦੇ ਬਦਲੇ ਓਹ ਸਭ ਚਟੂਰਾ ਮੋਹਰਾਂ ਦਾ ਹੋਇ ਗਿਆ ਪਰ ਭਾਈ ਹੁਣ ਜੋ ਤੂੰ ਬਿਕਾਰ ਕਰਦਾ ਰਿਹਾ ਹੈਂ ਇਸ ਕਰਕੇ ਸਭ ਮੋਹਰਾਂ ਦੇ ਕੋਇਲੇ ਹੋਇ ਗਏ ਅਤੇ ਏਹ ਜੋ ਸਾਡਾ ਦਰਸ਼ਨ ਕਰ ਜਾਂਦਾ ਰਿਹਾ ਹੈਂ ਇਸਦੇ ਭਾਗਾਂ ਵਿਚ ਸੂਲੀ ਲਿਖੀ ਹੋਈ ਸੀ ਪਰ ਜਿਉਂ ਜਿਉਂ ਸੇਵਾ ਨੂੰ ਆਉਂਦਾ ਰਿਹਾ ਹੈਂ ਤਿਉਂ ਤਿਉਂ ਸੂਲੀ ਦਾ ਕੰਡਾ ਹੋਇ ਗਿਆ ਜਦ ਇਹ ਬਚਨ ਬਾਬੇ ਜੀ ਦਾ ਸੁਣਿਆ ਤਾਂ ਓਹ ਦੋਨੋਂ ਸਿਖ ਪੈਰਾਂ ਤੇ ਢਹਿ ਪਏ ਤਾਂ ਗੁਰੂ ਜੀ ਓਹਨਾਂ ਸਿਖਾਂ ਪਰ ਕ੍ਰਿਪਾ ਦ੍ਰਿਸ਼ਟੀ ਕਰੀ ਅਤੇ ਨਾਮ ਦਾ ਉਪਦੇਸ਼ ਕੀਤਾ। ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ। ਰਾਗ ਮਾਰੂ ਮਹਲਾ ੧ ॥ ਕਰਣੀ ਕਾਗਦ ਮਨ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ ਜਿਉ ਜਿਉ ਕਿਰਤੁ ਚਲਾਵੈ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥ ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥ ਕਾਇਆ ਆਰਣੁ ਮਨ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨਿ ਜਲਿਆ ਸੰਨ੍ਹੀ ਚਿੰਤ ਭਈ ॥੩॥ ਭਇਆ ਮਨੂਰੁ ਕੰਚਨੁ ਫਿਰ ਹੋਵੈ ਜੇ ਗੁਰ ਮਿਲੈ ਤਿਨੇਹਾ ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥

ਤਾਂ ਉਥੋਂ ਸ੍ਰੀ ਗੁਰੂ ਨਾਨਕ ਜੀ ਉਨਕੋ ਸਿਖ ਕਰਕੇ ਅਤੇ ਚਉਮਾਸਾ ਕਟਕੇ ਰਮਦੇ ਰਹੇ ॥੮੦॥

## ਸਾਖੀ ਸ੍ਰੀ ਗੰਗਾ ਜੀ ਕੀ ਚਲੀ

ਇਕ ਦਿਨ ਗੁਰੂ ਜੀ ਚਲਦੇ ਚਲਦੇ ਹਰਿਦੁਆਰ ਉਪਰ ਜਾਇ ਖੜੇ ਹੋਏ ਤਾਂ ਪੂਰਬ ਦਿਸ਼ਾ ਉਪਰ ਜਾਇ ਬੈਠੇ ਜਾਂ ਦੇਖਣ ਤਾਂ ਕਈ ਲਖ ਮਨੁਖ ਨ੍ਹਾਂਵਦੇ ਹੈਨ ਕਈ ਸਹੰਸਰ ਪੂਜਾ ਕਰ ਰਹੇ ਹੈਨ ਪਰ ਪਾਨੀ ਜੋ ਦੇਂਦੇ ਹੈਨ ਸੂਰਜ ਦੀ ਕੰਡ ਦੇਂਦੇ ਹੈਨ ਪਰ ਬਾਬੇ ਜੀ ਨੂੰ ਦਿਬ ਦ੍ਰਿਸ਼ਟ ਅਤੇ ਲੋਕਾਂ ਚੰਮਦਿਸ਼ਟ ਸੀ ਤਾਂ ਬਾਬੇ ਜੀ ਆਪਣੀ ਦ੍ਰਿਸ਼ਟੀ ਨਾਲ ਦੇਖਿਆ ਤਾਂ ਗੰਗਾ ਜੀ ਮੇਂ ਸੰਸਾਰ ਨ੍ਹਾਂਵਦਾ ਹੈ ਬਾਬੇ ਜੀ ਦੀ ਦ੍ਰਿਸ਼ਟੀ ਤਲੇ ਕੋਈ ਨਹੀਂ ਨ੍ਹਾਂਵਦਾ ਤਾਂ ਗੁਰੂ ਜੀ ਗੰਗਾ ਵਿਚ ਨ੍ਹਾਵਨ ਵੜੇ ਜਿਥੇ ਲੋਕ ਉਗਵਣ ਦੀ ਤਰਫ ਪਾਨੀ ਦੇਵਣ ਤਾਂ ਬਾਬਾ ਜੀ ਆਥਣ ਦੀ ਤਰਫ ਪਾਨੀ ਦੇਵਣ ਲਗੇ ਤਾਂ ਲੋਕਾਂ ਆਖਿਆ ਭਾਈ ਪਰਮੇਸ਼ਰ ਕਿਆ ਤੂੰ ਇਸ ਤਰਫ ਪਾਨੀ ਕਿਉਂ ਦੇਂਦਾ ਹੈਂ ਤਾਂ ਬਾਬੇ ਨੇ ਆਖਿਆ ਤੁਸੀਂ ਪਾਨੀ ਕਿਸ ਨੂੰ ਦੇਂਦੇ ਹੋ ਤਾਂ ਓਹਨਾਂ ਲੋਕਾਂ ਨੇ ਆਖਿਆ ਕਿ ਅਸੀਂ ਪਿੱਤਰਾਂ ਨੂੰ

ਪਾਣੀ ਦੇਂਦੇ ਹਾਂ ਤੇ ਤੂੰ ਕਿਸ ਨੂੰ ਦਿੰਦਾ ਹੈਂ ਤਾਂ ਬਾਬੇ ਜੀ ਨੇ ਕਹਿਆ ਤੁਸਾਡੇ ਪਿੱਤਰ ਕਿਥੇ ਹੈਨ ਤਾਂ ਉਹਨਾਂ ਆਖਿਆ ਜੀ ਸਾਡੇ ਪਿੱਤਰ ਦੇਵ ਲੋਕ ਮੇਂ ਹੈਨ ਤਾਂ ਗੁਰੂ ਜੀ ਕਹਿਆ ਭਾਈ ਦੇਵ ਲੋਕ ਮਿਰਤ ਲੋਕ ਸੇ ਕਿਤਨਾ ਹੈ ਤਾਂ ਉਨ੍ਹਾਂ ਲੋਕਾਂ ਆਖਿਆ ਜੀ ਸਾਢੇ ਉਣੰਜਾ ਕਰੋੜ ਕੋਸ ਹੈ ਜੀ ਅਸੀਂ ਉਸ ਥਾਂਵ ਤੇ ਪਾਣੀ ਦੇਂਦੇ ਹਾਂ ਤਾਂ ਬਾਬੇ ਜੀ ਆਖਿਆ ਭਾਈ ਉਥੇ ਅੱਪੜੇਗਾ ਤਾਂ ਉਹਨਾਂ ਕਹਿਆ ਜੀ ਸ਼ਾਸਤਰ ਆਖਦਾ ਹੈ ਜੋ ਅਪੜੇਗਾ ਜਦ ਬਾਬੇ ਜੀ ਨੇ ਏਹ ਬਾਤ ਸੁਣੀ ਤਾਂ ਅਗੇ ਥੋੜਾ ਪਾਣੀ ਦੇਂਦੇ ਸਨ ਫੇਰ ਸਗੋਂ ਵਧੇਰੇ ਪਾਣੀ ਦੇਣ ਲਗੇ ਤਾਂ ਫੇਰ ਉਨ੍ਹਾਂ ਲੋਕਾਂ ਆਖਯਾ ਜੋ ਭਾਈ ਤੂੰ ਏਹ ਪਾਣੀ ਕਿਸਨੂੰ ਦੇਂਦਾ ਹੈਂ ਤਾਂ ਗੁਰੂ ਜੀ ਆਖਯਾ ਭਾਈ ਮੇਰਾ ਇਕ ਖੇਤ ਹੈ ਓਹ ਸੁਕਦਾ ਹੈ ਉਥੇ ਵਡੇ ਵਡੇ ਮੀਂਹ ਪਉਂਦੇ ਹੈਨ ਪਰ ਉਤੇ ਇਕ ਬੂੰਦ ਪਾਣੀ ਦੀ ਨਹੀਂ ਠਹਿਰਦੀ ਇਸ ਵਾਸਤੇ ਮੈਂ ਉਸਨੂੰ ਪਾਣੀ ਦਿੰਦਾ ਹਾਂ ਤਾਂ ਓਹਨਾਂ ਲੋਕਾਂ ਆਖਿਆ ਭਾਈ ਇਥੇ ਕਿਉਂ ਕਰ ਅਪੜੇਗਾ ਤਾਂ ਸ੍ਰੀ ਗੁਰੂ ਜੀ ਆਖਿਆ ਭਾਈ ਤੁਸਾਡੇ ਪਿੱਤਰ ਤਾਂ ਦੂਰ ਹੈਨ ਮੇਰਾ ਖੇਤ ਤਾਂ ਨੇੜੇ ਹੈ ਓਥੇ ਕਿਉਂ ਨਾ ਅਪੜੇਗਾ ਕਿਉਂ ਜੋ ਪਿੱਤਰ ਲੋਕ ਨਾਲੇ ਦੂਰ ਹੈ ਨਾਲੇ ਉਚਾ ਹੈ ਉਥੇ ਪਾਣੀ ਅਪੜਸੀ ਤੇ ਮੇਰਾ ਖੇਤ ਤਾਂ ਢਾਈ ਸੌ ਕੋਸ ਹੈ ਉਥੇ ਕਿਉਂ ਨਾ ਜਾਸੀ। ਜਦ ਏਹ ਬਾਤ ਉਨ੍ਹਾਂ ਲੋਕਾਂ ਨੇ ਸੁਣੀ ਤਾਂ ਮਨ ਵਿਚ ਲਗੇ ਕਹਿਣ ਭਾਈ ਏਹ ਕੋਈ ਕਮਲਾ ਨਹੀਂ ਏਹ ਤਾਂ ਆਪ ਕੋਈ ਮਹਾਂ ਪੁਰਖ ਹੈ ਤਾਂ ਸਭ ਲੋਕ ਆਇ ਪੈਰੀਂ ਪਏ ਅਤੇ ਬਾਹਰ ਨ੍ਹਾਇ ਕਰ ਨਿਕਲੇ ਤਾਂ ਲਗੇ ਗਾਇਤ੍ਰੀ ਪਾਠ ਕਰਨ ਤਾਂ ਬਾਬੇ ਜੀ ਆਖਿਆ ਹਾਇ ਹਾਇ ਲੋਕਾਂ ਏਹ ਹਿੰਦੂ ਲੋਕ ਨਰਕ ਨੂੰ ਜਾਂਦੇ ਹੈਨ ਤਾਂ ਉਨ੍ਹਾਂ ਲੋਕਾਂ ਆਖਿਆ ਜੀ ਪ੍ਰਮੇਸ਼ਰ ਦਾ ਨਾਮ ਲਿਆਂ ਵੀ ਨਰਕ ਨੂੰ ਜਾਈਦਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਨਾਮ ਕਿਉਂ ਕਰ ਲਈਦਾ ਹੈ ਇਕ ਨੂੰ ਆਖਿਆ ਤੂੰ ਮਾਲਾ ਏਥੇ ਫੇਰਦਾ ਹੈਂ ਤੇਰਾ ਧਿਆਨ ਘਰ ਜੋਰੂ ਨਾਲ ਗਲਾਂ ਕਰਦਾ ਹੈ ਅਤੇ ਇਕ ਨੂੰ ਆਖਯਾ ਤੂੰ ਭਜਨ ਐਥੇ ਕਰਦਾ ਹੈਂ ਤੇਰਾ ਮਨ ਅਮਕੇ ਅਸਥਾਨ ਫਿਰਦਾ ਹੈ ਜਿਥੇ ਜਿਥੇ ਦਾ ਮਨ ਹੈਗਾ ਸੀ ਓਥੇ ਓਥੇ ਗੁਰਾਂ ਨੇ ਦਸ ਦਿਤਾ ਤਾਂ ਉਹਨਾਂ ਲੋਕਾਂ ਆਖਿਆ ਭਾਈ ਏਹ ਪ੍ਰਮੇਸ਼ਰ ਹੈ ਜਿਸਨੇ ਸਾਡੇ ਮਨ ਦੀਆਂ ਬਾਤਾਂ ਦਸ ਦਿਤੀਆਂ ਹੈਨ ਅਸੀਂ ਤਾਂ ਐਵੇਂ ਹੀ ਭੁਲੇ ਹਾਂ ਇਹ ਤਾਂ ਅਸਾਡਾ ਗੁਰੂ ਹੈ ਤਾਂ ਸਭ ਲੋਕ ਪੈਰੀਂ ਆਏ ਪਏ ਤੂੰ ਸਚਾ ਗੁਰੂ ਹੈਂ ਸਾਨੂੰ ਆਪਣੇ ਸਿਖ ਕਰੋ ਜੀ ਅਤੇ ਆਪਣੀ ਦੀਖਿਆ ਦੇਵੋ ਜੀ ਗੁਰੂ ਮੰਤ੍ਰ ਦੀ ਜੋ ਤਾਂ ਗੁਰੂ ਮਹਾਰਾਜ ਆਖਿਆ ਭਾਈ ਤੁਸੀਂ ਅਗੇ ਜਿਸਦੇ ਸਿਖ ਹੋ ਸੋ ਉਸੇ ਨੂੰ ਜਾਇ ਕਰ ਮੰਨੋ ਜੀ ਤਾਂ ਓਨਾਂ ਲੋਕਾਂ ਕਹਿਆ ਜੀ ਅਸੀਂ ਤਾਂ ਹੁਣ ਆਪਨੂੰ ਛਡਦੇ ਨਹੀਂ ਜੀ ਸਭ ਪੈਰੀਂ ਆਏ ਪਏ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿਤਾ ਅਤੇ ਇਤਨੇ ਮੇਂ ਪ੍ਰਸ਼ਾਦਿ ਤਿਆਰ ਹੋਯਾ ਤਾਂ ਉਨ੍ਹਾਂ ਲੋਕਾਂ ਆਖਿਆ ਜੀ ਪ੍ਰਸ਼ਾਦਿ ਤਯਾਰ ਹੈ ਚਲੋ ਛਕੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਅਸੀਂ ਨਹੀਂ ਜਾਂਵਦੇ ਤਾਂ ਉਨ੍ਹਾਂ ਆਖਿਆ ਜੀ ਪ੍ਰਮੇਸ਼ਰ ਕੇ ਅਰਥ ਆਈਐ ਜਦ ਉਨ੍ਹਾਂ ਪਰਮੇਸ਼ਰ ਦਾ ਅਰਥ ਪਾਯਾ ਤਾਂ ਬਾਬੇ ਜੀ ਜੇਵਨ ਆਏ ਤਾਂ ਉਨ੍ਹਾਂ ਚਉਕੇ ਵਿਚ ਕਾਰ ਕਢ ਲਈ ਤਾਂ ਗੁਰੂ ਨਾਨਕ ਜੀ ਆਖਿਆ ਭਾਈ

ਚਉਕਾ ਭਿਟਿਆ ਹੈ ਤੁਸੀਂ ਕਾਰਾਂ ਕਿਉਂ ਕੱਢਦੇ ਹੋ ਉਨ੍ਹਾਂ ਆਖਿਆ ਜੀ ਅਸੀਂ ਆਪਣੀ ਨਜ਼ਰ ਦੇ ਹੇਠ ਅੰਨ ਕਰਵਾਯਾ ਹੈ ਜੀ ਅਸਾਂ ਚਉਕਾ ਭਿਟਣ ਨਹੀਂ ਦਿਤਾ ਅਤੇ ਕਾਰਾਂ ਇਸ ਵਾਸਤੇ ਕਢੀਆਂ ਹੈਨ ਜੀ ਕਿ ਮਤ ਕੋਈ ਚਉਕੇ ਉਤੇ ਅਗੇ ਆਵੇ ਤਾਂ ਸ੍ਰੀ ਗੁਰੂ ਬਾਬੇ ਜੀ ਆਖਿਆ ਭਾਈ ਜਿਚਰ ਤੁਸੀਂ ਨਹੀਂ ਸਾਓ ਚੜੇ ਉਤਨਾ ਚਿਰ ਚਉਕਾ ਸੁਚਾ ਸੀ ਤੁਸੀਂ ਚਉਕੇ ਉਪਰ ਪੜੇ ਤਾਂ ਚੌਂਕਾ ਭਿਟ ਗਿਆ ਕਿਉਂ ਜੋ ਤੁਸਾਂ ਨਾਲ ਚਾਰ ਮਲੇਛ ਹੋਰ ਚੜੇ ਹੈਨ ਤਾਂ ਉਨ੍ਹਾਂ ਕਿਹਾ ਗੁਰੂ ਜੀ ਉਹ ਤਾਂ ਅਸਾਨੂੰ ਨਜ਼ਰ ਨਹੀਂ ਆਂਵਦੇ, ਤਾਂ ਗੁਰੂ ਜੀ ਬੋਲੇ ਸਲੋਕ ਮਹਲਾ ੧ ॥ ਕੁਬੁਧ ਡੂਮਣੀ ਕੁਦਇਆ ਕਸਾਇਣ ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧ ਚੰਡਾਲ ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲ ॥੧॥ ਸ੍ਰੀ ਬਾਬੇ ਆਖਿਆ ਇਨ੍ਹਾਂ ਦੇ ਚੜਿਆਂ ਚਉਕਾ ਭਿੱਟੀ ਦਾ ਹੈ ਤਾਂ ਉਨ੍ਹਾਂ ਆਖਿਆ ਜੀ ਪਵਿਤ੍ਰ ਕਿਉਂ ਕਰ ਹੋਂਦਾ ਹੈ ਤਾਂ ਬਾਬੇ ਜੀ ਆਖਿਆ ਨਾਨਕ ਅਗੇ ਊਤਮ ਸੇਈ ਜੇ ਪਾਪਾਂ ਪੰਧ ਨ ਦੇਈ ॥੨॥

ਤਿਸਕਾ ਪ੍ਰਮਾਰਥ—ਇਨੀਂ ਸੰਜਮੀਂ ਚਉਕਾ ਸੁਚਾ ਹੋਇ ਤਾਂ ਓਹ ਏਹ ਸੁਣਕਰ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਢਹਿ ਪਏ ਉਹਨਾਂ ਸਭ ਕਿਛ ਲੁਟਾਇ ਦਿਤਾ ਘੋੜੇ ਮਾਲ ਬਹਿਲਾਂ ਕਪੜੇ ਲੁਟਾਇ ਦਿਤੇ ਅਤੇ ਕਿਹਾ ਭਾਈ ਜੀ ਜੋ ਕਿਸੇ ਨੂੰ ਲੋੜ ਹੈ ਸੋ ਲੈ ਜਾਓ ਤਾਂ ਸ੍ਰੀ ਬਾਬੇ ਜੀ ਪਹਿਲੋਂ ਉਨ੍ਹਾਂ ਤਾਈਂ ਲੰਗੋਟ ਬੰਧ ਉਦਾਸੀ ਕੀਤਾ ਨਿਰਬਾਣ ਪੰਥ ਬਣਾਇਆ ਤੇ ਪਹਿਲਾਂ ਪੰਥ ਗੁਰੂ ਜੀ ਗੰਗਾ ਦੇ ਕਿਨਾਰੇ ਬਨਾਯਾ ਤੇ ਗੁਰੂ ਜੀ ਓਥੋਂ ਰਮਦੇ ਰਹੇ ॥ ਬੋਲੋ ਜੀ ਵਾਹਿਗੁਰੂ ॥੯੧॥

## ਗੁਰੂ ਜੀ ਤੀਰਥ ਯਾਤਰਾ ਕੋ ਗਏ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਅਸਥਾਨ ਵਿਚ ਜਾਇ ਬੈਠੇ ਤਾਂ ਓਥੇ ਮੇਲਾ ਹੋਇ ਰਿਹਾ ਸੀ ਪਰ ਬਹੁਤ ਲੋਕ ਅਕਠੇ ਹੋਏ ਅਤੇ ਸੰਤ ਮਹੰਤ ਵੀ ਬਹੁਤ ਆਏ ਪਰ ਸ੍ਰੀ ਗੁਰੂ ਜੀ ਕੀ ਨਜ਼ਰ ਮੇਂ ਕੋਈ ਓਥੇ ਪ੍ਰਮੇਸ਼ਰ ਦਾ ਪਿਆਰਾ ਨਹੀਂ ਆਯਾ ਤਾਂ ਸ੍ਰੀ ਗੁਰੂ ਜੀ ਕੁਰਛੇਤ੍ਰ ਮੇਂ ਜਾਇ ਪਹੁੰਚੇ ਤਾਂ ਖਟ ਦਰਸ਼ਨ ਮੇਲੇ ਮੇਂ ਇਕਠੇ ਹੋਏ ਸਨ ਬਹੁਤ ਮੇਲਾ ਅਨਗਿਣਤ ਸੀ ਕੁਛ ਗਿਣਤੀ ਨਹੀਂ ਅਰ ਪਟਨੇ ਕੇ ਰਾਜੇ ਕਾ ਪੁਤ੍ਰ ਦੁਸ਼ਮਣਾਂ ਦਾ ਭਜਾਇਆ ਹੋਇਆ ਉਸ ਸਮੇਂ ਕੁਰਛੇਤ੍ਰ ਮੇਂ ਆਯਾ ਤਾਂ ਉਹ ਰਸਤੇ ਵਿਚੋਂ ਸ਼ਿਕਾਰ ਖੇਲਕੇ ਮਿਰਗ ਮਾਰ ਲਿਆਇਆ ਅਤੇ ਉਸਦੇ ਪਾਸ ਉਸ ਵਕਤ ਸੰਪਦਾ ਕਖ ਨਹੀਂ ਸੀ ਅਤੇ ਉਹ ਮਿਰਗ ਸ੍ਰੀ ਗੁਰੂ ਜੀ ਦੇ ਅਗੇ ਭੇਟ ਕੀਤਾ ਗੁਰੂ ਜੀ ਸਰਬ ਸ਼ਕਤੀ ਸਮਰਥ ਸੇ ਬਾਲੇ ਕਉ ਕਹਿਤੇ ਭਏ ਭਾਈ ਬਾਲਾ ਅਸੀਂ ਗ੍ਰਹਣ ਪੂਜਨ ਤਾਂ ਨਹੀਂ ਆਏ ਤੁਸੀਂ ਏਹ ਸੇਰ ਸਾਲਨਾ ਇਕ ਦੇਗ ਲੈ ਕੇ ਧਰ ਦੇਵੋ ਤਾਂ ਭਾਈ ਬਾਲੇ ਕਿਹਾ ਜੀ ਸਤ ਬਚਨ ਜੀ ਚੁਲ੍ਹਾ ਬਣਾ ਕਰ ਤੇ ਦੇਗ ਲਿਆਇ ਕਰ ਉਸਦੇ ਵਿਚ ਉਹ ਸਾਲਨਾ ਪਾਇਕੇ ਚੁਲੇ ਤੇ ਧਰ ਦਿਤਾ ਤਬ ਲੋਕਾਂ ਧੂਆਂ ਦੇਖ ਕਰ ਸੋਟੇ ਲਕੜੀਆਂ ਹਥਿਆਰ ਪਕੜੇ ਦੌੜੇ ਆਇਕਰ ਆਖਣ ਲਗੇ ਤੁਮ ਕੌਣ ਹੋ

ਜੀ ਆਜ ਕੇ ਦਿਨ ਤਾਂ ਤੁਰਕ ਭੀ ਤ੍ਰਾਸ ਕਰਦੇ ਹੈਨ ਤੁਮ ਤਾਂ ਹਿੰਦੂ ਸਾਨੂੰ ਨਜ਼ਰ ਆਉਂਦੇ ਹੋ ਜੀ ਸਚ ਆਖੋ ਜੀ ਐਸ ਹਾਂਡੀ ਮੇਂ ਕਿਆ ਧਰਿਆ ਹੈ ਤਾਂ ਗੁਰੂ ਜੀ ਕਿਹਾ ਭਾਈ ਅਸਾਂ ਨੂੰ ਭੁਖ ਲਗੀ ਹੈਸੀ ਤਾਂ ਹਾਂਡੀ ਧਰੀ ਹੈ ਸੰਨਿਆਸੀਆਂ ਕਿਹਾ ਭਾਈ ਇਸ ਹਾਂਡੀ ਮੇਂ ਕਿਆ ਧਰਿਆ ਹੈ ਤਾਂ ਗੁਰੂ ਜੀ ਕਿਹਾ ਭਾਈ ਮਾਸ ਹੈ ਤਾਂ ਸੰਨਿਆਸੀ ਕਿਹਾ ਭਾਈ ਓਧਰ ਸੂਰਜ ਗ੍ਰਹਿਣ ਲਗਾ ਹੈ ਇਧਰ ਤੂੰ ਮਾਸ ਰਿੰਨ੍ਹ ਕਰ ਖਾਂਦਾ ਹੈਂ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਗਿਆਨ ਮੇਂ ਬਾਤ ਕਰੋ ਤਾਂ ਗੁਰੂ ਜੀ ਤੇ ਬਾਲੇ ਕਿਹਾ ਭਾਈ ਜੀ ਤੁਸੀਂ ਬੈਠਕੇ ਬਾਤ ਕਰੋ ਤਾਂ ਇਕ ਸੰਨਿਆਸੀ ਨੇ ਹੋਰਨਾਂ ਲੋਕਾਂ ਨੂੰ ਹਟਾਇਕਰ ਕਿਹਾ ਸੰਤ ਜੀ ਤੁਸੀਂ ਬੈਠਕੇ ਬਾਤ ਕਰੋ ਜੀ, ਤਾਂ ਸ੍ਰੀ ਗੁਰੂ ਜੀ ਇਹ ਸ਼ਲੋਕ ਉਚਾਰਨ ਕੀਤਾ ॥ ਮਲਾਰ ਦੀ ਵਾਰ ਸਲੋਕ ਮ: ੧ ॥ ਪਹਿਲਾ ਮਾਸਹੁੰ ਨਿੰਮਿਆ ਮਾਸੇ ਅੰਦਰ ਵਾਸ ॥ ਜੀਅ ਉਪਾਏ ਮਾਸ ਮੁਹਿ ਮਿਲਿਆ ਹਡ ਚੰਮ ਤਨ ਮਾਸ ॥ ਮਾਸਹੁ ਬਾਹਰ ਕਢਿਆ ਮੰਮਾ ਮਾਸ ਗਿਰਾਸ ॥ ਮੁਹਿ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰ ਸਾਸ ॥ ਵਡਾ ਹੋਆ ਵੀਆਹਿਆ ਘਰ ਲੈ ਆਇਆ ਮਾਸ ॥ ਮਾਸਹੁ ਹੀ ਮਾਸ ਊਪਜੈ ਮਾਸਹੁ ਸਭੋ ਸਾਕ ॥ ਸਤਿਗੁਰ ਮਿਲਿਐ ਹੁਕਮ ਬੁਝੀਐ ਤਾ ਕੋ ਆਵੈ ਰਾਸ ॥ ਆਪ ਛੁਟੇ ਨਹਿ ਛੂਟੀਐ ਨਾਨਕ ਬਚਨ ਵਿਨਾਸ ॥੧॥ ਮਾਸ ਮਾਸ ਕਰ ਮੂਰਖ ਝਗੜੇ ਗਿਆਨ ਧਿਆਨ ਨਹੀ ਜਾਣੇ ॥ ਕਉਣ ਮਾਸ ਕਉਣ ਸਾਗ ਕਹਾਵੈ ਕਿਸ ਮੈ ਪਾਪ ਸਮਾਣੇ ॥ ਗੈਡਾ ਮਾਰ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥ ਮਾਸ ਛੋਡ ਬੈਸ ਨਕ ਪਕੜੈ ਰਾਤੀ ਮਾਨਸ ਖਾਣੇ ॥ ਫੜ ਕਰ ਲੋਕਾਂ ਨੂੰ ਦਿਖਲਾਵੈ ਗਿਆਨ ਧਿਆਨ ਨਹੀਂ ਸੂਝੈ ॥ ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥੨॥ ਅੰਧਾ ਸੋਇ ਜਿ ਅੰਧ ਕਮਾਵੈ ਤਿਸ ਰਿਦੈ ਸਿਲੋਚਨ ਨਾਹੀ ॥ ਮਾਤ ਪਿਤਾ ਕੀ ਰਕਤ ਨਿਪੰਨੇ ਮਛੀ ਮਾਸ ਨ ਖਾਹੀ ॥ ਇਸਤ੍ਰੀ ਪੁਰਖੈ ਜਾ ਨਿਸਿ ਮੇਲਾ ਓਥੇ ਮੰਦ ਕਮਾਹੀ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨ ਧਿਆਨ ਕਿਛ ਸੂਝੈ ਨਾਹੀ ਚਤਰ ਕਹਾਵੈ ਪਾਂਡੇ ॥ ਬਾਹਰ ਕਾ ਮਾਸ ਮੰਦਾ ਸੁਆਮੀ ਘਰ ਕਾ ਮਾਸ ਚੰਗੇਰਾ ॥ ਜੀਅ ਜੰਤ ਸਭ ਮਾਸਹੁ ਹੋਏ ਜੀਅ ਲਇਆ ਵਾਸੇਰਾ ॥ ਅਭਖ ਭਖਹਿ ਭਖ ਤਜ ਛੋਡੈ ਅੰਧ ਗੁਰੂ ਜਿਨ ਕੇਰਾ ॥ ਮਾਸ ਪੁਰਾਣੀ ਮਾਸ ਕਤੇਬੀ ਚਹੁ ਜੁਗ ਮਾਸ ਕਮਾਣਾ ॥ ਜਜਿ ਕਾਜਿ ਵਿਆਹੁ ਸੁਹਾਵੈ ਓਥੇ ਮਾਸ ਸਮਾਣਾ ॥ ਇਸਤ੍ਰੀ ਪੁਰਖ ਨਿਪਜੈ ਮਾਸਹੁ ਪਾਤਸ਼ਾਹ ਸੁਲਤਾਨਾ ॥ ਜੇ ਓਹ ਦਿਸਹਿ ਨਰਕੇ ਜਾਂਦੇ ਤਾਂ ਉਨ ਕਾ ਦਾਨ ਨ ਲੈਣਾ ॥ ਦੇਂਦਾ ਨਰਕ ਸੁਰਗ ਲੈਂਦੇ ਦੇਖਹੁ ਇਹ ਧਿਗਾਣਾ ॥ ਆਪ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥ ਪਾਂਡੇ ਤੂੰ ਜਾਣਹਿ ਹੀ ਨਾਹੀ ਕਿਥਹੁ ਮਾਸ ਉਪੰਨਾ ॥ ਤੋਇਅਹੁ ਅੰਨ ਕਮਾਦ ਕਪਾਹਾ ਤੋਇਅਹ ਤ੍ਰਿਭਵਣ ਗੰਨਾ ॥ ਤੋਆ ਆਖੈ ਹਉ ਬਹੁ ਬਿਧਿ ਹਛਾ ਹੋਇਐ ਬਹੁਤ ਬਿਕਾਰਾ ॥ ਏਤ ਰਸ ਛੋਡ ਹੋਵੈ ਸੰਨਿਆਸੀ ਨਾਨਕ ਕਹੈ ਬਿਚਾਰਾ ॥੧॥ ਏਹ ਸ਼ਬਦ ਸੁਣ ਕਰ ਖਟ ਦਰਸ਼ਨ ਕੀ ਨਿਸ਼ਾ ਹੋਈ ਸਭ ਲੋਕ ਸ੍ਰੀ ਗੁਰੂ ਜੀ ਦੇ ਚਰਨੀਂ ਲਗੇ ਅਤੇ ਜੋ ਪਟਣੇ ਦਾ ਰਾਜਾ ਸੀ ਉਸਦੀ ਮਾਂ ਬੜੀ ਨਿੰਮ੍ਰਿਤ ਹੋਇਕਰ ਸਰਨੀ ਆਈ ਤਾਂ ਸ੍ਰੀ ਗੁਰੂ ਨਾਨਕ

ਦੇਵ ਜੀ ਕਿਹਾ ਨਾਮ ਜਪੋ ਤੁਹਾਡਾ ਭਲਾ ਹੋਵੇਗਾ ਤੇ ਰਾਜ ਭੀ ਤੁਹਾਨੂੰ ਮਿਲੇਗਾ ਇਤਨੇ ਚਿਰ ਨੂੰ ਗ੍ਰਹਿਣ ਹਟ ਗਿਆ ਤਾਂ ਸਭ ਖਟ ਦਰਸ਼ਨ ਕੋ ਪੰਗਤ ਲਗਾਇਕੇ ਉਸੀ ਦੇਗ ਤੇ ਤਸਮਈ ਨਿਕਾਲ ਉਸ ਰਾਜਕੁਮਾਰ ਕੇ ਹਥੀਂ ਛਕਾਈ ਤੇ ਵਿਦਾ ਕੀਤਾ ਉਹ ਦੋਵੇਂ ਗੁਰੂ ਜੀ ਦੇ ਸਿਖ ਹੋਏ ॥੮੨॥

## ਅਗੇ ਸਾਖੀ ਮਥਰਾ ਦੀ ਚਲੀ

ਤਾਂ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਤੁਸਾਨੂੰ ਮਥਰਾ ਗੋਕਲ ਬਿੰਦ੍ਰਾਬਨ ਵਿਖਾਲ ਲਿਆਈਏ ਜਹਾਂ ਸ੍ਰੀ ਕ੍ਰਿਸ਼ਨਦੇਵ ਅਵਤਾਰ ਲੀਆ ਹੈ ਅਤੇ ਜਮਨਾ ਨਦੀ ਦੇ ਕਿਨਾਰੇ ਗਵਰਧਨ ਪਰਬਤ ਪਰ ਗਊਆਂ ਚਾਰੀਆਂ ਹੈਨ ਇਹ ਬਿਲਾਸ ਕਰਤੇ ਕਰਤੇ ਮਥਰਾ ਮੇਂ ਜਾਇ ਪਹੁੰਚੇ ਤਾਂ ਬਾਲੇ ਕਹਿਆ ਸ੍ਰੀ ਅੰਗਦ ਦੇਵ ਜੀ ਮੈਂ ਸ੍ਰੀ ਬਾਬੇ ਜੀ ਅਗੇ ਬੇਨਤੀ ਕੀਤੀ ਹੇ ਦੀਨ ਦਇਆਲ ਜੀ ਇਹ ਪਰਬਤ ਇਥੇ ਕਿਸ ਤਰਾਂ ਆਯਾ ਹੈ ਤਾਂ ਸ੍ਰੀ ਗੁਰੂ ਜੀ ਆਖਯਾ ਭਾਈ ਬਾਲਾ ਤ੍ਰੇਤੇ ਜੁਗ ਮੇਂ ਸ੍ਰੀ ਰਾਮ ਚੰਦ੍ਰ ਜੀ ਨੇ ਸਮੁੰਦ੍ਰ ਪਰ ਪੁਲ ਬਾਂਧਨੇ ਕਾ ਅਰੰਭ ਕੀਆ ਥਾ ਤਾਂ ਸਰਬ ਕਪਾਂ ਕੋ ਆਗਿਆ ਕਰੀ ਕਿ ਜਹਾਂ ਪਰਬਤ ਹੋਵੇ ਤਹਾਂ ਤੇ ਲਿਆਓ ਤਾਂ ਹਨੂੰਮਾਨ ਜੀ ਏਸ ਪਰਬਤ ਕੋ ਆਇ ਚੁਕਨ ਲਗੇ ਤਾਂ ਏਸ ਗਵਰਧਨ ਪਰਬਤ ਨੇ ਕਿਹਾ ਭਾਈ ਮੇਰੇ ਤਾਈਂ ਕਿਥੇ ਲੈ ਚਲਿਆ ਹੈਂ ਤਾਂ ਹਨੂੰਮਾਨ ਜੀ ਕਹਿਆ ਭਾਈ ਤੈਨੂੰ ਸ੍ਰੀ ਰਾਮ ਚੰਦ੍ਰ ਜੀ ਕੇ ਚਰਨੋਂ ਮੇਂ ਲੈ ਚਲਤਾ ਹੋਂ ਔਰ ਦਰਸ਼ਨ ਕਰਾਊਂਗਾ ਇਹ ਕਰਾਰ ਕਰਕੇ ਹਨੂੰਮਾਨ ਗਵਰਧਨ ਪਰਬਤ ਕੋ ਉਠਾਇਕਰ ਲੇ ਚਲਾ ਜਦ ਇਸ ਜਗ੍ਹਾ ਪਰ ਆਇਆ ਤਾਂ ਹੁਕਮ ਹੂਆ ਕਿ ਜਹਾਂ ਜਹਾਂ ਪਰਬਤ ਸੂਰਮੇ ਲਈ ਆਉਂਦੇ ਹੈਨ ਵਹਾਂ ਹੀ ਛੋਡ ਕਰ ਚਲੇ ਆਓ ਪੁਲ ਤਿਆਰ ਹੋਇ ਗਿਆ ਹੈ ਜਦ ਇਹ ਬਾਤ ਹਨੂੰਮਾਨ ਜੀ ਸੁਣੀ ਤਾਂ ਗਵਰਧਨ ਕੋ ਰਖ ਕਰ ਪਾਸ ਬੈਠ ਗਿਆ ਤੇ ਆਪਣਾ ਕਰਾਰ ਸ੍ਰੀ ਰਾਮ ਜੀ ਪਾਸ ਕਹਿ ਭੇਜਿਆ ਹੇ ਮਹਾਰਾਜ ਜੀ ਮੈਂ ਇਸ ਸਾਥ ਕੌਲ ਕੀਆ ਹੈ ਮੇਰੇ ਪ੍ਰਤਿ ਕਿਆ ਹੁਕਮ ਹੈ ਤਉ ਸ੍ਰੀ ਰਾਮ ਜੀ ਨੇ ਕਹਿਆ ਹੇ ਹਨੂੰਮਾਨ ਤੂੰ ਇਸ ਪਰਬਤ ਕਉ ਜਮਨਾ ਕੇ ਤਟ ਪਰ ਛੋਡ ਆਓ ਹਮ ਦੁਆਪਰ ਜੁਗ ਵਿਖੇ ਬਹੁਤ ਚਰਿਤ੍ਰ ਇਸ ਪਰਬਤ ਪਰ ਕਰਾਂਗੇ ਤੇਰਾ ਪ੍ਰਣ ਪੂਰਨ ਕਰਾਂਗੇ ਅਰ ਸ੍ਰੀ ਕ੍ਰਿਸ਼ਨ ਅਵਤਾਰ ਧਾਰਕੇ ਰਾਸ ਮੰਡਲ ਭੀ ਕਰਾਂਗੇ ਜਾਂ ਸ੍ਰੀ ਗੁਰੂ ਜੀ ਘਾਟ ਪਰ ਇਸ਼ਨਾਨ ਕੀਤਾ ਤੇ ਸਭ ਅਸਥਾਨ ਦੇਖੇ ਤਾਂ ਬ੍ਰਾਹਮਣ ਤੇ ਬ੍ਰਹਮਚਾਰੀ ਵਹਾਂ ਕੇ ਲੋਗ ਹੰਕਾਰੀ ਲੋਭੀ ਲੰਪਟ ਦੇਖੇ ਅਤੇ ਪਰਮੇਸ਼ਰ ਦੀ ਪਰੀਤ ਵਾਲਾ ਕੋਈ ਨਾ ਮਿਲਿਆ ਵੈਸ਼ਨੋ ਬੈਰਾਗੀ ਕਰਮਾਂ ਕੇ ਬੰਧਨਾਂ ਮੇਂ ਬੰਧੇ ਹੋਏ ਦੁਰਬੁਧੀ ਹੈਨ ਔਰ ਕੁਕਰਮ ਕਰਦੇ ਸੁੰਦਰ ਔਰਤਾਂ ਨਾਲ ਭੋਗ ਕਰਦੇ ਹੈਨ ਅਤੇ ਅੰਧਾਧੁੰਧ ਵਰਤਿਆ ਹੈ ਕਤਕ ਦੀ ਪੁਰਬੀ ਦਾ ਮੇਲਾ ਜਾਇ ਕਰ ਦੇਖਿਆ ਤਾਂ ਗੁਰੂ ਨਾਨਕ ਜੀ ਸ਼ਬਦ ਕਹਿਆ। ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰ ਤਪਤ ਰਹੈ ॥ ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥ ਜੀਵਨ ਤਲਬ ਨਿਵਾਰਿ ॥ ਹੋਵਹਿ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥

ਰਹਾਉ ॥ ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥ ਦਾਤਾ ਦਾਨੁ ਕਰਹਿ ਤੇ ਨਾਹੀ ਮਹਲ ਉਸਾਰ ਨ ਬੈਠਾ ॥੨॥ ਜੇ ਕੋ ਸਤੁ ਕਰੈ ਸੋ ਛੀਜੈ ਤਪ ਘਰਿ ਤਪੁ ਨ ਹੋਈ ॥ ਜੇ ਕੋ ਨਾਉ ਲਏ ਬਦਨਾਵੀ ਕਲ ਕੇ ਲਖਣ ਏਈ ॥੨॥ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥ ਜਾ ਸਿਕਦਾਰੈ ਪਵੈ ਜੰਜੀਰੀ ਤਾਂ ਚਾਕਰ ਹਥਹੁ ਮਰਣਾ ॥੪॥ ਆਖ ਗੁਣਾ ਕਲਿ ਆਈਐ ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥ ਰਹਾਉ ॥ ਕਲ ਕਲਵਾਲੀ ਸਰਾ ਨ ਬੇੜੀ ਕਾਜੀ ਕ੍ਰਿਸਨਾ ਹੋਆ ॥ ਬਾਣੀ ਬ੍ਰਹਮਾ ਬੇਦ ਅਥਰਬਣ ਕਰਣੀ ਕੀਰਤਿ ਲਹਿਆ ॥੫॥ ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥ ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥ ਨਾਨਕ ਨਾਉ ਭਇਆ ਰਹਿਮਾਣੁ ॥ ਕਰਿ ਕਰਤਾ ਤੂ ਏਕੋ ਜਾਣ ॥੭॥ ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮ ਨਹੀਂ ॥ ਜੇ ਘਰ ਹੋਦੈ ਮੰਗਣ ਜਾਈਐ ਫਿਰ ਓਲਾਮਾ ਮਿਲੈ ਤਹੀ ।੮।੧। ਜਾਂ ਸ੍ਰੀ ਗੁਰੂ ਜੀ ਇਹ ਸ਼ਬਦ ਕਹਿਆ ਤਾਂ ਸਭ ਲੋਗ ਗੁਰੂ ਜੀ ਦੀ ਚਰਨੀ ਲਗੇ ਤਾਂ ਗੁਰੂ ਜੀ ਕਹਿਆ ਭਾਈ ਪ੍ਰਮੇਸ਼ਰ ਦੇ ਨਾਮ ਕਰਕੇ ਛੁਟਕਾਰਾ ਹੈ ਔਰ ਨਾਮ ਜਪਨ ਕਰ ਸੁਖ ਤੇ ਵਡਿਆਈ ਮਿਲਦੀ ਹੈ ਨਾਮ ਜਪਨ ਦੇ ਤੁਲ ਹੋਰ ਕੋਈ ਉਗਰ ਕਰਮ ਨਹੀਂ ਪਰਮੇਸ਼ਰ ਸੰਤਾਂ ਕੇ ਰਿਦੇ ਮੇਂ ਵਸਦਾ ਹੈ ਸੋ ਸਤਸੰਗ ਕਰੋ ਤੇ ਨਾਮ ਜਪੋ ਤੇ ਵੰਡ ਖਾਓ ਅਤੇ ਆਏ ਸੰਤ ਦੀ ਸੇਵਾ ਕਰੋ ਤਾਂ ਤੁਸਾਡਾ ਭੀ ਭਲਾ ਹੋਵੇ। ਗੁਰੂ ਜੀ ਮਥਰਾ ਬਿੰਦਰਾਬਨ ਗੋਕਲ ਮੇਂ ਸ਼ਬਦ ਕਹਿਆ ॥ ਸੁਣਿ ਸੁਣਿ ਬੂਝੈ ਮਾਨੈ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥ ਆਪਿ ਭੁਲਾਏ ਠੌਰ ਨ ਠਾਉ ॥ ਤੂੰ ਸਮਝਾਵੈ ਮੇਲਿ ਮਿਲਾਉ ॥ ਨਾਮੁ ਮਿਲੈ ਚਲੈ ਮੈ ਨਾਲਿ॥ ਬਿਨੁ ਨਾਵੈ ਬਾਧੀ ਜਮਕਾਲਿ ॥੧॥ ਰਹਾਉ ॥ ਖੇਤੀ ਵਣਜੁ ਨਾਵੈ ਕੀ ਓਟ ॥ ਪਾਪੁ ਪੁੰਨ ਬੀਜ ਕੀ ਪੋਟ ॥ ਕਾਮੁ ਕ੍ਰੋਧੁ ਜੀਅ ਮੈ ਚੋਟ ॥ ਨਾਮੁ ਵਿਸਾਰਿ ਚਲੈ ਮਨਿ ਖੋਟ ॥੨॥ ਸਾਚੇ ਗੁਰ ਕੀ ਸਾਚੀ ਸੀਖ ॥ ਤਨੁ ਮਨੁ ਸੀਤਲੁ ਸਾਚੁ ਪਰੀਖ ॥ ਜਲ ਪੁਰਾਇਨਿ ਰਸ ਕਮਲ ਪਰੀਖ ॥ ਸਬਦ ਰਤੇ ਮੀਠੇ ਰਸ ਈਖ ॥੩॥ ਹੁਕਮਿ ਸੰਜੋਗੀ ਗੜਿ ਦਸ ਦੁਆਰ ॥ ਪੰਚ ਵਸਹਿ ਮਿਲਿ ਜੋਤਿ ਅਪਾਰ॥ ਆਪ ਤੁਲੈ ਆਪੇ ਵਣਜਾਰਾ ॥ ਨਾਨਕ ਨਾਮਿ ਸਵਾਰਣਹਾਰਾ ॥੪॥੧॥ ਜੋ ਪਰਮੇਸ਼ਰ ਦੇ ਨਾਮ ਨਾਲ ਪਰੀਤ ਕਰਦੇ ਹਨ ਨਾਮ ਜਪਦੇ ਹਨ ਤੇ ਨਾਮ ਦੀ ਓਟ ਲੈਂਦੇ ਹਨ ਤਿਨਾਂ ਮਹਾਂ ਪੁਰਖਾਂ ਦੇ ਸੰਪੂਰਨ ਕੰਮ ਸਵਾਰਦੇ ਹੈਨ ਜਦ ਸ੍ਰੀ ਗੁਰੂ ਜੀ ਓਥੋਂ ਤੁਰੇ ਤਾਂ ਇਕ ਪੰਡਿਤ ਨਾਲ ਚਰਚਾ ਹੋਈ ਪਰ ਓਹ ਪੰਡਤ ਕਾਂਸ਼ੀ ਦਾ ਸੀ ਤਾਂ ਓਸ ਪੰਡਿਤ ਨੇ ਕਿਹਾ ਹੇ ਸੰਤ ਜੀ ਇਹ ਕਾਂਸ਼ੀ ਪੁਰੀ ਦਾ ਮਹਾਤਮ ਵੇਦ ਮੇਂ ਲਿਖਿਆ ਹੈ ਜੋ ਕੋਈ ਕੈਸਾ ਪਾਪੀ ਪੁੰਨੀ ਜੀਵ ਇਸ ਨਗਰੀ ਮੇਂ ਸ਼ਰੀਰ ਤਿਆਗਤਾ ਹੈ ਸੋ ਸ਼ਿਵ ਪੁਰੀ ਕੋ ਪ੍ਰਾਪਤ ਹੋਤਾ ਹੈ ਕਿਉਂਕਿ ਅੰਤ ਦੇ ਵਕਤ ਮਹਾਂਦੇਵ ਤਾਰਕ ਮੰਤ੍ਰ ਰਾਮਨਾਮ ਓਸ ਜੀਵ ਕੇ ਕਾਨ ਮੇਂ ਸੁਨਾਈ ਦੇਤੇ ਹੈਨ ਤਾਂ ਗੁਰੂ ਮਹਾਰਾਜ ਕਹਿੰਦੇ ਹੈਨ ਸੁਣੋ ਪੰਡਤ ਜੀ ਪਰਮੇਸ਼ਰ ਕਾ ਨਾਮ ਐਸਾ ਹੈ ਜਿਸ ਕਉ

ਸ੍ਰੀ ਨਿਰੰਕਾਰ ਜੀ ਆਪ ਵਰਨਣ ਕੀਆ ਹੈ ਜੋ ਕੋਈ ਸੁਣੇ ਅਥਵਾ ਸੁਨਾਵੇ ਸੋ ਤੁਰਤ ਹੀ ਮੁਕਤ ਕਰਦਾ ਹੈ ਸ੍ਰੀ ਗੁਰੂ ਜੀ ਕਹੈਂ ਸੁਣੋ ਸੁਆਮੀ ਜੀ ਕਬੀਰ ਭਗਤ ਕਾਂਸ਼ੀ ਕੋ ਤਿਆਗ ਮਗਹਰ ਦੇਸ ਮੇਂ ਜਾਇ ਵਸੇ ਤੇ ਉਹਾਂ ਸਤਸੰਗ ਕਰਕੇ ਜੀਵਣ ਮੁਕਤ ਹੂਏ ਸੋ ਸੁਣੋ ਪੰਡਿਤ ਜੀ ਪ੍ਰਮੇਸ਼ਰ ਕਾ ਨਾਮ ਹੈ ਸੋ ਤਾਰਕ ਹੈ ਜਿਸਕੇ ਆਸ਼੍ਰਤ ਮਹਾ ਪਤਿਤ ਜੀਵ ਮੁਕਤ ਹੂਏ ਹੈਂ ਕੁਛ ਕਾਂਸ਼ੀ ਨਹੀਂ ਮੁਕਤ ਕਰਤੀ ਇਹ ਜੋ ਸ਼ਕਤੀ ਹੈ ਸੋ ਹਰੀ ਦੇ ਨਾਮ ਵਿਚ ਹੈ ਤਾਂ ਫੇਰ ਪੰਡਿਤ ਨੇ ਕਿਹਾ ਦੀਨਾ ਨਾਥ ਜੀ ਹਰੀ ਕੇ ਨਾਮ ਅਨੇਕ ਹੀ ਹੈਂ ਪਰ ਮੁਕਤ ਕੇਹੜਾ ਨਾਮ ਕਰਤਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਪੰਡਿਤ ਤੂੰ ਦੇਖ ਜੈਸੇ ਨਦੀ ਦੇ ਪ੍ਰਵਾਹ ਵਿਖੇ ਅਨੇਕ ਬੇੜੇ ਹੋਤੇ ਹੈਨ ਸੋ ਜਿਸ ਬੇੜੇ ਉਪਰ ਮੁਸਾਫਰ ਸਵਾਰ ਹੋ ਜਾਵੇਂ ਓਹ ਬੇੜੀ ਨਦੀ ਤੋਂ ਪਾਰ ਕਰ ਦੇਤੀ ਹੈ ਸੁਆਮੀ ਜੀ ਈਸ਼੍ਵਰ ਕੇ ਨਾਮ ਸਭੀ ਮੁਕਤ ਦੇਵਨਹਾਰੇ ਹੈਨ ਪਰ ਜੇਹੜੇ ਨਾਮ ਗੁਰਾਂ ਦੇ ਮੁਖੋਂ ਸੁਣੇ ਸੋਈ ਮੁਕਤ ਦਾ ਕਾਰਣ ਹੈ ਜੋ ਗੁਰਮੁਖ ਦੁਆਰਾ ਉਪਦੇਸ਼ ਸੁਣੇ ਸੋਈ ਜੀਵ ਕੀ ਕਲਿਆਣ ਕਰਤਾ ਹੈ ਇਹ ਬਾਤ ਸੁਣਕੇ ਪੰਡਿਤ ਦੀ ਨਿਸ਼ਾ ਹੋਈ ਅਤੇ ਸਭ ਪੰਡਤਾਂ ਕੋ ਗੁਰੂ ਜੀ ਸਤਿਨਾਮ ਦਾ ਉਪਦੇਸ਼ ਦੀਆ ਲਗੇ ਗੁਰੂ ਗੁਰੂ ਜਪਣ ਨਾਮ ਧਰੀਕ ਸਿਖ ਹੋਏ । ਬੋਲੋ ਭਾਈ ਜੀ ਵਾਹਿਗੁਰੂ ॥੯੩॥

## ਸਾਖੀ ਗੁਰੂ ਜੀ ਗਇਆ ਪਰ ਗਏ

ਜਦ ਗੁਰੂ ਜੀ ਗਇਆ ਪਰ ਗਏ ਇਕ ਅਸਥਾਨ ਉਪਰ ਜਾਏ ਬੈਠੇ ਤਾਂ ਗੁਰੂ ਜੀ ਮੈਂ ਪੁਛਿਆ ਸੀ ਨਾਨਕ ਦੇਵ ਜੀ ਪਾਸੋਂ ਹੇ ਦੀਨ ਦਇਆਲ ਜੀ ਇਹ ਗਇਆ ਕਿਸ ਤਰ੍ਹਾਂ ਪ੍ਰਗਟ ਹੋਈ ਹੈ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਸੁਣ ਭਾਈ ਬਾਲਾ ਇਕ ਗਇਆਸਰ ਨਾਮ ਦਈਤ ਹੂਆ ਹੈ ਉਸਨੇ ਬਹੁ ਕਾਲ ਸ੍ਰੀ ਪਰਮੇਸ਼ਰ ਜੀ ਕਾ ਤਪ ਕੀਆ ਬੜੀ ਉਗਰ ਭਗਤੀ ਕਰੀ ਐਸਾ ਧਿਆਨ ਮੇਂ ਅਸਥਿਤ ਹੂਆ ਕਿ ਤਤ ਰੂਪ ਹੋ ਗਿਆ ਤਾਂ ਓਸ ਪਰ ਸ੍ਰੀ ਵਿਸ਼ਨੂੰ ਜੀ ਬੜੇ ਪ੍ਰਸੰਨ ਹੋਏ ਤੇ ਕਿਹਾ ਗਇਆਸਰ ਤੇਰੇ ਪਰ ਮੈਂ ਬਹੁਤ ਖੁਸ਼ ਹੋਂ ਕੁਛ ਮੰਗ ਤਾਂ ਗਇਆਸਰ ਨੇ ਕਿਹਾ ਸ੍ਰੀ ਭਗਵਾਨ ਜੀ ਆਪ ਦੀ ਕ੍ਰਿਪਾ ਦ੍ਰਿਸ਼ਟੀ ਭਈ ਹੈ ਤਾਂ ਇਹ ਬਾਤ ਕਰੋ ਜੀ ਅੱਜ ਤੋਂ ਲੈਕਰ ਜੀ ਸੰਸਾਰੀ ਨਰਕ ਨੂੰ ਕੋਈ ਨਾ ਜਾਵੇ ਤਾਂ ਹਰੀ ਨੇ ਕਿਹਾ ਸੁਣ ਭਗਤਾ ਜੇ ਇਹ ਬਾਤ ਹੋ ਜਾਵੇਗੀ ਤੇ ਸੰਸਾਰ ਕੀ ਮਰਯਾਦਾ ਭੰਗ ਹੋ ਜਾਵੇਗੀ ਜੇ ਕਿਸੇ ਨੂੰ ਪਾਪ ਪੁੰਨ ਦਾ ਫਲ ਨਾ ਮਿਲਿਆ ਤਾਂ ਈਸ਼੍ਵਰ ਦਾ ਨੇਮ ਸਭ ਦੂਰ ਜੋ ਜਾਵੇਗਾ ਤਾਂ ਗਇਆਸਰ ਨੇ ਕਿਹਾ ਜੀ ਸੰਪੂਰਨ ਜੀਵਾਂ ਦੇ ਪਾਪ ਕਾ ਪੁੰਨ ਸਭ ਮੈਨੂੰ ਭੁਗਾਵੋ ਜੀ ਤਾਂ ਸ੍ਰੀ ਲਛਮੀ ਦੇ ਪਤੀ ਕਹਿਤੇ ਭਏ ਗਇਆਸਰ ਤੂੰ ਇਸੀ ਪ੍ਰਿਥਵੀ ਉਪਰ ਸੈਨ ਕਰ ਜਾ ਤੇਰੇ ਸੈਨ ਕਰਨ ਕਰਕੇ ਜੋ ਇਥੇ ਸਰੀਰ ਤਿਆਗੇਗਾ ਸੋ ਮੇਰੇ ਲੋਕ ਨੂੰ ਪ੍ਰਾਪਤ ਹੋਵੇਗਾ ਅਤੇ ਜੋ ਪ੍ਰਾਣੀ ਇਸ ਅਸਥਾਨ ਵਿਖੇ ਆਇਕਰ ਪਿਤ੍ਰ ਸਰਾਧ ਪਿੰਡ ਪੱਤਲ ਸ਼ਾਸਤ੍ਰ ਅਨੁਸਾਰ ਕਰਾਵੇਗਾ ਉਸ ਕੇ ਸੰਪੂਰਨ ਪਿੱਤਰੋਂ ਕਾ ਉਧਾਰ ਹੋਵੇਗਾ ਔਰ ਤਿਸਕੋ ਭੀ ਖੂਬ ਫਲ ਪ੍ਰਾਪਤ ਹੋਵੇਗਾ ਜਦ

ਇਹ ਇਤਿਹਾਸ ਗੁਰੂ ਬਾਬੇ ਜੀ ਮੇਰੇ ਪ੍ਰਤੀ ਸੁਨਾਯਾ ਤਾਂ ਮੈਂ ਗੁਰੂ ਜੀ ਦੇ ਚਰਨਾਂ ਉਪਰ ਮਥਾ ਟੇਕਿਆ ਤਾਂ ਫੇਰ ਓਥੋਂ ਦੇ ਪੰਡਿਆਂ ਨੇ ਗੁਰੂ ਜੀ ਕੋ ਕਿਹਾ ਜੋ ਮਹਾਰਾਜ ਤੁਸੀਂ ਵੀ ਆਪਣੇ ਪਿਤਰੋਂ ਕੀ ਗਇਆ ਕਰਾਓ ਜੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਅਸਾਂ ਆਪਣੇ ਪਿਤਰਾਂ ਦਾ ਉਧਾਰ ਕਰ ਛਡਿਆ ਹੈ ਔਰ ਆਪ੍ਨੇ ਸਿੱਖਾਂ ਦਾ ਤੇ ਉਨ੍ਹਾਂ ਦੇ ਪਿਤਰਾਂ ਦਾ ਭੀ ਸੰਪੂਰਣ ਉਧਾਰ ਕਰ ਛਡਿਆ ਹੈ ਐਸੀ ਕ੍ਰਿਆ ਕਰਮ ਦੀਵਾ ਪਿੰਡ ਪੱਤਲ ਕੀਤੀ ਹੈ ਜੋ ਅਗਿਆਨ ਰੂਪੀ ਅੰਧੇਰ ਦੂਰ ਕਰ ਛਡਿਆ ਸੁਰਗ ਨਰਕ ਦੋਨੋਂ ਅਗਿਆਨ ਮੇਂ ਹੈਨ ਜਿਨ੍ਹਾਂ ਨੇ ਗਿਆਨ ਰੂਪੀ ਦੀਵਾ ਬਾਲਿਆ ਹੈ ਤਿਨ੍ਹਾਂ ਦਾ ਉਧਾਰ ਹੂਆ ਹੈ ਤਾਂ ਗੁਰੂ ਬਾਬੇ ਜੀ ਸ਼ਬਦ ਬੋਲਿਆ। ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥ ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥ ਲੋਕਾ ਮਤ ਕੋ ਫਕੜਿ ਪਾਇ॥ ਲਖ ਮੜਿਆ ਕਰ ਏਕਠੇ ਏਕ ਰਤੀ ਲੇ ਭਾਹਿ॥੧॥ ਰਹਾਉ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥ ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥ ਇਕ ਲੋਕੀ ਹੋਰੁ॥ ਛਮਿਛਰੀ ਬ੍ਾਹਮਣੁ ਵਟਿ ਪਿੰਡੁ ਖਾਇ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥੪॥੨॥

ਤਾਂ ਗਇਆ ਦੇ ਪੰਡੇ ਤੇ ਲੋਕ ਗੁਰੂ ਜੀ ਦੇ ਚਰਨੀਂ ਆਏ ਪਏ ਤਾਂ ਬਾਬਾ ਜੀ ਆਖਿਆ ਸਤਿਨਾਮ ਸ੍ਰੀ ਵਾਹਿਗੁਰੂ ਕਾ ਜਾਪ ਕਰੋ ਤਾਂ ਤੁਹਾਡੀ ਕਲਿਆਨ ਹੋਵੇਗੀ ਮਨੋ ਵਾਸ਼ਨਾ ਖੈ ਤੱਤ ਗਿਆਨ ਕਾ ਅਭਿਆਸ ਕਰ ਪ੍ਰਾਣਾਯਾਮ ਕਰਨੇ ਤੇ ਮਨੋ ਨਾਸ ਹੋਤਾ ਹੈ ਜਗ ਕੋ ਅਥਿਤ ਜਾਣੇ ਤੇ ਵਾਸ਼ਨਾ ਦੂਰ ਹੁੰਦੀਆਂ ਹੈਨ ਵੇਦਾਂ ਸ਼ਾਸਤ੍ਰ ਕੇ ਜਾਨਣੇ ਔਰ ਅਭਿਆਸ ਤੇ ਤੱਤ ਗਿਆਨ ਹੋਤਾ ਹੈ ਨਾਮ ਜਪੋ ਤਾਂ ਤੁਸਾਡਾ ਉਧਾਰ ਹੋਵੇਗਾ ਇਹ ਬਚਨ ਸੁਣਕੇ ਸਭ ਗੁਰੂ ਜੀ ਕੇ ਸਿਖ ਹੂਏ ਤਾਂ ਗੁਰੂ ਜੀ ਓਥੋਂ ਅਗੇ ਗਏ। ਬੋਲੋ ਭਾਈ ਜੀ ਵਾਹਿਗੁਰੂ॥੯੪॥

## ਸਾਖੀ ਜਗਨਨਾਥ ਦੀ ਯਾਤਰਾ

ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਜਗਨਨਾਥ ਜੀ ਦੇਖੀਏ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਵੇਂ ਤੁਸਾਡੀ ਰਜਾਇ ਤਾਂ ਗੁਰੂ ਨਾਨਕ ਜੀ ਓਥੋਂ ਜਾਂਦੇ ੨ ਜਗਨਨਾਥ ਜੀ ਜਾਇ ਪ੍ਰਾਪਤ ਹੋਏ ਪਰ ਓਥੇ ਜਾਇ ਪੁਜਾਰੀ ਜੋ ਆਹੇ ਤਾਂ ਬ੍ਰਾਹਮਣ ਹੀ ਆਹੇ ਸੋ ਗੁਰੂ ਜੀ ਅਗੇ ਜਾਵਣ ਨਾ ਦੇਣ ਤਾਂ ਗੁਰੂ ਨਾਨਕ ਜੀ ਆਖਿਆ ਚਲੋ ਭਾਈ ਮਰਦਾਨਾ ਅਸੀਂ ਬਾਹਰ ਚਲ ਬੈਠੀਏ ਜਾਂ ਅਸਾਨੂੰ ਜਗਨਨਾਥ ਆਪ ਬੁਲਾਏਗਾ ਤਾਂ ਆਵੀਏਂਗੇ ਤਾਂ ਓਥੇ ਗੁਰੂ ਜੀ ਬਾਹਰ ਇਕ ਥੜੇ ਉਪਰ ਜਾਇ ਬੈਠੇ ਜਦ ਜਗਨਨਾਥ ਦੇ ਭੋਗ ਲਗਾਨ ਦਾ ਵਕਤ ਹੋਯਾ ਤਾਂ ਪੰਡਿਆਂ ਜਬ ਥਾਲ ਰਖਿਆ ਤਾਂ ਸ੍ਰੀ ਠਾਕੁਰ ਜੀ ਕਉ ਭੋਗ ਲਗੇ ਨਹੀਂ ਤਾਂ ਪੰਡਿਆਂ ਨੇ ਬਹੁਤ ਆਜਜ਼ੀ ਕੀਤੀ ਅਤੇ ਗਲੀਂ ਪੱਲੂ

ਪਾਇ ਖੜੋਤੇ ਅਤੇ ਸਭ ਅਧੀਨ ਹੋਏ ਕਹੈਂ ਹੇ ਠਾਕੁਰ ਜੀ ਸਾਡੀ ਜੋ ਅਵਗਿਆ ਹੈ ਸੋ ਜ਼ਾਹਿਰ ਕਹੀਐ ਜੀ ਬਹੁਤ ਬੇਨਤੀ ਕੀਤੀ ਹੇ ਸੁਆਮੀ ਜੀ ਅਸਾਂ ਉਪਰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਜਦ ਬਹੁਤ ਲਾਚਾਰ ਹੋਏ ਤਾਂ ਸ੍ਰੀ ਠਾਕੁਰ ਜੀ ਕੀ ਆਗਿਆ ਹੋਈ। ਤੁਸਾਂ ਮੇਰੇ ਪਰਮ ਭਗਤ ਨਾਨਕ ਨਿਰੰਕਾਰੀ ਕੋ ਅਗੇ ਨਹੀਂ ਆਉਣ ਦਿਤਾ.ਏਹ ਤੁਸਾਂ ਬੜੀ ਅਵਗਿਆ ਕੀਤੀ ਆਹੀ ਸੋ ਓਸ ਮੇਰੇ ਪਰਮ ਪਿਆਰੇ ਕੋ ਲਿਆਓ ਤਾਂ ਭੋਗ ਲਗੇਗਾ ਜਾਂ ਇਹ ਜਗਨਨਾਥ ਜੀ ਦਾ ਹੁਕਮ ਹੋਯਾ ਤਾਂ ਸਭ ਪਾਂਡੇ ਹੱਥ ਬੰਨ੍ਹਕੇ ਗੁਰੂ ਜੀ ਕੀ ਪੈਰੀਂ ਜਾਏ ਪਏ ਤੇ ਬੇਨਤੀ ਕੀਤੀ ਹੇ ਭਗਤ ਜੀ ਸ੍ਰੀ ਬੋਧਾ ਅਵਤਾਰ ਜੀ ਕੀ ਆਗਿਆ ਹੈ ਤੁਸੀਂ ਅੰਦਰ ਚਲੋ ਜੀ ਤੁਸੀਂ ਚਲੋਗੇ ਤਾਂ ਸ੍ਰੀ ਠਾਕੁਰ ਜੀ ਪ੍ਰਸ਼ਾਦ ਖਾਣਗੇ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਤੁਸਾਂ ਸਾਨੂੰ ਠਾਕੁਰ ਜੀ ਦੇ ਮੰਦਰ ਅੰਦਰ ਨਹੀਂ ਜਾਣ ਦਿਤਾ ਤਾਂ ਅਸੀ ਆਪਣੇ ਮੰਦਰ ਮੈਂ ਠਾਕੁਰ ਜੀ ਕਾ ਦਰਸ਼ਨ ਕੀਤਾ ਹੈ ਅਬ ਤੁਮ ਜਾਓ ਜਾ ਕਰਕੇ ਸ੍ਰੀ ਨਿਰੰਕਾਰ ਜੀ ਕੋ ਭੋਗ ਲਗਾਓ ਤਾਂ ਉਨ੍ਹਾਂ ਪੰਡਿਆਂ ਨੇ ਗਲ ਵਿਚ ਕਪੜੇ ਪਾਇ ਤੇ ਖੜੇ ਹੋਇਕੇ ਆਖਿਓ ਨੇ ਹੇ ਸੁਆਮੀ ਜੀ ਇਹ ਗੁਨਾਹ ਸਾਨੂੰ ਬਖਸ਼ੋ ਜੀ ਆਪ ਸੰਤ ਹੋ ਖਿਮਾ ਕਰੀਏ ਜੀ ਤਾਂ ਗੁਰੂ ਜੀ ਉਥੋਂ ਉਠਕੇ ਅੰਦਰ ਗਏ ਅਤੇ ਠਾਕੁਰ ਜੀ ਦਾ ਦਰਸ਼ਨ ਕੀਤਾ ਅਤੇ ਸ੍ਰੀ ਠਾਕੁਰ ਜੀ ਦੇ ਹੁਕਮ ਨਾਲ ਗੁਰੂ ਬਾਬੇ ਜੀ ਕਉ ਮਹਾਂ ਪ੍ਰਸਾਦਿ ਹੱਥ ਲਗਾ ਅਤੇ ਆਗਿਆ ਹੋਈ ਕਿ ਜੋ ਮੇਰੇ ਭਗਤ ਨਾਨਕ ਜੀ ਕਾ ਸਿਖ ਏਥੇ ਆਵੇ ਉਸਨੂੰ ਮੇਰੇ ਦਰਸ਼ਨ ਦਾ ਅਟਕਾ ਨਹੀਂ ਕਰਨਾ ਤਾਂ ਫੇਰ ਪੰਡੇ ਆਰਤੀ ਕਰਨ ਲਗੇ ਜਾਂ ਆਰਤੀ ਕਰ ਚੁਕੇ ਤਾਂ ਬਾਬਾ ਜੀ ਬੈਠੇ ਰਹੇ ਤਾਂ ਉਨ੍ਹਾਂ ਪੰਡਿਆਂ ਕਿਹਾ ਨਾਨਕ ਭਗਤ ਜੀ ਮਹਾਰਾਜ ਦੀ ਆਰਤੀ ਦੇ ਵਕਤ ਤੁਸੀਂ ਉਠਕੇ ਨਹੀਂ ਖੜੋਤੇ ਸ੍ਰੀ ਗੁਰੂ ਜੀ ਕਿਹਾ ਹੇ ਸੁਆਮੀ ਜੀ ਏਕ ਆਰਤੀ ਈਸ਼ਵਰ ਕੀ ਹੈ ਏਕ ਆਰਤੀ ਜੀਵ ਕੀ ਹੈ ਤੁਮ ਕਹੋ ਹਮ ਕੈਸੀ ਆਰਤੀ ਕਰੀਏ ਤਾਂ ਪੰਡਿਆਂ ਕਹਿਆ ਜੀ ਜੋ ਆਪਨੂੰ ਹੱਛੀ ਹੈ ਸੋਈ ਕਰੀਏ ਜੀ ਆਪ ਕੇ ਉਪਰ ਸ੍ਰੀ ਨਾਰਾਇਣ ਬੋਧਾ ਅਵਤਾਰ ਜੀ ਕੀ ਬੜੀ ਕ੍ਰਿਪਾ ਹੈ ਜੀ ਜਿਵੇਂ ਕਹੋਗੇ ਸੋ ਭਲਾ ਹੀ ਕਹੋਗੇ ਜੀ ਤਾਂ ਗੁਰੂ ਜੀ ਰਾਗ ਧਨਾਸਰੀ ਵਿਚ ਸ਼ਬਦ ਉਚਾਰਿਆ— ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪ ਮਲਆਨਲੋ ਪਵਣ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨ ਸਹਸ ਤਵ ਗੰਧ ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰਸਾਖੀ ਜੋਤਿ ਪਰਗਟ ਹੋਇ ॥ ਜੋ ਤਿਸੁ ਭਾਵੈ ਸੋ ਆਰਤੀ ਹੋਇ ॥੩॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕਿਰਪਾ ਜਲ ਦੇਹ ਨਾਨਕ ਸਾਰੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥ ਏਹ ਆਰਤੀ ਸੁਣਕੇ ਸਭ ਗੁਰੂ ਜੀ ਦੇ ਚਰਨੀ ਆਇ ਲਗੇ ਤਾਂ ਸ੍ਰੀ ਗੁਰੂ ਜੀ

ਓਥੋਂ ਸਭ ਪਰ ਖੁਸ਼ੀ ਕਰਕੇ ਫੇਰ ਬਾਹਿਰ ਜਾਇ ਕਰ ਇਕ ਬਾਵਲੀ ਬਣਵਾਈ ਹੁਣ ਤਕ ਉਹ ਕਾਇਮ ਹੈ ਤਿਸ ਬਾਵਲੀ ਦਾ ਬੜਾ ਸੁੰਦਰ ਤੇ ਮਿੱਠਾ ਜਲ ਹੈ ਅਤੇ ਸ੍ਰੀ ਬਾਬਾ ਜੀ ਕਿਹਾ ਜੋ ਕੋਈ ਸਿਖ ਸਾਧ ਆਵੇ ਉਸਦੀ ਸੇਵਾ ਕਰਨੀ ਤੇ ਆਏ ਨੂੰ ਪ੍ਰਸਾਦਿ ਮਿਲੇ ਏਹ ਬਚਨ ਕਰਕੇ ਫੇਰ ਗੁਰੂ ਜੀ ਓਥੇ ਇਕ ਸ਼ਬਦ ਉਚਾਰਿਆ। ਰੁਤਿ ਆਈ ਲੇ ਸਰਦ ਬਸੰਤ ਮਾਹਿ ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥ ਕਿਸ ਪੂਜ ਚੜਾਵਹੁ ਲਗਉ ਪਾਇ ॥ ਤੇਰਾ ਦਾਸਨਿ ਦਾਸਾ ਕਹਉ ਰਾਇ ॥ ਜਗਜੀਵਨ ਜੁਗਤਿ ਨ ਮਿਲੈ ਕਾਇ ॥ ਤੇਰੀ ਮੂਰਤ ਏਕਾ ਬਹੁਤ ਰੂਪ ॥ ਕਿਸ ਪੂਜ ਚੜਾਵਉ ਦੇਉ ਧੂਪ ॥ ਤੇਰਾ ਅੰਤੁ ਨ ਪਾਇਆ ਕਹਾ ਪਾਇ ॥ ਤੇਰੇ ਦਾਸਨ ਦਾਸਾ ਕਹਉ ਰਾਇ ॥ ਤੇਰੇ ਸਠਿ ਸੰਬਤ ਸਭ ਤੀਰਥਾ ॥ ਤੇਰਾ ਸਚ ਨਾਮ ਪ੍ਰਮੇਸਰਾ ॥ ਤੇਰੀ ਗਤਿ ਅਵਗਤਿ ਨਹੀ ਜਾਣੀਐ ॥ ਅਣਜਾਣਤ ਨਾਮ ਵਖਾਣੀਐ ॥ ਨਾਨਕ ਵੇਚਾਰਾ ਕਿਆ ਕਹੈ ॥ ਸਭ ਲੋਕ ਸਲਾਹੇ ਏਕਸੈ ॥ ਸਿਰ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥ ਤਾਂ ਓਥੋਂ ਦੇ ਲੋਕ ਔਰ ਰਾਜਾ ਸਭ ਗੁਰੂ ਜੀ ਕੇ ਸਿਖ ਹੋ ਗਏ ਤਾਂ ਗੁਰੂ ਜੀ ਸਭ ਉਪਰ ਖੁਸ਼ੀ ਕੀਤੀ ਸਭ ਲੋਕ ਪ੍ਰਸੰਨ ਹੋਇ ਤਾਂ ਸ੍ਰੀ ਗੁਰੂ ਨਾਨਕ ਜੀ ਜਗਨਨਾਥ ਜੀ ਕਾ ਦਰਸ਼ਨ ਕਰਕੇ ਓਥੋਂ ਚਲਦੇ ਰਹੇ ॥੯੫॥

## ਸਾਖੀ ਗੁਰੂ ਜੀ ਅਯੁਧਿਆ ਕੋ ਗਏ

ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਏਹ ਭੀ ਨਗਰੀ ਸ੍ਰੀ ਰਾਮਚੰਦ੍ਰ ਜੀ ਕੀ ਹੈ ਏਥੇ ਰਾਮਚੰਦ੍ਰ ਜੀ ਅਵਤਾਰ ਧਾਰਕੇ ਚਰਿਤ੍ਰ ਕੀਏ ਹਨ ਸੋ ਦੇਖਦੇ ਹੀ ਚਲੀਏਂਗੇ ਤਾਂ ਗੁਰੂ ਜੀ ਸੂਰਜ ਨਦੀ ਦੇ ਕਿਨਾਰੇ ਪਰ ਜਾਇ ਬੈਠੇ ਤਾਂ ਓਥੋਂ ਦੇ ਲੋਕ ਚਰਨੀ ਆਇ ਲਗੇ ਭਾਈ ਬਾਲੇ ਕਿਹਾ ਰਾਮਚੰਦਰ ਜੀ ਤਾਂ ਨਗਰੀ ਕੋ ਸਾਥ ਲੇ ਗਏ ਸਨ ਇਹ ਕਹਾਂ ਸੇ ਆਈ ਤਾਂ ਓਥੋਂ ਦੇ ਪੰਡਿਆਂ ਆਖਿਆ ਬਾਬਾ ਜੀ ਜੇਹੜੇ ਘਰ ਸਨ ਉਹ ਤਾਂ ਨਾਲ ਨਹੀਂ ਸੇ ਲੈ ਗਏ ਅਤੇ ਜੋ ਰਾਮਚੰਦ੍ਰ ਜੀ ਕਾ ਦਰਸ਼ਨ ਕਰਤੇ ਥੇ ਅਰ ਜੋ ਉਨਕਾ ਨਾਮ ਜਪਤੇ ਥੇ ਸੋ ਬੈਕੁੰਠ ਕੋ ਜਾਇ ਪ੍ਰਾਪਤ ਭਏ ਹੈਨ ਤਾਂ ਗੁਰੂ ਜੀ ਕਿਹਾ ਭਾਈ ਤੁਸੀਂ ਵੀ ਸ੍ਰੀ ਗੁਰੂ ਜੀ ਨੂੰ ਮਿਲਕਰ ਪ੍ਰਮੇਸ਼ਰ ਜੀ ਕਾ ਨਾਮ ਜਪੋ ਪੂਰਨ ਗੁਰੂ ਕਾ ਧਿਆਨ ਧਰੋ ਤੁਸੀਂ ਭੀ ਬੈਕੁੰਠ ਕੋ ਪ੍ਰਾਪਤ ਹੋਵੋਗੇ ਤਾਂ ਉਨ੍ਹਾਂ ਪੰਡਿਆਂ ਕਿਹਾ ਭਾਈ ਮਹਾਰਾਜ ਜੀ ਗੁਰੂ ਕਿਤਨੀ ਤਰ੍ਹਾਂ ਦੇ ਹੈਨ ਤਾਂ ਗੁਰੂ ਜੀ ਕਿਹਾ ਗੁਰੂ ਤੀਨ ਤਰਾਂ ਦੇ ਹੁੰਦੇ ਹੈਨ ਪ੍ਰਿਥਮੇ ਤਉ ਗੁਰੂ ਪੰਡਿਤ ਹੋਤਾ ਹੈ ਪਰ ਪੰਡਿਤ ਗੁਰੂ ਔਰ ਲੋਕਾਂ ਕੋ ਉਪਦੇਸ਼ ਕਰਤੇ ਹੈਂ ਪਰ ਆਪ ਨਹੀਂ ਕਮਾਵਤੇ ਤਿਸ ਕਉ ਮਿਲਣੇ ਕਾ ਪੁੰਨ ਹੋਤਾ ਹੈ ਗਤੀ ਨਹੀਂ ਹੁੰਦੀ ਜੋ ਆਵਧੂਤ ਗੁਰੂ ਹੈਂ ਸੋ ਉਨ੍ਹਾਂ ਦੇ ਵਿਦਯਾ ਰੂਪੀ ਹਾਥ ਪਾਉਂ ਨਹੀਂ ਹੋਤੇ ਕਿਉਂਕਿ ਕਿਸੇ ਸੰਤ ਨੂੰ ਮਿਲਕੇ ਗਿਆਨ ਪ੍ਰਾਪਤ ਹੋਯਾ ਹੈ ਸੋ ਆਪਣਾ ਉਧਾਰ ਕਰ ਲੈਂਦੇ ਹੈਨ ਪਰ ਦੂਸਰੇ ਕਉ ਨਹੀਂ ਪਾਰ ਕਰ ਸਕਤੇ ਔਰ ਜੋ ਮਹਾਂ ਪੁਰਖ ਗੁਰੂ ਹੈਨ ਸੋ ਆਪ ਤੇ ਮੁਕਤ ਰੂਪ ਹੈਨ ਅਰ ਜੋ ਉਨਕੋ ਮਿਲਤਾ ਹੈ ਸੋ ਉਸ ਕਉ ਸਤਿਨਾਮ ਦੇਕਰ

ਤੁਰਤ ਹੀ ਉਧਾਰ ਕਰ ਦੇਤੇ ਹੈਨ ਇਹ ਬਚਨ ਗੁਰੂ ਜੀ ਕੇ ਸੁਨਕਰ ਅਜੁਧਿਆ ਵਾਸੀ ਸਭ ਸ੍ਰੀ ਗੁਰੂ ਜੀ ਕੇ ਚਰਨਾਂ ਉਪਰ ਢਹਿ ਪਏ ਅਤੇ ਅਰਜ ਕਰਨ ਲਗੇ ਹੇ ਨਿਰੰਕਾਰ ਜੀ ਸਾਨੂੰ ਸੰਸਾਰ ਦੇ ਦੂਖਾਂ ਪਾਸੋਂ ਬਚਾਉ ਜੀ ਅਤੇ ਸਾਡੀ ਕਲਿਆਣ ਕਰੋ ਜੀ ਆਪ ਮਹਾਂ ਪੁਰਖ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੁਸੀਂ ਜਗਤ ਅਨਿਤ ਜਾਣੋ ਤੇ ਆਏ ਸਾਧ ਦੀ ਸੇਵਾ ਕਰੋ ਮਨ ਕਰਕੇ ਪ੍ਰਮੇਸ਼ਰ ਦਾ ਜਾਪ ਕਰੋ ਵੰਡ ਖਾਵੋ ਧਰਮ ਦੀ ਕਿਰਤ ਕਰਨੀ ਇਹ ਉਪਦੇਸ਼ ਦੇ ਕੇ ਉਥੋਂ ਰਮਦੇ ਰਹੇ ॥੮੬॥

## ਸਾਖੀ ਪ੍ਰਾਗਰਾਜ ਕੋ ਗੁਰੂ ਜੀ ਗਏ

ਜਦ ਸ੍ਰੀ ਗੁਰੂ ਜੀ ਪ੍ਰਾਗਰਾਜ ਪਹੁੰਚੇ ਉਥੋਂ ਦੇ ਲੋਕ ਮਿਲ ਕਰ ਵਡੇ ਵਡੇ ਪੰਡਿਤ ਇਕਠੇ ਹੋਇਕੇ ਗੁਰੂ ਜੀ ਨਾਲ ਆਇ ਚਰਚਾ ਲਗੇ ਕਰਨ ਤਾਂ ਸ੍ਰੀ ਬਾਬੇ ਜੀ ਪ੍ਰਾਰਥਨਾ ਕਰਤਾਰ ਜੀ ਦੇ ਅਗੇ ਕੀਤੀ ਗੁਰੂ ਜੀ ਆਖਿਆ ਕੋਈ ਸੰਸਕ੍ਰਿਤ ਪੜ੍ਹਿਆ ਹੈ ਕੋਈ ਪੁਰਾਨ ਵਾਚਦੇ ਹੈਨ ਕੋਈ ਗੁਪਤੀ ਪਾਇ ਕਰ ਮਾਲਾ ਸੇ ਜਾਪ ਕਰਦੇ ਹੈਨ ਕੋਈ ਤ੍ਰਿਕੁਟੀ ਦਾ ਧਿਆਨ ਕਰਦੇ ਹੈਨ ਮਹਾਰਾਜ ਕੈਂਹਦੇ ਹਨ ਹੇ ਨਿਰੰਕਾਰ ਜੀ ਮੈਂ ਤੇਰੇ ਨਾਮ ਤੋਂ ਬਿਨਾਂ ਕੁਛ ਨਹੀਂ ਜਾਣਦਾ ਅਗੇ ਭੀ ਤੇਰਾ ਨਾਮ ਹੀ ਜਾਣਦਾ ਆਹਾ ਅਤੇ ਹੁਣ ਭੀ ਤੇਰੇ ਨਾਮ ਦਾ ਆਸਰਾ ਹੈ ਏਹ ਨਹੀਂ ਮੈਂ ਜਾਣਦਾ ਕਿ ਕਿਆ ਮੇਰੀ ਗਤਿ ਹੋਵੇਗੀ ਮੈਂ ਮੂਰਖ ਹਾਂ ਅਗਿਆਨੀ ਹਾਂ ਪਰ ਤੇਰੀ ਸਰਨ ਹਾਂ ਤੇਰੀ ਕ੍ਰਿਪਾ ਕਰ ਮੇਰੀ ਲਾਜਪਤ ਰਹਿ ਆਵੇਗੀ ਮੇਰਾ ਮਨ ਸੰਕਲਪਾਂ ਵਿਚ ਲਗ ਕਰਕੇ ਬੰਧਾ ਹੂਆ ਹੈ ਆਕਾਸ਼ ਪਾਤਾਲ ਦੇ ਸੁਖ ਦੁਖ ਪਿਆ ਭੋਗਦਾ ਹੈ ਘਟੀ ਜੰਤਰ ਕੀ ਨਿਆਈਂ ਕਰਮਾਂ ਦਾ ਬੰਧਿਆ ਪਿਆ ਫਿਰਦਾ ਹੈ ਚਾਰੇ ਕੂੰਟਾਂ ਭਾਲਦਾ ਹੈ ਏਕਾਂਤ ਹੋਕਰ ਨਾਮ ਨਹੀਂ ਜਪਦਾ। ਜਿਸ ਦਿਨ ਏਹ ਜੀਵ ਮਾਤਾ ਦੇ ਗਰਭ ਵਿਖੇ ਆਯਾ ਹੈ ਉਸੇ ਦਿਨ ਦਾ ਮਰਨ ਦਾ ਲੇਖ ਇਸਦੇ ਮਸਤਕ ਪਰ ਲਿਖਿਆ ਗਿਆ ਹੈ ਅਤੇ ਏਹ ਜੀਵਨ ਦੇ ਸਾਜ ਬਣਾਉਂਦਾ ਫਿਰਦਾ ਹੈ ਅਖੀਂ ਨਾਲ ਹੋਰਨਾਂ ਨੂੰ ਮਰਦੇ ਦੇਖਦਾ ਹੈ ਅਤੇ ਆਪਨੀ ਉਮਰਾ ਬੀਤਦੀ ਦੇਖਦਾ ਹੈ ਔਰ ਬਬਾਨ ਬਣਦੇ ਦੇਖਦਾ ਹੈ ਚਿਖਾ ਦੀ ਅਗਨੀ ਬਲਦੀ ਦੇਖਦਾ ਹੈ ਅਤੇ ਫੇਰ ਭੀ ਨਾਮ ਨਹੀਂ ਜਪਦਾ ਤੇ ਗੁਮਾਨ ਕਰਦਾ ਹੈ ਏਹ ਪੁਤਰ ਭਾਈ ਬਾਪ ਤੇ ਮਾਈ ਤੇ ਚੇਲੇ ਏਹ ਮੇਰੀ ਸਹਾਇਤਾ ਕਰਨਗੇ ਸੋ ਸਭ ਏਹ ਝੂਠ ਹੈ ਜਿਨ੍ਹਾਂ ਉਪਰ ਕਰਤਾਰ ਦੀ ਕ੍ਰਿਪਾ ਹੋਂਦੀ ਹੈ ਜਿਨ੍ਹਾਂ ਨੂੰ ਸਤਿਗੁਰੂ ਦੇ ਦੁਆਰਿਓਂ ਨਾਮ ਮਿਲਦਾ ਹੈ ਉਨ੍ਹਾਂ ਦੀ ਸਹੈਤਾ ਹੁੰਦੀ ਹੈ ਪਰ ਜੋ ਪ੍ਰੀਤੀ ਸੰਯੁਕਤ ਨਾਮ ਨੂੰ ਜਪਣ ਤਾਂ ਉਨਕੇ ਸਰਬ ਕਾਰਜ ਸਿੱਧ ਹੋਤੇ ਹੈਨ ਏਹ ਸ੍ਰੀ ਗੁਰੂ ਜੀ ਦੀ ਨਿੰਮ੍ਰਤਾ ਦਾ ਉਪਦੇਸ਼ ਸੁਣ ਕਰ ਪ੍ਰਾਗਰਾਜ ਦੇ ਰਹਿਣ ਵਾਲੇ ਸਿੱਧ ਸਾਧ ਪੰਡਿਤ ਹੋਰ ਲੋਕ ਭੀ ਗੁਰੂ ਜੀ ਕੀ ਚਰਨੀਂ ਆਇ ਲਗੇ ਹੇ ਗੁਰੂ ਜੀ ਸਾਡੀ ਕਲਿਆਣ ਕਰੋ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਇਕ ਮਨ ਹੋਇਕੇ ਪ੍ਰਮੇਸ਼ਰ ਜੀ ਕਾ ਸਿਮਰਨ ਕਰੋ ਅਤੇ ਨਾਮ ਜਪ ਨਿਰਅਭਿਮਾਨ ਹੋਵੋ ਆਏ ਸੰਤ ਦੀ ਸੇਵਾ ਕਰੋ ਤੁਹਾਡਾ ਭਲਾ ਹੋਵੇਗਾ ਏਹ ਉਪਦੇਸ਼ ਓਨਾਂ ਨੂੰ

ਦੇ ਕਰਕੇ ਗੁਰੂ ਜੀ ਓਥੋਂ ਚਲਦੇ ਰਹੇ ਸੰਪੂਰਨ ਤੀਰਥ ਜੋ ਹੈਂ ਸੋ ਸਾਰਾ ਸੈਲ ਗੁਰੂ ਜੀ ਕੀਆ ਫੇਰ ਗੁਰੂ ਜੀ ਗੁਦਾਵਰੀ ਗਏ ਓਥੇ ਜਾਇ ਦਰਸ਼ਨ ਕੀਆ ਜਹਾਂ ਪੰਚਬਟੀ ਅਗਸਤ ਜੀ ਕਾ ਆਸਣ ਦੇਖਿਆ ਜੋ ਜੋ ਅਸਥਾਨ ਹੈਂ ਔਰ ਮਹਾਤਮਾ ਸੰਤਾਂ ਕਾ ਦਰਸ਼ਨ ਕੀਆ ਹਰਿ ਚਰਚਾ ਕੀਤਾ ਪ੍ਰਮੇਸ਼ਰ ਜੀ ਕੀ ਉਸਤਤ ਕੀਤੀ ਸਭ ਤੀਰਥਾਂ ਕੀ ਯਾਤਰਾ ਕੀਤੀ ਤਾਂ ਸ੍ਰੀ ਗੁਰੂ ਜੀ ਮਹਾਰਾਜ ਜੀ ਮੇਰੇ ਪ੍ਰਤੀ ਆਖਣ ਲਗੇ ਜੋ ਭਾਈ ਬਾਲਾ ਚਲ ਤੈਨੂੰ ਕਾਰੂੰ ਦੇਸ ਦਾ ਦਰਸ਼ਨ ਕਰਾਇ ਲਿਆਈਐ ਤਾਂ ਗੁਰੂ ਜੀ ਮੈਂ ਆਖਿਆ ਜੀ ਜੋ ਤੁਸਾਡੀ ਰਜਾਇ ਤਾਂ ਉਥੋਂ ਰਮਦੇ ਰਹੇ ॥੯੭॥

## ਆਗੇ ਗੁਰੂ ਜੀ ਤ੍ਰਿਆ ਰਾਜ ਕਉ ਗਏ

ਤਾਂ ਸ੍ਰੀ ਗੁਰੂ ਜੀ ਜਾਂਦੇ ੨ ਕਾਰੂੰ ਦੇਸ ਨੂੰ ਜਾਇ ਪ੍ਰਾਪਤ ਹੋਏ ਇਕ ਦਿਨ ਮਰਦਾਨੇ ਨੂੰ ਭੁਖ ਲਗੀ ਤੇ ਉਥੇ ਇਕ ਦੋ ਦਿਨ ਕੁਛ ਨਹੀਂ ਪਹੁੰਚਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀਂ ਤਾਂ ਪਉਣ ਅਹਾਰੀ ਹੋਏ ਰੈਂਹਦੇ ਹੋ ਤੇ ਗੁਰੂ ਜੀ ਮੈਨੂੰ ਭੁਖ ਨੇ ਬੜਾ ਸਤਾਇਆ ਹੈ ਜੀ ਕੁਛ ਮੇਰਾ ਇਲਾਜ ਕਰੋ ਜੀ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਸਾਡਾ ਇਸ ਨਾਲ ਬਹੁਤ ਕੰਮ ਹੈ ਗੁਰੂ ਜੀ ਕਿਹਾ ਮਰਦਾਨਾ ਆਤਮੇ ਦੀ ਖਬਰ ਕੀ ਹੈ ਤਾਂ ਮਰਦਾਨੇ ਕਹਿਆ ਭੁਖਾ ਹਾਂ ਜੀ ਮੈਨੂੰ ਭੁਖ ਖਾਇ ਗਈ ਹੈ ਜੀ ਫੇਰ ਮਰਦਾਨੇ ਆਖਿਆ ਜੀ ਇਹ ਸ਼ਹਿਰ ਬੜਾ ਸੁੰਦਰ ਹੈ ਜੇ ਆਪ ਆਇਆ ਕਰੋ ਤਾਂ ਮੈਂ ਜਾਇ ਕਰ ਕੁਛ ਮੁਖ ਪਾਇ ਆਵਾਂ ਤਾਂ ਗੁਰੂ ਜੀ ਕਹਿਆ ਮਰਦਾਨਾ ਏਹ ਸ਼ੈਹਰ ਵੜਨ ਦਾ ਨਹੀਂ ਤਾਂ ਮਰਦਾਨੇ ਕਿਹਾ ਗੁਰੂ ਜੀ ਜਿਥੇ ਕੋਈ ਵਸਤੀ ਆਂਵਦੀ ਹੈ ਓਥੇ ਆਖਦੇ ਹੋ ਜਾਣਾ ਨਹੀਂ ਅਤੇ ਉਜਾੜਾਂ ਵਿਚ ਲਈ ਫਿਰਦੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਤੂੰ ਜਾਣ ਤਾਂ ਮਰਦਾਨਾ ਵਸਤੀ ਵਿਚ ਜਾਇ ਵੜਿਆ ਇਕ ਗਲੀ ਵਿਚ ਜਾਇ ਖਲੋਤਾ ਤਾਂ ਅਗੇ ਚਾਰ ਔਰਤਾਂ ਆਪਣੀ ਬੋਲੀ ਵਿਚ ਹਸਦੀਆਂ ਆਈਆਂ ਜਾਂ ਮਰਦਾਨੇ ਨੂੰ ਡਿਠੋ ਨੇ ਤਾਂ ਲਗੀਆਂ ਆਪਸ ਵਿਚ ਵੰਡੀਆਂ ਪਾਉਣ ਓਹ ਆਖੇ ਮੈਂ ਲੈ ਜਾਨੀ ਹਾਂ ਓਹ ਆਖੇ ਮੈਂ ਲੈ ਜਾਨੀ ਹਾਂ ਪਰ ਇਕ ਔਰਤ ਨੇ ਮਰਦਾਨੇ ਨੂੰ ਅਵਾਜ਼ ਮਾਰੀ ਤਾਂ ਮਰਦਾਨੇ ਆਖਯਾ ਮੈਨੂੰ ਕੁਛ ਦੇਵਣ ਲਗੀ ਹੈ ਜਦ ਮਰਦਾਨਾ ਉਸਦੇ ਅੰਦਰ ਜਾਇਕੇ ਵੜਨ ਲਗਾ ਉਸ ਔਰਤ ਨੇ ਉਠਕੇ ਮਰਦਾਨੇ ਦੇ ਗਲ ਧਾਗਾ ਬੰਨ੍ਹ ਦਿਤਾ ਜਾਂ ਧਾਗਾ ਗਲ ਪਾਇਆ ਤਾਂ ਮਰਦਾਨੇ ਨੂੰ ਛਤਰਾ ਕਰਕੇ ਚਾਇ ਅੰਦਰ ਬਹਾਇਆ ਤੇ ਆਪ ਪਾਣੀ ਭਰਨ ਚਲੀ ਗਈ ਤੇ ਮਰਦਾਨਾ ਅੰਦਰ ਹੀ ਬੈਠਾ ਰਿਹਾ ਤੇ ਪਿਆ ਦਲੀਲਾਂ ਕਰਦਾ ਹੈ ਹੇ ਗੁਰੂ ਜੀ ਮੈਂ ਕਿਥੇ ਆਇ ਪਿਆ ਹਾਂ ਤਾਂ ਓਥੇ ਗੁਰੂ ਜੀ ਮੈਂ ਸਤਿਗੁਰਾਂ ਨੂੰ ਕਿਹਾ ਗੁਰੂ ਜੀ ਮਰਦਾਨੇ ਨੂੰ ਗਿਆਂ ਤਾਂ ਇਕ ਪਹਿਰ ਹੋ ਗਿਆ ਹੈ ਅਜੇ ਆਇਆ ਨਹੀਂ ਹੇ ਗੁਰੂ ਜੀ, ਏਹ ਮੈਂ ਆਖਯਾ ਤਾਂ ਗੁਰੂ ਜੀ ਬੋਲੇ ਸੁਣ ਭਾਈ ਬਾਲਾ ਸਾਨੂੰ ਮਰਦਾਨਾ ਤਾਰ ਸੁਣਾਂਵਦਾ ਸੀ ਪਰ ਏਹ ਨਗਰੀ ਬੜੀ ਨਿਗੁਰੀ ਹੈ ਸੋ ਕਿਹਾ ਜਾਣੀਏ ਮਰਦਾਨੇ ਨੂੰ ਕਿਸੇ ਛਤ੍ਰਾ ਕਰ ਬਹਾਯਾ ਹੋਸੀ ਇਤਨਾ ਕਹਿ ਕਰ ਸ੍ਰੀ ਗੁਰੂ ਜੀ

ਉਠ ਖੜੇ ਹੋਏ ਤੇ ਕਿਹਾ ਚਲ ਭਾਈ ਬਾਲਾ ਮਰਦਾਨੇ ਨੂੰ ਲੈ ਆਵੀਏ ਤਾਂ ਮੈਂ ਕਿਹਾ ਗੁਰੂ ਜੀ ਮਰਦਾਨਾ ਕਿਥੇ ਹੋਵੇਗਾ ਗੁਰੂ ਜੀ ਕਿਹਾ ਬਾਲਾ ਮਰਦਾਨੇ ਨੂੰ ਛੱਤ੍ਰਾ ਕਰਕੇ ਬੰਨ੍ਹ ਬਿਠਾਯਾ ਹੈਨੇ ਤਾਂ ਮੈਂ ਆਖਯਾ ਗੁਰੂ ਜੀ ਕਿਉਂ ਨਾ ਛੱਤ੍ਰਾ ਹੋਵੇ ਜੋ ਤੁਸੀਂ ਮਨੇ ਕਰੋ ਤੇ ਓਹ ਰਹੇ ਨਹੀਂ ਤੁਸੀਂ ਕਿਆ ਕਰੋ ਜੀ ਤਾਂ ਗੁਰੂ ਜੀ ਨਾਲ ਮੈਂ ਤੇ ਸ੍ਰੀ ਗੁਰੂ ਨਾਨਕ ਜੀ ਮਰਦਾਨੇ ਨੂੰ ਲੈਣ ਵਾਸਤੇ ਚਲੇ ਗਏ ਵਸਤੀ ਵਿਚ ਵੜੇ ਤੇ ਪੁਛਿਓਨੇ ਏਥੇ ਸਾਡਾ ਆਦਮੀ ਆਯਾ ਹੈ ਤਾਂ ਓਹ ਔਰਤਾਂ ਸਾਨੂੰ ਦੇਖਕੇ ਚਾਮਲ ਆਈਆਂ ਅਤੇ ਆਖਿਓ ਨੇ ਏਥੇ ਸਾਡੇ ਤਾਂ ਕੋਈ ਨਹੀਂ ਆਯਾ ਤਾਂ ਇਕ ਔਰਤ ਬਾਲੇ ਦੇ ਗਲ ਵਿਚ ਧਾਗਾ ਲੱਗੀ ਬੰਨਣ ਤਾਂ ਓਹ ਕੁਤੀ ਹੋਇ ਗਈ ਤੇ ਇਕ ਗੁਰੂ ਬਾਬੇ ਜੀ ਵਲ ਦੌੜ ਕੇ ਗਧੀ ਹੋਇ ਗਈ ਤਾਂ ਸ੍ਰੀ ਗੁਰੂ ਜੀ ਸਲੋਕ ਕਹਿਆ ॥ ਕਲਰ ਕੀਆ ਵਣਜਾਰਿਆ ਝੂਠੇ ਮੁਸਕ ਮੰਗੇਨ ॥ ਅਮਲਾ ਬਾਝਹੁ ਨਾਨਕਾ ਜਿਉਂ ਕਰ ਕੰਤ ਮਿਲੇਨ ॥੧॥ ਇਸ ਬਚਨ ਦੇ ਕਹਿਣੇ ਨਾਲ ਜਿਸਨੇ ਮਰਦਾਨੇ ਨੂੰ ਛੱਤ੍ਰਾ ਬਣਾਯਾ ਸੀ ਉਸ ਦੇ ਸਿਰ ਉਪਰ ਪਾਣੀ ਵਾਲਾ ਘੜਾ ਜੁੜ ਗਿਆ ਤਾਂ ਉਸਦੀ ਸਹੇਲੀ ਗੁਰੂ ਜੀ ਦੇ ਗਲ ਧਾਗਾ ਪਾਉਣ ਆਈ ਤਾਂ ਓਹ ਛੱਤ੍ਰੀ ਹੋ ਗਈ ਤਾਂ ਫੇਰ ਸ੍ਰੀ ਬਾਬੇ ਜੀ ਮੇਰੇ ਪ੍ਰਤੀ ਆਖਿਆ ਬਾਲੇ ਡਿਠੋਈ ਤਾਂ ਮੈਂ ਆਖਿਆ ਗੁਰੂ ਜੀ ਜੋ ਆਪ ਨੇ ਦਿਖਾਇਆ ਹੈ ਸੋ ਦੇਖਿਆ ਹੈ ਜੋ ਦਿਖਾਉਗੇ ਸੋ ਦੇਖੀਏਂਗੇ ਜੀ ਤਾਂ ਫੇਰ ਗੁਰੂ ਜੀ ਮੈਨੂੰ ਹੁਕਮ ਕੀਤਾ ਬਾਲਾ ਅੰਦਰ ਜਾਇ ਕਰ ਮਰਦਾਨੇ ਦੇ ਗਲੋਂ ਧਾਗਾ ਤੋੜ ਸੁਟ ਤਾਂ ਫੇਰ ਗੁਰੂ ਜੀ ਮੈਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕਾ ਬਚਨ ਪਾਇਕਰ ਅੰਦਰ ਜਾਇਕੇ ਮਰਦਾਨੇ ਦੇ ਗਲੋਂ ਧਾਗਾ ਤੋੜ ਸੁਟਿਆ ਤਾਂ ਛਤ੍ਰੇ ਥੀਂ ਆਦਮੀ ਹੋਇ ਬੈਠਾ ਤਾਂ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਿਆਂ ਕੀ ਖਬਰ ਹਈ ਤਾਂ ਮਰਦਾਨੇ ਕਿਹਾ ਬਸ ਜੀ ਬਸ ਅਸਾਨੂੰ ਭਲੀਆਂ ਬਲਾਈਂ ਵਿਚ ਲਈ ਫਿਰਦਾ ਹੈਂ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਤੂੰ ਆਪੇ ਹੀ ਆਇ ਫਾਥੋਂ ਅਸਾਂ ਤਾਂ ਤੈਨੂੰ ਮਨਾਂ ਕੀਤਾ ਸੀ ਜੋ ਤੂੰ ਜਾਹ ਨਹੀਂ ਤਿਚਰਾਂ ਨੂੰ ਉਨ੍ਹਾਂ ਔਰਤਾਂ ਦੇ ਖਸਮ ਘਰੀਂ ਆਏ ਦੇਖਣ ਤਾਂ ਰੰਨਾਂ ਛੱਤ੍ਰੀਆਂ ਤੇ ਕੁਤੀਆਂ ਹੋਏ ਬੈਠੀਆਂ ਹਨ ਅਤੇ ਇਕ ਰੰਨ ਦੇ ਸਿਰ ਤੇ ਘੜਾ ਪਾਣੀ ਦਾ ਭਰਿਆ ਹੋਯਾ ਲਗਾ ਹੋਯਾ ਹੈ ਬਹੁਤੇਰਾ ਯਤਨ ਕਰ ਰਹੇ ਉਤਰੇ ਨਹੀਂ ਪਰ ਝੂਠ ਦਾ ਸਦਕਾ ਓਹ ਘਰ ਸਾਰੇ ਹੀ ਲਈ ਫਿਰੇ ਅਰ ਉਥੋਂ ਦੀ ਸਰਦਾਰ ਨੂਰ ਸ਼ਾਹ ਨਾਮੇ ਔਰਤ ਹੈਸੀ ਸਭ ਜਾਦੂਗਰਾਂ ਦੇ ਸਿਰ ਜਾਦੂ ਗਰਨੀ ਸੀ ਉਸ ਨੂੰ ਖਬਰ ਹੋਈ ਜੋ ਇਕ ਔਰਤ ਦੇ ਸਿਰ ਉਪਰ ਪਾਣੀ ਦਾ ਘੜਾ ਭਰਿਆ ਹੋਯਾ ਲਗ ਰਿਹਾ ਹੈ ਉਤਰਦਾ ਨਹੀਂ ਤਾਂ ਨੂਰਸ਼ਾਹ ਨੇ ਹੁਕਮ ਕੀਤਾ ਕਿ ਜਹਾਂ ਤਕ ਜਾਦੂਗਰ ਹੈਂ ਸਭ ਜਾਵੋ ਅਰ ਉਸ ਦੇ ਸਿਰ ਤੋਂ ਘੜਾ ਲਾਹ ਆਵੋ ਤੇ ਆਪੋ ਆਪਣੀ ਵਿਦਯਾ ਦਿਖਾਓ ਤਾਂ ਜੋ ਜਾਦੂ ਗਰਨੀਆਂ ਉਸ ਸ਼ਹਿਰ ਦੇ ਵਿਚ ਹੈਸਨ ਸਭ ਆਈਆਂ ਕੋਈ ਮ੍ਰਿਗਛਾਲਾ ਉਪਰ ਅਸਵਾਰ ਹੋਕੇ ਆਈ ਕੋਈ ਢੋਲ ਵਜਾਂਵਦੀ ਆਈ ਪਰ ਸਭ ਮੰਤ੍ਰ ਯੰਤਰ ਕਰ ਰਹੀਆਂ ਉਸ ਦੇ ਸਿਰੋਂ ਘੜਾ ਨਾ ਉਤਰਿਆ ਤੇ ਉਹ ਕੁਤੀਆਂ ਤੇ ਛਤ੍ਰੀਆਂ ਹੀ ਰਹੀਆਂ ਤਾਂ ਗੁਰੂ ਨਾਨਕ ਜੀ ਹੱਸ ਕਰ ਕਿਹਾ ਮਰਦਾਨਿਆਂ ਤੂੰ ਵਾਹਿਗੁਰੂ ਕਹਿ ਕਰ ਰਬਾਬ ਵਜਾਇ ਤਾਂ ਮਰਦਾਨੇ ਨੇ ਜਾਇ ਕਰ ਰਬਾਬ ਨੂੰ ਲੈ

ਕੇ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਤੇ ਸਾਹਮਣੇ ਬੈਠ ਕਰ ਰਬਾਬ ਲਗਾ ਵਜਾਵਨੇ ਤਾਂ ਸ੍ਰੀ ਗੁਰੂ ਜੀ ਵਡਹੰਸ ਰਾਗ ਵਿਚ ਸ਼ਬਦ ਉਚਾਰਿਆ—

ਰਾਗ ਵਡਹੰਸ ਮਹਲਾ ੧ ॥ ਗੁਣਵੰਤੀ ਸਹੁ ਰਾਵਿਆ ਨਿਰਗੁਣ ਕੂਕੇ ਕਾਇ ॥ ਜੇ ਗੁਣ ਵੰਤੀ ਥੀ ਰਹੇ ਤਾਂ ਭੀ ਸਹ ਰਾਵਣ ਜਾਇ ॥੧॥ ਮੇਰਾ ਕੰਤ ਰੀਸਾਲੂ ਕੀ ਧਰ ਅਵਰਾ ਰਾਵੈ ਜੀਉ ॥ ਰਹਾਉ ॥ ਕਰਣੀ ਕਾਮਣ ਜੇ ਥੀਐ ਜੇ ਮਨ ਧਾਗਾ ਹੋਇ ॥ ਮਾਣਕ ਮੁਲ ਨ ਪਾਈਐ ਲੀਜੈ ਚਿਤ ਪਰੋਇ ॥੨॥ ਰਾਹ ਦਸਾਈ ਨਾ ਜੁਲਾਂ ਆਖਾਂ ਅੰਬੜੀਆਸ ॥ ਤੈ ਸਹਿ ਨਾਲ ਅਕੂਅਣਾ ਕਿਉਂ ਥੀਵੈ ਘਰ ਵਾਸ ॥੩॥ ਨਾਨਕ ਏਕੀ ਬਾਹਰਾ ਦੂਜਾ ਨਾਹੀਂ ਕੋਇ ॥ ਤੈ ਸਹਿ ਲਗੀ ਜੋ ਰਹੈ ਭੀ ਸਹੁ ਰਾਵੈ ਸੋਇ ॥੪॥੧॥ ਸ੍ਰੀ ਗੁਰੂ ਨਾਨਕ ਜੀ ਨੇ ਇਹ ਸ਼ਬਦ ਕਹਿਆ ਤਾਂ ਉਨ੍ਹਾਂ ਔਰਤਾਂ ਦਾ ਮੰਤ੍ਰ ਜੰਤਰ ਕੁਝ ਨਾ ਚਲੇ ਤਾਂ ਫੇਰ ਨੂਰਸ਼ਾਹ ਨੂੰ ਖਬਰ ਹੋਈ ਕਿ ਮੰਤ੍ਰ ਜੰਤ੍ਰ ਕਿਸੇ ਦਾ ਨਹੀਂ ਚਲਦਾ ਤਾਂ ਨੂਰਸ਼ਾਹ ਆਪ ਆਈ ਤੇ ਲਖ ਅਡੰਬਰ ਨਾਲ ਲਿਆਈ ਪਰ ਉਸ ਵੀ ਆਪਣਾ ਸਾਰਾ ਜੋਰ ਲਾਯਾ ਕੁਝ ਨ ਬਣਿਆਂ ਤਾਂ ਫੇਰ ਗੁਰੂ ਜੀ ਨੇ ਇਹ ਸ਼ਬਦ ਆਖਿਆ । ਰਾਗ ਸੂਹੀ ਮਹਲਾ ੧ ॥

ਮੰਞ ਕੁਚਜੀ ਅਮਾਵਣ ਡੋਸੜੇ ਹਉ ਕਿਉ ਸਹੁ ਰਾਵਣ ਜਾਉ ਜੀਉ ॥ ਇਕ ਦੂ ਇਕ ਚੜੰਦੀਆ ਕਉਣ ਜਾਣੈ ਮੇਰਾ ਨਾਉ ਜੀਉ ॥ ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹ ਜੀਉ ॥ ਸੇ ਗੁਣ ਮੰਞ ਨ ਆਵਣੀ ਹਉ ਕੈ ਜੀਉ ਦੋਸ ਧਰੇਉ ਜੀਉ ॥ ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥ ਇਕਤੁ ਟੋਲ ਨ ਅੰਬੜਾ ਹਉ ਸਦ ਕੁਰਬਾਣੈ ਤੇਰੇ ਜਾਉ ਜੀਉ ॥ ਸੁਇਨਾ ਰੁਪਾ ਰੰਗੁਲਾ ਮੋਤੀ ਤੇ ਮਾਣਿਕੁ ਜੀਉ ॥ ਸੇ ਵਸਤੂ ਸਭੁ ਦਿਤੀਆਂ ਮੈਂ ਤਿਨ ਸਿਉ ਲਾਇਆ ਚਿਤ ਜੀਉ ॥ ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸ ਜੀਉ ॥ ਹਉ ਏਨੀ ਟੋਲੀ ਭੁਲੀਅਸ ਤਿਸ ਕੰਤ ਨ ਬੈਠੀ ਪਾਸ ਜੀਉ ॥ ਅੰਬਰ ਕੂੰਜਾਂ ਕੁਰਲੀਆਂ ਬਗ ਬਹਿਠੇ ਆਇ ਜੀਉ ॥ ਸਾ ਧਨ ਚਲੀ ਸਾਹੁਰੈ ਕਿਆ ਮੁਹਿ ਦੇਸੀ ਅਗੈ ਜਾਇ ਜੀਉ ॥ ਸੁਤੀ ਸੁਤੀ ਝਾਲ ਥੀਆ ਭੁਲੀ ਵਾਟੜੀਆਸ ਜੀਉ ॥ ਤੈ ਸਹਿ ਨਾਲੋ ਮੁਤੀਅਸ ਦੁਖਾਂ ਕੂੰ ਧਰੀਆਸ ਜੀਉ ॥ ਤੁਧ ਗੁਣ ਮੈਂ ਸਭ ਔਗਣਾ ਇਕ ਨਾਨਕ ਕੀ ਅਰਦਾਸ ਜੀਉ ॥ ਸਭ ਰਾਤੀ ਸੋਹਾਗਣੀ ਮੈਂ ਦੋਹਾਗਣ ਕਾਈ ਰਾਤ ਜੀਉ ॥੧॥ ਤਾਂ ਨੂਰ ਸ਼ਾਹ ਭੀ ਆਪ ਮੰਤ੍ਰ ਜੰਤ੍ਰ ਕਰ ਥਕੀ ਪਰ ਕੋਈ ਪੇਸ਼ ਨਾ ਜਾਵੇ ਅਤੇ ਨਾ ਓਸ ਔਰਤ ਦੇ ਸਿਰ ਤੋਂ ਘੜਾ ਹੀ ਉਤਰੇ ਫੇਰ ਨੂਰਸ਼ਾਹ ਦੂਰੋਂ ਕਾਮਲ ਇਲਮ ਵਾਲੀਆਂ ਸਦਵਾਈਆਂ ਸਭ ਇਕੱਠੀਆਂ ਹੋਇ ਕਰ ਲਗੀਆਂ ਢੋਲਕੀ ਵਜਾਉਣ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਹੋਰ ਕਹਿਆ ॥ ਆਸਾ ਮਹਲਾ ੧ ॥ ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆਂ ਵਾਜਹਿ ਵਾਜ ॥ ਨਾਰਦ ਨਾਚੈ ਕਲ ਕਾ ਭਾਉ ॥ ਜਤੀ ਸਤੀ ਕਹਿ ਰਾਖਹਿ ਪਾਉ ॥੧॥ ਨਾਨਕ ਨਾਮ ਵਿਟਹੁ ਕੁਰਬਾਣ ॥ ਅੰਧੀ ਦੁਨੀਆਂ ਸਾਹਿਬ ਜਾਣ ॥੧॥ ਰਹਾਉ ॥ ਗੁਰੂ ਪਾਸਹੁ ਫਿਰ ਚੇਲਾ ਖਾਇ ॥ ਤਾਮਿ ਪਰੀਤ ਵਸੈ ਘਰਿ ਆਇ ॥ ਜੇ ਸਉ ਵਰਿਆ ਜਾਵਣ ਖਾਣ ॥ ਖਸਮ ਪਛਾਣੈ ਸੋ ਦਿਨ ਪਰਵਾਣ ॥੨॥ ਦਰਸਨ ਦੇਖਿਐ ਦਇਆ

ਨ ਹੋਇ ॥ ਲਏ ਦਿਤੇ ਬਿਨ ਰਹੈ ਨ ਕੋਇ ॥ ਰਾਜਾ ਨਿਆਉਂ ਕਰੇ ਹਥ ਧੋਇ ॥ ਕਹੈ ਖੁਦਾਇ ਨ ਮਾਨੈ ਕੋਇ ॥੩॥ ਮਾਨਸ ਮੂਰਤ ਨਾਨਕ ਨਾਮ ॥ ਕਰਣੀ ਕੁਤਾ ਦਰ ਫੁਰਮਾਨ ॥ ਗੁਰ ਪ੍ਰਸਾਦਿ ਜਾਣੈ ਮਿਹਮਾਣ ॥ ਤਾਂ ਕਿਛੁ ਦਰਗਹ ਪਾਵੈ ਮਾਣ ॥ ੪॥੧॥ ਤਾਂ ਇਕ ਸਲੋਕ ਗੁਰੂ ਜੀ ਨੇ ਹੋਰ ਉਚਾਰਨ ਕੀਤਾ । ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰਹੁ ਚਿਟਵੀਆਹ ॥ ਰੀਸਾ ਕਰਹਿ ਤਿਨਾੜੀਆਂ ਜੋ ਸੇਵਹਿ ਦਰ ਖੜੀਆਹ ॥ ਨਾਲ ਖਸਮੈ ਰਤੀਆਂ ਮਾਣਹਿ ਸੁਖ ਰਲੀਆਹ ॥ ਹੋਂਦੇ ਤਾਣ ਨਿਤਾਣੀਆ ਰਹਹਿ ਨਿਮਾਨਣੜੀਆਹ ॥ ਨਾਨਕ ਜਨਮ ਸਕਾਰਥਾ ਜੇ ਤਿਨ ਕੇ ਸੰਗ ਮਿਲਾਹਿ ॥੧॥ ਜਦ ਏਹ ਸਲੋਕ ਗੁਰੂ ਜੀ ਨੇ ਕਿਹਾ ਤਾਂ ਨੂਰਸ਼ਾਹ ਨੇ ਵਿਚਾਰ ਕੀਤੀ ਜੋ ਇਸ ਨੂੰ ਮਾਯਾ ਦਾ ਜਾਲ ਪਾਈਏ ਜੇ ਮਾਯਾ ਦਾ ਮੋਹ ਇਸ ਨੂੰ ਪਿਆ ਤਾਂ ਏਹ ਸਾਡੇ ਅਧੀਨ ਹੋ ਜਾਵੇਗਾ ਇਹ ਬਾਤ ਨੂਰਸ਼ਾਹ ਦੀ ਸੁਣ ਕਰ ਜਾ ਕੇ ਅਨੇਕ ਪ੍ਰਕਾਰ ਦੇ ਜ਼ਵਾਹਰ ਪਦਾਰਥ ਲੈ ਆਈਆਂ ਤੇ ਆਣ ਕਰ ਗੁਰੂ ਜੀ ਅਗੇ ਭੇਟ ਰਖੀਆਂ ਨੇ । ਤਾਂ ਗੁਰੂ ਜੀ ਸ਼ਬਦ ਕਿਹਾ । ਰਾਗ ਤਿਲੰਗ ਮਹਲਾ ੧ ॥ ਇਆਨੜੀਏ ਮਾਨੜਾ ਕਾਇ ਕਰੇਇ ॥ ਆਪਨੜੇ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ ਸਹੁ ਨੇੜੈ ਧਨ ਕਮਲੀਏ ਬਾਹਰਿ ਕਿਆ ਢੂਢੇਹਿ ॥ ਭੈ ਕੀਆ ਦੇਹ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ ਤਾਂ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥ ਇਆਣੀ ਬਾਲੀ ਕਿਆ ਕਰੇ ਜਾਂ ਧਨ ਕੰਤ ਨ ਭਾਵੈ ॥ ਕਰਣ ਪਲਾਹ ਕਰੈ ਬਹੁ ਤੇਰੇ ਸਾਧਨ ਮਹਿਲ ਨ ਪਾਵੈ ॥ ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥ ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥ ਜਾਇ ਪੁਛਹੁ ਸੁਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੁ ਭਲਾ ਕਰ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮ ਪਦਾਰਥ ਪਾਈਐ ਤਉ ਚਰਨੀ ਚਿਤ ਲਾਈਐ ॥ ਸਹੁ ਕਹੈ ਸੁ ਕੀਜੈ ਤਨੁ ਮਨੋ ਦੀਜੈ ਐਸਾ ਪਰਮਲ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥ ਆਪ ਗਵਾਈਐ ਤਾਂ ਸਹੁ ਪਾਈਐ ਅਉਰ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨ ਲੇਖੈ ਕਾਮਣਿ ਨਉਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੁਹਾਗਣਿ ਨਾਨਕ ਸਾ ਸਭਰਾਈ ॥ ਐਸੇ ਰੰਗਿ ਰਾਤੀ ਸਹਜਿ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥ ਸੁੰਦਰ ਸਾਇ ਸਰੂਪ ਬਿਚਖਣ ਕਹੀਐ ਸਾ ਸਿਆਣੀ ॥੪॥੧॥ ਜਦ ਇਹ ਸ਼ਬਦ ਸ੍ਰੀ ਗੁਰੂ ਜੀ ਨੇ ਕਹਿਆ ਤਾਂ ਉਨ੍ਹਾਂ ਕੁਤੀਆਂ ਤੇ ਛੱਤ੍ਰੀਆਂ ਦੇ ਖਾਂਵਦ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਗੁਰੂ ਜੀ ਕਿਹਾ ਭਾਈ ਇਸ ਪਦਾਰਥ ਦੀ ਧਰਮਸਾਲ ਬਨਾਓ ਅਤੇ ਸਾਧ ਸੰਗਤ ਦੀ ਸੇਵਾ ਕਰਿਆ ਕਰੋ ਨਿਰਅਭਿਮਾਨ ਹੋਵੋ ਮਨ ਨੀਵਾਂ ਕਰੋ ਸਤਿਨਾਮ ਦਾ ਜਾਪ ਕਰਿਆ ਕਰੋ ਤਾਂ ਤੁਹਾਡਾ ਭਲਾ ਹੋਵੇਗਾ ਜਾਂ ਸ੍ਰੀ ਬਾਬੇ ਜੀ ਇਹ ਬਚਨ ਕੀਤਾ ਤਾਂ ਓਹਨਾਂ ਔਰਤਾਂ ਦੇ ਭਰਤੇ ਭਾਈ ਬਾਲੇ ਜੀ ਦੇ ਚਰਨੀ ਆਇ ਲਗੇ ਕਹਿਓਨੇ ਸੰਤ ਜੀ ਤੁਸੀਂ ਦਇਆਲੂ ਹੋ ਜੀ ਧਰਮ ਮੂਰਤੀ ਹੋ ਜੀ ਸਾਨੂੰ ਬਖਸ਼ਾਵੋ ਜੀ ਤਾਂ ਭਾਈ ਬਾਲੇ ਨੇ ਕਿਹਾ ਜੀ ਸੰਤ ਨਰਮ ਚਿਤ ਹੈਨ

ਤੁਸੀਂ ਉਹਨਾਂ ਅਗੇ ਪ੍ਰਾਰਥਨਾ ਕਰੋ ਜੀ ਕਿ ਤੁਸਾਡਾ ਭਲਾ ਹੋਵੇਗਾ ਤਾਂ ਓਹ ਸਭ ਫੇਰ ਗੁਰੂ ਜੀ ਦੀ ਚਰਨੀਂ ਆਏ ਲਗੇ ਤਾਂ ਗੁਰੂ ਜੀ ਕਿਹਾ ਭਾਈ ਸਿੱਖ ਹੋਵਹੁ ਉਨ੍ਹਾਂ ਮਨਜੂਰ ਕੀਤਾ ਤਾਂ ਗੁਰੂ ਨਾਨਕ ਜੀ ਕਿਹਾ ਉਠ ਭਾਈ ਬਾਲਾ ਵਾਹਿਗੁਰੂ ਕਹਿ ਕਰ ਇਸਦੇ ਸਿਰ ਉਪਰੋਂ ਘੜਾ ਲਾਹਿ ਲੈ ਅਰ ਵਾਹਿਗੁਰੂ ਆਖਕੇ ਪਾਣੀ ਦੇ ਛਿਟੇ ਮਾਰੋ ਉਹ ਹੱਛੀਆਂ ਹੋ ਜਾਣਗੀਆਂ ਤਾਂ ਗੁਰੂ ਜੀ ਮੈਂ ਮਹਾਰਾਜ ਜੀ ਦਾ ਹੁਕਮ ਪਾਇਕੇ ਵਾਹਿਗੁਰੂ ਆਖਕੇ ਘੜਾ ਭੀ ਲਾਹ ਲਿਆ ਤੇ ਉਨ੍ਹਾਂ ਉਪਰ ਜਲ ਛਿਨਕਿਆ ਉਹ ਮਨੁਖ ਦੇਹ ਹੋ ਗਈਆਂ ਅਤੇ ਸਭਨਾਂ ਨੂੰ ਸਿਖ ਕੀਤਾ ਨਾਮ ਦਾ ਉਪਦੇਸ਼ ਦਿਤਾ ਲਗੇ ਸਭ ਗੁਰੂ ਗੁਰੂ ਜਪਣ ਧਰਮਸਾਲ ਬਣਵਾਈ ਗੁਰੂ ਜੀ ਕੇ ਸਿਖ ਹੋਏ ਤਾਂ ਨੂਰਸ਼ਾਹ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਤੇ ਕਿਹਾ ਜੀ ਕ੍ਰਿਪਾ ਦ੍ਰਿਸ਼ਟੀ ਕਰੋ ਤਾਂ ਗੁਰੂ ਜੀ ਉਸ ਨੂੰ ਨਾਮ ਦੇਕੇ ਸਿਖਣੀ ਬਣਾਯਾ ਤੇ ਨੂਰਸ਼ਾਹ ਨੂੰ ਬਚਨ ਕਿਹਾ ਕਿ ਜੋ ਸਾਡਾ ਸਿਖ ਏਥੇ ਆਵੇ ਅਤੇ ਸਾਡਾ ਨਾਮ ਲਵੇ ਉਹਨੂੰ ਕਿਸੇ ਤਰ੍ਹਾਂ ਦਾ ਦੁਖ ਨ ਦੇਣਾ ਤਾਂ ਨੂਰਸ਼ਾਹ ਨੇ ਕਿਹਾ ਜੀ ਆਪਦਾ ਸਿਖ ਛੋਡ ਕਰ ਜੇ ਆਪਦਾ ਕੂਕਰ ਆਵੇ ਤਾਂ ਉਸ ਦੀ ਭੀ ਪੂਜਾ ਹੋਵੇਗੀ ਸ੍ਰੀ ਗੁਰੂ ਜੀ ਉਨ੍ਹਾਂ ਲੋਕਾਂ ਨੂੰ ਸਿਖ ਕਰਕੇ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥ ਸਾਖੀ ਹੋਰ ਚਲੀ ॥੯੮॥

## ਅਗੇ ਸਾਖੀ ਇਕ ਜਿਮੀਦਾਰ ਭੂਮੀਏ ਨਾਲ ਹੋਈ

ਇਕ ਜ਼ਿਮੀਂਦਾਰ ਭੂਮੀਆ ਸੀ ਢਾਕੇ ਮੇਂ ਰਹਿੰਦਾ ਸੀ ਪਰ ਉਸਦਾ ਇਹ ਕੰਮ ਸੀ ਕਿ ਦਿਨੇ ਰਸਤੇ ਵਿਚ ਧਾੜਾ ਪਾਵਨਾ ਤੇ ਰਾਤ ਨੂੰ ਲੋਕਾਂ ਦੇ ਘਰ ਚੋਰੀ ਕਰਾਵਨੀ ਏਹ ਰੋਜਗਾਰ ਕਰਨਾ ਅਤੇ ਉਸ ਨਗਰੀ ਵਿਚ ਉਸ ਭੂਮੀਏ ਨੇ ਲੋਕਾਂ ਨੂੰ ਏਹ ਗਲ ਆਖੀ ਕਿ ਭਾਈ ਇਸ ਨਗਰੀ ਵਿਚ ਜੋ ਕੋਈ ਸਾਧ ਫਕੀਰ ਆਵੇ ਤਾਂ ਰਾਤ ਨਹੀਂ ਰਹਿਣ ਦੇਣਾ ਜੇ ਕੋਈ ਰਾਤ ਰਹਿਣ ਦੇਵੇਗਾ ਤਾਂ ਉਸਦਾ ਘਰ ਬਾਰ ਮੈਂ ਸਭ ਲੁਟ ਲਵਾਂਗਾ ਫੇਰ ਉਨ੍ਹਾਂ ਨਗਰ ਵਾਸੀਆਂ ਆਖਿਆ ਭਾਈ ਜੇ ਕੋਈ ਵਸਤੀ ਵੇਖਕੇ ਆਇ ਵੜੇ ਤਾਂ ਅਸੀਂ ਉਸ ਨੂੰ ਕੀ ਆਖੀਏ ਤਾਂ ਉਸ ਭੂਮੀਏਂ ਕਿਹਾ ਭਾਈ ਜੇ ਕੋਈ ਏਥੇ ਰਾਤ ਰਹਿਣ ਵਾਸਤੇ ਆਵੇ ਤਾਂ ਉਸਨੂੰ ਤੁਸੀਂ ਮੇਰੇ ਘਰ ਭੇਜ ਦੇਣਾ ਇਹ ਜਿਮੀਂਦਾਰ ਨੇ ਉਹਨਾਂ ਲੋਕਾਂ ਨੂੰ ਕਹਿਕੇ ਆਪਣੇ ਘਰ ਮੈਂ ਇਕ ਧਰਮਸਾਲ ਬਣਵਾਈ ਅਤੇ ਅਠੇ ਪਹਿਰ ਲੰਗਰ ਪਕਦਾ ਰਹਿਆ ਕਰੇ ਤੇ ਜੋ ਕੋਈ ਉਸਦੇ ਘਰ ਆਵੇ ਸੋ ਪ੍ਰਸ਼ਾਦ ਖਵਾਏ ਬਗੈਰ ਨਾ ਜਾਣ ਦੇਵੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਜੀਵਾਂ ਦਾ ਉਧਾਰ ਕਰਦੇ ਕਰਦੇ ਇਕ ਦਿਨ ਓਥੇ ਗਿਰਾਂ ਵਿਚ ਜਾਇ ਪਹੁੰਚੇ ਤਾਂ ਇਕ ਭਲੇ ਆਦਮੀ ਦੇ ਅਸਥਾਨ ਉਪਰ ਜਾਇ ਬੈਠੇ ਤਾਂ ਉਹਨਾਂ ਨੇ ਇਕਠੇ ਹੋਇ ਕਰ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਕਹਿਓਨੇ ਹੇ ਨਾਥ ਜੀ ਏਥੇ ਆਪ ਨਾ ਬੈਠੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਜੀ ਵਸਤੀ ਵੇਖਕਰ ਹਰ ਇਕ ਨੇ ਔਣਾ ਹੈ ਕਿਉਂ ਜੋ ਉਜਾੜ ਵਿਚ ਤਾਂ ਕੋਈ ਨਹੀਂ ਬੈਠ ਸਕਦਾ ਤਾਂ ਉਨ੍ਹਾਂ ਆਖਿਆ ਹੇ ਸਾਧ ਜੀ ਇਸ ਜਗ੍ਹਾ ਜੋ ਸਰਦਾਰ ਹੈ ਉਸਦਾ ਇਹ ਹੁਕਮ ਹੈ ਜੀ ਕਿ ਜੋ ਸਾਧ ਫਕ ਾ ਇਥੇ ਆਵੇ

ਸੋ ਉਸਨੂੰ ਮੇਰੇ ਘਰ ਭੇਜ ਦੇਣਾ ਤੇ ਤੁਸਾਂ ਕਿਸੇ ਨੂੰ ਪਾਸ ਬੈਠਣ ਨਹੀਂ ਦੇਣਾ ਤਾਂ ਸ੍ਰੀ ਗੁਰੂ ਜੀ ਕਿਹਾ ਚਲੋ ਭਾਈ ਬਾਲਾ ਤੇ ਮਰਦਾਨਾ ਅਸੀਂ ਉਸਦੇ ਘਰ ਚਲ ਬੈਠੀਏਂਗੇ ਤਾਂ ਗੁਰੂ ਜੀ ਮੈਂ ਭੀ ਤੇ ਮਰਦਾਨੇ ਭੀ ਹਥ ਜੋੜਕੇ ਆਖਿਆ ਚਲੋ ਗੁਰੂ ਜੀ ਤਾਂ ਫੇਰ ਗੁਰੂ ਨਾਨਕ ਜੀ ਓਥੋਂ ਉਠਕਰ ਓਸ ਭੂਮੀਏਂ ਦੇ ਘਰ ਜਾਇ ਬੈਠੇ ਤਾਂ ਓਸ ਜਿਮੀਂਦਾਰ ਭੂਮੀਏ ਨੂੰ ਖਬਰ ਹੋਈ ਜੋ ਸਾਧ ਤਿੰਨ ਪ੍ਰਮੇਸ਼ਰ ਦੇ ਪਿਆਰੇ ਏਥੇ ਆਏ ਹੈਨ ਤਾਂ ਓਹ ਭੂਮੀਆਂ ਸ੍ਰੀ ਗੁਰੂ ਜੀ ਦੀ ਚਰਨੀਂ ਆਏ ਪਿਆ ਤਾਂ ਗੁਰੂ ਜੀ ਕਿਹਾ ਆਓ ਭਾਈ ਸਿਖਾ ਪਰਮੇਸ਼ਰ ਤੇਰਾ ਭਲਾ ਕਰੇ ਤਾਂ ਉਸ ਭੂਮੀਏ ਹਥ ਜੋੜਕਰ ਬੇਨਤੀ ਕਰੀ ਗਰੀਬ ਨਿਵਾਜ ਜੀ ਪ੍ਰਸਾਦਿ ਤਿਆਰ ਹੈ ਅਰ ਚਲਕੇ ਛਕੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਪ੍ਰਸਾਦਿ ਭੀ ਕਰ ਲੇਵਾਂਗੇ ਤਾਂ ਸ੍ਰੀ ਗੁਰੂ ਜੀ ਘਟ ਘਟ ਦੀ ਜਾਨਣਹਾਰੇ ਪਰ ਬਾਹਰਲੇ ਦਿਲੋਂ ਉਸ ਪਾਸੋਂ ਕਹਾਯਾ ਤੇ ਫੇਰ ਗੁਰੂ ਜੀ ਉਸਨੂੰ ਪੁਛਿਆ ਸੁਣ ਭਾਈ ਸਿਖਾ ਇਹ ਜੋ ਲੰਗਰ ਅਠੋ ਪਹਿਰ ਤੇਰੇ ਘਰ ਲਗਾ ਰਹਿੰਦਾ ਹੈ ਸੋ ਭਾਈ ਸਿਖਾ ਤੂੰ ਕਿਰਤ ਕੀ ਕਰਦਾ ਹੈਂ ਉਸ ਭੂਮੀਏ ਗੁਰੂ ਜੀ ਕਾ ਦਰਸ਼ਨ ਕੀਤਾ ਦਰਸ਼ਨ ਦੇ ਫਲ ਕਰ ਉਸਦੀ ਬੁਧਿ ਨਿਰਮਲ ਹੋਇ ਆਈ ਤਾਂ ਉਸ ਨੇ ਆਪਣੀ ਕਿਰਤ ਸੱਚ ਸੱਚ ਗੁਰੂ ਜੀ ਦੇ ਅਗੇ ਦਸ ਦਿਤੀ ਹੇ ਦੀਨ ਦਇਆਲ ਜੀ ਮੇਰੀ ਕਿਰਤ ਏਹ ਹੈ ਜੀ ਦਿਨੇ ਮੈਂ ਰਾਹੀ ਮਾਰਦਾ ਹਾਂ ਤੇ ਰਾਤ ਨੂੰ ਚੋਰ ਲਾਂਵਦਾ ਹਾਂ ਜਦ ਉਸ ਨੇ ਇਹ ਗਲ ਆਖੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੇਰਾ ਪ੍ਰਸਾਦਿ ਅਸੀਂ ਨਹੀਂ ਖਾਂਦੇ ਤਾਂ ਓਸ ਭੂਮੀਏਂ ਨੇ ਅਰਜ਼ ਕੀਤੀ ਹੇ ਮੇਹਰਬਾਨ ਜੀ ਜੇ ਆਪ ਕੁਛ ਮੂੰਹ ਨ ਪਾਓਗੇ ਤਾਂ ਮੇਰਾ ਭਲਾ ਕਿਉਂ ਕਰ ਹੋਸੀ ਤਾਂ ਗੁਰੂ ਜੀ ਕਿਹਾ ਭਾਈ ਜੇ ਤੂੰ ਇਹ ਕਿਰਤ ਛਡੇਂਗਾ ਤੇ ਕੋਈ ਧਰਮ ਦੀ ਕਿਰਤ ਕਰੇਂਗਾ ਤਾਂ ਅਸੀਂ ਪ੍ਰਸਾਦਿ ਖਾਵਾਂਗੇ ਅਤੇ ਭੂਮੀਆਂ ਦੇਵਣ ਵਾਲਾ ਤਾਂ ਸਭ ਨੂੰ ਪ੍ਰਮੇਸ਼ਰ ਹੈ ਤਾਂ ਫੇਰ ਭੂਮੀਏ ਕਿਹਾ ਜੀ ਹੋਰ ਜੋ ਕੁਛ ਕਹੋਗੇ ਸੋਈ ਮੈਂ ਮੰਨਾਂਗਾ ਜੀ ਪਰ ਇਹ ਕਿਰਤ ਮੇਰੇ ਪਾਸੋਂ ਛੁਟਨੀ ਨਹੀਂ ਜੀ ਅਰ ਪਿਛੇ ਭੀ ਏਹੋ ਕਿਰਤ ਮੇਰੇ ਪਿਓ ਦਾਦੇ ਥੀਂ ਹੁੰਦੀ ਆਈ ਹੈ ਤਾਂ ਗੁਰੂ ਜੀ ਕਹਿਆ ਭਾਈ ਏਸਨੇ ਸਚੋ ਹੀ ਸਚ ਆਖ ਦਿਤਾ ਹੈ ਤਾਂ ਸ੍ਰੀ ਬਾਬੇ ਨਾਨਕ ਜੀ ਇਹ ਤੁਕ ਆਖੀ—

ਏਹ ਸਚ ਸਭਨਾ ਕਾ ਖਸਮ ਹੈ ਜਿਸ ਬਖਸੈ ਤਿਸ ਦੇਇ ॥ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਸਿਖਾ ਜੇ ਤੂੰ ਅਸਾਡੇ ਤਿੰਨ ਬਚਨ ਮੰਨੇ ਤਾਂ ਅਸੀਂ ਤੇਰਾ ਪ੍ਰਸਾਦ ਕਰੀਏਂਗੇ ਤਾਂ ਉਸਨੇ ਕਹਿਆ ਗਰੀਬ ਨਿਵਾਜ ਜੀ ਹੋਰ ਜੋ ਤੁਸੀਂ ਕਹੋਗੇ ਸੋ ਮੰਨਾਂਗਾ ਜੀ ਤਾਂ ਗੁਰੂ ਜੀ ਕਿਹਾ ਸੁਣ ਭਾਈ ਸਿਖਾ ਇਕ ਤਾਂ ਤੂੰ ਸਚ ਬੋਲਿਆ ਕਰ ਦੂਜਾ ਜਿਸਦਾ ਲੂਣ ਖਾਣਾ ਉਸ ਦਾ ਬੁਰਾ ਨਹੀਂ ਕਰਨਾ ਅਰ ਤੀਜੇ ਗਰੀਬ ਮਾਰ ਨਹੀਂ ਕਰਨੀ ਤਾਂ ਉਸ ਭੂਮੀਏਂ ਇਹ ਗਲ ਸੁਣ ਕਰ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਤੇ ਆਖਿਆ ਜੀ ਇਹ ਤਿੰਨ ਬਚਨ ਮੈਂ ਮਨਜੂਰ ਕੀਤੇ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸਚ ਦੇ ਪ੍ਰਥਾਇ ਇਕ ਪਉੜੀ ਆਖੀ। ਸਚਾ ਸਾਹਿਬ ਏਕ ਤੂੰ ਜਿਸ ਸਚੋ ਸਚ ਵਰਤਾਇਆ ॥ ਜਿਸ ਤੂੰ ਦੇਹਿ ਤਿਸ ਮਿਲੈ ਸਚ ਤਾਂ ਤਿਨੀ ਸਚ ਕਮਾਇਆ। ਸਤਿਗੁਰ ਮਿਲਿਐ ਸਚ ਪਾਇਆ ਜਿਨਕੈ ਹਿਰਦੈ ਸਚ

ਵਸਾਇਆ। ਮੂਰਖ ਸਚ ਨ ਜਾਣਨੀ ਮਨਮੁਖੀ ਜਨਮ ਗਵਾਇਆ। ਵਿਚ ਦੁਨੀਆਂ ਕਾਹੇ ਆਇਆ। ਤਾਂ ਗੁਰੂ ਨਾਨਕ ਜੀ ਕਹਿਆ ਹੇ ਭੂਮੀਆਂ ਏਹ ਸਚ ਬੋਲਣਾ ਤਾਂ ਪ੍ਰਵਾਨ ਹੁੰਦਾ ਹੈ ਜਾਂ ਇਹ ਰਹਿਤਾਂ ਧਾਰੇਂ ਤਾਂ ਭੂਮੀਏਂ ਕਹਿਆ ਜੀ ਕੇਹੜੀਆਂ ਰਹਿਤਾਂ ਹੈਨ ਸੋ ਕਹੋ ਜੀ। ਰਾਗ ਆਸਾ ਮਹਲਾ ੧ ॥ ਸਚ ਤਾ ਪਰ ਜਾਣੀਐ ਜਾਂ ਰਿਦੇ ਸਚਾ ਹੋਇ ॥ ਕੂੜ ਕੀ ਮਲ ਉਤਰੇ ਤਨ ਕਰੈ ਹਛਾ ਹੋਇ ॥ ਸਚ ਤਾਂ ਪਰ ਜਾਣੀਐ ਜਾਂ ਸਚ ਧਰੇ ਪਿਆਰ ॥ ਨਾਉ ਸੁਣ ਮਨ ਰਹਸੀਐ ਤਾਂ ਪਾਏ ਮੋਖ ਦੁਆਰ ॥ ਸਚ ਤਾਂ ਪਰ ਜਾਣੀਐ ਜਾਂ ਜੁਗਤ ਜਾਣੈ ਜੀਉ ॥ ਧਰਤ ਕਾਇਆ ਸਾਧ ਕੈ ਵਿਚ ਦੇਇ ਕਰਤਾ ਬੀਉ ॥ ਸਚ ਤਾਂ ਪਰ ਜਾਣੀਐ ਜਾਂ ਸਿਖ ਸਚੀ ਲੇਇ ॥ ਦਇਆ ਜਾਣੈ ਜੀਅ ਕੀ ਕਿਛ ਪੁੰਨ ਦਾਨ ਕਰੇਇ॥ ਸਚ ਤਾਂ ਪਰ ਜਾਣੀਐ ਜਾਂ ਆਤਮ ਤੀਰਥ ਕਰੈ ਨਿਵਾਸ ॥ ਸਤਿਗੁਰੂ ਨੋ ਪੁਛਕੈ ਬਹਿ ਰਹੈ ਕਰੇ ਨਿਵਾਸ ॥ ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥ ਨਾਨਕ ਵਖਾਣੇ ਬੇਨਤੀ ਜਿਨ ਸਚ ਪਲੈ ਹੋਇ ॥੧॥ ਇਹ ਸਲੋਕ ਸ੍ਰੀ ਗੁਰੂ ਨਾਨਕ ਜੀ ਦੀ ਰਸਨਾ ਤੋਂ ਸ੍ਰਵਣ ਕਰਕੇ ਭੂਮੀਏਂ ਨੇ ਕਿਹਾ ਹੇ ਸੰਤ ਜੀ ਜੋ ਆਪ ਕੇ ਬਚਨ ਮੈਂ ਮੰਨ ਲਏ ਤਾਂ ਗੁਰੂ ਜੀ ਬਹੁਤ ਤਗੀਦ ਕੀਤੀ ਭੂਮੀਏਂ ਬਚਨ ਦਿਤਾ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਸਿਖਾ ਜੋ ਤੈਂ ਪਿਛੇ ਕਰਮ ਕੀਤੇ ਹੈਨ ਸੋ ਭੀ ਤੇਰੇ ਬਖਸ਼ੇ ਹੈਨ ਤੇ ਜੋ ਹੁਣ ਕਰਮ ਕਰਦਾ ਹੈਂ ਸੋ ਭੀ ਬਖਸ਼ੇ ਹੈਨ ਅਤੇ ਪਰਮੇਸ਼ਰ ਦੀ ਦਰਗਾਹ ਵਿਚ ਅਸੀਂ ਤੇਰਿਆਂ ਅਮਲਾਂ ਦੇ ਜਾਮਨ ਹੋਵਾਂਗੇ ਤੂੰ ਤਿੰਨ ਬਚਨ ਜ਼ਰੂਰ ਮੰਨਨੇ ਤਾਂ ਉਸ ਸਿਖ ਨੇ ਮਥਾ ਟੇਕਿਆ ਤਾਂ ਗੁਰੂ ਨਾਨਕ ਜੀ ਨੇ ਉਸ ਦੇ ਘਰ ਪ੍ਰਸਾਦ ਪਾਯਾ ਤਾਂ ਗੁਰੂ ਜੀ ਉਸਦੇ ਡੇਰੇ ਪੰਜ ਦਿਨ ਰਹੇ ਉਸ ਸਿਖ ਭੂਮੀਏਂ ਬਹੁਤ ਸੇਵਾ ਕੀਤੀ ਤਾਂ ਗੁਰੂ ਨਾਨਕ ਉਸ ਨੂੰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ਤਾਂ ਪਿਛੇ ਉਸ ਨੇ ਵੀਚਾਰਿਆ ਭਾਈ ਮੈਂ ਹੁਣ ਕਿਸ ਜੀਵਣ ਤੇ ਪਾਪ ਕਰਦਾ ਹਾਂ ਇਕ ਤਾਂ ਮੈਨੂੰ ਸਾਧੂ ਕਾ ਸੰਗ ਭਯਾ ਹੈ ਦੂਸਰਾ ਸਤਿਗੁਰ ਦਾ ਦਰਸ਼ਨ ਹੋਯਾ ਹੈ ਇਹ ਚਿੰਤਾ ਕਰੇ ਤੇ ਇਕ ਦਿਨ ਉਸ ਭੂਮੀਏ ਮਨ ਵਿਚ ਵਿਚਾਰ ਕੀਤੀ ਭਾਈ ਹੁਣ ਮੈਂ ਕਿਸੇ ਰਾਜੇ ਦਾ ਭੰਡਾਰ ਭੰਨਕੇ ਪਦਾਰਥ ਲਿਆਵਾਂ ਨਾਲੇ ਆਪ ਖਾਵਾਂ ਨਾਲੇ ਫਕੀਰਾਂ ਨੂੰ ਖੁਲਾਵਾਂਗਾ ਇਹ ਉਸ ਨੇ ਵਿਚਾਰ ਕਰਕੇ ਬਹੁਤ ਹਛੇ ਕਪੜੇ ਅਤੇ ਇਸ਼ਨਾਨ ਕਰਕੇ ਪੁਸ਼ਾਕ ਪੈਹਰਨ ਕਰੀ ਔਰ ਕੜਾ ਕੰਠਾ ਕੁੰਡਲ ਮੋਤੀ ਜਵਾਹਰਾਤ ਪੈਹਨ ਕਰ ਸੀਸ ਤੇ ਦਸਤਾਰ ਸਜਾਈ ਜਦ ਚਾਰ ਘੜੀਆਂ ਰਾਤ ਗਈ ਤਾਂ ਉਹ ਸਿਖ ਰਾਜੇ ਦੇ ਦਰਵਾਜੇ ਉਪਰ ਜਾਇ ਖੜਾ ਹੂਆ ਉਹ ਅੰਦਰ ਨੂੰ ਚਲਿਆ ਤਾਂ ਚੌਂਕੀਦਾਰ ਨੇ ਕਹਾ ਭਾਈ ਤੂੰ ਕੌਣ ਹੈਂ ਜੋ ਇਸ ਵਕਤ ਤੂੰ ਰਾਜਾ ਦੇ ਅੰਦਰ ਜਾਂਦਾ ਹੈ ਤਾਂ ਭੂਮੀਏਂ ਮਨ ਵਿਚ ਵਿਚਾਰ ਕੀਤੀ ਜੋ ਭਾਈ ਮੈਨੂੰ ਗੁਰੂ ਜੀ ਦਾ ਹੁਕਮ ਹੈ ਕਿ ਸਚ ਬੋਲਣਾ ਤੇ ਹੁਣ ਤਾਂ ਭਾਵੇਂ ਮਾਰਿਆ ਹੀ ਜਾਵਾਂ ਤੇ ਭਾਵੇਂ ਬਚ ਰਹਾਂ ਪਰ ਮੈਂ ਤਾਂ ਝੂਠ ਨਹੀਂ ਕਹਿਣਾ ਤਾਂ ਭੂਮੀਏਂ ਕਹਾ ਭਾਈ ਮੈਂ ਚੋਰ ਹਾਂ ਤਾਂ ਓਨਾਂ ਦਰਵਾਨਾਂ ਕਿਹਾ ਭਾਈ ਤੂੰ ਕੋਈ ਆਪਣਾ ਹੀ ਹੈਂ ਤੇ ਅਸਾਂ ਨੂੰ ਹਸਦਾ ਹੈਂ ਤਾਂ ਦਰਵਾਨਾਂ ਕਿਹਾ ਭਾਈ ਜੇ ਹੋਰ ਚੋਰ ਹੁੰਦਾ ਤਾਂ ਆਪਣੇ ਮੂੰਹੋਂ ਕਿਉਂ ਕਹਿੰਦਾ ਜੇ ਮੈਂ ਚੋਰ ਹਾਂ ਏਹ ਵਿਚਾਰ ਕੇ ਦਰਵਾਨਾਂ ਕਿਹਾ ਜਾਹ ਭਾਈ ਜੀ ਤੂੰ ਰਾਜਾ

ਦਾ ਸੰਬੰਧੀ ਹੈਂ ਤਾਂ ਓਹ ਸਿਖ ਰਾਜਾ ਦੇ ਅੰਦਰ ਜਾਇ ਵੜਿਆ ਤਾਂ ਦੇਖਦਾ ੨ ਜੋ ਖਾਸ ਤੋਸ਼ੇ ਖਾਨਾ ਸੀ ਉਸ ਦੇ ਅੰਦਰ ਜਾਇ ਬੈਠਾ ਤਾਂ ਉਸ ਸਿਖ ਨੇ ਹੀਰੇ ਮੋਤੀ ਜਵਾਹਰ ਤੇ ਮੋਹਰਾਂ ਏਹ ਚੀਜਾਂ ਇਕਤ੍ਰ ਕਰਕੇ ਪੰਡ ਬਧੀ ਤਾਂ ਫੇਰ ਉਸ ਸਿਖ ਦੀ ਨਜ਼ਰ ਪਈ ਇਕ ਸਵਰਣ ਦੀ ਰਕੇਬੀ ਆਲੇ ਵਿਚ ਪਈ ਹੋਈ ਸੀ ਜਾਂ ਉਸ ਨੇ ਉਸ ਨੂੰ ਹਥ੍ਹ ਪਾਯਾ ਤੇ ਉਸਦੇ ਵਿਚ ਦੇਖਿਆ ਕੁਛ ਬਰੀਕ ਕੁਟੀ ਹੋਈ ਚੀਜ਼ ਹੈ ਉਸ ਦੀਆਂ ਉਂਗਲੀਆਂ ਨਾਲ ਓਹ ਚੀਜ਼ ਲੱਗੀ ਤੇ ਉਸਨੇ ਜਬਾਨ ਨੂੰ ਲਾਯਾ ਤੇ ਨਿਮਕ ਦਾ ਸੁਆਦ ਆਯਾ ਤਾਂ ਉਸ ਨੇ ਮਨ ਮੇਂ ਕਿਹਾ ਭਾਈ ਮੈਨੂੰ ਸੰਤਾਂ ਦੀ ਆਗਿਆ ਹੈ ਲੂਣ ਖਾ ਕੇ ਬੁਰਾ ਨਹੀਂ ਮੰਗਣਾ ਤੇ ਉਹ ਰਾਜਾ ਦਾ ਚੂਰਨ ਸੀ ਜੇਹੜਾ ਉਸਦੇ ਮੂੰਹ ਵਿਚ ਪਿਆ ਸੀ ਤਾਂ ਉਹ ਸਿਖ ਖਾਲੀ ਆਪਣੇ ਘਰ ਨੂੰ ਉਠ ਆਯਾ ਜਾਂ ਸਵੇਰ ਹੋਈ ਤਾਂ ਰੌਲਾ ਹੋਏ ਰਹਿਆ ਕਿ ਰਾਜੇ ਦਾ ਭੰਡਾਰ ਭਜਾ ਜਦ ਰਾਜੇ ਆਇ ਕਰ ਦੇਖਿਆ ਤਾਂ ਪਦਾਰਥ ਸਭ ਹੈਨ ਪੰਡ ਬਧੀ ਹੋਈ ਹੈ ਤੇ ਗਈ ਇਕ ਕੌਡੀ ਵੀ ਨਹੀਂ ਜਾਂ ਸਭ ਚੀਜ਼ ਦੀ ਤਲਾਸ਼ੀ ਕੀਤੀ ਤੇ ਦੇਖਣ ਤਾਂ ਕੁਝ ਵੀ ਨਹੀਂ ਗਿਆ ਹੈ ਤਾਂ ਰਾਜੇ ਨੂੰ ਬੜੀ ਚਿੰਤਾ ਹੋਈ ਕਿ ਹੇ ਪ੍ਰਮੇਸ਼ਰ ਏਹ ਕਿਆ ਹੋਯਾ ਹੈ ਕਿ ਮੇਰੇ ਭੰਡਾਰ ਵਿਚੋਂ ਚੋਰ ਖਾਲੀ ਗਿਆ ਤਾਂ ਰਾਜੇ ਨੇ ਦਰਵਾਨਾਂ ਨੂੰ ਪੁਛਿਆ ਭਾਈ ਸੱਚ ਦਸੋ ਜੋ ਰਾਤ ਨੂੰ ਏਥੇ ਕੌਣ ਆਯਾ ਹੈ ਤਾਂ ਉਹਨਾਂ ਦਰਵਾਨਾਂ ਨੇ ਅਰਜ਼ ਕੀਤੀ ਹੇ ਰਾਜਾਧਿਰਾਜ ਇਕ ਆਦਮੀ ਬੜਾ ਭਲਾ ਮਾਨਸ ਚੰਗੇ ਵਸਤ੍ਰ ਪੈਹਰੇ ਹੋਏ ਔਰ ਜੇਵਰ ਪਿਆ ਹੋਯਾ ਚਾਰ ਘੜੀਆਂ ਰਾਤ ਗਈ ਉਹ ਆਪਕੇ ਦਰਵਾਜੇ ਦੇ ਅੰਦਰ ਜਾਣ ਲੱਗਾ ਸੀ ਤਾਂ ਅਸਾਂ ਉਸ ਨੂੰ ਪੁਛਿਆ ਭਾਈ ਤੂੰ ਕੌਣ ਹੈਂ ਇਸ ਵਕਤ ਅੰਦਰ ਜਾਂਦਾ ਹੈਂ ਤਾਂ ਉਸਨੇ ਕਿਹਾ ਭਾਈ ਮੈਂ ਚੋਰ ਹਾਂ ਅਸਾਂ ਕਿਹਾ ਭਾਈ ਤੂੰ ਕੋਈ ਆਪਣਾ ਹੈਂ ਤੇ ਸਾਨੂੰ ਹਸਦਾ ਹੈਂ ਸੋ ਹੇ ਗਰੀਬ ਨਿਵਾਜ਼ ਜੀ ਅਸਾਂ ਕਿਹਾ ਜੀ ਜਾਹ ਸੋ ਉਹ ਅੰਦਰ ਲੰਘਿਆ ਹੈ ਜੀ ਅਤੇ ਰਾਜਾ ਜੀ ਹੋਰ ਤਾਂ ਕੋਈ ਨਹੀਂ ਆਯਾ ਤਾਂ ਰਾਜੇ ਹੁਕਮ ਦਿਤਾ ਭਾਈ ਉਸ ਆਦਮੀ ਦੀ ਤਲਾਸ਼ ਕਰੋ ਤਾਂ ਦਰਵਾਨ ਉਸਦੀ ਤਲਾਸ਼ ਲਗੇ ਕਰਨ ਓਹ ਕਿਤੇ ਨਹੀਂ ਮਿਲਿਆ ਫੇਰ ਰਾਜੇ ਹੁਕਮ ਦਿਤਾ ਭਾਈ ਢੰਡੋਰਾ ਫੇਰੋ ਕਿ ਜੋ ਚੋਰ ਹੈ ਸੋ ਮੈਨੂੰ ਆਇ ਮਿਲੇ ਤਾਂ ਮੈਂ ਖੜੋਤੀ ਪਾਤਸ਼ਾਹੀ ਉਸ ਨੂੰ ਦੇਵਾਂਗਾ ਏਹ ਰਾਜੇ ਦਾ ਹੁਕਮ ਲੈ ਕੇ ਦਰਵਾਨਾਂ ਤਿੰਨ ਦਿਨ ਢੰਢੋਰਾ ਫੇਰਿਆ ਪਰ ਚੋਰ ਰਾਜਾ ਨੂੰ ਮਿਲਿਆ ਨਹੀਂ ਤਾਂ ਰਾਜੇ ਖਫਾ ਹੋਕੇ ਕਿਹਾ ਕਿ ਬਦਮਾਸ਼ ਔਰ ਨਕੰਮਾ ਹੋਵੇ ਉਸਨੂੰ ਪਕੜੋ ਮਾਰੋ ਜਾਂ ਰਾਜੇ ਦੀ ਆਗਿਆ ਹੋਈ ਤਾਂ ਲਗੇ ਗਰੀਬਾਂ ਨੂੰ ਮਾਰਨ ਏਹ ਗਲ ਸਾਰੇ ਫੈਲ ਗਈ ਤਾਂ ਉਸ ਸਿਖ ਨੇ ਕਿਹਾ ਭਾਈ ਮੈਨੂੰ ਗੁਰੂ ਕਾ ਹੁਕਮ ਹੈ ਜੋ ਗਰੀਬ ਮਾਰ ਨਹੀਂ ਕਰਨੀ ਤੇ ਹੁਣ ਤਾਂ ਏਹ ਮੇਰੇ ਪਿਛੇ ਗਰੀਬ ਮਾਰੀਦੇ ਹੈਂ ਸੋ ਹੁਣ ਮੈਂ ਰਾਜਾ ਨੂੰ ਜਾਇ ਮਿਲਦਾ ਹਾਂ ਭਾਵੇਂ ਮੈਨੂੰ ਮਾਰੇ ਤੇ ਭਾਵੇਂ ਛਡੇ ਤਾਂ ਉਸ ਚੋਰ ਨੇ ਰਾਜਾ ਨੂੰ ਜਾਇ ਕਰ ਕਹਾ ਹੇ ਰਾਜਾ ਜੀ ਇਨ੍ਹਾਂ ਗਰੀਬਾਂ ਨੂੰ ਤੂੰ ਛਡ ਦੇਹ ਕਿਉਂ ਜੋ ਤੇਰਾ ਚੋਰ ਮੈਂ ਹਾਂ ਜੋ ਤੂੰ ਪੁਛਣਾ ਹੈ ਸੋ ਮੈਨੂੰ ਪੁਛ ਲੈ ਮੈਂ ਉਤਰ ਦੇਵਾਂਗਾ ਜਦ ਰਾਜੇ ਨੇ ਏਹ ਸੁਣਿਆਂ ਤਾਂ ਸਭ ਲੋਕ ਛਡ ਦਿਤੇ ਤਾਂ ਉਸ ਨੂੰ ਪੁਛਿਆ ਭਾਈ ਸਿਖਾ ਤੂੰ ਮੈਨੂੰ ਏਹ ਦਸ ਜੋ ਮੇਰੇ ਤੋਸ਼ੇਖਾਨੇ ਵਿਚੋਂ ਤੂੰ ਖਾਲੀ ਕਿਉਂ ਗਿਆ ਹੈਂ ਉਸ ਸਮੇਂ ਤੇਰੇ ਮਨ ਵਿਚ

ਕਿਆ ਆਈ ਸੀ ਤਾਂ ਉਸ ਭੂਮੀਏ ਸਿਖ ਨੇ ਆਖਿਆ ਸੁਣੋ ਰਾਜਾ ਜੀ ਮੈਨੂੰ ਪੂਰਾ ਗੁਰੂ ਮਿਲਿਆ ਹੈ ਤਾਂ ਉਸ ਰਾਜਾ ਨੇ ਕਿਹਾ ਭਾਈ ਸਿਖਾ ਓਸ ਗੁਰੂ ਦੀ ਕਿਆ ਨਿਸ਼ਾਨੀ ਹੈ ਤਾਂ ਉਸ ਭੂਮੀਏਂ ਸਿਖ ਨੇ ਆਪਣੀ ਸਭ ਹਕੀਕਤ ਸ੍ਰੀ ਗੁਰੂ ਨਾਨਕ ਜੀ ਦੇ ਮਿਲਣ ਦੀ ਤੇ ਤਿੰਨ ਬਚਨ ਮੰਨਣ ਦੀ ਸੰਪੂਰਨ ਕਥਾ ਸੁਣਾਈ ਜਦ ਉਸ ਰਾਜੇ ਨੇ ਗੁਰੂ ਜੀ ਦੀ ਸਭ ਹਕੀਕਤ ਸੁਣੀ ਤਾਂ ਬੜਾ ਪ੍ਰਸੰਨ ਹੋਯਾ ਬਹੁਤ ਬਿਗਸਿਆ ਅਤੇ ਕਿਹਾ ਸਿਖਾ ਤੂੰ ਧੰਨ ਹੈਂ ਧੰਨ ਤੇਰਾ ਗੁਰੂ ਹੈ ਜਿਸ ਨੇ ਤੈਨੂੰ ਇਹ ਉਪਦੇਸ਼ ਦੀਆ ਹੈ ਅਤੇ ਧੰਨ ਤੇਰੀ ਪ੍ਰਤੀਤ ਹੈ ਜੋ ਤੂੰ ਸਾਧ ਕੇ ਬਚਨਾਂ ਉਪਰ ਨਿਸਚਾ ਕੀਤਾ ਹੈ ਤੂੰ ਮੇਰੇ ਸਿਰ ਵਜ਼ੀਰਾਂ ਦਾ ਵਜ਼ੀਰ ਹੋਇਓਂ ਤਾਂ ਰਾਜੇ ਨੇ ਉਸ ਸਿਖ ਨੂੰ ਸਿਰੋਪਾਓ ਦੇਕਰ ਆਪਣਾ ਵਜ਼ੀਰ ਬਣਾਇਆ ਜਬ ਫੇਰ ਕਿਤਨੇਕੁ ਦਿਨ ਹੋਏ ਤਾਂ ਰਾਜੇ ਉਸ ਸਿਖ ਨੂੰ ਆਖਿਆ ਭਾਈ ਸਿਖਾ ਤੂੰ ਮੈਨੂੰ ਆਪਣਾ ਸਿਖ ਕਰ ਤਾਂ ਓਸ ਸਿਖ ਨੇ ਕਿਹਾ ਰਾਜਾ ਅਜੇ ਤਾਂ ਮੈਂ ਹੀ ਸਿਖ ਹੋਵਣ ਨੂੰ ਫਿਰਦਾ ਹਾਂ ਤੇ ਮੈਂ ਤੁਹਾਨੂੰ ਕਿਸ ਤਰਾਂ ਕਰਾਂ ਪਰ ਹੇ ਰਾਜਾ ਜੀ ਜੇ ਤੂੰ ਸਿਖ ਹੋਣਾ ਹੈ ਤਾਂ ਤੂੰ ਸ੍ਰੀ ਗੁਰੂ ਨਾਨਕ ਜੀ ਦੀ ਧਰਮਸਾਲਾ ਬਣਵਾਉ ਹਰ ਭਾਉਣੀ ਸਹਿਤ ਆਏ ਸਿਖ ਸੰਤ ਦੀ ਸੇਵਾ ਕਰ ਇਸ ਕਰਨੀ ਤੇ ਤੇਰਾ ਭਲਾ ਹੋਵੇਗਾ ਅਤੇ ਗੁਰੂ ਨਾਨਕ ਜੀ ਭੀ ਤੈਨੂੰ ਆਪ ਦਰਸ਼ਨ ਦੇਣਗੇ ਕਿਉਂ ਜੋ ਉਹ ਘਟ ਘਟ ਕੀ ਜਾਨਣ ਵਾਲੇ ਹੈਨ ਜਹਾਂ ਕੋਈ ਉਨ੍ਹਾਂ ਨੂੰ ਸਿਮਰਦਾ ਹੈ ਓਸਦੀ ਮਨੋ ਕਾਮਨਾ ਪੂਰਨ ਕਰਨ ਵਾਲੇ ਹੈਂ ਸੋ ਹੇ ਰਾਜਾ ਤੂੰ ਹਾਜਰ ਨਾਜਰ ਜਾਣ ਗੁਰੂ ਨਾਨਕ ਜੀ ਧਰਮ ਅਵਤਾਰ ਹੈਨ ਇਹ ਬਾਤ ਸੁਣ ਕਰ ਰਾਜਾ ਨੇ ਧਰਮਸਾਲਾ ਬਣਵਾਈ ਅਠੇ ਪਹਿਰ ਲੰਗਰ ਲਗਾ ਰਹੇ ਬਿਰਥਾ ਕੋਈ ਨ ਜਾਵੇ ਤੀਸਰੇ ਪਹਿਰ ਨਿਤ ਹੀ ਕੀਰਤਨ ਹੋਵੇ ਰਾਜਾ ਰਾਣੀ ਨੇਮ ਨਾਲ ਆਪ ਬੈਠਕੇ ਕੀਰਤਨ ਸੁਣਨ ਜਦ ਕੀਰਤਨ ਦਾ ਭੋਗ ਪਵੇ ਤਾਂ ਸੰਤ ਆਪੋ ਆਪਣੇ ਅਸਥਾਨਾਂ ਕੋ ਜਾਂਦੇ ਹੈਨ ਇਕ ਦਿਨ ਰਾਜੇ ਰਾਣੀ ਨੇ ਸੰਗਤ ਅਗੇ ਹੱਥ ਜੋੜਕੇ ਅਰਜ਼ ਕੀਤੀ ਹੇ ਗੁਰੂ ਕੇ ਪਿਆਰਿਓ ਗੁਰੂ ਵਿਚ ਤੇ ਸੰਗਤ ਵਿਚ ਭੇਦ ਕੋਈ ਨਹੀਂ ਜੋ ਮਹਾਰਾਜ ਜੀ ਸਾਡੇ ਘਰ ਸੰਤਾਨ ਨਹੀਂ ਹੁੰਦੀ ਜੀ ਜੇਕਰ ਆਪ ਸਭ ਸ੍ਰੀ ਗੁਰੂ ਜੀ ਅਗੇ ਹੱਥ ਜੋੜਕੇ ਅਰਦਾਸ ਕਰੋ ਜੀ ਜੋ ਗੁਰੂ ਅਸਾਡੇ ਘਰ ਕੋਈ ਫਲ ਦੇਵੇ ਤਾਂ ਸਿਖਾਂ ਆਖਿਆ ਰਾਜਾ ਸਵੇਰੇ ਸਭ ਸਾਧ ਸਿਖ ਅਕਠੇ ਕਰਕੇ ਸ੍ਰੀ ਗੁਰੂ ਜੀ ਕਾ ਕੜਾਹ ਪ੍ਰਸਾਦਿ ਕਰਾਕੇ ਅਰਦਾਸ ਕਰਾਈਂ ਤਾਂ ਰਾਜੇ ਸਾਰੇ ਸੱਦਾ ਦੇਕੇ ਸਭ ਸਿਖ ਸਾਧ ਅਕਠੇ ਕਰਕੇ ਪੰਚਾਮ੍ਰਿਤ ਕਰਵਾ ਕੇ ਰਾਜੇ ਤੇ ਰਾਣੀ ਨੇ ਹੱਥ ਜੋੜ ਕਰ ਸੰਗਤ ਅਗੇ ਬੇਨਤੀ ਕੀਤੀ ਹੇ ਗਰੀਬ ਨਿਵਾਜ ਜੀ ਤੁਸੀਂ ਗੁਰੂ ਜੀ ਕਾ ਦੀਵਾਨ ਹੋ ਅਤੇ ਇਹ ਸ੍ਰੀ ਗੁਰੂ ਜੀ ਕਾ ਵਾਕ ਹੈ ਜੋ ਬੀਸ ਵਿਸਵੇ ਗੁਰੂ ਤੇ ਇਕੀ ਵਿਸਵੇ ਸੰਗਤ ਹੈ ਸੋ ਮਹਾਰਾਜ ਜੀ ਗੁਰੂ ਅਗੇ ਅਰਦਾਸ ਕਰੋ ਅਤੇ ਸੰਗਤ ਦੇ ਬਚਨਾਂ ਕਰਕੇ ਖੰਡ ਬ੍ਰਹਮੰਡ ਬਖਸ਼ੇ ਜਾਂਦੇ ਹਨ ਜੋ ਤੁਸੀਂ ਗੁਰੂ ਜੀ ਅਗੇ ਅਰਦਾਸ ਕਰਕੇ ਇਕ ਫਲ ਲੈ ਦਿਓ ਜੀ ਕਿਉਂਕਿ ਸ੍ਰੀ ਮੁਖਵਾਕ ਮਃ ੧ ॥ ਪੁਤੀਂ ਗੰਢ ਪਵੈ ਸੰਸਾਰ ॥ ਪੁਤ੍ਰ ਹੋਣ ਤਾਂ ਸੰਸਾਰ ਨਾਲ ਸਾਂਝ ਹੁੰਦੀ ਹੈ ਸ੍ਰੀ ਗੁਰੂ ਜੀ ਦੀ ਸੰਗਤ ਦਾ ਵਾਧਾ ਹੈ ਪਰਮੇਸ਼ਰ ਦੀ ਸ੍ਰਿਸ਼ਟੀ ਭੀ ਵਧਦੀ ਹੈ ਤਾਂ ਸੰਗਤ ਵਿਚੋਂ ਅਵਾਜ਼ ਆਈ ਸਰਬਤ ਨੇ ਗੁਰੂ ਜੀ ਕੇ ਅਗੇ

ਅਰਦਾਸ ਕਰ ਕੇ ਕਿਹਾ ਹੇ ਗੁਰੂ ਜੀ ਤੁਸੀਂ ਹਾਜਰਾ ਹਜੂਰ ਹੋ ਅਰ ਜੋ ਵਸਤ ਆਪ ਦੇ ਹਜੂਰੋਂ ਮੰਗਦੀ ਹੈ ਆਇ ਮਿਲਤੀ ਹੈ ਸੋ ਹੇ ਦੀਨ ਦਇਆਲ ਜੀ ਏਹ ਰਾਜਾ ਤੇ ਰਾਣੀ ਆਪਦੇ ਸਿਖ ਹੈਨ ਸੰਗਤ ਆਪਦੀ ਵਿਚ ਆਇਕਰ ਸੰਤਾਂ ਦੀ ਸੇਵਾ ਕਰਦੇ ਹਨ ਤੇ ਸੰਤ ਸਿਖ ਆਪਨੂੰ ਪਿਆਰੇ ਹੈਨ ਸ੍ਰਬਤ ਨੇ ਹਥ ਜੋੜਕੇ ਅਰਦਾਸ ਕੀਤੀ ਹੇ ਗੁਰੂ ਜੀ ਏਸ ਰਾਜੇ ਦੇ ਘਰ ਲੜਕਾ ਹੋਵੇ ਤਾਂ ਸੰਗਤ ਨੇ ਰਾਜੇ ਤੇ ਰਾਣੀ ਨੂੰ ਕਿਹਾ ਤੁਸਾਡੇ ਘਰ ਗੁਰੂ ਬੇਟਾ ਦੇਵੇਗੇ ਹੇ ਰਾਜਾ ਫਲ ਜਰੂਰ ਤੇਰੇ ਘਰ ਹੋਵੇਗਾ ਪਰ ਪ੍ਰੀਤ ਔਰ ਪ੍ਰਤੀਤ ਰਖਣੀ ਤਾਂ ਰਾਜੇ ਰਾਣੀ ਮਥਾ ਟੇਕਿਆ ਤੇ ਪ੍ਰਸਾਦਿ ਲੈ ਕੇ ਆਪਣੇ ਅਸਥਾਨ ਪਰ ਜਾਇ ਬੈਠੇ ਜਦ ਦਸ ਮਹੀਨੇ ਗੁਜਰੇ ਤਾਂ ਰਾਜੇ ਦੇ ਘਰ ਕੰਨਿਆਂ ਜਨਮੀ ਜਾਂ ਰਾਜੇ ਨੂੰ ਖਬਰ ਆਈ ਕੰਨਿਆਂ ਹੋਈ ਤਾਂ ਰਾਜੇ ਮਨ ਵਿਚਾਰ ਕੀਤਾ ਕਿ ਮੈਨੂੰ ਗੁਰੂ ਜੀ ਦੀ ਸੰਗਤ ਵਿਚੋਂ ਅਵਾਜ਼ ਆਈ ਸੀ ਜੋ ਲੜਕਾ ਹੋਇਗਾ ਏਹ ਵਿਚਾਰ ਕਰਕੇ ਸਭ ਵਧਾਈ ਪੁਤ੍ਰ ਦੀ ਵੰਡੀ ਤੇ ਪੁਤ੍ਰ ਦੀ ਤਰ੍ਹਾਂ ਪੜ੍ਹਾਇਆ ਕਪੜਾ ਗਹਿਣਾ ਪਹਿਰਾਵਾ ਪੁਤਰਾਂ ਵਾਲਾ ਕੀਤਾ ਜਦ ਉਹ ਸਿਆਣੀ ਹੋਈ ਤਾਂ ਰਾਣੀ ਨੇ ਕਹਿਆ ਰਾਜਾ ਜੀ ਕੰਨਿਆਂ ਵਰ ਪ੍ਰਾਪਤ ਹੋਈ ਹੈ ਏਸ ਵਾਸਤੇ ਵਰ ਢੂੰਡਨਾ ਚਾਹੀਏ ਤਾਂ ਰਾਜਾ ਨੇ ਕਿਹਾ ਰਾਣੀ ਅਮਕੇ ਰਾਜਾ ਦੇ ਘਰ ਲੜਕੀ ਹੈ ਮੈਂ ਏਸ ਪੁਤ੍ਰ ਨੂੰ ਓਥੇ ਵਿਆਹਵਾਂਗਾ ਰਾਣੀ ਨੇ ਕਿਹਾ ਰਾਜਾ ਜੀ ਤੁਸੀਂ ਏਡਾ ਅਪਰਾਧ ਕਿਉਂ ਕਰਦੇ ਹੋ ਅਗੇ ਅਜ ਤੀਕਰ ਕਿਸੇ ਨੇ ਨਹੀਂ ਕੀਤਾ ਕੰਨਿਆਂ ਨਾਲ ਕੰਨਿਆਂ ਨਹੀਂ ਵਿਆਹੀ ਤਾਂ ਰਾਜੇ ਕਿਹਾ ਰਾਣੀ ਤੈਨੂੰ ਇਹ ਕੰਨਿਆਂ ਨਜ਼ਰ ਆਉਂਦੀ ਹੈ ਤੇ ਮੈਨੂੰ ਇਹ ਪੁਤ੍ਰ ਨਜਰ ਆਉਂਦਾ ਹੈ ਤਾਂ ਰਾਣੀ ਚੁਪ ਕਰ ਰਹੀ ਤਾਂ ਇਕ ਦਿਨ ਰਾਜਾ ਨੇ ਆਪਣੇ ਪਰੋਹਤ ਨੂੰ ਸਦਵਾਇ ਕਰ ਕਿਹਾ ਹੇ ਪੰਡਿਤ ਜੀ ਫਲਾਨੇ ਰਾਜੇ ਦੇ ਘਰ ਮੇਰੇ ਲੜਕੇ ਦੀ ਸ਼ਾਦੀ ਦਾ ਉਪਾਵ ਕਰੋ ਤਾਂ ਉਸ ਪੰਡਿਤ ਨੇ ਕਿਹਾ ਹੇ ਰਾਜਾ ਜੀ ਮੇਰੇ ਪਾਸੋਂ ਏਹ ਅਪਰਾਧ ਨਹੀਂ ਹੋਤਾ ਕਿਉਂ ਅਗੇ ਕਿਸੇ ਕੰਨਿਆਂ ਨਾਲ ਕੰਨਿਆਂ ਨਹੀਂ ਬਿਆਹੀ ਇਕ ਤੇ ਆਪਣੀ ਪੁਤ੍ਰੀ ਕੋ ਗਾਲਦਾ ਹੈਂ ਦੂਸਰਾ ਅਗਲੇ ਦੀ ਪੁਤ੍ਰੀ ਕੋ ਗਾਲਦਾ ਹੈਂ ਤਾਂ ਰਾਜਾ ਪੰਡਿਤ ਨੂੰ ਕਹੇ ਭਾਈ ਤੁਸਾਨੂੰ ਏਹ ਪੁਤ੍ਰੀ ਨਜ਼ਰ ਆਉਂਦੀ ਹੈ ਤੇ ਮੈਨੂੰ ਇਹ ਪੁਤ੍ਰ ਨਜ਼ਰ ਆਉਂਦਾ ਹੈ ਜਦ ਪਰੋਹਤ ਰਾਜਾ ਦੀ ਬਾਤ ਸੁਣੀ ਤਾਂ ਮਨ ਮੇਂ ਕਹਿਣ ਲਗਾ ਕਿ ਬਦਨਾਮੀ ਹੋਵੇਗੀ ਤਾਂ ਏਸ ਦੀ ਹੋਵੇਗੀ ਮੈਂ ਕਾਹਨੂੰ ਬੁਰਾ ਹੋਵਾਂ ਇਹ ਕਹਿਕਰ ਚਿਠੀ ਲੈ ਕੇ ਓਸ ਰਾਜੇ ਨੂੰ ਜਾਇ ਦਿਤੀ ਤਾਂ ਉਸ ਰਾਜੇ ਲੈਕੇ ਖਤ ਸਿਰ ਉਪਰ ਰਖਿਆ ਤੇ ਬੜਾ ਪ੍ਰਸੰਨ ਹੋਇਆ ਘਰ ਵਿਚ ਰਾਣੀ ਨਾਲ ਸਲਾਹ ਕੀਤੀ ਤੇ ਕਿਹਾ ਧੰਨ ਸਾਡੇ ਭਾਗ ਹੈਨ ਜੋ ਐਸਾ ਰਾਜਾ ਸਾਕ ਬਣੇ ਓਸ ਵਕਤ ਆਪਣੇ ਪਰੋਹਤ ਨੂੰ ਬੁਲਵਾਯਾ ਸਾਹਾ ਸੁਧਾਇਕਰ ਓਸ ਵਕਤ ਸਾਹੇ ਚਿਠੀ ਭੇਜ ਦਿਤੀ ਤਾਂ ਬ੍ਰਾਹਮਣ ਨੇ ਆਨਕਰ ਵਧਾਈ ਦਿਤੀ ਤਾਂ ਰਾਜਾ ਓਸੇ ਵਕਤ ਵਿਆਹ ਦਾ ਸਮਿਆਨ ਲੱਗਾ ਕਰਨ ਹੁਕਮ ਦੇ ਦਿਤਾ ਕਿ ਲੜਕੇ ਨੂੰ ਨੁਵਾਇਕਰ ਸੂਹਾ ਚੋਲਾ ਪਹਿਨਾਇ ਕਰ ਤਿਆਰ ਕਰੋ ਤੇ ਕਿਹਾ ਜਨੇਤ ਚਲੋ ਤਾਂ ਲੋਕਾਂ ਕਿਹਾ ਅਸੀਂ ਨਹੀਂ ਜਾਂਦੇ ਕਿਉਂ ਜੋ ਸਾਡੀ ਪਤ ਜਾਂਦੀ ਹੈ ਅਸੀਂ ਨਹੀਂ ਜਾਂਦੇ ਕਿਸੇ ਕੰਨਿਆਂ ਨਾਲ ਕੰਨਿਆਂ ਨਹੀਂ ਵਿਆਹੀ ਤਾਂ ਰਾਜੇ ਨੇ ਕਿਹਾ ਭਾਈ

ਤੁਹਾਨੂੰ ਕੰਨਿਆਂ ਦਿਸਦੀ ਹੈ ਤੇ ਮੈਨੂੰ ਪੁਤ੍ਰ ਦਿਸਦਾ ਹੈ ਜਬ ਰਾਜਾ ਨੇ ਕਿਹਾ ਭਾਈ ਤੁਸੀਂ ਨਾ ਜਾਓ ਤਾਂ ਮੈਂ ਆਪੇ ਲੜਕਾ ਵਿਆਹ ਲਿਆਵਾਂਗਾ ਤਾਂ ਆਖਿਆ ਚਲੋ ਭਾਈ ਅਸੀਂ ਭੀ ਤਮਾਸ਼ਾ ਦੇਖਾਂਗੇ ਓਥੇ ਕਿਆ ਹੁੰਦਾ ਹੈ ਜਦ ਜੰਞ ਚਲਨ ਨੂੰ ਤਿਆਰ ਹੋਈ ਰਸਤੇ ਵਿਚ ਗਈ ਤਾਂ ਇਕ ਹਰਨ ਨਿਕਲਿਆ ਤਾਂ ਓਸ ਕਿਹਾ ਹੇ ਪਿਤਾ ਜੀ ਮੈਨੂੰ ਹੁਕਮ ਹੋਵੇ ਤਾਂ ਮੈਂ ਇਸ ਹਰਨ ਨੂੰ ਮਾਰ ਲਿਆਵਾਂ ਤਾਂ ਜਿਤਨੇ ਲੋਕ ਹੈਸਨ ਸੋ ਪਿਛੇ ਹਟ ਗਏ ਤਾਂ ਉਸ ਕੰਨਿਆਂ ਨੇ ਘੋੜਾ ਉਸ ਮਿਰਗ ਦੇ ਪਿਛੇ ਲਾਇਆ ਜਾਂਦੀ ੨ ਉਹ ਕੰਨਿਆਂ ਬੜੀ ਉਜਾੜ ਵਿਚ ਜਾਇ ਵੜੀ ਤਾਂ ਅਗੇ ਜਾਂਦਾ ੨ ਹਰਨ ਛੁਪ ਗਿਆ ਜਾਂ ਉਸ ਕੰਨਿਆਂ ਨੇ ਨਜ਼ਰ ਕਰਕੇ ਦੇਖਿਆ ਤਾਂ ਇਕ ਪੱਕੀ ਚਾਰ ਦੀਵਾਰੀ ਹੈ ਉਸ ਵਿਚ ਓਹ ਹਰਨ ਜਾਇ ਵੜਿਆ ਤਾਂ ਮਗਰੇ ਹੀ ਓਹ ਕੰਨਿਆਂ ਜਾਇ ਵੜੀ ਤਾਂ ਕਿਆ ਦੇਖੇ ਜੋ ਉਸਦੇ ਅੰਦਰ ਚਾਰ ਚੁਫੇਰੇ ਸੰਗਤ ਬੈਠੀ ਹੈ ਤੇ ਕੀਰਤਨ ਹੋ ਰਹਿਆ ਹੈ ਅਤੇ ਕੜਾਹ ਪ੍ਰਸ਼ਾਦਿ ਵੰਡ ਰਹੇ ਹੈਨ ਤਾਂ ਉਸ ਕੰਨਿਆਂ ਨੇ ਅੰਦਰ ਜਾਇਕੇ ਉਸ ਬੰਗਲੇ ਅਗੇ ਮਥਾ ਟੇਕਿਆ ਜਾਂ ਸਿਰ ਚੁਕ ਕਰ ਦੇਖੇ ਤਾਂ ਇਕ ਸੰਤ ਬੈਠਾ ਹੈ ਤਾਂ ਸੰਗਤ ਵਿਚੋਂ ਅਵਾਜ਼ ਆਈ ਆਓ ਭਾਈ ਸਿਖਾ ਗੁਰੂ ਤੇਰਾ ਭਲਾ ਕਰੇ ਜਦ ਏਹ ਅਵਾਜ਼ ਹੋਈ ਤਾਂ ਓਸ ਕੰਨਿਆਂ ਦਾ ਚਿਹਨ ਚਕ੍ਰ ਮਰਦ ਕੇ ਹੋਇ ਗਏ ਤਾਂ ਉਸ ਕੰਨਿਆਂ ਗੌਰ ਕਰਕੇ ਦੇਖਿਆ ਤਾਂ ਗੁਰੂ ਨਾਨਕ ਜੀ ਬੈਠੇ ਹੈਨ ਇਤਨੇ ਚਿਰ ਵਿਚ ਪਿਛੋਂ ਰਾਜਾ ਆਯਾ ਦੇਖੇ ਤਾਂ ਕੰਨਿਆਂ ਦਾ ਘੋੜਾ ਚਾਰ ਦੀਵਾਰੀ ਦੇ ਬਾਹਰ ਖੜਾ ਹੈ ਤਾਂ ਰਾਜਾ ਵੀ ਅੰਦਰ ਜਾਇ ਵੜਿਆ ਦੇਖੇ ਤਾਂ ਕੰਨਿਆਂ ਬੰਗਲੇ ਦੇ ਅਗੇ ਖੜੀ ਹੈ ਤੇ ਸੰਗਤ ਬੈਠੀ ਹੈ ਕੀਰਤਨ ਹੋ ਰਿਹਾ ਹੈ ਅਤੇ ਜੋ ਕੰਨਿਆਂ ਤੋਂ ਬਾਲਕ ਹੋਇਆ ਸੀ ਓਹ ਬੋਲਿਆ ਆਓ ਪਿਤਾ ਜੀ ਦੇਖੋ ਸ੍ਰੀ ਗੁਰੂ ਨਾਨਕ ਜੀ ਬੈਠੇ ਹੈਨ ਤੁਮ ਭੀ ਦਰਸ਼ਨ ਕਰ ਲਵੋ ਜੀ ਤਾਂ ਰਾਜਾ ਨੇ ਜਾਇ ਕਰ ਗੁਰੂ ਨਾਨਕ ਅਗੇ ਮੱਥਾ ਟੇਕਿਆ ਤਾਂ ਸੰਗਤ ਵਿਚੋਂ ਅਵਾਜ਼ ਆਈ ਆਓ ਰਾਜਾ ਤੇਰਾ ਭਲਾ ਹੋਵੇ ਜਾਂ ਰਾਜਾ ਨੇ ਸਿਰ ਉਠਾਯਾ ਤੇ ਦੇਖੇ ਤਾਂ ਗੁਰੂ ਨਾਨਕ ਜੀ ਦਾ ਦਰਸ਼ਨ ਹੂਆ ਤਾਂ ਰਾਜਾ ਦੇ ਦੇਖਦਿਆਂ ਹੀ ਨਾ ਚਾਰ ਦੀਵਾਰੀ ਤੇ ਨਾ ਸੰਗਤ ਨਾ ਗੁਰੂ ਜੀ ਰਾਜਾ ਇਹ ਚਰਿਤ੍ਰ ਦੇਖ ਕਰ ਹੈਰਾਨ ਹੋਇਆ ਤੇ ਦੇਖਿਆ ਹੇ ਪ੍ਰਮੇਸ਼ਰ ਜੀ ਤੇਰੀ ਕੁਦਰਤ ਜੋ ਸੁਪਨੇ ਦੇ ਸਮਾਨ ਆਪ ਨੇ ਸਾਡਾ ਮਨੋਰਥ ਪੂਰਾ ਕੀਤਾ ਹੈ ਜੀ ਏਹ ਬਾਤਾਂ ਦੋਵੇਂ ਰਾਜਾ ਤੇ ਲੜਕਾ ਕਰ ਰਹੇ ਸਨ ਤਾਂ ਪਿਛੋਂ ਜੰਞ ਆਇ ਗਈ ਪਰ ਰਾਜਾ ਚਿਤ ਵਿਚ ਗੁਰੂ ਨਾਨਕ ਜੀ ਕਾ ਧਿਆਨ ਦੇਕਰ ਧੰਨਵਾਦ ਕਰ ਰਿਹਾ ਹੈ ਕਿ ਦੀਨ ਦਿਆਲ ਮੇਰੇ ਤਾਈਂ ਇਕ ਪਲਕ ਵਿਚ ਨਿਹਾਲ ਕੀਤਾ ਹੈ ਹੇ ਸਤਿਗੁਰੋ ਹੇ ਘਟ ਘਟ ਕੇ ਅੰਤਰਜਾਮੀ ਹੇ ਸਚਦਾਨੰਦ ਤੂੰ ਬਿਅੰਤ ਤੂੰ ਬਿਅੰਤ ਜਦ ਓਹ ਜੰਞ ਸਭ ਆਇ ਮਿਲੀ ਪਰ ਰਾਜੇ ਨੇ ਇਹ ਭੇਤ ਕਿਸੇ ਅਗੇ ਨਾ ਖੋਲਿਆ ਜਾਂਦੇ ਜਾਂਦੇ ਉਸ ਸ਼ਹਿਰ ਜਾਇ ਪਹੁੰਚੇ ਤਾਂ ਉਸ ਰਾਜਾ ਨੇ ਸੁਣਿਆਂ ਕਿ ਜਨੇਤ ਆਈ ਹੈ ਪਰ ਇਹ ਖਬਰ ਰਾਜੇ ਨੇ ਸੁਣ ਲਈ ਕਿ ਰਾਜਾ ਕੰਨਿਆਂ ਨਾਲ ਕੰਨਿਆਂ ਵਿਆਹੁਣ ਆਯਾ ਹੈ ਤਾਂ ਉਸਦੀ ਰਾਣੀ ਨੇ ਕਿਹਾ ਰਾਜਾ ਜੀ ਅਸਾਂ ਕੰਨਿਆਂ ਨਾਲ ਕੰਨਿਆਂ ਤਾਂ ਨਹੀਂ ਵਿਆਹੁਣੀ ਤਾਂ ਰਾਜੇ ਕਿਹਾ ਰਾਣੀ ਕਦੀ ਆਦਿ ਅੰਤ

ਏਹ ਗੱਲ ਨਹੀਂ ਹੋਈ ਅਸੀਂ ਕਿਸ ਤਰ੍ਹਾਂ ਨਾਲ ਕਰਾਂਗੇ ਤੁਸੀਂ ਉਸਦੀ ਪ੍ਰਤੱਗਯਾ ਲੈ ਲਵੋ ਏਹ ਹੁਕਮ ਰਾਜਾ ਦਾ ਰਾਣੀ ਨੇ ਪਾਇਕੇ ਇਸ ਨਾਇਣ ਨੂੰ ਸਿਖਲਾਇਕੇ ਭੇਜਿਆ ਕਿ ਤੂੰ ਜਾਇ ਕਰ ਪੱਕੀ ਖਬਰ ਲਿਆਓ ਜੋ ਲੜਕਾ ਹੈ ਕਿ ਲੜਕੀ ਹੈ ਜੇਕਰ ਪੱਕੀ ਸਚੋ ਸਚ ਖਬਰ ਲਿਆਵੇਂਗੀ ਤਾਂ ਤੈਨੂੰ ਬਹੁਤ ਪਦਾਰਥ ਦੇਵਾਂਗੀ ਜੇਕਰ ਝੂਠ ਬੋਲੇਂਗੀ ਤੈਨੂੰ ਫਾਂਸੀ ਦੁਆ ਦਵਾਂਗੀ ਏਹ ਬਾਤ ਮੰਨਕੇ ਨਾਇਣ ਜਨੇਤ ਵਿਚ ਆਈ ਤੇ ਆਇ ਕਰ ਰਾਜਾ ਨੂੰ ਕਿਹਾ ਹੇ ਰਾਜਾ ਜੀ ਸਾਡੀ ਏਹ ਰੀਤ ਹੈ ਕਿ ਪਹਿਲਾਂ ਲੜਕੇ ਨੂੰ ਮੈਂ ਆਪਣੇ ਘਰ ਲੈ ਜਾਵਾਂਗੀ ਤੇ ਰੀਤ ਕਰਕੇ ਫੇਰ ਪਿਛੋਂ ਵਿਆਹ ਹੋਵੇਗਾ ਤਾਂ ਰਾਜਾ ਨੇ ਕਿਹਾ ਕਿ ਤੇਰੀ ਮਰਜੀ ਹੈ ਜੋ ਕਰ ਲੈ ਜਾਂ ਏਹ ਗੱਲ ਰਾਜਾ ਨੇ ਆਖੀ ਤਾਂ ਸਾਰੀ ਜਨੇਤ ਦੇ ਲੋਕ ਉਥੋਂ ਉਠ ਗਏ ਤੇ ਆਪਸ ਵਿਚ ਲਗੇ ਕਹਿਣ ਭਾਈ ਹੁਣ ਸਾਡਾ ਪੋਲ ਸਭ ਕੁਛ ਜਾਹਿਰ ਹੋ ਜਾਵੇਗਾ ਸ਼ਰਮਿੰਦੇ ਹੋਵਾਂਗੇ ਤੇ ਓਹ ਨਾਇਣ ਆਪਣੇ ਘਰ ਲੈ ਗਈ ਤੇ ਮਹੀਨ ਜਾਮਾ ਉਸਨੂੰ ਪਵਾਇ ਦਿਤਾ ਉਪਰ ਤੇ ਪਾਣੀ ਵਾਰਿਆ ਤੇ ਉਸ ਪਾਣੀ ਕੋ ਚੁਪਾ ਤੇ ਹੀ ਕਹਿ ਭੇਜਿਆ ਹੇ ਰਾਣੀ ਬਾਰਾਂ ਬਰਸਾਂ ਕਾ ਗੰਧਰਬ ਏਹ ਕੰਵਰ ਹੈ ਸਭ ਅੰਗ ਨਾਇਣ ਨੇ ਉਸਦੇ ਦੇਖ ਲੀਤੇ ਔਰ ਰਾਣੀ ਨੂੰ ਜਾਇ ਕਰ ਕਹਿਆ ਹੇ ਰਾਣੀ ਤੇਰੇ ਧੰਨ ਭਾਗ ਹੈਨ ਤੇ ਧੰਨ ਤੂੰ ਹੈਂ ਜਿਸਦਾ ਏਹ ਮਹਿਮਾਨ ਹੈ ਅਰਧੰ ਨ ਓਹ ਕੰਨਿਆਂ ਹੈ ਜਿਸਦਾ ਏਹ ਭਰਤਾ ਹੈ ਰਾਣੀ ਸੁਣ ਕਰ ਬਹੁਤ ਪ੍ਰਸੰਨ ਭਈ ਬਖਸ਼ੀਸ਼ ਕਰੀ ਬੜਾ ਸੁੰਦਰ ਵਿਆਹ ਹੂਆ ਜਤ ਪਤ ਰਹਿ ਆਈ ਗੁਰੂ ਨਾਨਕ ਜੀ ਕੀ ਜਸ ਕਰਤਾ ਹੂਆ ਰਾਜਾ ਪੁਤ੍ਰ ਕੋ ਵਿਆਹ ਕਰਕੇ ਲੈ ਗਿਆ ਪਰ ਰਾਜਾ ਕੀ ਪ੍ਰਤੀਤ ਕਰਕੇ ਕੰਨਿਆਂ ਤੋਂ ਪੁਤ੍ਰ ਹੋਇ ਗਿਆ ਸੋ ਐਸੇ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਦੇਵ ਜੀ ਜੋ ਸਿਖ ਸ੍ਰੀ ਗੁਰੂ ਨਾਨਕ ਜੀ ਦੇ ਬਚਨਾਂ ਉਪਰ ਪ੍ਰਤੀਤ ਰਖੇਗਾ ਉਸਕੇ ਸਾਰੇ ਕਾਰਜ ਸੰਪੂਰਣ ਹੋ ਜਾਵੇਂਗੇ ਸਿਖ ਨੂੰ ਏਹ ਚਾਹੀਏ ਕਿ ਸ੍ਰੀ ਗੁਰੂ ਜੀ ਦੀ ਸਾਧ ਸੰਗਤ ਵਿਚ ਜਾਇ ਕਰ ਆਪਣੀ ਅਭਲਾਖਾ ਪ੍ਰਗਟ ਕਰੇ ਤੇ ਸੰਗਤ ਮੇਂ ਤੇ ਗੁਰੂ ਮੇਂ ਭੇਦ ਨ ਜਾਣੇ ਅਤੇ ਹਥ ਜੋੜ ਕਰ ਨਿੰਮ੍ਰ ਹੋਇ ਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨੋਂ ਵਿਖੇ ਪ੍ਰੀਤੀ ਕਰਕੇ ਭਾਵਨਾ ਸਹਿਤ ਅਰਾਧੇਗਾ ਤੇ ਸ੍ਰੀ ਗੁਰੂ ਜੀ ਐਸੀ ਆਸ ਪੂਰੀ ਕਰੇਂਗੇ ਦੇਖੋ ਪਹਿਲੇ ਉਸ ਜਿਮੀਂਦਾਰ ਭੂਮੀਏਂ ਗੁਰੂ ਜੀ ਕੇ ਬਚਨਾਂ ਪਰ ਪ੍ਰਤੀਤ ਕਰੀ ਤਾਂ ਉਸਦਾ ਏਹ ਮਰਤਬਾ ਹੂਆ ਰਾਜਾ ਕਾ ਸਿਰ ਮੰਤ੍ਰੀ ਹੂਆ ਫੇਰ ਰਾਜਾ ਨੇ ਪ੍ਰਤੀਤ ਰੱਖੀ ਤਾਂ ਉਸਦਾ ਕੰਨਿਆਂ ਤੇ ਸੁੰਦਰ ਕੰਵਰ ਹੋਇ ਗਿਆ ਅੰਤ ਕੋ ਸਦਗਤੀ ਹੋਈ ਦੇਹ ਤਿਆਗ ਕਰ ਸ੍ਰੀ ਗੁਰੂ ਜੀ ਕੀ ਪੁਰੀ ਕੋ ਪ੍ਰਾਪਤ ਹੁਏ ਏਹ ਕਥਾ ਭਾਈ ਬਾਲੇ ਤੇ ਸੁਣ ਕਰ ਸਭ ਸੰਗਤ ਨੇ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਗੁਰੂ ਜੀ ਸੰਗਤ ਕੋ ਖੁਸ਼ੀ ਕਰਕੇ ਗੁਰੂ ਨਾਨਕ ਜੀ ਦੇ ਧਿਆਨ ਮੇਂ ਅਸਥਿਤ ਭਏ ਅਠ ਪਹਿਰ ਮਹਾਰਾਜ ਬਿਦੇਹ ਰਹੇ ਤਾਂ ਫੇਰ ਗੁਰੂ ਅੰਗਦ ਜੀ ਭਾਈ ਬਾਲੇ ਕੋ ਕਿਹਾ ਭਾਈ ਬਾਲਾ ਅਗੇ ਸ੍ਰੀ ਗੁਰੂ ਜੀ ਕਿਆ ਕੀਆ। ਬੋਲੋ ਭਾਈ ਜੀ ਵਾਹਿਗੁਰੂ ॥੮੯॥

# ਅਗੇ ਸਾਖੀ ਕਲਜੁਗ ਨਾਲ ਹੋਈ

ਤਾਂ ਫੇਰ ਭਾਈ ਬਾਲਾ ਜੀ ਕਹੇ ਹੇ ਗੁਰੂ ਅੰਗਦ ਜੀ ਇਕ ਸਮੇਂ ਗੁਰੂ ਨਾਨਕ ਦੇਵ ਜੀ ਜਾਂਦੇ ਜਾਂਦੇ ਸੇਤਬੰਧ ਰਾਮੇਸ਼ਰ ਦੀ ਧਰਤੀ ਮੇਂ ਸਮੁੰਦਰ ਛਾਲਾ ਦੇਖਦੇ ਦੇਖਦੇ ਏਕ ਕੂੰਟ ਮੇਂ ਜਾਇ ਨਿਕਲੇ ਅਗੇ ਦੇਖਨ ਤਾਂ ਸ੍ਰੀ ਪਰਮੇਸ਼ਰ ਦੀ ਆਗਿਆ ਨਾਲ ਬਡੀ ਅੰਧੇਰੀ ਕਾਲੀ ਪੀਲੀ ਉਠੀ ਬਡਾ ਤੂਫਾਨ ਆਇਆ ਲਗੇ ਦਰਖਤ ਉਡਨ ਤਾਂ ਮਰਦਾਨਾ ਡਰਦਾ ਮਾਰਿਆ ਮੂੰਹ ਢਕਕੇ ਲੰਮਾ ਪੈ ਗਿਆ ਬਹੁਤ ਭੈ ਮਾਨ ਹੋਇ ਕਰ ਲਗਾ ਕਹਿਨ ਗੁਰੂ ਜੀ ਅਸੀਂ ਬਡੀ ਉਜਾੜ ਵਿਚ ਆਇ ਪਏ ਹਾਂ ਜੀ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਕਾਹਲਾ ਨਾ ਹੋ ਤਾਂ ਮਰਦਾਨੇ ਕਿਹਾ ਗੁਰੂ ਜੀ ਅਜ ਜੇਡਾ ਪਾਲਾ ਕਦੇ ਨਹੀਂ ਪਿਆ ਅਤੇ ਏਹ ਅੰਧੇਰੀ ਜੋ ਆਈ ਸੋ ਸਾਡੇ ਜੀਵ ਨੂੰ ਲੈਣ ਵਾਸਤੇ ਆਈ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਵਾਹਿਗੁਰੂ ਵਾਹਿਗੁਰੂ ਕਹੁ ਅਤੇ ਡਰ ਨਹੀਂ ਤਾਂ ਫੇਰ ਕਲਜੁਗ ਨੇ ਦੇਉ ਕਾ ਸਰੂਪ ਧਾਰ ਲਿਆ ਜੈਸੇ ਕੋਈ ਬੜਾ ਸਾਰਾ ਪਹਾੜ ਹੁੰਦਾ ਹੈ ਅਕਾਸ਼ ਚੋਟੀ ਪਤਾਲ ਪੈਰ ਬਡੇ ਦੰਤ ਤੇ ਜਬਾਨ ਭੈ ਦੇਵਣਹਾਰੇ ਤਾਂ ਮਰਦਾਨੇ ਦੇਖਕਰ ਕਹਿਆ ਗੁਰੂ ਜੀ ਅੰਧੇਰੀ ਪਾਸੋਂ ਤਾਂ ਬਚੇ ਸੀ ਇਸ ਬਲਾਇ ਥੀਂ ਅਸੀਂ ਨਾਹੀਂ ਬਚਦੇ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਏਹ ਭੀ ਕੁਛ ਨਹੀਂ ਤੂੰ ਵਾਹਿਗੁਰੂ ਦਾ ਜਾਪ ਕਰ ਤੇਰੇ ਨੇੜੇ ਕੁਛ ਨਹੀਂ ਆਉਂਦਾ ਤਾਂ ਫੇਰ ਕਲਜੁਗ ਨੇ ਕਿਆ ਕੀਤਾ ਕਿ ਅਗਨ ਦਾ ਰੂਪ ਹੋਇ ਗਿਆ ਤੇ ਦਿਖਾਈ ਦਿਤੀ ਚਾਰੇ ਕੂੰਟਾਂ ਤੇ ਧੂੰਆਂ ਉਠਿਆ ਫੇਰ ਮਰਦਾਨਾ ਡਰਿਆ ਤੇ ਮੂੰਹ ਢੱਕਕੇ ਲੰਮਾ ਪੈ ਰਹਿਆ ਤੇ ਬਹੁਤ ਓਦਰਦਾ ਜਾਵੇ ਤੇ ਮੂੰਹੋਂ ਕਹਿਓਸੁ ਗੁਰੂ ਜੀ ਹੁਣ ਨਹੀਂ ਬਚਦੇ ਸਾਡਾ ਜੀਵਨਾ ਰਹਿ ਚੁਕਾ ਤਾਂ ਬਚਨ ਹੋਯਾ ਮਰਦਾਨਿਆਂ ਏਹ ਵੀ ਕੁਝ ਨਹੀਂ ਫੇਰ ਕਲਜੁਗ ਨੇ ਚਾਰੋਂ ਤਰਫ ਕਾਲੀਆਂ ਘਟਾਂ ਕਰ ਕਰਕੇ ਗੋਲਾ ਮੀਂਹ ਵਰਸਾਯਾ ਨਾਲ ਕੰਕਰ ਬਰਹੇ ਬਿਜਲੀ ਚਮਕੇ ਬੜਾ ਸ਼ਬਦ ਹੋਵੇ ਪਰ ਕੰਕਰ ਗੁਰੂ ਜੀ ਤੋਂ ਦੂਰ ਦੂਰ ਪਵੇ ਤਾਂ ਮਰਦਾਨੇ ਆਖਿਆ ਗੁਰੂ ਕਿਥੇ ਲਿਆਇ ਮਾਰਿਆ ਹਈ ਏਥੇ ਤਾਂ ਗੋਰ ਕਫਨ ਵੀ ਨਹੀਂ ਮਿਲਸੀ ਐਵੇਂ ਅਜਾਈਂ ਮਰ ਵੇਸਾਂ ਤਾਂ ਗੁਰੂ ਜੀ ਨੇ ਕਿਹਾ ਮਰਦਾਨਿਆਂ ਏਹ ਭੀ ਦੂਰ ਹੋਵੇਗੀ ਪਰ ਤੂੰ ਸ਼ਬਦ ਪੜ੍ਹ ਤੇ ਰਬਾਬ ਵਜਾਇ ॥ ਤਾਂ ਗੁਰੂ ਜੀ ਨੇ ਸ਼ਬਦ ਉਚਾਰਿਆ। ਰਾਗ ਗਉੜੀ ਮਹਲਾ ੧ ॥ ਡਰਿ ਘਰ ਘਰਿ ਡਰ ਡਰਿ ਡਰ ਜਾਇ ॥ ਸੋ ਡਰ ਕੇਹਾ ਜਿਤ ਡਰ ਪਾਇ ॥ ਤੁਝ ਬਿਨ ਦੂਜੀ ਨਾਹੀ ਜਾਇ ॥ ਜੋ ਕੁਛ ਵਰਤੇ ਸਭ ਤੇਰੀ ਰਜਾਇ ॥੧॥ ਡਰੀਐ ਜੇ ਡਰ ਹੋਵੈ ਹੋਰ ॥ ਡਰ ਡਰ ਮਰਨਾ ਮਨ ਕਾ ਸੋਰ ॥੧॥ ਰਹਾਉ ॥ ਨਾ ਜੀਉ ਮਰੈ ਨ ਡੁਬੇ ਤਰੈ॥ ਜਿਨ ਕਿਛ ਕੀਆ ਸੇ ਕਿਛ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮ ਰਜਾਇ॥੨॥ ਹੰਸ ਹੇਤ ਆਸਾ ਅਸਮਾਨ ॥ ਤਿਸ ਵਿਚ ਭੂਖ ਬਹੁਤ ਨੀਸਾਨ ॥ ਭਉ ਖਾਣਾ ਪੀਣਾ ਆਧਾਰ ॥ ਵਿਣ ਖਾਧੇ ਮਰ ਹੋਇ ਗਵਾਰ ॥ ਜਿਸ ਕਾ ਕੋਈ ਕੋਇ ਕੋਈ ਕੋਇ ॥

ਸਭ ਕੋ ਤੇਰਾ ਤੂੰ ਸਭਨਾ ਕਾ ਸੋਇ ॥ ਜਾਕੇ ਜੀਅ ਜੰਤ ਧਨ ਮਾਲ ॥ ਨਾਨਕ ਆਖਣ ਬ੍ਰਹਮ ਬੀਚਾਰ ॥੪॥ ਤਿਸਕਾ ਪ੍ਰਮਾਰਥ ਗੁਰੂ ਜੀ ਕਹਿੰਦੇ ਹੈਨ ਗੁਰਮੁਖਾਂ ਦਾ ਡਰ ਘਰ ਵਿਚ ਹੈ ਜੇਹੜੇ ਮਨਮੁਖ ਪ੍ਰਮੇਸ਼ਰ ਥੀਂ ਨਹੀਂ ਡਰਦੇ ਅਤੇ ਜੀਆਂ ਨੂੰ ਦੁਖ ਦੇਂਦੇ ਹੈਨ ਉਹਨਾਂ ਨੂੰ ਜਮ ਕਾ ਡਰ ਹੁੰਦਾ ਹੈ ਤੇ ਗੁਰਮੁਖ ਏਹ ਆਖਦੇ ਹੈਨ ਜੋ ਵਾਹਿਗੁਰੂ ਦੀ ਰਜਾਇ ਥੋਂ ਬਿਨਾਂ ਹੋਰ ਜੀਵਾਵਣੇ ਵਾਲਾ ਤੇ ਮਾਰਨੇ ਵਾਲਾ ਹੋਰ ਕੋਈ ਨਾਂਹੀਂ ਤੇ ਉਸਦੇ ਹੁਕਮ ਵਿਚ ਹੀ ਆਂਵਦਾ ਹੈ ਤੇ ਹੁਕਮ ਵਿਚ ਹੀ ਜਾਂਵਦਾ ਹੈ ਅਤੇ ਜੇਹੜੇ ਜੀਆਂ ਨੂੰ ਮਾਰਕੇ ਖਾਂਵਦੇ ਹੈਨ ਤਿਨ੍ਹਾਂ ਦੀ ਭੁਖ ਸਗੋਂ ਵਧ ਜਾਂਦੀ ਹੈ ਜੈਸੇ ਅਗਨਿ ਵਿਚ ਈਂਧਨ ਪਾਇਆਂ ਅਗਨਿ ਵਧ ਜਾਂਦੀ ਹੈ ਜੇਹੜੇ ਵਾਹਿਗੁਰੂ ਦਾ ਭਉ ਕਰਦੇ ਹੈਨ ਸੋਈ ਤ੍ਰਿਪਤ ਹੋਂਦੇ ਹੈਨ ਕੋਈ ਕਿਸੇ ਦਾ ਆਸਰਾ ਕਰਦਾ ਹੈ ਕੋਈ ਕਿਸੇ ਦਾ ਭਰੋਸਾ ਕਰਦਾ ਹੈ ਸੰਤਾਂ ਨੂੰ ਓਸ ਇਕ ਪਰਮੇਸ਼ਰ ਦਾ ਆਸਰਾ ਹੈ ਜਿਸ ਨੇ ਜੀਅ ਜੰਤ ਚਾਰ ਪ੍ਰਕਾਰ ਦੀ ਸ੍ਰਿਸ਼ਟੀ ਬਣਾਈ ਹੈ ਸੋਈ ਸੰਤਾਂ ਦਾ ਰਾਖਾ ਹੈ ਤੇ ਗੁਰੂ ਨਾਨਕ ਜੀ ਕਹਿੰਦੇ ਹੈਨ ਜੇ ਤੂੰ ਪ੍ਰਮੇਸ਼ਰ ਕਾ ਭਉ ਰਖੇਂਗਾ ਮਨੁਖਾਂ ਨੂੰ ਦੁਖ ਨਾ ਦੇਵੇਂਗਾ ਅਤੇ ਨਾਮ ਜਪੇਂਗਾ ਤਦ ਤੇਰਾ ਉਧਾਰ ਹੋਵੇਗਾ ਸੁਣ ਮਰਦਾਨਿਆਂ ਤੂੰ ਵਾਹਿਗੁਰੂ ਵਾਹਿਗੁਰੂ ਆਖਦਾ ਰਹੁ ਵਾਹਿਗੁਰੂ ਨਾਮ ਅਬਿਨਾਸ਼ੀ ਪੁਰਖ ਦਾ ਹੈ ਉਸਨੂੰ ਕਾਲ ਭੀ ਪੋਹ ਨਹੀਂ ਸਕਦਾ ਏਹ ਬਾਰਤਾ ਕਲਜੁਗ ਨੇ ਸੁਣਕੇ ਮਨੁਖ ਦਾ ਰੂਪ ਧਾਰਿਆ ਅਤੇ ਗੁਰੂ ਜੀ ਨੂੰ ਆਇ ਮਿਲਿਆ ਪਰ ਹੱਥ ਵਿਚ ਅੱਗ ਤੇ ਮੂੰਹ ਵਿਚ ਮਾਸ ਹੈ ਅਤੇ ਸਾਰੀ ਦੇਹ ਕੱਚ ਦੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉਠ ਅਤੇ ਮੂੰਹ ਉਘਾੜ ਅਤੇ ਰਬਾਬ ਵਜਾਉ ਤਾਂ ਮਰਦਾਨਾ ਉਠ ਬੈਠਾ ਅਤੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਨੇ ਰਾਗ ਮਾਰੂ ਵਿਚ ਸ਼ਬਦ ਉਚਾਰਿਆ। ਰਾਗ ਮਾਰੂ ਮਹਲਾ ੧ ॥ ਡਰਪੈ ਧਰਤਿ ਅਕਾਸ ਨਿਛਤ੍ਰਾ ਸਿਰ ਊਪਰਿ ਅਮਰ ਕਰਾਰਾ ॥ ਪਉਣ ਪਾਣੀ ਬੈਸੰਤਰ ਡਰਪੈ ਡਰਪੈ ਇੰਦ੍ਰ ਵਿਚਾਰਾ ॥੧॥ ਏਕਾ ਨਿਰਭਉ ਬਾਤ ਸੁਣੀ ॥ ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਣੀ ॥੧॥ ਰਹਾਉ ॥ ਦੇਹ ਧਾਰ ਅਰ ਦੇਵਾ ਡਰਪੈ ਸਿਧ ਸਾਧਿਕ ਡਰ ਮੁਇਆ॥ ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜਾਇਆ ॥੨॥ ਰਾਜਸ ਸਾਂਤਕ ਤਾਮਸ ਡਰਪੈ ਕੇਤੇ ਰੂਪ ਉਪਾਇਆ ॥ ਛਲ ਬਪੁਰੀ ਏਹ ਕੌਲਾਂ ਡਰਪੈ ਅਤਿ ਡਰਪਹਿ ਧਰਮ ਰਾਇਆ॥੩॥ ਸਗਲ ਸਮਗਰੀ ਡਰੈ ਬਿਆਪੀ ਬਿਨ ਡਰ ਕਰਣੇਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤਿ ਸੋਹਹਿ ਦਰਬਾਰਾ ॥੪॥੧॥

ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਪੁਛਿਆ ਹੇ ਪ੍ਰਮੇਸ਼ਰ ਜੀ ਦੇ ਪਿਆਰੇ ਤੂੰ ਕੌਣ ਹੈਂ ਤਾਂ ਫੇਰ ਕਲਜੁਗ ਨੇ ਇਕ ਹੱਥ ਵਿਚ ਜਿਹਬਾ ਤੇ ਇਕ ਹੱਥ ਵਿਚ ਲਿੰਗ ਇੰਦ੍ਰੀ ਪਕੜੀ ਹੋਈ ਹੈ ਤੇ ਸਰੀਰ ਨਗਨ ਹੈ ਐਸਾ ਰੂਪ ਧਾਰਕਰ ਸ੍ਰੀ ਗੁਰੂ ਜੀ ਕੋ ਮਥਾ ਟੇਕਿਆ ਤੇ ਕਹਿਣ ਲਗਾ ਹੇ ਗੁਰੂ ਜੀ ਮੈਂ ਆਪਦੀ ਮਹਿਮਾਂ ਨਹੀਂ ਸਾਂ ਜਾਣਦਾ ਅਤੇ ਆਪਦਾ ਦਰਸ਼ਨ ਕਰਨ ਦੇ ਵਾਸਤੇ ਆਯਾ ਹਾਂ ਜੀ ਅਤੇ ਗੁਰੂ ਜੀ ਮੇਰੀ ਬੇਅਦਬੀ ਮਾਫ ਕਰਨੀ ਜੀ ਇਸ ਵਕਤ ਸ੍ਰੀ ਪ੍ਰਮੇਸ਼ਰ ਜੀ ਦੀ ਦਰਗਾਹ

ਦੇ ਵਿਚੋਂ ਮੈਨੂੰ ਸਿਕਦਾਰੀ ਮਿਲੀ ਹੈ ਜੀ ਹੋਰ ਮਹਾਰਾਜ ਜੀ ਆਪ ਭੀ ਮੇਰੇ ਉਪਰ ਕਿਰਪਾ ਰਖਣੀ ਜੀ ਹੋਰ ਦੀਨਾਨਾਥ ਜੀ ਏਸ ਸਮੇਂ ਵਿਚ ਮਨੁਖਾਂ ਦੇ ਏਹ ਲੱਛਣ ਵਰਤਣਗੇ ਜੀ ਏਹ ਵੇਸ ਹੋਵੇਗਾ ਜੋ ਮੈਂ ਆਪਨੂੰ ਦਿਖਲਾਯਾ ਹੈ ਹੇ ਗੁਰੂ ਜੀ ਦੈਵੀ ਸੰਪਦਾ ਦੇ ਗੁਣ ਸਭ ਤਿਆਗ ਦੇਣਗੇ ਜੋ ਮੈਂ ਏਹ ਦੋ ਇੰਦ੍ਰੀਆਂ ਆਪਨੂੰ ਦ੍ਰਿਖਾਈਆਂ ਹੈਨ ਸੰਪੂਰਨ ਜਗਤ ਇਹਨਾਂ ਦੇ ਸੁਆਦਾਂ ਵਿਚ ਲਗਣਗੇ ਯਾ ਖਾਵਨਾ ਯਾ ਮੈਥਨ ਕਰਨ ਦੇ ਸੁਆਦਾਂ ਵਿਚ ਗਲਤਾਨ ਰਹਿਣਗੇ ਔਰ ਮਾਤਾ ਪਿਤਾ ਗੁਰੂ ਗੁਸਾਈ ਇਨ੍ਹਾਂ ਦੀ ਲੱਜਾ ਸਭ ਤਿਆਗ ਦੇਣਗੇ ਸਤਿਗੁਰੂ ਜੀ ਮੈਂ ਆਪ ਨਾਲ ਏਹ ਛਲ ਕੀਤੇ ਹੈਨ ਸੋ ਮੇਹਰਬਾਨੀ ਕਰਕੇ ਬਖਸ਼ੋ ਜੀ ਆਪ ਸੰਤ ਅਵਤਾਰ ਹੋ ਖਿਮਾ ਕਰਨੀ ਜੀ ਏਹ ਆਪਦਾ ਬਿਰਦ ਹੈ ਜੀ ਆਪ ਮਹਾਂਪੁਰਖ ਹੋ ਬਡੇ ਉਦਾਰ ਹੋ ਅਤੇ ਅਗੇ ਕਹਾਂ ਜਾਵੋਗੇ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਕਲਜੁਗ ਮੈਂ ਤਾਂ ਸ੍ਰੀ ਪਰਮੇਸ਼ਰ ਕੋ ਵੇਖਦਾ ਫਿਰਦਾ ਹਾਂ ਕਲਜੁਗ ਨੇ ਕਹਿਆ ਹੇ ਪਰਮ ਪੁਰਖ ਤੇਰੇ ਬਿਨਾਂ ਕੋਈ ਹੋਰ ਵੀ ਪ੍ਰਮੇਸ਼ਰ ਹੈ ਤਾਂ ਗੁਰੂ ਜੀ ਕਹਿਆ ਹੇ ਕਲਜੁਗ ਤੇਰਾ ਤੋ ਅਮਲ ਸੰਸਾਰ ਮੇਂ ਇਹ ਵਰਤ ਰਿਹਾ ਹੈ ਅਰ ਈਹਾਂ ਤੂੰ ਕਿਸ ਕਾਰਜ ਵਾਸਤੇ ਆਯਾ ਹੈਂ ਏਹ ਕਪਟ ਕਰਕੇ ਕਿਉਂ ਛਲ ਕਰਦਾ ਹੈਂ ਤਾਂ ਕਲਜੁਗ ਨੇ ਕਹਿਆ ਹੇ ਗੁਰੂ ਜੀ ਮੇਰਾ ਨਾਮ ਕਲਜੁਗ ਏਸੇ ਕਰਕੇ ਹੈ ਆਪ ਦਾ ਦਰਸ਼ਨ ਕਰਨ ਆਯਾ ਹਾਂ ਮੇਰੀ ਨਮਸਕਾਰ ਹੈ ਜੀ ਔਰ ਆਪ ਕੀ ਪ੍ਰੀਖਿਆ ਵਾਸਤੇ ਏਹ ਛਲ ਕੀਤੇ ਹੈਨ ਤਾਂ ਮਹਾਰਾਜ ਨੇ ਹੁਕਮ ਦੀਆ ਹੇ ਕਲਜੁਗ ਆਪਣੇ ਲੱਛਣ ਕਹੁ ਅਰ ਆਪਨੀ ਸੈਨਾ ਦਸ ਜੇਹੜੀ ਨਾਲ ਸਹਾਇਕ ਹੈ ਤੇ ਕਿਸ ਤਰ੍ਹਾਂ ਦੀ ਤੂੰ ਸਿਕਦਾਰੀ ਕਰਦਾ ਹੈਂ ਤਾਂ ਕਲਜੁਗ ਕਹਿਆ ਜੀ ਨਿਰੰਕਾਰ ਜੀ ਵੱਡਾ ਮੇਰਾ ਸੂਰਬੀਰ ਝੂਠ ਹੈ ਜੀ ਜੋ ਸਭ ਦੇ ਮਗਰ ਚਲਦਾ ਹੈ ਜੀ ਅਤੇ ਰਾਜਾ ਜੋ ਹੈ ਸੋ ਮੋਹ ਹੈ ਅਤੇ ਸੈਨਾਪਤੀ ਜੋ ਹੈ ਸੋ ਹਿੰਸਾ ਹੈ ਅਤੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਏਹ ਜੋਧੇ ਹੈਨ ਅਤੇ ਬੜੇ ਹਸਤੀਆਂ ਦੇ ਅਸਵਾਰ ਅਤੇ ਮਤਿ ਸਰ ਨਿੰਦਾ ਏਹ ਬਾਟ ਮਾਰ ਤ੍ਰਿਸ਼ਨਾ ਏਹ ਰਥਾਂ ਦੇ ਅਸਵਾਰ ਹੈਨ ਅਤੇ ਆਲਸ ਜੂਆ ਮਦ ਪਾਨ ਦੁਰਾਚਾਰ ਏਹ ਘੋੜਿਆਂ ਕੇ ਅਸਵਾਰ ਹੈਨ ਜੇਹੜੀ ਵਿਸ਼ਯਾਂ ਵਿਚ ਮਮਤਾ ਕਰਨੀ ਅਤੇ ਆਸਾ ਜੋ ਵਿਸ਼ਿਆਂ ਕੀ ਅਤੇ ਚੋਰੀ ਏਹ ਪੈਦਲ ਸੈਨਾ ਹੋਰ ਕਿਥੋਂ ਤੋੜੀ ਗਿਨਾਂ ਜੇਹੜੀ ਚਤਰੰਗਨੀ ਸੈਨਾ ਹੈ ਜਿਸ ਪਾਸੇ ਏਹ ਚੜ੍ਹਾਈ ਕਰਦੇ ਹੈਨ ਓਹ ਪਾਸਾ ਮਾਰ ਲੈਂਦੇ ਹੈਨ ਇਹਨਾਂ ਦੇ ਅਗੇ ਕੋਈ ਨਹੀਂ ਅਟਕਦਾ ਤੇ ਨਾ ਕਿਸੇ ਦਾ ਧੀਰਜ ਰਹਿੰਦਾ ਹੈ ਇਨ੍ਹਾਂ ਵਡੇ ਵਡੇ ਕੋਟ ਚੜ ਕਰ ਮਾਰ ਲੀਤੇ ਹੈਨ ਅਤੇ ਦੰਭ ਜੋ ਮੇਰਾ ਜੋਧਾ ਹੈ ਉਸਨੇ ਦਿਗ ਬਿਜੈ ਕੀਤੀ ਹੈ ਇਹ ਮੇਰੀ ਸਿਕਦਾਰੀ ਹੈ ਅਤੇ ਜੋ ਏਸ ਸਮੇਂ ਦੇ ਸਤਿਪੁਰਖ ਹੈਨ ਸੋ ਪਾਪ ਕਰਨਗੇ ਅਤੇ ਗੁਰੂ ਜੇਹੜੇ ਹੋਵਣਗੇ ਲੋਕਾਂ ਦੇ ਘਰ ਸਿਖਿਆ ਦੇਣ ਜਾਣਗੇ ਤੇ ਸ਼ਾਸਤ੍ਰ ਬੇਦ ਨੂੰ ਕੋਈ ਨਾ ਮੰਨੇਗਾ ਆਪਣੀ ਆਪਣੀ ਪੂਜਾ ਕਰਾਉਣਗੇ ਜੋ ਕਾਜੀ ਹੋਵਨਗੇ ਸੋ ਤਸਬੀਆਂ ਫੇਰਨਗੇ ਖੁਦਾਇ ਖੁਦਾਇ ਕਹਿਣਗੇ ਅਤੇ ਵੱਢੀਆਂ ਲੈਕੇ ਹਕ ਪਰਾਯਾ ਗਵਾਇ ਦੇਵਣਗੇ ਜੋ ਕੋਈ ਪੁਛੇਗਾ ਤਾਂ ਝੂਠਾ ਮਸਲਾ ਪੜ

ਸੁਨਾਵਣਗੇ ਗਲੀਂ ਘਰ ਪੂਰਾ ਕਰ ਦੇਵਣਗੇ ਔਰ ਲੋਕਾਂ ਦੇ ਮੰਤ੍ਰ ਸੁਣਨਗੇ ਹੋਰ ਲੋਕਾਂ ਦੇ ਮੋਹਣ ਵਾਲੀਆਂ ਤੇ ਖੋਹਣ ਵਾਲੀਆਂ ਗੱਲਾਂ ਕਰਨਗੇ ਔਰ ਹਿੰਦੂ ਜੋ ਹੋਵਣਗੇ ਸੋ ਚੌਂਕੇ ਬਡੇ ਪਾਉਣਗੇ ਸੁਚੇ ਹੋਵਨਗੇ ਸ਼ਕਲ ਜੋਗੀਆਂ ਦੀ ਕੰਨੀ ਦਰਸ਼ਨ ਸਿਰ ਤੇ ਜੜਾਵਾਂ ਸਰੀਰ ਤੇ ਬਿਭੂਤ ਹੋਵੇਗੀ ਬਸਤ੍ਰ ਗੇਰੀ ਦੇ ਰੰਗੇ ਹੋਏ ਹੋਵ੍ਣਗੇ ਪਰ ਅਗੇ ਪਿਛੇ ਲੜਕੇ ਲੜਕੀਆਂ ਰੋਂਦੇ ਫਿਰਨਗੇ ਤੇ ਜੋਗੀ ਹੋਏ ਪਰ ਜੋਗ ਦੀ ਜੁਗਤ ਨਹੀਂ ਜਾਣੀ ਵਯਰਥ ਹੀ ਸਿਰ ਤੇ ਛਾਈ ਪਈ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਸੁਣਕੇ ਕਿਹਾ ਹੇ ਕਲਜੁਗ ਇਸ ਸਿਕਦਾਰੀ ਦੀ ਕਮਾਈ ਦਾ ਲੇਖਾ ਤੈਨੂੰ ਦੇਵਣਾ ਪਵੇਗਾ । ਸ੍ਰੀ ਮੁਖਵਾਕ। ਜਿਨ ਸਿਕਦਾਰੀ ਤਿਨਹਿ ਖਵਾਰੀ ਚਾਕਰ ਕੇਹਾ ਡਰਨਾ । ਜਾ ਸਿਕਦਾਰੀ ਪਵਹਿ ਜੰਜੀਰੀ ਚਾਕਰ ਹਥਹੁ ਮਰਨਾ ॥੧॥ ਤੂੰ ਜਗਤ ਵਿਚ ਸਿਕਦਾਰ ਹੈਂ ਅਸੀਂ ਚਾਕਰ ਹਾਂ ਕਰਤਾਰ ਨੂੰ ਜਿਸ ਵੇਲੇ ਲੇਖਾ ਦੇਵਣਾ ਤੈਨੂੰ ਪਵੇਗਾ ਤਾਂ ਸਾਡੇ ਹੀ ਹਵਾਲੇ ਹੋਵੇਂਗਾ ਉਸ ਵੇਲੇ ਹਿਸਾਬ ਅਸਾਂ ਹੀ ਤੇਰੇ ਪਾਸੋਂ ਲੈਣਾ ਹੈ ਏਹ ਕਲਜੁਗ ਸੁਣਕਰ ਡਰ ਗਿਆ ਤੇ ਹੱਥ ਜੋੜਕਰ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਪਿਆ ਤੇ ਕਹਿਣ ਲਗਾ ਗੁਰੂ ਜੀ ਇਕ ਮੇਰੀ ਅਰਦਾਸ ਹੈ ਤਾਂ ਗੁਰੂ ਜੀ ਕਹਿਆ ਕਹੁ ਭਾਈ ਤੂੰ ਕਿਆ ਕਹਿੰਦਾ ਹੈਂ ਤਾਂ ਕਲਜੁਗ ਨੇ ਕਹਿਆ ਹੇ ਮਹਾਂ ਪੁਰਖ ਜੀ ਆਪ ਦੀ ਸ਼ਰਨ ਤਦ ਆਯਾ ਹਾਂ ਜੀ ਜੋ ਆਪ ਕਰਤੇ ਪੁਰਖ ਦੇ ਖਾਸ ਵਜੀਰ ਹੋ ਤੇ ਮੈਂ ਭੀ ਆਪ ਦੇ ਵਸ ਪੈਣਾ ਹੈ ਜੀ ਸੋ ਤੁਸਾਂ ਓਸ ਵਖਤ ਮੇਰਾ ਖਸਮਾਨਾ ਕਰਨਾ ਜੀ ਤਾਂ ਗੁਰੂ ਜੀ ਕਹਿਆ ਸੁਣ ਭਾਈ ਤੂੰ ਖਾਤਰ ਜਮਾਂ ਰਖ ਮੈਂ ਉਸ ਵਕਤ ਤੇਰਾ ਖਸਮਾਨਾ ਕਰਾਂਗਾ ਤਾਂ ਕਲਜੁਗ ਨੇ ਕਹਿਆ ਹੇ ਗਰੀਬ ਨਿਵਾਜ ਜੀ ਤੇਰੇ ਵਿਚ ਤੇ ਕਰਤਾਰ ਵਿਚ ਕੋਈ ਭੇਦ ਨਹੀਂ ਪਰ ਮੈਨੂੰ ਪ੍ਰਤੀਤ ਕਿਸ ਤਰਾਂ ਆਵੇ ਜੀ ਜੇਕਰ ਮੇਰੀ ਕੁਝ ਭੇਟਾ ਲਵੋ ਤਾਂ ਮੈਂ ਜਾਣਾਂ ਜੋ ਮੇਰਾ ਖਸਮਾਨਾ ਕਰੋਗੇ ਜੀ ਤਾਂ ਗੁਰੂ ਜੀ ਕਹਿਆ ਭਾਈ ਅਸਾਂ ਸੁਖ ਛਡ ਦੁਖ ਲੀਤਾ ਹੈ ਅਸੀਂ ਕੁਛ ਪਦਾਰਥ ਲੈਣ ਵਾਸਤੇ ਨਹੀਂ ਆਏ ਅਸਾਂ ਤੇਰੀ ਭੇਟਾ ਲੈਕੇ ਕਿਆ ਕਰਨੀ ਹੈ ਤਾਂ ਕਲਜੁਗ ਕਹਿਆ ਹੇ ਦੇਵਤਿਆਂ ਕੇ ਦੇਵ ਮੇਰੀ ਨਿਸ਼ਾ ਕੀਕਰ ਹੋਵੇਗੀ ਤਾਂ ਗੁਰੂ ਜੀ ਕਹਿਆ ਭਾਈ ਤੇਰੇ ਪਾਸ ਕਿਆ ਕਿਆ ਵਸਤ ਹੈ ਤਾਂ ਕਲਜੁਗ ਕਹਿਆ ਮੇਰੇ ਪਾਸ ਮੋਤੀ ਹੀਰੇ ਲਾਲ ਜਵਾਹਰ ਸੁਇਨਾ ਰੁਪਾ ਔਰ ਮੰਦਰ ਬੜੇ ਹਛੇ ਬਣੇ ਹੋਏ ਔਰ ਉਗਵਣ ਆਥਵਣ ਤਾਈਂ ਪਾਤਸ਼ਾਹੀ ਅਰ ਭਲੀਆਂ ਭਲੀਆਂ ਇਸਤ੍ਰੀਆਂ ਨਉ ਨਿਧਾਂ ਤੇ ਅਠਾਰਾਂ ਸਿਧਾਂ ਏਹ ਸਭ ਮੇਰੇ ਹਵਾਲੇ ਹਨ ਜੋ ਆਪ ਆਗਿਆ ਦੇਵੋ ਤਾਂ ਮੈਂ ਸਭ ਕੁਝ ਆਪਦੇ ਅਗੇ ਲਿਆਇ ਰਖਾਂ ਇਨ੍ਹਾਂ ਵਿਚੋਂ ਜੋ ਆਪ ਚਾਹੋ ਸੋ ਲੈ ਲਵੋ ਜੀ ਤਾਂ ਮੈਨੂੰ ਸੰਤੋਖ ਆਵੇ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਅਸਾਨੂੰ ਕੁਛ ਨਹੀਂ ਚਾਹੀਦਾ ਤਾਂ ਸ੍ਰੀ ਗੁਰੂ ਜੀ ਸਿਰੀ ਰਾਗ ਵਿਚ ਸ਼ਬਦ ਉਚਾਰਿਆ ॥ ਰਾਗ ਮਹਲਾ ੧ ॥

ਮੋਤੀ ਤ ਮੰਦਰ ਊਸਰਹਿ ਰਤਨੀ ਤੇ ਹੋਇ ਜੜਾਉ ॥ ਕਸਤੂਰ ਕੁੰਗੂ ਅਗਰ ਚੰਦਨ ਲੀਪ ਆਵੈ ਚਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ ॥ ਹਰਿ ਬਿਨ ਜੀਉ ਜਲਿ ਬਲਿ

ਜਾਉ ॥ ਮੈਂ ਆਪਣਾ ਗੁਰ ਪੂਛਿ ਦੇਖਿਆ ਅਵਰ ਨਾਹੀ ਥਾਉ ॥੧॥ ਰਹਾਉ ॥ ਧਰਤੀ ਤੇ ਹੀਰੇ ਲਾਲ ਜੜਤੀ ਪਲੰਘ ਲਾਲ ਜੜਾਉ ॥ ਮੋਹਣੀ ਮੁਖ ਮਣੀ ਸੋਹੈ ਕਰੇ ਰੰਗ ਪਸਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥ ਸਿਧ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥ ਗੁਪਤ ਪਰਗਟ ਹੋਇ ਬੈਸਾ ਲੋਕ ਰਾਖੈ ਭਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ ॥੩॥ ਸੁਲਤਾਨ ਹੋਵਾ ਮੇਲ ਲਸਕਰ ਤਖਤ ਰਾਖਾ ਪਾਉ ॥ ਹੁਕਮ ਹਾਸਲ ਕਰੀ ਬੈਠਾ ਨਾਨਕ ਸਭ ਵਾਉ ॥ ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ ॥੪॥੧॥

ਇਸਦਾ ਪ੍ਰਮਾਰਥ ਗੁਰੂ ਜੀ ਕਹਿੰਦੇ ਹਨ। ਕਲਜੁਗ ਨੇ ਆਖਿਆ ਹੇ ਸ੍ਰੀ ਗੁਰੂ ਮਹਾਰਾਜ ਜੀ ਮੈਂ ਤਾਂ ਸਿਖ ਹੋਵਣ ਆਯਾ ਹਾਂ ਤਾਂ ਲਗਾ ਕਹਿਣ ਗੁਰੂ ਜੀ ਜੇ ਹੁਕਮ ਕਰੋ ਤਾਂ ਆਪਦੇ ਰਹਿਣ ਵਾਸਤੇ ਮੋਤੀਆਂ ਦਾ ਮੰਦਰ ਬਣਵਾਇ ਦੇਵਾਂ ਤੇ ਰਤਨਾਂ ਦਾ ਜੜਾਊ ਕਰ ਦੇਵਾਂ ਕਸਤੂਰੀ ਅਗਰ ਚੰਦਨ ਦਾ ਲੇਪ ਕਰਾਇ ਦੇਵਾਂ ਤੇ ਜੇ ਇਥੇ ਟਿਕਣਾ ਹੋਵੇ ਤਾਂ ਧਰਤੀ ਰਤਨਾਂ ਨਾਲ ਜੜਾਇ ਦੇਵਾਂ ਅਤੇ ਜੇ ਪਲੰਘ ਉਪਰ ਬੈਠਣਾ ਹੋਵੇ ਤਾਂ ਲਾਲਾਂ ਕਰਕੇ ਪਲੰਘ ਜੜਾਇ ਦੇਵਾਂ ਜੇ ਕਹੋ ਤਾਂ ਮੋਹਣੀਆਂ ਲਿਆਇ ਦੇਵਾਂ ਜਿਨ੍ਹਾਂ ਦਾ ਮੁਖ ਮਣੀਆਂ ਦੀ ਨਿਆਈਂ ਚਮਕਦਾ ਹੋਵੇ ਵੇਖਣੇ ਹੀ ਤੇ ਜੀਵ ਕੋ ਮੋਹਿ ਲੇਵਨ ਜੇ ਬਚਨ ਕਰੋ ਤਾਂ ਰਿਧਾਂ ਸਿਧਾਂ ਆਨ ਦੇਵਾਂ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਰਿਧਾਂ ਦੇਖ ਕਰ ਭੁਲ ਜਾਵਾਂ ਸਿਧ ਬਣ ਬੈਠਾ ਲੋਕਾਂ ਨੂੰ ਸਿਧਤਾ ਦਿਖਾਵਾਂ ਲੋਕ ਮੇਰਾ ਭਾਉ ਰਖਣ ਹੁਕਮ ਹਾਸਲ ਜਗਤ ਦਾ ਕਰਾਂ ਏਹ ਸਭ ਪਵਣ ਕੀ ਨਿਆਈਂ ਅਨਿਤ ਹੈਨ ਇਨ੍ਹਾਂ ਨੂੰ ਦੇਖਕਰ ਪ੍ਰਮੇਸ਼ਰ ਭੁਲ ਜਾਂਦਾ ਹੈ ਅਤੇ ਜੇਕਰ ਕਹੋ ਤਾਂ ਨੌ ਖੰਡ ਪ੍ਰਿਥਵੀ ਦਾ ਰਾਜ ਲੈ ਦੇਵਾਂ ਸਭ ਹੁਕਮ ਹਾਸਲ ਬੈਠੇ ਹੀ ਕਰੋ ਤਾਂ ਸ੍ਰੀ ਬਾਬੇ ਜੀ ਕਿਹਾ ਰਾਜ ਦੇ ਮਦ ਕਰ ਮੈਨੂੰ ਮਹਾਰਾਜ ਕਾ ਨਾਮ ਭੁਲ ਜਾਵੇਗਾ ਏਹ ਵਸਤਾਂ ਮੈਨੂੰ ਮੂਲੋਂ ਨਹੀਂ ਚਾਹੀਦੀਆਂ ਤਾਂ ਕਲਜੁਗ ਨੇ ਕਿਹਾ ਗਰੀਬ ਨਿਵਾਜ ਜੀ ਜੋ ਗੁਰਾਂ ਦੇ ਅਗੇ ਭੇਟਾ ਰਖੀਦੀ ਹੈ ਸੋ ਫੇਰ ਨਹੀਂ ਲਈ ਦੀ ਬਚਨ ਹੋਯਾ ਜੋ ਅਸਾਡਾ ਹੁਕਮ ਮੰਨੋਂ ਤਾਂ ਦਸਵਾਂ ਜਾਮਾ ਪਹਿਰਕੇ ਤੇਰੀਆਂ ਸਭ ਭੇਟਾ ਲਵਾਂਗੇ ਤੇ ਸਿਖਾਂ ਨੂੰ ਰਿਧਾਂ ਸਿਧਾਂ ਸਭ ਪਦਾਰਥ ਦੇਵਾਂਗੇ ਹੇ ਨਾਥ ਜੀ ਮੇਰੇ ਮਿਲਣ ਦਾ ਆਪਦੇ ਆਵਨ ਦਾ ਮੇਰੇ ਰਾਜ ਵਿਚ ਕੀ ਫਲ ਹੋਯਾ ਤੁਸੀਂ ਮੇਰਾ ਅੰਗੀਕਾਰ ਕੁਛ ਨਹੀਂ ਕਰਦੇ ਤੇ ਮੇਰੇ ਉਤੇ ਬੜਾ ਗਜਬ ਹੋਵੇਗਾ ਅਤੇ ਅਗੇ ਹੀ ਮੈਂ ਮਹਾਂ ਪਾਪੀ ਸੱਦੀਦਾ ਹਾਂ ਜੀ ਤੇ ਹੁਣ ਤੁਸੀਂ ਕੁਛ ਭੇਟਾ ਨ ਲਵੋ ਤਾਂ ਮੈਨੂੰ ਕਿਤੇ ਥਾਉਂ ਨਹੀਂ ਤਾਂ ਫੇਰ ਗੁਰੂ ਜੀ ਕਿਹਾ ਹੇ ਕਲਜੁਗ ਅਸਾਂ ਨੂੰ ਕੁਛ ਨਹੀਂ ਚਾਹੀਦਾ ਤਾਂ ਫੇਰ ਕਲਜੁਗ ਨੇ ਬੇਨਤੀ ਕੀਤੀ ਜੀ ਮੇਰੇ ਉਪਰ ਕੁਛ ਹੋਰ ਹੀ ਆਗਿਆ ਕਰੋ ਜੀ ਤਾਂ ਗੁਰੂ ਜੀ ਕਹਿਆ ਹੇ ਕਲਜੁਗ ਏਹ ਜੋ ਵਸਤਾਂ ਤੂੰ ਸਾਨੂੰ ਦੇਂਦਾ ਹੈਂ ਸੋ ਇਨ੍ਹਾਂ ਵਿਚੋਂ ਤਾਂ ਸਾਨੂੰ ਕੁਛ ਲੋੜ ਨਹੀਂ ਪਰ ਹੋਰ ਤੇਰੇ ਪਾਸ ਕੀ ਵਸਤ ਹੈ ਤਾਂ ਕਲਜੁਗ ਨੇ ਕਿਹਾ ਮਹਾਰਾਜ ਜੀ ਮੇਰੇ ਰਾਜ ਵਿਚ ਇਕ ਹੋਰ ਲਛਣ ਵੀ ਹੈਨ ਭੁਖ ਨੀਂਦ ਪਿਆਸ ਨਿੰਦ੍ਾ ਤ੍ਰਿਸ਼ਨਾ ਆਲਸ ਮਸਤੀ ਫਾਹੀ ਗਲੇ ਦੁਸ਼ਟਤਾ ਦੁਰਾਚਾਰੀ ਪਾਪ ਚੋਰੀ ਯਾਰੀ ਬਖੀਲੀ ਇਨ੍ਹਾਂ ਬਾਤਾਂ ਤੇ ਕੋਈ ਵਿਰਲਾ ਬਚੇਗਾ ਗੁਣੀਆਂ ਦਾ

ਨਿਰਾਦਰ ਹੋਵੇਗਾ ਸੱਚ ਬੋਲਣ ਵਾਲਾ ਮੂਰਖ ਹੋਵੇਗਾ ਬਹੁਤ ਬੋਲਣ ਵਾਲਾ ਮੂਰਖ ਵੀ ਹੋਵੇ ਸੋ ਗੁਣੀ ਕਹੀਏਗਾ ਸੋ ਰਾਜਿਆਂ ਦੇ ਨਿਕਟ ਬੈਠਨਗੇ ਪਾਪੀਆਂ ਦੇ ਘਰ ਮਨੁਖ ਬਹੁਤ ਹੋਵਣਗੇ ਤੇ ਕ੍ਰਿਪਨ ਕੋਲ ਮਾਇਆ ਬਹੁਤ ਹੋਵੇਗੀ ਔਰ ਧਰਮ ਤੋਂ ਬਿਪ੍ਰੀਤ ਹੋਵੇਂਗੇ ਅੰਤ ਕੋ ਦੁਖ ਪਾਵਨਗੇ ਔਰ ਬ੍ਰਾਹਮਣ ਵਿਹਾਰੀ ਹੋਵਣਗੇ ਔਰ ਕਿਰਸਾਣੀ ਕਰਨਗੇ ਜੋ ਸ਼ੂਦਰ ਹੋਵਣਗੇ ਤਿਨਾਂ ਦਾ ਆਦਰ ਹੋਵੇਗਾ ਤੇ ਵੇਦ ਪਾਠੀ ਤਤ੍ਵ ਗਿਆਨੀ ਬ੍ਰਾਹਮਣਾਂ ਨੂੰ ਖੁਆਰੀ ਹੋਵੇਗੀ ਰਾਜੇ ਲੋਕ ਸਦਾ ਤੋਟ ਵਿਚ ਰਹਿਣਗੇ ਪਰਜਾ ਨੂੰ ਖੋਸਣਗੇ ਹਰ ਤਰ੍ਹਾਂ ਲੁਟਣ ਦੀ ਡੌਲ ਬਨਾਵਣਗੇ ਸੰਨਿਆਸੀ ਬਹੁਤ ਧਨ ਸੰਚਨਗੇ ਤੇ ਗ੍ਰਹਸਤੀ ਲੋਕ ਭੋਜਨ ਬਸਤਰ ਵਲੋਂ ਤੰਗ ਹੋਵਣਗੇ ਜਹਾਂ ਜਹਾਂ ਸੱਚ ਧਰਮ ਬ੍ਰਤ ਤਪ ਉਪਾਸ਼ਨਾ ਹੋਵੇਗੀ ਇਕ ਵਾਰਗੀ ਤਿਸਦਾ ਬਿਨਾਸ਼ ਹੋ ਜਾਵੇਗਾ ਹੇ ਮਹਾਰਾਜ ਜੀ ਇਹ ਕਰਤਾਰ ਦਾ ਹੁਕਮ ਹੈ ਜੋ ਮੇਰੇ ਰਾਜ ਮੇਂ ਇਹ ਅਮਲ ਹੋਵਨਗੇ ਤੇ ਮਹਾਰਾਜ ਜੀ ਅਗੇ ਜੋ ਹੁਕਮ ਕਰੋ ਸੋਈ ਮੈਂ ਮੰਨਾਂਗਾ ਪਰ ਹੇ ਗੁਰੂ ਜੀ ਕੁਛ ਭੇਟਾ ਮੇਰੀ ਲੇਵੋ ਸੋ ਚਾਂਦੀ ਹੀਰਾ ਮੋਤੀ ਜਵਾਹਰ ਕੁਛ ਤਾਂ ਅੰਗੀਕਾਰ ਕਰੋ ਮੈਂ ਆਪ ਦਾ ਦਾਸ ਹਾਂ ਜੀ ਕੁਛ ਆਗਿਆ ਕਰੋ ਤਾਂ ਮੈਂ ਆਨੰਦ ਹੋਵਾਂਗਾ ਜੀ ਇਹ ਬੇਨਤੀ ਕਲਜੁਗ ਦੀ ਸੁਣ ਕਰ ਗੁਰੂ ਜੀ ਬੜੇ ਪ੍ਰਸੰਨ ਹੋਏ ਕਹਿਣ ਲਗੇ ਸਰਬ ਜੁਗਾਂ ਨਾਲੋਂ ਤੇਰਾ ਤੇਜ ਬੜਾ ਹੋਵੇਗਾ ਇਹ ਅਸਾਡਾ ਵਰ ਹੋਯਾ ਜੋ ਕਰਤਾਰ ਦੀ ਕੀਰਤੀ ਕਰੇਗਾ ਤੇਰੇ ਰਾਜ ਮੇਂ ਤਿਨਕੀ ਮਹਿਮਾ ਬੜੀ ਹੋਵੇਗੀ ਲਖ ਵਰੇ ਸਤਜੁਗ ਮੇਂ ਅਤੇ ਦਸ ਹਜਾਰ ਤ੍ਰੇਤੇ ਮੇਂ ਦੁਆਪਰ ਮੇਂ ਹਜਾਰ ਵਰਖ ਯਤਨ ਕਰਦਾ ਸੀ ਤਾਂ ਕਰਤਾਰ ਫਲ ਦੇਂਦਾ ਸੀ ਤੇਰੇ ਰਾਜ ਵਿਚ ਥੋੜੀ ਹੀ ਨਿਰੰਕਾਰ ਦੀ ਭਗਤੀ ਕਰੇਗਾ ਤੇ ਉਸ ਨੂੰ ਬਹੁਤ ਫਲ ਪ੍ਰਾਪਤ ਹੋਵੇਗਾ ਅਤੇ ਜੋ ਹੁਣ ਤੂੰ ਅਸਾਨੂੰ ਭੇਟ ਦਿੰਦਾ ਹੈਂ ਸੋ ਅਸੀਂ ਚੌਥਾ ਅਵਤਾਰ ਧਾਰਨ ਕਰ ਤੇਰੀ ਭੇਟ ਲਵਾਂਗੇ ਮਾਯਾ ਪਦਾਰਥਾਂ ਕੇ ਸਮੇਤ ਲੈ ਲਵਾਂਗੇ ਇਹ ਬਾਤ ਸੁਣ ਕਰ ਕਲਜੁਗ ਬਹੁਤ ਪ੍ਰਸੰਨ ਹੋਯਾ ਤੇ ਹਥ ਜੋੜ ਕਰ ਨਮਸਕਾਰ ਕੀਤੀ ਅਤੇ ਕਹਾ ਹੇ ਗੁਰੂ ਜੀ ਤੁਹਾਡੀ ਸੰਗਤ ਦੇ ਨਿਕਟ ਨਹੀਂ ਜਾਵਾਂਗਾ ਤੇ ਹੋਰ ਜੀ ਜੋ ਦੰਬੀ ਕਪਟੀ ਫਰੇਬੀ ਹੋਵਣਗੇ ਤਿਨਾਂ ਉਪਰ ਮੇਰਾ ਜੋਰ ਪਵੇਗਾ ਜੇਹੜਾ ਜੀਵ ਤੁਸਾਡਾ ਬਚਨ ਮੰਨਣਗੇ ਉਨਾਂ ਪਰ ਮੇਰਾ ਜੋਰ ਨਾ ਪਵੇਗਾ ਨਹੀਂ ਤਾਂ ਹੋਰ ਮੇਰੀ ਨੱਥ ਵਿਚ ਰਹਿਣਗੇ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਕਲਜੁਗ ਅਸੀਂ ਤੇਰੀ ਇਹ ਭੇਟਾ ਚਾਹੁੰਦੇ ਹਾਂ ਕਿ ਤੂੰ ਮੇਰੇ ਸਿਖਾਂ ਉਪਰ ਜੋਰ ਨਹੀਂ ਕਰਨਾ ਔਰ ਸੇਵਕਾਂ ਤੇ ਸੰਗਤ ਕੋ ਦੁਖ ਨਹੀਂ ਦੇਵਣਾ ਤਾਂ ਕਲਜੁਗ ਨੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਮੇਰਾ ਆਪਣੇ ਹੋਰਨਾਂ ਜੁਗਾਂ ਤੋਂ ਅਧਿਕ ਕੀਤਾ ਹੈ ਤੇ ਗਰੀਬ ਨਿਵਾਜ ਜੀ ਮੈਨੂੰ ਅਕਾਲ ਪੁਰਖ ਦੀ ਇਹ ਆਗਿਆ ਹੈ ਕਿ ਕੋਈ ਸਾਧ ਸੰਤ ਬਲੀ ਹੋਵੇ ਭਾਵੇਂ ਕੈਸਾ ਮਹਾਂਬਲੀ ਹੋਵੇ ਮੇਰੀ ਆਂਚ ਤੇ ਕੋਈ ਨਹੀਂ ਬਚੇਗਾ ਹੇ ਦੀਨਾ ਨਾਥ ਮਹਾਰਾਜ ਜੀ ਮੈਨੂੰ ਹੁਕਮ ਦੇਵੋ ਸੋ ਕਰਾਂ ਜੀ ਤਾਂ ਗੁਰੂ ਜੀ ਕਿਹਾ ਭਾਈ ਸਾਨੂੰ ਇਹ ਭੇਟਾ ਦੇਹ ਜੋ ਜਿਥੇ ਸ਼ਬਦ ਕੀਰਤਨ ਹੋਵੇ ਅਥਵਾ ਸੰਗਤ ਹੋਵੇ ਸੋ ਓਥੇ ਤੂੰ ਨਹੀਂ ਜਾਣਾ ਤੇ ਬਾਹਰ ਹੀ ਬੈਠਾ ਰਹੀਂ ਤਾਂ ਕਲਜੁਗ ਨੇ ਇਹ ਬੇਨਤੀ ਕੀਤੀ ਹੇ ਦੀਨ ਦਿਆਲ ਮੇਰੀ ਗਤਿ ਕੈਸੇ ਹੋਵੇਗੀ

ਜਿਸ ਵੇਲੇ ਕੜਾਹ ਪ੍ਰਸ਼ਾਦ ਵਰਤੇ ਮੈਂ ਆਪਣਾ ਛਾਂਦਾ ਲੈਣ ਵਾਸਤੇ ਜਾਊਂਗਾ ਨਹੀਂ ਤਾਂ ਉਤਨਾ ਚਿਰ ਮੈਂ ਤੁਹਾਡੀ ਸੰਗਤ ਦੇ ਜੋੜਿਆਂ ਵਿਚ ਬੈਠਾ ਰਹੂੰਗਾ ਜਦ ਪ੍ਰਸਾਦਿ ਵਰਤੇ ਤੇ ਸ਼ਬਦ ਦਾ ਭੋਗ ਪਵੇ ਤਾਂ ਜਾਵਾਂਗਾ ਤਾਂ ਗੁਰੂ ਨਾਨਕ ਜੀ ਕਲਜੁਗ ਨੂੰ ਸਿਖ ਕੀਤਾ ਤਾਂ ਕਲਜੁਗ ਹਥ ਜੋੜ ਕਰ ਖੜਾ ਹੋਯਾ ਤੇ ਆਖਿਓਸੁ ਹੇ ਗੁਰੂ ਜੀ ਮੈਂ ਮਨ ਤਨ ਕਰਕੇ ਆਪਦਾ ਦਾਸ ਹਾਂ ਜੀ ਔਰ ਮੇਰਾ ਜੀਉ ਪ੍ਰਾਣ ਸਭ ਆਪ ਹੀ ਹੋ ਜਿਵੇਂ ਆਗਿਆ ਹੋਵੇ ਤਿਵੇਂ ਹੀ ਮੈਂ ਕਰਾਂਗਾ ਤਾਂ ਕਲਜੁਗ ਨੇ ਬਚਨ ਦਿਤਾ ਤੇ ਕਿਹਾ ਜੀ ਮੈਂ ਤੇਰੀ ਸੰਗਤ ਦੇ ਜੋੜਿਆਂ ਵਿਚ ਰਹਾਂਗਾ ਮਾਨੀ ਦੰਭੀ ਝੂਠੇ ਕੋ ਛੋਡਾਂਗਾ ਨਹੀਂ ਏਹ ਬਚਨ ਕਹਿਕਰ ਭੇਟਾ ਦੇਵਣ ਦਾ ਬਚਨ ਦੇਕੇ ਸ੍ਰੀ ਗੁਰੂ ਜੀ ਅਗੈ ਮਥਾ ਟੇਕਕੇ ਚਲਣੇ ਲਗਾ ਤਾਂ ਗੁਰੂ ਜੀ ਨੇ ਖੁਸ਼ੀ ਕੀਤੀ ਤੇ ਕਿਹਾ ਹੇ ਕਲਜੁਗ ਪਿਛਲੇ ਜੁਗਾਂ ਵਿਚ ਬਹੁਤ ਜਪ ਤਪ ਰਦੇ ਸਨ ਤਾਂ ਕੁਛ ਫਲ ਹੁੰਦਾ ਸੀ ਤੇ ਹੁਣ ਤੇਰੇ ਰਾਜ ਵਿਚ ਥੋੜਾ ਹੀ ਕੀਤੇ ਸਭ ਕਾਰਜ ਸਿਧ ਹੋਵਣਗੇ ਔਰ ਇਕ ਘੜੀ ਸਿਮਰੇ ਤੇ ਮੁਕਤ ਪਾਵੇਗਾ ਤਾਂ ਇਹ ਬਚਨ ਸੁਣਕੇ ਕਲਜੁਗ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਬਹੁਤ ਬੇਨਤੀ ਕੀਤੀ ਤਾਂ ਫੇਰ ਕਲਜੁਗ ਤੇ ਖੁਸ਼ੀ ਕਰਕੇ ਓਥੋਂ ਚਲਦੇ ਰਹੇ ਤੇ ਕਲਜੁਗ ਵੀ ਸੰਸਾਰ ਮੇਂ ਰਮਤਾ ਰਿਹਾ ॥ ਬੋਲੋ ਜੀ ਵਾਹਿਗੁਰੂ ॥੯੦॥

## ਸਾਖੀ ਅਗੇ ਤਿਲੰਗ ਦੇਸ ਦੀ ਚਲੀ

ਤਾਂ ਗੁਰੂ ਨਾਨਕ ਜੀ ਜਾਂਦੇ ੨ ਤਿਲੰਗ ਦੇਸ ਵਿਚ ਜਾਇ ਵੜੇ ਤੇ ਇਕ ਨਗਰ ਦੇ ਦੁਆਲੇ ਬਾਗ ਸੀ ਸ੍ਰੀ ਗੁਰੂ ਜੀ ਉਸ ਵਿਚ ਬੈਠੇ ਉਥੇ ਇਕ ਖਤਰੀ ਜਾਤ ਖੋਸਲਾ ਰਹਿੰਦਾ ਸੀ ਪਰ ਉਸਦਾ ਸਦਾ ਵਰਤ ਲਗਾ ਰਹਿੰਦਾ ਸੀ ਤਾਂ ਉਸਨੇ ਸੁਣਿਆਂ ਕਿ ਬਾਗ ਵਿਚ ਤਿੰਨ ਅਤੀਤ ਆਏ ਹੈਨ ਪਰਕਮ ਸੁਆਲ ਹੈਨ ਤਾਂ ਉਹ ਖੱਤਰੀ ਸ੍ਰੀ ਗੁਰੂ ਜੀ ਕੇ ਦਰਸ਼ਨ ਕੋ ਆਯਾ ਤੇ ਆਇਕਰ ਮੱਥਾ ਟੇਕਿਆ ਅਰਦਾਸ ਕੀਤੀ ਹੇ ਦੀਨ ਦਿਆਲ ਜੀ ਆਪ ਬਚਨ ਕਰੋ ਤਾਂ ਸੀਧਾ ਪਹੁੰਚਾਈਏ ਤਾਂ ਸ੍ਰੀ ਗੁਰੂ ਜੀ ਕਹਿਆ ਜੋ ਕੁਛ ਨਿਰੰਕਾਰ ਜੀ ਭੇਜੇਗਾ ਸੋ ਲਈਏਂਗੇ। ਤਾਂ ਉਸਨੇ ਆਪਣੇ ਆਦਮੀਆਂ ਕੋ ਆਖਿਆ ਭਾਈ ਛੱਤੀ ਪ੍ਰਕਾਰ ਕੇ ਭੋਜਨ ਤਿਆਰ ਕਰਕੇ ਲੈ ਆਵੋ ਮੈਂ ਅੰਗੇ ਬਹੁਤ ਸਾਧ ਦੇਖੇ ਹੈਨ ਸਭ ਮਾਇਆ ਮੇਂ ਬਾਂਧੇ ਹੂਏ ਦੇਖੇ ਹੈਨ ਪਰ ਇਹ ਅਤੀਤ ਨਿਰੰਕਾਰ ਕੇ ਸੁਆਲੀ ਹੈਨ ਅਤੇ ਮੈਨੂੰ ਇਹ ਨਿਰੰਕਾਰ ਹੀ ਨਜ਼ਰ ਆਉਂਦੇ ਹੈਨ ਤਾਂ ਉਹ ਗੁਮਾਸ਼ਤੇ ਜਾਕਰ ਪ੍ਰਸਾਦਿ ਤਿਆਰ ਕਰਵਾਇ ਕਰ ਭਲੀ ਪ੍ਰਕਾਰ ਔਰ ਜੁਗਤ ਨਾਲ ਸ੍ਰੀ ਬਾਬੇ ਜੀ ਦੇ ਪਾਸ ਲੈ ਆਏ ਅਤੇ ਹਥ ਜੋੜ ਕਰ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਇਹ ਪ੍ਰਸਾਦਿ ਨਿਰੰਕਾਰ ਜੀ ਭੇਜਿਆ ਹੈ ਆਪ ਅਚਵਹੁ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਕੌਣ ਹੈਨ ਤਾਂ ਉਸ ਖੱਤਰੀ ਨੇ ਹਾਥ ਜੋੜ ਕਰ ਕਿਹਾ ਜੀ ਇਹ ਸਭ ਮੇਰੇ ਸਨਬੰਧੀ ਹਨ ਭਾਈ ਮਾਤਾ ਪਿਤਾ ਪੂਤ ਸਸੁਰਾ ਸਾਲਾ ਔਰ ਸਭ ਕੁਟੰਬ ਹੈ ਜੀ ਤਾਂ ਗੁਰੂ ਜੀ ਨੇ ਰਾਗ ਗਉੜੀ ਵਿਚ ਸ਼ਬਦ ਉਚਾਰਿਆ ਗਉੜੀ ਮਹਲਾ ੧ ॥ ਮਾਤਾ ਮਤਿ ਪਿਤਾ ਸੰਤੋਖੁ ॥ ਸੁਤ ਭਾਈ ਕਰਿ ਏਹੁ

ਬਿਸੇਖੁ ॥੧॥ ਕਹਣਾ ਹੈ ਕਛੁ ਕਹਿਣੁ ਨ ਜਾਇ ॥ ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ ਰਹਾਉ ॥ ਸਰਮ ਸੁਰਤਿ ਦੁਇ ਸਸੁਰ ਭਏ ॥ ਕਰਣੀ ਕਾਮਣਿ ਕਰਿ ਮਨ ਲਏ ॥੨॥ ਸਾਹਾ ਸੰਜੋਗੁ ਵੀਆਹੁ ਵਿਜੋਗੁ ॥ ਸਚ ਸੰਤਤਿ ਕਹੁ ਨਾਨਕ ਜੋਗੁ ॥੩॥ ਜਾਂ ਬਾਬੇ ਜੀ ਏਹ ਸ਼ਬਦ ਕਿਹਾ ਤਾਂ ਓਹ ਆਇਕੇ ਚਰਨਾਂ ਪਰ ਢਹਿ ਪਿਆ ਹੇ ਗਰੀਬ ਨਿਵਾਜ ਮੇਰੇ ਜੀਉ ਕਾ ਉਧਾਰ ਕਰੋ ਜੀ ਤੇ ਪ੍ਰਸਾਦਿ ਮੁਹਿ ਪਾਵੋ ਜੀ ਤਾਂ ਸ੍ਰੀ ਗੁਰੂ ਜੀ ਪ੍ਰਸਾਦਿ ਵਰਤਾਇਆ ਆਪ ਵੀ ਥੋੜਾ ਮੁਹਿ ਪਾਯਾ ਅਤੇ ਬਾਕੀ ਉਸ ਖੱਤ੍ਰੀ ਨੂੰ ਖੁਲਾਯਾ ਜਦ ਉਸਨੇ ਪ੍ਰਸਾਦਿ ਖਾਧਾ ਤਾਂ ਉਸ ਦੀ ਮਤ ਉਜਲ ਹੋਰ ਦੀ ਹੋਰ ਹੀ ਹੋ ਗਈ ਤਾਂ ਮਰਦਾਨੇ ਕਿਹਾ ਜੀ ਤੁਸਾਂ ਏਸ ਉਤੇ ਵਡੀ ਮੇਹਰਬਾਨੀ ਕੀਤੀ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਮਾਯਾ ਵੱਡੀ ਚੰਡੀ ਹੈ ਏਹ ਭਲਾ ਕਰਮ ਨਹੀਂ ਕਰਨ ਦੇਂਦੀ ਜਿਸ ਤੇ ਪਰਮੇਸ਼ਰ ਦਿਆਲ ਹੋਂਦਾ ਹੈ ਸੋ ਇਹ ਮਾਯਾ ਕਉ ਵੰਡ ਖਾਂਦਾ ਹੈ ਅਤੇ ਮਨ ਨੀਵਾਂ ਰਖਦਾ ਹੈ ਤੇ ਇਕ ਦੇਵਣਾ ਇਕ ਆਜਜ਼ੀ ਕਰਨੀ ਏਹ ਵੱਡੀ ਕ੍ਰਿਪਾ ਹੈ ਅਤੇ ਚਾਰ ਪਹਿਰ ਇਸ ਦੀ ਤੇ ਅਸਾਡੀ ਗੋਸ਼ਟ ਹੋਵੇਗੀ ਇਸ ਵਾਸਤੇ ਆਏ ਹਾਂ ਤਾਂ ਓਥੇ ਗੁਰੂ ਨਾਨਕ ਜੀ ਬੈਠ ਰਹੇ ਜਾਂ ਤ੍ਰੈ ਪਹਿਰ ਬੀਤੇ ਤਾਂ ਉਸਦਾ ਜੀਉ ਕਾਹਲਾ ਹੋਯਾ ਤਾਂ ਗੁਰੂ ਨਾਨਕ ਜੀ ਉਸਦੇ ਕੁਟੰਬੀਆਂ ਨੂੰ ਕਿਹਾ ਭਾਈ ਇਸਦੀ ਤਿਆਰੀ ਕਰੋ ਇਸ ਦਾ ਚਲਾਣਾ ਹੋਵੇਗਾ ਜਦ ਗੁਰੂ ਜੀ ਏਹ ਬਚਨ ਕੀਤਾ ਤਾਂ ਉਸਦੇ ਭਾਈ ਮਾਤਾ ਸੁਸਰੇ ਜਵਾਈ ਸਭ ਰੋਵਨ ਲਗੇ ਪਰ ਉਹ ਆਪਣਾ ਸਰੀਰ ਛੋਡ ਗਿਆ ਤਾਂ ਉਸਦੇ ਕੁਟੰਬੀ ਉਸਦਾ ਬਿਬਾਣ ਬਣਾ ਕਰ ਮਸਾਣ ਭੂਮਿਕਾ ਕੋ ਲੈ ਗਏ ਉਸਦਾ ਸਸਕਾਰ ਕੀਆ ਅਤੇ ਓਹ ਇਕੱਤ੍ਰ ਹੋਇ ਕਰ ਕਹਿਣ ਲਗੇ ਹੇ ਦੀਨ ਦਇਆਲ ਜੀ ਏਹ ਆਪਦਾ ਦਰਸ਼ਨ ਕਰਨ ਵਾਸਤੇ ਆਯਾ ਸੀ ਜੀ ਤੁਸੀਂ ਹੱਥ ਜੋੜੋ ਜੋ ਇਸਦੀ ਮੁਕਤ ਹੋਵੇ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ। ਤਾਂ ਮਰਦਾਨੇ ਰਬਾਬ ਵਜਾਇਆ। ਗੁਰੂ ਨਾਨਕ ਜੀ ਸ਼ਬਦ ਉਚਾਰਿਆ—

ਰਾਗੁ ਬਡਹੰਸੁ ਮਹਲਾ ੧ ਘਰੁ ੫ ਅਲਾਹਣੀਆ

ਧੰਨ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥ ਮੁਹਲਤਿ ਪੁੰਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥ ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥ ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ॥ ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥੧॥ ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥ ਏਥੈ ਧੰਧਾ ਕੂੜਾ ਚਾਰੇ ਦਿਹਾ ਆਗੈ ਸਰਪਰ ਜਾਣਾ ॥ ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥ ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ॥ ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥੨॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥

ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ॥ ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥ ਢਾਹੇ ਢਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥੩॥ ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥ ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ॥ ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ॥ ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥ ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥ ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥੪॥ ਏਹ ਅਲਾਹਣੀਆਂ ਉਸਦੇ ਪ੍ਰਥਾਇ ਹੋਈਆਂ ਤਾਂ ਸਭ ਆਇ ਪੈਰੀਂ ਪਏ ਗੁਰੂ ਜੀ ਏਹ ਬਚਨ ਕੀਤਾ ਭਾਈ ਜਿਥੇ ਏਹ ਸ਼ਬਦ ਪੜੀਐਗਾ ਜਿਸ ਪ੍ਰਾਣੀ ਉਤੇ ਸੌ ਬਾਰਾਂ ਕੋਹਾਂ ਤਕ ਪ੍ਰਾਣੀ ਮੁਕਤ ਹੋਵੇਂਗੇ ਏਹ ਬਚਨ ਸੁਣਕੇ ਸਭ ਉਸਕੇ ਭਰਾਇ ਭਾਈ ਆਇ ਚਰਨੀ ਲਗੇ ਹੇ ਗੁਰੂ ਜੀ ਸਾਡਾ ਭੀ ਉਧਾਰ ਕਰੋ ਤਾਂ ਸ੍ਰੀ ਗੁਰੂ ਜੀ ਉਨ੍ਹਾਂ ਲੋਕਾਂ ਨੂੰ ਸਿਖ ਕੀਤਾ ਤੇ ਨਾਮ ਦਾਨ ਦਿਤਾ ਤੇ ਕਹਿਆ ਧਰਮ ਦੀ ਕਿਰਤ ਕਰਨੀ ਸਚ ਬੋਲਣਾ ਆਏ ਗਏ ਦੀ ਸੇਵਾ ਕਰਨੀ ਏਹ ਕੰਮ ਕਰਕੇ ਗੁਰੂ ਜੀ ਓਥੋਂ ਚਲਦੇ ਰਹੇ ॥੯੧॥

# ਅਗੇ ਸਾਖੀ ਔਰ ਦੇਸ ਕੀ ਚਲੀ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਔਰ ਦੇਸ ਜਾਇ ਪ੍ਰਾਪਤ ਹੋਇ ਅਤੇ ਸ੍ਰੀ ਬਾਬਾ ਜੀ ਜਿਧਰ ਧਿਆਨ ਕਰਨ ਉਥੋਂ ਹੀ ਜਾਇ ਪਰਾਪਤ ਹੋਵੈਂ ਪਰ ਜੋ ਗਲ ਹੈ ਸੋ ਮਰਦਾ ਨੇ ਡੂੰਮ ਨਾਲ ਹੀ ਹੈ ਜਿਥੇ ਆਵਨ ਤਿਥੇ ਕੋਈ ਫਕੀਰ ਡੂੰਮ ਮੰਗਤਾ ਆਵੇ ਸ੍ਰੀ ਬਾਬੇ ਜੀ ਨੂੰ ਦੇਖਕੇ ਮੰਗਣ ਆਇ ਖਲੋਵੇ ਤਾਂ ਬਾਬਾ ਜੀ ਬਚਨ ਕਰਨ ਭਾਈ ਜਾਹੋ ਫਲਾਨੇ ਬ੍ਰਿਛ ਦੇ ਹੇਠ ਕੁਛ ਰਖਿਆ ਹੈ ਸੋ ਜਾਇਕਰ ਲੈ ਲਵੋ ਤਾਂ ਓਹ ਜਾਇਕੇ ਦੇਖਣ ਤਾਂ ਅਗੇ ਪਦਾਰਥ ਪਿਆ ਹੋਵੇ ਸੋ ਲੈ ਲੈਣ। ਜੋ ਆਵੈ ਸੋ ਖਾਲੀ ਨਾ ਜਾਵੇ ਅਤੇ ਲੋਕ ਕਹਿਣ ਕਿ ਬਾਬਾ ਜੀ ਪ੍ਰਮੇਸ਼ਰ ਦੀ ਦਰਗਾਹ ਦਾ ਮਾਲਕ ਹੈ ਤੇ ਨਾਲੇ ਕਹਿਣ ਭਈ ਨਉ ਨਿਧਾਂ ਸਿਧਾਂ ਇਸਦੇ ਅਗੇ ਪਿਛੇ ਲਗੀਆਂ ਫਿਰਦੀਆਂ ਹਨ ਵਾਹ ਵਾਹ ਤੇਰੀ ਕਮਾਈ ਜੋ ਤੂੰ ਧੰਨ ਹੈਂ ਭਾਈ ਏਹ ਬਡਾ ਭਗਤ ਹੈ ਕੋਈ ਕਹੇ ਬਡਾ ਫਕੀਰ ਹੈ ਜੇਹੀ ਖੂਬੀ ਬਾਬੇ ਜੀ ਨੂੰ ਦੇਵਨ ਓਹ ਜੇਹੀ ਬਣ ਆਵੇ ਪ੍ਰਮੇਸ਼ਰ ਦੀ ਦਰਗਾਹ ਮੇਂ ਕਬੂਲ ਪਵੇ ਤੇ ਭਾਈ ਕਲਜੁਗ ਮੇਂ ਐਸਾ ਵਲੀ ਲੋਕ ਕੋਈ ਨਹੀਂ ਪੈਦਾ ਹੂਆ ਤੇ ਬਾਬਾ ਜੀ ਜੋ ਮੂੰਹੋਂ ਕਹਿਣ ਸੋਈ ਹੋਇ ਜਾਵੇ ਜੋ ਕੋਈ ਆਇ ਸਵਾਲ ਕਰੇ ਉਸਦੀ ਮਨਸਾ ਪੂਰੀ ਹੋ ਜਾਵੇ ਓਸ ਸ਼ਹਿਰ ਵਿਚ ਬਡਾ ਗਉਗਾ ਹੋਇ ਗਿਆ ਜੋ ਭਾਈ ਨਾਨਕ ਜੀ ਬੇਦੀ ਖੱਤ੍ਰੀ ਹੈ ਪਰਮੇਸ਼ਰ ਦਾ ਪਿਆਰਾ ਹੈ ਬਹੁਤ ਲੋਕ ਜੁੜ ਗਏ ਤੇ ਸੇਵਾ ਸ੍ਰੀ ਗੁਰੂ ਜੀ ਦੀ ਬਹੁਤ ਹੋਵਨ ਲਗੀ ਤਾਂ ਸ੍ਰੀ ਬਾਬੇ ਜੀ ਓਥੋਂ ਦੇ ਲੋਕਾਂ ਕੋ ਸਿਖੀ ਦਾਨ ਦੇਕਰ ਸ੍ਰੀ ਬਾਬਾ ਜੀ ਓਥੋਂ ਅੰਤਰ ਧਿਆਨ ਹੋਇ ਕਰ ਕਿਸੇ ਹੋਰ ਵਲਾਇਤ ਜਾਇ ਨਿਕਲੇ ਪਰ ਸ੍ਰੀ ਗੁਰੂ ਜੀ ਇਕ ਵਲਾਇਤ

ਜੋ ਗਏ ਓਥੇ ਪਰਮੇਸ਼ਰ ਦਾ ਨਾਮ ਕੋਈ ਨਾ ਲੇਵੇ ਪ੍ਰਮੇਸ਼ਰ ਕਉਣ ਹੁੰਦਾ ਹੈ ਉਸ ਦੇਸ ਕਾ ਨਾਮ ਮੁਨਾਫਕ ਕੈਂਹਦੇ ਸਨ ਅਤੇ ਖੇਤੀ ਮੀਂਹਾਂ ਤੋਂ ਹੁੰਦੀ ਸੀ ਪਰ ਜਦ ਮੀਂਹ ਦੀ ਲੋੜ ਹੋਵੇ ਤਾਂ ਸਭ ਰੱਯਤ ਰਾਜਾ ਦੇ ਪਾਸ ਜਾਇ ਅਰਜ਼ ਕਰੇ ਜੋ ਰਾਜਾ ਸਾਨੂੰ ਮੀਂਹ ਦੀ ਲੋੜ ਹੈ ਜੀ ਤਾਂ ਰਾਜਾ ਜੀ ਕਹਿੰਦਾ ਹਛਾ ਜਾਓ ਭਾਈ ਮੀਂਹ ਬਰਸੇਗਾ-ਤਾਂ ਓਹਨਾਂ ਨੇ ਜਾਣਾ ਤੇ ਮੀਂਹ ਵਰਸਨ ਲਗ ਜਾਣਾ ਏਸ ਜੁਗਤ ਮੁਲਕ ਵਸਦਾ ਹੈ ਜਾਂ ਏਹ ਬਾਤ ਉਹਨਾਂ ਪਾਸੋਂ ਸੁਣੀ ਤਾਂ ਸ੍ਰੀ ਬਾਬੇ ਜੀ ਸਰਬ ਘਟਾਂ ਕੇ ਜਾਨਣ ਵਾਲੇ ਕਹਿਤੇ ਭਏ ਕਿ ਭਾਈ ਏਥੇ ਕੋਈ ਪ੍ਰਮੇਸ਼ਰ ਨੂੰ ਨਹੀਂ ਜਾਣਦੇ ਪਰ ਗੁਰੂ ਜੀ ਓਥੇ ਜਾਇ ਡੇਰਾ ਲਾਯਾ ਇਕ ਜ਼ਿਮੀਂਦਾਰ ਦੇ ਖੇਤ ਵਿਚ ਸ੍ਰੀ ਗੁਰੂ ਜੀ ਬੈਠ ਰਹੇ ਅਤੇ ਸ੍ਰੀ ਬਾਬੇ ਜੀ ਦੇ ਨਾਲ ਦਸ ਬਾਰਹ ਲੰਗੋਟ ਬੰਧ ਫਕੀਰ ਰਹਿਣ ਤੇ ਸ੍ਰੀ ਗੁਰੂ ਨਾਨਕ ਜੀ ਉਜਾੜ ਵਿਚ ਬੈਠੇ ਰਹਿਣ ਪਰ ਜਦ ਗੁਰੂ ਜੀ ਉਸ ਮੁਲਕ ਵਿਚ ਆਏ ਉਸ ਦਿਨ ਦਾ ਮੀਂਹ ਵਰਸਨਾ ਬੰਦ ਹੋ ਗਿਆ ਤੇ ਸਭ ਲੋਕ ਇਕਠੇ ਹੋਇ ਕਰ ਰਾਜਾ ਦੇ ਪਾਸ ਗਏ ਜਾਇ ਕਰ ਕਹਿਣ ਲਗੇ ਹੇ ਰਾਜਾ ਜੀ ਸਾਨੂੰ ਮੀਂਹ ਦੀ ਲੋੜ ਹੈਸੀ ਮੀਂਹ ਦੇਵੋ ਜੀ ਰਾਜਾ ਨੇ ਆਖਿਆ ਜਾਓ ਭਾਈ ਮੀਂਹ ਬਰਸੇਗਾ ਜਦ ਪੰਜ ਸਤ ਦਿਨ ਗੁਜਰੇ ਤੇ ਮੀਂਹ ਨਾ ਵੁਠਾ ਤਾਂ ਰਯਤ ਫੇਰ ਰਾਜੇ ਦੇ ਪਾਸ ਗਈ ਰਾਜਾ ਜੀ ਮੀਂਹ ਦੀ ਲੋੜ ਹੈ ਰਾਜਾ ਨੇ ਕਹਿਆ ਜਾਵੋ ਬਰਸੇਗਾ ਫੇਰ ਬਾਰਹ ਦਿਨ ਗੁਜਰੇ ਪਰ ਮੀਂਹ ਨਾ ਬਰਸਿਆ ਤਾਂ ਫੇਰ ਰਯਤ ਰਾਜੇ ਪਾਸ ਗਈ ਰਾਜਾ ਜੀ ਮੀਂਹ ਨਹੀਂ ਵੁਠਾ ਤਾਂ ਰਾਜੇ ਓਹਨਾਂ ਨੂੰ ਕਹਿਆ ਕਿ ਮੈਂ ਕਿਆ ਕਰਾਂ ਰਯਤ ਬੇਉਮੈਦ ਹੋਇ ਬੈਠੀ ਤਾਂ ਕੋਈ ਨਾ ਹਲ ਵਾਹੇ ਤੇ ਨਾ ਕੋਈ ਬੀਜੇ ਚੁਪ ਕਰਕੇ ਲੋਕ ਬਹਿ ਰਹੇ ਤਾਂ ਇਕ ਜ਼ਿਮੀਂਦਾਰ ਸ੍ਰੀ ਗੁਰੂ ਬਾਬੇ ਜੀ ਦੇ ਪਾਸ ਆਇ ਝੁਰਿਆ ਜਿਸਦੇ ਖੇਤ ਵਿਚ ਗੁਰੂ ਨਾਨਕ ਜੀ ਧੂਆਂ ਪਾਈ ਬੈਠੇ ਹੋਏ ਸਨ ਓਹ ਨਿਤ ਹੀ ਗੁਰੂ ਜੀ ਪਾਸ ਆਇ ਬਹਿੰਦਾ ਸੀ ਪਰ ਸ੍ਰੀ ਗੁਰੂ ਨਾਨਕ ਜੀ ਉਸ ਨਾਲ ਖੁਸ਼ ਹੋਇ ਕਰ ਬਾਤਾਂ ਕਰਦੇ ਸਨ ਉਸ ਦਿਨ ਜ਼ਿਮੀਂਦਾਰ ਸ੍ਰੀ ਬਾਬੇ ਜੀ ਦੇ ਪਾਸ ਆਯਾ ਤਾਂ ਗੁਰੂ ਜੀ ਪੁਛਿਆ ਕਿਉਂ ਭਾਈ ਕਿਆ ਗੁਜਰਦੀ ਹੈ ਪਰ ਗੁਰੂ ਜੀ ਸਭ ਬਾਤ ਦੇ ਜਾਨਣ ਵਾਲੇ ਸਨ ਪਰ ਉਸਨੇ ਕਹਿਆ ਜੀ ਵਡਾ ਕਹਿਰ ਹੋਯਾ ਤਾਂ ਗੁਰੂ ਜੀ ਕਹਿਆ ਭਾਈ ਕਿਆ ਹੋਯਾ ਤਾਂ ਉਸਨੇ ਕਹਿਆ ਜੀ ਨਗਰੀ ਉਜਾੜ ਹੋਇ ਜਾਇਗੀ ਮੀਂਹ ਨਹੀਂ ਵਸਦਾ ਤਾਂ ਬਾਬਾ ਜੀ ਕਹਿਆ ਭਾਈ ਅੱਗੇ ਮੀਂਹ ਕੌਣ ਵਰਸਾਇੰਦਾ ਹੈ ਉਸਨੇ ਕਹਾ ਜੀ ਰਾਜਾ ਏਸ ਨਗਰੀ ਦਾ ਮੀਂਹ ਵਰਸਾਇੰਦਾ ਹੈ। ਤਾਂ ਫੇਰ ਗੁਰੂ ਜੀ ਕਹਿਆ ਭਾਈ ਕਹੋ ਖਾਂ ਜੋ ਏਸ ਦੇਸ ਰਾਜਾ ਮੀਂਹ ਵਰਸਾਇੰਦਾ ਹੈ ਤੇ ਹੋਰਥੇ ਕਉਣ ਵਰਸਾਇੰਦਾ ਹੈ ਤਾਂ ਉਸਨੇ ਕਿਹਾ ਜੀ ਸਭਨੀ ਥਾਈਂ ਏਹੋ ਹੀ ਵਰਸਾਇੰਦਾ ਹੈ ਫੇਰ ਗੁਰੂ ਜੀ ਆਖਿਆ ਹੁਣ ਭੀ ਰਾਜੇ ਨੂੰ ਆਖਹੁ ਮੀਂਹ ਵਸਾਵੇ ਤਾਂ ਉਸਨੇ ਆਖਿਆ ਜੀ ਹੁਣ ਤਾਂ ਬਥੇਰਾ ਜਾਇ ਰਹੇ ਹਾਂ ਕੁਛ ਨਹੀਂ ਹੁੰਦਾ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਪ੍ਰਮੇਸ਼ਰ ਦੀ ਸਭ ਸ੍ਰਿਸ਼ਟੀ ਹੈ ਤੇ ਰਹਿੰਦਾ ਸਭਨੀ ਥਾਈਂ ਹੈ ਘਟ ਘਟ ਦਾ ਜਾਣੀ ਜਾਣ ਹੈ। ਸਭਨਾਂ ਪੁਰੀਆਂ ਲੋਆਂ ਵਿਚ ਓਹੀ ਕਰਤਾਰ ਹੈ ਜਿਥੇ ਉਸਨੂੰ ਅਰਾਧੀਏ ਓਥੇ ਹੀ ਓਹ ਹਾਜਰ ਹਜੂਰ ਹੈ ਤਾਂ ਉਸਨੇ ਕਹਿਆ ਜੀ ਪ੍ਰਮੇਸ਼ਰ

ਕਉਣ ਹੈ ਅਸਾਂ ਤੇਰੇ ਮੁਖ ਤੋਂ ਸੁਣਿਆ ਹੈ ਜੋ ਪ੍ਰਮੇਸ਼ਰ ਕੋਈ ਹੈ ਤਾਂ ਗੁਰੂ ਜੀ ਆਖਿਆ ਭਾਈ ਹੁਣ ਤੁਸੀਂ ਪ੍ਰਮੇਸ਼ਰ ਨੂੰ ਸਿਮਰੋ ਤੇ ਪਰਮੇਸ਼ਰ ਪਾਸੋਂ ਤੁਸੀਂ ਮੰਗਹੁਗੇ ਹੇ ਦੀਨ ਦਇਆਲ ਮੀਂਹ ਪਾਓ ਜੇ ਪ੍ਰਮੇਸ਼ਰ ਨੂੰ ਨਾ ਮੰਨੋਗੇ ਤਾਂ ਮੀਂਹ ਕਦੀ ਨਹੀਂ ਪਵੇਗਾ ਤਾਂ ਉਸ ਜ਼ਿਮੀਂਦਾਰ ਨੇ ਕਿਹਾ ਜੀ ਬਿਨਾਂ ਦੇਖਿਆਂ ਕਿਉਂ ਕਰ ਪ੍ਰਤੀਤ ਆਵੇ ਤਾਂ ਸ੍ਰੀ ਬਾਬੇ ਜੀ ਕਹਿਆ ਕੁਦਰਤ ਤੇ ਜਾਣੀਦਾ ਹੈ ਤਾਂ ਉਸਨੇ ਆਖਿਆ ਜੀ ਕੁਦਰਤ ਕਿਆ ਹੋਤੀ ਹੈ ਤਾਂ ਗੁਰੂ ਜੀ ਆਖਿਆ ਕੁਦਰਤ ਇਸਨੂੰ ਆਖਦੇ ਹੈਨ ਜੋ ਤੇਰਾ ਖੇਤ ਹੈ ਇਸਨੂੰ ਹਲ ਵਾਹ ਕਰ ਬੀਜ ਦੇਵੇਂ ਜੇਕਰ ਬੀਜ ਉਗ ਪਿਆ ਤਾਂ ਜਾਣੀਂ ਕੋਈ ਪ੍ਰਮੇਸ਼ਰ ਹੈ ਜੇਕਰ ਨਾ ਉਗਿਆ ਤਾਂ ਜਾਣੀ ਪ੍ਰਮੇਸ਼ਰ ਹੈ ਨਹੀਂ ਤਾਂ ਉਸ ਆਖਿਆ ਬਿਨਾ ਜ਼ਮੀਨ ਭਿੰਨੀ ਹਲ ਕੀਕਰ ਵਗੇਗਾ ਤਾਂ ਸ੍ਰੀ ਗੁਰੂ ਬਾਬੇ ਜੀ ਆਖਿਆ ਭਾਈ ਤੂੰ ਹਲ ਲੈ ਆ ਤੇਰਾ ਹਲ ਵਗੇਗਾ। ਤਾਂ ਓਹ ਪੈਰੀਂ ਪਉਂਦਾ ਹੀ ਆਪਣੇ ਘਰ ਉਠ ਗਿਆ ਘਰ ਆਇ ਕਰ ਵਸਤੀ ਵਿਚ ਲੱਗਾ ਕਹਿਣ ਭਾਈ ਇਕ ਪ੍ਰਮੇਸ਼ਰ ਦਾ ਪਿਆਰਾ ਆਖਦਾ ਹੈ ਤੁਸੀਂ ਪ੍ਰਮੇਸ਼ਰ ਦਾ ਨਾਮ ਲੈਕੇ ਹਲ ਵਾਹੋ ਬੀਜ ਬੋਵਹੁ ਖੇਤੀ ਜੰਮੇਗੀ ਜਦ ਉਸਨੇ ਏਹ ਬਾਤ ਕਹੀ ਤਾਂ ਵਸਤੀ ਦੇ ਲੋਕਾਂ ਸੁਣਿਆਂ ਤਾਂ ਓਹ ਹਾਂਛ ਹਾਂਛ ਕਰਕੇ ਪਏ ਕਹਿਣ ਲਗੇ ਬਾਵਰੇ ਕਦੀ ਮੀਂਹ ਬਗੈਰ ਭੀ ਖੇਤੀ ਉਗਦੀ ਹੈ ਤਾਂ ਓਹ ਫੇਰ ਬਾਬੇ ਜੀ ਪਾਸ ਗਿਆ ਅਤੇ ਕਹਿਓਸੁ ਹੇ ਗੁਰੂ ਜੀ ਸਾਰੀ ਵਸਤੀ ਦੇ ਲੋਕ ਮੈਨੂੰ ਆਖਦੇ ਹੈਨ ਤੂੰ ਕਮਲਾ ਹੈਂ ਬਾਬੇ ਜੀ ਕਹਿਆ ਜਾਹ ਤੂੰ ਘਰੋਂ ਹਲ ਲੈ ਆ ਤੇਰੀ ਖੇਤੀ ਦੇ ਅਸੀਂ ਜਾਮਨ ਰਹੇ ਤੂੰ ਦੌੜਕੇ ਲੈ ਆ ਤਾਂ ਉਹ ਜਾਕੇ ਹਲ ਲੈ ਆਯਾ ਤਾਂ ਬਾਬੇ ਕਿਹਾ ਬੱਚਾ ਇਕ ਜਣਾ ਹਲ ਲਾਓ ਤੇ ਇਕ ਜਣਾ ਬੀਜ ਪਾਉਂਦਾ ਜਾਵੇ ਤਾਂ ਉਨ੍ਹਾਂ ਸਾਰੀ ਖੇਤੀ ਬੀਜ ਦਿਤੀ ਤਾਂ ਉਸਦੀ ਰੀਸ ਨਾਲ ਹੋਰ ਲੋਕ ਪੈਰੀਂ ਆਇ ਪਏ ਤਾਂ ਬਚਨ ਹੋਇਆ ਤੁਸੀਂ ਭੀ ਬੀਜਹੁ ਇਸੀ ਤਰਹ ਸਾਰੇ ਪਿੰਡ ਨੇ ਬੀਜ ਪਾਇ ਦਿਤਾ ਅਤੇ ਲਗੇ ਗੁਰੂ ਜੀ ਦੀ ਟਹਿਲ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀਂ ਪਰਮੇਸ਼ਰ ਦੀ ਬੰਦਗੀ ਕਰੋ ਤੇ ਹੋਰ ਸਚ ਬੋਲੋ ਤਾਂ ਉਹ ਲਗੇ ਗੁਰੂ ਗੁਰੂ ਜਪਨ ਤਾਂ ਓਹ ਖੇਤੀ ਉਗਵੀ ਜਾਂ ਰਾਜੇ ਸੁਣਿਆਂ ਤਾਂ ਰਾਜਾ ਵੀ ਪੈਰੀਂ ਆਇ ਪਇਆ ਅਤੇ ਜਬ ਖੇਤੀਆਂ ਪੱਕ ਕੇ ਤਿਆਰ ਹੋਈਆਂ ਤਾਂ ਖੇਤੀ ਨੂੰ ਦੇਖ ਕਰ ਸਭ ਲੋਕ ਹੈਰਾਨ ਹੋਏ ਤਾਂ ਬਾਬੇ ਜੀ ਕਹਿਆ ਭਾਈ ਖੇਤੀਆਂ ਵਢਹੁ ਪਰ ਇਕ ਬੂਟਾ ਪੁਟਕੇ ਦੇਖਹੁ ਦੇਖਾਂ ਬੂਟੇ ਹੇਠ ਕਿਆ ਹੈ ਬੂਟੇ ਨੂੰ ਪੁਟਕੇ ਦੇਖਿਆ ਤਾਂ ਹੇਠੋਂ ਜਿਮੀ ਮਧਿਓਂ ਅੰਗਿਆਰ ਨਿਕਲੇ ਤਾਂ ਸਭ ਲੋਕ ਹੈਰਾਨ ਹੋਏ ਤਾਂ ਇਸ ਬਾਤ ਨੂੰ ਵੇਖਕੇ ਰਾਜਾ ਭੀ ਸਿਖ ਹੋਯਾ ਤੇ ਸਭ ਨਗਰੀ ਦੇ ਲੋਕ ਸਿਖ ਹੋਏ ਤੇ ਗੁਰੂ ਨਾਨਕ ਜੀ ਉਸਦੇ ਸਦਾ ਨਾਉਂ ਸੁਆਲਿਓ ਦੇਸ ਰਖਿਆ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਅਤੇ ਕਹਿਆ ਜੋ ਸਿਖ ਆਵੇ ਉਸਦੀ ਟਹਿਲ ਕਰਨੀ ਧਰਮ ਦੀ ਕਿਰਤ ਕਰਨੀ ਗੁਰੂ ਜੀ ਉਥੋਂ ਆਗੇ ਚਲੇ। ਬੋਲੋ ਭਾਈ ਜੀ ਵਾਹਿਗੁਰੂ ॥੯੨॥

# ਸਾਖੀ ਕੀੜੀ ਦੇ ਰਾਜ ਦੀ

ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਸਮੇਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਕੀੜੀ ਦੇ ਰਾਜ ਵਿਚ ਜਾਇ ਪਰਾਪਤ ਹੋਏ ਮਰਦਾਨੇ ਦੇਖਿਆ ਜੋ ਸਭ ਰੁਖ ਦਰਖਤ ਸਿਆਮ ਹੀ ਸਿਆਮ ਨਜਰ ਆਉਂਦੇ ਹੈਨ ਤੇ ਮਰਦਾਨਾ ਦੇਖ ਕਰ ਡਰਿਆ ਤੇ ਲੱਗਾ ਕਹਿਣ ਗੁਰੂ ਜੀ ਏਥੋਂ ਚਲੋ ਜੀ ਅਸਾਂ ਏਡੀ ਕਾਲੀ ਧਰਤੀ ਕਦੀ ਨਹੀਂ ਦੇਖੀ ਸੀ ਇਸ ਕਾਲ ਤੇ ਨਿਕਲ ਚਲੀਏ ਜੀ ਤਾਂ ਗੁਰੂ ਬਾਬੇ ਜੀ ਕਿਹਾ ਮਰਦਾਨਿਆਂ ਏਹ ਦੇਸ ਕੀੜੀ ਦਾ ਹੈ ਤੇ ਕੀੜੀ ਦੀ ਪਾਤਸ਼ਾਹੀ ਹੈ ਅਤੇ ਜੇ ਕੋਈ ਪੰਛੀ ਦਾ ਬੱਚਾ ਵੀ ਆਵੇ ਤਾਂ ਖਾਇ ਜਾਂਦੀਆਂ ਹੈਨ ਮਰਦਾਨੇ ਤੇਰੇ ਨੇੜੇ ਕੋਈ ਨਹੀਂ ਆਉਂਦਾ ਤਾਂ ਮਰਦਾਨੇ ਕਿਹਾ ਜੀ ਸਚੇ ਪਾਤਸ਼ਾਹ ਜੀ ਅਗੇ ਵੀ ਏਸ ਦੇਸ਼ ਵਿਚ ਕੋਈ ਆਯਾ ਹੈ ਕਿ ਨਹੀਂ ਆਯਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਕ ਸਮੇਂ ਇਕ ਰਾਜਾ ਏਥੇ ਆਯਾ ਸੀ ਪਰ ਓਸ ਰਾਜੇ ਦੀ ਫੌਜ ਬਾਨਵੇਂ ਖੂਹਣੀਆਂ ਲਸ਼ਕਰ ਸੀ ਅਤੇ ਇਕਸ ਰਾਜਾ ਉਪਰ ਓਸ ਨੇ ਚੜ੍ਹਾਈ ਕੀਤੀ ਸੋ ਚਲਦਾ ਚਲਦਾ ਏਸ ਦੇਸ਼ ਵਿਚ ਆਇ ਗਿਆ ਤਾਂ ਓਸ ਰਾਜਾ ਨੂੰ ਅਗੋਂ ਕੀੜੀ ਆਇ ਮਿਲੀ ਤੇ ਆਖਣ ਲੱਗੀ ਕਿ ਰਾਜਾ ਅੱਵਲ ਤਾਂ ਏਸ ਨਗਰ ਵਿਚੋਂ ਤੂੰ ਚਲਿਆ ਜਾਹ ਜੇਕਰ ਤੂੰ ਏਸ ਦੇਸ਼ ਵਿਚੋਂ ਚਲਿਆਂ ਚਾਹੁੰਦਾ ਹੈਂ ਤਾਂ ਮੇਰੀ ਆਗਯਾ ਮੰਨ ਕਰ ਜਾਹ ਤਾਂ ਰਾਜੇ ਆਖਿਆ ਕੀੜੀ ਤੂੰ ਕਹੁ ਤਾਂ ਕੀੜੀ ਆਖਿਆ ਰਾਜਾ ਤੂੰ ਮੇਰੀ ਰੋਟੀ ਖਾਕਰ ਜਾਓ ਤਾਂ ਰਾਜੇ ਆਖਿਆ ਮੈਂ ਬਾਨਵੇਂ ਖੂਹਣੀਆਂ ਦਾ ਰਾਜਾ ਹਾਂ ਅਰ ਮੈਂ ਰੋਟੀ ਕਿਸ ਤਰ੍ਹਾਂ ਖਾਵਾਂ ਕੀੜੀ ਕਹਿਆ ਹੇ ਰਾਜਾ ਨਹੀਂ ਜੁਧ ਕਰਕੇ ਜਾਹ ਤਾਂ ਰਾਜੇ ਆਖਿਆ ਭਲਾ ਹੋਵੇ ਕੀੜੀ ਤੂੰ ਕਿਆ ਜੁਧ ਕਰੇਂਗੀ ਤਾਂ ਰਾਜੇ ਨੇ ਹੁਕਮ ਕੀਤਾ ਭਾਈ ਤਕੜੇ ਹੋ ਜਾਓ ਬਾਨਵੇਂ ਖੂਹਣੀ ਨੂੰ ਹੁਕਮ ਕੀਤਾ ਕੀੜੀਆਂ ਕੋ ਲਤਾੜਹੁ ਤਾਂ ਲਗਾ ਰਾਜਾ ਦਾ ਲਸ਼ਕਰ ਕੀੜੀਆਂ ਕੋ ਲਤਾੜਨ ਤੇ ਮਾਰਨ ਤਾਂ ਉਸ ਕੀੜੀ ਦੇ ਪਾਤਸ਼ਾਹ ਨੇ ਹੁਕਮ ਦਿਤਾ ਤੁਸੀਂ ਪਤਾਲ ਵਿਚ ਜਾਕੇ ਤੇ ਬਿਖ ਲੈ ਆਓ ਤਾਂ ਓਸੇ ਵਕਤ ਕੀੜੀਆਂ ਪਤਾਲ ਵਿਚ ਜਾਇਕਰ ਬਿਖ ਲੈ ਆਈਆਂ ਤੇ ਓਹ ਬਿਖ ਜਿਸਦੇ ਪਲੇ ਨੂੰ ਯਾ ਬਦਨ ਨੂੰ ਲਾਉਣ ਓਹੋ ਮਰ ਜਾਵੇ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਬਾਨਵੇਂ ਖੂਹਣੀਆਂ ਸੈਨਾ ਸਭੋ ਹੀ ਮਰ ਗਈ ਪਰਮੇਸ਼ਰ ਦੀ ਆਗਿਆ ਨਾਲ ਇਕੋ ਰਾਜਾ ਹੀ ਰਹਿ ਗਿਆ ਤਾਂ ਉਸ ਕੀੜੀ ਨੇ ਕਿਹਾ ਕਿਉਂ ਰਾਜਾ ਜੀ ਕਿਆ ਖਬਰ ਹੈ ਅਬ ਮੇਰੀ ਰੋਟੀ ਮੰਨਹੁ ਤਬ ਰਾਜਾ ਹਥ ਜੋੜ ਖੜਾ ਹੋਯਾ ਰਾਜੇ ਕਹਿਆ ਭਲਾ ਹੋਵੇ ਜੀ ਤਬ ਕੀੜੀ ਨੇ ਹੁਕਮ ਕੀਤਾ ਤੁਸੀਂ ਪਤਾਲ ਜਾਇ ਕੇ ਅੰਮ੍ਰਿਤ ਲਿਆਓ ਤਾਂ ਸਭ ਕੀੜੀਆਂ ਪਤਾਲ ਵਿਚ ਜਾਕੇ ਅੰਮ੍ਰਿਤ ਲੈ ਆਈਆਂ ਜਿਸ ਦੇ ਨਾਲ ਛੁਹਾਉਣ ਓਹ ਉਠਕਰ ਖੜੋਇ ਜਾਵੇ ਇਸੇ ਤਰ੍ਹਾਂ ਸਭ ਲਸ਼ਕਰ ਉਠ ਖੜੋਤਾ ਤੇ ਰਾਜਾ ਦੇਖ ਬੜਾ ਹੈਰਾਨ ਹੋਯਾ ਤੇ ਪ੍ਰਮੇਸ਼ਰ

ਦੀ ਆਗਿਆ ਨਾਲ ਰਾਜਾ ਉਸ ਕੀੜੀ ਦੀ ਰੋਟੀ ਖਾਣ ਨੂੰ ਚਲਿਆ ਸਭ ਲਸ਼ਕਰ ਨੂੰ ਨਾਲ ਲੈ ਗਇਆ ਤਬ ਰਾਜਾ ਤੇ ਬਾਨਵੇਂ ਖੂਹਣੀਆਂ ਸੈਨਾ ਸਭ ਰੋਟੀ ਖਾਕੇ ਰਜ ਗਏ ਪਰ ਰਾਜਾ ਨੂੰ ਰੋਟੀ ਜੋ ਮਿਲੀ ਸੋ ਠੰਡੀ ਤੇ ਚਿਰਾਕੀ ਮਠਿਆਈ ਮਿਲੀ ਹੋਰ ਜੋ ਘੋੜਿਆਂ ਨੂੰ ਘਾਹ ਮਿਲਿਆ ਸੋ ਭੀ ਭਿੰਨਾ ਹੂਆ ਮਿਲਿਆ ਤੇ ਚਿਥਿਆ ਹੋਇਆ ਤਾਂ ਰਾਜੇ ਨੇ ਕੀੜੀ ਨੂੰ ਕਿਹਾ ਹੇ ਕੀੜੀ ਮੇਰੀ ਇਕ ਬਾਤ ਸੁਣ ਸਾਨੂੰ ਜੋ ਖਾਣਾ ਮਿਲਿਆ ਹੈ ਸੋ ਠੰਡਾ ਤੇ ਚਿਰਾਕਾ ਮਿਲਿਆ ਹੈ ਤੇ ਘੋੜਿਆਂ ਨੂੰ ਦਾਣਾ ਘਾਸ ਮਿਲਿਆ ਹੈ ਸੋ ਭਿੰਨਾ ਔਰ ਦਬਿਆ ਹੋਯਾ ਹੈ ਇਹ ਕਿਆ ਹੈ ਤਾਂ ਉਸ ਕੀੜੀ ਨੇ ਕਹਿਆ ਹੇ ਰਾਜਾ ਸੁਣ ਏਸ ਰਸਤੇ ਵਿਚ ਇਕ ਅਗੇ ਵੀ ਰਾਜਾ ਆਯਾ ਸੀ ਤਾਂ ਮੈਂ ਉਸ ਨੂੰ ਰੋਟੀ ਕੀਤੀ ਸੀ ਹੇ ਰਾਜਾ ਜੋ ਉਸ ਤੋਂ ਬਚ ਰਿਹਾ ਸੀ ਸੋ ਮੈਂ ਤੇਰੇ ਲਸ਼ਕਰ ਨੂੰ ਪਰੋਸਿਆ ਹੈ ਅਤੇ ਜੋ ਉਸਦੇ ਘੋੜਿਆਂ ਤੋਂ ਦਾਣਾ ਘਾਸ ਵਧ ਰਿਹਾ ਸੀ ਸੋ ਤੇਰੇ ਘੋੜਿਆਂ ਨੂੰ ਪਾਇਆ ਹੈ ਤਾਂ ਰਾਜਾ ਉਠ ਕੇ ਦੇਖਣ ਗਿਆ ਜਾਂ ਰਾਜਾ ਦੇਖੇ ਤਾਂ ਕਈ ਕੋਠੇ ਭਰੇ ਪਏ ਹਨ ਰਾਜੇ ਦਾ ਅਭਿਮਾਨ ਦੂਰ ਹੋਇ ਗਿਆ ਤੇ ਕਿਹਾ ਜੋ ਹੇ ਪ੍ਰਮੇਸ਼ਰ ਜੀ ਐਸੇ ਵੀ ਰਾਜੇ ਹੋਇ ਚੁਕੇ ਹਨ ਤਾਂ ਮੈਂ ਕੀ ਚੀਜ ਹਾਂ ਇਹ ਕਹਿ ਕਰ ਰਾਜਾ ਆਪਣੇ ਘਰ ਕੋ ਉਠ ਆਯਾ ਜਦ ਏਹ ਪ੍ਰਸੰਗ ਸ੍ਰੀ ਗੁਰੂ ਜੀ ਕਹਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਏਡੇ ਲਸ਼ਕਰ ਵਾਲੇ ਰਾਜਾ ਹੋਇ ਵਰਤੇ ਹੈਨ ਅਤੇ ਮਹਾਰਾਜ ਜੀ ਓਹ ਸਭ ਲਸ਼ਕਰ ਨਿਵੀ ਹੋਇ ਗਏ ਹੈਂ ਜੋ ਇਨ੍ਹਾਂ ਦੀ ਤਾਬਿਆ ਲੱਖ ਲੱਖ ਖੂਹਣੀਆਂ ਸੈਨਾ ਹੋਇ ਚੁਕੀ ਜੋ ਓਹ ਭੀ ਕਾਲ ਦੇ ਵਸ ਹੋਇ ਗਏ ਹੈਨ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਇਕ ਸ਼ਲੋਕ ਉਚਾਰਿਆ ॥ ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥ ਇਕਨ੍ਹੀ ਲਦਿਆ ਇਕਿ ਲਦਿ ਚਲੇ ਇਕਨ੍ਹੀ ਬਧੇ ਭਾਰ ॥ ਇਕਨ੍ਹਾ ਹੋਈ ਸਾਖਤੀ ਇਕਨ੍ਹਾ ਹੋਈ ਸਾਰ ॥ ਲਸਕਰ ਸਣੇ ਦਮਾਮਿਆ ਛੁਟੇ ਬੰਕ ਦੁਆਰ ॥ ਨਾਨਕ ਢੇਰੀ ਛਾਰੁ ਕੀ ਭੀ ਫਿਰੇ ਹੋਈ ਛਾਰ ॥੧॥ ਮਃ ੧ ॥ ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ ॥ ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ ॥੧॥ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਏਹ ਜੋ ਲਸ਼ਕਰ ਕਟਕ ਵਾਜੇ ਪਾਲਕੀਆਂ ਘੋੜੇ ਰਥ ਹਾਥੀ ਹੈਨ ਸਭ ਮਿਟੀ ਹੋ ਜਾਂਦੇ ਹਨ ਕੂੜੀਆਂ ਹਵਾਈਆਂ ਲੈ ਲੈ ਅੰਧਾ ਹੋ ਜਾਂਦਾ ਹੈ ਅੰਤ ਨੂੰ ਮਿਟੀ ਦੀ ਢੇਰੀ ਹੋ ਜਾਵੇਗਾ ਤਾਂ ਮਰਦਾਨੇ ਆਖਿਆ ਜੀ ਤੇਰੀਆਂ ਤੂੰ ਹੀ ਜਾਣ ਤਾਂ ਬਾਬਾ ਜੀ ਇਕ ਸ਼ਲੋਕ ਆਖਿਆ ॥ ਸੀਹਾ ਬਾਜਾ ਚਰਗਾ ਕੁਹੀਆ ਇਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥ ਤਾਂ ਮਰਦਾਨਾ ਆਇ ਪੈਰੀਂ ਪਿਆ ॥੯੩॥

# ਅਗੇ ਸਾਖੀ ਦੋਹਾਂ ਗਿਰਾਵਾਂ ਦੀ

ਸ੍ਰੀ ਗੁਰੂ ਨਾਨਕ ਜੀ ਜਾਂਦੇ ੨ ਇਕਸ ਗਿਰਾਂਇ ਵਿਚ ਜਾਇ ਵੜੇ ਪਰ ਓਥੋਂ ਦੇ ਲੋਕ ਬੈਠਨ ਨਾ ਦੇਵਣ ਸਗੋਂ ਮਸਕਰੀਆਂ ਕਰਨ ਸੋ ਓਥੇ ਕਾਈ ਘੜੀ ਨ ਰਹੇ ਉਥੋਂ ਅਗੇ ਨੂੰ ਚਲੇ ਗਏ ਪਰ ਸ੍ਰੀ ਮਹਾਰਾਜ ਜੀ ਏਹ ਮੂੰਹੋਂ ਆਖਿਆ ਮਰਦਾਨਿਆਂ ਏਹ ਸ਼ਹਿਰ ਵਸਦਾ ਹੀ ਰਹੇ। ਏਹ ਆਖ ਕਰ ਸ੍ਰੀ ਗੁਰੂ ਨਾਨਕ ਜੀ ਇਕ ਹੋਰਸ ਗਿਰਾਂਇ ਜਾ ਵੜੇ ਪਰ ਓਥੋਂ ਦੇ ਲੋਕਾਂ ਬਹੁਤ ਸੇਵਾ ਕੀਤੀ ਅਤੇ ਬਾਬਾ ਜੀ ਓਥੇ ਰਾਤ ਰਹੇ ਬਹੁਤ ਲੋਕ ਸ੍ਰੀ ਗੁਰੂ ਜੀ ਦੇ ਪਾਸ ਰਹੇ ਸਰਧਾ ਕਰਕੇ ਪ੍ਰਸਾਦਿ ਵੀ ਆਨ ਰਖਿਆ ਸੋ ਮਹਾਰਾਜ ਜੀ ਮਰਦਾਨੇ ਨੂੰ ਦਿਤਾ ਅਰ ਸਭ ਓਥੋਂ ਦੇ ਲੋਕਾਂ ਨੂੰ ਵਰਤਾਇ ਦਿਤਾ ਫੇਰ ਗੁਰੂ ਜੀ ਮੇਰੇ ਕੋ ਆਗਿਆ ਕਰੀ ਬਾਲਾ ਕੈਸਾ ਥਾਂਇ ਡਿਠੋ ਤਾਂ ਮੈਂ ਆਖਿਆ ਗੁਰੂ ਜੀ ਤੇਰੀਆਂ ਤੂੰ ਹੀ ਜਾਣ ਤਾਂ ਅਗਲੇ ਭਲਕ ਓਥੋਂ ਗੁਰੂ ਜੀ ਆਗੇ ਕੋ ਚਲੇ ਪਰ ਮੁਖ ਥੀਂ ਕਹਿਆ ਹੇ ਭਾਈ ਏਹ ਮੁਲਖ ਏਥੋਂ ਉਜੜ ਜਾਵੇਗਾ ਏਹ ਬਚਨ ਗੁਰੂ ਜੀ ਕੀਤਾ ਤਾਂ ਮਰਦਾਨੇ ਆਖਿਆ ਗੁਰੂ ਜੀ ਤੇਰੇ ਦਰਬਾਰ ਬੜਾ ਅਨਿਆਉਂ ਦੇਖਿਆ ਹੈ ਜਿਥੇ ਬੈਠਨਾ ਭੀ ਨਾ ਮਿਲੇ ਓਨਾਂ ਤਾਈਂ ਵਾਕ ਹੋਯਾ ਵਸਦੇ ਰਹੋ ਅਤੇ ਜਿਨਾਂ ਤਨ ਮਨ ਕਰਕੇ ਸੇਵਾ ਕੀਤੀ ਓਨਾਂ ਤਾਈਂ ਆਪ ਨੇ ਕਹਿਆ ਹੈ ਕਿ ਉਜੜ ਜਾਹੋ ਇਹ ਕਿਆ ਅਚਰਜ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਏਸ ਸ਼ਹਿਰ ਦਾ ਆਦਮੀ ਜਿਸ ਗ੍ਰਾਉਂ ਵਿਚ ਜਾਵੇਗਾ ਸੋ ਉਹਨਾਂ ਦੀ ਵੀ ਗਤਿ ਕਰੇਗਾ ਅਤੇ ਸੁਨਤ ਦੇਵੇਗਾ ਅਤੇ ਜੇਕਰ ਓਸ ਸ਼ਹਿਰ ਦਾ ਆਦਮੀ ਜਿਥੇ ਜਾਵੇਗਾਂ ਹਥੋਂ ਓਹਨਾਂ ਨੂੰ ਖਬਰ ਕਰੇਗਾ ਤਾਂ ਮਰਦਾਨੇ ਆਖਿਆ ਜੀ ਜਿਸ ਦੀ ਆਪ ਚਾਹੋ ਤਿਸਦੀ ਗਤੀ ਕਰਦੇ ਹੋ। ਤਾਂ ਗੁਰੂ ਨਾਨਕ ਜੀ ਸ਼ਬਦ ਉਚਾਰਿਆ ॥ ਰਾਗ ਮਲਾਰ ਮਹਲਾ ੧ ॥

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥ ਖਸਮ ਵਿਸਾਰ ਖੁਆਰੀ ਕੀਨੀ ਧ੍ਰਿਗ ਜੀਵਣ ਨਹੀ ਰਹਿਣਾ ॥੧॥ ਪ੍ਰਾਣੀ ਏਕੋ ਨਾਮ ਧਿਆਵਹੁ ॥ ਆਪਨੀ ਪਤ ਸੇਤੀ ਘਰ ਜਾਵਹੁ ॥੧॥ ਰਹਾਉ ॥ ਤੁਝ ਕੋ ਸੇਵਹਿ ਤੁਝ ਕਿਆ ਦੇਵਹਿ ਮਾਂਗਹਿ ਲੇਵਹਿ ਰਹੇ ਨਹੀ ॥ ਤੂੰ ਦਾਤਾ ਜੀਆ ਸਭਨਾ ਕਾ ਜੀਅ ਅੰਦਰ ਜੀਉ ਤੂੰਹੀ ॥੨॥ ਗੁਰਮੁਖ ਧਿਆਵਹਿ ਸੇ ਅੰਮ੍ਰਿਤ ਪਾਵਹਿ ਸੇਈ ਸੂਚੇ ਹੋਈ ॥ ਅਹਿਨਿਸਿ ਨਾਮ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਈ ॥੩॥ ਜੇਹੀ ਰੁਤ ਕਾਇਆ ਸੁਖ ਤੇਹਾ ਤੇਹੋ ਜੇਹੀ ਦੇਹੀ ॥ ਨਾਨਕ ਰੁਤ ਸੁਹਾਈ ਸਾਈ ਬਿਨ ਨਾਵੈ ਰੁਤ ਕੇਹੀ ॥੪॥ ਜਾਂ ਏਹ ਸ਼ਬਦ ਹੋਯਾ ਤਾਂ ਮਰਦਾਨੇ ਆਖਿਆ ਵਾਹ ਵਾਹ ਤੇਰੀ ਕੁਦਰਤ ਇਹ ਕਹਿਕੇ ਮੱਥਾ ਟੇਕਿਆ ਅਤੇ ਸ੍ਰੀ ਗੁਰੂ ਜੀ ਉਥੋਂ ਦੇ ਲੋਕਾਂ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੬੪॥

# ਸਾਖੀ ਆਸਾ ਦੇਸ ਕੀ ਚਲੀ

ਤਾਂ ਫੇਰ ਗੁਰੂ ਜੀ ਆਸਾ ਦੇਸ਼ ਮੇਂ ਆਇ ਵੜੇ ਅਗੇ ਸ਼ੇਖ ਫਰੀਦ ਜੰਗਲ ਵਿਚ ਬੈਠਾ ਥਾ ਓਥੋਂ ਗੁਰੂ ਬਾਬਾ ਨਾਨਕ ਜੀ ਆਯਾ ਤਾਂ ਸ਼ੇਖ ਫਰੀਦ ਬੋਲਿਆ ॥ ਅਲਸ ਅਲਹ ਦਰਵੇਸ਼ ॥ ਅਗੋਂ ਸ੍ਰੀ ਬਾਬਾ ਜੀ ਜਵਾਬ ਦਿਤਾ ਅਵਾਜ਼ ਅਲਾਹ ਫਰੀਦ ਜੋਹਦ ਹਮੇਸ ਸੁਆਉ ਸ਼ੇਖ ਫਰੀਦ ਜੁਹਦੀ ਆਯਾ ਤਾਂ ਦਸਤ ਪੰਜਾ ਲੈਕਰ ਬਹਿ ਗਿਆ ਤਾਂ ਸ਼ੇਖ ਫਰੀਦ ਸ੍ਰੀ ਗੁਰੂ ਬਾਬੇ ਜੀ ਕਾ ਰੂਪ ਦੇਖ ਕਰ ਬੋਲਿਆ ਗੋਸ਼ਟ ਕੀਤੀ ਸ਼ੇਖ ਫਰੀਦ ਗੁਰੂ ਬਾਬੇ ਜੀ ਨੂੰ ਪੁਛਿਆ। ਅਕੇ ਤਾਂ ਲੋੜ ਮੁਕਦਮੀ ਅਕੇ ਤਾਂ ਅਲਾਹ ਲੋੜ ॥ ਦੁਹ ਬੇੜੀ ਨਾ ਲਤ ਧਰ ਮਤ ਵੰਵੇ ਵਖਰ ਬੋੜ ॥ ਤਬ ਗੁਰੂ ਬਾਬੇ ਜੀ ਜਵਾਬ ਦਿਤਾ ॥ ਸਲੋਕ ॥ ਦੋਹੀਂ ਬੇੜੀ ਲਤ ਧਰ ਦੋਹੀਂ ਵਖਰ ਚਾੜ ॥ ਕੋਈ ਬੇੜੀ ਡੁਬਦੀ ਕੋਈ ਲਗੇ ਪਾਰ ॥੧॥ ਨਾ ਪਾਣੀ ਨਾ ਬੇੜੀਆਂ ਨਾ ਡੁਬੇ ਨ ਜਾਇ ॥ ਨਾਨਕ ਵਖਰ ਸਚ ਧਨ ਸਹਜੇ ਰਹਿਆ ਸਮਾਇ ॥੨॥ ਤਾਂ ਸ਼ੇਖ ਫਰੀਦ ਬੋਲਿਆ ॥ ਸਲੋਕ ॥ ਫਰੀਦਾ ਤਨ ਰਹਿਆ ਮਨ ਫੱਟਿਆ ਤਾਂ ਗਤਿ ਰਹੀ ਨ ਕਾਇ ॥ ਉਠੀ ਪ੍ਰਤੀਤ ਤਬੀਬ ਕੀ ਓਹ ਕਾਰੀ ਦਾਰੂ ਲਾਇ ॥੪॥ ਤਬ ਗੁਰੂ ਬਾਬੇ ਜੀ ਜਵਾਬ ਦਿਤਾ। ਸਲੋਕ ॥ ਸਜਣ ਸਚ ਪਰਮ ਮੁਖ ਅਲਾਵਣ ਥੋਥਰਾ ॥ ਨਾਨਕ ਮਨ ਮਝਾਹੂ ਲਿਖ ਤੁਧੋ ਦਰ ਨ ਸੋ ਪਿਰੀ ॥ ਤਦ ਸ਼ੇਖ ਫਰੀਦ ਸ਼ਬਦ ਰਾਗ ਸੂਹੀ ਵਿਚ ਬੋਲਿਆ ॥ ਬੇੜਾ ਬੰਧ ਨ ਸਕਿਓ ਬੰਧਨ ਕੀ ਵੇਲਾ ॥ ਭਰ ਸਰਵਰ ਜਬ ਉਛਲੈ ਤਬ ਤਰਨ ਦੁਹੇਲਾ ॥ ਹਥ ਨ ਲਾਇ ਕਸੁੰਭੜੇ ਜਲ ਜਾਸੀ ਢੋਲਾ ॥੧॥ ਰਹਾਉ ॥ ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ॥ ਦੁਧਾ ਥਣੀ ਨ ਆਵਈ ਫਿਰ ਹੋਇ ਨ ਮੇਲਾ ॥ ਕਹੇ ਫਰੀਦ ਸਹੇਲੀਓ ਸਹੁ ਅਲਾਏਸੀ ॥ ਹੰਸ ਚਲਸੀ ਡੁੰਮਣਾ ਅਹਿ ਤਨ ਢੇਰੀ ਥੀਸੀ ॥੧॥ ਤਾਂ ਗੁਰੂ ਜੀ ਜਵਾਬ ਦਿਤਾ ਸ਼ਬਦ ਕੀਤਾ। ਰਾਗ ਸੂਹੀ ॥ ਜਪ ਤਪ ਕਾ ਬੰਧ ਬੇੜੁਲਾ ਜਿਤੁ ਲੰਘੇ ਵਹੇਲਾ ॥ ਨਾ ਸਰਵਰ ਨਾ ਊਛਲੈ ਐਸਾ ਪੰਥ ਸੁਹੇਲਾ ॥੧॥ ਤੇਰਾ ਏਕੋ ਨਾਮ ਮਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ ਰਹਾਉ ॥ ਸਜਣ ਚਲੇ ਪਿਆਰਿਆ ਕਿਉਂ ਮੇਲਾ ਹੋਈ ॥ ਆਵਾਗਉਨ ਨਿਵਾਰਸੀ ਸਚ ਦੇਵੈ ਸੋਈ ॥੨॥ ਹਉਮੈ ਮਾਰ ਨਿਵਾਰਸੀ ਸੀਤਾ ਹੈ ਚੋਲਾ ॥ ਗੁਰਬਚਨੀ ਸਹੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੩॥ ਨਾਨਕ ਕਹੈ ਸਹੇਲੀਓ ਸਹੁ ਖਰਾ ਪਿਆਰਾ ॥ ਹਮ ਸਹਿ ਕੇਰੀਆ ਦਾਸੀਆ ਸਾਚਾ ਖਸਮ ਹਮਾਰਾ ॥੪॥ ਤਬ ਸ਼ੇਖ ਫਰੀਦ ਬੋਲਿਆ ਰਾਗ ਆਸਾ ਵਿਚ ਸ਼ਬਦ ਕੀਤਾ ॥ ਦਿਲਹੁ ਮੁਹਬਤ ਜਿਨ ਸੇਈ ਸਚਿਆ ॥ ਜਿਨ ਮਨ ਹੋਰ ਮੁਖ ਹੋਰ ਸਿ ਕਾਢੇ ਕਚਿਆ ॥ ਰਤੇ ਇਸ਼ਕ ਖੁਦਾਇ ਰੰਗ ਦੀਦਾਰ ਕੇ ॥ ਵਿਸਰਿਆ ਜਿਨ ਨਾਉ ਸੇ ਭੁਇ ਭਾਰ ਥੀਏ ॥੧॥ ਰਹਾਉ ॥ ਆਪ ਲੀਏ ਲੜ ਲਾਇ ਦਰ ਦਰਵੇਸ ਸੇ ॥ ਤਿਨ ਧੰਨ ਜਣੇਦੀ ਮਾਉ ਆਏ ਸਫਲ ਸੇ ॥੨॥ ਪਰਵਦਗਾਰ ਅਪਾਰ ਅਗਮ ਬੇਅੰਤ ਤੂੰ ॥ ਜਿਨੀ ਪਛਾਤਾ

ਸਚ ਚੁੰਮਾ ਪੈਰ ਮੂੰ ॥੩॥ ਤੇਰੀ ਪਨਹ ਖੁਦਾਇ ਤੂੰ ਬਖਸੰਦਗੀ॥ ਸ਼ੇਖ ਫਰੀਦੈ ਖੈਰ ਦੀਜੇ ਬੰਦਗੀ ॥੪॥ ਤਾਂ ਬਾਬੇ ਸ਼ਬਦ ਬੋਲਿਆ ਰਾਗ ਸੂਹੀ ਮਹਲਾ ੧ ॥ ਸੁਚਜੀ ॥ ਜਾ ਤੂ ਤਾਂ ਸਭ ਕੋ ਤੂੰ ਸਾਹਿਬ ਮੇਰੀ ਰਾਸ ਜੀਉ ॥ ਤੁਧ ਅੰਦਰ ਹਉ ਸੁਖ ਵਸਾਂ ਤੂੰ ਅੰਦਰਿ ਸਾਬਾਸ ਜੀਉ ॥ ਭਾਣੈ ਤਖਤ ਵਡਿਆਈਆ ਭਾਣੈ ਭੀਖ ਉਦਾਸ ਜੀਉ ॥ ਭਾਣੈ ਥਲ ਸਿਰ ਸਰ ਵਹੈ ਕਵਲ ਫੁਲੈ ਆਕਾਸ ਜੀਉ ॥ ਭਾਣੈ ਭਉਜਲ ਲੰਘੀਐ ਭਾਣੈ ਮੰਜ ਭਰੀ ਆਸ ਜੀਉ ॥ ਭਾਣੈ ਸੋ ਸਹੁ ਰੰਗੁਲਾ ਸਿਫਤ ਰਤਾ ਗੁਣਤਾਸ ਜੀਉ ॥ ਭਾਣੈ ਸਹੁ ਭੀਹਾਵਲਾ ਹਉ ਆਵਣ ਜਾਣ ਮੁਈਆਸ ਜੀਉ ॥ ਤੂੰ ਸਹੁ ਅਗਮ ਅਤੋਲਵਾ ਹਉ ਕਹਿ ਕਹਿ ਢਹਿ ਪਈਆਸ ਜੀਉ ॥ ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸ ਜੀਉ ॥ ਗੁਰਬਚਨੀ ਸਹੁ ਪਾਇਆ ਸਚ ਨਾਨਕ ਕੀ ਅਰਦਾਸ ਜੀਉ ॥੧॥ ਤਾਂ ਬਾਬਾ ਨਾਨਕ ਜੀ ਤੇ ਸ਼ੇਖ ਫਰੀਦ ਜੀ ਸਾਰੀ ਰਾਤ ਬਾਹਰ ਹੀ ਇਕਠੇ ਜੰਗਲ ਵਿਚ ਰਹੇ ਤਾਂ ਇਕ ਬੰਦਾ ਖੁਦਾਇਦਾ ਆਇ ਨਿਕਲਿਆ ਅਤੇ ਦੋਹਾਂ ਨੂੰ ਅਕੱਠਿਆਂ ਦੇਖ ਕਰ ਆਪਣੇ ਘਰ ਕੋ ਉਠ ਗਿਆ ਜਾਇ ਕਰ ਇਕ ਤਬਲਬਾਜ ਦੁਧ ਦਾ ਭਰ ਕਰ ਲੈ ਆਯਾ ਪਰ ਉਸ ਤਬਲਬਾਜ ਦੇ ਵਿਚ ਚਾਰ ਮੁਹਰਾਂ ਵੀ ਪਾਇ ਲਿਆਯਾ ਪਿਛਲੀ ਰਾਤ ਤਾਂ ਸ਼ੇਖ ਫਰੀਦ ਹੋਰਾਂ ਆਪਨਾ ਹਿੱਸਾ ਪਾਇ ਲਿਆ ਤੇ ਗੁਰੂ ਨਾਨਕ ਜੀ ਦਾ ਵੱਖਰਾ ਰੱਖ ਛੱਡਿਆ ਸੀ ਤਾਂ ਸ਼ੇਖ ਫਰੀਦ ਬੋਲਿਆ। ਪਹਿਲੇ ਪਹਿਰੇ ਫੁਲੜਾ ਫਲ ਭੀ ਪਛਾ ਰਾਤਿ। ਜੋ ਜਾਗੰਨਿ ਲਹੰਨ ਸੇ ਸਾਂਈ ਕੰਨੋ ਦਾਤਿ ॥ ਤਬ ਸ੍ਰੀ ਬਾਬੇ ਜੀ ਜਵਾਬ ਦਿੱਤਾ। ਸਲੋਕ। ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸ ਨਾਲਿ। ਇਕਿ ਜਾਗੰਦੇ ਨ ਲਹਨਿ ਇਕਨਾ ਸੁਤਿਆ ਦੇਇ ਉਠਾਲਿ। ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸ਼ੇਖ ਫਰੀਦ ਤੂੰ ਇਸ ਦੁਧ ਵਿਚ ਹੱਥ ਪਾਇਕਰ ਦੇਖ ਜੋ ਇਸ ਬਰਤਨ ਵਿਚ ਕਿਆ ਹੈ ਤਾਂ ਸ਼ੇਖ ਫਰੀਦ ਨੇ ਬਰਤਨ ਦੇਖਿਆ ਤਾਂ ਉਸ ਵਿਚ ਚਾਰ ਮੋਹਰਾਂ ਹੈਨ ਅਤੇ ਓਹ ਬੰਦਾ ਤਬ ਬਾਜ ਛੱਡ ਕਰ ਚਲਦਾ ਰਹਿਆ ॥ ਤਾਂ ਗੁਰੂ ਨਾਨਕ ਜੀ ਇਕ ਸ਼ਬਦ ਕਹਿਆ ਰਾਗ ਤੁਖਾਰੀ ਵਿਚ ਮਃ ੧ ॥ ਪਹਿਲੇ ਪਹਿਰੇ ਨੈਣ ਸਲੋਨੜੀਏ ਰੈਣ ਅੰਧਿਆਰੀ ਰਾਮ ॥ ਵਖਰ ਰਾਖ ਮੁਈਏ ਆਵੈ ਵਾਰੀ ਰਾਮ। ਵਾਰੀ ਆਵੈ ਕਉਣ ਜਗਾਵੈ ਸਤੀ ਜਮ ਰਸ ਚੂਸਏ ॥ ਰੈਣ ਅੰਧੇਰੀ ਕਿਆ ਪਤਿ ਤੇਰੀ ਚੋਰ ਪੜੈ ਘਰ ਮੂਸਏ। ਰਾਖਨਹਾਰਾ ਅਗਮ ਅਪਾਰਾ ਸੁਣ ਬੇਨੰਤੀ ਮੇਰੀਆ ॥ ਨਾਨਕ ਮੂਰਖ ਕਬਹਿ ਨ ਚੇਤੇ ਕਿਆ ਸੂਝੈ ਰੈਣ ਅੰਧੇਰੀਆ ॥੧॥ ਦੂਜਾ ਪਹਿਰ ਭਇਆ ਜਾਗ ਅਚੇਤੀ ਰਾਮ। ਵਖਰ ਰਾਖ ਮੁਈਏ ਖਾਜੇ ਖੇਤੀ ਰਾਮ। ਰਾਖਹੁ ਖੇਤੀ ਹਰਿ ਗੁਣ ਸੇਤੀ ਜਾਗਤ ਚੋਰ ਨ ਲਾਗੇ ॥ ਜਮ ਮਗ ਨ ਜਾਵਹੁ ਨਾ ਦੁਖ ਪਾਵਹੁ ਜਮ ਕਾ ਡਰ ਭਉ ਭਾਗੈ ॥ ਰਵਿ ਸਸਿ ਦੀਪਕ ਗੁਰਮਤਿ ਦੁਆਰੇ ਮਨ ਸਚਾ ਮੁਖ ਧਿਆਵਏ। ਨਾਨਕ ਮੂਰਖ ਅਸਹਨ ਚੇਤੇ ਕਿਉਂ ਦੂਜੈ ਸੁਖ ਪਾਵਏ ॥੨॥ ਤੀਜਾ ਪਹਿਰ ਭਇਆ ਨੀਂਦ ਵਿਆਪੀ ਰਾਮ। ਮਾਇਆ ਸੁਤ ਦਾਰਾ ਦੁਖ ਸੰਤਾਪੀ ਰਾਮ। ਮਾਇਆ ਸੁਤ ਦਾਰਾ ਜਗਤਿ ਪਿਆਰਾ ਚੋਗ

ਚੁਗੈ ਨਿਤ ਰਾਸੇ । ਨਾਮ ਧਿਆਵੈ ਤਾਂ ਸੁਖ ਪਾਵੈ ਗੁਰਮਤਿ ਕਾਲ ਨ ਗ੍ਰਾਸੇ । ਜੰਮਣ ਮਰਣ ਕਾਲੁ ਨਹੀਂ ਛੋਡੇ ਵਿਣ ਨਾਵੈ ਸੰਤਾਪੀ ॥ ਨਾਨਕ ਤੀਜੇ ਤ੍ਰਿਬਿਧਿ ਲੋਕਾ ਮਾਇਆ ਮੋਹ ਬਿਆਪੀ ॥੩॥ ਚਉਥਾ ਪਹਿਰ ਭਇਆ ਦਉਤ ਬਿਹਾਗੈ ਰਾਮ । ਤਿਨ ਘਰਿ ਰਾਖਿਅੜਾ ਜੋ ਅਨਦਿਨ ਜਾਗੈ ਰਾਮ । ਗੁਰ ਪੂਛ ਜਾਗੈ ਨਾਮ ਲਾਗੈ ਤਿਨਾ ਰੈਣਿ ਸੁਹੇਲੀਆ । ਗੁਰ ਸਬਦ ਕਮਾਵਹਿ ਜਨਮ ਨ ਆਵਹਿ ਤਿਨਾ ਹਰਿ ਪ੍ਰਭ ਬੇਲੀਆ । ਕਰ ਕੰਪ ਚਰਨ ਸ੍ਰੀਰ ਕੰਪੇ ਨੈਣ ਅੰਧਲੇ ਤਨ ਭਸਮ ਸੇ । ਨਾਨਕ ਦੁਖੀਆ ਜੁਗ ਚਾਰੇ ਦਿਨ ਨਾਮ ਹਰਿ ਕੇ ਮਨ ਬਸੇ ॥ ਖੂਲੀ ਗੰਠੜੀ ਆਉ ਲਿਖਿਆ ਆਇਆ ਰਾਮ । ਰਸਿ ਕਸ ਸੁਖ ਠਾਕੇ ਬੰਧ ਚਲਾਇਆ ਰਾਮ । ਬੰਦ ਚਾਲਇਆ ਜਾ ਪ੍ਰਭ ਭਾਇਆ ਨ ਦੀਸੈ ਨ ਸੁਣੀਐ । ਆਪਨ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥ ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ । ਨਾਨਕ ਸੁਰਿ ਨਰ ਸਬਦ ਮਿਲਾਏ ਤਿਨ ਪ੍ਰਭ ਕਾਰਨ ਕੀਆ ॥੫॥੧॥ ਤਾਂ ਬਾਬਾ ਜੀ ਤੇ ਸ਼ੇਖ ਫਰੀਦ ਓਥੋਂ ਚਲਦੇ ਰਹੇ ॥ ਜਦ ਓਹ ਬੰਦਾ ਖੁਦਾਇ ਦਾ ਆਯਾ ਤਾਂ ਕਿਆ ਦੇਖੇ ਤਾਂ ਤਬਲਬਾਜ ਓਥੇ ਪਇਆ ਹੈ ਪਰ ਓਹ ਤਬਲਬਾਜ ਦੇਖੇ ਤਾਂ ਸੁਇਨੇ ਦਾ ਹੈ ਅਤੇ ਸਭ ਮੋਹਰਾਂ ਦਾ ਭਰਿਆ ਹੋਇਆ ਹੈ ਤਦ ਓਹ ਲਗਾ ਪੱਛੋਤਾਵਣ ਤੇ ਆਖਿਓਸੁ ਭਾਈ ਓਹ ਤਾਂ ਦੁਨੀਆਂ ਤੇ ਬਿਦਾਰ ਫਕੀਰ ਹੈਸਨ ਜੇ ਮੈਂ ਦਿਲ ਕਰਕੇ ਆਉਂਦਾ ਤਾਂ ਦੀਨ ਪਾਂਵਦਾ ਜੇ ਦੁਨੀਆਂ ਲੈ ਆਯਾ ਤਾਂ ਦੁਨੀਆਂ ਪਾਈ ਅਤੇ ਓਹ ਤਬਲਬਾਜ ਆਪਣੇ ਘਰ ਲੈ ਆਯਾ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਸ਼ੇਖ ਫਰੀਦ ਦੋਵੇਂ ਰਲ ਕਰ ਆਸਾ ਦੇਸ਼ ਕਉ ਗਏ ਅਤੇ ਆਸਾ ਦੇਸ਼ ਦਾ ਰਾਜਾ ਸ਼ਾਮ ਸੁੰਦਰ ਥਾ ਤਦ ਉਸ ਦਾ ਕਾਲ ਹੂਆ ਥਾ ਤੇ ਉਸ ਦੀ ਖੋਪਰੀ ਜਲੇ ਨਹੀਂ ਅਨੇਕ ਯਤਨ ਕਰ ਰਹੇ ਤਾਂ ਫੇਰ ਜੋਤਸ਼ੀਆਂ ਨੂੰ ਪੁਛਿਆ ਜੋ ਏਹ ਕਿਆ ਕਾਰਣ ਹੈ ਤਬ ਜੋਤਸ਼ੀਆਂ ਆਪਣੀ ਕਿਤਾਬ ਦੇਖੀ ਤੇ ਦਸਿਆ ਇਸ ਨੇ ਇਕ ਵਾਰ ਮਿੱਥਿਆ ਬੋਲਿਆ ਹੈ ਏਸ ਦਾ ਜੀਉ ਕਸ਼ਟ ਵਿਚ ਪਇਆ ਹੈ ਉਸ ਸਮੇਂ ਵਿਚ ਆਸਾ ਦੇਸ਼ ਦੇ ਲੋਕ ਸਤਵਾਦੀ ਥੇ ਦਿਨ ਕਉ ਬੀਜਦੇ ਸਨ ਤੇ ਰਾਤ ਕਉ ਲਹੁੜੇ ਦਿਨ ਲੁਣਦੇ ਸਨ ਤਬ ਆਸਾ ਦੇਸ਼ ਦੇ ਲੋਕ ਲਗੇ ਹਾਇ ਹਾਇ ਕਰਨ ਤਬ ਜੋਤਸ਼ੀਆਂ ਕਹਿਆ ਇਸਦੀ ਮੁਕਤ ਤਦ ਹੋਵੇਗੀ ਜਾਂ ਕਿਸੇ ਸੰਤ ਦਾ ਚਰਨ ਲਗੇਗਾ ਤਦ ਆਸਾ ਦੇਸ ਦੇ ਵਜੀਰਾਂ ਸਭ ਰਸਤੇ ਬੰਦ ਕਰਕੇ ਇਕ ਤਰਫ ਦਾ ਦਰਵਾਜਾ ਖੁਲ੍ਹਾ ਰਖਿਆ ਤੇ ਰਾਜਾ ਦੀ ਖੋਪਰੀ ਰਖ ਛਡੀ ਤਿਚਰਾਂ ਨੂੰ ਗੁਰੂ ਨਾਨਕ ਜੀ ਤੇ ਸ਼ੇਖ ਫਰੀਦ ਜਾਇ ਨਿਕਲੇ ਜਬ ਨੇੜੇ ਗਏ ਤਾਂ ਗੁਰੂ ਜੀ ਬਚਨ ਕੀਤਾ ਸ਼ੇਖ ਫਰੀਦ ਜੀ ਆਗੇ ਤੁਮ ਪੈਰ ਪਾਵੋ ਤਾਂ ਸ਼ੇਖ ਫਰੀਦ ਨੇ ਆਖਿਆ ਜੀ ਮੇਰੀ ਕਿਆ ਮਜਾਲ ਹੈ ਜੋ ਮੈਂ ਅਗੇ ਪੈਰ ਧਰਾਂ ਤਬ ਅਗੇ ਸ੍ਰੀ ਬਾਬੇ ਜੀ ਪੈਰ ਧਰਿਆ ਜਾਂ ਪੈਰ ਧਰਦਿਆਂ ਤਾਂ ਰਾਜਾ ਦੀ ਖੋਪਰੀ ਫੁਟ ਗਈ ਏਹ ਦੇਖ ਕਰ ਆਸਾ ਦੇਸ਼ ਦੇ ਲੋਕ ਸਭ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਲਗੇ ਤਬ ਗੁਰੂ ਜੀ ਸ਼ਬਦ ਉਚਾਰਨ ਕੀਤਾ ਰਾਗ ਮਾਰੂ ਵਿਚ । ਮਿਲਿ ਮਾਤ ਪਿਤਾ ਪਿੰਡ ਕਮਾਇਆ ॥ ਤਿਨ ਕਰਤੇ ਏਹ

ਖੇਲ ਰਚਾਇਆ। ਲਿਖ ਦਾਤਿ ਜੋਤਿ ਵਡਿਆਈ॥ ਮਿਲਿ ਮਾਇਆ ਸੁਰਤ ਗਵਾਈ॥ ਮੂਰਖ ਮਨ ਕਾਹੇ ਕਰਸਹਿ ਮਾਣਾ। ਉਠ ਚਲਣਾ ਖਸਮੈ ਭਾਣਾ ॥੧॥ ਰਹਾਉ॥ ਤਜਿ ਸਾਦਿ ਸਹਜਿ ਸੁਖ ਹੋਈ॥ ਘਰ ਛਡਣੇ ਰਹੇ ਨ ਕੋਈ॥ ਕਿਛ ਖਾਜੈ ਕਿਛ ਧਰ ਜਾਈਐ॥ ਜੇ ਬਹੁੜ ਦੁਨੀਆਂ ਆਈਐ ॥੨॥ ਸਜੁ ਕਾਇਆ ਪਟੁ ਹੰਢਾਏ॥ ਫੁਰਮਾਇਸ ਬਹੁਤ ਚਲਾਏ॥ ਕਰ ਸੇਜ ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥੩॥ ਘਰਿ ਘੁੰਮਣਵਾਣੀ ਭਾਈ॥ ਪਾਪ ਪਥਰ ਤਰਣੁ ਨ ਜਾਈ॥ ਭਉ ਬੇੜਾ ਜੀਉ ਚੜਾਉ॥ ਕਹੁ ਨਾਨਕ ਦੇਵੇ ਕਾਹੂ ॥੪॥

ਤਾਂ ਲੋਕ ਅਕੱਠੇ ਹੋਇ ਕਰ ਜੋ ਪ੍ਰਸਾਦਿ ਰੋਟੀ ਲਈ ਆਵਨ ਸੋ ਸ਼ੇਖ ਫਰੀਦ ਨੂੰ ਦੇਵਣ ਜੋ ਲੈ ਆਵੇ ਤਿਸ ਕਉ ਆਖੇ ਜੋ ਮੈਂ ਖਾਧੀ ਹੈ ਅਤੇ ਪੱਲੇ ਭੀ ਬੱਧੀ ਹੈ ਤਬ ਆਸਾ ਦੇਸ਼ ਦੇ ਲੋਕਾਂ ਆਖਿਆ ਹੇ ਬੰਦੇ ਖੁਦਾਇਦੇ ਤੂੰ ਕਿਸੇ ਕੂੜਿਆਰ ਮੁਲਖ ਦੇ ਰਹਿਣ ਵਾਲਾ ਹੈਂ ਤੇ ਕੂੜ ਹੀ ਬੋਲਦਾ ਹੈਂ ਐਸੇ ਦੇਸ਼ ਦਾ ਹੈਂ ਜਿਥੇ ਸ਼ੇਖ ਫਰੀਦ ਰਹਿੰਦਾ ਹੈ ਤੇ ਰੋਟੀ ਕਾਠ ਦੀ ਬੱਧੀਸੁ ਤੇ ਜੇ ਕੋਈ ਰੋਟੀ ਦੇਂਦੇ ਹੈਂ ਤਾਂ ਕਹਿੰਦਾ ਹੈ ਭਾਈ ਮੈਂ ਖਾਧੀ ਹੈ ਤੇ ਮੇਰੇ ਪਾਸ ਵੀ ਹੈਗੀ ਹੈ। ਜਾਂ ਇਹ ਬਾਤ ਸ਼ੇਖ ਫਰੀਦ ਨੇ ਸੁਣੀ ਤਾਂ ਓਹ ਕਾਠ ਦੀ ਰੋਟੀ ਪਲਿਓਂ ਸੁਟ ਦਿਤੀ ਤੇ ਆਖਿਆ ਕਿ ਇਕ ਵਾਰ ਰਾਜੇ ਕੂੜ ਬੋਲਿਆ ਅਤੇ ਏਸ ਹਾਲਤ ਨੂੰ ਪਹੁੰਚਿਆ ਹੈ ਤੇ ਮੈਂ ਤਾਂ ਕਈ ਵਾਰੀ ਝੂਠ ਬੋਲਿਆ ਹੈ ਤੇ ਮੇਰਾ ਕੀ ਹਾਲ ਹੋਵੇਗਾ ਤਾਂ ਸ੍ਰੀ ਬਾਬੇ ਜੀ ਆਖਿਆ ਸ਼ੇਖ ਫਰੀਦ ਜੀ ਤੁਸਾਂ ਵਿਚ ਖੁਦਾਇ ਸਹੀ ਹੈ ਸ਼ੇਖ ਫਰੀਦ ਨੇ ਵਿਦਿਆ ਮੰਗੀ ਤਾਂ ਫੇਰ ਗੁਰੂ ਜੀ ਕਹਿਆ ਹੇ ਸ਼ੇਖ ਫਰੀਦ ਤੂੰ ਕੋਈ ਪੀਰ ਕਰ ਤਾਂ ਸ਼ੇਖ ਫਰੀਦ ਕਹਾ ਭਲਾ ਹੋਵੇ ਜੀ ਤਾਂ ਸ਼ੇਖ ਫਰੀਦ ਚਲਦੇ ਵਕਤ ਗਲ ਵਿਚ ਬਾਹਾਂ ਪਾਇਕਰ ਮਿਲੇ ਤਬ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ ਸਿਰੀ ਰਾਗ ਮਹਲਾ ੧ ॥ ਆਵਹੁ ਭੈਣੇ ਗਲਿ ਮਿਲਹੁ ਅੰਕਿ ਸਹੇਲੜੀਆਹ ॥ ਮਿਲਕੇ ਕਰਹ ਕਹਾਣੀਆ ਸਮਰਥ ਕੰਤ ਕੀਆਹ॥ ਸਾਚੇ ਸਾਹਿਬ ਸਭਿ ਗੁਣ ਅਵਗੁਣ ਸਭ ਅਸਾਹ॥ ਕਰਤਾ ਸਭ ਕੋ ਤੇਰੈ ਜੋਰ॥ ਏਕ ਸਬਦ ਵੀਚਾਰੀਐ ਜਾ ਤੂੰ ਤਾਂ ਕਿਆ ਹੋਰ॥ ਰਹਾਉ॥ ਜਾਇ ਪੁਛਹ ਸੁਹਾਗਣੀ ਤੁਸੀਂ ਰਾਵਿਆ ਕਿਨੀ ਗੁਣੀ॥ ਸਹਜਿ ਸੰਤੋਖ ਸੀਗਾਰੀਆ ਮਿਠਾ ਬੋਲਣੀ॥ ਪਿਰ ਰੀਸਾਲੂ ਤਾਂ ਮਿਲੂ ਗੁਰ ਕਾ ਸਬਦ ਸੁਣੀ ॥੩॥ ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥ ਕੇਤੇ ਤੇਰੇ ਜੀਅ ਜੰਤ ਸਿਫਤ ਕਰਹਿ ਦਿਨ ਰਾਤਿ॥ ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥ ਸਾਚੁ ਮਿਲੈ ਸਚ ਊਪਜੈ ਸਚ ਮਹਿ ਸਾਚਿ ਸਮਾਇ॥ ਸੁਰਤਿ ਹੋਵੈ ਮਤਿ ਊਗਵੈ ਗੁਰਬਚਨੀ ਭਉ ਖਾਇ॥ ਨਾਨਕ ਸਚਾ ਪਾਤਿਸਾਹ ਆਪੇ ਲਏ ਮਿਲਾਇ ॥੪॥ ਇਹ ਸੁਣਕਰ ਸ਼ੇਖ ਫਰੀਦ ਹੋਰੀ ਓਥੋਂ ਚਲਦੇ ਰਹੇ ਅਤੇ ਗੁਰੂ ਜੀ ਓਸ ਦੇਸ ਵਿਚ ਆਪਣੀ ਸਿਖੀ ਪ੍ਰਗਟਾਈ ਸਭ ਲੋਕ ਸ੍ਰੀ ਬਾਬੇ ਜੀ ਦੀ ਪੈਰੀਂ ਆਇ ਲਗੇ ਤਾਂ ਗੁਰੂ ਜੀ ਉਹਨਾਂ ਨੂੰ ਸਿਖ ਕੀਤਾ ਤੇ ਕਿਹਾ ਧਰਮ ਦੀ ਕਿਰਤ ਕਰਨੀ ਆਏ ਸਾਧ ਸੰਤ ਦੀ ਸੇਵਾ ਕਰਨੀ ਅਤੇ ਸ੍ਰੀ ਗੁਰੂ ਜੀ ਓਥੋਂ ਚਲਦੇ

ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੯੫॥

# ਆਗੇ ਸਾਖੀ ਬਾਢੀ ਭਗਤ ਦੀ

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇਕ ਬਾਢੀ ਭਗਤ ਦੇ ਘਰ ਰਾਤ ਜਾਇ ਰਹੇ ਤਦ ਉਸ ਬਾਢੀ ਨੇ ਸ੍ਰੀ ਗੁਰੂ ਨਾਨਕ ਜੀ ਕੀ ਸੇਵਾ ਬਹੁਤ ਕੀਤੀ ਅਤੇ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਉਸ ਬਾਢੀ ਦੀ ਝੁਗੀ ਢਾਹ ਗਏ ਅਤੇ ਮੰਜੀ ਵੀ ਭੰਨ ਗਏ ਭਾਂਡੇ ਉਸ ਦੇ ਤੋੜ ਗਏ ਪਰ ਉਹ ਬਾਢੀ ਕਿਧਰੇ ਗਿਆ ਹੋਯਾ ਸੀ ਜਦ ਗੁਰੂ ਜੀ ਉਸ ਗਿਰਾਉਂ ਦੇ ਬਾਹਰ ਗਏ ਮਰਦਾਨੇ ਅਤੇ ਮੈਂ ਆਖਿਆ ਜੀ ਏਸਨੇ ਤਾਂ ਅਸਾਂ ਦੀ ਟਹਿਲ ਬਹੁਤ ਕੀਤੀ ਸੀ ਤੇ ਸਾਨੂੰ ਚੰਗੀ ਜਗਹ ਦਿਤੀ ਨਾਲੇ ਮੰਜੀ ਦਿਤੀ ਸੀ ਸੁਖ ਦੀ ਰਾਤ ਕਟੀ ਤੇ ਚਲਦੇ ੨ ਉਸ ਦੀ ਝੁਗੀ ਢਾਹਿ ਤੇ ਮੰਜੀ ਭੰਨ ਭਾਂਡੇ ਤੋੜ ਚਲੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਇਸ ਦੀ ਟਹਿਲ ਸੇਵਾ ਥਾਂਇ ਪਈ ਹੈ ਇਸ ਨੇ ਬਹੁਤ ਪਰੀਤ ਨਾਲ ਸਾਡੀ ਟਹਿਲ ਕੀਤੀ ਹੈ ਸੋ ਜਿਸ ਤਰਹ ਦੁਆਪਰ ਜੁਗ ਕੇ ਵਿਖੇ ਸ੍ਰੀ ਕ੍ਰਿਸ਼ਨ ਭਗਵਾਨ ਸੁਦਾਮੇ ਦੀ ਸੇਵਾ ਦੇ ਬਦਲੇ ਉਸ ਦੇ ਮੰਦਰ ਰਤਨਾਂ ਕਰਕੇ ਜੜੇ ਹੋਏ ਰਚ ਦਿਤੇ ਸਨ ਸੋ ਭਾਈ ਏਸੇ ਤਰ੍ਹਾਂ ਏਸ ਭਗਤ ਦੇ ਮੰਦਰ ਭੀ ਅਦਭੁਤ ਸਵਾਰਨੇ ਹੈਨ ਇਹ ਕਹਿ ਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਆਗੇ ਕਉ ਚਲਦੇ ਰਹੇ ਜਦ ਬਾਢੀ ਆਪਣੇ ਘਰ ਆਯਾ ਤੇ ਕਿਆ ਦੇਖੇ ਜੋ ਘਰ ਔਰ ਹੀ ਬਣ ਗਏ ਹੈਨ ਜਿਥੇ ਓਸਦੀ ਝੁਗੀ ਸੀ ਅਚਰਜ ਮੰਦਰ ਰਚੇ ਗਏ ਹੈਨ ਅਤੇ ਸਭ ਸਮਿਗ੍ਰੀ ਅਧਿਕ ਤੇ ਅਧਿਕ ਸਜ ਰਹੀ ਹੈ ਪਰ ਓਹ ਦੇਖ ਕਰ ਭੁਲ ਗਿਆ ਪਹਿਚਾਨ ਨਾ ਸਕੇ ਕਹੇ ਪਰਮੇਸ਼ਰ ਦੀ ਕੁਦਰਤ ਅਪਰ ਅਪਾਰ ਹੈ ॥ ਹਰਨ ਭਰਨ ਜਾ ਕਾ ਨੇਤ ਫੇਰ ॥ ਤਿਸ ਕਾ ਮੰਤ੍ਰ ਨ ਜਾਨੈ ਹੋਰ ॥ ਤਿਸ ਭਗਵੰਤ ਕੇ ਅਪਾਰ ਚਰਿਤ੍ਰ ਹੈਂ ਅਰ ਸੰਤ ਭਗਤ ਭੀ ਅਪਾਰ ਮਹਿਮਾ ਵਾਲੇ ਹੈਨ ਇਹ ਕਹਿਕਰ ਉਹ ਬਾਢੀ ਉਸ ਘਰ ਦੇ ਅੰਦਰ ਗਿਆ ਜਹਾਂ ਉਸ ਕਾ ਮੰਜਾ ਪਲੰਘ ਪਿਆ ਥਾ ਉਸ ਜਗਹ ਸੁੰਦਰ ਪਲੰਘ ਹੈ ਅਤੇ ਉਸ ਦੇ ਚਵਾਂ ਪਾਵਿਆਂ ਦੇ ਪਾਸ ਬਹੁਤ ਅਣਗਿਣਤ ਹੀ ਪਦਾਰਥ ਪਿਆ ਹੈ ਹੋਰ ਸਮਿਗਰੀ ਭੀ ਅਣਗਿਣਤ ਧਰੀ ਹੈ ਇਹ ਕੁਦਰਤ ਦੇਖ ਕਰ ਉਹ ਬਾਢੀ ਹੈਰਾਨ ਹੋ ਗਿਆ ਅਤੇ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਜੋ ਪ੍ਰਾਣੀ ਸ੍ਰੀ ਗੁਰੂ ਜੀ ਕੇ ਵਾਕਾਂ ਕੋ ਚਿਤ ਵਿਖੇ ਧਾਰਨ ਕਰੇਗਾ ਔਰ ਪਰਮੇਸ਼ਰ ਦੇ ਭਗਤਾਂ ਦੀ ਮਨ ਤਨ ਕਰਕੇ ਪ੍ਰੀਤਿ ਸੰਜੁਕਤ ਆਏ ਗਏ ਅਭਿਆਗਤ ਦੀ ਟਹਿਲ ਸੇਵਾ ਕਰੇਗਾ ਉਸ ਪ੍ਰਾਣੀ ਦੇ ਸੰਪੂਰਨ ਕਾਰਜ ਸਵਰੇਂਗੇ ਉਸ ਕੀ ਲੋਕ ਪ੍ਰਲੋਕ ਮੇਂ ਸਹਾਇਤਾ ਹੋਗੀ ਪਰ ਇਹ ਅਸਚਰਜ ਕੋ ਦੇਖ ਕਰ ਉਸ ਵਸਤੀ ਦੇ ਲੋਕ ਜਾਇ ਸ੍ਰੀ ਗੁਰੂ ਜੀ ਕੀ ਚਰਨੀਂ ਲਗੇ ਬੜਾ ਪਰੇਮ ਕਰਨ ਸ੍ਰੀ ਗੁਰੂ ਜੀ ਦੇ ਦਰਸ਼ਨ ਦਾ ਸਦਕਾ ਉਨ੍ਹਾਂ ਲੋਕਾਂ ਦੀ ਮਤ ਨਿਰਮਲ ਹੋਇ ਗਈ ਅਤੇ ਸਭ ਲੋਕਾਂ ਦੇ ਆਤਮੇ ਏਹੋ ਆਈ ਜੋ ਕਿਵੇਂ ਗੁਰੂ ਬਾਬਾ ਜੀ ਸਾਡੀ ਵਸਤੀ ਵਿਚ ਕੋਈ ਕਾਲ ਰਹਿਣ ਤਾਂ ਓਹਨਾਂ ਲੋਕਾਂ ਨੇ ਅਰਦਾਸ ਕੀਤੀ ਹੇ ਗਰੀਬ ਨਿਵਾਜ ਸਾਡੇ ਉਪਰ ਮੇਹਰਬਾਨੀ ਕਰੋ ਕੋਈ ਕੁ ਦਿਨ ਸਾਡੇ ਰਹੋ ਅਰ

ਅਪਨੇ ਚਰਨਾਂ ਦਾ ਸਦਕਾ ਸਾਡੀ ਕਲਿਆਣ ਕਰੋ ਜੀ ਹੇ ਬਾਬਾ ਜੀ ਅਸਾਂ ਅਨਾਥਾਂ ਉਪਰ ਮੇਹਰ ਦੀ ਦ੍ਰਿਸ਼ਟੀ ਕਰੋ ਅਤੇ ਸੇਵਕ ਜਾਨ ਕਰ ਉਧਾਰ ਕਰੀਏ ਜੀ ਉਨ੍ਹਾਂ ਦਾ ਪ੍ਰੇਮ ਦੇਖ ਕਰ ਸ੍ਰੀ ਗੁਰੂ ਜੀ ਓਥੇ ਟਿਕੇ ਤੇ ਉਹਨਾਂ ਲੋਕਾਂ ਨੂੰ ਸਿਖ ਬਣਾਇਆ ਤੇ ਕਿਹਾ ਭਾਈ ਇਕ ਧਰਮਸਾਲਾ ਬਣਾਓ ਤੇ ਤੀਸਰੇ ਪਹਿਰ ਕੀਰਤਨ ਕਰਿਆ ਕਰੋ ਸੋ ਉਨਾਂ ਲੋਕਾਂ ਨੇ ਤਿਵੇਂ ਹੀ ਕੀਤਾ ਗੁਰੂ ਜੀ ਕੀ ਸੇਵਾ ਬਹੁਤ ਕਰਨ ਇਕ ਲੜਕਾ ਸਤਾਂ ਬਰਸਾਂ ਦਾ ਘਰ ਤੋਂ ਸੁਤਾ ਉਠ ਕੇ ਕੀਰਤਨ ਸੁਨਣ ਨਿਤ ਹੀ ਆਯਾ ਕਰੇ ਪਰ ਉਹ ਲੜਕਾ ਸ਼ਰਮ ਦਾ ਮਾਰਿਆ ਸ੍ਰੀ ਗੁਰੂ ਜੀ ਦੇ ਪਿਛਲੇ ਪਾਸੇ ਆਇ ਖੜਾ ਹੋਇਆ ਕਰੇ ਜਦ ਸ਼ਬਦ ਕੀਰਤਨ ਦਾ ਭੋਗ ਪਵੇ ਤਾਂ ਉਹ ਲੜਕਾ ਆਪਣੇ ਘਰ ਨੂੰ ਚਲਿਆ ਜਾਵੇ ਅਤੇ ਸੰਗਤ ਭੀ ਆਪੋ ਆਪਣੇ ਘਰਾਂ ਨੂੰ ਜਾਵੇ ਇਕ ਦਿਨ ਸ੍ਰੀ ਗੁਰੂ ਜੀ ਨੇ ਕਿਹਾ ਭਾਈ ਜਦ ਇਹ ਬਾਲਕ ਆਵੇ ਤਾਂ ਇਸ ਨੂੰ ਪਕੜ ਰਖਣਾ ਅਗਲੇ ਭਲਕ ਜਾਂ ਕੀਰਤਨ ਦਾ ਭੋਗ ਪਿਆ ਤਾਂ ਸਿਖਾਂ ਨੇ ਉਸ ਲੜਕੇ ਨੂੰ ਪਕੜ ਲਿਆ ਤੇ ਸ੍ਰੀ ਗੁਰੂ ਦੇ ਹਜ਼ੂਰ ਲੈ ਗਏ ਤਾਂ ਸ੍ਰੀ ਗੁਰੂ ਜੀ ਉਸ ਬਾਲਕ ਨੂੰ ਪੁਛਿਆ ਹੇ ਲੜਕੇ ਤੂੰ ਏਸ ਵਕਤ ਸੁਤਾ ਉਠ ਕੇ ਕੀਰਤਨ ਸੁਨਣ ਆਉਂਦਾ ਹੈਂ ਅਜੇ ਤੇਰਾ ਹਸਣੇ ਖੇਡਣੇ ਦਾ ਵਕਤ ਹੈ ਔਰ ਖਾਣੇ ਪੀਣੇ ਸੌਣੇ ਦਾ ਵਕਤ ਹੈ ਤਾਂ ਉਸ ਬਾਲਕ ਨੇ ਆਖਿਆ ਜੀ ਆਪ ਦੇ ਦਰਸ਼ਨ ਦਾ ਸਦਕਾ ਤੇ ਆਪ ਦੇ ਸ਼ਬਦ ਦੇ ਪ੍ਰਤਾਪ ਮੈਨੂੰ ਸ੍ਰੀ ਪਰਮੇਸ਼ਰ ਦੀ ਭਗਤੀ ਅਤੇ ਆਪਦੇ ਚਰਨਾਂ ਦਾ ਸਤਸੰਗ ਹੱਛਾ ਲਗਦਾ ਹੈ ਤਾਂ ਫੇਰ ਗੁਰੂ ਜੀ ਕਹਿਆ ਲੜਕਿਆ ਏਹ ਤੈਨੂੰ ਕਿਸ ਤਰ੍ਹਾਂ ਸਤਸੰਗ ਹੱਛਾ ਲਗਦਾ ਹੈ ਤਾਂ ਫੇਰ ਉਸ ਬਾਲਕ ਨੇ ਕਹਿਆ ਹੇ ਗੁਰੂ ਜੀ ਇਕ ਦਿਨ ਮੈਨੂੰ ਮੇਰੀ ਮਾਇ ਨੇ ਆਖਿਆ ਹੇ ਲੜਕੇ ਤੂੰ ਅੱਗ ਬਾਲ ਸੋ ਮੈਂ ਲਗਾ ਅੱਗ ਬਾਲਣ ਤੇ ਮੇਰੀ ਮਾਂ ਲੱਗੀ ਆਟਾ ਗੁਨ੍ਹਣ ਜਦ ਮੈਂ ਚੁਲੇ ਵਿਚ ਲਕੜੀਆਂ ਜੋੜੀਆਂ ਅਤੇ ਪਹਿਲਾਂ ਨਿਕੀਆਂ ਲਕੜੀਆਂ ਬਲ ਗਈਆਂ ਤਾਂ ਮੇਰੇ ਮਨ ਵਿਚਾਰ ਆਈ ਹੈ ਸੀ ਕਿ ਖਬਰ ਹੈ ਕਿ ਮੈਂ ਛੋਟਾ ਹੀ ਕਾਲ ਦੇ ਵਸ ਹੋ ਜਾਣਾ ਹੈ ਕਿਆ ਜਾਪੈ ਵੱਡਾ ਹੋਵਣ ਦੇਵੇ ਕਿ ਨ ਹੋਵਣ ਦੇਵੇ ਸੋ ਸਚੇ ਪਾਤਸ਼ਾਹ ਜੀ ਮੈਂ ਹੁਣ ਹੀ ਸਤਸੰਗ ਕਰਨ ਲਗਾ ਹਾਂ ਜੀ ਏਹ ਬਾਤ ਉਸ ਬਾਲਕ ਦੀ ਸੁਨਕਰ ਸਾਰੀ ਸੰਗਤ ਹੈਰਾਨ ਹੋਈ ਅਤੇ ਸ੍ਰੀ ਗੁਰੂ ਜੀ ਨੇ ਉਸ ਲੜਕੇ ਦੇ ਪ੍ਰਥਾਇ ਇਕ ਸ਼ਬਦ ਆਖਿਆ ਸਿਰੀ ਰਾਗ ਮਹਲਾ ੧ ॥

ਗਵਾਰ ਮੁਹਤ ਕਾ ਪਾਹੁਨਾ ਕਾਜ ਸਵਾਰਨਹਾਰ ॥ ਮਾਇਆ ਕਾਮ ਵਿਆਪਿਆ ਸਮਝੈ ਨਹੀ ਗਵਾਰ ॥ ਉਠ ਚਲਿਆ ਪਛਤਾਇਆ ਪਰਿਆ ਵਸ ਜੰਦਾਰ ॥੧॥ ਅੰਧੇ ਤੂੰ ਬੈਠਾ ਕੰਧੀ ਪਾਹਿ ॥ ਜੇ ਹੋਵੀ ਪੂਰਬ ਲਿਖਿਆ ਤਾਂ ਗੁਰ ਕਾ ਸਬਦ ਕਮਾਹਿ ॥੧॥ ਰਹਾਉ ॥ ਹਰੀ ਨਾਹੀ ਨਹਿ ਡਡਰੀ ਪਕੀ ਵਢਣਹਾਰ ॥ ਲੈ ਲੈ ਦਾਤ ਪਹੁਤਿਆ ਲਾਵੇ ਕਰ ਤਈਆਰ ॥ ਜਾ ਹੋਆ ਹੁਕਮ ਕਿਰਸਾਣ ਦਾ ਤਾ ਲੁਣਿ ਮਿਨਿਆ ਖੇਤਾਰ ॥੨॥ ਪਹਿਲਾ ਪਹਿਰ ਧੰਧੈ ਗਇਆ ਦੂਜੈ ਭਰ ਸੋਇਆ ॥ ਤੀਜੇ ਝਾਖ ਝਖਾਇਆ ਚੌਥੇ ਭੋਰ ਭਇਆ ॥ ਕਦ ਹੀ ਚਿਤ ਨ ਆਇਓ ਜਿਨ ਜੀਉ ਪਿੰਡ ਦੀਆ ॥੩॥ ਸਾਧ ਸੰਗਤ ਕਉ ਵਾਰਿਆ ਜੀਉ ਕੀਆ ਕੁਰਬਾਣ ॥ ਜਿਸ ਤੇ ਸੋਝੀ ਮਨ ਪਈ ਮਿਲਿਆ ਪੁਰਖ

ਸੁਜਾਣ ॥ ਨਾਨਕ ਡਿਠਾ ਸਦਾ ਨਾਲ ਹਰਿ ਅੰਤਰਜਾਮੀ ਜਾਣ ॥੪॥੧॥

ਜਦ ਏਹ ਸ਼ਬਦ ਗੁਰੂ ਜੀ ਆਖਯਾ ਤਾਂ ਉਸ ਲੜਕੇ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਸ੍ਰੀ ਗੁਰੂ ਜੀ ਨੇ ਉਸ ਬਾਲਕ ਉਪਰ ਖੁਸ਼ੀ ਕੀਤੀ ਤੇ ਨਾਲੇ ਸੰਗਤ ਉਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਅਤੇ ਉਪਦੇਸ਼ ਕੀਤਾ ਭਾਈ ਸਿਖੋ ਕਰਤਾਰ ਨੂੰ ਹਾਜਰ ਹਜੂਰ ਜਾਣੋ ਅਤੇ ਪਰਮੇਸ਼ਰ ਦੀ ਭਗਤੀ ਕਰੋ ਏਹ ਜੀਵ ਸਦਾ ਨਹੀਂ ਰਹਿਣਾ ਕਰਤਾਰ ਦੀ ਆਗਿਆ ਨਾਲ ਜਮ ਜੀਵ ਨੂੰ ਪਕੜ ਕਰ ਲੈ ਜਾਂਦਾ ਹੈ ਏਹ ਸਤ ਵਾਕਾਂ ਦਾ ਉਪਦੇਸ਼ ਕਰਕੇ ਗੁਰੂ ਜੀ ਓਥੋਂ ਚਲਦੇ ਰਹੇ ॥੯੬॥

## ਸਾਖੀ ਬਿਸੀਅਰ ਦੇਸ ਦੀ

ਸ੍ਰੀ ਗੁਰੂ ਜੀ ਜਾਂਦੇ ੨ ਬਿਸੀਅਰ ਦੇਸ਼ ਕਉ ਜਾਇ ਪ੍ਰਾਪਤ ਹੋਏ ਪਰ ਓਥੇ ਗੁਰੂ ਜੀ ਨੂੰ ਕੋਈ ਬੈਠਨ ਨ ਦੇਵੇ ਤਾਂ ਓਥੋਂ ਸ੍ਰੀ ਗੁਰੂ ਨਾਨਕ ਜੀ ਉਠ ਕਰ ਬਾਹਰ ਜਾਇ ਬੈਠੇ ਤੇ ਝੰਡੇ ਬਾਢੀ ਨੇ ਦੇਖਯਾ ਕਿ ਤਿੰਨ ਅਤੀਤ ਆਇ ਬੈਠੇ ਹੈਨ ਤਾਂ ਝੰਡੇ ਨੇ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਫੇਰ ਝੰਡੇ ਨੇ ਆਪਣੀ ਘਰ ਦੀ ਨੂੰ ਆਖਿਆ ਸੰਤ ਆਏ ਹੈਨ ਉਨਾਂ ਵਾਸਤੇ ਕੁਛ ਅੰਨ ਹੋਵੇ ਤਾਂ ਲੈ ਜਾਈਏ ਤਾਂ ਘਰ ਦੀ ਨੇ ਆਖਿਆ ਜੀ ਜੋ ਹੈ ਸੋ ਆਪ ਨੂੰ ਮਲੂਮ ਹੈ ਪਰ ਝੰਡੇ ਦੇਖਿਆ ਤਾਂ ਘਰ ਵਿਚ ਕੁਝ ਨਹੀਂ ਅਤੇ ਝੰਡੇ ਦਾ ਏਹ ਨੇਮ ਸੀ ਕਿ ਆਏ ਗਏ ਸਾਧ ਸੰਤ ਦੀ ਸੇਵਾ ਕਰਨੀ ਜੇ ਆਪਣੇ ਘਰ ਨਾ ਵੀ ਹੋਵੇ ਤਾਂ ਗ੍ਰਾਮ ਵਿਚੋਂ ਮੰਗ ਕਰਕੇ ਵੀ ਸਾਧਾਂ ਦੀ ਸੇਵਾ ਕਰਨੀ ਪਰ ਉਸ ਦਿਨ ਝੰਡਾ ਸਾਰੀ ਵਸਤੀ ਵਿਚ ਫਿਰ ਰਹਿਆ ਪਰ ਉਸ ਨੂੰ ਕਿਤੋਂ ਹਥ ਕੁਝ ਨ ਆਯਾ ਲੋਕ ਕਹਿਣ ਲਗੇ ਭਾਈ ਏਹ ਫਕੀਰਾਂ ਦਾ ਨਾਮ ਲੈਕੇ ਆਪਣੇ ਘਰ ਲੈ ਜਾਂਦਾ ਹੈ ਪਰ ਬਹੁਤ ਹੀ ਫਿਰ ਰਹਿਆ ਕਿਤੇ ਹਥ ਨਾ ਪਿਆ ਤੇ ਉਸ ਦਿਨ ਉਸ ਰਾਜੇ ਦੀ ਛਿੰਝ ਸੀ ਉਸ ਰਾਜਾ ਨੇ ਇਕ ਭਲਵਾਨ ਰਖਿਆ ਹੋਇਆ ਸੀ ਪਰ ਉਸ ਦੀ ਪਿਠ ਕਦੀ ਨਹੀਂ ਸੀ ਲੱਗੀ ਤੇ ਹੁਕਮ ਰਾਜੇ ਦਾ ਏਹ ਹੈਸੀ ਜੋ ਕੋਈ ਢਾਹ ਲਏਗਾ ਉਸ ਨੂੰ ਸਉ ਟਕਾ ਦੇਵਾਂਗਾ ਤੇ ਜੇਹੜਾ ਢਹਿ ਪਵੇਗਾ ਉਸ ਨੂੰ ਪੰਜਾਹ ਟਕੇ ਦੇਵਣੇ ਏਹ ਢੰਢੋਰਾ ਰਾਜਾ ਨੇ ਫੇਰਿਆ ਸੀ ਤਾਂ ਝੰਡੇ ਮਨ ਵਿਚ ਵਿਚਾਰਿਆ ਕਿ ਭਾਈ ਜੇ ਮੈਂ ਡਿਗ ਪਵਾਂਗਾ ਤਾਂ ਪੰਜਾਹ ਟਕੇ ਲੈ ਆਵਾਂਗਾ ਤੇ ਏਹਨਾਂ ਦਾ ਪ੍ਰਸਾਦਿ ਹੋ ਜਾਵੇ ਏਹੋ ਵਿਚਾਰ ਕੇ ਝੰਡਾ ਜਾਇ ਕਰ ਰਾਜੇ ਦੇ ਭਲਵਾਨ ਨਾਲ ਦਸਤ ਪੰਜਾ ਲਿਆ ਤਾਂ ਓਸ ਭਲਵਾਨ ਨੇ ਵਿਚਾਰਿਆ ਕਿ ਇਹ ਤਾਂ ਕਦੀ ਨਹੀਂ ਘੁਲਿਆ ਉਸ ਨੇ ਆਖਿਆ ਭਾਈ ਤੂੰ ਕਿਉਂ ਆਯਾ ਹੈਂ ਤਾਂ ਉਸ ਨੇ ਕਹਿਆ ਭਾਈ ਮੇਰੇ ਘਰ ਸਾਧ ਆਏ ਹੈਨ ਓਹਨਾਂ ਦੇ ਵਾਸਤੇ ਆਯਾ ਹਾਂ ਕਿ ਜੋ ਮਿਲੇਗਾ ਉਨਕੀ ਸੇਵਾ ਕਰੂੰਗਾ ਜਾਂ ਏਹ ਉਸ ਨੇ ਸੁਣਿਆਂ ਤਾਂ ਦਿਲ ਵਿਚ ਉਸ ਨੇ ਕਹਿਆ ਭਾਈ ਇਹ ਤਾਂ ਪਰਮੇਸ਼ਰ ਦਾ ਭਗਤ ਹੈ ਜੇਹੜਾ ਪਰਾਏ ਕਾਰਜ ਆਪਣਾ ਸਰੀਰ ਭੀ ਤੁੜਾਉਂਦਾ ਹੈ ਸੋ ਭਲਵਾਨ ਦੇ ਮਨ ਪਰਮੇਸ਼ਰ ਦਾ ਭਉ ਉਪਜਿਆ ਤੇ ਓਸਦਾ ਪਿਛਲਾ ਅੰਕੁਰ ਜਾਗਿਆ ਭਲਾ ਹੋਵਣ ਸੀ ਤਾਂ ਓਹ ਭਲਵਾਨ ਨਿਕਲਕੇ ਆਖਣ ਲਗਾ ਆਉ ਭਾਈ

ਝੰਡਿਆ ਤੂੰ ਮੇਰੇ ਨਾਲ ਘੁਲ ਤਾਂ ਝੰਡਾ ਵੀ ਤਿਆਰ ਖੜੋਤਾ ਸੀ ਦੋਵੇਂ ਜਣੇ ਘੁਲਦੇ ਰਹੇ ਓਹ ਭਲਵਾਨ ਝੰਡੇ ਪਾਸੋਂ ਢਹਿ ਪਿਆ ਤਾਂ ਰਾਜੇ ਨੇ ਝੰਡੇ ਨੂੰ ਸਿਰੋਪਾਓ ਦਿਤਾ ਤੇ ਨਾਲੇ ਓਹ ਟਕੇ ਦਿਤੇ ਅਤੇ ਲੋਕ ਵੀ ਸ਼ਹਿਰ ਦੇ ਇਹ ਕਹਿਣ ਕਿ ਭਾਈ ਏਹ ਕਦੀ ਨਹੀਂ ਸੀ ਕਿਸੇ ਪਾਸੋਂ ਡਿਗਾ ਤੇ ਹੁਣ ਝੰਡੇ ਪਾਸੋਂ ਢਹਿ ਪਿਆ ਹੈ ਪਰ ਝੰਡੇ ਜਾਇ ਗੁਰੂ ਜੀ ਦੀ ਸੇਵਾ ਕੀਤੀ ਤੇ ਸ੍ਰੀ ਗੁਰੂ ਜੀ ਉਸ ਭਲਵਾਨ ਨੂੰ ਤਾਰਿਆ ਤੇ ਇਹ ਹੁਕਮ ਕੀਤਾ ਕਿ ਜਦ ਏਹ ਭਲਵਾਨ ਦਾ ਅੰਤ ਹੋਵੇ ਤਾਂ ਸਚਖੰਡ ਨੂੰ ਪ੍ਰਾਪਤ ਹੋਵੇਗਾ ਔਰ ਥੀ ਉਸਦੀ ਕੁਲ ਦਾ ਓਧਾਰ ਕੀਤਾ ਔਰ ਝੰਡੇ ਉਪਰ ਖੁਸ਼ੀ ਕੀਤੀ ਨਾਮ ਦਾਨ ਦੀਆ ਤਾਂ ਝੰਡਾ ਵੀ ਲਗਾ ਗੁਰੂ ਗੁਰੂ ਜਪਣ ਸ੍ਰੀ ਵਾਹਿਗੁਰੂ ਦੇ ਨਾਮ ਦੀ ਖੁਮਾਰੀ ਝੰਡੇ ਨੂੰ ਜੋ ਚੜ੍ਹੀ ਸੀ ਸੋ ਲਗਾ ਉਦਾਸੀਨ ਫਿਰਨ ਤਾਂ ਸ੍ਰੀ ਗੁਰੂ ਜੀ ਝੰਡੇ ਦੀ ਸਰਬ ਕੁਲਾਂ ਦਾ ਉਧਾਰ ਕੀਤਾ ਤੇ ਸਦਗਤੀ ਕੀ ਅੰਤ ਕੋ ਝੰਡਾ ਸ੍ਰੀ ਗੁਰੂ ਜੀ ਕੇ ਲੋਕ ਕੋ ਪ੍ਰਾਪਤ ਹੋਯਾ ਸ੍ਰੀ ਗੁਰੂ ਜੀ ਇਕ ਸਲੋਕ ਆਖਿਆ ਉਸ ਭਲਵਾਨ ਦੇ ਪਰਥਾਇ ॥ ਸੁਖੀ ਬਸੈ ਮਸਕੀਨੀਆ ਆਪ ਨਿਵਾਰ ਤਲੇ ॥ ਬਡੇ ਬਡੇ ਅਹੰਕਾਰੀਆ ਨਾਨਕ ਗਰਬ ਗਲੇ ॥ ਤਾਂ ਝੰਡੇ ਨੇ ਗੁਰੂ ਜੀ ਕੋ ਮੱਥਾ ਟੇਕਿਆ ॥੯੭॥

## ਅਗੇ ਸਾਖੀ ਮੀਏਂ ਮਿਠੇ ਨਾਲ ਹੋਈ

ਸ੍ਰੀ ਗੁਰੂ ਨਾਨਕ ਜੀ ਜਾਂਦੇ ੨ ਮੀਏਂ ਮਿਠੇ ਦੇ ਕੁਠਿਆਲੇ ਜਾਏ ਨਿਕਲੇ ਤਾਂ ਓਥੇ ਮੀਏਂ ਮਿਠੇ ਦੇ ਬਾਗ ਦੇ ਵਿਚ ਗੁਰੂ ਜੀ ਜਾਇ ਬੈਠੇ ਤੇ ਮਿਠਾ ਜੋ ਸੀ ਸੋ ਸ਼ਾਹ ਅਬਦੁਲ ਰਹਿਮਾਨ ਦਾ ਮੁਰੀਦ ਹੈਸੀ ਪਰ ਪਹਿਲਾਂ ਗੋਸ਼ਟ ਗੁਰੂ ਨਾਨਕ ਜੀ ਦੀ ਸ਼ਾਹ ਅਬਦੁਲ ਰਹਿਮਾਨ ਨਾਲ ਹੋਈ ਸ਼ਾਹ ਅਬਦੁਲ ਰਹਿਮਾਨ ਉਸ ਵਿਚ ਆਏ ਬੈਠਾ ਤਾਂ ਅਗੇ ਮਰਦਾਨਾ ਬੈਠਾ ਕੀਰਤਨ ਕਰਦਾ ਸੀ ਤਾਂ ਅਬਦੁਲ ਰਹਿਮਾਨ ਨੇ ਕਿਹਾ ਹੇ ਨਾਨਕ ਜੀ ਅਜ ਤੁਸਾਂ ਅਸਾਨੂੰ ਬਹੁਤ ਰਾਜੀ ਕੀਤਾ ਹੈ ਜੋ ਆਪ ਨੇ ਮਿਹਰਬਾਨੀ ਕਰਕੇ ਦੀਦਾਰ ਦਿਤਾ ਹੈ ਅਤੇ ਨਾਨਕ ਜੀ ਤੁਸਾਡੇ ਦੀਦਾਰ ਕਰਨ ਤੇ ਮੇਰੀ ਸਹਾਇਤਾ ਹੋਈ ਹੈ ਫੇਰ ਸ਼ਾਹ ਅਬਦੁਲ ਰਹਿਮਾਨ ਗੁਰੂ ਜੀ ਕੀ ਖੁਸ਼ੀ ਲੈਕੇ ਆਪਣੇ ਘਰ ਕੋ ਚਲਿਆ ਗਿਆ ਪਰ ਸ਼ਾਹ ਅਬਦੁਲ ਰਹਿਮਾਨ ਦਾ ਮੀਆਂ ਮਿਠਾ ਜੋ ਮੁਰੀਦ ਸੀ ਅਗੋਂ ਰਾਹ ਵਿਚ ਮਿਲਿਆ ਤੇ ਆਖਿਓਸੁ ਹੇ ਸ਼ਾਹ ਜੀ ਅਜ ਤੁਸੀਂ ਬਹੁਤ ਰੰਗੀਨ ਲਾਲ ਹੋਏ ਆਏ ਹੋ ਤਾਂ ਅਗੋਂ ਸ਼ਾਹ ਅਬਦੁਲ ਰਹਿਮਾਨ ਕਿਹਾ ਮੀਆਂ ਅਜ ਅਸਾਨੂੰ ਖੁਦਾਇ ਦਾ ਪਿਆਰਾ ਮਿਲ ਗਿਆ ਹੈ ਉਸਦੇ ਦੀਦਾਰ ਕਰਕੇ ਅਸੀਂ ਲਾਲ ਰੰਗੀਨ ਹੋਏ ਆਏ ਹਾਂ ਤਾਂ ਮੀਏਂ ਮਿਠੇ ਕਿਹਾ ਜੀ ਉਸਕਾ ਨਾਉਂ ਕਿਆ ਹੈ ਤੇ ਉਹ ਹੁੰਦਾ ਕਉਣ ਹੈ ਹਿੰਦੂ ਕਿ ਮੁਸਲਮਾਨ ਹੈ ਤਾਂ ਸ਼ਾਹ ਅਬਦੁਲ ਰਹਿਮਾਨ ਨੇ ਕਿਹਾ ਉਸਕਾ ਨਾਮ ਨਾਨਕ ਹੈ ਅਤੇ ਹਿੰਦੂ ਹੁੰਦਾ ਹੈ ਤੂੰ ਭੀ ਦੀਦਾਰ ਜਾਇ ਕਰ ਜੋ ਕੁਛ ਤੈਨੂੰ ਭੀ ਫੈਜ਼ ਹੋਵੇਗਾ ਤਾਂ ਮੀਆਂ ਮਿਠਾ ਵੀ ਬਾਗ ਦੇ ਵਿਚ ਗਿਆ ਤਾਂ ਅਗੇ ਮਰਦਾਨਾ ਬੈਠਾ ਸ਼ਬਦ ਗਾਉਂਦਾ ਹੈ ਪਰ ਇਹ ਤੁਕ ਮਰਦਾਨੇ ਦੇ ਮੂੰਹ ਵਿਚ ਸੀ। ਸ੍ਰੀ ਮੁਖਵਾਕ ॥ ਪੰਖੀ ਹੋਇਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ

ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥ ਏਹ ਤੁਕ ਸੁਣਦਾ ਹੀ ਮੀਆਂ ਮਿੱਠਾ ਪੂੰਜੀ ਵਿਚ ਭੰਗ ਪਾਇ ਗਿਆ ਅਤੇ ਜਦੋਂ ਬਾਗੋਂ ਮੀਆਂ ਮਿੱਠਾ ਆਯਾ ਤਾਂ ਅਬਦੁਲ ਰਹਿਮਾਨ ਕਿਹਾ ਮੀਆਂ ਜੀ ਦੀਦਾਰ ਕੀਤਾ ਆਹਾ ਤਾਂ ਮਿਠੇ ਕਹਿਆ ਪੀਰ ਜੀ ਕਿਆ ਦੀਦਾਰ ਪਾਇਆ ਹੈ ਓਥੇ ਤਾਂ ਕੁਫਰੋ ਹੀ ਕੁਫਰ ਬੋਲਦੇ ਹੈਂ ਅਤੇ ਜਦੋਂ ਮੈਂ ਗਿਆ ਸਾਂ ਉਹ ਇਹ ਆਖਦਾ ਸੀ। ਪੰਖੀ ਹੋਇਕੈ ਜੇ ਭਵਾ ਸੈ ਅਸਮਾਨੀ ਜਾਉ। ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ। ਜਦ ਮੀਏਂ ਮਿਠੇ ਇਹ ਕਿਹਾ ਕਿ ਉਹ ਕੁਫਰ ਬੋਲਦਾ ਹੈ ਤਾਂ ਸ਼ਾਹ ਅਬਦੁਲ ਰਹਿਮਾਨ ਨੇ ਕਿਹਾ ਚਲੋ ਮੀਆਂ ਜੀ ਤੁਹਾਨੂੰ ਬਖਸ਼ਾਇ ਲੈ ਆਵਾਂ ਮੀਏਂ ਮਿਠੇ ਕਿਹਾ ਪੀਰ ਜੀ ਅਸਾਡੇ ਹਿਸਾਬ ਵਿਚ ਚੌਦਾਂ ਤਬਕ ਹੈਨ ਸਤ ਹੇਠ ਸਤ ਉਪਰ ਅਤੇ ਉਹ ਸੈ ਹੀ ਆਖਕੇ ਫੇਰ ਕਹਿੰਦਾ ਹੈ ਅੰਤ ਨਹੀਂ ਏਹ ਕੁਫਰ ਆਖਦਾ ਹੈ ਤਾਂ ਅਬਦੁਲ ਰਹਿਮਾਨ ਕਿਹਾ ਮੀਆਂ ਉਸਨੂੰ ਸੈ ਅਸਮਾਨਾਂ ਦੀ ਹੀ ਖਬਰ ਹੈ। ਤਾਂ ਸ਼ਾਹ ਅਬਦੁਲ ਰਹਿਮਾਨ ਮੀਏਂ ਮਿਠੇ ਨੂੰ ਨਾਲ ਲੈ ਗਿਆ ਤੇ ਹੱਥ ਜੋੜ ਕਰ ਸ੍ਰੀ ਗੁਰੂ ਜੀ ਦੇ ਅਗੇ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੀ ਇਸਦੀ ਖਤਾ ਮਾਫ ਕਰਹੁ ਤੁਹਾਨੂੰ ਦੁਹਾਈ ਹੈ ਤੁਹਾਡੇ ਖੁਦਾਇ ਦੀ ਤਾਂ ਗੁਰੂ ਨਾਨਕ ਜੀ ਕਿਹਾ ਆਓ ਸ਼ਾਹ ਜੀ ਅਸਾਂ ਇਸ ਨੂੰ ਦੇਖਿਆ ਭੀ ਨਾਹੀਂ ਤਾਂ ਅਬਦੁਲ ਰਹਿਮਾਨ ਨੇ ਅਰਜ਼ ਕੀਤੀ ਹੇ ਨਾਥ ਜੀ ਏਹ ਤਾਂ ਆਪਣੀ ਨੀਯਤ ਪਿਛੇ ਮਾਰਿਆ ਗਿਆ ਹੈ ਵਾਸਤੇ ਸਾਹਿਬ ਦੇ ਏਸਦੀ ਤਕਸੀਰ ਮਾਫ ਕਰਹੁ ਜੀ ਏਹ ਬਹੁਤ ਭਲਾ ਹੈ ਜੀ ਤਾਂ ਗੁਰੂ ਜੀ ਕਿਹਾ ਸ਼ਾਹ ਜੀ ਜੈਸੀ ਨੀਯਤ ਤੈਸੀ ਮੁਰਾਦ ਮਿਲਦੀ ਹੈ ਤਾਂ ਸ਼ਾਹ ਅਬਦੁਲ ਰਹਿਮਾਨ ਕਿਹਾ ਗੁਰੂ ਜੀ ਏਹ ਤਾਂ ਫੇਰ ਵੀ ਮਾਰਿਆ ਗਿਆ ਏਹ ਤਾਂ ਭੁਲਾ ਹੈ ਇਸਦਾ ਗੁਨਾਹ ਬਖਸ਼ੋ ਜੀ ਇਹ ਤਾਂ ਬਡਾ ਗੁਨਹਗਾਰ ਹੈ ਅਤੇ ਤੁਸੀਂ ਤਾਂ ਸਰਨ ਪਰੇ ਕੀ ਲਾਜ ਰਖੋ ਜੀ ਤਾਂ ਫੇਰ ਮੀਆਂ ਮਿਠਾ ਹੱਥ ਜੋੜ ਗੁਰੂ ਜੀ ਦੇ ਚਰਨਾਂ ਉਪਰ ਢਹਿ ਪਿਆ ਜੀ ਤਾਂ ਫੇਰ ਸ੍ਰੀ ਗੁਰੂ ਜੀ ਇਕ ਸ਼ਬਦ ਆਖਿਆ ਸਿਰੀ ਰਾਗ ਮਹਲਾ ੧ ॥ ਕੋਟਿ ਕੋਟੀ ਮੇਰੀ ਆਰਜਾ ਪਵਣ ਪੀਅਣ ਅਪਿਆਉ ॥ ਚੰਦ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥ ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥ ਕੁਸਾ ਕੁਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥ ਪੰਖੀ ਹੋਇਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੩॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥

ਜਾਂ ਸ੍ਰੀ ਗੁਰੂ ਜੀ ਬਚਨ ਕਿਹਾ ਤਾਂ ਮੀਏਂ ਮਿਠੇ ਦੇ ਮਨ ਵਿਚੋਂ ਗੁਮਾਨ ਨਾਹੀਂ ਗਿਆ ਤਾਂ

ਮੀਆਂ ਮਿਠਾ ਆਪਣੇ ਘਰ ਨੂੰ ਉਠ ਆਯਾ ਅਤੇ ਗੁਰੂ ਨਾਨਕ ਜੀ ਅੰਤਰਜਾਮੀ ਘਟ ਘਟ ਦੇ ਜਾਨਣਹਾਰੇ ਮੀਏਂ ਮਿਠੇ ਦੇ ਦਿਲ ਦੀ ਬੁਝ ਲੀਤੀ ਇਕ ਦਿਨ ਮੀਏਂ ਮਿਠੇ ਦਿਲ ਵਿਚ ਅਗਾਹ ਹੋਈ ਕਿ ਨਾਨਕ ਭਲਾ ਫਕੀਰ ਹੈ ਪਰ ਅਸਾਨੂੰ ਮਿਲੇ ਤਾਂ ਇਉਂ ਨਿਚੋੜੀਏ ਜਿਉਂ ਨਿੰਬੂ ਨਿਚੋੜੀਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਮੀਆਂ ਮਿਠਾ ਕਿਆ ਆਖਦਾ ਹੈ ਤਾਂ ਮਰਦਾਨੇ ਕਿਹਾ ਜੀ ਤੇਰਾ ਜੰਤ ਹੈ ਜਿਸ ਤਰ੍ਹਾਂ ਤੂੰ ਵਜਾਵੇਂ ਤਿਵੇਂ ਹੀ ਵਜਦਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਜੇ ਸਾਨੂੰ ਮਿੱਠਾ ਮਿਲੇ ਤਾਂ ਅਸੀਂ ਇਉਂ ਕਰਾਂਗੇ ਜਿਸ ਤਰ੍ਹਾਂ ਗੰਨਾ ਪੀੜ ਸੁਟੀਦਾ ਹੈ ਓਸ ਤਰ੍ਹਾਂ ਪੀੜ ਸੁਟੀਏਂਗੇ ਤਾਂ ਇਕ ਦਿਨ ਮੀਏਂ ਮਿਠੇ ਨੂੰ ਮੁਰੀਦਾਂ ਨੇ ਕਿਹਾ ਪੀਰ ਜੀ ਚਲੋ ਨਾਨਕ ਫਕੀਰ ਦਾ ਦੀਦਾਰ ਕਰੀਏ ਅਤੇ ਪੀਰ ਜੀ ਇਕ ਦਿਨ ਤੁਸਾਂ ਕਿਹਾ ਸੀ ਜੋ ਨਾਨਕ ਮਿਲੇ ਤਾਂ ਨਿੰਬੂ ਦੀ ਤਰ੍ਹਾਂ ਨਿਚੋੜ ਲਵਾਂਗੇ ਤਾਂ ਮੀਏਂ ਮਿਠੇ ਨੇ ਕਿਹਾ ਭਾਈ ਸਾਨੂੰ ਅਗੋਂ ਜਵਾਬ ਆਇ ਗਿਆ ਹੈ ਕਿ ਅਸੀਂ ਮਿਠੇ ਨੂੰ ਇਉਂ ਨਿਚੋੜ ਸੱਟਾਂਗੇ ਜਿਸ ਤਰ੍ਹਾਂ ਗੰਨਾ ਪੀੜ ਲਈਦਾ ਹੈ ਤਾਂ ਮੁਰੀਦਾਂ ਨੇ ਕਹਿਆ ਮੀਆਂ ਜੀ ਨਾਨਕ ਫਕੀਰ ਤੁਸਾਂ ਦੇ ਨਾਲੋਂ ਜ਼ੋਰਾਵਰ ਹੈ ਚਲੋ ਫਕੀਰ ਦਾ ਦੀਦਾਰ ਕਰੀਏ ਕਯੋਂ ਜੋ ਦਰਸ਼ਨ ਕੀਤੇ ਸਵਾਬ ਹੈ ਤਾਂ ਮੀਆਂ ਮਿਠਾ ਮੁਰੀਦਾਂ ਨੂੰ ਲੈ ਕੇ ਗੁਰੂ ਨਾਨਕ ਜੀ ਦੇ ਪਾਸ ਆਯਾ ਆਪਸ ਵਿਚ ਗੋਸ਼ਟ ਹੋਈ ਤੇ ਪਹਿਲਾਂ ਗੁਰੂ ਨਾਨਕ ਜੀ ਸ਼ਬਦ ਆਖਿਆ ॥ ਸਿਰੀ ਰਾਗ ਮਹਲਾ ੧ ॥

ਮਨਮੁਖ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥ ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥ ਬਾਬਾ ਮਾਇਆ ਭਰਮਿ ਭੁਲਾਇ ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥ ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥ ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥ ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥ ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥ ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥੩॥ ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੈ ਮਨ ਮਹਿ ਮੈਲੁ ਗੁਮਾਨੁ ॥ ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥ ਪ੍ਰੇਮ ਪਦਾਰਥੁ ਪਾਈਐ ॥ ਗੁਰਮੁਖਿ ਤਤੁ ਵੀਚਾਰੁ ॥ ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥ ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੧॥

ਜਾਂ ਇਹ ਸ਼ਬਦ ਸ੍ਰੀ ਗੁਰੂ ਜੀ ਸੁਣਾਇਆ ਤਾਂ ਮੀਏਂ ਮੀਠੇ ਹੱਥ ਜੋੜ ਕਰ ਆਖਿਆ ਨਾਨਕ ਜੀ ਤੁਸੀਂ ਬੜੇ ਬਜ਼ੁਰਗ ਹੋ ਸਾਹਿਬ ਨੇ ਆਪ ਨੂੰ ਬਹੁਤ ਬਜ਼ੁਰਗੀ ਬਖਸ਼ੀ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਮੀਆਂ ਮਿਠਾ ਜਿਹੜੇ ਮਨਮੁਖ ਹਨ ਸੋ ਆਪਣੇ ਗੁਰਾਂ ਥੀਂ ਭੁਲੇ ਹਨ ਉਨ੍ਹਾਂ ਨੂੰ ਦੋਹਾਂ ਲੋਕਾਂ ਵਿਚ ਥਾਉਂ ਨਾਹੀਂ ਮਿਲਦੀ ਬਾਝ ਗੁਰਾਂ ਥੋਂ ਉਹਨਾਂ ਨੂੰ ਕੋਈ ਨਹੀਂ ਛੁਡਾਂਵਦਾ ਗੁਰਾਂ ਥੀਂ ਬਿਨਾ ਅਗਿਆਨੀ ਅੰਧੇ

ਆਂਵਦੇ ਜਾਂਦੇ ਹਨ ਜਿਨ੍ਹਾਂ ਨੇ ਆਪਣੇ ਗੁਰਾਂ ਦਾ ਨਾਮ ਅਤੇ ਗਯਾਨ ਖੋਯਾ ਹੈ ਸੋ ਠਗੇ ਅਤੇ ਮੁਥੇ ਜਾਂਦੇ ਹਨ ਸਾਰਾ ਜਗਤ ਮਾਯਾ ਦੇ ਭਰਮ ਵਿਚ ਭੁਲਾ ਹੋਯਾ ਹੈ ਜੋ ਭੁਲੀਆਂ ਹਨ ਸੋ ਦੁਹਾਗਣੀਆਂ ਹਨ ਅਤੇ ਸੋ ਆਪਣੇ ਪਿਰ ਦੇ ਅੰਕ ਵਿਚ ਨਹੀਂ ਸਮਾਉਂਦੀਆਂ ਤੇ ਜੋ ਭੁਲੀਆਂ ਹੋਈਆਂ ਗ੍ਰਿਹ ਨੂੰ ਤਿਆਗਕੇ ਬਨ ਨੂੰ ਖੋਜਨ ਜਾਂਦੀਆਂ ਹਨ ਸੇ ਭੁਲੀਆਂ ਹੋਈਆਂ ਪਰਬਤਾਂ ਥਲਾਂ ਵਿਚ ਸੜਦੀਆਂ ਹਨ ਸੋ ਗਰਬ ਕਰਕੇ ਪਿਰ ਸੇ ਵਿਛੁੰਨੀਆਂ ਹਨ ਸੋ ਤਿਨਕਾ ਮਿਲਣਾ ਦੂਰ ਹੈ ਜੇਹੜੀਆਂ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦੀਆਂ ਹਨ ਸੋ ਜਨਮ ਮਰਨ ਕੀਆਂ ਵਿਛੜੀਆਂ ਫੇਰ ਮਿਲਦੀਆਂ ਹਨ ਸਚੇ ਸਾਹਿਬ ਤੇ ਨਾਮ ਪ੍ਰਾਪਤਿ ਹੋਤਾ ਹੈ ਓਸੇ ਕੀ ਸੋਭਾ ਹੋਤੀ ਹੈ ਭਰਤਾ ਸਰਬ ਕਾ ਪਰਮੇਸ਼ਰ ਹੈ ਅਤੇ ਜੇ ਮਨ ਕੀ ਹਉਮੈ ਮੈਲ ਦੂਰ ਹੁੰਦੀ ਹੈ ਤਾਂ ਤੀਰਥ ਦਾ ਨ੍ਹਾਵਨਾ ਤੇ ਭੇਖ ਦਾ ਧਾਰਣਾ ਸਭ ਸੁਫਲ ਹੋਤਾ ਹੈ ਅਤੇ ਸਤਿਗੁਰਾਂ ਦੇ ਸ਼ਬਦ ਤੋਂ ਬਗੈਰ ਇਸ ਮਨ ਨੂੰ ਸਮਝ ਨਹੀਂ ਆਉਂਦੀ ਤੇ ਗੁਰਾਂ ਦੇ ਸ਼ਬਦ ਕਰਕੇ ਪ੍ਰੇਮ ਕਾ ਪਦਾਰਥ ਪ੍ਰਾਪਤ ਹੋਤਾ ਹੈ ਅਰ ਤੱਤ ਕੋ ਵਿਚਾਰ ਕਰਕੇ ਦੇਹ ਅਭਿਮਾਨ ਮਿਟ ਜਾਤਾ ਹੈ ਤਾਂ ਸਭਸੇ ਵਿਚ ਪ੍ਰਮੇਸ਼ਰ ਜਾਣਤੇ ਹੈਂ ਇਹ ਸ਼ਬਦ ਸੁਣ ਕਰ ਮੀਆਂ ਮਿਠਾ ਸਮੇਤ ਮੁਰੀਦਾ ਦੇ ਸ੍ਰੀ ਗੁਰੂ ਜੀ ਕੇ ਚਰਨਾਂ ਉਪਰ ਡਿਗ ਪਿਆ ਅਤੇ ਕਹਿਓਸੁ ਹੇ ਗੁਰੂ ਜੀ ਮੈਨੂੰ ਸਿਖ ਕਰੋ ਜੀ ਤਾਂ ਗੁਰੂ ਜੀ ਆਖਿਆ ਸੁਣੋ ਮੀਆਂ ਜੀ ਜੋ ਖੁਦਾਇ ਦਾ ਪਿਆਰਾ ਮਿਲੇ ਤਾਂ ਮਨ ਸੁਧ ਕਰਕੇ ਉਸ ਦੀ ਸੇਵਾ ਕਰੇ ਅਭਿਮਾਨ ਛੋਡ ਕਰ ਤੇ ਜੋ ਕੋਈ ਪ੍ਰਮੇਸ਼ਰ ਦੀ ਬੰਦਗੀ ਵਾਲਾ ਮਿਲੇ ਉਸਦੇ ਨਾਲ ਬਰਾਬਰੀ ਨਹੀਂ ਕਰਨੀ ਸਗੋਂ ਉਸਦੇ ਅਗੇ ਸਿਰ ਝੁਕਾਉਣਾ ਦਿਲੋਂ ਦੂਜਾ ਭਾਉ ਦੂਰ ਕਰੋ । ਤਾਂ ਮੀਏਂ ਮਿਠੇ ਕਹਿਆ ਪਹਿਲਾਂ ਖੁਦਾਇ ਨਾਮ ਤੇ ਦੂਸਰਾ ਮੁਹੰਮਦ ਰਸੂਲ ਹੈ ਜੇ ਉਸਦਾ ਕਲਮਾ ਆਖੀਦਾ ਹੈ ਤਾਂ ਦਰਗਾਹ ਵਿਚ ਕਬੂਲ ਹੋਂਦਾ ਹੈ । ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਮੀਆਂ ਜੀ ਉਸ ਪ੍ਰਮੇਸ਼ਰ ਦੇ ਦਰ ਉਪਰ ਦੂਜੇ ਦੀ ਜਗ੍ਹਾ ਕੋਈ ਨਹੀਂ ਤੇ ਜੇ ਕੋਈ ਓਥੇ ਰਹਿੰਦਾ ਹੈ ਤਾਂ ਏਕਤਾ ਹੋਇ ਕਰ ਰਹਿੰਦਾ ਹੈ । ਤਾਂ ਮੀਏਂ ਮਿਠੇ ਨੇ ਹੋਰ ਸਵਾਲ ਕੀਤਾ ਹੇ ਗੁਰੂ ਜੀ ਕਿਵੇਂ ਤੇਲ ਬਿਨਾ ਦੀਵਾ ਵੀ ਬਲਦਾ ਹੈ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਨ ਕੀਤਾ ॥ ਸਿਰੀ ਰਾਗ ਮਹਲਾ ੧ ॥ ਅਛਲ ਛਲਾਈ ਨਹ ਛਲੇ ਨਹ ਘਾਉ ਕਟਾਰਾ ਕਰਿ ਸਕੈ ॥ ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥ ਬਿਨੁ ਤੇਲ ਦੀਵਾ ਜਲੈ ॥੧॥ ਰਹਾਉ ॥ ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥ ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥ ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥੩॥ ਵਿਚ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥ ਕਹੁ ਨਾਨਕ ਬਾਹ ਲੁਡਾਈਐ ॥੪॥੩੩॥ ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਕਹਿਆ ਤਾਂ ਮੀਏਂ ਮਿੱਠੇ ਨੇ ਸਵਾਲ ਕੀਤਾ ਹੇ ਗਰੀਬ ਨਿਵਾਜ ਜੀ ਪੜ੍ਹੇ ਹੋਏ ਕਬੂਲ ਕਿਉਂ ਨਹੀਂ ਪਾਉਂਦੇ ਅਤੇ ਓਹ ਦਰਵੇਸ਼ ਕੌਣ ਹੈਨ ਜੋ ਪ੍ਰਮੇਸ਼ਰ ਦੇ ਦਰ ਦੀ ਲਾਇਕ ਹੈਨ ਅਤੇ ਓਹ ਰੋਜ਼ਾ ਕੌਣ ਹੈ ਜਿਸ ਦੇ ਰੱਖਿਆਂ ਮਨ ਥਾਇਂ

ਰਹਿੰਦਾ ਹੈ ਅਤੇ ਓਹ ਨਿਮਾਜ਼ਾਂ ਪੰਜ ਕਉਣ ਹੈਨ ਜਿਨ੍ਹਾਂ ਦੇ ਕੀਤਿਆਂ ਖੁਦਾਇ ਨਜ਼ਰ ਕਰੇ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਉਚਾਰਿਆ ॥ ਰਾਗ ਮਾਰੂ ਮਹਲਾ ੧ ॥

ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥ ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥ ਸਚੁ ਨਿਵਾਜ ਯਕੀਨ ਮੁਸਲਾ ਮਨਸਾ ਮਾਰਿ ਨਿਵਾਰਿਹੁ ਆਸਾ ॥ ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਇ ਪਾਕੁ ਖਰਾ ॥੨॥ ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜ ਟੋਲਾਵਹੁ ॥ ਮਰਾਫਤਿ ਮਨ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥ ਕੁਰਾਣ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦਰਾਹੀ ॥ ਪੰਜ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥੪॥ ਮਕਾ ਮਿਹਰ ਰੋਜਾ ਪੈਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥ ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥੫॥ ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥ ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥ ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥ ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥੭॥ ਦਿਲ ਮਹਿ ਜਾਨਹੁ ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥ ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥੮॥ ਅਵਲਿ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥ ਪੰਜਵੈਂ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥ ਸਗਲੀ ਜਾਨਿ ਕਰਹੁ ਮਉਦੀਵਾ ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥ ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ ॥੧੦॥ ਹਕੁ ਹਲਾਲੁ ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ ॥ ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜਠਰਾ ॥੧੧॥ ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥੧੨॥ ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥ ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥ ਜਾ ਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥ ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥੧੪॥ ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥ ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥

ਏਹ ਸ਼ਬਦ ਸੁਣਕੇ ਮੀਏਂ ਮਿਠੇ ਨੇ ਕਿਹਾ ਗੁਰੂ ਜੀ ਤੁਸਾਂ ਏਹ ਪਰਮੇਸ਼ਰ ਜੀ ਕੇ ਨਾਮ ਕੀ ਸਿਫਤ ਕੀਤੀ ਹੈ ਸੋ ਨਾਮ ਕੈਸਾਕੁ ਹੈ ਜੀ ਤਾਂ ਗੁਰੂ ਜੀ ਕਹਿਆ ਮੀਆਂ ਜੀ ਏਕ ਨਾਮ ਸਿਫਤ ਮਹਿਮਾ ਕਿਸਨੋ ਆਈ ਹੈ ਜੀ ਫੇਰ ਮਿਠੇ ਕਿਹਾ ਜੀ ਮਿਹਰਬਾਨੀ ਕਰਕੇ ਤੁਸੀਂ ਹੀ ਦਸੀਏ ਜੀ ਤੁਸੀਂ ਖੁਦਾਇ ਦੇ ਵਲੀ ਹੋ ਤੁਸਾਡੇ ਵਿਚ ਅਤੇ ਖੁਦਾਇ ਵਿਚ ਭੇਦ ਨਹੀਂ ਜੀ ਤਾਂ ਸ੍ਰੀ ਗੁਰੂ ਜੀ ਮੀਏਂ ਮਿਠੇ ਨੂੰ ਬਾਂਹ ਤੇ ਪਕੜ

ਕਰ ਗੋਸ਼ ਵਿਚ ਲੈ ਗਏ ਅਤੇ ਬਾਬਾ ਨਾਨਕ ਜੀ ਨੇ ਮੁਖ ਥੀਂ ਕਹਿਆ ਵਾਹ ਸਾਹਿਬ ਇਤਨਾ ਹੀ ਕਹਿਣ ਨਾਲ ਦੂਜਾ ਭਾਵ ਮਿਠੇ ਦਾ ਭਰਮ ਦੂਰ ਹੋ ਗਿਆ ਤਾਂ ਮੀਆਂ ਦੇਖੇ ਤਾਂ ਇਕ ਮੁਠ ਭਸਮ ਕੀ ਪਈ ਹੋਈ ਹੈ ਫੇਰ ਗੁਰੂ ਜੀ ਕਹਿਆ ਵਾਹ ਸਾਹਿਬ ਵਾਹ ਸਾਹਿਬ ਇਤਨੇ ਕਹਿਣੇ ਨਾਲ ਮੀਏਂ ਮਿਠੇ ਖੜੇ ਹੋਇਕੇ ਸ੍ਰੀ ਗੁਰੂ ਜੀ ਦੇ ਚਰਨ ਚੁੰਮੇ ਤਾਂ ਸ੍ਰੀ ਗੁਰੂ ਜੀ ਨੇ ਸ਼ਬਦ ਕਹਿਆ ॥ ਰਾਗ ਤਿਲੰਗ ਵਿਚ॥ ਹਾਜਰਾ ਕੋ ਮੇਹਰ ਹੈ ਬੇਹਾਜਰਾਂ ਕੋ ਬੇਮਿਹਰ ਹੈ ॥ ਈਮਾਨ ਦੋਸਤ ਹੈ ਬੇਈਮਾਨ ਕਾਫਰ ਹੈ ॥ ਕੁਫਰ ਕਹਿਰ ਹੈ ਗੁਸਾ ਹਰਾਮ ਹੈ ਨਫਸ਼ ਸ਼ੈਤਾਨ ਹੈ ਗੁਮਾਨ ਕੁਫਰ ਹੈ ਬੇਈਮਾਨ ਨਾਪਾਕ ਹੈ ॥ ਇਲਮ ਹਲੀਮੀ ਹੈ ਬੇਹਿਰਸ ਔਲੀਆ ਹੈ ਦਿਆਨਤ ਸੁਰਖਰੂ ਹੈ ਅਕ੍ਰਿਤਘਨ ਜ਼ਰਦਰੂ ਹੈ ਸੱਚ ਭਿਸਤ ਹੈ ਦਰੋਗ ਦੋਜ਼ਕ ਹੈ ਜ਼ੋਰ ਜ਼ੁਲਮ ਹੈ ਸਿਰਫ ਉਜ਼ੂ ਹੈ ਬਾਂਗ ਬਲੇਲ ਹੈ ਚੋਰੀ ਲਾਲਚ ਹੈ ਯਾਰੀ ਪਲੀਤ ਹੈ ਫਕੀਰੀ ਸਬੂਰੀ ਹੈ ਸਬੂਰੀ ਮਕਰੂਹ ਹੈ ਰਾਹ ਪੀਰਾਂ ਬੇਰਾਹ ਬੇਪੀਰਾਂ ਹੈਈ ਮਾਨ ਦੋਸਤ ਹੈ ਬੇਦਿਆਨਤੀ ਨਕਾਰਾ ਹੈ ਤੇਗ ਮਰਦਾਂ ਹੈ ਇਦਾਲਤ ਪਾਤਸ਼ਾਹਾਂ ਹੈ ॥ ਏਤ ਟੋਲ ਜੇ ਨਾਮ ਜਨਾਵੈ ॥ ਤਉ ਨਾਨਕ ਦਾਨਸਬੰਦ ਕਹਾਵੈ ॥੧॥ ਤਾਂ ਮੀਆਂ ਮਿਠਾ ਹਾਜਰ ਨਾਮਾ ਸੁਣ ਕਰ ਗੁਰੂ ਨਾਨਕ ਜੀ ਦੀ ਚਰਨੀਂ ਆਏ ਲਗਾ ਅਤੇ ਕਹਿਓਸੁ ਨਾਨਕ ਜੀ ਤੂੰ ਖੁਦਾਇ ਦਾ ਰੂਪ ਹੈਂ ਜਾਂ ਖੁਦਾਇ ਦਾ ਔਲੀਆ ਹੈਂ ਅਤੇ ਆਪ ਹੀ ਖੁਦਾਇ ਨੇ ਤੇਰੇ ਜਿਸਮ ਵਿਚ ਆਇਕਰ ਨਾਨਕ ਨਾਮ ਕਹਾਇਆ ਹੈ ਤਾਂ ਮੀਏਂ ਮਿਠੇ ਕਹਿਆ ਅਸੀਂ ਤਾਂ ਅੱਜ ਤੀਕਰ ਭੁਲੇ ਹੀ ਫਿਰਦੇ ਰਹੇ ਹਾਂ ਤਾਂ ਗੁਰੂ ਜੀ ਮੀਏਂ ਉਪਰ ਖੁਸ਼ੀ ਕੀਤੀ ਮੀਏਂ ਮਿਠੇ ਨੇ ਗੁਰੂ ਨਾਨਕ ਜੀ ਨੂੰ ਖੁਦਾਇ ਕਰ ਜਾਤਾ ਤੇ ਮੀਏਂ ਦਾ ਭਰਮ ਸਭ ਦੂਰ ਹੋਯਾ ਤੇ ਸ੍ਰੀ ਗੁਰੂ ਜੀ ਦਾ ਸਿਖ ਹੋਇਆ। ਬੋਲੋ ਜੀ ਵਾਹਿਗੁਰੂ ॥੯੮॥

## ਅਗੇ ਸਾਖੀ ਸੈਦੋ ਘੇਉ ਨਾਲ ਹੋਈ

ਤਾਂ ਗੁਰੂ ਜੀ ਜਾਂਦੇ ੨ ਇਕ ਦੇਸ ਵਿਚ ਜਾ ਵੜੇ ਤਾਂ ਸੈਦੋ ਘੇਉ ਗੁਰੂ ਜੀ ਦੀ ਸੇਵਾ ਕਰਿਆ ਕਰੇ ਅਤੇ ਸ੍ਰੀ ਗੁਰੂ ਜੀ ਨਿਤਨੇਮ ਪਿਛਲੀ ਰਾਤ ਦਰਿਆ ਉਪਰ ਜਾਇ ਇਸ਼ਨਾਨ ਕਰਨ ਤੇ ਬੈਠਕੇ ਇਕੰਤ ਨਿਰੰਕਾਰ ਦੀ ਬੰਦਗੀ ਕਰਨੀ ਪਰ ਸੈਦੋ ਘੇਉ ਨਿਤਾਪ੍ਰਤਿ ਗੁਰੂ ਨਾਨਕ ਜੀ ਕਾ ਦਰਸ਼ਨ ਕਰਦਾ ਰਹਿੰਦਾ ਤਾਂ ਸੈਦੋ ਦੇ ਮਨ ਆਯਾ ਕਿ ਸਾਡੇ ਗੁਰੂ ਜੀ ਖੁਆਜੇ ਦੀ ਸੇਵਾ ਕਰਕੇ ਏਹ ਪ੍ਰਤਾਪ ਲਿਆ ਹੈ ਹੋਵੇ ਤਾਂ ਮੈਂ ਖੁਆਜੇ ਉਪਰ ਬੈਠਕੇ ਖੁਦਾਇ ਦੀ ਬੰਦਗੀ ਕਰਾਂ ਜੋ ਮੇਰਾ ਪ੍ਰਤਾਪ ਵੀ ਹੋਇ ਜਾਵੇ ਤਾਂ ਮੈਂ ਭੀ ਖੁਆਜੇ ਦੀ ਸੇਵਾ ਕਰਾਂ ਏਹ ਵਿਚਾਰ ਕਰਕੇ ਰੋਜ਼ ਦਰਿਆ ਉਤੇ ਜਾਣਾ ਸ਼ੁਰੂ ਕਰ ਦਿਤਾ ਇਕ ਦਿਨ ਦੀ ਗਲ ਹੈ ਜਦ ਸੈਦੋ ਘੇਉ ਪਿਛਲੀ ਰਾਤ ਦਰਿਆ ਉਪਰ ਚਲਿਆ ਤਾਂ ਅਗੋਂ ਇਕ ਆਦਮੀ ਮਿਲਿਆ ਪਰ ਹੱਥ ਉਸ ਦੇ ਵਿਚ ਇਕ ਮਛੀ ਪਕੜੀ ਹੋਈ ਸੀ ਤਾਂ ਉਸ ਪੁਛਿਆ ਭਾਈ ਤੇਰਾ ਨਾਮ ਕੀ ਹੈ ਤੇ ਤੂੰ ਕੌਣ ਹੈਂ ਤਾਂ ਸੈਦੋ ਨੇ ਆਖਿਆ ਜੀ ਮੇਰਾ ਨਾਮ ਸੈਦੋ ਘੇਉ ਹੈ ਅਤੇ ਰੋਜ਼ ਦਰਿਆਉ ਪਰ ਜਾਂਦਾ ਹਾਂ ਨਿਤ ਪਹਿਰ ਰਾਤ ਰਹਿੰਦੀ ਅਸੀਂ

ਏਥੇ ਬੰਦਗੀ ਕਰਦੇ ਹਾਂ ਜੇ ਖੁਆਜਾ ਸਾਨੂੰ ਵਡਿਆਈ ਦੇਵੇ ਸਾਡੇ ਗੁਰੂ ਜੀ ਨੇ ਖੁਆਜੇ ਕੋਲੋਂ ਪਾਈ ਹੈ ਤਾਂ ਫੇਰ ਸੈਦੋ ਘੇਉ ਨੇ ਉਸ ਪਾਸੋਂ ਪੁਛਿਆ ਭਾਈ ਤੂੰ ਕੌਣ ਹੈਂ ਅਤੇ ਏਸ ਵਕਤ ਕਿਥੇ ਚਲਿਆ ਹੈਂ ਤਾਂ ਉਸ ਮਨੁਖ ਨੇ ਕਹਿਆ ਭਾਈ ਮੈਂ ਖੁਆਜਾ ਖਿਜਰ ਹਾਂ ਅਤੇ ਏਸ ਮੈਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਨੂੰ ਜਾਂਦਾ ਹਾਂ ਔਰ ਓਹਨਾਂ ਦੀ ਸੇਵਾ ਕਰਦਾ ਹਾਂ ਭਾਈ ਗੁਰੂ ਨਾਨਕ ਜੀ ਤਾਂ ਪਰਮੇਸ਼ਰ ਦਾ ਰੂਪ ਹੈ ਸੁਣ ਭਾਈ ਜਿਸਨੇ ਏਹ ਸੰਸਾਰ ਪੈਦਾ ਕੀਤਾ ਹੈ ਓਸ ਨਿਰੰਕਾਰ ਵਿਚ ਤੇ ਗੁਰੂ ਨਾਨਕ ਜੀ ਵਿਚ ਭੇਦ ਕੋਈ ਨਾਹੀਂ ਜੋ ਭੇਦ ਜਾਣੇਗਾ ਸੋ ਗੁਨਾਹਗਾਰ ਹੋਵੇਗਾ ਏਸ ਦੁਨੀਆਂ ਨੂੰ ਪ੍ਰਮੇਸ਼ਰ ਨੇ ਰਾਹ ਦਸਣ ਵਾਸਤੇ ਗੁਰੂ ਨਾਨਕ ਜੀ ਨੂੰ ਭੇਜਿਆ ਹੈ ਔਰ ਹੱਛਾ ਨਾਮ ਦਸਣ ਵਾਸਤੇ ਅਤੇ ਦੁਨੀਆਂ ਦਾ ਉਧਾਰ ਕਰਨ ਵਾਸਤੇ ਗੁਰੂ ਨਾਨਕ ਜੀ ਨੂੰ ਭੇਜਿਆ ਹੈ ਅਤੇ ਏਹ ਕਰਤਾਰ ਦਾ ਹੁਕਮ ਹੈ ਕਿ ਜੋ ਕੋਈ ਗੁਰੂ ਨਾਨਕ ਜੀ ਨੂੰ ਮਿਲੇਗਾ, ਨਾਮ ਜਪੇਗਾ ਤੇ ਸਿਖ ਹੋਵੇਗਾ ਓਹ ਮੇਰੇ ਲੋਕ ਨੂੰ ਪ੍ਰਾਪਤ ਹੋਵੇਗਾ ਭਾਈ ਏਸ ਵਾਸਤੇ ਮੈਂ ਨਿਤਾਪ੍ਰਤਿ ਗੁਰੂ ਨਾਨਕ ਜੀ ਦੀ ਟਹਿਲ ਕਰਨ ਜਾਂਦਾ ਹਾਂ ਏਹ ਬਾਤ ਕਹਿਕੇ ਖੁਆਜਾ ਓਥੋਂ ਚਲਦਾ ਰਿਹਾ ਅਤੇ ਸੈਦੋ ਘੇਉ ਅਚਰਜ ਹੋਇ ਗਿਆ ਤੇ ਸੈਦੋ ਨੇ ਆਖਿਆ ਭਾਈ ਅਸੀਂ ਆਖਦੇ ਹਾਂ ਸਾਡੇ ਗੁਰੂ ਨੇ ਖੁਆਜੇ ਪਾਸੋਂ ਮੁਰਾਤਬਾ ਪਾਯਾ ਹੈ ਅਤੇ ਸਗੋਂ ਖੁਆਜਾ ਨਿਤ ਗੁਰੂ ਜੀ ਦੀ ਸੇਵਾ ਕਰਨ ਜਾਂਦਾ ਹੈ ਤਾਂ ਇਕ ਦਿਨ ਸੈਦੋ ਘੇਉ ਨੂੰ ਫੇਰ ਖੁਆਜਾ ਮਿਲਿਆ ਤੇ ਕਹਿਓਸੁ ਹੇ ਸੈਦੋ ਤੂੰ ਦੇਖ ਮੈਂ ਖੁਆਜਾ ਜੋ ਹਾਂ ਸੋ ਪਾਣੀ ਰੂਪ ਹਾਂ ਅਤੇ ਬਾਬਾ ਨਾਨਕ ਜੀ ਜੋ ਹਨ ਸੋ ਪੌਣ ਰੂਪ ਹੈਨ ਅਤੇ ਮੈਂ ਕਈ ਵਾਰ ਉਨ੍ਹਾਂ ਥੀਂ ਉਪਜਿਆ ਹਾਂ ਤੇ ਕਈ ਵਾਰੀ ਮੈਂ ਉਨ੍ਹਾਂ ਦੇ ਭੀਤਰ ਸਮਾਇ ਗਿਆ ਹਾਂ ਜਦ ਏਹ ਬਾਤ ਸੈਦੋ ਘੇਉ ਨੇ ਸੁਣੀ ਤਾਂ ਸੈਦੋ ਘੇਉ ਗੁਰੂ ਨਾਨਕ ਜੀ ਦੀ ਪੈਰੀਂ ਆਇ ਪਿਆ ਪਰ ਸੈਦੋ ਘੇਉ ਨੂੰ ਗੁਰੂ ਜੀ ਕਿਹਾ ਭਾਈ ਤੁਸੀਂ ਇਸ ਵਕਤ ਪਹਿਰ ਰਾਤ ਰਹਿੰਦੀ ਕਿਥੋਂ ਆਏ ਹੋ ਅਗੇ ਤਾਂ ਤੁਸੀਂ ਦਿਨ ਚੜੇ ਆਉਂਦੇ ਸਾਉ ਅਤੇ ਅੱਜ ਕਿਆ ਹੈ ਜੋ ਇਸ ਵਕਤ ਆਏ ਹੋ ਤਾਂ ਸੈਦੋ ਘੇਉ ਨੇ ਸ੍ਰੀ ਗੁਰੂ ਨਾਨਕ ਜੀ ਦੇ ਅਗੇ ਖੁਆਜੇ ਦੇ ਮਿਲਣ ਦਾ ਸੰਪੂਰਨ ਪ੍ਰਸੰਗ ਸੁਣਾਇ ਦਿਤਾ ਤਾਂ ਗੁਰੂ ਨਾਨਕ ਜੀ ਏਹ ਬਾਤ ਸੁਣ ਕਰ ਇਕ ਸ਼ਬਦ ਕਹਿਆ—

ਗਉੜੀ ਬੈਰਾਗਣ ਮਹਲਾ ੧ ॥ ਰੈਣਿ ਗਵਾਈ ਸੋਇਕੈ ਦਿਵਸ ਗਵਾਇਆ ਖਾਇ ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥ ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥ ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥ ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥ ਆਪਣ ਲੀਆ ਜੇ ਮਿਲੈ ਤਾਂ ਸਭੁ ਕੋ ਭਾਗਠੁ ਹੋਇ ॥ ਕਰਮਾ ਉਪਰਿ ਨਿਬੜੈ ਜੋ ਲੋਚੈ ਸਭੁ ਕੋਇ ॥੩॥ ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥ ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥੪॥੧॥

ਤਿਸਕਾ ਪ੍ਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹੈਨ ਹੇ ਸੈਦੋ ਘੇਉ ਏਹ ਜੋ ਜਗਤ ਹੈ ਸੰਪੂਰਨ

ਰਾਤ ਨੂੰ ਸੌਂ ਰਹਿੰਦਾ ਹੈ ਤੇ ਦਿਨ ਖਾਇਕੇ ਗਵਾਇ ਦੇਂਦਾ ਹੈ ਏਕ ਏਕ ਸਵਾਸ ਜੋ ਹੈ ਹੀਰੇ ਦੇ ਸਮਾਨ ਹੈ ਔਰ ਮੋਤੀਆਂ ਜੈਸਾ ਹੈ ਸੋ ਵਿਸ਼ਿਆਂ ਵਿਚ ਗਵਾ ਦੇਂਦੇ ਹੈਨ ਅਤੇ ਜੋ ਸੁਖਾਲੀ ਸ੍ਵਾਸੀਂ ਵਾਹਿਗੁਰੂ ਨਹੀਂ ਧਿਆਉਂਦੇ ਸੋ ਅੰਤ ਦੇ ਸਮੇਂ ਪਸਚਾਤਾਪ ਕਰਦੇ ਹੈਨ ਅਤੇ ਜੋ ਅਨਿਤ ਧਨ ਹੈ ਸੋ ਧਰਤੀ ਵਿਚ ਦਬਦੇ ਹੈਨ ਤੇ ਪਾਪ ਕਰਕੇ ਅਕੱਠਾ ਕਰਦੇ ਹੈਨ ਅਤੇ ਅਮਿਟ ਜੋ ਪ੍ਰਮੇਸ਼ਰ ਦਾ ਨਾਮ ਹੈ ਸੋ ਕੋਈ ਨਾਹੀਂ ਸਾਂਭਦਾ ਅਤੇ ਅਨਿੱਤ ਧਨ ਨੂੰ ਸਭ ਚਾਹ ਰਹੇ ਹੈਨ ਤੇ ਮਨੁਖ ਜਨਮ ਐਵੇਂ ਹੀ ਗਵਾਂਵਦੇ ਹੈਨ ਅਰ ਚੰਗੇ ਪਦਾਰਥ ਕਰਮਾਂ ਦੇ ਲੇਖੇ ਤੋਂ ਬਿਨਾਂ ਨਹੀਂ ਹਥ ਆਉਂਦੇ ਭਾਈ ਬਾਲਾ ਕਹਿੰਦਾ ਹੈ ਹੇ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਜਿਸ ਕਰਤਾਰ ਨੇ ਜਗਤ ਬਣਾਇਆ ਹੈ ਉਸ ਨਿਰੰਕਾਰ ਨੇ ਸੰਤ ਔਰ ਸਤ ਉਪਦੇਸ਼ਟਾ ਗੁਰੂ ਹੋਇਕਰ ਜਗਤ ਕੋ ਪਰਮੇਸ਼ਰ ਕਾ ਨਾਮ ਔਰ ਗਿਆਨ ਦੇਕੇ ਜੀਵਾਂ ਦਾ ਉਧਾਰ ਕਰਨਾ ਹੈ ਪਰ ਉਸ ਵਾਹਿਗੁਰੂ ਜੀ ਦਾ ਹੁਕਮ ਨਾਹੀਂ ਜਾਣਿਆ ਜਾਂਦਾ ਜੋ ਕਿਸਨੂੰ ਨਾਮ ਦੀ ਵਡਿਆਈ ਦੇਵੇ ਤਾਂ ਏਹ ਬਚਨ ਸੁਣ ਕਰ ਸੈਦੋ ਨੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੀ ਏਸ ਮਨ ਦਾ ਕੁਛ ਵਸਾਹ ਨਹੀਂ ਕਿਉਂ ਜੋ ਬਚਨ ਸੁਣੇ ਔਰ ਇਕ ਦੋਇ ਬਚਨ ਯਾਦ ਰਖਦਾ ਹੈ ਤੇ ਇਕ ਦੋਇ ਭੁਲਾਇ ਦੇਂਦਾ ਹੈ ਜੇਕਰ ਆਪਦਾ ਸਦਾ ਹੀ ਦੀਦਾਰ ਹੋਵੇ ਤਾਂ ਅਸਾਡਾ ਭਲਾ ਹੋਵੇ ਤਾਂ ਬਚਨ ਹੋਯਾ ਭਾਈ ਸਾਡੇ ਦੋਇ ਸਰੂਪ ਹੈਂ ਇਕ ਸਰਗੁਣ ਰੂਪ ਹੈ ਇਕ ਨਿਰਗੁਣ ਰੂਪ ਹੈ ਸੋ ਸਰਗੁਣ ਰੂਪ ਸ਼ਰੀਰ ਹੈ ਤੇ ਨਿਰਗੁਣ ਰੂਪ ਸ਼ਬਦ ਹੋ ਸੋ ਸਰੀਰ ਦਾ ਦਰਸ਼ਨ ਸਦਾ ਨਹੀਂ ਤੇ ਸ਼ਬਦ ਦਾ ਦਰਸ਼ਨ ਸਦਾ ਹੀ ਹੋਂਦਾ ਰਹੇਗਾ ਏਹ ਬਚਨ ਸੁਣ ਕਰ ਸੈਦੋ ਘੇਉ ਨੇ ਸ੍ਰੀ ਗੁਰੂ ਜੀ ਦੇ ਅਗੇ ਨਮਸਕਾਰ ਕੀਤੀ ਤੇ ਆਖਿਆ ਸੁ ਹੇ ਸੁਆਮੀ ਜੀ ਮੈਂ ਤੁਛ ਬੁਧ ਵਾਲਾ ਹਾਂ ਅਰ ਮੈਂ ਜਾਣਿਆ ਹੈਸੀ ਕਿ ਗੁਰੂ ਜੀ ਖੁਆਜੇ ਦੀ ਸੇਵਾ ਕਰਨ ਜਾਂਦੇ ਹੈਨ ਤੇ ਏਹ ਮਰਾਤਬਾ ਗੁਰੂ ਜੀ ਨੇ ਖੁਆਜੇ ਪਾਸੋਂ ਲਿਆ ਹੈ ਮੈਂ ਏਹ ਨਹੀਂ ਸੀ ਜਾਣਦਾ ਕਿ ਤੁਸੀਂ ਆਪ ਨਿਰੰਕਾਰ ਦਾ ਰੂਪ ਹੋ ਤੇ ਆਪਦਾ ਹੀ ਏਹ ਪਸਾਰਾ ਹੈ ਔਰ ਗੁਰੂ ਜੀ ਆਪ ਜਿਸਨੂੰ ਤੁਸੀਂ ਜਗਾਓ ਸੋਈ ਜਾਗਦਾ ਹੈ ਅਤੇ ਤੇਰਾ ਹੀ ਕੀਤਾ ਸਭ ਕੁਛ ਹੋਂਦਾ ਹੈ ਤਾਂ ਸ੍ਰੀ ਗੁਰੂ ਜੀ ਇਕ ਸਲੋਕ ਕਹਿਆ। ਸਲੋਕ ਮਹਲਾ ੧ ॥ ਅਠੀ ਪਹਿਰੀ ਅੱਠ ਖੰਡ ਨਾਵਾਂ ਖੰਡ ਸਰੀਰੁ ॥ ਤਿਸ ਵਿਚ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰ ॥ ਕਰਮਵੰਤੀ ਸਲਾਹਿਆ ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਿਰ ਸਬਾਹਕੈ ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉਂ ਦੋਸਤੀ ਮਨਿ ਮੁਖਿ ਸਚਾ ਨਾਉ ॥ ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ ਵੰਨੀ ਚੜੇ ਚੜਾਉ ॥ ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥ ਸਤੀ ਪਹਿਰੀ ਸਤੁ ਭਲਾ ਬਹੀਐ ਪੜਿਆ ਪਾਸਿ ॥ ਓਥੈ ਪਾਪੁ ਪੁੰਨ ਬੀਚਾਰੀਐ ਕੂੜੇ ਘਟੈ ਰਾਸਿ ॥ ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥ ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥ ਜਾਂ ਇਹ ਸਲੋਕ ਗੁਰੂ ਜੀ ਕਹਿਆ ਤਾਂ ਓਥੋਂ ਦੇ ਲੋਕ ਗੁਰੂ ਜੀ ਦੀ ਪੈਰੀਂ ਆਇ ਪਏ ਗੁਰੂ ਨਾਨਕ ਜੀ ਨੇ ਉਨ੍ਹਾਂ ਲੋਕਾਂ ਪੁਰ ਖੁਸ਼ੀ ਕੀਤੀ ਅਤੇ ਨਾਮ ਦਾ ਉਪਦੇਸ਼

ਕੀਤਾ ਅਤੇ ਕਿਹਾ ਭਾਈ ਆਏ ਗਏ ਸਿਖ ਸੰਤ ਦੀ ਸੇਵਾ ਕਰਨੀ ਸਤ ਧਰਮ ਦੀ ਕ੍ਰਿਤ ਕਰਨੀ ਸਚ ਬੋਲਿਆ ਕਰੋ ਧਰਮਸਾਲ ਬਨਾਉਣੀ ਓਥੇ ਬੈਠਕੇ ਕਰਤਾਰ ਦਾ ਸਿਮਰਨ ਕਰਨਾ ਏਹ ਕਹਿਕੇ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੯੯॥

## ਸਾਂਖੀ ਪੰਜਾਬ ਦੇਸ ਨੂੰ ਗਏ

ਜਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਾਂਦੇ ਜਾਂਦੇ ਸਰਬ ਦੇਸ ਮੇਂ ਸੈਲ ਕਰਦੇ ਕਰਦੇ ਵਤ ਪੰਜਾਬ ਕੋ ਪਰਤੇ ਇਕ ਵਡੀ ਉਜਾੜ ਆਈ ਉਸ ਵਿਚ ਕੋਈ ਗਾਉਂ ਨਾਹੀਂ ਆਯਾ ਤੇ ਨਾ ਕੋਈ ਮਨੁਖ ਹੀ ਮਿਲੇ ਦਸ ਦਿਨ ਤੇ ਦਸ ਰਾਤ ਉਜਾੜ ਵਿਚ ਹੀ ਰਹੇ ਤਾਂ ਮਰਦਾਨੇ ਨੂੰ ਡਾਢੀ ਭੁਖ ਲਗੀ ਤਾਂ ਮਰਦਾਨੇ ਆਖਿਆ ਜੀ ਸੁਬਹਾਨ ਤੇਰੀ ਭਗਤ ਅਸੀਂ ਤਾਂ ਡੂੰਮ ਸਾਂ ਪਿੰਡ ਦੇ ਵਿਚੋਂ ਟੁਕੜੇ ਮੰਗ ਖਾਂਦੇ ਸਾਂ ਅਤੇ ਓਥੋਂ ਭੀ ਰਹੇ ਹੁਣ ਤਾਂ ਇਸ ਉਜਾੜ ਦੇ ਵਿਚ ਆਏ ਪਏ ਹਾਂ ਜੋ ਖ਼ੁਦਾਇ ਕਰੇਗਾ ਤਾਂ ਏਸ ਵਿਚੋਂ ਨਿਕਲਾਂਗੇ ਅਤੇ ਜੇ ਹੁਣੇ ਕੋਈ ਸ਼ੀਂਹ ਜਾਂ ਬਘਿਆੜ ਆਇ ਗਿਆ ਤਾਂ ਖਾਇ ਜਾਸੀ ਅਜਾਈਂ ਮਰ ਵੰਞਾਂਗੇ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਤੂੰ ਡਰ ਨਾਹੀਂ ਤੇਰੇ ਨੇੜੇ ਕੋਈ ਨਹੀਂ ਆਂਵਦਾ ਤੂੰ ਹੁਸ਼ਿਆਰ ਹੋ ਤਾਂ ਮਰਦਾਨੇ ਆਖਿਆ ਜੀ ਮੈਂ ਕਿਸ ਤਰ੍ਹਾਂ ਹੁਸ਼ਿਆਰ ਹੋਵਾਂ ਉਜਾੜ ਵਿਚ ਤਾਂ ਆਇ ਪਏ ਹਾਂ ਤਾਂ ਬਾਬੇ ਜੀ ਕਿਹਾ ਭਾਈ ਅਸੀਂ ਉਜਾੜ ਵਿਚ ਤਾਂ ਨਹੀਂ ਏਹ ਤਾਂ ਵਸਤੀ ਹੈ ਜਿਥੇ ਸ੍ਰੀ ਪ੍ਰਮੇਸ਼ਰ ਚਿਤ ਆਵੇ ਓਸ ਵਸੋਂ ਹੀ ਜਾਣੀਏ ਤੇ ਜਿਥੇ ਨਾਮ ਕਰਤੇ ਪੁਰਖ ਦਾ ਚਿਤ ਨ ਆਵੇ ਓਹ ਭਾਵੇਂ ਬਸਤੀ ਹੋਵੇ ਤਾਂ ਭੀ ਉਜਾੜ ਹੀ ਜਾਣੀਏ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਿਹਾ ॥ ਰਾਗ ਆਸਾ ਮਹਲਾ ੧ ॥ ਦੇਵਤਿਆਂ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ ਜੁਗਤ ਮਹਿ ਰਹਤੇ ਕਰ ਕਰ ਭਗਵੇ ਵੇਸ ਭਏ ॥ ਤਉ ਕਾਰਨ ਸਾਹਿਬਾ ਰੰਗ ਰਤੇ ॥ ਤੇਰੇ ਨਾਮ ਅਨੇਕਾਂ ਰੂਪ ਅਨੰਤਾ ਕਹਣ ਨ ਜਾਈ ਤੇਰੇ ਗੁਣ ਕੇਤੇ ॥ ੧॥ ਰਹਾਉ ॥ ਘਰਿ ਦਰਿ ਮਹਿਲਾ ਹਸਤੀ ਘੋੜੇ ਛੋਡ ਵਲਾਇਤ ਦੇਸ ਗਏ। ਪੀਰ ਪੈਗੰਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ। ਸਾਦ ਸਹਿਜ ਸੁਖ ਰਸ ਕਸ ਤਜੀਅਲੇ ਕਾਪਰ ਛੋਡੇ ਚਮੜ ਲੀਏ। ਦੁਖੀਏ ਦਰਦਵੰਦ ਦਰ ਤੇਰੇ ਨਾਮ ਰਤੇ ਦਰਵੇਸ ਭਏ। ਖਲੜੀ ਖਪੜੀ ਲਕੜੀ ਚਮੜੀ ਸਿਖਾ ਸੂਤ ਧੋਤੀ ਕੀਨੀ। ਤੂੰ ਸਾਹਿਬ ਹਉ ਸਾਂਗੀ ਤੇਰਾ ਨਾਨਕ ਭਗਤਾ ਜਾਤ ਕੈਸੀ ॥੧॥ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਤੁਧ ਬਾਝਹੁ ਬਾਣੀ ਸਰ ਨਹੀਂ ਆਂਵਦੀ ਤੂੰ ਰਬਾਬ ਵਜਾਉ ਤੇ ਸਬਦਾਂ ਦਾ ਉਚਾਰ ਕਰ ਤਾਂ ਮਰਦਾਨੇ ਕਿਹਾ ਜੀ ਮੈਂ ਰਬਾਬ ਕਿਸ ਤਰਹ ਵਜਾਵਾਂ ਤੇ ਕੈਸੇ ਸੁਣਾਵਾਂ ਮੇਰਾ ਤਾਂ ਘਟ ਮਿਲ ਗਿਆ ਹੈ ਮੈਂ ਰਬਾਬ ਵਜਾਇ ਨਹੀਂ ਸਕਦਾ ਤੇ ਗੁਰੂ ਜੀ ਮੈਂ ਤਾਂ ਭੁਖ ਨਾਲ ਮਰਦਾ ਹਾਂ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਕਿਸੇ ਵਸਤੀ ਵਿਚ ਜਾਹ ਤਾਂ ਮਰਦਾਨੇ ਕਿਹਾ ਜੀ ਮੈਂ ਕਿਸੇ ਵਸਤੀ ਵਿਚ ਨਹੀਂ ਜਾਇ ਸਕਦਾ ਤੇ ਗੁਰੂ ਜੀ ਭੁਖ ਨੇ ਬਹੁਤ ਬੇਤਾਬ ਕੀਤਾ ਹੈ ਹੁਣ ਤਾਂ ਕੋਈ ਝਟ ਬਿੰਦ ਹਾਂ ਸ੍ਰੀ ਬਾਬੇ ਕਿਹਾ ਮਰਦਾਨਾ

ਅਸੀਂ ਤੈਨੂੰ ਬਿਨਾ ਆਈ ਮਰਨ ਨਹੀਂ ਦੇਂਦੇ ਤੂੰ ਹੁਸ਼ਿਆਰ ਹੋ ਤਾਂ ਮਰਦਾਨੇ ਕਿਹਾ ਜੀ ਮੈਂ ਕਿ ਹੁਸ਼ਿਆਰ ਹੋਵਾਂ ਤਾਂ ਜੀਵਨੇ ਦੀ ਬਾਤ ਕਾਈ ਨਹੀਂ ਤਾਂ ਗੁਰੂ ਬਾਬੇ ਜੀ ਬਚਨ ਕੀਤਾ ਮਰਦਾਨਾ ਹੁਣ ਤੂੰ ਇਨ੍ਹਾਂ ਬਿਰਛਾਂ ਦੇ ਫਲ ਖਾਏ ਲੈ ਪਰ ਮਰਦਾਨਾ ਕੁਛ ਪਲੇ ਨ ਬੰਨੀਂ ਤਾਂ ਮਰਦਾਨਾ ਗੁਰੂ ਜੀ ਦਾ ਹੁਕਮ ਪਾਇ ਕਰ ਲਗਾ ਖਾਵਣੇ ਤਾਂ ਬੜਾ ਸੁਆਦ ਲਗੋ ਸੁ ਤਾਂ ਮਨ ਵਿਚ ਕਹਿਓਸੁ ਖਬਰ ਹੈ ਐਸੇ ਫਲ ਫੇਰ ਹਥ ਆਵਣ ਕਿ ਨ ਆਵਣ ਏਹ ਬਾਤ ਵਿਚਾਰ ਕਰ ਕੁਛ ਪਲੇ ਬਧਿਓਸੁ ਜਾਂ ਅਗਲਾ ਸਵੇਰ ਹੋਯਾ ਤਾਂ ਮਰਦਾਨੇ ਓਹ ਫਲ ਮੁਹਿ ਪਾਇ ਤਾਂ ਮਰਦਾਨਾ ਢਹਿ ਪਿਆ ਤਾਂ ਸ੍ਰੀ ਬਾਬੇ ਜੀ ਆਖਯਾ ਮਰਦਾਨਾ ਵਤ ਕੇ ਹੋਯਾ ਤਾਂ ਮਰਦਾਨੇ ਕਿਹਾ ਗੁਰੂ ਜੀ ਜੋ ਤੁਸਾਂ ਕਹਯਾ ਸੀ ਕਿ ਫਲ ਰੱਖੀਂ ਨਾ ਸੋ ਮੈਂ ਮੂਰਖ ਨੇ ਆਪਦਾ ਕਹਿਆ ਨ ਮੰਨਯਾਂ ਓਹ ਫਲ ਮੈਂ ਪੱਲੇ ਬੰਨ੍ਹ ਲਏ ਅਤੇ ਹੁਣ ਮੈਨੂੰ ਭੁਖ ਲਗੀ ਤਾਂ ਮੈਂ ਕਢ ਕਰ ਮੂੰਹ ਪਾਯਾ ਹੈ ਗੁਰੂ ਜੀ ਉਸ ਦੇ ਮੂੰਹ ਪਾਵਨ ਨਾਲ ਮੇਰਾ ਏਹ ਹਾਲ ਹੋਯਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਤੁਧ ਬੁਰਾ ਕੀਤਾ ਏਹ ਜੋ ਤੁਧ ਖਾਵਣੇ ਸਨ ਤਾਂ ਸਾਨੂੰ ਆਖਕੇ ਖਾਂਦੋਂ ਮਰਦਾਨਾ ਏਹ ਤਾਂ ਬਿਖ ਸੀ ਅਸਾਡੇ ਬਚਨ ਕਰਕੇ ਅੰਮ੍ਰਿਤ ਹੋ ਗਏ ਸਨ ਤਾਂ ਗੁਰੂ ਜੀ ਅਪਨਾ ਕਦਮ ਮਰਦਾਨੇ ਦੇ ਮੱਥੇ ਉਪਰ ਛੁਹਾਯਾ ਤਾਂ ਮਰਦਾਨਾ ਚੰਗਾ ਭਲਾ ਹੋਇ ਕਰ ਉਠ ਬੈਠਾ ਤੇ ਕਿਹਾ ਸੁ ਸੁਬਹਾਨ ਤੇਰੀ ਕੁਦਰਤ ਤੂੰ ਅਤੇ ਤੇਰੀ ਕਮਾਈ ਨੂੰ ਅਸੀਂ ਡੂੰਮ ਮੰਗ ਪਿੰਨ ਖਾਵਣ ਵਾਲੇ ਅਤੇ ਤੂੰ ਅਤੀਤ ਹੈਂ ਕਿ ਖੁਦਾਇ ਹੈਂ ਤੇਰੀ ਗਤਿ ਪਾਈ ਨਹੀਂ ਜਾਂਦੀ ਤੂੰ ਪੌਣਾ ਹਾਰੀ ਹੋਯਾ ਹੈਂ ਤੇ ਨਾ ਕੁਛ ਖਾਵੇਂ ਤੇ ਨਾ ਕੁਛ ਪੀਵੇਂ ਤੇ ਵਸਤੀ ਵੜੇਂ ਨਹੀਂ ਉਜਾੜਾਂ ਵਿਚ ਰਹਿੰਦਾ ਤਾਂ ਮੈਂ ਤੇਰੇ ਨਾਲ ਕਿਉਂ ਕਰ ਰਹਾਂ ਤਾਂ ਅਸਾਂ ਨੂੰ ਵਿਦਿਆ ਦੇਹ ਜਾਂ ਏਹ ਮਰਦਾਨੇ ਕਿਹਾ ਤਾਂ ਸ੍ਰੀ ਬਾਬੇ ਜੀ ਕਿਹਾ ਮਰਦਾਨਾ ਮੈਂ ਤੇਰੇ ਉਪਰ ਬਹੁਤ ਰਾਜੀ ਹਾਂ ਪਰ ਮਰਦਾਨਾ ਤੂੰ ਕਿਵੇਂ ਰਹੇ ਭੀ ਤਾਂ ਮਰਦਾਨੇ ਕਿਹਾ ਜੀ ਮੈਂ ਤਾਂ ਰਹਾਂਗਾ ਜੇਕਰ ਮੇਰੀ ਭੁਖ ਗਵਾਂਵੇਂ ਤਾਂ ਮੈਂ ਰਵਾਂ ਜੀ ਨਹੀਂ ਤਾਂ ਵਿਦਿਆ ਕਰੋ ਜੀ ਤੇ ਜਾਂ ਆਪਣੇ ਜਿਹਾ ਅਹਾਰ ਕਰੋ ਤਾਂ ਰਹਾਂ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਤੂੰ ਦੀਨ ਦੁਨੀਆਂ ਤੋਂ ਸੁਰਖਰੂ ਹੋਯਾ ਅਤੇ ਨਿਹਾਲ ਮਰਦਾਨਯਾਂ ਨਿਹਾਲ ਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਮਰਦਾਨੇ ਉਪਰ ਕੀਤੀ ਲੋਕ ਪ੍ਰਲੋਕ ਸਭ ਸੁਆਰ ਦਿਤੇ ਤੇ ਮਰਦਾਨੇ ਸ੍ਰੀ ਗੁਰੂ ਬਾਬੇ ਦੇ ਚਰਨਾਂ ਪਰ ਮਥਾ ਟੇਕਿਆ ਤੇ ਸ੍ਰੀ ਬਾਬੇ ਜੀ ਮਰਦਾਨੇ ਨੂੰ ਪਕੜ ਕੇ ਉਠਾਯਾ ਤਾਂ ਅਗਮ ਨਿਗਮ ਦੀ ਸੋਝੀ ਹੋਈ ਤਾਂ ਸ੍ਰੀ ਗੁਰੂ ਜੀ ਮਰਦਾਨੇ ਨੂੰ ਨਾਲ ਲੈਕਰ ਉਸ ਉਜਾੜ ਵਿਚੋਂ ਨਿਕਲ ਆਏ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਮਰਦਾਨਾ ਹੁਣ ਆਖ ਕੇਹੜੇ ਪਾਸੇ ਜਾਵਣਾ ਹਈ ਤਾਂ ਮਰਦਾਨੇ ਕਹਿਆ ਗੁਰੂ ਜੀ ਜੋ ਤੁਧ ਦੀ ਰਜਾਇ ਹੈ ਸੋ ਕਰੋ ਜੀ ਪਰ ਗੁਰੂ ਜੀ ਹੁਣ ਤਾਂ ਵਤ ਆਪਣੇ ਘਰ ਜਾਵਨੇ ਨੂੰ ਚਿਤ ਕਰਦਾ ਹੈ ਪਰ ਤੇਰੀ ਰਜਾਇ ਹੋਵੇ ਤਾਂ ਫੇਰ ਗੁਰੂ ਜੀ ਮੈਨੂੰ ਸ੍ਰੀ ਗੁਰੂ ਨਾਨਕ ਜੀ ਕਿਹਾ ਕਿਉਂ ਬਾਲਾ ਮਰਦਾਨਾ ਕਿਆ ਆਖਦਾ ਹੈ ਤਾਂ ਮੈਂ ਗੁਰੂ ਜੀ ਅਗੇ ਹਥ ਜੋੜ ਕਰ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਮਰਦਾਨਾ ਸੱਚ ਆਖਦਾ ਹੈ ਜੀ ਕਿਉਂਕਿ ਬਾਲ ਬਚੇ ਨੂੰ ਮਿਲਨ ਨੂੰ ਮਰਦਾਨੇ ਦਾ ਚਿਤ ਕਰਦਾ ਹੈ ਜੀ ਤੇ ਕਿਤਨੀ ਮੁਦਤ

ਗੁਜਰੀ ਹੈ ਘਰ ਗਏ ਨੂੰ ਇਸ ਵਾਸਤੇ ਦੀਨ ਦਇਆਲ ਜੀ ਨਾਲੇ ਅੰਮਾ ਬੀਬੀ ਯਾਦ ਕਰਦੀ ਹੋਵੇਗੀ ਜੀ ਨਾਲੇ ਮਹਿਤਾ ਕਾਲੂ ਵੀ ਹੁਣ ਬ੍ਰਿਧ ਹੋਯਾ ਹੈ ਜੀ ਅਗੇ ਗਰੀਬ ਨਿਵਾਜ ਜੀ ਤੁਧ ਪਾਸੋਂ ਕੁਛ ਛਿਪਿਆ ਨਹੀਂ ਜੀ ਪਰ ਮਹਾਰਾਜ ਜੀ ਅਸੀਂ ਤਾਂ ਤੇਰੇ ਦਾਸ ਹਾਂ ਜੀ ਭਾਵੇਂ ਜਾਣ ਭਾਵੇਂ ਨ ਜਾਣ ਪਰ ਬੇਬੇ ਜੀ ਦੇ ਪਾਸ ਤਾਂ ਸ੍ਰੀ ਚੰਦ ਹੋਰਾਂ ਨੂੰ ਛਡ ਆਏ ਹੋ ਜੀ ਸੋ ਹੁਣ ਤਾਂ ਉਨ੍ਹਾਂ ਨੂੰ ਵੀ ਕਿਥਾਊਂ ਘਰ ਬਣਾਇ ਕਰ ਵਸਾਵੋ ਜੀ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਜਿਵੇਂ ਕਰਤਾਰ ਕਰਾਇਸੀ ਇਹ ਬਾਤ ਕਰਦੇ ਹੀ ਆਹੇ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਕੋਹ ਦੋ ਉਪਰ ਤਲਵੰਡੀ ਆਹੀ। ਬੋਲਹੁ ਭਾਈ ਜੀ ਵਾਹਿਗੁਰੂ ॥੧੦੦॥ ਤਾਂ ਗੁਰੂ ਜੀ ਇਹ ਉਦਾਸੀ ਕਰਕੇ ਬਾਰੀਂ ਬਰਸੀਂ ਆਏ। ਨਉਂ ਬਰਸਾਂ ਦੀ ਉਦਾਸੀ ਉਤ੍ਰਖੰਡ ਦੀ ਅਤੇ ਤਿੰਨਾਂ ਬਰਸਾਂ ਦੀ ਉਦਾਸੀ ਪੂਰਬ ਦੀ ਕੀਤੀ ਸੋ ਬਾਰ੍ਹੀਂ ਬਰਸੀਂ ਸ੍ਰੀ ਗੁਰੂ ਜੀ ਘਰ ਰਾਇ ਭੋਇ ਦੀ ਤਲਵੰਡੀ ਆਏ। ਸੰਮਤ ੧੫੭੦ ਗੁਰੂ ਨਾਨਕ ਜੀ ਫੇਰ ਤਲਵੰਡੀ ਪ੍ਰਾਪਤ ਆ ਹੋਏ ਤਾਂ ਸ੍ਰੀ ਗੁਰੂ ਜੀ ਦੀ ਉਮਰਾ ਵਰ੍ਹਿਆਂ ਛਿਤਾਲੀਆਂ ਦੀ ਹੋਈ ਜਦ ਗੁਰੂ ਜੀ ਅਪਨੇ ਪਿੰਡ ਦੇ ਬਾਹਰ ਜਾਇ ਬੈਠੇ ਤਾਂ ਮਰਦਾਨਾ ਅਤੇ ਬਾਲਾ ਤੇ ਗੁਰੂ ਨਾਨਕ ਦੇਵ ਜੀ ਹੇ ਗੁਰੂ ਅੰਗਦ ਜੀ ਬਾਹਿਰ ਅਸੀਂ ਉਜਾੜ ਵਿਚ ਜਾਇ ਬੈਠੇ ਜਾਂ ਇਕ ਘੜੀ ਕੁ ਓਥੇ ਬੈਠਿਆਂ ਨੂੰ ਗੁਜਰੀ ਤਾਂ ਮਰਦਾਨੇ ਹੱਥ ਜੋੜ ਕੇ ਗੁਰੂ ਜੀ ਨੂੰ ਕਿਹਾ ਕਿ ਹੇ ਮੇਹਰਬਾਨ ਜੀ ਜੇਕਰ ਹੁਕਮ ਦੇਵੋ ਤਾਂ ਮੈਂ ਅਪਨੇ ਬਾਲ ਬੱਚੇ ਨੂੰ ਮਿਲ ਆਵਾਂ ਦੇਖਾਂ ਸਾਡੇ ਆਦਮੀ ਮੋਏ ਕਿ ਜੀਉਂਦੇ ਹੈਨ ਤਾਂ ਗੁਰੂ ਜੀ ਹੱਸ ਕੇ ਕਿਹਾ ਮਰਦਾਨਾ ਅਸੀਂ ਸਾਰੇ ਸੰਸਾਰ ਨੂੰ ਕਿਸ ਤਰ੍ਹਾਂ ਰਖਾਂਗੇ ਜੇ ਤਾਂ ਤੇਰੇ ਆਦਮੀ ਮਰ ਗਏ ਪਰ ਜੇ ਤੇਰੇ ਆਤਮੇ ਵਿਚ ਆਂਵਦਾ ਹੈ ਤਾਂ ਤੂੰ ਜਾਓ ਮਿਲ ਆਓ ਪਰ ਮਰਦਾਨਾ ਜੇ ਸਾਡੇ ਘਰ ਗਇਓਂ ਤਾਂ ਅਸਾਡਾ ਨਾਮ ਮਤ ਲਵੀਂ ਤਾਂ ਮਰਦਾਨੇ ਕਿਹਾ ਭਲਾ ਹੋਏ ਜੀ ਤਾਂ ਮਰਦਾਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਆਪਣੇ ਘਰ ਕੋ ਚਲਾ ਗਿਆ ਤਾਂ ਘਰ ਵੜਨ ਨਾਲ ਸਭ ਸਰਬੰਧੀ ਮਰਦਾਨੇ ਦੇ ਗਲ ਆਏ ਚੰਮੜੇ ਤਾਂ ਮਰਦਾਨੇ ਸਭਨਾਂ ਸੇ ਸੁਖ ਅਨੰਦ ਪੁਛੀ ਤਾਂ ਫੇਰ ਮਹਾਰਾਜ ਸ੍ਰੀ ਗੁਰੂ ਜੀ ਦੇ ਪ੍ਰਤਾਪ ਕਰਕੇ ਮਰਦਾਨੇ ਦੇ ਕੁਟੰਬੀ ਰਹਿੰਦੇ ਹੈਨ ਭਾਈ ਮਰਦਾਨਾ ਡੂਮ ਸੀ ਪਰ ਗੁਰੂ ਨਾਨਕ ਜੀ ਦਾ ਸਾਯਾ ਹੈ ਜੋ ਆਵੇ ਸੋ ਮਰਦਾਨੇ ਦੀ ਪੈਰੀਂ ਆਏ ਪਵੇ ਤੇ ਕਹਿਣ ਭਾਈ ਨਾਨਕ ਜੀ ਤਾਂ ਪਰਮ ਪੁਰਖ ਹੈ। ਤਾਂ ਫੇਰ ਮਰਦਾਨਾ ਉਠਕੇ ਸ੍ਰੀ ਗੁਰੂ ਜੀ ਕੇ ਘਰ ਕੋ ਗਿਆ ਜਦ ਬਾਬੇ ਕਾਲੂ ਦੇ ਵੇਹੜੇ ਵਿਚ ਆਏ ਬੈਠਾ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਮਾਤਾ ਉਠਕਰ ਮਰਦਾਨੇ ਦੇ ਗਲ ਚਮੜੀ ਅਤੇ ਲਗੀ ਬੈਰਾਗ ਕਰਨ ਤੇ ਆਖਿਓਸੁ ਮਰਦਾਨਾ ਕਿਥਾਊਂ ਨਾਨਕ ਦੀ ਖਬਰ ਹੋਵੇ ਤਾਂ ਦਸੋ ਇਤਨੇ ਚਿਰ ਨੂੰ ਸਾਰੇ ਪੜੋਸੀ ਇਕਠੇ ਹੋ ਗਏ ਤੇ ਲਗੇ ਨਾਨਕ ਜੀ ਦੀਆਂ ਖਬਰਾਂ ਪੁਛਨ ਮਰਦਾਨਾ ਕਿਥਾਊਂ ਨਾਨਕ ਦੀ ਸਾਰ ਦੇਹ ਤਾਂ ਮਰਦਾਨੇ ਕਿਹਾ ਭਾਈ ਮੈਂ ਤਾਂ ਸੁਲਤਾਨ ਪੁਰ ਦੇਖਿਆ ਆਹਾ ਪਰ ਵਤ ਖਬਰ ਕਾਈ ਨਹੀਂ ਤਾਂ ਮਰਦਾਨਾ ਇਕ ਘੜੀ ਬੈਠ ਕਰ ਤੁਰ ਵਗਯਾ ਸ੍ਰੀ ਗੁਰੂ ਜੀ ਦੀ ਮਾਤਾ ਮਨ ਵਿਚ ਵਿਚਾਰ ਕੀਤੀ ਜੋ ਮਰਦਾਨਾ ਛੇਤੀ ਉਠ ਵਗਿਆ ਹੈ ਸੋ ਖਾਲੀ ਨਾਹੀਂ ਤਾਂ ਮਾਤਾ ਤ੍ਰਿਪਤਾ ਕੁਝ ਕਪੜੇ ਅਤੇ ਮਿਠਾਈ ਲੈ ਕੇ ਮਰਦਾਨੇ

ਦੇ ਪਿਛੇ ਚਲੀ ਜਾਂ ਮਰਦਾਨੇ ਨੂੰ ਜਾਇ ਮਿਲੀ ਤਾਂ ਮਾਤਾ ਨੇ ਆਖਿਆ ਮਰਦਾਨਾ ਮੈਨੂੰ ਨਾਨਕ ਮਿਲਾਓ ਪਰ ਮਰਦਾਨਾ ਚੁਪ ਕਰ ਰਿਹਾ ਅਤੇ ਓਥੋਂ ਚਲਦੇ ਚਲਦੇ ਜਾਂ ਕੋਹਾਂ ਦੋਂਹ ਉਪਰ ਗਏ ਤਾਂ ਅਗੇ ਸ੍ਰੀ ਗੁਰੂ ਜੀ ਬੈਠੇ ਹੈਨ ਪਰ ਬਾਬੇ ਨਾਨਕ ਜੀ ਦੇਖਿਆ ਜੋ ਮਾਤਾ ਚਲੀ ਆਉਂਦੀ ਹੈਂ ਤਾਂ ਅਗੋਂ ਉਠਕੇ ਮਾਤਾ ਦੇ ਚਰਨੀਂ ਆਇ ਪਏ ਤਾਂ ਮਾਤਾ ਨੇ ਸ੍ਰੀ ਗੁਰੂ ਜੀ ਨੂੰ ਗਲ ਨਾਲ ਲਾਯਾ ਤੇ ਲਗੀ ਬੈਰਾਗ ਕਰਨ ਅਤੇ ਮੱਥਾ ਚੁੰਮਿਆ ਅਤੇ ਆਖਿਓਸੁ ਹਉਂ ਵਾਰੀ ਬੇਟਾ ਤੁਧ ਵਿਟਹੁ ਹਉਂ ਵਾਰੀ ਤੇਰੇ ਦਰਸ਼ਨ ਵਿਟਹੁ ਵਾਰੀ ਤੇਰੇ ਨਾਮ ਵਿਟਹੁ ਵਾਰੀ ਜਿਥੇ ਤੂੰ ਫਿਰਦਾ ਆਯਾ ਹੈਂ ਓਸ ਥਾਉਂ ਤੋਂ ਹਉਂ ਵਾਰੀ ਬੇਟਾ ਤੁਧ ਮੈਨੂੰ ਨਿਹਾਲ ਕੀਤਾ ਹੈ ਜੋ ਆਪਣਾ ਮੁਖ ਮੇਰੇ ਤਾਈਂ ਦਿਖਲਾਯਾ ਹੈ ਤਬ ਸ੍ਰੀ ਬਾਬਾ ਜੀ ਮਾਤਾ ਦੇ ਹਿਤ ਕਰਕੇ ਗਦ ਗਦ ਹੋ ਗਏ ਤਾਂ ਸ੍ਰੀ ਗੁਰੂ ਜੀ ਲਗੇ ਬੈਰਾਗ ਕਰਨ ਬੈਰਾਗ ਕਰਕੇ ਸ੍ਰੀ ਗੁਰੂ ਜੀ ਹੱਸ ਪਏ ਤਾਂ ਮਰਦਾਨੇ ਨੂੰ ਆਖਯਾ ਰਬਾਬ ਵਜਾਇ ਤਾਂ ਮਰਦਾਨੇ ਨੇ ਰਬਾਬ ਵਜਾਯਾ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਉਚਾਰਿਆ ॥ ਰਾਗ ਵਡਹੰਸ ਮਹਲਾ ੧ ॥ ਅਮਲੀ ਅਮਲ ਨਾ ਅੰਬੜੈ ਮਛੀ ਨੀਰ ਨ ਹੋਇ ॥ ਜੋ ਰਤੇ ਸਹਿ ਆਪਣੇ ਤਿਨ ਭਾਵੈ ਸਭ ਕੋਇ ॥੧॥ ਹਉ ਵਾਰੀ ਵੰਞਾਂ ਘੰਨੀਐ ਵੰਞਾਂ ਤਉ ਸਾਹਿਬ ਕੈ ਨਾਵੈ ॥੧॥ ਰਹਾਉ ॥ ਸਾਹਿਬ ਸਫਲਿਓ ਰੁਖੜਾ ਅੰਮ੍ਰਿਤ ਤਾ ਕਾ ਨਾਉ ॥ ਜਿਨ ਪੀਆ ਸੇ ਤ੍ਰਿਪਤ ਸੇ ਤ੍ਰਿਪਤ ਭਏ ਤਿਨ ਬਲਿਹਾਰੈ ਜਾਉ ॥੨॥ ਮੈ ਕੀ ਨਦਰਿ ਨ ਆਵਈ ਵਸਹਿ ਹਭੀਆ ਨਾਲ ॥ ਤਿਖਾ ਤਿਹਾਯਾ ਕਿਉ ਲਹੈ ਜਾ ਸਰਿ ਭੀਤਰ ਪਾਲ ॥੩॥ ਨਾਨਕ ਤੇਰਾ ਬਾਣੀਆ ਤੂੰ ਸਾਹਿਬ ਮੇਰੀ ਰਾਸ ॥ ਮਨ ਤੇ ਧੋਖਾ ਤਾਂ ਲਹੈ ਸਿਫਤ ਕਰੀ ਅਰਦਾਸ ॥ ੪॥ ਤਾਂ ਮਾਤਾ ਨੇ ਕਪੜੇ ਤੇ ਮਠਿਆਈ ਅਗੇ ਰਖੀ ਅਤੇ ਮੂੰਹੋਂ ਆਖਿਓਸੁ ਬੱਚਾ ਤੂੰ ਖਾਹ ਤਾਂ ਸ੍ਰੀ ਬਾਬੇ ਜੀ ਕਹਿਆ ਮਾਤਾ ਜੀ ਮੈਂ ਰੱਜਿਆ ਹਾਂ ਤਾਂ ਮਾਤਾ ਕਹਿਆ ਬੇਟਾ ਤੂੰ ਕਿਤੇ ਖਾਧੇ ਰੱਜਿਆ ਹੈਂ ਤਾਂ ਸ੍ਰੀ ਗੁਰੂ ਜੀ ਫੇਰ ਇਕ ਸ਼ਬਦ ਕਿਹਾ ॥ ਸ੍ਰੀ ਰਾਗ ਮਹਲਾ ੧ ॥ ਸਭਿ ਰਸ ਮਿਠੇ ਮੰਨਿਐ ਸੁਣੀਐ ਸਾਲੋਣੇ ॥ ਖਟ ਤੁਰਸੀ ਮੁਖ ਬੋਲਣਾ ਮਾਰਣ ਨਾਦ ਕੀਏ। ਛਤੀ ਅੰਮ੍ਰਿਤ ਭਾਉ ਏਕ ਜਾ ਕਉ ਨਦਰਿ ਕਰੇਹ ॥੧॥ ਬਾਬਾ ਹੋਰ ਖਾਣਾ ਖੁਸੀ ਖੁਆਰ ॥ ਜਿਤੁ ਖਾਧੈ ਤਨ ਪੀੜੀਐ ਮਨ ਮੈਂ ਚਲੇ ਵਿਕਾਰ ॥੧॥ ਰਹਾਉ ॥ ਤਾਂ ਫੇਰ ਮਾਤਾ ਕਿਹਾ ਇਹ ਖਿਲਤਾ ਗਲੋਂ ਉਤਾਰਕੇ ਨਵੇਂ ਕਪੜੇ ਪਹਿਰੋ ਤਾਂ ਬਾਬੇ ਜੀ ਦੂਜੀ ਪਉੜੀ ਆਖੀ ॥ ਪਹਿਨਣ ਰਤਾ ਮਨ ਰਤਾ ਸੁਪੇਦੀ ਸਤਿ ਦਾਨ ॥ ਨੀਲੀ ਸਿਆਹੀ ਕਦਾ ਕਰਣੀ ਪੈਨਣ ਪਹਿਰ ਧਿਆਨ ॥ ਕਮਰਬੰਦ ਸੰਤੋਖ ਕਾ ਧਨ ਜੋਬਨ ਤੇਰਾ ਨਾਮ ॥੨॥ ਮਾਤਾ ਹੋਰ ਪੈਨਣ ਖੁਸ਼ੀ ਖੁਆਰ ॥ ਜਿਤ ਪੈਧੇ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥ ਤਾਂ ਮਹਿਤੇ ਕਾਲੂ ਨੂੰ ਖਬਰ ਹੋਈ ਭਈ ਨਾਨਕ ਜੀ ਆਏ ਹੈਨ ਤਾਂ ਕਾਲੂ ਆਪਣੇ ਘਰੋਂ ਚਲਿਆ ਪਰ ਘੋੜੇ ਉਪਰ ਚੜ੍ਹ ਕਰ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਠ ਕਰ ਪਿਤਾ ਦੇ ਚਰਨਾਂ ਉਪਰ ਮੱਥਾ ਟੇਕਿਆ ਕਾਂ ਕਾਲੂ ਨੇ ਗੁਰੂ ਨਾਨਕ ਜੀ ਨੂੰ ਗਲ ਵਿਚ ਲੈ ਕੇ ਚੁੰਮਿਆ ਬੈਰਾਗ ਕਰਨ ਲਗਾ ਤੇ ਆਖਿਓਸੁ ਨਾਨਕ ਤੂੰ ਘੋੜੇ ਉਪਰ ਚੜ੍ਹ ਕਰ ਘਰ ਕਉ ਚਲ ਤਾਂ ਸ੍ਰੀ ਗੁਰੂ ਕਹਿਆ ਪਿਤਾ ਜੀ ਇਹ ਘੋੜਾ ਮੇਰੇ ਕਿਸੇ ਕੰਮ

ਨਹੀਂ ਤਬ ਸ੍ਰੀ ਗੁਰੂ ਜੀ ਤੀਜੀ ਪੌੜੀ ਆਖੀ ॥ ਘੋੜੇ ਪਾਖਰ ਸੋਇਨੇ ਸਾਖਤ ਬੂਝਨ ਤੇਰੀ ਵਾਟ ॥ ਤਰਕਸ ਤੀਰ ਕਮਾਨ ਸਾਂਗ ਤੇਗ ਬੰਦ ਗੁਣ ਧਾਤ ॥ ਵਾਜੇ ਨੇਜੇ ਪਤਿ ਸਿਉ ਪਰਗਟਿ ਕਰਮ ਤੇਰਾ ਤੇਰੀ ਜਾਤਿ ॥੩॥ ਬਾਬਾ ਹੋਰ ਚੜਨਾ ਖੁਸ਼ੀ ਖੁਆਰ ॥ ਜਿਤ ਚੜਿਐ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥ ਤਾਂ ਫੇਰ ਕਾਲੂ ਨੇ ਕਹਿਆ ਚਲ ਨਾਨਕ ਮੈਂ ਨਵੇਂ ਘਰ ਬਨਾਏ ਹੈਨ ਉਸ ਦੇ ਵਿਚ ਰਹੁ ਅਤੇ ਸਭ ਤੇਰਾ ਪ੍ਵਾਰ ਹੈ ਉਹਨਾਂ ਨੂੰ ਮਿਲਕਰ ਖੁਸ਼ੀ ਕਰੋ ਕਿਉਂ ਜੋ ਤੂੰ ਚਿਰ ਪਿਛੋਂ ਆਇਆ ਹੈਂ ਜਦ ਤੇਰੀ ਖੁਸੀ ਆਵੇ ਤਾਂ ਫਿਰ ਚਲਿਆ ਜਾਵੀਂ ਤਾਂ ਫੇਰ ਸ੍ਰੀ ਗੁਰੂ ਜੀ ਚਉਥੀ ਪਉੜੀ ਆਖੀ ॥ ਘਰ ਅੰਦਰਿ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰ ॥ ਹੁਕਮ ਸੋਈ ਤੁਧ ਭਾਵਸੀ ਹੋਰ ਆਖਨ ਬਹੁਤ ਅਪਾਰ ॥ ਨਾਨਕ ਸਚਾ ਪਾਤਸ਼ਾਹ ਪੁਛ ਨ ਕਰੇ ਵੀਚਾਰ ॥੪॥ ਬਾਬਾ ਹੋਰ ਸਵਣਾ ਖੁਸ਼ੀ ਖੁਆਰ ॥ ਜਿਤ ਸੁਤਿਆਂ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥ ਤਾਂ ਫੇਰ ਕਾਲੂ ਨੇ ਕਿਹਾ ਬੇਟਾ ਤੇਰਾ ਜੀਉ ਕਿਸ ਗੱਲ ਥੀਂ ਖੱਟਾ ਹੋਇਆ ਹੈ ਤੂੰ ਮੈਨੂੰ ਦਸ ਜੇ ਕਹੇਂ ਤਾਂ ਮੈਂ ਤੇਰਾ ਹੋਰ ਵਿਆਹ ਕਰਾਇ ਦੇਵਾਂ ਬਹੁਤ ਅਛੀ ਜੰਞ ਚੜ੍ਹਾਇ ਕਰ ਅਡੰਬਰ ਨਾਲ ਵਿਆਹ ਕਰਵਾ ਦੇਵਾਂ ਤਾਂ ਸ੍ਰੀ ਗੁਰੂ ਜੀ ਸ਼ਬਦ ਆਖਿਆ ॥ ਰਾਗ ਸੂਹੀ ਮਹਲਾ ੧ ॥ ਛੰਦ ॥ ਜਿਨ ਕੀਆ ਤਿਨ ਦੇਖਿਆ ਜਗ ਧੰਧੜੇ ਲਾਇਆ ॥ ਦਾਨ ਤੇਰੈ ਘਟਿ ਘਟਿ ਚਾਨਣਾ ਮੁਖ ਚੰਦੁ ਦੀਪਾਇਆ ॥ ਚੰਦੋ ਦੀਪਾਇਆ ਦਾਨ ਹਰਿ ਕੇ ਦੁਖ ਅੰਧੇਰਾ ਮਿਟ ਗਇਆ ॥ ਗੁਣ ਜੰਞ ਲਾੜੇ ਨਾਲ ਸੋਹੈ ਪਰਖ ਮੋਹਣੀਐ ਲਇਆ ॥ ਵੀਵਾਹ ਹੋਯਾ ਸੋਭ ਸੇਤੀ ਪੰਚ ਸਬਦੀ ਗਾਇਆ ॥ ਜਿਨ ਕੀਆ ਤਿਨ ਵੇਖਿਆ ਜਗ ਧੰਧੜੇ ਲਾਇਆ ॥੧॥ ਹਉ ਬਲਿਹਾਰੀ ਸਾਜਨਾ ਮੀਤਾ ਅਉਰੀਤਾ ॥ ਜਿਨ ਸੇਤੀ ਮਨ ਰਾਤਿਆ ਚਿਤ ਲਇਅੜਾ ਦੀਤਾ ॥ ਚਿਤ ਲਾਇ ਲੀਤਾ ਜਿਨਾ ਸੇਤੀ ਸੇ ਸਜਨ ਕਿਉ ਵੀਸਰਹਿ ॥ ਜਿਨਾ ਨਜਰੀ ਆਇਆ ਹੋਇ ਰਲੀਆ ਜੀਉ ਸੇਤੀ ਗਹਿ ਮਿਲੈ ॥ ਸਭ ਗੁਣ ਅਵਗੁਣ ਨਾਹੀ ਕੋਇ ਹੋਇ ਨੀਤਾ ਨੀਤਾ ॥ ਹਉ ਬਲਿਹਾਰੀ ਸਾਜਨਾ ਸਤਿਗੁਰ ਕੇ ਮੀਤਾ ॥੨॥ ਤਬ ਸ੍ਰੀ ਬਾਬੇ ਜੀ ਹੋਰ ਸਲੋਕ ਉਚਾਰਿਆ ॥ ਸਲੋਕ ਮਹਲਾ ੧ ॥ ਸੂਹੀਏ ਨਿਮਾਣੀਏ ਸੋ ਸਹੁ ਸਦਾ ਸਮਾਲਿ ॥ ਨਾਨਕ ਜਨਮ ਸਵਾਰਹਿ ਆਪਣਾ ਕੁਲ ਭੀ ਛੁਟੀ ਨਾਲ ॥੧॥ ਗੁਣਾ ਕਾ ਹੋਵੈ ਵਾਸਲਾ ਕਢਿ ਵਾਸ ਲਈਜੈ ॥ ਜੇ ਗੁਣ ਹੋਵੈ ਸਾਜਨਾ ਮਿਲਿ ਸਾਂਝ ਕਰੀਜੈ ॥ ਸਾਂਝ ਕਰੀਜੈ ਗੁਣਹ ਕੇਰੀ ਛੋਡ ਅਵਗੁਣਿ ਚਲੀਐ ॥ ਪਹਿਰੇ ਪਟੰਬਰ ਕਰ ਅਡੰਬਰ ਆਪਣਾ ਪਿੜ ਮਲੀਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤ ਪੀਜੈ ॥ ਗੁਣਾ ਕਾ ਹੋਵੈ ਵਾਸਲਾ ਕਢ ਵਾਸ ਲਈਜੈ ॥੩॥ ਆਪ ਕਰੈ ਕਿਸ ਆਖੀਐ ਹੋਰ ਕਰੇ ਨ ਕੋਈ ॥ ਆਖਣ ਕਿਸ ਪਹਿ ਜਾਈਐ ਜੇ ਭੁਲੜਾ ਹੋਈ ॥ ਜੇ ਹੋਇ ਭੂਲਾ ਜਾਇ ਕਹੀਐ ਆਪ ਕਰਤਾ ਕਿਉ ਭੁਲੈ ॥ ਅਣਮੰਗਿਆ ਅਣਪੁਛਿਆ ਦਾਨ ਹਰਿ ਕਾ ਇਉ ਮਿਲੈ ॥ ਦਾਨ ਦੇਹੁ ਦਾਤਾ ਜਗ ਬਿਧਾਤਾ ਨਾਨਕ ਸਚ ਸੋਈ ॥ ਆਪਿ ਕਰੈ ਕਿਸ ਆਖੀਐ ਹੋਰ ਕਰੈ ਨ ਕੋਈ ॥੪॥ ਤਾਂ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ ਓਹ ਜੋ ਬਿਧਾਤਾ ਪੁਰਖ ਹੈ ਸੋ ਕਦਾਚਿਤ ਨਹੀਂ

ਭੁਲਣ ਵਾਲਾ ਨਾ ਓਹ ਕਿਸੇ ਪਰ ਖਫਾ ਹੋਤਾ ਹੈ ਤੇ ਜੋ ਉਸ ਸੰਜੋਗ ਕੀਤਾ ਹੈ ਸੋ ਭਲਾ ਹੈ ਤਾਂ ਮਾਤਾ ਨੇ ਆਖਿਆ ਚਲ ਬੇਟਾ ਅਵਾਈਆਂ ਫੇਰ ਛੋਡ ਕਿਆ ਸੰਜੋਗ ਬਣੇਗਾ ਜਿਤ ਫਿਰ ਮਿਲੇਂਗਾ ਤਾਂ ਗੁਰੂ ਜੀ ਇਕ ਸ਼ਬਦ ਕਿਹਾ ਰਾਗ ਮਾਰੂ ਵਿਚ ਮਹਲਾ ੧ ॥ ਪਿਛਹੁ ਰਾਤੀ ਸਦੜਾ ਨਾਮ ਖਸਮ ਕਾ ਲੇਹ ॥ ਖੇਮੇ ਛਤ੍ਰ ਸਰਾਇਚੇ ਦਿਸਣ ਰਥ ਪੀੜੇ ॥ ਜਿਨੀ ਤੇਰਾ ਨਾਮ ਧਿਆਇਆ ਤਿਨ ਕਉ ਸਦ ਮਿਲਹੁ ॥੧॥ ਬਾਬਾ ਮੈ ਕਰਮਹੀਣ ਕੂੜਿਆਰ ॥ ਨਾਮ ਨ ਪਾਇਆ ਤੇਰਾ ਅੰਧਾ ਭਰਮ ਭੁਲਾ ਮਨ ਮੇਰਾ ॥ ਰਹਾਉ ॥ ਸਾਦ ਕੀਤੇ ਦੁਖ ਪਰਫੜੇ ਪੂਰਬ ਲਿਖੇ ਮਾਇ ॥ ਸੁਖ ਥੋੜੇ ਦੁਖ ਅਗਲੇ ਦੂਖੇ ਦੂਖ ਵਿਹਾਇ ॥੨॥ ਵਿਛੁੜਿਆ ਕਾ ਕਿਆ ਵਿਛੁੜੇ ਮਿਲਿਆ ਕਾ ਕਿਆ ਮੇਲ ॥ ਸਾਹਿਬ ਸੋ ਸਲਾਹੀਐ ਜਿਨ ਕਰ ਦੇਖਿਆ ਖੇਲ ॥੩॥ ਸੰਜੋਗੀ ਮੇਲਾਵੜਾ ਤਿਨ ਤਨਿ ਕੀਤੇ ਭੋਗ ॥ ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੪॥

ਤਾਂ ਬਾਬੇ ਜੀ ਆਖਯਾ ਮਾਤਾ ਜੀ ਅਸੀਂ ਫੇਰ ਆਵਾਂਗੇ ਪਰ ਹੁਣ ਤੁਸੀਂ ਆਗਿਆ ਦੇਵੋ। ਮਾਤਾ ਜੀ ਹੁਣਾ ਸਾਡਾ ਮਨ ਉਦਾਸ ਹੈ ਅਸੀਂ ਫੇਰ ਹੁਣੇ ਹੀ ਥੋੜਿਆਂ ਦਿਨਾਂ ਨੂੰ ਆਇ ਮਿਲਾਂਗੇ ਤਾਂ ਮਾਤਾ ਜੀ ਕਹਾ ਪੁਤ੍ਰ ਤੂੰ ਵਡੀ ਉਦਾਸੀ ਕਰਕੇ ਆਯਾ ਹੈਂ ਤਾਂ ਹੁਣ ਤੂੰ ਇਕ ਵਾਰ ਘਰ ਚਲ ਜੇ ਤੂੰ ਘਰ ਨਾ ਜਾਵੇਂ ਤਾਂ ਬੇਟਾ ਮਨ ਨੂੰ ਸੰਤੋਖ ਕਿਸ ਤਰ੍ਹਾਂ ਆਵੇ ਅਤੇ ਪੁਤ੍ਰ ਮੈਂ ਤਾਂ ਤੇਰੀ ਸੂਰਤ ਦੇਖ ਕਰ ਨਿਹਾਲ ਹੋਈ ਹਾਂ ਅਤੇ ਪੁਤ੍ਰ ਜਾਂ ਤੂੰ ਜਾਵਣ ਦਾ ਨਾਮ ਲੈਂਦਾ ਹੈਂ ਤਾਂ ਮੇਰਾ ਸੰਤੋਖ ਜਿਤਨਾ ਹੈ ਸਭ ਹੀ ਉਡ ਜਾਂਦਾ ਹੈ ਅਤੇ ਜੇਕਰ ਬੇਟਾ ਤੂ ਸਾਡੇ ਨੇਤ੍ਰਾਂ ਅਗੇ ਰਹੇਂ ਤਾਂ ਅਸੀਂ ਸ੍ਰੀ ਚੰਦ ਹੋਰਾਂ ਨੂੰ ਇਥੇ ਹੀ ਮੰਗਵਾਇ ਲੈਂਦੇ ਆਹੇ ਤਾਂ ਓਹ ਭੀ ਇਥਾਈਂ ਰਹਿਣ ਅਤੇ ਪੁਤ੍ਰ ਤੂ ਭੀ ਅਸਾਡਾ ਕਹਿਆ ਮੰਨੇ ਤਾਂ ਮਨ ਨੂੰ ਸੰਤੋਖ ਆਂਵਦਾ ਹੈ ਅਤੇ ਪੁਤਰ ਜੋ ਤੁਧ ਆਖਿਆ ਹੈ ਕਿ ਮਨ ਨੂੰ ਸ਼ਾਂਤ ਕਰ ਅਤੇ ਮੈਂ ਆਵਾਂਗਾ ਸੋ ਪੁਤ੍ਰ ਜਿਸ ਦਿਨ ਤੂ ਮੇਰੇ ਘਰ ਜਨਮ ਲੀਤਾ ਹੈਸੀ ਤਾਂ ਹਰਿਦਾਸ ਪੰਡਿਤ ਨੇ ਕਿਹਾ ਸੀ ਕਿ ਹੇ ਤ੍ਰਿਪਤਾ ਜੋ ਪੀਰ ਪੈਗੰਬਰ ਔਰ ਜੋਗੀ ਜੰਗਮ ਸੰਨਿਆਸੀ ਜੋ ਜੋ ਵਲੀ ਹੈਂ ਸਭ ਨੂੰ ਏਹ ਨਿਵਾਏਗਾ ਐਸਾ ਇਸਦਾ ਪ੍ਰਤਾਪ ਹੋਵੇਗਾ ਜੋ ਸੰਪੂਰਣ ਦੇਵਤਾ ਇਸ ਨੂੰ ਨਮਸਕਾਰ ਕਰਨਗੇ ਸੋ ਪੁਤ੍ਰ ਮੇਰਾ ਤਾਂ ਆਤਮਾ ਭੀ ਅਜੇ ਠੰਢਾ ਨਹੀਂ ਹੋਇਆ ਅਤੇ ਨਾ ਮੇਰੀ ਰੱਜਕੇ ਕੋਈ ਮੁਰਾਦ ਹੀ ਪੂਰੀ ਹੋਈ ਸੋ ਤੇਰੇ ਪੁਤ੍ਰ ਕੋ ਅਪਨੇ ਪਾਸ ਮੈਂ ਰਖਿਆ ਹੈ ਪੁਤ੍ਰ ਅਗੇ ਤੂ ਜਾਣ ਜਿਵੇਂ ਤੇਰੀ ਰਜਾਇ ਜਾਂ ਏਹ ਬਾਤ ਕਰਦੇ ਹੀ ਆਹੇ ਤਾਂ ਸ੍ਰੀ ਗੁਰੂ ਜੀ ਕਾ ਸਭ ਕੁਟੰਬ ਆ ਗਿਆ ਤੇ ਚਾਚਾ ਲਾਲੂ ਭੀ ਆਯਾ ਤਾਂ ਗੁਰੂ ਜੀ ਉਠ ਕਰ ਚਾਚੇ ਲਾਲੂ ਦੇ ਚਰਨਾਂ ਪਰ ਨਮਸਕਾਰ ਕੀਤਾ ਤਾਂ ਲਾਲੂ ਬਹੁਤ ਸਿਆਣਾ ਸੀ ਅਤੇ ਉਸ ਨੂੰ ਸ੍ਰੀ ਗੁਰੂ ਨਾਨਕ ਜੀ ਉਪਰ ਬੜਾ ਭਰੋਸਾ ਸੀ ਉਸ ਨੇ ਬੈਠ ਕਰ ਕਹਿਆ ਹੇ ਨਾਨਕ ਜੀ ਬੜੀ ਮਿਹਰਬਾਨੀ ਕੀਤੀ ਹੈ ਜੋ ਅਸਾਂ ਪਾਪੀਆਂ ਨੂੰ ਦਰਸ਼ਨ ਦਿਤਾ ਹੈ ਤੇ ਨਿਹਾਲ ਕੀਤਾ ਹਈ ਤਾਂ ਸ੍ਰੀ ਗੁਰੂ ਨਾਨਕ ਜੀ ਬਚਨ ਕੀਤਾ ਹੇ ਚਾਚਾ ਜੀ ਤੁਸਾਂ ਨੂੰ ਕਰਤਾਰ ਚਿਤ ਆਵੇ ਅਸਾਡੇ ਉਪਰ ਖੁਸ਼ੀ ਰਖਨੀ ਜੀ ਅਤੇ ਅਸਾਡਾ ਮਨ ਉਦਾਸ ਹੈ ਅਸੀਂ ਹੁਣ ਗਿਰਦ ਨਿਮਾਈ ਦੀ ਸੈਲ ਕਰਾਂਗੇ ਤਾਂ ਫੇਰ

ਤੁਸਾਡੇ ਪਾਸ ਆਵਾਂਗੇ ਸਭ ਪਰਵਾਰ ਨੂੰ ਗੁਰੂ ਜੀ ਮਿਲੇ ਤੇ ਸਰਬੱਤ ਪਰ ਖੁਸ਼ੀ ਕੀਤੀ ਅਤੇ ਮਾਤਾ ਦੇ ਚਰਨਾਂ ਪਰ ਨਮਸ਼ਕਾਰ ਕੀਤੀ ਅਰ ਮਹਿਤੇ ਕਾਲੂ ਤਾਈਂ ਬਾਰੰਬਾਰ ਨਮਸ਼ਕਾਰ ਕੀਤੀ ਅਤੇ ਮੂੰਹੋਂ ਆਖਿਆ ਹੇ ਪਿਤਾ ਜੀ ਅਸੀਂ ਹੁਣ ਤੁਸਾਡੇ ਪਾਸ ਰਹਾਂਗੇ ਥੋਹੜੇ ਹੀ ਦਿਨਾਂ ਤੀਕ ਆਵਾਂਗੇ ਏਹ ਬਾਤ ਕਹਿ ਕਰ ਸ੍ਰੀ ਗੁਰੂ ਬਾਬਾ ਜੀ ਨੇ ਸਰਬੱਤ ਕੋ ਧੀਰਜ ਦੇਕਰ ਵਿਦਿਆ ਕੀਤਾ ਅਤੇ ਓਥੋਂ ਚਲਦੇ ਰਹੇ ॥੧੦੧॥

## ਸਾਖੀ ਸ੍ਰੀ ਗੁਰੂ ਜੀ ਰਾਵੀ ਗਏ

ਤਾਂ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਗੁਰੂ ਜੀ ਜਿਧਰ ਓਥੇ ਹੀ ਜੀਵਾਂ ਦਾ ਉਧਾਰ ਕਰਨ ਅਤੇ ਜੇ ਕੋਈ ਗੁਰੂ ਜੀ ਦਾ ਦਰਸ਼ਨ ਵੀ ਕਰ ਜਾਵੇ ਤਾਂ ਅਨੇਕ ਜਨਮਾਂ ਦੇ ਪਾਪਾਂ ਦਾ ਨਸ਼ਟ ਹੋ ਜਾਵੇ ਤਾਂ ਗੁਰੂ ਨਾਨਕ ਜੀ ਕੀ ਸੁਗੰਧਤਾ ਬਾਵਨ ਚੰਦਨ ਦੀ ਨਿਆਈਂ ਜੈਸੇ ਸ੍ਰੀ ਗੁਰੂ ਜੀ ਬਾਵਨ ਚੰਦਨ ਹੈ ਜੋ ਕਿ ਜਿਸ ਦਰਖਤ ਕੋ ਵਾਯੂ ਸਪਰਸ਼ ਕਰਕੇ ਫੇਰ ਔਰ ਬਿਰਛਾਂ ਕੋ ਛੋਹਕੇ ਚੰਦਨ ਰੂਪ ਕਰ ਦੇਤੀ ਹੈ ਤੈਸੇ ਹੀ ਸ੍ਰੀ ਗੁਰੂ ਜੀ ਦਾ ਨਾਮ ਸੁਣਨ ਕਰਕੇ ਜਾਂ ਦਰਸ਼ਨ ਕਰਕੇ ਸੰਪੂਰਨ ਜੀਵਾਂ ਦੇ ਪਾਪ ਨਸ਼ਟ ਹੋ ਜਾਂਦੇ ਹੈਂ ਤੋ ਸ਼ਾਂਤਿ ਰੂਪ ਹੋ ਜਾਤੇ ਹੈਂ ਸੋ ਦੀਨ ਦਇਆਲ ਗੁਰੂ ਜੀ ਜਾਂਦੇ ਜਾਂਦੇ ਇਕ ਗਾਉਂ ਦੇ ਪਾਸ ਜਾਇ ਬੈਠੇ ਤਾਂ ਇਕ ਜਿਮੀਂਦਾਰ ਰੋਜ ਰਾਵੀ ਦੇ ਵਿਚ ਨਾਵਣ ਕੋ ਜਾਂਦਾ ਹੁੰਦਾ ਸੀ ਉਸ ਦਿਨ ਜੋ ਓਹ ਜਿਮੀਂਦਾਰ ਨ੍ਹਾਵਣੇ ਕੋ ਜਾਤਾ ਸੀ ਤਾਂ ਅਗੇ ਗੁਰੂ ਜੀ ਬੈਠੇ ਸਨ ਔਰ ਮਰਦਾਨਾ ਸ਼ਬਦ ਪੜ੍ਹ ਰਿਹਾ ਸੀ ਤੇ ਉਹ ਸ਼ਬਦ ਸੁਣਕਰ ਪਾਸ ਆਯਾ ਤੇ ਆਇ ਕਰ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮਥਾ ਟੇਕਿਆ ਤੇ ਇਕ ਘੜੀ ਕੁ ਬੈਠ ਕਰ ਉਹ ਜਿਮੀਂਦਾਰ ਰਾਵੀ ਮੇਂ ਨ੍ਹਾਇਕਰ ਆਪਣੇ ਘਰ ਕੋ ਆਯਾ ਤੇ ਆਪਣੀ ਘਰ ਵਾਲੀ ਕੋ ਕਹਾ ਹੇ ਪਰਮੇਸ਼ਰ ਦੀ ਪਿਆਰੀ ਤਿੰਨ ਸਾਧ ਬੈਠੇ ਹੈਨ ਉਹਨਾਂ ਦੇ ਵਾਸਤੇ ਕੁਝ ਪ੍ਰਸਾਦਿ ਤਯਾਰ ਕਰ ਦੇਵੇਂ ਤਾਂ ਉਨਕੋ ਦੇ ਆਵਾਂ ਤੇ ਜੋ ਆਪ ਰਸੋਈ ਖਾਵਾਂਗਾ ਤਾਂ ਉਨਾਂ ਕੋ ਖਵਾਇ ਕਰ ਖਾਵਾਂਗਾ ਤਾਂ ਉਸਦੀ ਇਸਤ੍ਰੀ ਨੇ ਬਡੇ ਪ੍ਰੇਮ ਨਾਲ ਪ੍ਰਸਾਦਿ ਤਿਆਰ ਕਰਕੇ ਆਪਣੇ ਪਤੀ ਕੋ ਕਹਿਆ ਹੇ ਪਰਮੇਸ਼ਰ ਦੇ ਪਿਆਰੇ ਪ੍ਰਸਾਦਿ ਤਿਆਰ ਹੈ ਤਾਂ ਓਹ ਜਿਮੀਂਦਾਰ ਪ੍ਰਸਾਦਿ ਲੈ ਕੇ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਗਿਆ ਅਗੇ ਰਖ ਕਰ ਬੈਠ ਗਿਆ ਤੇ ਹੱਥ ਜੋੜ ਕਰ ਕਹਿਆ ਹੇ ਨਾਥ ਜੀ ਇਹ ਅਚਵੀਏ ਜਾਂ ਗੁਰੂ ਮਹਾਰਾਜ ਜੀ ਸਰਬ ਘਟਾਂ ਕੇ ਜਾਨਣਹਾਰੇ ਓਸਕਾ ਪ੍ਰੇਮ ਦੇਖ ਕਰ ਓਸ ਪ੍ਰਸਾਦਿ ਕੋ ਦੇਖ ਕਰ ਮੇਰੇ ਤਾਈਂ ਕਹਿਆ ਬਾਲਾ ਇਸ ਪ੍ਰਸਾਦਿ ਸੇ ਚੌਥਾ ਹਿੱਸਾ ਤੋ ਮਰਦਾਨੇ ਕੋ ਦੇਵੋ ਅਤੇ ਬਾਕੀ ਪ੍ਰਸਾਦਿ ਕੋ ਸਭ ਮੇਂ ਬਾਂਟ ਦਿਓ ਤਾਂ ਤੇ ਗੁਰੂ ਜੀ ਦਾ ਹੁਕਮ ਮੰਨ ਕਰ ਓਸ ਪ੍ਰਸਾਦਿ ਕੋ ਬਾਂਟ ਦੀਆ ਉਸ ਜਿਮੀਂਦਾਰ ਕੋ ਵੀ ਦੀਆ ਪਰ ਹੇ ਗੁਰੂ ਜੀ ਉਸ ਪਰਸਾਦਿ ਵੰਡਦਿਆਂ ਕੋ ਦੋਦੇ ਕੀ ਇਸਤ੍ਰੀ ਦੇਖ ਗਈ ਸੀ ਤਾਂ ਉਸ ਕੋ ਖੁਸ਼ੀ ਕਰਕੇ ਗੁਰੂ ਜੀ ਅਗੇ ਜਾਇ ਬੈਠੇ ॥੧੦੨॥

# ਸਾਖੀ ਦੋਦੇ ਨਾਲ ਹੋਈ ਰਾਵੀ ਦੇ ਕਿਨਾਰੇ ਅਤੇ ਨਾਲੇ ਓਥੇ ਕਰੋੜੀਆ ਮਿਲਿਆ

ਤਾਂ ਇਕ ਦਿਨ ਦੀ ਬਾਤ ਹੈ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਮਰਦਾਨਾ ਚਲੋ ਤੁਹਾਨੂੰ ਰਾਵੀ ਦੀ ਸੈਰ ਕਰਵਾਇ ਲਿਆਵੀਏ ਤਾਂ ਮੈਂ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਜਿਧਰ ਆਪ ਦੀ ਰਜਾਇ ਹੈ ਉਧਰ ਹੀ ਚਲੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਰਾਵੀ ਦੇ ਕਿਨਾਰੇ ਜਾਇ ਬੈਠੇ ਤਾਂ ਮਰਦਾਨਾ ਲਗਾ ਸ਼ਬਦ ਪੜਨੇ ਤੇ ਫੇਰ ਮਰਦਾਨੇ ਆਖਿਆ ਜੀ ਹੁਣ ਹੋਰਥੇ ਚਲਦੇ ਹੋ ਤਾਂ ਗੁਰੂ ਜੀ ਕਿਹਾ ਭਾਈ ਤੁਸੀਂ ਉਤਾਵਲੇ ਨ ਹੋਵੋ ਇਕ ਏਥੇ ਦੋਦਾ ਜਿਮੀਂਦਾਰ ਰਹਿੰਦਾ ਹੈ ਪਰ ਉਸ ਦੀ ਇਸਤ੍ਰੀ ਨੇ ਅਗੇ ਗੁਰੂ ਜੀ ਕਾ ਦਰਸ਼ਨ ਕੀਤਾ ਹੋਯਾ ਸੀ ਅਤੇ ਫੇਰ ਉਹ ਆਈ ਤਾਂ ਗੁਰੂ ਜੀ ਬੈਠੇ ਹੈਨ ਦੇਖ ਕਰ ਬੜੀ ਪ੍ਰਸੰਨ ਹੋਈ ਪਰ ਘਰੋਂ ਬੜੇ ਨਿਰਧਨ ਸਨ ਅਤੇ ਕੋਈ ਪੁਤ੍ਰ ਵੀ ਨਹੀਂ ਸੀ ਉਸ ਨੇ ਆਪਣੇ ਘਰ ਜਾਇ ਕਰ ਆਪਣੇ ਪਤੀ ਨੂੰ ਕਹਿਆ ਹੇ ਠਾਕੁਰ ਜੀ ਇਕ ਸੰਤ ਰੂਪ ਰਾਵੀ ਦੇ ਕਿਨਾਰੇ ਉਪਰ ਆਏ ਬੈਠੇ ਹੈਨ ਤੁਸੀਂ ਚਲੋ ਤਾਂ ਦਰਸ਼ਨ ਕਰ ਆਵੀਏ ਤਾਂ ਉਸ ਜਿਮੀਂਦਾਰ ਨੇ ਕਿਹਾ ਚਲੋ ਪਰ ਓਹ ਦੋਵੇਂ ਜਣੇ ਤੁਰੇ ਤਾਂ ਗੁਰੂ ਜੀ ਵਾਸਤੇ ਦੁਧ ਲੈ ਚਲੇ ਹਨ ਅਤੇ ਆਇਕੇ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤਾਂ ਗੁਰੂ ਜੀ ਆਖਿਆ ਆਓ ਭਾਈ ਦੋਦਾ ਰਾਜੀ ਹੈਂ ਤਾਂ ਦੋਦੇ ਨੇ ਕਹਿਆ ਜੀ ਆਪ ਦੀ ਮੇਹਰਬਾਨੀ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਦੋਦਾ ਤੈਨੂੰ ਕਰਤਾਰ ਚਿਤ ਆਵੇ ਪਰ ਉਹ ਇਸਤ੍ਰੀ ਗੁਰੂ ਜੀ ਦਾ ਦਰਸ਼ਨ ਕਰਨ ਰੋਜ ਆਉਂਦੀ ਸੀ ਦਰਸ਼ਨ ਕਰਕੇ ਫੇਰ ਘਰ ਦਾ ਕੰਮ ਜਾ ਕਰਦੀ ਸੀ ਅਰ ਦੋਦਾ ਕਦੀ ਕਦੀ ਆਉਂਦਾ ਹੈਸੀ ਤਾਂ ਇਕ ਦਿਨ ਦੀ ਬਾਤ ਹੈ ਓਹ ਇਸਤ੍ਰੀ ਗੁਰਾਂ ਦੇ ਦਰਸ਼ਨ ਨੂੰ ਚਲੀ ਤੇ ਦੁਧ ਚੋਇ ਕਰ ਲੈ ਗਈ ਤਾਂ ਪਿਛੋਂ ਦੋਦਾ ਆਯਾ ਤੇ ਆਇਕਰ ਦੇਖੇ ਤਾਂ ਘਰ ਇਸਤ੍ਰੀ ਨਹੀਂ ਤਾਂ ਦੋਦਾ ਜਿਮੀਂਦਾਰ ਗੁਰੂ ਨਾਨਕ ਜੀ ਪਾਸ ਆਯਾ ਤਾਂ ਗੁਰੂ ਜੀ ਅਗੇ ਬਹੁਤ ਅਨੰਦ ਬੈਠੇ ਸਨ ਅਰ ਦੋਦੇ ਨੂੰ ਦੇਖ ਕਰ ਸ੍ਰੀ ਬਾਬੇ ਜੀ ਆਖਿਆ ਆਓ ਦੋਦਾ ਕਿਆ ਚਾਹੁੰਦਾ ਹੈਂ ਸਾਡੇ ਪਰਮੇਸ਼ਰ ਜੀ ਦੇ ਘਰ ਸਭ ਕੁਛ ਹੈ ਅਤੇ ਜੋ ਓਹ ਕਰਤਾਰ ਪੁਰਖ ਹੈ ਸੋ ਦਾਤਾ ਹੈ ਤੇ ਸੰਪੂਰਨ ਜੀਵ ਓਸ ਦੇ ਮੰਗਤੇ ਹੈਂ ਉਹ ਜਹਾਂ ਕਹਾਂ ਭਰਪੂਰ ਹੈ ਤੇ ਉਹ ਭਗਵਤ ਬਿਰਾਜਮਾਨ ਹੈ ਉਸ ਪ੍ਰਮਾਤਮਾ ਰੂਪ ਦੇ ਪਾਸੋਂ ਜੋ ਤੂੰ ਆਖੇਂ ਅਸੀਂ ਤੈਨੂੰ ਦਿਵਾਈਏ ਅਤੇ ਦੁਧ ਪੀਣਾ ਚਾਹੇਂ ਤਾਂ ਏਹ ਨਦੀ ਦੁਧ ਦੀ ਵਗਦੀ ਹੈ ਜਿਤਨਾ ਪੀ ਸਕਦਾ ਹੈਂ ਤਿਤਨਾ ਹੀ ਪੀ ਲੈ ਤਾਂ ਦੋਦਾ ਲੱਗਾ ਪੀਵਣ ਅਤੇ ਕਿਆ ਦੇਖੇ ਜੋ ਅੰਮ੍ਰਿਤ ਦਾ ਸੁਆਦ ਹੈ ਦੋਦਾ ਦੁਧ ਪੀ ਕੇ ਬੜਾ ਪ੍ਰਸੰਨ ਹੋਯਾ ਤੇ ਆਖਣ ਲਗਾ ਕਿ ਗੁਰੂ ਜੀ ਤੋਂ ਜੋ ਮੈਂ ਮੰਗਾਂਗਾ ਸੋ ਮੈਨੂੰ ਦੇਵਨਗੇ ਤਾਂ ਦੋਦੇ ਨੇ ਆਪਣੇ ਗਲ ਵਿਚ ਪੱਲਾ ਪਾਇ ਕਰ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤਾਂ ਗੁਰੂ ਜੀ ਬਚਨ ਕੀਤਾ ਦੋਦਿਆ ਕੁਛ ਮੰਗ ਲੈ ਤਾਂ ਦੋਦੇ ਨੇ ਕਹਿਆ ਜੀ ਮੈਂ ਏਹ ਮੰਗਦਾ ਹਾਂ ਜੋ ਦੁਧ ਪੁਤਰ ਕਰਕੇ ਮੈਂ ਭਰਪੂਰ ਹੋਵਾਂ ਤਾਂ ਸ੍ਰੀ ਗੁਰੂ ਜੀ ਕਹਿਆ ਦੋਦਿਆ ਕੁਛ

ਹੋਰ ਭੀ ਮੰਗ ਲੈ ਤਾਂ ਦੋਦੇ ਆਖਿਆ ਗੁਰੂ ਜੀ ਮੈਂ ਇਹੋ ਮੰਗਦਾ ਹਾਂ ਜੋ ਦੁਧ ਪੁਤ੍ਰ ਮੇਰੇ ਬਹੁਤ ਹੋਵੇ ਤਾਂ ਤਿੰਨ ਵਾਰੀ ਗੁਰੂ ਨਾਨਕ ਸਾਹਿਬ ਜੀ ਕਹਿਆ ਕੁਛ ਹੋਰ ਮੰਗ ਦੋਦੇ ਏਹੋ ਆਖਿਆ ਜੀ ਸਚੇ ਸਾਹਿਬ ਜੀ ਮੈਂ ਦੁਧ ਪੁਤ੍ਰ ਕਰਕੇ ਭਰਪੂਰ ਹੋਵਾਂ ਏਹੋ ਮੰਗੇ ਤਾਂ ਸਤਿਗੁਰੂ ਜੀ ਨੇ ਕਿਹਾ ਦੋਦਿਆ ਦੁਧ ਪੁਤ੍ਰ ਨ਼ਾਲ ਤੂੰ ਭਰਪੂਰ ਹੋਵੇਂਗਾ ਪਰ ਸੱਚ ਕਮਾਈਂ ਤਾਂ ਦੋਦੇ ਮੱਥਾ ਟੇਕਿਆ ਸ੍ਰੀ ਗੁਰੂ ਜੀ ਸਦੀਵ ਹੀ ਨਦੀ ਦੇ ਕੰਢੇ ਰਹਿਣ ਲਗੇ ਓਥੇ ਹੋਰ ਲੋਕ ਭੀ ਬਹੁਤ ਗੁਰੂ ਨਾਨਕ ਜੀ ਦੇ ਦਰਸ਼ਨ ਕਉ ਆਵਨ ਅਤੇ ਪਾਤਸ਼ਾਹ ਦੀ ਵਲੋਂ ਓਥੇ ਇਕ ਠਾਣੇਦਾਰ ਕਰੋੜੀਆ ਰਹਿੰਦਾ ਸੀ ਤਾਂ ਉਸਨੇ ਖਬਰ ਸੁਣੀ ਜੋ ਏਥੇ ਇਕ ਫਕੀਰ ਆਯਾ ਹੈ ਅਰ ਸਭ ਲੋਕ ਓਹਦੇ ਮਿਲਣ ਵਾਸਤੇ ਜਾਂਦੇ ਹੈਨ ਤਾਂ ਉਸ ਕਰੋੜੀਏ ਨੇ ਕਹਿਆ ਏਹ ਤੇ ਫਕੀਰ ਕੋਈ ਜਾਦੂਗਰ ਹੈ ਉਸ ਕਰੋੜੀਏ ਆਪਣੇ ਮਨੁਖਾਂ ਨੂੰ ਕਹਿਆ ਮੇਰੀ ਘੋੜੀ ਸਜਾਇਕੇ ਲੇ ਆਵੋ ਅਸੀਂ ਉਸ ਨੂੰ ਜਾਇ ਕੇ ਉਠਾਇ ਆਵੀਐਂਗੇ ਨਹੀਂ ਤਾਂ ਬੰਨ ਕਰ ਲੈ ਆਵੀਐਂਗੇ ਜਾਂ ਉਹ ਕਰੋੜੀਆ ਏਹ ਬਾਤ ਮਨ ਮੇਂ ਠਾਨਕਰ ਘੋੜੀ ਤੇ ਚੜ੍ਹਕਰ ਨਿਕਲਿਆ ਤਾਂ ਡਿਗ ਪਿਆ ਅਰ ਲੱਤ ਭੀ ਭਜ ਗਈ ਤਾਂ ਕਿਤਨੇਕੁ ਦਿਨ ਮੰਜੇ ਤੇ ਪਿਆ ਰਿਹਾ ਜਾਂ ਫੇਰ ਰਾਜੀ ਹੋਯਾ ਟੁਰਨ ਫਿਰਨ ਲੱਗਾ ਤਾਂ ਇਕ ਦਿਨ ਫੇਰ ਗੁਰੂ ਜੀ ਦੀ ਤਰਫ ਤੁਰਿਆ ਜੋ ਤਪੇ ਕੋ ਉਠਾਇ ਦੇਵੇਂਗੇ ਜਾਂ ਚਲ ਕਰ ਬਾਂਧ ਲਵਾਂਗੇ ਜਦ ਏਹ ਬਾਤ ਉਸ ਦੇ ਮਨ ਮੇਂ ਆਈ ਤਾਂ ਰਾਹ ਵਿਚ ਅੰਧਾ ਹੋਇ ਗਿਆ ਤਾਂ ਲੋਕਾਂ ਨੇ ਕਿਹਾ ਹੇ ਭਾਈ ਤੂੰ ਕੁਛ ਭਾਵਨੀ ਕਰਕੇ ਚਲੇਂ ਤਾਂ ਤੂੰ ਚੰਗਾ ਹੋਵੇਂਗਾ ਓਹ ਫਕੀਰ ਤੋ ਪੂਰਾ ਹੈ ਐਸਾ ਕੈਸਾ ਨਹੀਂ ਜਦ ਉਹ ਕਰੋੜੀਆ ਸੁਧ ਭਾਵਨਾ ਕਰਕੇ ਨੰਗੀਂ ਪੈਰੀਂ ਟੁਰਦਾ ਹੀ ਗਿਆ ਤਾਂ ਜਾਇ ਕੇ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤਾਂ ਗੁਰੂ ਜੀ ਆਖਿਆ ਆਓ ਭਾਈ ਤਾਂ ਉਸ ਕਰੋੜੀਏ ਅਰਦਾਸ ਕੀਤੀ ਜੀ ਸਚੇ ਗੁਰੂ ਜੀ ਤੁਸੀਂ ਸੰਤ ਹੋ ਤੇ ਦਯਾ ਵਾਲੇ ਹੋ ਸੰਸਾਰ ਕੇ ਭਲੇ ਵਾਸਤੇ ਜਗ ਵਿਚ ਤੁਹਾਡਾ ਹੋਣਾ ਬਹੁਤਿਆਂ ਦੇ ਭਲੇ ਵਾਸਤੇ ਹੈ ਅਤੇ ਅਸਾਡਾ ਭਲਾ ਤਦੇ ਹੁੰਦਾ ਹੈ ਜਾਂ ਤੁਹਾਡਾ ਨਿਵਾਸ ਏਥੇ ਹੀ ਹੋਵੇ ਅਤੇ ਜੋ ਤੁਸੀਂ ਏਥੇ ਰਹੇ ਤਾਂ ਜਥਾ ਸ਼ਕਤ ਜਮੀਨ ਮੈਂ ਆਪਣੀ ਭੇਟਾ ਦੇਵਾਂਗਾ ਅਤੇ ਤੁਸੀਂ ਆਪਣੇ ਨਾਮ ਦਾ ਚੱਕ ਇਥੇ ਬਣਾਵੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਏਹ ਨਉਖੰਡ ਪ੍ਰਿਥਵੀ ਸਭ ਸਾਡੀ ਹੈ ਅਸਾਂ ਥੋੜੀ ਜੇਹੀ ਕਿਆ ਕਰਨੀ ਹੈ ਤਾਂ ਮਰਦਾਨੇ ਕੋਲੋਂ ਆਖਿਆ ਗੁਰੂ ਜੀ ਤੁਸੀਂ ਸਿਰੀਚੰਦ ਜੀ ਅਤੇ ਲਖਮੀ ਦਾਸ ਨੂੰ ਇਥੇ ਹੀ ਆਣ ਰਖੋ ਤਾਂ ਗੁਰੂ ਨਾਨਕ ਜੀ ਆਖਯਾ ਭਾਈ ਬਾਲਾ ਤੁਸੀਂ ਸਿਰੀ ਚੰਦ ਲਖਮੀਦਾਸ ਨੂੰ ਇਥੇ ਲੈ ਆਵੋ ਤੇ ਭਾਈ ਮਰਦਾਨਾ ਤੂੰ ਭੀ ਆਪਣੇ ਟਬਰ ਨੂੰ ਇਥੇ ਲੈ ਆ ਤਾਂ ਦੋਵੇਂ ਜਣੇ ਵਿਦਿਆ ਕੀਤੇ ਤਾਂ ਦੋਹਾਂ ਨੇ ਮਾਤਾ ਤ੍ਰਿਪਤਾ ਅਤੇ ਕਾਲੂ ਅਗੇ ਆ ਮੱਥਾ ਟੇਕਿਆ ਤਾਂ ਉਨਾਂ ਪੁਛਿਆ ਭਾਈ ਬਾਲਾ ਨਾਨਕ ਜੀ ਕਿਥੇ ਹੈ ਤਾਂ ਬਾਲੇ ਆਖਿਆ ਮਹਿਤਾ ਜੀ ਓਹ ਰਾਵੀ ਨਦੀ ਦੇ ਕੰਢੇ ਉਪਰ ਬੈਠੇ ਹੈਨ ਅਤੇ ਤੁਹਾਨੂੰ ਯਾਦ ਕੀਤਾ ਹੈ ਸੋ ਤੁਸੀਂ ਕ੍ਰਿਪਾ ਕਰਕੇ ਆਪਣੇ ਸਨਬੰਧੀਆਂ ਸਮੇਤ ਓਥੇ ਚਲੋ ਦਰਸ਼ਨ ਦੇਵੋ ਤਾਂ ਮਹਿਤੇ ਕਾਲੂ ਨੇ ਆਖਿਆ ਅਜ ਸਾਡੇ ਵਡੇ ਭਾਗ ਹੋਏ ਜੋ ਗੁਰੂ ਨਾਨਕ ਜੀ ਨੇ ਅਸਾਨੂੰ ਯਾਦ ਕੀਤਾ ਹੈ ਤਾਂ

ਕਾਲੂ ਨੇ ਗਡੀਆਂ ਭਾੜੇ ਕਰਕੇ ਤੁਰਨ ਦੀ ਤਿਆਰੀ ਕੀਤੀ ਤਾਂ ਰਾਇ ਬੁਲਾਰ ਨੇ ਸੁਣਿਆਂ ਤੇ ਕਾਲੂ ਬੇਦੀ ਦੇ ਘਰ ਆਯਾ ਤੇ ਕਹਿਣ ਲਗਾ ਮਹਿਤਾ ਜੀ ਤੁਸੀਂ ਏਥੇ ਬੈਠੇ ਸੀ ਤਾਂ ਬਾਬੇ ਜੀ ਦੇ ਮਿਲਨ ਦੀ ਉਮੈਦ ਆਹੀ ਸੋ ਤੁਸੀਂ ਕ੍ਰਿਪਾ ਕਰਕੇ ਇਥੇ ਹੀ ਰਹੋ ਤਾਂ ਕਾਲੂ ਨੇ ਆਖਿਆ ਰਾਇ ਅਸੀਂ ਤਾਂ ਉਸ ਦਾ ਬਚਨ ਫੇਰ ਨਹੀਂ ਸਕਦੇ ਅਸੀਂ ਤਾਂ ਉਸ ਨੂੰ ਪ੍ਰਮੇਸ਼ਰ ਹੀ ਕਰਕੇ ਜਾਣਦੇ ਹਾਂ ਤੁਸੀਂ ਰਾਇ ਜੀ ਸਾਨੂੰ ਵਿਦਿਆ ਦੇਹੋ ਸ੍ਰੀ ਗੁਰੂ ਨਾਨਕ ਜੀ ਨੇ ਸਾਨੂੰ ਯਾਦ ਕੀਤਾ ਹੈ ਸੋ ਅਸੀਂ ਉਸ ਦਾ ਦਰਸ਼ਨ ਪਾਈਏ ਤਾਂ ਰਾਇ ਨੇ ਕਾਲੂ ਨੂੰ ਵਿਦਿਆ ਦਿਤੀ ਕਹਿਓ ਸੁ ਬਾਬੇ ਨਾਨਕ ਜੀ ਦੇ ਚਰਨਾਂ ਤੇ ਮੇਰਾ ਬਹੁਤ ਆਜਜ਼ੀ ਨਾਲ ਮੱਥਾ ਟੇਕਨਾ ਅਤੇ ਕਹਿਣਾ ਮੈਨੂੰ ਪਰਮੇਸ਼ਰ ਜੀ ਦੀ ਦਰਗਾਹ ਵਿਚ ਬਚਾਇ ਲੈਣਾ ਮੇਰੀ ਸਹਾਇਤਾ ਕਰਨੀ ਤਾਂ ਕਾਲੂ ਰਾਇ ਬੁਲਾਰ ਪਾਸੋਂ ਵਿਦਿਆ ਲੈਕਰ ਟੁਰਿਆ ਅਤੇ ਮਰਦਾਨਾ ਭੀ ਆਪਣੇ ਕੁਟੰਬੀਆਂ ਪਾਸ ਜਾਇ ਕਰ ਆਖਣ ਲਗਾ ਜੋ ਭਾਈ ਬਾਬੇ ਜੀ ਨੇ ਆਪਣੇ ਕੁਟੰਬ ਨੂੰ ਰਾਵੀ ਦੇ ਕੰਢੇ ਪਰ ਸਦ ਭੇਜਿਆ ਹੈ ਸੋ ਹੁਣ ਤੁਸੀਂ ਭੀ ਓਥੇ ਹੀ ਚਲ ਰਹੋ ਤਾਂ ਉਨ੍ਹਾਂ ਆਖਿਆ ਜੋ ਤੁਸੀਂ ਤਾਂ ਕਿਤੇ ਠਹਿਰ ਕੇ ਨਹੀਂ ਬੈਠਦੇ ਅਤੇ ਤੁਸੀਂ ਅਸਾਨੂੰ ਘਰੋਂ ਕਢਕੇ ਬਾਹਰ ਸੁਟ ਜਾਵੋਗੇ ਅਸੀਂ ਨਹੀਂ ਜਾਂਦੇ ਤਾਂ ਮਰਦਾਨਾ ਜਵਾਬ ਲੈਕਰ ਬਾਬੇ ਕਾਲੂ ਨੂੰ ਜਾਇ ਮਿਲਿਆ ਤਾਂ ਸਭੇ ਹੀ ਗੁਰੂ ਬਾਬੇ ਜੀ ਨੂੰ ਆਇਕਰ ਮਿਲੇ ਤਾਂ ਬਾਬੇ ਨੇ ਮਾਤਾ ਪਿਤਾ ਜੀ ਅਗੇ ਮੱਥਾ ਟੇਕਿਆ ਤਾਂ ਕਾਲੂ ਨੇ ਅਤੇ ਮਾਤਾ ਨੇ ਗੁਰੂ ਜੀ ਨੂੰ ਗਲ ਨਾਲ ਲਾਯਾ ਅਤੇ ਆਖਣ ਲਗੇ ਅਸਾਡੇ ਬਡੇ ਭਾਗ ਹੋਏ ਹੈਨ ਜੋ ਤੁਹਾਡਾ ਦਰਸ਼ਨ ਹੋਯਾ ਪਰ ਅਸੀਂ ਆਪਣੇ ਘਰ ਦੀ ਕਿਰਸਾਣੀ ਛੱਡਕੇ ਆਏ ਹਾਂ ਗੁਰੂ ਨਾਨਕ ਜੀ ਨੇ ਸਿਰੀ ਰਾਗ ਵਿਚ ਸ਼ਬਦ ਆਖਯਾ ਸੁਣੋ ਪਿਤਾ ਜੀ ਇਹ ਕਿਰਸਾਣੀ ਕਰੋਗੇ ਤਾਂ ਤੁਹਾਡਾ ਉਧਾਰ ਹੋਵੇਗਾ। ਸ੍ਰੀ ਰਾਗ ਮਹਲਾ ੧ ਘਰੁ ੩ ॥ ਏਹ ਤਨ ਧਰਤੀ ਬੀਜ ਕਰਮਾ ਕਰੋ ਸਲਲਿ ਆਪਾਉ ਸਾਰਿੰਗਪਾਣੀ ॥ ਮਨ ਕਿਰਸਾਣ ਹਰਿ ਰਿਦੈ ਜੰਮਾਇ ਲੈ ਇਉਂ ਪਾਵਸ ਪਦ ਨਿਰਬਾਣੀ ॥੧॥ ਕਾਹੇ ਗਰਬਸਿ ਮੂੜੇ ਮਾਇਆ ॥ ਪਿਤ ਸੁਤੋ ਸਗਲ ਕਾਲਿਤ੍ਰ ਮਾਤਾ ਤੇਰੇ ਹੋਹਿ ਨ ਅੰਤ ਸਖਾਇਆ ॥੧॥ ਰਹਾਉ ॥ ਬਿਖੇ ਬਿਕਾਰ ਦੁਸ਼ਟ ਕਿਰਖਾ ਕਰੈ ਤਿਨ ਤਜ ਆਤਮੈ ਹੋਇ ਧਿਆਈ ॥ ਜਪ ਤਪ ਸੰਜਮ ਹੋਇ ਜਬ ਰਾਜੇ ਕਮਲ ਬਿਗਸੈ ਮਧੁ ਆਸ੍ਰਮਾਈ ॥੨॥ ਬੀਸ ਸਪਤਾਹਰੋ ਬਾਸਰੋ ਸੰਗਰਹਿ ਤਿਨ ਖੋੜਾ ਨਿਤ ਕਾਲ ਸਾਰੈ ॥ ਦਸ ਅਠਾਰਮੈਂ ਅਪਰੰਪਰੋ ਚੀਨੈ ਕਹੈ ਨਾਨਕ ਇਵ ਏਕ ਤਾਰੈ ॥

ਤਿਸਦਾ ਪ੍ਰਮਾਰਥ ਗੁਰੂ ਨਾਨਕ ਜੀ ਕੈਂਹਦੇ ਹੈਨ ਹੇ ਪਿਤਾ ਜੀ ਇਸ ਤਨ ਨੂੰ ਧਰਤੀ ਕਰੋ ਅਰ ਸ਼ੁਭ ਕਰਮਾਂ ਦਾ ਬੀਜ ਪਾਵੋ ਜੋ ਮਹਾਰਾਜ ਦੇ ਨਾਮ ਦਾ ਜਾਪ ਕਰਨਾ ਹੈ ਜੋ ਜਲ ਦੇਵੋ ਅਤੇ ਮਨ ਨੂੰ ਕ੍ਰਿਸਾਣ ਕਰੋ ਤੇ ਜੋ ਮਹਾਰਾਜ ਦੇ ਚਰਨਾਂ ਦਾ ਧਿਆਨ ਕਰਨਾ ਹੈ ਸੋ ਆਪਣੇ ਰਿਦੇ ਵਿਚ ਜਮਾਵੋ ਇਸ ਪ੍ਰਕਾਰ ਮੁਕਤ ਹੋਵੋਗੇ ਤੇ ਮਾਯਾ ਨੂੰ ਝੂਠ ਜਾਨ ਕੇ ਤਿਸਦਾ ਤਿਆਗ ਕਰੋ ਸੁਣੋ ਪਿਤਾ ਜੀ ਜਿਤਨੇ ਕੁਟੰਬੀ ਹੈਨ ਸੋ ਕਿਸੇ ਵੀ ਨਾਲ ਨਹੀਂ ਜਾਣਾ ਏਹ ਵਿਖਿਆਂ ਦੇ ਭੋਗ ਜੋ ਹੈਨ ਅਰ ਕਾਮ ਕ੍ਰੋਧ ਦੁਸ਼ਟ ਹੈਨ ਇਨ੍ਹਾਂ ਦਾ ਤਿਆਗ ਕਰੋ ਅਤੇ ਜਪ ਤਪ ਸੰਜਮ

ਤੁਸੀਂ ਅਪਣੀ ਖੇਤੀ ਕੇ ਰਖਵਾਰੇ ਬੈਠਾਵੋ ਤਾਂ ਤੁਹਾਡਾ ਮਨ ਆਪਣੇ ਆਸ੍ਰਮ ਵਿਚ ਆ ਜਾਵੇਗਾ ਅਰ ਜੋ ਤੁਸੀਂ ਵਾਹਿਗੁਰੂ ਨੂੰ ਚੀਨੋਂਗੇ ਤਾਂ ਤੁਹਾਡਾ ਉਧਾਰ ਹੋਵੇਗਾ ਅਤੇ ਜੋ ਵਾਹਿਗੁਰੂ ਦਾ ਨਾਮ ਸੁਣੇ ਸੁਣਾਵੇਗਾ ਤਿਸ ਦਾ ਭੀ ਉਧਾਰ ਹੋਵੇਗਾ ਤਾਂ ਮਾਤਾ ਨੇ ਕਹਿਆ ਬੇਟਾ ਤੇਰੀ ਕਿਰਪਾ ਹੋਵੇਗੀ ਤਾਂ ਆਤਮੇ ਨੂੰ ਚੀਨੀਏਂਗੇ ਤਾਂ ਕਾਲੂ ਨੇ ਕਹਿਆ ਬੇਟਾ ਰਾਗ ਦ੍ਵੈਖ ਤੇ ਅਗਿਆਨ ਏਹ ਕਈ ਅਸੰਖ ਜਨਮਾਂ ਦਾ ਚਲਿਆ ਆਂਵਦਾ ਹੈ ਅਤੇ ਗਿਆਨ ਸੰਤਾਂ ਨੂੰ ਮਿਲ ਸੁਣਕੇ ਹੁੰਦਾ ਹੈ ਓਹ ਗਿਆਨ ਇਤਨੇ ਜਨਮਾਂ ਦੇ ਅਗਿਆਨ ਕਿਉਂਕਰ ਕੱਟੇਗਾ ਤਾਂ ਗੁਰੂ ਜੀ ਕਹਿਆ ਸੁਣੋ ਪਿਤਾ ਜੀ ਲੱਕੜੀਆਂ ਹਜ਼ਾਰਾਂ ਬਰਸਾਂ ਦੀਆਂ ਕੱਠੀਆਂ ਕੀਤੀਆਂ ਹੋਈਆਂ ਹੋਵਣ ਅਗਨੀ ਪੱਥਰ ਵਿਚੋਂ ਚਿਨਗਾਰੀ ਕੱਢਕੇ ਲਕੜੀਆਂ ਨੂੰ ਲਾਵੀਐ ਤਾਂ ਸਭੇ ਹੀ ਲਕੜੀਆਂ ਭਸਮ ਹੋ ਜਾਂਦੀਆਂ ਹੈਨ ਸੋ ਤੈਸੇ ਹੀ ਲਕੜੀਆਂ ਦੀ ਨਿਆਈਂ ਅਗਿਆਨੀ ਹੈ ਅਤੇ ਸਾਧ ਸੰਤ ਦੇ ਮਨ ਦੀ ਜੋ ਪ੍ਰੀਤੀ ਹੈ ਸੋ ਚਿਨਗਾਰੀ ਦੀ ਨਿਆਈਂ ਹੈ ਸੋ ਤੈਸੇ ਹੀ ਸਾਧ ਸੰਤ ਦੀ ਅਤੇ ਨਾਮ ਦੀ ਪ੍ਰੀਤੀ ਅਗਿਆਨ ਨੂੰ ਅਤੇ ਪਾਪ ਨੂੰ ਨਾਸ ਕਰਦੀ ਹੈ ਏਹ ਸਭੋ ਬਾਰਤਾ ਕਰੋੜੀਆ ਸੁਣਕਰ ਗੁਰੂ ਜੀ ਦੀ ਚਰਨੀ ਲਗਾ ਕਰੋੜੀਏ ਨੇ ਆਖਿਆ ਗੁਰੂ ਜੀ ਮੈਂ ਕਿਲਾ ਬਣਾਂਵਦਾ ਹਾਂ ਅਤੇ ਮੈਂ ਇੱਟ ਕਿਸ ਦੇ ਨਾਮ ਦੀ ਰ ਖਾਂ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਭਾਈ ਕਰਤਾਰ ਦੇ ਨਾਉਂ ਦਾ ਕਰਤਾਰਪੁਰ ਬਣਾਉ ਤਾਂ ਉਸਨੇ ਕੱਚਾ ਕੋਟ ਬਾਹਰਲਾ ਬਣਾਯਾ ਅਤੇ ਬਾਬੇ ਜੀ ਦੇ ਘਰ ਪਕੇ ਬਣਾਏ ਤਾਂ ਓਥੇ ਬਾਬੇ ਜੀ ਦਾ ਕੁਟੰਬ ਲਖਮੀ ਦਾਸ ਮਾਤਾ ਤ੍ਰਿਪਤਾ ਜੀ ਮਹਿਤਾ ਕਾਲੂ ਜੀ ਸਿਰੀਚੰਦ ਜੀ ਅਤੇ ਮਾਤਾ ਚੋਣੀ ਜੀ ਭੀ ਆਇ ਰਹੇ ਅਤੇ ਓਹ ਕਰੋੜੀਆ ਜ਼ਮੀਨ ਭੇਟ ਕਰਕੇ ਵਿਦਿਆ ਲਗਾ ਹੋਣ ਤਾਂ ਫੇਰ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੋ ਕਿਛ ਇਸ ਜਗ੍ਹਾ ਜਿਮੀ ਦੀ ਪੈਦਾਇਸ਼ ਹੋਵੇਗੀ ਸੋ ਧਰਮਸਾਲਾ ਵਿਚ ਪਾਈਐ ਤਾਂ ਕਰੋੜੀਆ ਮਥਾ ਟੇਕ ਕੇ ਵਿਦਿਆ ਹੋਯਾ ਅਤੇ ਦੋਦੇ ਦੀਆਂ ਗਊਆਂ ਅਤੇ ਮਹੀਆਂ ਦੇ ਵਗ ਵਧਦੇ ਜਾਵਣ ਦਿਨੋਂ ਦਿਨ ਅਤੇ ਦਿਨ ਦਾ ਦੁਧ ਬਾਬੇ ਜੀ ਦੇ ਘਰ ਪਹੁੰਚਾਵੇ ਅਤੇ ਰਾਤ ਦਾ ਦੁਧ ਆਪਣੇ ਘਰ ਰਖੇ ਇਤਨੇ ਨੂੰ ਸਰਾਧਾਂ ਦੇ ਦਿਨ ਆਏ ਤਾਂ ਕਾਲੂ ਨੇ ਆਪਣੇ ਪਿਤਾ ਦਾ ਸਰਾਧ ਕੀਤਾ ਤਾਂ ਕਾਲੂ ਬ੍ਰਾਹਮਣਾਂ ਦੇ ਪੈਰ ਧੋਵਣ ਲੱਗਾ ਤਾਂ ਸ੍ਰੀ ਗੁਰੂ ਜੀ ਨੇ ਪੁਛਿਆ ਹੇ ਪਿਤਾ ਜੀ ਏਹ ਕਿਸ ਵਾਸਤੇ ਇਤਨਾ ਪ੍ਰਸਾਦਿ ਕੀਤਾ ਹੈ ਤਾਂ ਕਾਲੂ ਨੇ ਕਿਹਾ ਹੇ ਨਾਨਕ ਜੀ ਮੇਰੇ ਪਿਤਾ ਦਾ ਸਰਾਧ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪਿਤਾ ਜੀ ਜਬ ਲਗ ਵਾਸ਼ਨਾ ਬਧੀਆਂ ਹੋਈਆਂ ਹੈਨ ਸੋ ਤਬ ਲਗ ਪਿਤਰ ਨਰਕ ਸੁਰਗ ਭੋਗਤੇ ਹੈਨ ਅਜ ਏਹ ਪ੍ਰਾਣੀ ਵਾਸ਼ਨਾ ਤੇ ਨਿਰਵਾਸ ਹੋਤਾ ਹੈ ਤਬ ਪਿਤਰ ਭੀ ਮੁਕਤ ਹੋਤੇ ਹੈਂ ਜਿਸ ਤਰ੍ਹਾਂ ਲੜਕੇ ਦੇ ਹੱਥ ਵਿਚ ਗੁਡੀ ਦੀ ਡੋਰ ਹੁੰਦੀ ਹੈ ਤਾਂ ਪਿਛੇ ਚੰਦਾ ਡੋਰ ਮੇਂ ਪਾਵਤਾ ਹੈ ਗੁਡੀ ਨੂੰ ਜਾਇ ਪਹੁੰਚਦਾ ਹੈ ਸੋ ਜੇ ਡੋਰ ਟੁਟ ਜਾਂਦੀ ਹੈ ਤਾਂ ਗੁਡੀ ਵੀ ਚਲੀ ਜਾਂਦੀ ਹੈ ਤੈਸੇ ਹੀ ਜੇਹੜੇ ਅਗਿਆਨੀ ਹੈਨ ਸੋ ਉਨਕੇ ਮੋਹ ਦੀ ਡੋਰ ਪਿਤਰਾਂ

ਨੂੰ ਪਹੁੰਚਦੀ ਹੈ ਤਾਂ ਫੇਰ ਗੁਰੂ ਜੀ ਨੇ ਕਹਿਆ ਹੇ ਪਿਤਾ ਜੀ ਤੁਸੀਂ ਵਾਹਿਗੁਰੂ ਆਖਕੇ ਅੱਖੀਆਂ ਮੀਟੋ ਤਾਂ ਕਾਲੂ ਨੇ ਅੱਖੀਆਂ ਮੀਟੀਆਂ ਤਾਂ ਕਿਆ ਦੇਖੇ ਜੋ ਮੈਂ ਤਾਂ ਬੈਕੁੰਠ ਧਾਮ ਵਿਚ ਬੈਠਾ ਹਾਂ ਅਰ ਜੇਹੜੇ ਚਹੁ ਜੁਗਾਂ ਦੇ ਪਿਤਰ ਹੈਨ ਸੋ ਸਭ ਚਤੁਰਭੁਜ ਸਰੂਪ ਧਾਰੇ ਹੋਏ ਵਿਸ਼ਨੂੰ ਜੀ ਪਾਸ ਬੈਠੇ ਹਨ ਤਾਂ ਸਭ ਕਾਲੂ ਦੇ ਗਲ ਮਿਲੇ ਤਾਂ ਸਾਰਾ ਦਿਨ ਕਾਲੂ ਪਿਤਰਾਂ ਦੇ ਗਲ ਮਿਲਦਾ ਰਹਿਆ ਪਿਤਰਾਂ ਨੇ ਆਖਿਆ ਹੇ ਕਾਲੂ ਤੂੰ ਧੰਨ ਹੈਂ ਜੋ ਜਿਸਦੇ ਘਰ ਗੁਰੂ ਨਾਨਕ ਜੀ ਪੈਦਾ ਹੋਯਾ ਜੋ ਜਿਸਦੇ ਪਿਛੇ ਅਸਾਂ ਸਭਨਾਂ ਦਾ ਉਧਾਰ ਹੋਯਾ ਹੈ ਕਾਲੂ ਓਥੇ ਇਕ ਬਰਸ ਰਹਿਆ ਅਰ ਬੜੇ ਦਿਨ ਭੋਗ ਬੈਕੁੰਠ ਦੇ ਕਾਲੂ ਨੂੰ ਭੋਗਨ ਵਾਸਤੇ ਮਿਲੇ ਫੇਰ ਕਾਲੂ ਪਿਤਰਾਂ ਨੂੰ ਆਖਿਆ ਭਾਈ ਮੈਂ ਤਾਂ ਮਾਤ ਲੋਕ ਨੂੰ ਜਾਣਾ ਹੈ ਅਤੇ ਫੇਰ ਮੈਂ ਦੇਹ ਨੂੰ ਤਿਆਗ ਕਰਕੇ ਏਥੇ ਤੁਹਾਡੇ ਪਾਸ ਆਵਾਂਗਾ ਤਾਂ ਕਾਲੂ ਨੇ ਅਖੀਆਂ ਜਾਂ ਖੋਲ੍ਹੀਆਂ ਜਾਂ ਖੋਲ੍ਹਕਰ ਦੇਖੇ ਤਾਂ ਗੁਰੂ ਜੀ ਬੈਠੇ ਹੈਨ ਕਾਲੂ ਬ੍ਰਾਹਮਣਾਂ ਦੇ ਅਜੇ ਪੈਰ ਹੀ ਧੋਂਵਦਾ ਹੈ ਤਾਂ ਕਾਲੂ ਕਹਿਆ ਹੇ ਬੇਟਾ ਤੇਰੀ ਕਿਰਪਾ ਕਰਕੇ ਮੈਂ ਇਕ ਕੌਤਕ ਡਿੱਠਾ ਹੈ ਜੇ ਤੂੰ ਕਹੇਂ ਤਾਂ ਸਰਾਧ ਕਰੀਏ ਨਹੀਂ ਤਾਂ ਨਾ ਕਰੀਏ ਤਾਂ ਗੁਰੂ ਨਾਨਕ ਜੀ ਨੇ ਕਹਿਆ ਹੇ ਪਿਤਾ ਜੀ ਜੋ ਉਤਮ ਪੁਰਖ ਕਿਰਿਆ ਕਰਦੇ ਹਨ ਸੋ ਸਭਨਾਂ ਦੀ ਰਹੁਰਾਸ ਹੁੰਦੀ ਹੈ ਤਾਂ ਤੁਸੀਂ ਭੀ ਸਰਾਧ ਕਰੋ ਸਾਰੇ ਜਗਤ ਜੀ ਦੀ ਰੀਤ ਚਲੀ ਆਵੇ ਤਾਂ ਫੇਰ ਕਾਲੂ ਨੇ ਕਿਹਾ ਹੇ ਨਾਨਕ ਜੀ ਮੈਂ ਇਕ ਬਰਸ ਬੈਕੁੰਠ ਵਿਚ ਰਹਿ ਆਯਾ ਹਾਂ ਅਤੇ ਇਥੇ ਅਜੇ ਮੈਂ ਉਸੇ ਬ੍ਰਾਹਮਣ ਦੇ ਪੈਰ ਧੋਂਦਾ ਹਾਂ ਏਹ ਬਡੀ ਅਸਚਰਜ ਹੈ ਸ੍ਰੀ ਗੁਰੂ ਜੀ ਨੇ ਕਹਿਆ ਹੇ ਪਿਤਾ ਜੀ ਮਹਾਰਾਜ ਦੀ ਮਾਯਾ ਵਿਚ ਅਸਚਰਜ ਕੋਈ ਨਹੀਂ ਪਰ ਤੁਸੀਂ ਹੁਣ ਕਰਤਾਰ ਦਾ ਨਾਮ ਚਿਤ ਕਰੋ ਤਾਂ ਫੇਰ ਕਾਲੂ ਨੇ ਨਾਨਕ ਜੀ ਨੂੰ ਨਮਸਕਾਰ ਕੀਤੀ ਅਤੇ ਪ੍ਰਮੇਸ਼ਰ ਦਾ ਰੂਪ ਜਾਣਿਆਂ ਐਸੀ ਲੀਲ੍ਹਾ ਗੁਰੂ ਜੀ ਕਰਕੇ ਉਥੋਂ ਚਲਦੇ ਰਹੇ ਅਤੇ ਮਹਿਤਾ ਕਾਲੂ ਤੇ ਅੰਮਾਂ ਬੀਬੀ ਉਥੇ ਰਹੇ ॥੧੦੩॥

## ਅਗੇ ਸਾਖੀ ਰਾਮਤੀਰਥ ਪਰ ਏਕ ਬ੍ਰਾਹਮਣ ਨਾਲ ਹੋਈ

ਤਾਂ ਸ੍ਰੀ ਗੁਰੂ ਜੀ ਆਉਂਦੇ ਰਾਮਤੀਰਥ ਪਰ ਆਏ ਬੈਠੇ ਅਤੇ ਪੂਰਨਮਾਸ਼ੀ ਦੇ ਨ੍ਹਾਵਣ ਨੂੰ ਬਹੁਤ ਲੋਕ ਆਏ ਆਹੇ ਤਾਂ ਗੁਰੂ ਜੀ ਸੈਲ ਕਰਦੇ ਕਰਦੇ ਆਇਕੇ ਦੇਖਣ ਤਾਂ ਇਕ ਬ੍ਰਾਹਮਣ ਬੈਠਾ ਹੋਯਾ ਹੈਸੀ ਅਰ ਇਸ਼ਨਾਨ ਕਰਕੇ ਸਾਲਗ੍ਰਾਮ ਦੀ ਪ੍ਰਿਤਮਾ ਤਿਲਕ ਲਗਾਇਕੇ ਅਗੇ ਧਰੀ ਹੈ ਅਤੇ ਆਪ ਵੀ ਬਾਰਾਂ ਟਿਕੇ ਲਗਾਇ ਕਰ ਬੈਠਾ ਚਉਂਕੜੀ ਮਾਰਕਰ ਅਤੇ ਡੰਡੌਤ ਕਰਦਾ ਹੈ ਬਹੁਤ ਭਗਤੀ ਕਰਦਾ ਹੈ ਬਹੁਤ ਲੋਕਾਂ ਨੂੰ ਦਿਖਾਂਵਦਾ ਹੈ ਅਤੇ ਸਤਿਗੁਰ ਜੀ ਐਸੇ ਹੈਨ ਹੈ ਜੋ ਸਰਬ ਜੀਆਂ ਦੀ ਜਾਨਨਹਾਰੇ ਹੈਨ ਜਾਂ ਓਹ ਬ੍ਰਾਹਮਣ ਅੱਖੀਆਂ ਮੀਟ ਕਰ ਮਾਲਾ ਲਗਾ ਫੇਰਨ ਅਤੇ ਧਿਆਨ ਲਗਾ ਕਰਨ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਹੇ ਸੁਆਮੀ ਦਿਉਤਾ ਤੂੰ ਅੱਖਾਂ ਮੀਟ ਕਰ ਕਿਸਦਾ ਧਿਆਨ

ਕਰਦਾ ਹੈਂ ਤਾਂ ਗੁਰੂ ਜੀ ਨੇ ਕਹਿਆ ਹੇ ਤਪਾ ਜੀ ਮੈਂ ਸਾਲਗਰਾਮ ਦੀ ਪੂਜਾ ਕਰਦਾ ਹਾਂ ਤਾਂ ਗੁਰੂ ਜੀ ਨੇ ਕਹਿਆ ਸੁਆਮੀ ਜੀ ਜੋ ਮੂਰਤ ਹੈ ਸੋ ਤਾਂ ਤੇਰੇ ਅਗੇ ਧਰੀ ਹੈ ਅਤੇ ਤੂੰ ਅਖੀਂ ਮੀਟ ਕਰ ਧਿਆਨ ਕਿਸ ਦਾ ਕਰਦਾ ਹੈਂ ਤਾਂ ਬ੍ਰਾਹਮਣ ਨੇ ਆਖਿਆ ਤਪਾ ਜੀ ਮੈਨੂੰ ਧਿਆਨ ਕਰਨੇ ਕਰਕੇ ਤਿੰਨ ਲੋਕ ਨਜ਼ਰੀ ਆਂਵਦੇ ਹੈਨ ਤਾਂ ਗੁਰੂ ਜ਼ੀ ਨੇ ਆਖਿਆ ਹੇ ਮਿਸਰ ਜੀ ਤਿੰਨ ਲੋਕ ਵਿਚ ਜੋ ਵਰਤਾਰਾ ਵਰਤੀਦਾ ਹੈ ਸਭ ਤੈਨੂੰ ਨਜ਼ਰੀ ਆਂਵਦਾ ਹੈ ਤਾਂ ਬ੍ਰਾਹਮਣ ਨੇ ਕਿਹਾ ਤਪਾ ਜੀ ਮੈਨੂੰ ਸਭ ਕੁਝ ਨਜ਼ਰੀਂ ਆਂਵਦਾ ਹੈ ਏਹ ਬਾਤ ਕਹਿਕਰ ਬ੍ਰਾਹਮਣ ਨੇ ਅੱਖੀਆਂ ਮੀਟ ਛੱਡੀਆਂ ਤਾਂ ਸ੍ਰੀ ਗੁਰੂ ਜੀ ਨੇ ਇਕ ਗੁਪਤ ਸਿਖ ਕੋ ਹੁਕਮ ਕੀਤਾ ਜੋ ਤੂੰ ਇਸ ਬ੍ਰਾਹਮਣ ਦੇ ਅਗੋਂ ਸਾਲਗ ਰਾਮ ਦੀ ਪ੍ਰਿਤਮਾ ਉਠਾਇਕੇ ਲੈ ਜਾਹੁ ਤਾਂ ਬਾਬੇ ਜੀ ਦੇ ਹੁਕਮ ਕੋ ਪਾਇਕੇ ਗੁਪਤ ਸਿਖ ਉਸ ਬ੍ਰਾਹਮਣ ਦੇ ਅਗੋਂ ਸਭ ਕੁਛ ਪੂਜਾ ਦੇ ਸਮੇਤ ਠਾਕਰ ਉਠਾਇਕੇ ਲੈ ਗਿਆ ਜਾਂ ਬ੍ਰਾਹਮਣ ਨੇ ਅਖੀਂ ਖੋਲ੍ਹੀਆਂ ਤਾਂ ਕਿਆ ਦੇਖੇ ਜੋ ਠਾਕੁਰ ਦੀ ਪ੍ਰਿਤਮਾ ਅਗੇ ਨਹੀਂ ਤਾਂ ਬ੍ਰਾਹਮਣ ਲਗਾ ਵਿਰਲਾਪ ਕਰਨ ਤਾਂ ਦੇਖ ਕਰ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਹੇ ਸੁਆਮੀ ਦੇਵਤਾ ਅਸੀਂ ਕਿਉਂ ਰੋਂਦੇ ਹਾਂ ਤਾਂ ਬ੍ਰਾਹਮਣ ਨੇ ਕਿਹਾ ਜੇ ਤਪਾ ਜੀ ਠਾਕੁਰ ਦੀ ਪ੍ਰਿਤਮਾ ਸਣੇ ਸਭ ਕੁਝ ਮੇਰੇ ਅਗੇ ਤੇ ਕੋਈ ਲੈ ਗਿਆ ਹੈ ਤਾਂ ਗੁਰੂ ਜੀ ਆਖਿਆ ਹੇ ਸੁਆਮੀ ਦੇਵਤਾ ਤੈਨੂੰ ਧਿਆਨ ਕੀਤੇ ਤਿੰਨ ਲੋਕ ਨਜ਼ਰੀ ਆਉਂਦੇ ਹਨ ਸਭ ਕੁਝ ਤੈਨੂੰ ਦਿਸਦਾ ਹੈ ਅਤੇ ਜਿਥੇ ਕਿਥੇ ਹਨ ਤੂੰ ਦੇਖ ਲੈ ਤਾਂ ਉਸ ਬ੍ਰਾਹਮਣ ਆਪਣਾ ਸੱਚ ਮੰਨਿਆਂ ਤੇ ਆਖਣ ਲੱਗਾ ਤਪਾ ਜੀ ਮੈਂ ਤਾਂ ਆਪਣੇ ਪੇਟ ਵਾਸਤੇ ਝੂਠ ਬੋਲਦਾ ਸਾਂ ਅਤੇ ਇਸ ਝੂਠ ਬੋਲਣ ਕਰਕੇ ਮੈਂ ਟੁਕੜਾ ਖਾਂਵਦਾ ਸਾਂ ਅਰ ਇਸ ਮੂਰਤ ਪਰ ਮੇਰੀ ਗੁਜ਼ਰਾਨ ਹੁੰਦੀ ਸੀ ਪਰ ਜੀ ਹੁਣ ਸ੍ਰੀ ਗੋਬਿੰਦ ਜੀ ਕੇ ਅਰਥ ਜਿਨ ਕਿਨੇ ਮੂਰਤ ਲੀਤੀ ਹੈ ਸੋ ਤਿਸਦੇ ਪਾਸੋਂ ਮੈਨੂੰ ਦਿਵਾ ਦੇਵੋ ਜੀ ਤਾਂ ਬ੍ਰਾਹਮਣ ਖਰਾ ਨਿਮਾਣਾ ਹੋਯਾ ਲਗਾ ਬੇਨਤੀ ਕਰਨ ਤਾਂ ਗੁਰੂ ਜੀ ਦਿਆਲ ਹੋਏ ਤਾਂ ਬਾਬੇ ਜੀ ਕਿਹਾ ਦੇਵਤਾ ਜੀ ਤੂੰ ਝੂਠ ਬੋਲਣਾ ਛਡ ਦੇਵੇਂ ਤਾਂ ਸ੍ਰੀ ਪ੍ਰਮੇਸ਼ਰ ਜੀ ਤੈਨੂੰ ਏਵੇਂ ਹੀ ਰੋਟੀ ਪਹੁੰਚਾਵੇਗਾ ਤੂੰ ਝੂਠ ਨਾ ਬੋਲਿਆ ਕਰ ਸ੍ਰੀ ਰਾਮ ਜੀ ਕੋ ਸ਼ੁਧ ਆਤਮੇ ਜਪਿਆ ਕਰ ਤਾਂ ਬ੍ਰਾਹਮਣ ਨੇ ਕਿਹਾ ਹੇ ਤਪਾ ਜੀ ਜੇ ਤੂੰ ਕਿਰਪਾਲ ਹੋਵੇਂਗਾ ਤਾਂ ਮੈਂ ਝੂਠ ਨ ਬੋਲਾਂਗਾ ਅਤੇ ਸੁਣੋ ਜੀ ਝੂਠ ਬਗੈਰ ਰੋਟੀ ਭੀ ਨਹੀਂ ਚਲਦੀ ਤਾਂ ਗੁਰੂ ਨਾਨਕ ਜੀ ਕਿਹਾ ਹੇ ਸੁਆਮੀ ਦੇਵਤਾ ਤੂੰ ਝੂਠ ਕਿਉਂ ਆਖਦਾ ਹੈਂ ਸੋ ਮੈਂ ਅਖੀਂ ਮੀਟਦਾ ਹਾਂ ਮੈਨੂੰ ਤਿੰਨ ਲੋਕ ਨਜ਼ਰੀ ਆਂਵਦੇ ਹੈਨ ਅਰ ਜਿਥੇ ਤੂੰ ਬੈਠਾ ਹੈਂ ਤੇਰੇ ਪਿਛੇ ਮਾਲ ਧਨ ਦਬਿਆ ਪਿਆ ਹੈ ਸੋ ਉਸਦੀ ਤੈਨੂੰ ਖਬਰ ਹੈ ਹੀ ਨਹੀਂ ਤਾਂ ਬ੍ਰਾਹਮਣ ਨੇ ਕਿਹਾ ਤਪਾ ਜੀ ਮੈਨੂੰ ਕਿਆ ਖਬਰ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਹੇ ਸੁਆਮੀ ਦੇਵਤਾ ਤੂੰ ਉਠ ਕਰ ਧਰਤੀ ਖੋਦ ਤਾਂ ਬ੍ਰਾਹਮਣ ਨੇ ਧਰਤੀ ਖੋਦੀ ਤੇ ਕਿਆ ਦੇਖੇ ਜੋ ਬਹੁਤ ਹੀ ਧਨ ਪਿਆ ਹੈ ਤਾਂ ਬ੍ਰਾਹਮਣ ਨੇ ਆਇਕੇ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤਾਂ ਗੁਰੂ ਜੀ ਇਕ ਸ਼ਬਦ ਕਿਹਾ ॥ ਰਾਗ ਧਨਾਸਰੀ ਮਹਲਾ ੧ ਘਰੁ ੩ ॥

ਕਾਲ ਨਾਹੀ ਜੋਗ ਨਾਹੀ ਨਾਹੀ ਸਤ ਕਾ ਢਬ ॥ ਥਾਨਿਸਟ ਜਗ ਭਰਿਸਟ ਹੋਏ ਡੂਬਤਾ ਇਵ

ਜਗ ॥੧॥ ਕਲ ਮਹਿ ਰਾਮ ਨਾਮਾ ਸਾਰ ॥ ਅਖੀ ਤ ਮੀਟਹਿ ਨਾਕ ਪਕੜਹਿ ਠਗਨ ਕਉ ਸੰਸਾਰ ॥੧॥ ਰਹਾਉ ॥ ਆਟ ਸੇਤੀ ਨਾਕ ਪਕੜਹਿ ਸੂਝਤੇ ਤਿਨ ਲੋਅ ॥ ਮਗਰ ਪਾਛੈ ਕਛੁ ਨ ਸੂਝੈ ਏਹ ਪਦਮ ਅਲੋਇ ॥੨॥ ਖਤ੍ਰੀਆਂ ਤਾ ਧਰਮ ਛੋਡਿਆ ਮਲੇਖ ਭਾਖਿਆ ਗਹੀ ॥ ਸਿਸਟ ਸਭ ਇਕ ਵਰਣ ਹੋਈ ਧਰਮ ਕੀ ਗਤਿ ਰਹੀ ॥੩॥ ਅਸਟ ਸਾਜ ਪੁਰਾਨ ਸੋਧਹਿ ਕਰਹਿ ਬੇਦ ਅਭਿਆਸ ॥ ਬਿਨ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕ ਦਾਸ ॥੪॥ ਤਿਸਦਾ ਪ੍ਰਮਾਰਥ ਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਸੁਆਮੀ ਦੇਵਤਾ ਤੂੰ ਜੋ ਇਸ ਪੱਥਰ ਦੀ ਮੂਰਤ ਦਾ ਸੇਵਨ ਕਰਦਾ ਹੈਂ ਸੋ ਤਾਂ ਇਸ ਵਸ ਕਾਲ ਭੀ ਨਹੀਂ ਜੋ ਮਰਣ ਸੇ ਰੱਖ ਲੇਵੇ ਅਤੇ ਏਹ ਭੀ ਨਾਹੀਂ ਜੋ ਇਸਦੀ ਸੇਵਾ ਨਾ ਕੀਤੀ ਤਾਂ ਮਾਰੇ ਅਤੇ ਸੇਵਾ ਤੇ ਕੁਝ ਦੇਵੇ ਸੋ ਸੁਣੋ ਸੁਆਮੀ ਜੀ ਅੱਖੀਂ ਮੀਟਕੇ ਨੱਕ ਪਕੜ ਕੇ ਬੈਠ ਰਹੇ ਸੰਸਾਰ ਨੂੰ ਠਗਣ ਵਾਸਤੇ ਸੁਣ ਦੇਵਤਾ ਜੀ ਏਹ ਠੱਗੀ ਤੇਰੇ ਇਕ ਦਿਨ ਗਲ ਪਵੇਗੀ ਅਤੇ ਮੁਕਤਿ ਜੋ ਸ੍ਰੀ ਠਾਕੁਰ ਜੀ ਦੇ ਨਾਮ ਵਿਚ ਹੈ ਅਬ ਕਲੀ ਕਾਲ ਪਹਿਰੇ ਵਿਚ ਰਾਮ ਨਾਮ ਹੀ ਸਾਰ ਵਸਤ ਹੈ ਸੋ ਤੂੰ ਨਾਮ ਸਿਮਰਿਆ ਕਰ ਅਤੇ ਸੁਣੋ ਸੁਆਮੀ ਜੀ ਜੋ ਕੋਈ ਸ਼ੁਧ ਆਤਮੇ ਸ੍ਰੀ ਸਤਿਨਾਮ ਸਿਮਰੇਗਾ ਸੋ ਮੁਕਤ ਹੋਵੇਗਾ ਅਰ ਰਾਮਨਾਮ ਸਿਮਰੇ ਬਿਨਾ ਹੋਰ ਸੇਵਾ ਪੂਜਾ ਸਭ ਬਾਦ ਹੈ ਦੇਵੀ ਦੇਵ ਤਟ ਤੀਰਥ ਦੇਵਾਲੇ ਕਾ ਪੂਜਨ ਭੀ ਕਿਸੇ ਕੰਮ ਨਹੀਂ ਆਂਵਦਾ ਹੇ ਦੇਵਤਾ ਕਪਟ ਕਉ ਛਡਕੇ ਪੂਜਨ ਕਰ ਤਾਂ ਸਭ ਪ੍ਰਕਾਰ ਤੈਨੂੰ ਸੁਖ ਹੋਵੇਗਾ ਸ੍ਰੀ ਰਾਮ ਨਾਮ ਸਿਮਰ ਤੇਰਾ ਭਲਾ ਹੋਵੇਗਾ ਤਾਂ ਉਸ ਬ੍ਰਾਹਮਣ ਨੇ ਆਖਿਆ ਤਪਾ ਜੀ ਏਹ ਜੋ ਧਨ ਤੁਸਾਂ ਨੇ ਦਸਿਆ ਹੈ ਮੈਂ ਨੇ ਲੀਆ ਹੈ ਜੋ ਅਸਾਡਾ ਹੈ ਕਿ ਕਿਸੇ ਹੋਰ ਦਾ ਧਰਿਆ ਹੋਇਆ ਹੈ ਆਪ ਕਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੁਣੋ ਦੇਵਤਾ ਜੀ ਤੁਮ ਜੋ ਕਹਿੰਦੇ ਹੋ ਅੱਖੀਆਂ ਮੀਟਣ ਤੇ ਅਰ ਧਿਆਨ ਕਰਨੇ ਤੇ ਮੈਨੂੰ ਤਿੰਨੇ ਲੋਕ ਸੁਝਦੇ ਹੈਨ ਤਿੰਨ ਲੋਕ ਦਿਸਦੇ ਹਨ ਅਰ ਇਹ ਨਹੀਂ ਦਿਸਦਾ ਤੇਰੇ ਮਗਰ ਪੀਛੇ ਧਨ ਪਿਆ ਹੋਯਾ ਹੈ ਇਹਦੀ ਤੈਨੂੰ ਖਬਰ ਨਹੀਂ ਤਾਂ ਬ੍ਰਾਹਮਣ ਨੇ ਕਿਹਾ ਗੁਰੂ ਜੀ ਅਸੀਂ ਸਚੇ ਹੁੰਦੇ ਤਾਂ ਸਾਨੂੰ ਇਹ ਸੁਝੇ ਹੀ ਹਮ ਝੂਠੇ ਹੈਂ ਹਮਾਰੀ ਕਰਤੂਤ ਭੀ ਝੂਠੀ ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਹੇ ਸੁਆਮੀ ਜਿਤਨੀ ਮਾਯਾ ਇਸ ਦੁਨੀਆਂ ਵਿਚ ਹੈ ਸੋ ਸਭ ਇਸ ਧਰਤੀ ਵਿਚ ਦਬੀ ਹੈਗੀ ਅਰ ਖਾਧੀ ਕਿਸੇ ਨਹੀਂ ਨਾ ਕਿਸੇ ਹੰਢਾਈ ਹੈ ਚਾਰੇ ਜੁਗਾਂ ਵਿਚ ਮਾਯਾ ਇਕੱਠੀ ਕਰਕੇ ਦੱਬ ਗਏ ਹੈਨ ਅਤੇ ਖਾਧਾ ਅੰਨ ਅਤੇ ਪੀਤਾ ਪਾਣੀ ਹੰਢਾਇਆ ਕਪੜਾ ਨ ਕਿਸੇ ਸੋਨਾ ਹੀ ਖਾਧਾ ਹੈ ਨ ਕਿਸੇ ਰੁਪਾ ਖਾਧਾ ਨ ਕਿਸੇ ਤਾਂਬਾ ਹੀ ਖਾਧਾ ਹੈ ਸੋ ਇਹ ਚਲਣ ਜਗਤ ਵਿਚ ਮਾਯਾ ਦਾ ਕਰ ਦਿਤਾ ਹੈ ਸੋ ਇਉਂ ਕਰਕੇ ਬਿਉਹਾਰ ਚਲਦਾ ਹੈ ਅਰ ਸੁਣ ਸੁਆਮੀ ਦੇਵਤਾ ਜੋ ਪ੍ਰਮੇਸ਼ਰ ਕੇ ਭਗਤ ਹਨ ਸੋ ਪਰਉਪਕਾਰੀ ਹਨ ਤਿਨ ਕੀ ਦਿੱਬ ਦ੍ਰਿਸ਼ਟਿ ਹੈ ਉਹਨਾਂ ਦੀ ਚਰਮ ਦ੍ਰਿਸ਼ਟ ਨਾਹੀਂ ਅਤੇ ਸਚਿਆਰ ਸਾਧਾਂ ਕੋ ਸਭ ਕੁਛ ਸੁਝਦਾ ਹੈ ਜੋ ਏਥੇ ਏਹ ਹੈ ਤੇ ਏਥੇ ਇਹ ਕੁਝ ਹੈ ਓਹ ਸਰਬ ਜੀਵਾਂ ਕੇ ਰਿਦੇ ਕੀ ਜਾਣਤੇ ਹੈਂ ਪਰ ਕਹਿੰਦੇ ਕਿਸੇ ਨੂੰ ਕੁਛ ਨਾਹੀਂ ਉਨ ਕੀ ਆਪਣੇ ਰਿਦੇ ਵਿਖੇ ਪਰਗਾਸ ਹੈ ਜਿਸ ਕੋ ਪਰਮੇਸ਼ਰ ਦਇਆਲ ਹੋਇ ਕਰ ਸਮਾਈ ਬਖਸ਼ਤਾ ਹੈ ਸੋਈ ਇਸ ਬਾਤ

ਕੋ ਜਾਣਤਾ ਹੈ ਔਰ ਕੋਈ ਨਹੀਂ ਜਾਣਤਾ ਤਾਂ ਉਸ ਬ੍ਰਾਹਮਣ ਨੇ ਬੇਨਤੀ ਕੀਤੀ ਹੇ ਬਾਬਾ ਜੀ ਜਿਤਨਾ ਸੰਸਾਰ ਹੈ ਸਭ ਮਾਯਾ ਹੀ ਕਉ ਚਾਹੁੰਦਾ ਹੈ ਪ੍ਰਮੇਸ਼ਰ ਕੋ ਤੋ ਕੋਈ ਨਹੀਂ ਸਿਮਰਤਾ ਤਿਨਕੀ ਕਿਆ ਗਤਿ ਹੋਵੇਗੀ ਤਾਂ ਗੁਰੂ ਜੀ ਆਖਿਆ ਹੇ ਸੁਆਮੀ ਜੀ ਕਲਜੁਗ ਵਿਚ ਖੱਤ੍ਰੀ ਬ੍ਰਾਹਮਣ ਸੰਸਾਰ ਵਿਚ ਸੁਖੀ ਹੈਸਨ ਸੋ ਤਿਨਾਂ ਨੇ ਤਾਂ ਆਪਣਾ ਧਰਮ ਛਡ ਦਿਤਾ ਹੈ ਅਰ ਪਾਪ ਬੁਧ ਪਕੜੀ ਹੈ ਸੋ ਕੌਣ ਕੌਣ ਪਾਪ ਕਰਦੇ ਹਨ ਇਕ ਬੇਟੀਆਂ ਦਾ ਦਰਬ ਲੈਣਾ ਸੋ ਬਡਾ ਹੀ ਪਾਪ ਹੈ ਦੂਸਰਾ ਖੱਤ੍ਰੀ ਬ੍ਰਾਹਮਣ ਹੋਇ ਕੇ ਤੁਰਕਾਂ ਨਾਲ ਮਿਲਕੇ ਆਪਣੇ ਬਣਜ ਬਿਵਹਾਰ ਕਰਦੇ ਹੈਂ ਤੁਰਕਾਂ ਦੀ ਭਾਖਾ ਬੋਲਦੇ ਹੈਨ ਏਹ ਭੀ ਅਤਯੰਤ ਪਾਪ ਹੈ ਤੀਜਾ ਪਰਾਈ ਇਸਤ੍ਰੀ ਨਾਲ ਰਸ ਰੀਤ ਦੀਆਂ ਬਾਤਾਂ ਕਰਦੇ ਹੈਨ ਅਰ ਪਰਾਈ ਨਿੰਦਿਆ ਕਰਨੀ ਬੇਨਹੱਕ ਏਹ ਭੀ ਮਹਾਂ ਪਾਪਾਂ ਦੇ ਸਿਰ ਪਾਪ ਹੈ ਅਤੇ ਜਿਥੇ ਪਰਮੇਸ਼ਰ ਦਾ ਜਸ ਉਚਾਰਨ ਹੁੰਦਾ ਹੋਵੇ ਓਥੇ ਆਇ ਕਰ ਬਿਉਹਾਰ ਦੀ ਬਾਤ ਚਲਾਇ ਦੇਣੀ ਸੋ ਭੀ ਮਹਾਂ ਪਾਪ ਹੈ ਜੈਸੇ ਮਹਾਤਮਾ ਨੇ ਕਿਹਾ ਹੈ—

ਪਾਪੀ ਭਗਤ ਨ ਭਾਵਈ ਹਰਿ ਪੂਜਾ ਨ ਸੁਹਾਇ ॥ ਮਾਖੀ ਚੰਦਨ ਪਰਹਰੈ ਜਹ ਬਿਗੰਧ ਤਹ ਜਾਇ ॥ ਧਰਮ ਕਰ ਰਹੀ ਸਾਕਤਾ ਸਾਧੂ ਮਿਲੈ ਨਿਸੰਗ ॥ ਮੁਕਤ ਪਦਾਰਥ ਪਾਈਐ ਨਾਨਕ ਪਵੈ ਨ ਭੰਗ ॥

ਫੇਰ ਬ੍ਰਾਹਮਣ ਨੇ ਕਿਹਾ ਹੇ ਪਾਤਸ਼ਾਹ ਜੀ ਕਲਜੁਗ ਵਿਚ ਐਸਾ ਹੀ ਵਰਤਾਰਾ ਵਰਤਦਾ ਹੈ ਜੀਪਰ ਜੀ ਸ੍ਰੀ ਰਾਮਨਾਮ ਦੇ ਭਜਨ ਬਿਨਾ ਕੋਈ ਭੀ ਉਪਾਉ ਛੁਟਨ ਦਾ ਹੈ ਯਾ ਨਹੀਂ ਨਾਮ ਦੇ ਸਿਮਰਨ ਕਰਕੇ ਛੁਟੀਐਂਗਾ ਸੋ ਮੈਨੂੰ ਆਖੋ ਤਾਂ ਗੁਰੂ ਜੀ ਕਹਿਆ ਹੇ ਸੁਆਮੀ ਸ੍ਰੀ ਪਰਮੇਸ਼ਰ ਜੀ ਦੇ ਨਾਮ ਬਿਨਾ ਮੁਕਤਿ ਕਦੇ ਭੀ ਨਹੀਂ ਹੋਈ ਦਾ ਤਾਂ ਗੁਰੂ ਜੀ ਨੇ ਸਲੋਕ ਕਿਹਾ ॥

ਕੀਰਤਨ ਮੈਂ ਚਿਤ ਲਾਵੈ ਨਿਤ ਊਪਜੈ ਮਨ ਪਰਤੀਤ ਪਿਆਰ ॥ ਸਗਲ ਪਾਪ ਕਾ ਨਾਸ ਹੋਇ ਮੁਖ ਊਜਲ ਹਰਿ ਦੁਆਰ ॥੧॥ ਬਿਨ ਸਿਮਰਨ ਜੋ ਜੀਵਨਾ ਬਿਰਥੇ ਸਾਸ ਪਰਾਲ ॥ ਨਾਨਕ ਹਰਿ ਕਾ ਸਿਮਰਨ ਸਾਰ ਹੈ ਹੋਰ ਛਾਡ ਸਗਲ ਜੰਜਾਲ ॥

ਏਹ ਸਲੋਕ ਸੁਣਕੇ ਓਹ ਪੰਡਿਤ ਗੁਰੂ ਜੀ ਕਾ ਸਿਖ ਹੋਯਾ ਅਰ ਗੁਰੂ ਜੀ ਦੀ ਚਰਨੀਂ ਲੱਗਾ ਅਰ ਗੁਰੂ ਗੁਰੂ ਜਪਣੇ ਲੱਗਾ ਤਾਂ ਸ੍ਰੀ ਗੁਰੂ ਜੀ ਨੇ ਗੁਪਤ ਸਿਖ ਪਾਸੋਂ ਉਸ ਨੂੰ ਠਾਕੁਰ ਕੀ ਪ੍ਰਿਤਮਾ ਮੰਗਾਇ ਦਿਤੀ ਅਤੇ ਕਿਹਾ ਹੇ ਸੁਆਮੀ ਜੀ ਅਸਾਂ ਤੈਨੂੰ ਪਰਮੇਸ਼ਰ ਜੀ ਪਾਸੋਂ ਮਾਲ ਧਨ ਰਜਕੇ ਦਿਤਾ ਦਿਵਾ ਹੈ ਸੋ ਤੂੰ ਏਹ ਖਾ ਅਤੇ ਪਹਿਰ ਰਾਤ ਤੇ ਪਰਮੇਸ਼ਰ ਜੀ ਕਾ ਨਾਮ ਸ਼ੁਧ ਆਤਮੈ ਹੋਇ ਕਰ ਸਿਮਰਹੁ ਦੇਵਤਾ ਜੀ ਜਿਨਕੇ ਆਤਮੇ ਅੰਦਰ ਸਤ ਹੈ ਤਿਨਾਂ ਕੋ ਸਚ ਮਿਲਿਆ ਜਬ ਸਚੇ ਸਿਉਂ ਮਿਲਿਆ ਤਬ ਦੁਨੀਆਂ ਕਚ ਨਿਕਚ ਤਾਂ ਉਸ ਬ੍ਰਾਹਮਣ ਨੇ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਉਸ ਬ੍ਰਾਹਮਣ ਨੂੰ ਸਿਖ ਕਰਕੇ ਓਥੋਂ ਵਿਦਿਆ ਹੋਇ ਕਰ ਕਰਤਾਰ ਪੁਰ ਆਏ ॥ ਬੋਲੋ ਭਾਈ ਜੀ ਵਾਹਿਗੁਰੂ ॥੧੦੪॥

# ਅਗੇ ਸਾਖੀ ਇਕ ਬ੍ਰਹਮਚਾਰੀ ਦੇ ਨਾਲ ਹੋਈ

ਤਾਂ ਇਕ ਦਿਨ ਸ੍ਰੀ ਗੁਰੂ ਜੀ ਕਰਤਾਰ ਪੁਰ ਬੈਠੇ ਹੋਏ ਸਨ ਅਤੇ ਇਕ ਅਚਾਰੀ ਬ੍ਰਾਹਮਣ ਖੁਧਿਆਰਥੀ ਨੇ ਆਣਕੇ ਸ੍ਰੀ ਗੁਰੂ ਜੀ ਨੂੰ ਅਸ਼ੀਰਬਾਦ ਆਇ ਕੀਤੀ ਅਤੇ ਸ੍ਰੀ ਗੁਰੂ ਜੀ ਰਸੋਈ ਵਿਚ ਬੈਠੇ ਸੇ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਆਓ ਸੁਆਮੀ ਦੇਵਤਾ ਪ੍ਰਸ਼ਾਦ ਤਿਆਰ ਹੈ ਤਾਂ ਉਸ ਬ੍ਰਾਹਮਣ ਕਿਹਾ ਹੇ ਮਹਾਰਾਜ ਜੀ ਮੈਂ ਇਸ ਧਰਤੀ ਦੀ ਕਰੀ ਹੋਈ ਰਸੋਈ ਨਹੀਂ ਖਾਂਦਾ ਅਤੇ ਮੈਂ ਹੱਥ ਭਰ ਧਰਤੀ ਹੋਰ ਖੋਦਾਂਗਾ ਅਤੇ ਚੌਕਾ ਦੇਵਾਂਗਾ ਅਤੇ ਲਕੜੀਆਂ ਧੋਇ ਕੇ ਚਉਂਕੇ ਵਿਚ ਲੇਵਾਂਗਾ ਅਤੇ ਆਪਣੀ ਹਥੀਂ ਰਸੋਈ ਕਰਕੇ ਖਾਵਾਂਗਾ ਤਾਂ ਸ੍ਰੀ ਗੁਰੂ ਜੀ ਨੇ ਉਸੀ ਮਿਸ਼ਰ ਨੂੰ ਅੰਨ ਕੋਰਾ ਹੀ ਦਿਤਾ ਤਾਂ ਓਹ ਪੰਡਤ ਅਨਾਜ ਕੋਰਾ ਹੀ ਲੈਕਰ ਬਾਹਰ ਗਿਆ ਤਾਂ ਜਾਇ ਕਰ ਧਰਤੀ ਖੋਦਣ ਲਗਾ ਤਾਂ ਜਿਥੇ ਧਰਤੀ ਖੋਦੇ ਉਥੋਂ ਹਡੀਆਂ ਨਿਕਲੇ ਤਾਂ ਸਾਰਾ ਦਿਨ ਧਰਤੀ ਖੋਦਦਾ ਹੀ ਫਿਰਿਆ ਜਾਂ ਫੇਰ ਭੁਖ ਨਾਲ ਆਤਰ ਹੋਯਾ ਤਾਂ ਗੁਰੂ ਬਾਬੇ ਜੀ ਦੀ ਪੈਰੀਂ ਆਣ ਪਿਆ ਅਰ ਕਹਿਣ ਲਗਾ ਗੁਰੂ ਜੀ ਮੈਂ ਭੁਖਾ ਹਾਂ ਮੈਨੂੰ ਆਪ ਦੀ ਰਸੋਈ ਦਾ ਪ੍ਰਸਾਦਿ ਮਿਲੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸੁਆਮੀ ਦੇਵਤਾ ਜੀ ਓਹ ਸਮਾਂ ਹੁਣ ਬੀਤ ਗਿਆ ਹੈ ਪਰੰਤੂ ਵਾਹਿਗੁਰੂ ਆਖਕੇ ਰਸੋਈ ਜਾ ਕਰ ਬਣਾਏ ਖਾਹ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਕਿਹਾ ਪੰਡਤ ਕੇ ਪ੍ਰਥਾਇ ॥ ਰਾਗ ਬਸੰਤ ਮਹਲਾ ੧ ॥

ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁ ਬਿਸਤਾਰ ॥ ਗੰਗਾ ਕਾ ਉਦਕ ਕਰੰਤੇ ਕੀ ਆਗ ॥ ਗਰੜਾ ਖਾਣਾ ਦੁਧ ਸਿਉ ਗਾਡ ॥੧॥ ਰੇ ਮਨ ਲੇਖੈ ਕਬਹੂੰ ਨ ਪਾਇ ॥ ਜਾਮਿ ਨ ਭੀਜਹਿ ਸਾਚੈ ਨਾਇ ॥੧॥ ਰਹਾਉ ॥ ਦਸ ਅਠ ਲੀਖੇ ਹੋਵੈ ਪਾਸ ॥ ਚਾਰੇ ਵੇਦ ਮੁਖਾਗਰ ਪਾਠ ॥ ਪੁਰਬੀ ਨਾਵੈ ਵਰਨਾ ਕੀ ਦਾਤ ॥ ਵਰਤ ਨੇਮ ਕਰੇ ਦਿਨ ਰਾਤ ॥੨॥ ਕਾਜੀ ਮੁਲਾ ਹੋਵੈ ਸੇਖ ॥ ਜੋਗੀ ਜੰਗਮ ਭਗਵੇ ਭੇਖ ॥ ਕੋ ਗਿਰਹੀ ਕਰਮਾ ਕੀ ਸੰਧ ॥ ਬਿਨ ਬੂਝੇ ਸਭ ਖੜੀਅਸ ਬੰਧ ॥੩॥ ਜੇਤੇ ਜੀਅ ਲਿਖੀ ਸਿਰ ਕਾਰ ॥ ਕਰਣੀ ਉਪਰ ਹੋਵਗ ਸਾਰ ॥ ਹੁਕਮ ਕਰਹਿ ਮੂਰਖ ਗਵਾਰ ॥ ਨਾਨਕ ਸਾਚੇ ਕੇ ਸਿਫਤ ਭੰਡਾਰ ॥੪॥

ਇਹ ਸ਼ਬਦ ਸੁਣਕਰ ਬ੍ਰਾਹਮਣ ਨੇ ਸ੍ਰੀ ਗੁਰੂ ਜੀ ਦੇ ਅਗੇ ਮਥਾ ਟੇਕਿਆ ਫੇਰ ਕਿਹਾ ਗੁਰੂ ਜੀ ਮੈਨੂੰ ਸਿਖ ਆਪਣਾ ਕਰੋ ਤਾਂ ਗੁਰੂ ਜੀ ਇਕ ਸਲੋਕ ਆਖਿਆ ॥

ਸਲੋਕ ਮਹਲਾ ੧ ॥ ਸਚ ਸੰਜਮ ਕਰਣੀ ਕਾਰਾ ਨਾਵਣ ਨਾਮ ਜਪੇਹੀ ॥ ਨਾਨਕ ਅਗੈ ਉਤਮ ਸੇਈ ਜਿ ਪਾਪਾਂ ਪੰਧ ਨ ਦੇਹੀ ॥

ਹੇ ਬ੍ਰਹਮਚਾਰੀ ਜੀ ਇਸ ਪ੍ਰਕਾਰ ਦਾ ਚਉਕਾ ਕਰੋ ਅਰ ਰਿਦੇ ਦੀ ਮਲੀਨਤਾ ਦੂਰ ਹੋਵੈ ਤਾਂ ਕਦੇ ਭੀ ਨਾ ਭਿਟੇ ਜਾਵੋਗੇ ਏਹ ਸੁਣਕੇ ਬ੍ਰਹਮਚਾਰੀ ਗੁਰੂ ਜੀ ਦਾ ਸਿਖ ਹੋਯਾ ਲਗਾ ਪਰਮੇਸ਼ਰ ਜੀ ਦਾ ਭਜਨ ਕਰਨ ॥ ਬੋਲੋ ਜੀ ਵਾਹਿਗੁਰੂ ॥੧੦੫॥

# ਅਗੇ ਸਾਖੀ ਦੁਨੀ ਚੰਦ ਖੱਤ੍ਰੀ ਨਾਲ ਹੋਈ

ਗੁਰੂ ਜੀ ਇਕਸ ਦਿਨ ਕਿਸੇ ਗਰਾਂਇ ਵਿਖੇ ਜਾਇ ਬੈਠੇ ਆਹੇ ਤਾਂ ਓਥੇ ਇਕ ਖੱਤ੍ਰੀ ਲਾਹੌਰ ਦੀ ਤਸੀਲ ਦਾ ਰਹਿੰਦਾ ਸੀ ਬਡ਼ਾ ਧਨਾਢ ਸੀ ਉਸ ਦੇ ਬੂਹੇ ਉਪਰ ਸਤ ਧੁਜਾਂ ਲਗੀਆਂ ਹੋਈਆਂ ਹੈ ਲੱਖ ਰੁਪਏ ਦੀਆਂ ਸਨ ਉਸ ਨੇ ਸੁਣਿਆਂ ਜੋ ਇਥੇ ਗੁਰੂ ਬਾਬਾ ਨਾਨਕ ਜੀ ਆਇਆ ਤਾਂ ਦੁਨੀ ਚੰਦ ਸ੍ਰੀ ਗੁਰੂ ਜੀ ਦੇ ਪਾਸ ਆਇਆ ਬਡਾ ਆਦਰ ਭਾਉ ਕਰਕੇ ਗੁਰੂ ਜੀ ਨੂੰ ਘਰ ਲੈ ਗਿਆ ਤਾਂ ਉਸ ਦਿਨ ਓਹਦੇ ਘਰ ਮੇਂ ਸਰਾਧ ਸੀ ਦੁਨੀਚੰਦ ਨੇ ਦੁਧ ਦਹੀਂ ਸਭ ਵਸਤੂ ਮੰਗਾਇਕੇ ਬ੍ਰਾਹਮਣ ਜਿਵਾਏ ਹੈਸਨ ਤਾਂ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਪੁਛਿਆ ਹੇ ਦੁਨੀ ਚੰਦ ਅਜ ਤੇਰੇ ਘਰ ਵਿਚ ਕਿਆ ਹੈ ਤਾਂ ਦੁਨੀਚੰਦ ਨੇ ਆਖਿਆ ਗੁਰੂ ਜੀ ਅਜ ਮੇਰੇ ਪਿਤਾ ਦਾ ਸਰਾਧ ਹੈ ਤਿਸਦੇ ਨਮਿਤ ਮੈਂ ਸਉ ਬ੍ਰਾਹਮਣ ਜਿਵਾਯਾ ਹੈ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਹੇ ਦੁਨੀਚੰਦ ਅੱਜ ਤੇਰੇ ਪਿਤਾ ਕੋ ਤੀਸਰਾ ਦਿਨ ਹੋਯਾ ਹੈ ਭੁਖਿਆਂ ਨੂੰ ਅਰ ਤੂੰ ਕਹਿੰਦਾ ਹੈਂ ਜੋ ਮੈਂ ਸਉ ਬ੍ਰਾਹਮਣ ਉਸ ਦੇ ਨਮਿਤ ਜਿਵਾਯਾ ਹੈ ਤਾਂ ਦੁਨੀਚੰਦ ਨੇ ਆਖਿਆ ਗੁਰੂ ਜੀ ਓਹ ਕਿਥੇ ਹੈ ਤਾਂ ਗੁਰੂ ਜੀ ਨੇ ਆਖਿਆ ਦੁਨੀਚੰਦ ਜੀ ਇਸ ਜਗਾ ਥੀਂ ਪੰਜਾਂ ਕੋਹਾਂ ਤੇ ਇਕ ਮਲ੍ਹਾ ਹੈ ਓਸ ਮਲ੍ਹੇ ਵਿਚ ਬਘਿਆੜ ਦੇ ਰੂਪ ਭੁਖਾ ਬੈਠਾ ਹੈ ਤੂੰ ਓਥੇ ਪ੍ਰਸ਼ਾਦਿ ਲੈਜਾਹ ਪਰ ਡਰੀਂ ਨਹੀਂ ਅਤੇ ਤੇਰੇ ਜਾਣੇ ਨਾਲ ਉਸ ਦੀ ਮਨੁਖ ਬੁਧੀ ਹੋਇ ਆਵੇਗੀ ਅਰ ਪ੍ਰਸ਼ਾਦਿ ਖਾਵੇਗਾ ਤਾਂ ਦੁਨੀਚੰਦ ਪ੍ਰਸ਼ਾਦਿ ਲੈਕਰ ਓਥੇ ਗਿਆ ਜੰਗਲ ਦੇ ਵਿਚ ਦੇਖੇ ਤਾਂ ਇਕ ਮਲ੍ਹੇ ਦੇ ਝਾੜ ਤਲੇ ਬਿਆਕੁਲ ਹੋਯਾ ਹੋਯਾ ਬੈਠਾ ਹੈ ਪਾਸ ਬੈਠ ਕੇ ਪ੍ਰਸ਼ਾਦਿ ਅਗੇ ਰਖਿਆ ਅਤੇ ਉਸ ਦੀ ਪੈਰੀਂ ਪਿਆ ਦੁਨੀਚੰਦ ਨੇ ਮੁਖ ਥੀਂ ਕਹਿਆ ਹੇ ਪਿਤਾ ਜੀ ਮੈਂ ਤਾਂ ਤੇਰੇ ਨਾਮ ਦਾ ਸੌ ਬ੍ਰਾਹਮਣ ਖੁਲਾਯਾ ਹੈ ਸ੍ਰੀ ਬਾਬੇ ਜੀ ਦੇ ਬਚਨ ਸੁਣਕਰ ਉਸ ਦੀ ਮਾਨੁਖ ਬੁਧ ਹੋਇ ਆਈ ਤਾਂ ਦੁਨੀਚੰਦ ਆਖਿਆ ਹੇ ਪਿਤਾ ਜੀ ਤੁਮ ਤੋ ਬੜੇ ਉਤਮ ਲੋਕ ਥੇ ਸੁਭ ਕਰਮੀ ਥੇ ਏਹ ਬਘਿਆੜ ਕੀ ਦੇਹ ਤੁਸਾਂ ਕਿਉਂ ਪਾਈ ਤਾਂ ਏਹ ਸੁਣ ਕਰ ਉਸ ਨੇ ਆਖਿਆ ਹੇ ਪੁਤ੍ਰ ਏਹ ਮੇਰੀ ਦਸ਼ਾ ਇਸ ਕਰਕੇ ਹੋਈ ਹੈ ਜੋ ਮੈਨੂੰ ਪੂਰਾ ਗੁਰੂ ਨਹੀਂ ਮਿਲਿਆ ਆਹਾ ਅਤੇ ਜਦ ਮੇਰੇ ਅੰਤ ਕਾ ਸਮਾਂ ਥਾ ਉਸ ਵੇਲੇ ਮੇਰੇ ਆਸ ਪਾਸ ਕਿਸੇ ਨੇ ਮਾਸ ਰਿੰਨਿਆਂ ਸੀ ਉਸਦੀ ਵਾਸ਼ਨਾ ਮੈਨੂੰ ਪਹੁੰਚੀ ਤਉ ਮੇਰਾ ਜੀਉ ਉਸ ਦੇ ਖਾਣੇ ਨੂੰ ਲੋਚਿਆ ਥਾ ਇਸ ਕਰਕੇ ਮੁਝ ਕਉ ਏਹ ਜਨਮ ਮਿਲਿਆ ਹੈ ਇਸੀ ਤੇ ਹੇ ਪੁਤ੍ਰ ਤੁਝ ਕਉ ਭੀ ਏਹੀ ਚਾਹੀਏ ਜੋ ਪੂਰੇ ਗੁਰੂ ਕਉ ਮਿਲ ਕਰ ਆਪਣਾ ਜਨਮ ਸੁਧਾਰ ਲੇਹੁ ਓਹ ਭੋਜਨ ਉਸ ਨੇ ਖਾਧਾ ਤਾਂ ਦੁਨੀਚੰਦ ਉਠ ਕਰ ਆਪਣੇ ਘਰ ਨੂੰ ਆਯਾ ਆਇ ਕਰ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਅਰ ਪਿਤਾ ਦੀ ਦਸ਼ਾ ਦੇਖਕੇ ਬੜਾ ਭੈ ਭੀਤ ਹੋਯਾ ਗੁਰੂ ਜੀ ਦੇ ਪਾਸ ਅਰਜ਼ ਕੀਤੀਓਸ ਹੇ ਸਤਿਗੁਰੂ ਜੀ ਏਹ ਸੱਤ ਲਖ ਰੁਪਯਾ ਮੇਰੇ ਪਾਸ ਹੈ ਕਿਰਪਾ ਕਰਕੇ ਏਹ ਦਯਾ ਕਰੋ ਮੇਰੇ ਉਪਰ ਜੋ ਇਸ ਦੇ ਵਿਚ ਮੇਰਾ ਧਿਆਨ ਰਹੇਗਾ ਤਾਂ ਮੇਰੇ ਗਤਿ ਕੀ ਜਾਣੀਏ ਕਿਸ ਤਰਾਂ ਹੋਵੇਗੀ ਹੇ ਪ੍ਰਭੂ ਜੀ ਏਹ ਅਗਲੀ ਦਰਗਾਹ ਵਿਚ

ਮੇਰਾ ਕਿਆ ਹਾਲ ਕਰੇਗੀ ਏਸ ਮਾਯਾ ਕੋ ਮੇਰੇ ਸਾਥ ਪ੍ਰਲੋਕ ਵਿਚ ਜਾਨੇ ਕਾ ਯਤਨ ਦਸੋ ਜਿਸ ਕਰਕੇ ਏਹ ਲੋਕ ਪ੍ਰਲੋਕ ਵਿਚ ਸਹਾਇਕ ਹੋਵੇ ਮਹਾਰਾਜ ਮੇਰੇ ਪਰ ਦਯਾ ਕਰੋ ਏਤਨਾ ਕਹਿ ਕੇ ਗੁਰੂ ਜੀ ਕੀ ਚਰਨੀਂ ਲਗਾ ਬੜਾ ਅਧੀਨ ਦੇਖਕੇ ਸਾਹਿਬ ਗੁਰੂ ਨਾਨਕ ਜੀ ਦੇ ਮਨ ਮੇਹਰ ਆਈ ਤੇ ਕਹਿਓ ਨੇ ਹੇ ਦੂਨੀਚੰਦ ਏਸ ਮਾਯਾ ਨੂੰ ਪ੍ਰਮੇਸ਼ਰ ਦੇ ਅਰਥ ਸੰਤਾਂ ਸਾਧਾਂ ਪ੍ਰਮੇਸ਼ਰ ਦੇ ਪਿਆਰਿਆਂ ਕੋ ਖਵਾਇ ਦੇਹ ਇਸ ਬਾਤ ਦੇ ਜਾਮਨ ਅਸੀਂ ਹਾਂ ਇਹ ਕਾਰਜ ਕਰਨੇ ਕਰ ਤੇਰੇ ਨਾਲ ਚਲੇਗੀ ਮਾਯਾ ਕੇ ਪਰਥਾਇ ਗੁਰੂ ਜੀ ਨੇ ਸ਼ਬਦ ਕਹਿਆ ॥ ਸਿਰੀ ਰਾਗ ਮਹਲਾ ੧ ॥ ਮਛਲੀ ਜਾਲ ਨ ਜਾਣਿਆ ਸਰ ਖਾਰਾ ਅਸਗਾਹ ॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ਕੀਤੇ ਕਾਰਣ ਪਾਕੜੀ ਕਾਲ ਨ ਟਲੈ ਸਿਰਾਹੁ ॥ ੧॥ ਭਾਈ ਰੇ ਇਉ ਸਿਰ ਜਾਣਹੁ ਕਾਲ ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲ ॥੧॥ ਰਹਾਉ ॥ ਸਭ ਜਗ ਬਾਧੋ ਕਾਲ ਕੋ ਬਿਨ ਗੁਰ ਕਾਲ ਅਫਾਰ ॥ ਸਚਿ ਰਤੇ ਸੇ ਉਬਰੇ ਦੁਬਿਧਾ ਛੋਡ ਵਿਕਾਰ ॥ ਹਉ ਤਿਸਕੈ ਬਲਿਹਾਰਣੈ ਦਰਿ ਸਚੇ ਸਚਿਆਰ ॥੨॥ ਸੀਚਾਨੇ ਜਿਉ ਪੰਖੀਆ ਜਾਲੀ ਬਧਕ ਹਾਥ ॥ ਗੁਰ ਰਾਖੇ ਸੇ ਉਬਰੇ ਹੋਰ ਫਾਥੇ ਚੋਗੈ ਸਾਥ ॥ ਬਿਨ ਨਾਵੈ ਚੁਣ ਸੁਟੀਅਹਿ ਕੋਈ ਨ ਸੰਗੀ ਸਾਥ ॥੩॥ ਸਚੋ ਸਚਾ ਆਖੀਐ ਸਚੋ ਸਚਾ ਥਾਨ ॥ ਜਿਨੀ ਸਚਾ ਮੰਨਿਆ ਤਿਨ ਮਨ ਸਚਿ ਧਿਆਨ ॥ ਮਨਮੁਖ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨ ॥੪॥ ਸਤਿਗੁਰ ਅਗੇ ਅਰਦਾਸ ਕਰ ਸਾਜਨ ਦੇਹ ਮਿਲਾਇ ॥ ਸਾਜਨ ਮਿਲਿਅਹਿ ਸੁਖ ਪਾਇਆ ਜਮਦੂਤ ਮੁਏ ਬਿਖ ਖਾਇ ॥ ਨਾਵੈ ਅੰਦਰ ਹਉ ਵਸਾ ਨਾਉ ਵਸੈ ਮਨ ਆਇ ॥੫॥ ਬਾਝ ਗੁਰੂ ਗੁਬਾਰ ਹੈ ਬਿਨ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਾਸ ਹੋਇ ਸਚ ਰਹੈ ਲਿਵਲਾਇ ॥ ਤਿਥੈ ਕਾਲੁ ਨ ਸੰਚਰੇ ਜੋਤੀ ਜੋਤ ਸਮਾਇ ॥੬॥ ਤੂ ਹੈ ਸਾਜਨ ਤੂੰ ਸੁਜਾਣ ਤੂੰ ਆਪ ਮੇਲਨਹਾਰ ॥ ਗੁਰਸਬਦੀ ਸਾਲਾਹੀਐ ਅੰਤ ਨ ਪਾਰਾਵਾਰ ॥ ਤਿਥੈ ਕਾਲ ਨ ਅਪੜੈ ਜਿਥੈ ਗੁਰ ਕਾ ਸਬਦ ਅਪਾਰ ॥੭॥ ਹੁਕਮੀ ਸਭ ਉਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸ ਹੈ ਹੁਕਮੀ ਸਚ ਸਮਾਹਿ ॥ ਨਾਨਕ ਜੋ ਤਿਸ ਭਾਵੇ ਸੋ ਥੀਐ ਇਨਾਂ ਜੰਤਾਂ ਵਸ ਕਿਛੁ ਨਾਹਿ ॥੮॥

ਏਹ ਬਚਨ ਸੁਣ ਕਰ ਦੂਨੀਚੰਦ ਗੁਰੂ ਜੀ ਦੀ ਚਰਨੀਂ ਲੱਗਾ ਅਤੇ ਹੱਥ ਬੰਨ੍ਹਕੇ ਕਹਿਓਸੁ ਗੁਰੂ ਜੀ ਮੈਨੂੰ ਕੋਈ ਟਹਿਲ ਦਸੋ ਤਾਂ ਗੁਰੂ ਜੀ ਇਕ ਸੂਈ ਦਿਤੀ ਤੇ ਕਹਿਆ ਦੂਨੀ ਚੰਦ ਸੂਈ ਅਸਾਂ ਦੀ ਤੂੰ ਰਖ ਅਸੀਂ ਤੇਰੇ ਪਾਸੋਂ ਅਗਲੀ ਦਰਗਾਹ ਮੇਂ ਲਵਾਂਗੇ ਤਾਂ ਦੂਨੀਚੰਦ ਸੂਈ ਲੈਕੇ ਆਪਣੇ ਘਰ ਆਇਆ ਤੇ ਇਸਤ੍ਰੀ ਕੋ ਕਹਾ ਏਹ ਸੂਈ ਸ੍ਰੀ ਗੁਰੂ ਜੀ ਨੇ ਦਿਤੀ ਹੈ ਅਤੇ ਬਚਨ ਕੀਤਾ ਹੈ ਨੇ ਜੋ ਏਹ ਸੂਈ ਤੇਰੇ ਪਾਸੋਂ ਅਗਲੀ ਦਰਗਾਹ ਵਿਚ ਮੰਗ ਲਵਾਂਗੇ ਤਾਂ ਇਸਤ੍ਰੀ ਨੇ ਕਹਿਆ ਹੇ ਪਰਮੇਸ਼ਰ ਸਵਾਮੀ ਜੀ ਤੇਰੇ ਨਾਲ ਏਹ ਸੂਈ ਕਿਉਂ ਕਰ ਚਲੇਗੀ ਏਹੀ ਸਰੀਰ ਕਉ ਲੈਕਰ ਮਾਤਾ ਦੇ ਪੇਟੋਂ ਪੈਦਾ ਹੋਤਾ ਹੈ ਜਬ ਇਸ ਦੇਹ ਸੇ ਪ੍ਰਾਣ ਨਿਆਰੇ ਹੋਤੇ ਹੈਂ ਤਬ ਦੇਹ ਭੀ ਜਲਾਈ ਜਾਂਦੀ ਹੈ ਜਾਂ ਜਮੀਨ ਮੇਂ ਦਬਾਇ ਦੇਂਦੇ ਹਨ ਜਾਂ ਵਗਦੇ ਜਲ ਮੇਂ ਰੁੜਾਇ ਦੇਂਦੇ ਹਨ ਸਰੀਰ ਤਕ ਤਾਂ ਨਾਲ ਨਹੀਂ ਜਾਂਦਾ ਸੂਈ

ਕਿਸ ਤਰ੍ਹਾਂ ਜਾਵੇਗੀ ਇਸ ਸੂਈ ਨੂੰ ਮੋੜ ਦਿਓ ਅਤੇ ਏਹ ਸੰਤ ਪੂਰਨ ਪੁਰਖ ਹਨ ਜਿਸ ਤਰ੍ਹਾਂ ਆਖਦੇ ਹਨ ਓਹੋ ਕਰੋ ਤਾਂ ਦੁਨੀਚੰਦ ਨੇ ਕਹਿਆ ਹੇ ਬੰਦੀ ਪ੍ਰਮੇਸ਼ਰ ਦੀ ਉਹ ਤੋ ਇਹ ਬਚਨ ਕੈਂਹਦੇ ਹਨ ਇਹ ਮਾਯਾ ਜੋ ਤੁਹਾਡੇ ਪਾਸ ਹੈ ਸਤ ਲਖ ਇਸ ਦੌਲਤ ਨੂੰ ਪ੍ਰਮੇਸ਼ਰ ਦੇ ਅਰਥ ਵੰਡ ਦਿਓ ਭੁਖੇ ਕੋ ਰੋਟੀ ਨੰਗੇ ਕੋ ਕਪੜਾ ਹੋਰ ਗਰੀਬਾਂ ਨੂੰ ਦੇਵੋ ਤਾਂ ਤੁਮਾਰੇ ਸਾਥ ਜਾਵੇਗੀ ਤਾਂ ਉਹ ਇਸਤ੍ਰੀ ਭਰਤਾ ਦੋਨੋਂ ਗੁਰੂ ਜੀ ਕੀ ਚਰਨੀਂ ਆਇ ਲਗੇ ਅਤੇ ਮੁਖ ਥੀਂ ਕਹਿਓਨੇ ਹੇ ਪ੍ਰਭੂ ਜੀ ਇਸ ਸੰਸਾਰ ਤੋਂ ਪਾਰ ਕਰੋ ਹਮ ਆਪਦੀ ਸਰਨ ਹੈਂ ਤਾਂ ਗੁਰੂ ਜੀ ਨੇ ਸਲੋਕ ਕਹਿਆ—

ਮਹਲਾ ੧ ॥ ਲਖ ਮਨ ਸੁਇਨਾ ਲਖ ਮਨ ਰੁਪਾ ਲਖ ਸਾਹਾਂ ਸਿਰ ਸਾਹ ॥ ਲਖ ਲਸਕਰ ਲਖ ਵਾਜੇ ਨੇਜੇ ਲਖੀਂ ਘੋੜੀ ਪਾਤਸਾਹ ॥ ਜਿਥੈ ਸਾਇਰ ਲੰਘਣਾ ਅਗਨ ਪਾਣੀ ਅਸਗਾਹ ॥ ਕੰਧੀ ਦਿਸ ਨ ਆਵਈ ਧਾਂਹੀ ਪਵੈ ਕਹਾਹ ॥ ਨਾਨਕ ਓਥੇ ਜਾਣੀਐ ਸਾਹ ਕੇਹੀ ਪਾਤਿਸਾਹ ॥੧॥

ਇਹ ਬਚਨ ਸੁਣਕੇ ਦੁਨੀਚੰਦ ਅਤੇ ਉਸ ਦੀ ਇਸਤ੍ਰੀ ਦੋਵੇਂ ਹਥ ਜੋੜ ਕਰ ਗੁਰੂ ਜੀ ਦੀ ਬਡੀ ਸਰਧਾ ਕੇ ਸਾਥ ਉਸਤਤੀ ਕਰਨ ਲਗੇ ਕਿ ਹੇ ਪਰਮੇਸ਼ਰ ਰੂਪ ਕ੍ਰਿਪਾ ਨਿਧਾਨ ਹੇ ਦੀਨਾ ਨਾਥ ਜੀ ਦੀਨਾ ਬੰਧੂ ਸੁਆਮੀ ਪ੍ਰਭੂ ਅੰਤਰਜਾਮੀ ਆਪ ਨੇ ਸਾਡੇ ਉਪਰ ਬਡੀ ਕ੍ਰਿਪਾ ਕੀਤੀ ਹੈ ਅਬ ਕ੍ਰਿਤਾਰਥ ਭਏ ਹਾਂ ਜੈਸਾ ਆਪ ਕਹੋਗੇ ਤੈਸਾ ਹੀ ਕਰੇਂਗੇ ਹੇ ਪ੍ਰਭ ਜੀ ਤਾਂ ਗੁਰੂ ਨਾਨਕ ਜੀ ਕਹਿਆ ਦੁਨੀਚੰਦ ਏਸ ਪਦਾਰਥ ਕੋ ਸੰਚੀਦਾ ਹੈ ਤਾਂ ਕਈ ਪਾਪ ਹੋਂਦੇ ਹਨ ਵਲ ਛਲ ਕਰਦੇ ਹੈਨ ਤਾਂ ਇਕਠਾ ਹੁੰਦਾ ਹੈ ਫੇਰ ਨਾਲ ਨਹੀਂ ਜਾਂਦਾ ਇਕਠਾ ਕਰਦਿਆਂ ਆਰਬਲਾ ਬੀਤ ਜਾਂਦੀ ਹੈ ਤੇ ਇਹ ਧਰਿਆ ਰਹਿ ਜਾਂਦਾ ਹੈ ਇਹ ਜੀਵ ਤੇ ਨਿਆਰਾ ਹੋਇ ਜਾਂਦਾ ਹੈ ਜੇਹੜੇ ਪਾਪ ਕੀਤੇ ਹੋਏ ਹੁੰਦੇ ਹਨ ਸੋ ਭੋਗਣੇ ਪੈਂਦੇ ਹਨ ਬਿਨਾ ਪੁੰਨ ਕੀਤੇ ਇਹ ਧਨ ਕਿਸੇ ਕੰਮ ਨਹੀਂ ਇਸ ਪ੍ਰਾਣੀ ਦੇ ਤਿੰਨ ਮਿਤ੍ਰ ਹੈਨ ਇਕ ਪਦਾਰਥ ਦੂਜਾ ਪ੍ਰਵਾਰ ਤੀਸਰਾ ਕਰਮ ਜਿਤਨਾ ਚਿਰ ਏਹ ਪ੍ਰਾਣ ਦੇਹ ਮੇਂ ਹੈਨ ਉਤਨਾ ਚਿਰ ਪਦਾਰਥ ਸੰਗੀ ਹੈ ਜਿਸ ਵੇਲੇ ਮਰ ਗਿਆ ਧਨ ਦੇ ਮਾਲਕ ਹੋਰ ਹੋ ਗਏ ਸਨਬੰਧੀ ਸ਼ਮਸ਼ਾਨ ਮੇਂ ਪ੍ਰਾਣੀ ਨੂੰ ਜਲਾਏ ਆਇ ਜਿਨ੍ਹਾਂ ਵਾਸਤੇ ਵਲ ਛਲ ਕਰਦਾ ਸੀ ਤਨ ਦੇ ਦਾਹ ਤੀਕਰ ਪਰਵਾਰ ਸੰਗੀ ਰਹਿਆ ਤੀਜੇ ਕਰਮ ਇਸ ਦੇ ਮਿਤਰ ਉਹ ਪਰਲੋਕ ਤੀਕਰ ਨਾਲ ਰਹੇ ਭਲੇ ਬੁਰੇ ਫਲ ਦੇਕਰ ਹਟਦੇ ਹੈਂ ਇਸੀ ਵਾਸਤੇ ਹੇ ਦੁਨੀ ਚੰਦ ਸ਼ੁਭ ਕਰਮ ਕਰੇ ਪਦਾਰਥ ਕੋ ਪਰਮੇਸ਼ਰ ਕੇ ਅਰਥ ਖਰਚ ਕਰੋ ਜਿਸ ਕਰਕੇ ਤੁਹਾਡੀ ਲੋਕ ਪਰਲੋਕ ਵਿਚ ਸਹਾਇਤਾ ਕਰੇ ਇਸ ਲੋਕ ਮੇਂ ਜਸ ਹੋਵੇਗਾ ਪਰਲੋਕ ਵਿਚ ਸੁਖ ਭੋਗੋਗੇ ਸਤਿਗੁਰੂ ਜੀ ਕਾ ਬਚਨ ਮੰਨ ਕਰ ਦੁਨੀਚੰਦ ਨੇ ਸਤ ਲਖ ਪਰਮੇਸ਼ਰ ਕੇ ਅਰਥ ਦਾਨ ਕੀਆ ਇਸਤਰੀ ਭਰਤਾ ਦੋਨੋਂ ਗੁਰੂ ਜੀ ਕੇ ਸਿਖ ਹੋਏ ਲਗੇ ਗੁਰੂ ਗੁਰੂ ਜਪਣ ਸਤਸੰਗ ਕਰਦੇ ਰਹਿਣ ਆਏ ਸੰਤ ਦੀ ਛਾਦਨ ਭੋਜਨ ਦੀ ਸੇਵਾ ਕਰਨ ਸ੍ਰੀ ਵਾਹਿਗੁਰੂ ਜਪਣ ਤੇ ਨਿਹਾਲ ਹੋਏ ਤਹਾਂ ਤੇ ਗੁਰੂ ਜੀ ਚਲੇ ਮਰਦਾਨੇ ਨੂੰ ਗੁਰੂ ਜੀ ਆਖਿਆ ਹੇ ਮਰਦਾਨਾ ਬੇਬੇ ਜੀ ਯਾਦ ਕੀਤਾ ਚਲੋ ਸੁਲਤਾਨਪੁਰ ਚਲੀਏ ਬੇਬੇ ਜੀ ਕੀ ਖੁਸ਼ੀ ਕਰੀਏ ਇਤਨਾ ਕੈਂਹਦੇ ਹੀ ਸੀ ਤੁਰਤ ਸੁਲਤਾਨਪੁਰ ਜਾਇ ਪਹੁੰਚੇ ਬੇਬੇ ਜੀ ਦੇ

ਘਰ ਜਾਇ ਵੜੇ ਤੁਲਸਾਂ ਨੇ ਕਹਿਆ ਬਹੂ ਜੀ ਤੁਹਾਡਾ ਭਾਈ ਜੀ ਆਯਾ ਹੈ ਇਹ ਸੁਣਕਰ ਬੜੀ ਪ੍ਰਸੰਨ ਭਈ ਬੰਦਨਾ ਕਰਨ ਵਾਸਤੇ ਦੌੜੀ ਅਤੇ ਨੇਤ੍ਰਾਂ ਥੀਂ ਜਲ ਆਯਾ ਤਾਂ ਗੁਰੂ ਜੀ ਨੇ ਬੇਬੇ ਜੀ ਦਾ ਸਿਰ ਆਪਣੇ ਦੋਨੋਂ ਹਥਾਂ ਤੇ ਲੈ ਲਿਆ ਅਰ ਮੰਜਾ ਵਿਛਾਯਾ ਗੁਰ ਜੀ ਬੈਠ ਗਏ ਗੁਰੂ ਜੀ ਕੋ ਬੇਬੇ ਜੀ ਨੇ ਕੁਸ਼ਲ ਪੂਛਾ ਇਤਨੇ ਮੇਂ ਜੈਰਾਮ ਜੀ ਸੁਣਿਆ ਕਿ ਭਾਈ ਜੀ ਆਏ ਹੈਨ ਉਸੀ ਛਿਨ ਮੇਂ ਜੈ ਰਾਮ ਜੀ ਦਰਸ਼ਨ ਆ ਕੀਤਾ ਤੇ ਬੜੇ ਪ੍ਰਸੰਨ ਹੋਇ ਬਾਬੇ ਜੀ ਕੋ ਬੰਦਨਾ ਕਰਕੇ ਭਯਾ ਜੈ ਰਾਮ ਪਾਸ ਬੈਠ ਗਏ ਪਰੇਮ ਸਹਿਤ ਕੁਸ਼ਲ ਖੇਮ ਪੂਛਾ ਅਰ ਬੇਬੇ ਜੀ ਕਹਾ ਹੇ ਭਾਈ ਜੀ ਬਡੀ ਮੁਦਤ ਹੋ ਗਈ ਤੇ ਆਪ ਨੇ ਦਰਸ਼ਨ ਨਹੀਂ ਦੀਆ ਸਾਨੂੰ ਵਿਸਾਰ ਛਡਿਆ ਹੈ ਆਪ ਦੇ ਦਰਸ਼ਨ ਕਰਕੇ ਸਾਡਾ ਮਨ ਬੜਾ ਅਨੰਦ ਹੁੰਦਾ ਹੈ ਤਾਂ ਇਤਨੇ ਮੇਂ ਜੈਰਾਮ ਨੇ ਕਿਹਾ ਆਪ ਏਥੇ ਰਹੀਏ ਗੋਬਿੰਦ ਬੈਠੇ ਸਿਮਰੀਏ ਸਾਨੂੰ ਬੜਾ ਅਨੰਦ ਦੇਂਦੇ ਰਹੋ ਇਤਨੇ ਮੇਂ ਸਿਰੀ ਚੰਦ ਭੀ ਬਾਹਰ ਤੋਂ ਆਏ ਨਿਮਸ਼ਕਾਰ ਬਾਬੇ ਜੀ ਦੇ ਚਰਨਾਂ ਪਰ ਕੀਆ ਸਮੀਪ ਬੈਠ ਗਏ ਸਤਿਗੁਰੂ ਜੀ ਨੇ ਕਹਿਆ ਭਈਆ ਜੀ ਰਟਨ ਕਰਨੇ ਕਰ ਹੁਣ ਆਪ ਦੇ ਪਾਸ ਨਹੀਂ ਰਹਾ ਜਾਂਦਾ ਜਦੋਂ ਯਾਦ ਕਰੋਗੇ ਮੈਂ ਤਦੋਂ ਹੀ ਤੁਸਾਡੇ ਪਾਸ ਦੇਰ ਦੇ ਬਿਨਾ ਆਏ ਪਹੁੰਚਾਂਗਾ ਬਹੁਤ ਪ੍ਰਕਾਰ ਕਰਕੇ ਧੀਰਜ ਦੀਆ ਰਾਤ੍ਰੀ ਸੁਲਤਾਨਪੁਰ ਮੇਂ ਰਹੇ ਜਬ ਪ੍ਰਭਾਤ ਕਾ ਸਮਾਂ ਹੂਆ ਬੇਬੇ ਜੀ ਕੋ ਜੈ ਰਾਮ ਜੀ ਕੋ ਸਿਰੀ ਚੰਦ ਸਭ ਕੋ ਮਿਲਕਰ ਧੀਰਜ ਦੀਆ ਤੇ ਗਮਨ ਕਰਤੇ ਭਏ ਮਾਤਾ ਪਿਤਾ ਕੇ ਆਇ ਕਰ ਮਿਲੇ ਕਰਤਾਰਪੁਰ ਮੇਂ ਆਏ ਮਰਦਾਨੇ ਆਖਿਆ ਗੁਰੂ ਜੀ ਮੈਂ ਆਪਣੇ ਸਨਬੰਧੀਆਂ ਨੂੰ ਤਲਵੰਡੀ ਜਾਕੇ ਮਿਲ ਆਵਾਂ ਸੁਨ ਕਰ ਕ੍ਰਿਪਾ ਨਿਧਾਨ ਹਸੇ ਅਰ ਕਹਿਆ ਮਰਦਾਨਾ ਤੇਰੇ ਸਨਬੰਧੀਆਂ ਨੂੰ ਮਰਨ ਨਹੀਂ ਦੇਂਦੇ ਸਾਡੇ ਹੁੰਦਿਆਂ ਸਨਬੰਧੀਆਂ ਦੀ ਚਿੰਤਾ ਨਾ ਕਰ ਤੇਰੇ ਟੱਬਰ ਕੋਲ ਜਮ ਨੂੰ ਪਹੁੰਚਨ ਨਹੀਂ ਦੇਂਦੇ ਹਛਾ ਹੁਣ ਤੇਰੇ ਮਨ ਮੇਂ ਸਨਬੰਧੀਆਂ ਦਾ ਮੋਹ ਜਾਗਿਆ ਹੈ ਜਾਹ ਮਿਲ ਆਓ ਬਹੁਤਾ ਚਿਰ ਨਾ ਲਾਵੀਂ ਤਾਂ ਮਰਦਾਨੇ ਆਖਿਆ ਜੀ ਮੈਂ ਕਿਆ ਲੈ ਕੇ ਘਰ ਜਾਵਾਂ ਖਾਲੀ ਜਾਵਾਂ ਉਨ੍ਹਾਂ ਲਈ ਕਿਆ ਲੇ ਜਾਵਾਂ ਮੇਰੇ ਹਥਾਂ ਤਰਫ ਦੇਖਣਗੇ ਸਤਿਗੁਰੂ ਜੀ ਨੇ ਕਹਿਆ ਰੋੜਾਂ ਦੀ ਮੁਠ ਭਰਕੇ ਕਪੜੇ ਦੇ ਪਲੇ ਬੰਨ ਲੈ ਸੰਸਾ ਨਾ ਕਰੀਂ ਘਰ ਜਾਇਕੇ ਖੋਲੀਂ ਜੋ ਕੁਛ ਚਾਹੇਂਗਾ ਸੋ ਹੋਇ ਜਾਵੇਗਾ ਤਾਂ ਮਰਦਾਨੇ ਉਸ ਤਰ੍ਹਾਂ ਕੀਤਾ ਰੋੜਾਂ ਦੀ ਮੁਠ ਭਰ ਲਈ ਕਪੜੇ ਦੇ ਪਲੇ ਬੰਨ੍ਹਕੇ ਟੁਰ ਗਿਆ ਬੜਾ ਖੁਸ਼ੀ ਹੋਇ ਕਰ ਘਰ ਨੂੰ ਗਿਆ ਆਪਣੇ ਪਰਵਾਰ ਨੂੰ ਜਾਏ ਮਿਲਯਾ ਪਲਿਓਂ ਖੋਲਕੇ ਘਰ ਦਿਆਂ ਨੂੰ ਦਿਤੇ ਸੋਨੇ ਦੇ ਰੋੜ ਹੋਇ ਗਏ ਬੜੇ ਖੁਸ਼ੀ ਹੋਇ ਲੋਕਾਂ ਨੇ ਸੁਣਿਆਂ ਮਰਦਾਨਾ ਸੋਨੇ ਕੇ ਰੋੜ ਲਿਆਯਾ ਹੈ ਲੋਕ ਪੁਛਣ ਆਵਣ ਤੇ ਬਾਬੇ ਨਾਨਕ ਜੀ ਦੀ ਕੁਸ਼ਲ ਪੂਛੇਂ ਬੜੀ ਮਧੁਰ ਬਾਣੀ ਸਾਥ ਮਰਦਾਨਾ ਸਰਬ ਕੋ ਕਹੇ ਕੁਸ਼ਲ ਅਨੰਦ ਹੈਂ ਤੇ ਸਭ ਕੋ ਪ੍ਰਸੰਨ ਹੋਇ ਕੇ ਮਿਲਿਆ ਕੋਈ ਕਾਲ ਮਰਦਾਨਾ ਆਪਣੇ ਸਨਬੰਧੀਆਂ ਨੂੰ ਮਿਲਕੇ ਗੁਰੂ ਜੀ ਕੇ ਪਾਸ ਆਯਾ। ਬੋਲੇ ਭਾਈ ਜੀ ਵਾਹਿਗੁਰੂ ॥੧੦੬॥

# ਸਾਖੀ ਘਰ ਦੀ ਦਾਸੀ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਜੀ ਕਰਤਾਰਪੁਰ ਆਪਣੇ ਘਰ ਵਿਚ ਸੁਖ ਨਾਲ ਸੁਤੇ ਹੋਏ ਸਨ ਤੇ ਰਸੋਈ ਤਿਆਰ ਹੋਈ ਸੀ ਤਾਂ ਰਸੋਈਏ ਨੇ ਮਾਤਾ ਜੀ ਅਗੇ ਅਰਜ਼ ਕੀਤੀ ਮਾਤਾ ਜੀ ਰਸੋਈ ਤਿਆਰ ਹੈ ਤਾਂ ਉਸ ਵਕਤ ਮਾਤਾ ਜੀ ਕਿਸੇ ਕੰਮ ਵਿਚ ਬੈਠੇ ਸੇ ਤਾਂ ਆਪਣੀ ਦਾਸੀ ਨੂੰ ਆਖਿਆ ਗੁਰੂ ਜੀ ਕੋ ਜਗਾਇ ਲਿਆਓ ਤਾਂ ਲਉਂਡੀ ਗਈ ਤਾਂ ਸ੍ਰੀ ਗੁਰੂ ਜੀ ਨੂੰ ਲਗੀ ਜਗਾਉਣ ਤਾਂ ਉਸ ਪਾਸੋਂ ਕੀ ਹੋਈ ਜੋ ਸ੍ਰੀ ਗੁਰੂ ਜੀ ਦੇ ਚਰਨ ਜ਼ਬਾਨ ਨਾਲ ਗਈ ਚੱਟਣ ਜਾਂ ਉਸ ਨੇ ਚਰਨ ਚਟਿਆ ਤਾਂ ਲਉਂਡੀ ਦਿਬਯ ਦ੍ਰਿਸ਼ਟ ਹੋ ਗਈ ਅਗਮ ਨਿਗਮ ਦੀ ਸੋਝੀ ਹੋ ਲਈ ਕਿਆ ਦੇਖੇ ਕਿ ਗੁਰੂ ਜੀ ਸਮੁੰਦਰ ਦੇ ਕਿਨਾਰੇ ਉਪਰ ਖੜੇ ਹੈਨ ਕਿਸੇ ਸਿਖ ਦਾ ਜਹਾਜ਼ ਡੁਬਦਾ ਸੀ ਸੋ ਪਾਰ ਕਰ ਦਿਤਾ ਨੇ ਏਹ ਕੌਤਕ ਲੌਂਡੀ ਦੇਖਕਰ ਮਾਤਾ ਜੀ ਦੇ ਪਾਸ ਲਗੀ ਕਹਿਣ ਜੋ ਮਾਤਾ ਜੀ ਗੁਰੂ ਜੀ ਏਥੇ ਨਾਹੀਂ ਜਦ ਆਉਣਗੇ ਤਾਂ ਜਗਾਇ ਲਿਆਵਾਂਗੀ ਤਾਂ ਮਾਤਾ ਜੀ ਸੁਣਕਰ ਕਹਿਆ ਅਰੀ ਗੁਰੂ ਜੀ ਤਾਂ ਘਰ ਵਿਚ ਸੁਤੇ ਹੈਨ ਤਾਂ ਦਾਸੀ ਕਹਿਆ ਮਾਤਾ ਜੀ ਗੁਰੂ ਜੀ ਸਮੁੰਦਰ ਵਿਚੋਂ ਸਿਖ ਦਾ ਜਹਾਜ਼ ਕੱਢਨ ਗਏ ਹੋਏ ਹੈਨ ਏਹ ਸੁਣ ਕਰ ਮਾਤਾ ਚੁਪ ਕਰ ਰਹੀ ਜਦ ਗੁਰੂ ਜਾਗੇ ਤਾਂ ਮਾਤਾ ਜੀ ਕਹਿਆ ਮਹਾਰਾਜ ਜੀ ਏਹ ਲੌਂਡੀ ਸਾਨੂੰ ਮਸਖਰੀਆਂ ਕਰਦੀ ਹੈ ਤਾਂ ਗੁਰੂ ਜੀ ਕਹਿਆ ਏਸ ਦੀ ਕਿਆ ਮਜਾਲ ਹੈ ਕਿ ਤੁਹਾਨੂੰ ਕੁਛ ਆਖੇ ਓਹ ਕੀ ਬਾਤ ਹੈ ਜੋ ਆਖੀਸੁ ਤਾਂ ਮਾਤਾ ਜੀ ਕਹਿਆ ਰਸੋਈਏ ਨੇ ਰਸੋਈ ਤਿਆਰ ਕਰਕੇ ਆਖਿਆ ਜੀ ਰਸੋਈ ਤਿਆਰ ਹੈ ਤਾਂ ਮੈਂ ਏਸ ਨੂੰ ਆਖਿਆ ਅਰੀ ਤੂੰ ਜਾਇ ਕੇ ਗੁਰੂ ਜੀ ਕਉ ਜਗਾਇ ਲਿਆਓ ਤਾਂ ਏਹ ਕਹਿਣ ਲਗੀ ਕਿ ਗੁਰੂ ਜੀ ਤਾਂ ਸਮੁੰਦਰ ਵਿਚੋਂ ਸਿਖ ਦਾ ਜਹਾਜ਼ ਕਢਣ ਗਏ ਹੈਨ ਜਦ ਆਵਨਗੇ ਤਾਂ ਜਗਾਇ ਲਿਆਵਾਂਗੀ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਕਿ ਐਸੀਆਂ ਕਮਲੀਆਂ ਝੱਲੀਆਂ ਦੀ ਗੱਲ ਨਹੀਂ ਮੰਨੀ ਦੀ ਜਦ ਗੁਰੂ ਨਾਨਕ ਜੀ ਏਹ ਗਲ ਜ਼ਬਾਨ ਨਾਲ ਕਹਿੰਦੇ ਹੀ ਸਨ ਤਾਂ ਓਹ ਲਉਂਡੀ ਝੱਲੀ ਹੋਇ ਗਈ ਪਰ ਉਸ ਨੇ ਸ੍ਰੀ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਸੀ ਅਤੇ ਨਾਲੇ ਟਹਿਲ ਕਰਦੀ ਰਹੀ ਸੀ ਇਸ ਵਾਸਤੇ ਉਸ ਲਉਂਡੀ ਦੀ ਬੁਧ ਨਿਰਮਲ ਰਹੀ ਤਾਂ ਫੇਰ ਕਿਤਨੇਕੁ ਦਿਨ ਗੁਰੂ ਬਾਬੇ ਜੀ ਘਰ ਵਿਚ ਰਹਿਕੇ ਕਿਥਾਊਂ ਚਲੇ ਤਾਂ ਮੂਲੇ ਦੀ ਧੀ ਚੋਣੀ ਨੇ ਆਖਿਆ ਜੀ ਸਚੇ ਪਾਤਸ਼ਾਹ ਜੀ ਜਾਂ ਆਪ ਏਥੇ ਰਹਿੰਦੇ ਹੋ ਤਾਂ ਸਾਡਾ ਰਾਜ ਬਣਿਆਂ ਰਹਿੰਦਾ ਹੈ ਜੇ ਚਲਦੇ ਹੋ ਤਾਂ ਮੈਨੂੰ ਨਾਲ ਲੈ ਚਲੋ ਤਾਂ ਬਚਨ ਹੋਯਾ ਤੇਰਾ ਰਾਜ ਅਤੇ ਸਾਜ ਦਿਨੋਂ ਦਿਨ ਵਧਦਾ ਜਾਵੇਗਾ ਤੂੰ ਚਿੰਤਾ ਕਾਈ ਨ ਕਰ ਕਰਤਾਰ ਭਲੀ ਬਾਤ ਕਰੇਗਾ ਅਤੇ ਮੂਲੇ ਦੀ ਧੀਏ ਤੂੰ ਗਿਣਤੀ ਕਾਈ ਨਾ ਕਰ ਅਤੇ ਮੈਂ ਤੁਹਾਡੇ ਪਾਸ ਹੀ ਹਾਂ ਅਤੇ ਸ੍ਰੀ ਬਾਬੇ ਜੀ ਕਹਿਆ ਅਸੀਂ ਸੈਦ ਪੁਰ ਜਾਵੀਏਂਗੇ ਤਾਂ ਫੇਰ ਕੁਝ ਕਾਲ ਰਹਿ ਕਰ ਤੁਹਾਡੇ ਪਾਸ ਆਵੇਂਗੇ ਤਾਂ ਸ੍ਰੀ ਗੁਰੂ ਜੀ ਮਾਤਾ ਪਿਤਾ ਅਰ ਕੁਟੰਬ ਨੂੰ ਮਿਲਕੇ ਓਥੋਂ ਚਲਦੇ ਰਹੇ ਗੁਰੂ ਜੀ ਨਾਲ ਮਰਦਾਨਾ ਔਰ ਦੂਜਾ ਮੈਂ ਦਾਸ ॥ ਬੋਲੋ ਭਾਈ ਜੀ ਵਾਹਿਗੁਰੂ ॥੧੦੭॥

# ਸੈਦ ਪੁਰ ਪਠਾਣਾਂ ਦੇ ਗਏ ਸਾਖੀ ਮੀਰ ਬਾਬਰ ਨਾਲ ਹੋਈ

ਤਾਂ ਸ੍ਰੀ ਗੁਰੂ ਜੀ ਜਾਂਦੇ ੨ ਸੈਦਪੁਰ ਜਾਇ ਪ੍ਰਾਪਤ ਹੋਏ ਅਤੇ ਅਗੇ ਇਕਨਾਂ ਪਠਾਣਾਂ ਦੇ ਘਰ ਵੀਵਾਹ ਹੈਸੀ ਤਾਂ ਓਹ ਪਠਾਣ ਅਕਠੇ ਹੋਇਕਰ ਨਚਦੇ ਆਹੇ ਪਰ ਸ੍ਰੀ ਬਾਬੇ ਜੀ ਨਾਲ ਕੁਝ ਫਕੀਰ ਰਹਿੰਦੇ ਸਨ ਤਾਂ ਸ੍ਰੀ ਗੁਰੂ ਜੀ ਦੇਖਿਆ ਜੋ ਫਕੀਰਾਂ ਨੂੰ ਭੁਖ ਨੇ ਆਜਜ ਕੀਤਾ ਹੈ ਅਤੇ ਖਬਰ ਕਿਸੇ ਲਈਆ ਨਾਹੀਂ ਤਾਂ ਗੁਰੂ ਜੀ ਸ਼ਬਦ ਉਚਾਰਿਆ ਕਹਿਰ ਵਿਚ—

ਰਾਗ ਤਿਲੰਗ ਮਹਲਾ ੧ ॥

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲੋ ਧਾਇਆ ਜੋਰੀ ਮੰਗੈ ਦਾਨ ਵੇ ਲਾਲੋ ॥ ਸਰਮ ਧਰਮ ਦੁਇ ਛਪ ਖਲੋਏ ਕੂੜ ਫਿਰੈ ਪਰਧਾਨ ਵੇ ਲਾਲੋ ॥ ਕਾਜੀਆਂ ਬਾਮਣਾ ਕੀ ਗਲ ਥਕੀ ਅਗਦ ਪੜੈ ਸੈਤਾਨ ਵੇ ਲਾਲੋ ॥ ਮੁਸਲਮਾਨੀਆਂ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ ਸਨਾਤੀ ਹੋਰ ਹਿੰਦਵਾਣੀਆ ਏਹ ਭੀ ਲੇਖੈ ਲਾਇ ਵੇ ਲਾਲੋ ॥੧॥ ਸਾਹਿਬ ਕੇ ਗੁਣ ਨਾਨਕ ਗਾਵੈ ਮਾਸ ਪੁਰੀ ਵਿਚ ਆਖ ਮਸੋਲਾ ॥ ਜਿਨ ਉਪਾਈ ਰੰਗ ਰਵਾਈ ਬੈਠਾ ਵੇਖੈ ਵਖਿ ਅਕੇਲਾ ॥ ਸਚੜਾ ਸਾਹਿਬ ਸਭ ਤਪਾਵਸਿ ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜ ਟੁਕ ਟੁਕ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ ॥ ਆਉਨ ਅਠਤ੍ਰੈ ਜਾਨ ਸਤਾਨਵੈ ਅਉਰ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕ ਆਖੇ ਸਚ ਸੁਨਾਇਸੀ ਸਚ ਕੀ ਬੇਲਾ ॥੨॥੧॥ ਜਾਂ ਏਹ ਸ਼ਬਦ ਬਾਬੇ ਜੀ ਕਿਹਾ ਤਾਂ ਇਕ ਬ੍ਰਾਹਮਣ ਨੇ ਸੁਣਕਰ ਆਖਿਆ ਭਾਈ ਇਸ ਫਕੀਰ ਨੇ ਬੜਾ ਗਜਬ ਦਾ ਸ਼ਬਦ ਕਿਹਾ ਹੈ ਤਾਂ ਉਸ ਬ੍ਰਾਹਮਣ ਨੇ ਮਨ ਵਿਚ ਕਿਹਾ ਕਿ ਮੈਂ ਏਨਾਂ ਦੀ ਪੈਰੀਂ ਪੈਕਰ ਇਹ ਬਖਸ਼ਾਵਾਂ ਤਾਂ ਉਸ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਨਮਸਕਾਰ ਕਰਕੇ ਕਿਹਾ ਜੀ ਏਹ ਸ਼ਬਦ ਗਜਬ ਦਾ ਫੇਰੀਐ ਜੀ ਤਾਂ ਗੁਰੂ ਜੀ ਆਖਿਆ ਸੁਆਮੀ ਇਹ ਸ਼ਬਦ ਨਹੀਂ ਫਿਰਦਾ ਜੋ ਵਗਣੀ ਸੀ ਸੋ ਵੱਗ ਗਈ ਪਰ ਤੂੰ ਬਖਸ਼ਿਆ ਹੈਂ ਪਰ ਤੂੰ ਸ਼ਹਿਰ ਥੀਂ ਦੋ ਤਿੰਨ ਕੋਹਾਂ ਉਪਰ ਜਾਇ ਰਹੁ ਅਰ ਜੋ ਟੋਹਬਾ ਹੈ ਉਸ ਟੋਹਬੇ ਉਪਰ ਆਪਣੇ ਟੱਬਰ ਨੂੰ ਲੈ ਜਾਹ ਏਥੇ ਨਹੀਂ ਰਹਿਣਾ ਜੇ ਰਹੇਂਗਾ ਤਾਂ ਮਾਰਿਆ ਜਾਵੇਂਗਾ ਤਾਂ ਓਹ ਬ੍ਰਾਹਮਣ ਆਪਣੇ ਬਾਲ ਬਚੇ ਕਉ ਲੈਕਰ ਬਾਹਰ ਜਾਇ ਰਹਿਆ ਅਤੇ ਸ੍ਰੀ ਗੁਰੂ ਜੀ ਭੀ ਉਥੋਂ ਉਠ ਕੇ ਉਜਾੜ ਵਿਚ ਜਾਇ ਬੈਠੇ ਤਾਂ ਹੁਕਮ ਕਰਤਾਰ ਦੇ ਨਾਲ ਬਾਬਰ ਕਾਬਲ ਥੀਂ ਚੜਿਆ ਸੁਬਹ ਹੋਂਦੀ ਨੂੰ ਸੈਦਪੁਰ ਆਇ ਮਾਰਿਆਸੁ ਹੋਰ ਆਸ ਪਾਸ ਦੇ ਗ੍ਰਾਉਂ ਸਭ ਮਾਰ ਲਏ ਹਿੰਦੂ ਮੁਸਲਮਾਨ ਸਭ ਕਤਲਾਮ ਹੋਏ ਔਰ ਤ੍ਰੀਮਤਾਂ ਬੁਢੀਆਂ ਜੁਆਨਾਂ ਕੁੜੀਆਂ ਸਭ ਬੰਨ੍ਹ ਲਈਆਂ ਘਰ ਬਾਹਰ ਢਾਇ ਦਿਤੇ ਬੁਰੀ ਹੋਈ ਅਜੇਹੀ ਮਾਰ ਬਾਬੇ ਦੇ ਸ਼ਬਦ ਨੇ ਕੀਤੀ ਜੋ ਪਠਾਣਾਂ ਉਪਰ ਮਹਾਂ ਪੁਰਖ ਦਾ ਗਜਬ ਹੋਯਾ ਖੁਦਾਇ ਮੰਨੇ ਫਕੀਰਾਂ ਨੂੰ ਫਕੀਰ ਮੰਨਣ ਖੁਦਾਇ ਨੂੰ ਅਤੇ ਜੋ ਫਕੀਰਾਂ ਦੇ ਦਿਲ ਵਿਚ ਗੁਜਰਦੀ ਹੈ ਸੋ ਖੁਦਾਇ ਸੁਣਦਾ ਹੈ

ਸੋ ਫਕੀਰ ਕੌਣ ਹੈਨ ਜੋ ਸਿਦਕ ਸਬੂਰੀ ਵਿਚ ਰੈਹਦੇ ਹੈਨ ਤੇ ਮੇਹਰ ਮੁਹੱਬਤ ਵਿਚ ਰਹਿੰਦੇ ਹੈਨ ਜਿਨਾਂ ਪੰਚ ਭੂਤ ਆਤਮਾ ਵਸ ਕੀਤਾ ਹੈ ਸੋ ਓਹ ਫਕੀਰ ਆਖੀਦਾ ਹੈ ਇਸ ਗ੍ਰਿਹਸਤੀ ਕਉ ਏਹ ਚਾਹੀਦਾ ਹੈ ਕਿ ਫਕੀਰ ਹਿੰਦੂ ਹੋਵੇ ਭਾਵੇਂ ਮੁਸਲਮਾਨ ਹੋਵੇ ਸੇਵਾ ਕਰੇ ਜਿਤਨੀ ਹੋਇ ਆਵੇ ਤੇ ਫਕੀਰ ਦੇ ਕਰਮ ਨਾ ਵਿਚਾਰੇ ਤਾਂ ਬਾਬਾ ਜੀ ਉਜਾੜ ਵਿਚੋਂ ਉਠ ਕੇ ਸੈਦਪੁਰ ਆਇ ਗਏ ਕਿਆ ਦੇਖਣ ਤਾਂ ਕਤਲਾਮ ਹੋਈ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਇਥੇ ਕਿਆ ਵਰਤੀ ਹੈ ਤਾਂ ਮਰਦਾਨੇ ਆਖਿਆ ਜੀ ਸਚੇ ਪਾਤਸ਼ਾਹ ਜੋ ਤੁਧ ਵਰਤਾਯਾ ਹੈ ਸੋ ਵਰਤਿਆ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਰਬਾਬ ਵਜਾਉ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ—

ਰਾਗ ਆਸਾ ਮਹਲਾ ੧ ॥ ਕਹਾਂ ਸੁ ਖੇਲ ਤਬੇਲਾ ਘੋੜੇ ਕਹਾਂ ਭੇਰੀ ਸਹਨਾਈ ॥ ਕਹਾਂ ਸੁ ਤੇਗਬੰਦ ਗਾਡੇਰੜਿ ਕਹਾਂ ਸੁ ਲਾਲ ਕਵਾਈ ॥ ਕਹਾਂ ਸੁ ਆਰਸੀਆ ਮੁਹ ਬੰਕੇ ਐਥੇ ਦਿਸਹਿ ਨਾਹੀ ॥੧॥ ਏਹ ਜਗ ਤੇਰਾ ਤੂੰ ਗੁਸਾਈ ॥ ਏਕ ਘੜੀ ਮਹਿ ਥਾਪਿ ਉਥਾਪੇ ਜਰ ਵੰਡ ਦੇਵੈ ਭਾਈ ॥੧॥ ਰਹਾਉ ॥ ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾਂ ਸੁ ਬੰਕ ਸਰਾਈ ॥ ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖ ਨੀਦ ਨ ਪਾਈ ॥ ਕਹਾਂ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥ ਇਸ ਜਰ ਕਾਰਨ ਘਣੀ ਵਿਗੁਤੀ ਇਨ ਜਰ ਘਣੀ ਖੁਆਈ ॥ ਪਾਪਾਂ ਬਾਝਹੁ ਹੋਵੈ ਨਾਹੀ ਮੋਇਆਂ ਸਾਥ ਨ ਜਾਈ ॥ ਜਿਸਨੋ ਆਪ ਖੁਵਾਏ ਕਰਤਾ ਖੁਸਿ ਲਏ ਚੰਗਿਆਈ ॥੩॥ ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰ ਸੁਣਿਆ ਧਾਇਆ ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥ ਕੋਈ ਮੁਗਲ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥ ਮੁਗਲ ਪਠਾਣਾਂ ਭਈ ਲੜਾਈ ਰਣ ਮਹਿ ਤੇਗ ਵਗਾਈ ॥ ਓਨੀ ਤੁਪਕ ਤਾਣਿ ਚਲਾਈ ਓਨੀ ਹਸਤ ਚਲਾਈ ॥ ਜਿਨ ਕੀ ਚੀਰੀ ਦਰਗਹ ਫਾਟੀ ਤਿਨਾ ਮਰਨਾ ਭਾਈ ॥੫॥ ਇਕ ਹਿੰਦਵਾਣੀ ਹੋਰ ਤੁਰਕਾਣੀ ਭਟਿਆਣੀ ਠਕੁਰਾਣੀ ॥ ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾ ਵਾਸ ਮਸਾਣੀ ॥ ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣ ਵਿਹਾਣੀ ॥੬॥ ਆਪੇ ਕਰੇ ਕਰਾਏ ਕਰਤਾ ਕਿਸਨੋ ਆਖ ਸੁਣਾਈਐ ॥ ਦੁਖ ਸੁਖ ਤੇਰੈ ਭਾਣੈ ਹੋਵੈ ਕਿਸਥੈ ਜਾਇ ਰੁਆਈਐ ॥ ਹੁਕਮੀ ਹੁਕਮ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭॥

ਪਰ ਪਠਾਣ ਸਭ ਕਤਲਾਮ ਕੀਤੇ ਦ੍ਰੋਹੀ ਮੀਰ ਬਾਬਰ ਦੀ ਫਿਰੇ ਅਤੇ ਗੁਰੂ ਨਾਨਕ ਜੀ ਲਸ਼ਕਰ ਵਿਚ ਆਇ ਵੜਿਆ ਤੇ ਮੀਰ ਬਾਬਰ ਦਿਨ ਕਉ ਪਾਤਸ਼ਾਹੀ ਕਰਦਾ ਸੀ ਰਾਤ ਕੋ ਪੈਰੀ ਸੰਗਲ ਘਤਕੇ ਬੰਦਗੀ ਕਰਦਾ ਸੀ ਸੁਬਹ ਨੂੰ ਨਮਾਜ ਕਰਦਾ ਸੀ ਅਤੇ ਤਰੀਹ ਸਪਾਰੇ ਕੁਰਾਨ ਦੇ ਪੜ੍ਹਦਾ ਸੀ ਤਾਂ ਪਿਛੇ ਭੰਗ ਖਾਂਦਾ ਸੀ ਜਾਂ ਲਸ਼ਕਰ ਵਿਚ ਗੁਰੂ ਬਾਬਾ ਜੀ ਲਗੇ ਫਿਰਨ ਤਾਂ ਬੰਦੀਵਾਨਾਂ ਵਲ ਦੇਖਕੇ ਸ੍ਰੀ ਬਾਬੇ ਕਉ ਤਰਸ ਆਯਾ ਤਾਂ ਕਿਹਾ ਮਰਦਾਨਾ ਰਬਾਬ ਵਜਾਓ ਤਾਂ ਮਰਦਾਨੇ ਰਬਾਬ ਵਜਾਯਾ ਗੁਰੂ ਜੀ ਸ਼ਬਦ ਉਚਾਰਿਆ ॥ ਰਾਗ ਆਸਾ ਮਹਲਾ ੧ ॥



ਖੁਰਾਮਾਨੇ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥ ਆਪੇ ਦੋਸ ਨ ਦੇਈ ਕਰਤਾ ਜਮ ਕਰਿ ਮੁਗਲ ਚੜਾਇਆ ॥ ਐਸੀ ਮਾਰ ਪਈ ਕੁਰਲਾਣੇ ਤੈ ਕੀ ਦਰਦ ਨ ਆਇਆ ॥੧॥ ਤੂੰ ਕਰਤਾ ਸਭਨਾਂ ਕਾ ਸੋਈ ॥ ਜੇ ਸਕਤਾ ਸਕਤੇ ਕਉ ਮਾਰੇ ਤਾ ਮਨ ਰੋਸ ਨ ਹੋਈ ॥੧॥ ਰਹਾਉ ॥ ਸਕਤਾ ਸੀਹ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥ ਰਤਨ ਵਿਗਾੜ ਵਿਗੋਏ ਕੁਤੀ ਮੁਇਆਂ ਸਾਰ ਨ ਜਾਈ ॥ ਆਪੇ ਜੋੜ ਵਿਛੋੜੇ ਆਪੇ ਵੇਖ ਤੇਰੀ ਵਡਿਆਈ ॥੧॥ ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨ ਭਾਣੇ ॥ ਖਸਮੇ ਨਦਰੀ ਕੀੜਾ ਆਵੇ ਜੇਤੇ ਚੁਗੇ ਦਾਣੇ ॥ ਮਰ ਮਰ ਜੀਵੇ ਤਾਂ ਕਿਛੁ ਪਾਏ ਨਾਨਕ ਨਾਮ ਵਖਾਣੇ ॥੧॥

ਜਾਂ ਏਹ ਸ਼ਬਦ ਮੀਰ ਬਾਬਰ ਨੇ ਸੁਣਿਆਂ ਤਾਂ ਕਹਿਓਸੁ ਯਾਰੋ ਇਸ ਫਕੀਰ ਕਉ ਲੈ ਆਓ ਤਾਂ ਸ਼ਾਹੀ ਆਦਮੀਆਂ ਆਇ ਕਰ ਸ੍ਰੀ ਬਾਬੇ ਜੀ ਕੋ ਹਾਜਰ ਜਾਇ ਕੀਤਾ ਤਾਂ ਮੀਰ ਬਾਬਰ ਨੇ ਕਹਿਆ ਹੇ ਫਕੀਰ ਏਹ ਅਵਾਜ ਫੇਰ ਸੁਣਾਓ ਤਾਂ ਸ੍ਰੀ ਬਾਬੇ ਜੀ ਫੇਰ ਉਹ ਸ਼ਬਦ ਸੁਣਾਯਾ ਤਾਂ ਮੀਰ ਬਾਬਰ ਕਹਿਆ ਯਾਰੋ ਏਹ ਤਾਂ ਭਲਾ ਫਕੀਰ ਹੈ ਤਬ ਪਾਤਸ਼ਾਹ ਨੇ ਭੰਗ ਵਾਲਾ ਚਮਚਾ ਅਗੇ ਰਖਿਆ ਅਤੇ ਮੂੰਹੋਂ ਮੀਰ ਬਾਬਰ ਕਿਹਾ ਫਕੀਰ ਜੀ ਭੰਗ ਖਾਹੁ ਤਾਂ ਗੁਰੂ ਜੀ ਕਹਿਆ ਮੀਰ ਜੀ ਮੈਂ ਭੰਗ ਖਾਧੀ ਹੈ ਜਿਸ ਦਾ ਅਮਲ ਕਦੇ ਨਹੀਂ ਉਤਰਦਾ ਤਾਂ ਮੀਰ ਬਾਬਰ ਕਹਿਆ ਓਹ ਭੰਗ ਕੌਣ ਹੈ ਜਿਸਦਾ ਅਮਲ ਕਦੇ ਨਹੀਂ ਉਤਰਦਾ ਤਾਂ ਸ੍ਰੀ ਬਾਬੇ ਜੀ ਕਿਹਾ ਮਰਦਾਨਾ ਰਬਾਬ ਵਜਾਓ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਗੁਰੂ ਜੀ ਸ਼ਬਦ ਉਚਾਰਿਆ ॥ ਰਾਗ ਤਿਲੰਗ ਮਹਲਾ ੧ ॥ ਭਉ ਤੇਰਾ ਭਾਂਗ ਖਲੜੀ ਮੇਰਾ ਚੀਤ ॥ ਮੈ ਦਿਵਾਨਾ ਭਇਆ ਅਤੀਤ ॥ ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰ ਮਾਗਉ ਨੀਤਾ ਨੀਤ ॥੧॥ ਤਉ ਦਰਸਨ ਕੀ ਕਰੋਂ ਸਮਾਇ ॥ ਮੈਂ ਦਰ ਮਾਂਗੋਂ ਭੀਖਿਆ ਪਾਇ ॥ ਰਹਾਉ ॥ ਕੇਸਰ ਕੁਸਮ ਮਿਰਗ ਮਹਿ ਹਰਨਾ ਸਰਬ ਸਗਰੀ ਚੜਨਾ ॥ ਚੰਦਨ ਭਗਤਾਂ ਜੋਤਿ ਇਨੇ ਹੀ ਸਰਬੇ ਪਰਮਲ ਕਰਨਾ ॥੨॥ ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤ ਵਰਨ ਮਹਿ ਹੋਇ ॥ ਰਾਮ ਨਾਮ ਰਹੈ ਲਿਵਲਾਇ ॥ ਤਉ ਦਰ ਨਾਨਕ ਭੀਖਿਆ ਪਾਇ ॥੪॥ ਜਾਂ ਏਹ ਸ਼ਬਦ ਮੀਰ ਬਾਬਰ ਨੇ ਸੁਣਿਆਂ ਤਾਂ ਬਹੁਤ ਖੁਸ਼ ਹੋਇਆ ਅਤੇ ਕਹਿਓਸੁ ਅਜ ਫਕੀਰ ਜੀ ਸਾਡੀ ਜੋ ਭੰਗ ਹੈ ਕੂੰਡੇ ਡੰਡੇ ਨਾਲ ਜਦ ਘੋਟਕੇ ਪੀਂਦੇ ਹਾਂ ਤਾਂ ਅਮਲ ਚੜਦਾ ਹੈ ਤੇ ਤੁਸੀਂ ਤਾਂ ਫਕੀਰ ਦੇਸ ਪ੍ਰਦੇਸ ਪਏ ਫਿਰਦੇ ਹੋ ਤੁਸੀਂ ਕਾਹਦੇ ਵਿਚ ਘੋਟਕੇ ਪੀਂਦੇ ਹੋ। ਸ੍ਰੀ ਗੁਰੂ ਸ਼ਬਦ ਉਚਾਰਿਆ—

ਭਉ ਕੀ ਭਾਂਗ ਸਿਫਤ ਕਾ ਕੂੰਡਾ ਗਿਆਨ ਕਾ ਕੀਆ ਡੰਡਾ ॥ ਸਚ ਸਬਦ ਅੰਮ੍ਰਿਤ ਮਥ ਪੀਆ ਤਬ ਹੂਆ ਅਮਲ ਅਖੰਡਾ ॥੧॥ ਬਾਬਰ ਕਲੰਦਰ ਪਿਆਲਾ ਪੀਓ ॥ ਉਤਰ ਨ ਜਾਵੈ ਕਬਹੂ ਖੀਓ ॥

ਜਾਂ ਇਹ ਸ਼ਬਦ ਸੁਣਿਆ ਤਾਂ ਬਾਬਰ ਨੇ ਜਾਣਿਆਂ ਜੋ ਇਹ ਪੂਰਨ ਸਾਧ ਹੈ ਤਬ ਫੇਰ ਆਖਿਓਸੁ ਜੀ ਕੁਛ ਮੰਗ ਲੈ ਜਗੀਰ ਦੇ ਦੇਵਾਂ ਯਾ ਹੋਰ ਜੋ ਚਾਹੀਏ ਸੋ ਲਵੋ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ—

ਐਮਾ ਦੀਆ ਏਕ ਖੁਦਾਇ ॥ ਜਿਸ ਕਾ ਦੀਆ ਸਭ ਕੋਈ ਖਾਇ ॥੧॥ ਇਕ ਦਾਤਾ ਸਭ ਜਗਤ ਭਿਖਾਰੀ ॥ ਤਿਸ ਕਉ ਛਾਡ ਅਵਰ ਕਉ ਮਾਂਗੈ ਤਿਨ ਅਪਨੀ ਸਗਲੀ ਪਤਿ ਹਾਰੀ ॥੧॥ ਰਹਾਉ ॥ ਸ਼ਾਹ ਬਾਦਸ਼ਾਹ ਸਭ ਤਿਸ ਕੇ ਕੀਏ ॥ ਤਿਸ ਕੇ ਸਾਥ ਨ ਕੋਇ ਰਲੀਏ ॥੨॥ ਮਨੁਖ ਕੀ ਜੋ ਲੇਵੇ ਓਟ ॥ ਦੀਨ ਦੁਨੀ ਹੈ ਤਾ ਕਉ ਤੋਟ ॥੩॥ ਕਹਿ ਨਾਨਕ ਸੁਨ ਬਾਬਰ ਮੀਰ ॥ ਤੁਝਤੇ ਮਾਂਗੈ ਸੋ ਅਹਿਮਕ ਫਕੀਰ ॥੪॥

ਜਾਂ ਇਹ ਸ਼ਬਦ ਬਾਬਰ ਨੇ ਸੁਣਿਆਂ ਤਾਂ ਦਿਲ ਵਿਚ ਜਾਣਿਆਂ ਜੋ ਏਹ ਸੱਚਾ ਫਕੀਰ ਹੈ ਇਸ ਪਾਸੋਂ ਖੁਦਾਇਦਾ ਰਾਹ ਪੁਛੀਐ ਤਾਂ ਆਖਿਓਸੁ ਜੀ ਸਾਡੇ ਮਤ ਵਿਚ ਤਾਂ ਐਸਾ ਕਿਹਾ ਹੈ ਕਿ ਜੋ ਨਬੀ ਮੁਹੰਮਦ ਖੁਦਾਇਦਾ ਦੋਸਤ ਹੈ ਓਹ ਸਾਡੀ ਸਿਫਾਰਸ਼ ਕਰੇਗਾ ਤਾਂ ਅਸੀਂ ਬਹਿਸ਼ਤ ਨੂੰ ਜਾਵਾਂਗੇ ਤੁਹਾਡੇ ਮਤ ਵਿਚ ਕੀ ਸਹੀ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ—

ਏਕੋ ਸਾਹਿਬ ਏਕ ਖੁਦਾਇ ॥ ਖਾਲਕ ਸਚਾ ਬੇਪਰਵਾਹ ॥ ਕਈ ਮੁਹੰਮਦ ਖੜੇ ਦਰਬਾਰ ॥ ਪਾਰ ਨ ਪਾਵਹਿ ਬੇਸ਼ੁਮਾਰ ॥ ਰਸੂਲ ਰਸਾਲ ਦੁਨੀਆਂ ਮੇਂ ਆਯਾ ॥ ਜਬ ਚਾਹਿਆ ਤਬ ਪਕੜ ਮੰਗਾਇਆ ॥ ਇਉਂ ਸਹੀ ਕਿਆ ਹੈ ਨਾਨਕ ਬੰਦੇ ॥ ਪਾਕ ਖੁਦਾਇ ਔਰ ਸਭ ਗੰਦੇ ॥

ਇਹ ਸ਼ਬਦ ਸੁਣਕੇ ਮੀਰ ਬਾਬਰ ਚੁਪ ਕਰ ਰਿਹਾ ਤੇ ਸੋਚਦਾ ਰਹਿਆ ਤਾਂ ਸ੍ਰੀ ਗੁਰੂ ਜੀ ਨੇ ਓਨਾਂ ਬੰਦੀਵਾਨਾਂ ਦੀ ਹਾਲਤ ਦੇਖ ਕਰ ਮਨ ਵਿਚ ਰਹਿਮ ਕੀਤਾ ਤੇ ਕਿਹਾ ਮਰਦਾਨਾ ਰਬਾਬ ਵਜਾਓ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ ॥ ਰਾਗ ਆਸਾ ਵਿਚ ਆਸਾ ਮਹਲਾ ੧ ॥ ਜਿਨਿ ਸਿਰ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰ ॥ ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚ ਆਵੈ ਧੂੜ ॥ ਮਹਿਲਾਂ ਅੰਦਰ ਹੋਂਦੀਆਂ ਹੁਣ ਬਹਿਣ ਨ ਮਿਲਣ ਹਦੂਰ ॥੧॥ ਆਦੇਸ ਬਾਬਾ ਆਦੇਸ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰ ਕਰ ਦੇਖਹਿ ਵੇਸ ॥੧॥ ਰਹਾਉ ॥ ਜਦਹੁ ਸੀਆ ਵੀਵਾਹੀਆ ਲਾੜੇ ਸੋਹਨ ਪਾਸ ॥ ਹੀਡੋਲੀ ਚੜਿ ਆਈਆਂ ਦੰਦ ਖੰਡ ਕੀਤੇ ਰਾਸ ॥ ਉਪਰਹੁ ਪਾਣੀ ਵਾਰੀਐ ਝਿਲੇ ਝਿਮਕਨ ਪਾਸ ॥੨॥ ਇਕ ਲਖ ਲਹਿਨ ਬਹਿਠੀਆ ਲਖ ਲਹਿਨ ਖੜੀਆ ॥ ਗਰੀ ਛੁਹਾਰੇ ਖਾਂਦੀਆਂ ਮਾਨਨ ਸੇਜੜੀਆ ॥ ਤਿਨ ਗਲ ਸਿਲਕਾਂ ਪਾਈਅਨ ਤੁਟਨਿ ਮੋਤਸਰੀਆਂ ॥੩॥ ਧਨ ਜੋਬਨ ਦੋਇ ਵੈਰੀ ਹੋਏ ਜਿਨੀ ਰਖੇ ਰੰਗ ਲਾਇ ॥ ਦੂਤਾਂ ਨੋ ਫੁਰਮਾਇਆ ਲੈ ਚਲੇ ਪਰ ਗਵਾਇ ॥ ਜੇ ਤਿਸ ਭਾਵੈ ਦੇਇ ਵਡਾਈ ਜੇ ਭਾਵੈ ਦੇਇ ਸਜਾਇ ॥੪॥ ਅਗੋ ਦੇ ਜੇ ਚੇਤੀਐ ਤਾ ਕਾਇਤ ਮਿਲੈ ਸਜਾਇ ॥ ਬਾਬਰ ਵਾਣੀ ਫਿਰ ਗਈ ਕੁਇਰ ਨ ਰੋਟੀ ਖਾਇ ॥੫॥ ਇਕਨਾ ਵਖਤ ਖੁਆਇਅਨ ਇਕਨਾ ਪੂਜਾ ਜਾਇ ॥ ਚਉਕੇ ਵਿਣ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥ ਰਾਮ ਨ ਕਬਹੂ ਚੇਤਿਆ ਹੁਣ ਕਹਿਣ ਨ ਮਿਲੈ ਖੁਦਾਇ ॥੬॥ ਇਕ ਆਵਹਿ ਘਰ ਆਪਣੇ ਇਕ ਮਿਲ ਪੁਛਹਿ ਸੁਖ ॥ ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥ ਜੋ ਤਿਸ ਭਾਵੈ ਸੋ ਕਰੇ ਨਾਨਕ ਕਿਆ ਮਨੁਖ ॥੭॥ ਜਾਂ ਇਹ ਸ਼ਬਦ ਸ੍ਰੀ ਗੁਰੂ ਜੀ ਕਹਿਆ ਤਾਂ ਸ੍ਰੀ ਬਾਬਾ ਜੀ ਹਾਲਤ ਵਿਚ ਆਇ

ਗਿਆ ਅਤੇ ਢਹਿ ਪਿਆ ਤਾਂ ਮੀਰ ਬਾਬਰ ਨੇ ਕਿਹਾ ਅਰੇ ਇਸ ਫਕੀਰ ਨੂੰ ਕਿਆ ਹੂਆ ਇਸਦੀ ਖਬਰ ਲੇਵੋ ਤਾਂ ਲੋਕਾਂ ਆਖਿਆ ਜੀ ਦਰਦ ਵੰਦ ਫਕੀਰ ਹੈ ਪਰ ਵਿਚ ਹਾਲਤ ਦੇ ਆਯਾ ਹੈ ਤਾਂ ਮੀਰ ਬਾਬਰ ਨੇ ਕਿਹਾ ਯਾਰੋ ਖੁਦਾਇ ਦੇ ਅਗੇ ਦੁਆਇ ਕਰੋ ਜੋ ਫਕੀਰ ਖੜਾ ਹੋਵੇ ਤਾਂ ਸ੍ਰੀ ਬਾਬਾ ਜੀ ਉਠ ਖੜੇ ਹੋਏ ਤਾਂ ਮੀਰ ਬਾਬਰ ਨੇ ਕਿਹਾ ਫਕੀਰ ਜੀ ਮੇਰੇ ਉਪਰ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਜੇਕਰ ਮੇਹਰ ਚਾਹਤਾ ਹੈਂ ਤਾਂ ਬੰਦੀਵਾਨ ਛੋਡ ਦੇਹ ਆਪ ਕਹੁ ਜੋ ਕਿਆ ਚਾਹਤਾ ਹੈਂ ਮੀਰ ਬਾਬਰ ਨੇ ਕਿਹਾ ਜੀ ਮੇਰੀ ਪਾਤਸ਼ਾਹੀ ਕੁਰਸੀ ਬਕੁਰਸੀ ਚਲੇ ਤਾਂ ਗੁਰੂ ਜੀ ਨੇ ਕਿਹਾ ਜਾਹ ਤੇਰੀ ਪਾਤਸ਼ਾਹੀ ਬਹੁਤ ਚਲੇਗੀ ਤਾਂ ਮੀਰ ਬਾਬਰ ਨੇ ਬੰਦੀਵਾਨ ਸਭ ਖਲਾਸ ਕੀਤੇ ਸਭਨਾਂ ਨੂੰ ਕਪੜੇ ਪਹਿਨਾਇ ਕਰ ਰੁਖਸਤ ਕੀਤਾ ਤਾਂ ਬਾਬਾ ਜੀ ਬੜੇ ਪ੍ਰਸੰਨ ਹੋਏ ਤਾਂ ਸ੍ਰੀ ਬਾਬਾ ਜੀ ਬਾਬਰ ਪਾਸੋਂ ਚਲਦੇ ਰਹੇ। ਤਾਂ ਸ੍ਰੀ ਗੁਰੂ ਜੀ ਸੈਦ ਪੁਰੋਂ ਪਰਤ ਕੇ ਵਤ ਰਾਵੀ ਦੇ ਕੰਢੇ ੨ ਮੁੜ ਕਰਤਾਰ ਪੁਰ ਆਇ ਪ੍ਰਾਪਤ ਹੂਏ ਤਾਂ ਸ੍ਰੀ ਬਾਬਾ ਜੀ ਕੋਈ ਕਾਲ ਕਰਤਾਰਪੁਰ ਟਿਕੇ। ਬੋਲੋ ਭਾਈ ਜੀ ਵਾਹਿਗੁਰੂ ॥੧੦੮॥

## ਸਾਖੀ ਇਕ ਬਾਣੀਏ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਗੁਰੂ ਨਾਨਕ ਦੇਵ ਜੀ ਕਰਤਾਰ ਪੁਰ ਧਰਮ ਸਾਲ ਵਿਚ ਬੈਠੇ ਰਹਿਣ ਅਤੇ ਜੋ ਕੋਈ ਸਾਧ ਸੰਤ ਜੋਗੀ ਜੰਗਮ ਬ੍ਰਹਮਚਾਰੀ ਆਵੇ ਸੋ ਗੁਰੂ ਜੀ ਉਸਦੀ ਨਿਸ਼ਾ ਕਰਨ ਅਤੇ ਸਚਾ ਰਸਤਾ ਦਸਣ ਅਤੇ ਜੋ ਆਵੇ ਤਿਸਨੋ ਅੰਨ ਔਰ ਬਸਤ੍ਰ ਵੀ ਦੇਵਨ ਅਤੇ ਸ੍ਰੀ ਬਾਬੇ ਜੀ ਦੀ ਬੜੀ ਕੀਰਤਿ ਫੈਲ ਗਈ ਕਿ ਭਾਈ ਕਾਲੂ ਬੇਦੀ ਦੇ ਪੁਤ੍ਰ ਨਾਨਕ ਜੀ ਐਸਾ ਜਗ ਲਾਯਾ ਹੈ ਰਾਵੀ ਦੇ ਕਿਨਾਰੇ ਇਕ ਨਗਰ ਬੱਧਾ ਹੈ ਸੁ ਕਰਤਾਰ ਪੁਰ ਨਾਮ ਰੱਖਿਆ ਹੈ ਅਤੇ ਜੋ ਅਰਥੀ ਜਾਂਦਾ ਹੈ ਤਿਸਦਾ ਅਰਥ ਪੂਰਾ ਹੋ ਜਾਂਦਾ ਹੈ ਗੁਰੂ ਜੀ ਇਕ ਦਿਨ ਦੀ ਬਾਤ ਹੈ ਇਕ ਖੱਤ੍ਰੀ ਬੇਦੀ ਜਾਤ ਗੁਰੂ ਜੀ ਦੇ ਪਾਸ ਆਯਾ ਅਤੇ ਆਇ ਕਰ ਗੁਰੂ ਜੀ ਦੇ ਅਗੇ ਬੇਨਤੀ ਕੀਤੀ ਜੀ ਗਰੀਬ ਨਿਵਾਜ ਜੀ ਮੈਂ ਭਿਰਾਉ ਬੇਦੀ ਹਾਂ ਤੇ ਨਿਰਧਨ ਹਾਂ ਇਕਲਾ ਅਤੇ ਇਕ ਮੇਰੇ ਘਰ ਬੇਟੀ ਹੈ ਉਸ ਦਾ ਕਾਜ ਆਹਾ ਅਤੇ ਮੇਰੇ ਨਾਲ ਕੁਛ ਮਦਦ ਕਰੋ ਜੀ ਕਿਉਂਕਿ ਆਪ ਸਾਡੀ ਕੁਲ ਵਿਚੋਂ ਮਹਾਂ ਪੁਰਖ ਹੋ ਅਤੇ ਕਿਉਂ ਜੋ ਪਰਮੇਸ਼ਰ ਦੀ ਮੇਹਰਬਾਨੀ ਆਪ ਉਪਰ ਹੈ ਔਰ ਕਿਸੀ ਉਪਰ ਨਹੀਂ ਜੀ ਤੂੰ ਅਸਾਡੀ ਕੁਲ ਦਾ ਦੀਪਕ ਹੈਂ ਸੱਚਾ ਗੁਰੂ ਹੈਂ ਮੇਰਾ ਕਾਰਜ ਸਿਧ ਕਰ ਦੇਹੁ ਤਾਂ ਏਹ ਬਾਤ ਸੁਣ ਕਰ ਗੁਰੂ ਜੀ ਦੇ ਮਨ ਮੇਂ ਦਇਆ ਆਇ ਗਈ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਭਾਈ ਜੋ ਜੋ ਵਸਤ ਤੈਨੂੰ ਲੋੜ ਹੈ ਸੋ ਮੈਨੂੰ ਲਿਖ ਸੁਣਾਓ ਤਾਂ ਉਸ ਨੇ ਜੋ ਜੋ ਵਸਤ ਵਿਆਹ ਵਿਚ ਚਾਹੀਦੀ ਸੀ ਸੋ ਲਿਖ ਕਰ ਸੁਣਾਇ ਦਿਤੀ ਤਾਂ ਇਸ ਵਖਤ ਗੁਰੂ ਜੀ ਪਾਸ ਇਕ ਸਿਖ ਸੀ ਉਸਦੀ ਜਾਤ ਅਨਦ ਸੀ ਨਾਮ ਭਾਗੀਰਥ ਸੀ ਤਾਂ ਗੁਰੂ ਜੀ ਉਸ ਨੂੰ ਹੁਕਮ ਕੀਤਾ ਭਾਈ ਏਹ ਵਸਤੂ ਸਭੇ ਜਾਇ ਕਰ ਲਾਹੌਰੋਂ ਲੈ ਆਓ ਅਤੇ ਦੂਸਰੀ ਰਾਤ ਲਾਹੌਰ ਨਹੀਂ ਰਹਿਣਾ ਜੇ ਦੂਜੀ ਰਾਤ ਰਹੋਂਗਾ ਤਾਂ ਤੇਰਾ ਜਨਮ ਵਿਗੜ ਜਾਵੇਗਾ ਤਾਂ

ਭਾਗੀਰਥ ਭੈਮਾਨ ਹੋਇ ਕਰ ਉਠ ਦਉੜਿਆ ਤੇ ਲਾਹੌਰ ਵਿਚ ਗਿਆ ਤਾਂ ਇਕ ਸ਼ਾਹੂਕਾਰ ਬਾਣੀਏਂ ਨੂੰ ਜਾਇ ਮਿਲਿਆ ਤੇ ਕਹਿਆ ਭਾਈ ਏਹ ਵਸਤੂ ਮੈਨੂੰ ਲੈ ਦੇ ਪਰ ਮੈਂ ਰਾਤ ਬਾਹਿਰ ਜਾਇ ਰਹਿਣਾ ਹੈ ਤਾਂ ਉਸ ਨੇ ਆਖਿਆ ਭਾਈ ਤੂੰ ਅਜ ਕੀ ਰਾਤ ਰਹੁ ਭਲਕੇ ਸਭ ਵਸਤੂ ਮੰਗਵਾਇ ਦੇਵੇਂਗੇ ਤਾਂ ਭਾਗੀਰਥ ਕਹਿਆ ਭਾਈ ਮੈਂ ਤਾਂ ਜਰੂਰ ਜਾਣਾ ਹੈ ਤਾਂ ਉਸ ਬਾਣੀਏਂ ਕਹਿਆ ਭਾਈ ਹੋਰ ਵਸਤੂ ਸਭੇ ਹੈਨ ਪਰ ਇਕ ਚੂੜਾ ਨਹੀਂ ਚੀਰਿਆ ਜਾਂਦਾ ਤਾਂ ਭਾਗੀਰਥ ਕਹਿਆ ਭਾਈ ਮੈਂ ਤਾਂ ਨਹੀਂ ਰਹਿੰਦਾ ਜੇ ਰਹੇ ਤਾਂ ਮੇਰਾ ਜਨਮ ਵਿਗੜਦਾ ਹੈ ਤਾਂ ਬਾਣੀਏਂ ਕਹਿਆ ਹੇ ਭਾਈ ਕਿਸੇ ਦਾ ਸਾਹਿਬ ਕਰੜਾ ਹੋਤਾ ਹੈ ਤਾਂ ਕਹਿਤਾ ਹੈ ਜੋ ਮੈਨੂੰ ਖਿਝੇਗਾ ਅਕੇ ਮਹੀਨੇ ਕਟੇਂਗਾ ਅਕੇ ਮਾਰੇਗਾ ਅਰ ਤੂੰ ਕਹਿੰਦਾ ਹੈਂ ਮੇਰਾ ਜਨਮ ਵਿਗੜਦਾ ਹੈ ਸੋ ਕਲੀਕਾਲ ਮੈਂ ਐਸਾ ਕਉਣ ਹੈ ਜਿਸ ਦੇ ਕਰੋਧ ਹੋਏ ਜਨਮ ਵਿਗੜ ਜਾਵੇਗਾ ਤਾਂ ਭਾਗੀਰਥ ਨੇ ਕਹਿਆ ਭਾਈ ਮੇਰਾ ਗੁਰੂ ਮਹਾਂ ਪੁਰਖ ਹੈ ਬਾਣੀਏਂ ਕਹਿਆ ਭਾਈ ਮੈਂ ਭੀ ਤੇਰੇ ਸਾਥ ਚਲਾਂਗਾ ਇਕ ਚੂੜਾ ਰੰਗਿਆ ਹੋਇਆ ਹੈ ਸੋ ਤੂੰ ਲੈ ਕੇ ਆਪਣੀ ਗਿਰਹ ਬਾਂਧ ਲੈ ਅਤੇ ਭਾਈ ਜੋ ਤੇਰਾ ਗੁਰੂ ਪੂਰਨ ਮਹਾਂ ਪੁਰਖ ਹੈ ਤਾਂ ਤੇਰਾ ਭੀ ਗੁਰੂ ਅਤੇ ਮੇਰਾ ਭੀ ਗੁਰੂ ਹੈ ਜੇ ਮੇਰਾ ਮਨ ਮੰਨਿਆਂ ਤਾਂ ਮੈਂ ਮੁਲ ਨ ਲਵਾਂਗਾ ਤੇ ਜੇਕਰ ਮੇਰਾ ਮਨ ਨਾ ਮੰਨਿਆਂ ਤਾਂ ਮੈਂ ਮੁਲ ਲੈ ਲਵਾਂਗਾ ਤਾਂ ਭਾਗੀਰਥ ਤੇ ਓਹ ਬਾਣੀਆਂ ਦੋਵੇਂ ਸ੍ਰੀ ਗੁਰੂ ਜੀ ਦੇ ਪਾਸ ਆਇ ਪਹੁੰਚੇ ਅਤੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਜਾਂ ਉਸ ਬਾਣੀਏਂ ਨੇ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਤਾਂ ਬਾਣੀਏਂ ਦੇ ਕਪਾਟ ਖੁਲ੍ਹ ਗਏ ਤੇ ਬਾਣੀਏਂ ਦੀ ਨਿਸ਼ਾ ਹੋਈ ਦਰਸ਼ਨ ਕਰਦਿਆਂ ਹੀ ਬਾਣੀਆਂ ਨਿਹਾਲ ਹੋਯਾ ਤਾਂ ਉਹ ਬਾਣੀਆਂ ਸ੍ਰੀ ਗੁਰੂ ਜੀ ਦੇ ਪਾਸ ਤਿੰਨ ਬਰਸ ਰਹਿਆ ਬਹੁਤ ਸੇਵਾ ਉਸ ਕੀਤੀ ਅਤੇ ਬਾਣੀ ਕੰਠ ਕੀਤੀ ਬਹੁਤ ਸ਼ਬਦ ਗਾਵਣ ਸਿਖਿਆ ਅਤੇ ਬਹੁਤ ਪੋਥੀਆਂ ਲਿਖਵਾਇ ਕੇ ਘਰ ਲੈ ਗਿਆ ਫੇਰ ਕੁਛ ਦਿਨ ਘਰ ਰਹਿਕਰ ਉਸ ਬਾਣੀਏਂ ਨੇ ਸੁਦਾਗਰੀ ਕੀਤੀ ਓਸ ਜਿੱਥੇ ਰਾਜਾ ਸ਼ਿਵਨਾਭ ਰਹਿਤਾ ਥਾ ਉਸ ਦੇਸ਼ ਵਿਚ ਓਹ ਬਾਣੀਆਂ ਜਾਇ ਪ੍ਰਾਪਤ ਹੋਯਾ ਅਤੇ ਆਪਣੀਆਂ ਚੀਜਾਂ ਲਗਾ ਵੇਚਨ ਅਤੇ ਰਿਹਾਇਸ਼ ਓਥੇ ਲਗਾ ਕਰਨ ਪਰ ਦਿਨ ਕਉ ਵਪਾਰ ਕਰੇ ਤੇ ਰਾਤ ਕਉ ਕੀਰਤਨ ਕਰਨਾ ਅਤੇ ਪਹਿਰ ਰਾਤ ਨਾਲ ਉਠਕੇ ਇਸ਼ਨਾਨ ਕਰਨਾ ਜਪੁਜੀ ਦਾ ਪਾਠ ਕਰਨਾ ਔਰ ਬੇਦ ਦੀ ਆਗਿਆ ਹੈ ਕਿ ਜੋ ਪਹਿਰ ਰਾਤ ਨਾਲ ਨਹਾਵੇ ਉਸ ਨੂੰ ਸਵਾ ਮਣ ਸੋਇਨੇ ਦਾ ਪੁੰਨ ਹੋਂਦਾ ਹੈ ਅਤੇ ਜੋ ਪੰਜ ਘੜੀਆਂ ਰਾਤ ਨਾਲ ਨਹਾਵੇ ਉਸਨੂੰ ਸਵਾ ਮਣ ਰੁਪੈ ਦਾ ਪੁੰਨ ਹੁੰਦਾ ਹੈ ਜੋ ਦੋਇ ਘੜੀ ਰਾਤ ਰਹਿੰਦੀ ਨਹਾਵੇ ਉਸਨੂੰ ਸਵਾ ਮਣ ਦੁਧ ਦਾ ਪੁੰਨ ਹੁੰਦਾ ਹੈ ਅਰ ਪ੍ਰਾਤਾਕਾਲ ਨਹਾਵੇ ਉਸ ਨੂੰ ਸਵਾ ਮਣ ਪਾਣੀ ਦਾ ਪੁੰਨ ਹੋਂਦਾ ਹੈ ਅਤੇ ਜੋ ਦਿਨ ਚੜ੍ਹੇ ਨਹਾਵੇ ਉਸਨੂੰ ਨਾ ਪੁੰਨ ਤੇ ਨਾ ਪਾਪ ਹੋਂਦਾ ਹੈ ਗੁਰੂ ਨਾਨਕ ਦੇਵ ਜੀ ਕੀ ਆਗਿਆ ਸੋ ਸਵਾ ਪਹਿਰ ਰਾਤ ਰਹਿੰਦੇ ਇਸ਼ਨਾਨ ਕਰਨਾ ਤੇ ਜਪੁਜੀ ਸਾਹਿਬ ਦਾ ਪਾਠ ਕਰੇ ਸ਼ਬਦਾਂ ਕਾ ਪਾਠ ਕਰੇ ਤਦ ਪ੍ਰਸ਼ਾਦਿ ਛਕੇ ਫੇਰ ਆਪਣੀ ਕਿਰਤ ਕਰੇ ਰਾਤ ਕਉ ਸ਼ਬਦ ਕੀਰਤਨ ਕਰੇ ਫੇਰ ਆਰਤੀ ਸੋਹਿਲਾ ਪੜ੍ਹਕੇ ਫੇਰ ਸਉਂ ਰਹੇ ਸਿੱਖ ਜੀਂਵਦਾ ਹੀ ਮੁਕਤ

ਹੈ ਅਤੇ ਅੰਤ ਕਉ ਉਸ ਦੀ ਸਦਗਤੀ ਹੋਵੇਗੀ ਅਤੇ ਓਹ ਪਹਿਰ ਰਾਤ ਨਾਲ ਨਹਾਵੇ ਤੇ ਹੋਰ ਲੋਕ ਸੂਰਜ ਚੜ੍ਹੇ ਨਹਾਵਣ ਓਹ ਆਇਵਤਾਰ ਅਮੱਸਿਆ ਪੁੰਨਿਆਂ ਦੇਹਰੇ ਪੂਜਨ ਇਕਾਦਸ਼ੀ ਕਾ ਵਰਤ ਰੱਖਣ ਠਾਕੁਰ ਦੁਆਰੇ ਪੂਜਨ ਅਤੇ ਓਹ ਬਾਣੀਆਂ ਉਨ੍ਹਾਂ ਦੀ ਕਾਈ ਰੀਤ ਨ ਕਰੇ ਤਾਂ ਓਹ ਲੋਕ ਕਹਿਣ ਭਾਈ ਇਹ ਤਾਂ ਬਡ਼ਾ ਭ੍ਰਸ਼ਟ ਹੈ ਤਾਂ ਓਹਨਾਂ ਲੋਕਾਂ ਰਾਜੇ ਪਾਸ ਜਾਇ ਆਖਿਆ ਹੇ ਰਾਜਾ ਜੀ ਏਹ ਬਾਣੀਆਂ ਹਿੰਦੂ ਕਹਿਲਾਤਾ ਹੈ ਪਰ ਕੰਮ ਜੋ ਕਰਦਾ ਹੈ ਸੋ ਭ੍ਰਸ਼ਟ ਕਰਦਾ ਹੈ ਵਰਤ ਨੇਮ ਕੁਛ ਨਹੀਂ ਕਰਦਾ ਤਾਂ ਰਾਜੇ ਸ਼ਿਵਨਾਭ ਨੇ ਕਹਿਆ ਉਸ ਬਾਣੀਏਂ ਕਉ ਸੱਦ ਲੈ ਆਓ ਤਾਂ ਉਸ ਬਾਣੀਏਂ ਨੂੰ ਰਾਜੇ ਦੇ ਪਾਸ ਪਕੜਕੇ ਲੈ ਆਏ ਤਾਂ ਬਾਣੀਏਂ ਰਾਜੇ ਨੂੰ ਜਾਇਕਰ ਨਮਸਕਾਰ ਕਰੀ ਮੁਖੋਂ ਰਾਮ ਕਹਿਆ ਇਕ ਨਲੀਏਰ ਕੁਛ ਔਰ ਭੀ ਫਲ ਭੇਟਾ ਧਰੀ ਤਬ ਰਾਜੇ ਕਹਿਆ ਹੇ ਬਾਣੀਏਂ ਤੂੰ ਹਿੰਦੂ ਕਹਿਲਾਤਾ ਹੈਂ ਤੇ ਵਰਤ ਨੇਮ ਨਹੀਂ ਕਰਦਾ ਕੇ ਸਬੱਬ ਹੈ ਤਾਂ ਉਸ ਬਾਣੀਏਂ ਰਾਜੇ ਨੂੰ ਕਿਹਾ ਹੇ ਰਾਜਾ ਜੀ ਜਿਸ ਵਾਸਤੇ ਵਰਤ ਰਖੀਦੇ ਹਨ ਤੇ ਨੇਮ ਕਰੀਦੇ ਹੈਂ ਸੋ ਗਲ ਮੈਂ ਪਾਈ ਹੈ ਕਿਆ ਵਰਤ ਨੇਮ ਕਰਨਾ ਹੈ ਤਾਂ ਰਾਜੇ ਨੇ ਕਿਹਾ ਹੇ ਭਾਈ ਉਹ ਬਾਤ ਕਵਨ ਹੈ ਜਿਸ ਤੇ ਤੈਨੂੰ ਸੰਤੋਖ ਆਯਾ ਹੈ ਤਬ ਬਾਣੀਏਂ ਕਹਿਆ ਜੀ ਮੈਂ ਮਹਾਂ ਪੁਰਖ ਦਾ ਦਰਸ਼ਨ ਕੀਤਾ ਹੈ ਜਿਸਦੇ ਸੰਗ ਮੁਕਤ ਪਾਈ ਹੈ ਤਾਂ ਰਾਜੇ ਆਖਿਆ ਤੇਰੀ ਨਿਸ਼ਾ ਹੋਈ ਹੈ। ਤਾਂ ਬਾਣੀਏਂ ਕਿਹਾ ਰਾਜਾ ਜੀ ਜਿਥੇ ਪ੍ਰਮੇਸ਼ਰ ਆਪ ਆਇ ਮਿਲਿਆ ਓਥੇ ਨਿਸ਼ਾ ਪਿਛੇ ਰਹੀ ਤਾਂ ਫੇਰ ਰਾਜੇ ਕਹਿਆ ਤੇ ਬਾਣੀਏਂ ਕਲਜੁਗ ਵਿਚ ਐਸਾ ਨਹੀਂ ਜੋ ਜਿਸ ਦੇ ਦਰਸ਼ਨ ਕੀਤੇ ਮੁਕਤ ਹੋਵੇ ਤਾਂ ਬਾਣੀਏਂ ਨੇ ਕਹਿਆ ਰਾਜਾ ਐਸੇ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਜੀ ਹੈਨ ਜਿਸਕੋ ਨਾਮ ਲੀਏ ਮੁਕਤਿ ਪ੍ਰਾਪਤਿ ਹੁੰਦੀ ਹੈ ਤਬ ਰਾਜੇ ਨੇ ਕਿਹਾ ਬਾਣੀਏਂ ਉਸਕੀ ਬਾਣੀ ਸੁਣਾਓ ਉਸਕੇ ਵਾਕਾਂ ਤੇ ਮਾਲੂਮ ਹੋਇ ਜਾਵੇਗਾ ਤਬ ਉਸ ਬਾਣੀਏਂ ਸ੍ਰੀ ਗੁਰੂ ਜੀ ਕੀ ਬਾਣੀ ਪ੍ਰਗਟ ਕਰ ਸੁਣਾਈ ਤਾਂ ਰਾਜਾ ਗੁਰੂ ਜੀ ਕੀ ਬਾਣੀ ਸੁਣ ਕਰ ਬਹੁਤ ਹੀ ਖੁਸ਼ ਹੂਆ ਅਤਸੇ ਕਰਕੇ ਆਨੰਦ ਕਉ ਪ੍ਰਾਪਤਿ ਭਇਆ ਅਰ ਕਿਹਾ ਹੇ ਬਾਣੀਏਂ ਜੋ ਤੇਰਾ ਗੁਰੂ ਹੈ ਸੋਈ ਮੇਰਾ ਗੁਰੂ ਹੈ ਤਾਂ ਰਾਜੇ ਕਿਹਾ ਹੇ ਬਾਣੀਏਂ ਤੂੰ ਮੇਰੇ ਨਾਲ ਚਲ ਤਾਂ ਮੈਂ ਭੀ ਗੁਰੂ ਬਾਬੇ ਜੀ ਕਾ ਦਰਸ਼ਨ ਕਰ ਆਵਾਂ ਤਾਂ ਰਾਜਾ ਸ਼ਿਵਨਾਭ ਸਿੱਖ ਹੋਇਆ ਅਤੇ ਬਾਣੀਏਂ ਆਖਿਆ ਸੁਣ ਰਾਜਾ ਗੁਰੂ ਜੀ ਪਉਣ ਕਾ ਸਰੂਪ ਹੈਨ ਤੂੰ ਚਿਤ ਵਿਚ ਨਿਸਚਾ ਰੱਖ ਸ੍ਰੀ ਗੁਰੂ ਜੀ ਘਟ ਘਟ ਕੇ ਜਾਨਣ ਵਾਲੇ ਹਨ ਤੈਨੂੰ ਐਥੇ ਹੀ ਦਰਸ਼ਨ ਦੇਣਗੇ ਤਾਂ ਰਾਜੇ ਕਿਹਾ ਭਾਈ ਸਿਖਾ ਸ੍ਰੀ ਗੁਰੂ ਜੀ ਕਿਸ ਧਰਤੀ ਰਹਿੰਦੇ ਹਨ ਤਾਂ ਬਾਣੀਏਂ ਸਿਖ ਨੇ ਕਿਹਾ ਰਾਜਾ ਜੀ ਗੁਰੂ ਨਾਨਕ ਜੀ ਦਾ ਜਨਮ ਰਾਇ ਭੋਇ ਦੀ ਤਲਵੰਡੀ ਹੈ ਦੇਸ ਪੰਜਾਬ ਵਿਚ ਪਰ ਜਿਥੇ ਵੀ ਬਾਬੇ ਨੂੰ ਸਿਮਰੀਐ ਉਥੇ ਹੀ ਗੁਰੂ ਜੀ ਦਰਸ਼ਨ ਦੇਂਦੇ ਹਨ ਜਹਾਂ ਯਾਦ ਕਰੀਏ ਤਹਾਂ ਹੀ ਹਾਜ਼ਰ ਹਜੂਰ ਹੈਨ ਤਾਂ ਰਾਜੇ ਕਿਹਾ ਭਾਈ ਮੈਂ ਆਖਦਾ ਹਾਂ ਜੋ ਜਾਇਕਰ ਦਰਸ਼ਨ ਕਰਾਂ ਤਾਂ ਉਸ ਬਾਣੀਏਂ ਕਿਹਾ ਬਾਬਾ ਜੀ ਨੂੰ ਆਪਣੇ ਆਤਮੇ ਵਿਚ ਸਿਮਰਨ ਕਰ ਤੈਨੂੰ ਸ੍ਰੀ ਗੁਰੂ ਜੀ ਦਰਸ਼ਨ ਏਥੇ ਹੀ ਦੇਵਣਗੇ ਪਰੰਤੂ ਖਬਰਦਾਰ ਰਹੁ ਗੁਰੂ ਅਬਿਨਾਸੀ ਪੁਰਖ ਹਈ ਤਾਂ ਰਾਜੇ ਕਿਹਾ ਬਾਣੀਏਂ ਮੈਂ ਤੇਰੇ ਸਾਥ ਨ ਜਾਵਾਂ ਫੇਰ

ਬਾਣੀਏਂ ਕਿਹਾ ਰਾਜਾ ਤੂੰ ਬਚਨ ਮਾਨ ਤੇਰੀ ਮੁਰਾਦ ਹਾਸਲ ਹੋਵੇਗੀ ਅਤੇ ਜਾਹ ਤੂੰ ਨਿਹਾਲ ਹੂਆ ਹੈਂ ਤੂੰ ਖਬਰਦਾਰ ਰਹੀ ਭੁਲੀ ਨਾ ਗੁਰੂ ਤੇਰੇ ਪਾਸ ਜ਼ਰੂਰ ਆਵਨਗੇ ਕਿਤੇ ਭੁਲ ਨਾ ਜਾਵੀਂ ਇਹ ਸਿਖਿਆ ਦੇਕਰ ਬਾਣੀਆਂ ਜਹਾਜ਼ ਭਰਕੇ ਓਥੋਂ ਪਸ਼ਚਮ ਕਉ ਰਵਾਨਾ ਹੂਆ ਤਾਂ ਰਾਜੇ ਸ਼ਿਵਨਾਭ ਨੂੰ ਬੜੀ ਦਰਸ਼ਨ ਦੀ ਚਾਹ ਹੋਈ।ਬੈਠਤਾ ਉਠਤਾ ਸੋਤਾ ਚਲਤਾ ਗੁਰਾਂ ਦੇ ਮਿਲਣੇ ਦੇ ਖਿਆਲ ਵਿਚ ਰਹੇ ਔਰ ਕਿਸੀ ਠਉਰ ਮੈਂ ਚਿਤ ਨਾ ਲਾਵੇ ਨਿਤਾਪ੍ਰਤ ਗੁਰੂ ਬਾਬੇ ਜੀ ਦੇ ਚਰਨਾਂ ਵਿਚ ਪ੍ਰੀਤ ਰਖੇ ਤਾਂ ਰਾਜੇ ਨੇ ਭਲੀਆਂ ਭਲੀਆਂ ਚੇਰੀਆਂ ਪੈਦਾ ਕੀਤੀਆਂ ਅਰ ਉਨ ਕਉ ਏਹ ਹੁਕਮ ਕੀਤਾ ਕਿ ਕੋਈ ਫਕੀਰ ਆਵੇ ਉਸਕਾ ਧਰਮ ਛੁਟਕਾਵੋ ਪਰ ਜਿਸ ਤਰ੍ਹਾਂ ਹੋਵੇ ਉਸ ਤਰ੍ਹਾਂ ਓਸਦੀ ਸੇਵਾ ਕਰੋ ਜੈਸੇ ਕੈਸੇ ਉਸਦੀ ਪ੍ਰੀਖਿਆ ਕਰੋ ਤੇ ਮੈਨੂੰ ਖਬਰ ਦਿਓ ਚਾਹੇ ਕਿਸੀ ਮਤ ਮੇਂ ਹੋਵੇ ਤੁਸੀਂ ਉਸਦੀ ਸੇਵਾ ਕਰੋ ਐਸੀ ਕਰੋ ਜੋ ਉਸਦਾ ਧਰਮ ਛੁਟਕ ਜਾਵੇ ਪਰ ਰਾਜੇ ਦੇ ਮਨ ਵਿਚ ਏਹ ਆਈ ਕਿ ਜੋ ਪੂਰਨ ਗੁਰੂ ਹੋਵੇਗਾ ਸੋ ਏਨਾਂ ਦੇ ਕਟਾਂਖਯ ਮੇਂ ਨਾ ਆਵੇਗਾ ਅਰ ਜੋ ਕਲਜੁਗੀ ਸਾਧ ਹੋਵੇਗਾ ਸੋ ਉਸਦਾ ਧਰਮ ਨ ਰਹੇਗਾ ਜੇ ਗੁਰੂ ਬਾਬਾ ਪਾਯਾ ਜਾਏ ਤਾਂ ਏਨਾਂ ਗਲਾਂ ਤੋਂ ਪਾਯਾ ਜਾਏ ਨਹੀਂ ਹੋਰ ਕਿਸੇ ਗਲੋਂ ਨਹੀਂ ਪਾਈਦਾ ਜਦ ਰਾਜਾ ਐਸਾ ਦਰਸ਼ਨ ਵਿਚ ਲੀਨ ਹੋਯਾ ਤਾਂ ਗੁਰੂ ਜੀ ਮਨ ਵਿਚ ਵਿਚਾਰ ਕੀਤੀ ਕਿ ਰਾਜਾ ਨੂੰ ਦਰਸ਼ਨ ਦੇਵੀਏ ਤਾਂ ਗੁਰੂ ਜੀ ਕਿਹਾ ਚਲੋ ਬਾਲਾ ਮਰਦਾਨਾ ਰਾਜਾ ਸ਼ਿਵਨਾਭ ਨੂੰ ਦਰਸ਼ਨ ਦੇਵੀਏ ਤੇ ਓਥੋਂ ਸਾਨੂੰ ਨਾਲ ਲੈਕੇ ਸ੍ਰੀ ਗੁਰੂ ਨਾਨਕ ਜੀ ਸ਼ਿਵਨਾਭ ਦੇ ਦੇਸ ਗਏ ਰਾਜਾ ਸ਼ਿਵਨਾਭ ਦਾ ਇਕ ਬਾਗ ਹੈਸੀ ਪਰ ਸੁਕਾ ਹੋਯਾ ਸੀ ਅਤੇ ਉਸਦਾ ਦਰਵਾਜ਼ਾ ਬੰਦ ਕੀਤਾ ਸੀ ਸ੍ਰੀ ਬਾਬੇ ਨਾਨਕ ਜੀ ਓਸ ਬਾਗ ਵਿਚ ਜਾਇ ਬੈਠੇ ਪਰ ਓਸ ਵਿਚ ਜਾਂ ਗੁਰੂ ਜੀ ਦਾ ਚਰਨ ਪਿਆ ਤਾਂ ਓਸ ਬਾਗ ਦੀਆਂ ਕਲੀਆਂ ਨਿਕਲ ਪਈਆਂ ਜੋ ਓਸ ਬਾਗ ਦੀਆਂ ਕਲੀਆਂ ਦੇਖੇ ਤੇ ਹੈਰਾਨ ਹੋਇ ਜਾਵੇ ਤੇ ਕਹਿ ਭਾਈ ਏਹ ਬਾਗ ਤਾਂ ਮੁਦਤ ਦਾ ਸੁਕਾ ਹੋਯਾ ਸੀ ਅਤੇ ਕਿਸ ਤਰ੍ਹਾਂ ਹਰਿਆ ਹੋਯਾ ਹੈ ਇਸੇ ਤਰ੍ਹਾਂ ਓਸ ਬਾਗ ਦੇ ਬਾਗਬਾਨ ਨੇ ਸੁਣਿਆਂ ਜੋ ਮੇਰਾ ਬਾਗ ਹਰਿਆ ਹੋਯਾ ਹੈ ਜਾਂ ਉਹ ਬਾਗਬਾਨ ਉਸ ਬਾਗ ਦੇ ਵਿਚ ਵੜਿਆ ਤਾਂ ਦੇਖਿਆ ਸਭ ਬਾਗ ਕੀਆਂ ਕਲੀਆਂ ਨਿਕਲ ਪਈਆਂ ਹੈਨ ਉਹ ਬਾਗਬਾਨ ਬੜਾ ਖੁਸ਼ ਹੋਇਆ ਜਾਂ ਦੇਖਦਾ ੨ ਅਗੇ ਗਿਆ ਤਾਂ ਕਿਆ ਦੇਖੇ ਜੋ ਇਕ ਫਕੀਰ ਰਮਤਾ ਬੈਠਾ ਹੈ ਤਾਂ ਉਸ ਬਾਗਬਾਨ ਨੇ ਕਿਹਾ ਭਾਈ ਮੇਰੇ ਧੰਨ ਭਾਗ ਹੈਨ ਜੋ ਮੈਨੂੰ ਅੱਜ ਮਹਾਂ ਪੁਰਖ ਦਾ ਦਰਸ਼ਨ ਹੋਯਾ ਹੈ ਸੋ ਓਹ ਬਾਗਬਾਨ ਪਿਛਲੀ ਪੈਰੀਂ ਉਠ ਦੌੜਿਆ ਰਾਜੇ ਸ਼ਿਵਨਾਭ ਦੇ ਪਾਸ ਉਸਨੇ ਜਾ ਕਿਹਾ ਰਾਜਾ ਜੀ ਬਾਗ ਸੁਕ ਗਿਆ ਸੀ ਉਸ ਬਾਗ ਵਿਚ ਇਕ ਫਕੀਰ ਆਏ ਬੈਠਾ ਹੈ ਉਸਦੇ ਬੈਠਣ ਨਾਲ ਬਾਗ ਹਰਿਆ ਹੋਇ ਗਿਆ ਹੈ ਮੈਂ ਇਹ ਜਾਣਦਾ ਹਾਂ ਜੇ ਬਜਿਨਸ ਪ੍ਰਮੇਸ਼ਰ ਜੀ ਹੈ ਜੀ ਇਹ ਬਾਗਬਾਨ ਪਾਸੋਂ ਸੁਣਿਆਂ ਤਾਂ ਰਾਜੇ ਨੇ ਉਸੇ ਵਕਤ ਚੇਰੀਆਂ ਨੂੰ ਬੁਲਾਇ ਕਿਹਾ ਕਿ ਜਾਓ ਉਸ ਫਕੀਰ ਨੂੰ ਦੇਖੋ ਕਿ ਕੈਸਾ ਹੈ ਤਾਂ ਓਹ ਚੇਰੀਆਂ ਰਾਜਾ ਦਾ ਹੁਕਮ ਪਾਇ ਕਰ ਉਸ ਬਾਗ ਦੇ ਵਿਚ ਆਈਆਂ ਸੋਲਾਂ ੨ ਪ੍ਰਕਾਰ ਦੇ ਸੀਂਗਾਰ ਕਰਕੇ ਕਈ ਤਰ੍ਹਾਂ ਦੇ ਖਾਣੇ ਮੇਵੇ ਓਨਾਂ ਥਾਲ ਭਰਕੇ ਸ੍ਰੀ ਗੁਰੂ

ਜੀ ਦੇ ਅਗੇ ਆਣ ਰਖੇ ਅਤੇ ਹਥ ਜੋੜ ਕਰ ਸ੍ਰੀ ਗੁਰੂ ਜੀ ਕਉ ਲਗੀਆਂ ਬੇਨਤੀ ਕਰਨ ਅਤੇ ਹਾਵ ਭਾਵ ਇਸਤ੍ਰੀਆਂ ਵਾਲੇ ਦਿਖਾਵਨ ਅਤੇ ਸੇਵਾ ਕਰਨ ਪਰ ਕਈ ਤਾਂ ਬਾਰਾਂ ਬਰਸਾਂ ਦੀਆਂ ਹੈਨ ਤੇ ਕਈ ਸੋਲਾਂ ਬਰਸਾਂ ਦੀਆਂ ਹੈਨ ਤੇ ਕਈ ਵਿਚ ਅਠਾਰਾਂ ਬਰਸਾਂ ਦੀਆਂ ਹੈਨ ਪਰ ਐਸੀਆਂ ਕਾਮਕਦਲਾਂ ਹੈਨ ਜਿਨ੍ਹਾਂ ਦੇ ਦੇਖੇ ਸੁਰਨਰ ਮੋਹੇ ਜਾਨ ਤਬ ਲਗੀਆਂ ਕਹਿਣ ਹੇ ਸੰਤ ਜੀ ਕੁਛ ਖਾਵਹੁ ਪੀਵਹੁ ਜੀ ਅਸਾਡਾ ਵੀ ਭਲਾ ਹੋਵੇ ਜੀ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ ॥ ਜਗ ਕਊਆ ਨਾਮ ਨਹੀ ਚੀਤ ॥ ਨਾਮ ਵਿਸਾਰ ਗਿਰੇ ਦੇਖ ਭੀਤ ॥ ਮਨੂਆ ਡੋਲੇ ਚੀਤ ਅਨੀਤ ॥ ਜਗ ਸਿਉ ਤੂਟੀ ਝੂਠੀ ਪ੍ਰੀਤ ॥੧॥ ਕਾਮ ਕ੍ਰੋਧ ਬਿਖ ਬਜਰ ਭਾਰ ॥ ਨਾਮ ਬਿਨ ਕੈਸੇ ਗੁਨ ਚਾਰ ॥ ਘਰਿ ਬਾਲੂ ਦਾ ਘੂਮਨ ਘੇਰ ॥ ਬਰਖਸਿ ਪਾਨੀ ਬੁਦਬੁਦਾ ਹੇਰ ॥ ਮਾਤ ਬੂਦ ਤੇ ਧਰਚਕ ਫੇਰ ॥ ਸਰਬ ਜੋਤਿ ਨਾਵੈ ਕੀ ਚੇਰ ॥੨॥ ਸਰਬ ਉਪਾਉ ਗੁਰੂ ਸਿਰ ਮੋਰ ॥ ਭਗਤ ਕਰੋ ਪਗ ਲਾਗਉ ਤੋਰ ॥ ਨਾਮ ਤਰਉ ਚਾਹੋ ਕੁਝ ਓਰ ॥ ਨਾਮ ਦੁਰਾਇ ਚਲੇ ਸੋ ਚੋਰ ॥੩॥ ਪਾਤ ਖੋਈ ਬਿਖਿ ਚੰਚਲ ਪਾਇ ॥ ਸਾਚ ਨਾਮ ਰਤਾ ਪਤਿ ਸਿਉ ਘਰਿ ਜਾਇ ॥ ਜੋ ਕਿਛੁ ਕੀਨੋ ਪ੍ਰਭੁ ਰਜਾਇ ॥ ਭਉ ਮਾਨੈ ਨਿਰਭਉ ਮੇਰੀ ਮਾਇ ॥੪॥ ਕਾਮਨ ਚਾਹੇ ਸੁੰਦਰ ਭੋਗ ॥ ਪਾਨ ਫੂਲ ਮੀਠੇ ਰਸ ਰੋਗ ॥ ਖੇਲੈ ਬਿਗਸੈ ਤੇਤੇ ਰੋਗ ॥ ਪ੍ਰਭ ਸਰਨਾਗਤ ਕੀਨਸ ਭੋਗ ॥੫॥ ਕਾਪੜੁ ਪਹਿਰ ਸੁ ਅਧਕ ਸੀਗਾਰ ॥ ਮਾਟੀ ਫੂਲੀ ਰੂਪ ਬਿਕਾਰ ॥ ਆਸਾ ਮਨਸਾ ਬਾਧੋ ਬਾਰ ॥ ਨਾਮ ਬਿਨਾ ਸੂਨਾ ਘਰ ਬਾਰ ॥੬॥ ਗਾਛਹੁ ਪੁਤ੍ਰੀ ਰਾਜ ਕੁਮਾਰ ॥ ਨਾਮ ਭਣੋ ਸਚ ਦੋਤ ਅਪਾਰ ॥ ਪਿਰ ਸੇਵਹੁ ਪ੍ਰਭ ਪ੍ਰੇਮ ਪਿਆਰ ॥ ਗੁਰ ਸੇਵਹੁ ਪ੍ਰਭ ਤ੍ਰਿਖਾ ਨਿਵਾਰ ॥੭॥ ਮੋਹਨ ਮੋਹ ਲੀਆ ਮਨ ਮੋਹਿ ॥ ਗੁਰ ਕੈ ਸਬਦ ਪਛਾਨੋ ਤੋਹਿ ॥ ਨਾਨਕ ਠਾਢੇ ਚਾਰੇ ਪ੍ਰਭੂ ਦੁਆਰ ॥ ਤੇਰੇ ਨਾਮ ਸੰਤੋਖੇ ਕ੍ਰਿਪਾ ਧਾਰ ॥੮॥ ਇਹ ਅਸ਼ਟਪਦੀ ਚੇਰੀਆਂ ਦੇ ਪ੍ਰਥਾਇ ਹੋਈ ਜਾਂ ਉਹਨਾਂ ਚੇਰੀਆਂ ਸ੍ਰੀ ਗੁਰੂ ਜੀ ਕੀ ਬਾਣੀ ਸੁਣੀ ਤੇ ਨਾਲੇ ਦਰਸ਼ਨ ਕੀਤਾ ਤਾਂ ਉਨ੍ਹਾਂ ਦੀ ਅੰਤਰ ਦੀ ਅਗਨ ਨਵਿਰਤ ਹੋ ਗਈ ਤਾਂ ਉਨ੍ਹਾਂ ਚੇਰੀਆਂ ਕੋ ਸ਼ਾਂਤ ਆਇ ਗਈ ਬ੍ਰਹਮ ਗਯਾਨ ਕਉ ਪ੍ਰਾਪਤ ਭਈਆਂ ਔਰ ਕਬੁਧ ਮਿਟ ਗਈ ਤਾਂ ਫੇਰ ਉਹ ਮਿਲ ਕਰ ਰਾਜਾ ਸ਼ਿਵਨਾਭ ਦੇ ਪਾਸ ਆਈਆਂ ਤੇ ਅਗੇ ਜਿਉਂ ਰਾਜਾ ਉਨਕੋ ਬੁਲਾਵਤਾ ਥਾ ਤਯੋਂ ਹੀ ਲਗਾ ਬੁਲਾਵਣੇ ਤਬ ਉਨ੍ਹਾਂ ਚੇਰੀਆਂ ਕਿਹਾ ਰਾਜਾ ਜੀ ਆਪ ਹਮਾਰੇ ਪਿਤਾ ਹੋ ਅਰ ਹਮਾਰੇ ਕਉ ਹਾਸੀ ਕੀ ਬਾਤ ਮਤ ਕਰੋ ਤਬ ਰਾਜਾ ਸ਼ਿਵਨਾਭ ਅਸਚਰਜ ਹੋਇ ਗਿਆ ਅਤੇ ਆਖਿਆ ਹੇ ਪ੍ਰਮੇਸ਼ਰ ਜੀ ਏਹ ਤਾਂ ਮੇਰੇ ਕੋ ਇਕ ਘੜੀ ਨਹੀਂ ਸੀ ਬਿਸਾਰਤੀਆਂ ਅਬ ਇਨਕੋ ਕਿਆ ਹੂਆ ਤਬ ਚੇਰੀਓਂ ਨੇ ਕਹਾ ਹੇ ਰਾਜਾ ਜੀ ਅਸਾਂ ਨੂੰ ਪੂਰਨ ਪੁਰਖ ਦਾ ਦਰਸ਼ਨ ਹੂਆ ਹੈ ਮਨ ਦੀ ਤ੍ਰਿਸ਼ਨਾ ਮਿਟ ਗਈ ਹਮ ਨਰਕ ਤੇ ਬਚ ਰਹੀਆਂ ਹਾਂ ਹਮ ਕੋ ਸੰਤੋਖ ਪ੍ਰਾਪਤ ਹੂਆ ਹੈ ਜਦ ਚੇਰੀਆਂ ਦੀ ਬਾਤ ਸੁਣੀ ਤਾਂ ਰਾਜਾ ਸ਼ਿਵਨਾਭ ਉਠ ਦੌੜਿਆ ਜਬ ਦੇਖੇ ਤਾਂ ਅਗੇ ਬਾਗ ਦੇ ਵਿਚ ਫਕੀਰ ਬੈਠਾ ਹੈ ਪਰ ਫੇਰ ਪਿੱਠ ਦੇਕਰ ਖੜਾ ਹੋਇ ਸੋ ਕਰ ਅੰਤ੍ਰ ਧਿਆਨ ਹੋ ਰਿਹਾ ਪਰ ਗੁਰੂ ਜੀ ਰਾਜਾ ਦੇ ਅਜਮੌਣ ਦੀ ਖਾਤਰ ਦੋ ਦਿਨ ਖੜੇ ਹੀ ਰਹੇ ਪਰ ਰਾਜਾ ਭੀ ਗੁਰੂ ਜੀ ਦੇ ਪੀਛੇ ਜਿਉਂ

ਖੜਾ ਹੂਆ ਸੋ ਹਿਲਿਆ ਭੀ ਨਾਹੀਂ ਜਾਂ ਸ੍ਰੀ ਗੁਰੂ ਡਿਠਾ ਜੋ ਰਾਜਾ ਭਰਮਤਾ ਨਾਹੀਂ ਤਾਂ ਸ੍ਰੀ ਗੁਰੂ ਜੀ ਬੈਠ ਗਏ ਤਾਂ ਪਿਛੋਂ ਰਾਜਾ ਭੀ ਬੈਠਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਰਾਜਾ ਜੀ ਭਲੇ ਹੋ ਤਾਂ ਰਾਜਾ ਨੇ ਕਿਹਾ ਸਚੇ ਪਾਤਸ਼ਾਹ ਜੀ ਆਪਦੇ ਪ੍ਰਸਾਦਿ ਕਰਕੇ ਭਲੇ ਹਾਂ ਤਾਂ ਫੇਰ ਬਾਬੇ ਜੀ ਕਿਹਾ ਰਾਜਾ ਜੀ ਅਨੰਦ ਕੁਸ਼ਲ ਹੈ ਪਰ ਰਜ਼ੇ ਉਸ ਬਾਣੀਏਂ ਪਾਸੋਂ ਲਿਖ ਲਿਆ ਸੀ ਕਿ ਬਾਬਾ ਖੱਤ੍ਰੀ ਬੇਦੀ ਹੈ ਕਰਤਾਰ ਪੁਰ ਹੁੰਦਾ ਹੈ ਅਤੇ ਜਨਮ ਭੂਮੀ ਤਲਵੰਡੀ ਭੱਟੀ ਦੀ ਹੈ ਤਦ ਰਾਜੇ ਦੇ ਦਿਲ ਵਿਚ ਆਈ ਕਿ ਪਤਾ ਤਾਂ ਦੇਖੀਏ ਤਬ ਜਾਣੀਏ ਜੋ ਓਹ ਗੁਰੂ ਹੈ ਤਬ ਰਾਜੇ ਕਿਹਾ ਗੁਸਾਈਂ ਜੀ ਆਪਕਾ ਨਾਮ ਕਿਆ ਹੈ ਅਰ ਜਾਤ ਕਿਆ ਹੈ ਜੀ। ਤਾਂ ਬਾਬੇ ਜੀ ਸ਼ਬਦ ਉਚਾਰਿਆ ॥ ਰਾਗ ਮਾਰੂ ਮਹਲਾ ੧ ॥

ਗੁਸਾਈ ਤੇਰਾ ਕਉਨ ਨਾਮ ਕੈਸੇ ਜਾਤੀ ॥ ਜੋ ਤੁਮ ਭੀਤਰ ਮਹਲ ਬੁਲਾਵਹੁ ਪੂਛਹੁ ਬਾਤ ਨਿਰੰਤੀ ॥੧॥ ਰਹਾਉ ॥ ਤਬ ਰਾਜੇ ਕਿਹਾ ਜੀ ਤੁਮ ਜੋਗੀ ਹੋ ॥ ਸ੍ਰੀ ਮੁਖਵਾਕ ॥ ਜੋਗੀ ਜੁਗਤਿ ਨਾਮ ਨਿਰਮਾਇਲ ਜਾਕੈ ਮੈਲ ਨ ਰਾਤੀ। ਪ੍ਰੀਤਮ ਨਾਥ ਸਦਾ ਸਦ ਸੰਗੇ ਜਨਮ ਮਰਨ ਗਤਿ ਬੀਤੀ ॥੨॥ ਤਾਂ ਰਾਜੇ ਕਿਹਾ ਜੀ ਤੁਮ ਬ੍ਰਾਹਮਣ ਹੋ ॥ ਬ੍ਰਹਮਣ ਗਿਆਨ ਧਿਆਨ ਇਸ਼ਨਾਨੀ ਹਰਿ ਗੁਣ ਪੂਜੇ ਪਾਤੀ ॥ ਏਕੋ ਨਾਮ ਏਕੋ ਨਾਰਾਇਣ ਤ੍ਰਿਭਵਣ ਏਕੋ ਜੋਤੀ ॥੩॥ ਤਾਂ ਰਾਜੇ ਕਿਹਾ ਗੁਸਾਈਂ ਜੀ ਤੂੰ ਖੱਤ੍ਰੀ ਹੈ ਤਾਂ ਗੁਰੂ ਬਾਬੇ ਕਹਿਆ ॥ ਜਿਹਬਾ ਡੰਡੀ ਏਹ ਘਟ ਛਾਬਾ ਤੋਲੇ ਨਾਮ ਅਜਾਚੀ ॥ ਏਕੋ ਹਾਟ ਸਾਹ ਸਭਨਾਂ ਸਿਰ ਵਣਜਾਰੇ ਬਹੁ ਭਾਤੀ ॥੪॥ ਤਾਂ ਰਾਜੇ ਕਹਿਆ ਜੀ ਕੋ ਸਿਧਾ ਦੱਸੀਏ ਜੀ ਮਹਾਂ ਪੁਰਖਾਂ ਦੀ ਬੋਲੀ ਹਮ ਕੋ ਸਮਝ ਨਹੀਂ ਪੈਂਦੀ ਹੇ ਮਹਾਰਾਜ ਜੀ ਮਹਾਂ ਪੁਰਖਾਂ ਦੀ ਮਹਾਂ ਪੁਰਖ ਹੀ ਜਾਨਣ ਪਰ ਆਪਦਾ ਘਰ ਕਿਸ ਧਰਤੀ ਹੈ। ਸ੍ਰੀ ਮੁਖਵਾਕ ॥ ਉਪਰ ਗਗਨਿ ਗਗਨਿ ਪਰ ਗੋਰਖ ਤਾਂ ਕਾ ਅਗਮ ਰੂਪ ਨਿਵਾਸੀ ॥ ਗੁਰ ਪ੍ਰਸਾਦਿ ਬਾਹਰਿ ਘਰ ਏਕੋ ਨਾਨਕ ਭਇਆ ਉਦਾਸੀ ॥੫॥ ਜਬ ਸ੍ਰੀ ਗੁਰੂ ਨਾਨਕ ਜੀ ਕਹਿਆ ਉਦਾਸੀ ਤਬ ਰਾਜੇ ਦੇ ਚਿਤ ਪ੍ਰਤੀਤ ਆਇ ਗਈ ਤਾਂ ਰਾਜੇ ਕਿਹਾ ਜੀ ਮੇਰੇ ਧੰਨ ਭਾਗ ਹੈਨ ਜੋ ਮੁਝ ਕਉ ਪੂਰਨ ਗੁਰੂ ਮਿਲਿਆ ਹੈ ਤਬ ਰਾਜਾ ਪ੍ਰਦੱਖਣਾ ਲੇਕਰ ਸ੍ਰੀ ਗੁਰੂ ਨਾਨਕ ਜੀ ਦੀ ਚਰਨੀ ਲਾਗਾ ਤਾਂ ਰਾਜੇ ਬੇਨਤੀ ਕੀਤੀ ਸ੍ਰੀ ਗੁਰੂ ਜੀ ਤੂੰ ਜਾਣੀ ਜਾਣ ਹੈਂ ਤੂੰ ਕਰਤਾ ਪੁਰਖ ਹੈਂ ਹੇ ਗਰੀਬ ਨਿਵਾਜ ਮੇਹਰਬਾਨ ਜੀ ਡੇਰੇ ਪੈਰ ਪਾਵੋਂ ਜੀ ਏਹ ਸਭ ਕੁਛ ਆਪਦੀ ਕ੍ਰਿਪਾ ਹੈ ਆਪ ਚਲੀਏ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਰਾਜਾ ਤੂੰ ਧਰਮਸਾਲ ਬਣਵਾਓ ਤਾਂ ਅਸੀਂ ਆਵਾਂਗੇ ਤਾਂ ਰਾਜੇ ਸ਼ਿਵਨਾਭ ਨੇ ਜਾਇਕੇ ਉਸੀ ਵਕਤ ਹੁਕਮ ਦਿਤਾ ਕਿ ਜੋ ਬਰਸ ਵਿਚ ਕੰਮ ਹੋਵਨ ਵਾਲਾ ਹੈ ਉਹ ਦਿਨਾਂ ਵਿਚ ਤਿਆਰ ਕਰੋ ਤਾਂ ਬਹੁਤ ਕਾਰੀਗਰ ਬੁਲਾ ਕਰ ਥੋੜੇ ਦਿਨੋਂ ਮੇਂ ਧਰਮਸਾਲ ਤਿਆਰ ਕਰਵਾਈ ਜਦ ਓਹ ਧਰਮਸਾਲ ਬਣੀ ਤਾਂ ਰਾਜਾ ਸ੍ਰੀ ਗੁਰੂ ਜੀ ਨੂੰ ਲੈਣ ਵਾਸਤੇ ਆਯਾ ਜਾਂ ਰਾਜਾ ਬਾਗ ਵਿਚ ਗਿਆ ਤਾਂ ਕਿਆ ਦੇਖੇ ਜੋ ਸ੍ਰੀ ਗੁਰੂ ਨਾਨਕ ਜੀ ਓਥੇ ਨਜਰ ਨਹੀਂ ਆਏ ਤਾਂ ਰਾਜਾ ਸ਼ਿਵਨਾਭ ਖੜਾ ਖੜੋਤਾ ਡਿਗ ਪਿਆ ਰਾਜਾ ਨੂੰ ਕੁਛ ਹੋਸ਼ ਨ ਰਹੀ ਤਾਂ ਲੋਕ ਦੇਖਣ ਤਾਂ ਕਿਆ ਦੇਖਣ ਜੋ ਸ੍ਰੀ ਗੁਰੂ ਨਾਨਕ ਜੀ ਧਰਮਸਾਲ ਵਿਚ ਬੈਠੇ ਹੈਨ ਓਹ ਲੋਕ ਦੌੜੇ ਜਾਇਕਰ ਰਾਜਾ ਜੀ ਕੋ ਕਿਹਾ

ਰਾਜਾ ਜੀ ਕਿਉਂ ਐਸੇ ਬਿਆਕੁਲ ਹੋਏ ਹੋ ਸ੍ਰੀ ਗੁਰੂ ਜੀ ਤਾਂ ਧਰਮਸਾਲ ਵਿਚ ਹਨ ਜਾਂ ਰਾਜੇ ਨੇ ਸੁਣਿਆਂ ਕਿ ਗੁਰੂ ਜੀ ਆਏ ਹੈਨ ਤਾਂ ਰਾਜਾ ਉਠ ਕਰ ਦੌੜਿਆ ਤੇ ਗੁਰੂ ਜੀ ਦੇ ਚਰਨਾਂ ਉਪਰ ਨਮਸਕਾਰ ਕੀਤੀ ਅਤੇ ਪ੍ਰਕਰਮਾਂ ਵੀ ਕੀਤੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਰਾਜਾ ਉਪਰ ਮੇਹਰਬਾਨ ਹੋਏ ਜਾਂ ਰਾਜਾ ਕਉ ਨਿੰਮ੍ਰਤ ਦੇਖਿਆ ਤਾਂ ਦਿਆਲ ਜੀ ਨੇ ਖੁਸ਼ ਹੋਇ ਕਰ ਸੰਮਤ ੧੫੭੪ ਵਿਚ ਰਾਜਾ ਸ਼ਿਵਨਾਭ ਕਉ ਸ੍ਰੀ ਗੁਰੂ ਜੀ ਮੰਜੀ ਬਖਸ਼ੀ ਰਾਜਾ ਜੀ ਕਉ ਬਹੁਤ ਖੁਸ਼ੀ ਕੀਤੀ ਉਸ ਵਕਤ ਸਭ ਰਾਜੇ ਸੰਗਲ ਦੀਪ ਵਿਚ ਰਾਜ ਕਰਦੇ ਸਨ ਤਾਂ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਸੇ ਇਕ ਰਾਜਾ ਹੋਇਆ ਚੌਦਾਂ ਸੌ ਗਾਉਂ ਸੰਗਲ ਦੀਪ ਮਹਿ ਥਾ ਸੋ ਸਭ ਗਰਾਂਵ ਮੇਂ ਰਾਜਾ ਸ਼ਿਵਨਾਭ ਜੀ ਕੀ ਆਨ ਮਨਾਈ ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਆਰਬਲਾ ਉਣੰਜਾ ਵਰ੍ਹਿਆਂ ਕੀ ਹੈਸੀ ਤਦ ਸ੍ਰੀ ਗੁਰੂ ਨਾਨਕ ਜੀ ਕਉ ਧਉਲੇ ਆਏ ਹੋਏ ਸਨ ਉਸ ਸਮੇਂ ਸ੍ਰੀ ਗੁਰੂ ਨਾਨਕ ਜੀ ਪ੍ਰਾਣ ਸੰਗਲੀ ਉਚਾਰਨ ਕੀਤੀ ਅਤੇ ਓਥੇ ਇਕ ਭਾਟੜੇ ਗੁਰੂ ਜੀ ਬਹੁਤ ਕੀਤੇ ਅਤੇ ਬੀਜਾਪੁਰ ਵਿਚ ਤੇ ਨਾਗਾ ਪਟਣ ਵਿਚ ਸੰਗਤ ਬਹੁਤ ਬਣਾਵਾਂ ਪਰ ਸਰਬੱਤ ਰਾਜਾ ਸ਼ਿਵਨਾਭ ਦੀ ਤਾਬਿਆ ਕੀਤੇ ਨਾਗਾ ਪਟਣ ਬਿਟਰ ਤਜਾਵਰ ਸ਼ਹਿਰ ਮੇਂ ਲੰਗਰ ਲਾਇਆ ਓਥੇ ਯਾਰਾਂ ਮਣ ਲੂਣ ਰੋਜ ਲਗਦਾ ਹੈ ਅਤੇ ਯਾਰਾਂ ਸੇਰ ਤੇ ਕਿਤਨੇ ਤੋਲਿਆਂ ਕੇ ਹਿਸਾਬ ਮਣ ਹੋਤਾ ਹੈ ਉਸ ਧਰਤੀ ਕਉ ਸ੍ਰੀ ਗੁਰੂ ਨਾਨਕ ਜੀ ਨਿਹਾਲ ਕੀਤਾ ਗੁਰੂ ਸਮਰਥ ਨਿਰੰਕਾਰ ਆਪਣੀ ਗਤ ਆਪੇ ਜਾਣੇ ਜੋ ਕਿਨੀਂ ਘਰੀਂ ਮਹਲੀਂ ਰਹਿੰਦੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ਪੰਜਾਬ ਦੀ ਧਰਤੀ ਵਿਚ ਆਇ ਪ੍ਰਾਪਤ ਹੋਏ ਸਰਬ ਪ੍ਵਾਰ ਕਉ ਆਏ ਮਿਲੇ ਜਾਂ ਕਿਤਨੇ ਕੁ ਦਿਨ ਗੁਰੂ ਜੀ ਓਥੇ ਰਹੇ ਤਾਂ ਇਕ ਦਿਨ ਗੁਰੂ ਨਾਨਕ ਕੀ ਕਹਿਣ ਲਗੇ ਮਰਦਾਨਾ ਪਟਨ ਸ਼ੇਖ ਫਰੀਦ ਵਾਲੇ ਇਕ ਸ਼ੇਖ ਫਰੀਦ ਦੀ ਜਗਹ ਉਪਰ ਸ਼ੇਖ ਬ੍ਰਹਮ ਹੈ ਸੋ ਖੁਦਾਇ ਦਾ ਪਿਆਰਾ ਹੈ ਅਤੇ ਅਸਾਨੂੰ ਬਹੁਤ ਯਾਦ ਕਰਦਾ ਹੈ ਅਤੇ ਜੇ ਚਲੇਂ ਤਾਂ ਉਸ ਦਾ ਦੀਦਾਰ ਕਰ ਆਵੀਏ ਅਤੇ ਉਸਦੀ ਉਮਰ ਵੀ ਬਹੁਤ ਹੈ ਤਾਂ ਸ੍ਰੀ ਗੁਰੂ ਜੀ ਪਟਣ ਕੀ ਧਰਤੀ ਚਲੇ ॥੧੦੯॥

## ਸਾਖੀ ਸ਼ੇਖ ਬ੍ਰਹਮ ਨਾਲ ਹੋਈ

ਸ੍ਰੀ ਬਾਬਾ ਜੀ ਚਲਦੇ ੨ ਪਟਣ ਦੇ ਬਾਹਰ ਕੋਹਾਂ ਤ੍ਰਿਹੁੰ ਉਪਰ ਜਾਇ ਬੈਠੇ ਜਦ ਸੁਬਹ ਕੇ ਵਕਤ ਪੀਰ ਕੇ ਮੁਦਬਖਾਨੇ ਕੀਆਂ ਲਕੜੀਆਂ ਕਾਮਲ ਚੁਣਨੇ ਗਿਆ ਜਾਂ ਦੇਖੇ ਤਾਂ ਸ੍ਰੀ ਗੁਰੂ ਜੀ ਬੈਠੇ ਹੈਨ ਤਾਂ ਮਰਦਾਨੇ ਰਬਾਬ ਵਜਾਇਆ ਅਤੇ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ ਰਾਗ ਆਸਾ ਵਿਚ ॥ ਆਪੇ ਪਟੀ ਕਲਮ ਆਪ ਉਪਰਿ ਲੇਖ ਭੀ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ ॥ ਜਾਂ ਏਹ ਸ਼ਲੋਕ ਕਾਮਲ ਨੇ ਸੁਣਿਆਂ ਤਾਂ ਲਕੜੀਆਂ ਛੋਡ ਆਇ ਕਰ ਕਹਿਆ ਸੰਤ ਜੀ ਇਸ ਰਬਾਬੀ ਕਉ ਹੁਕਮ ਦੇਹੋ ਜੀ ਕਿ ਇਸ ਬੈਂਤ ਨੂੰ ਫੇਰ ਆਖੇ ਤਾਂ ਸ੍ਰੀ ਗੁਰੂ ਨਾਨਕ ਜੀ ਮਰਦਾਨੇ ਨੂੰ

ਹੁਕਮ ਕੀਤਾ ਭਾਈ ਏਹ ਸ਼ਲੋਕ ਤੂੰ ਫੇਰ ਆਖ ਤਾਂ ਮਰਦਾਨੇ ਫੇਰ ਸਲੋਕ ਦਿਤਾ ਅਤੇ ਕਾਮਲ ਨੇ ਸਿਖ ਲਿਆ ਅਤੇ ਲਕੜੀਆਂ ਜੋ ਚੁਗੀਆਂ ਸਨ ਸੋ ਲੈਕਰ ਆਪਣੇ ਪੀਰ ਪਾਸ ਆਇ ਸਲਾਮ ਕੀਤੀ ਅਤੇ ਆਖਿਆ ਸੁਹੇ ਪੀਰ ਸਲਾਮਤ ਜੀ ਅਜ ਮੈਨੂੰ ਇਕ ਖੁਦਾਇ ਦਾ ਪਿਆਰਾ ਮਿਲਿਆ ਹੈ ਜੀ ਤਾਂ ਪੀਰ ਨੇ ਆਖਿਆ ਕਾਮਲੁ ਕਿਥੇ ਮਿਲਿਆ ਹਈ ਤਾਂ ਕਾਮਲ ਨੇ ਕਿਹਾ ਪੀਰ ਜੀ ਜਿਥੇ ਮੈਂ ਲਕੜੀਆਂ ਲੈਣ ਜਾਂਦਾ ਹਾਂ ਓਥੇ ਉਹ ਖੁਦਾਇ ਦਾ ਪਿਆਰਾ ਬੈਠਾ ਹੈ ਅਤੇ ਇਕ ਉਸਦੇ ਨਾਲ ਰਬਾਬੀ ਹੈ ਅਤੇ ਆਪਣੇ ਬੈਂਤ ਆਖਦਾ ਹੈ ਅਤੇ ਨਾਮ ਉਸਦਾ ਨਾਨਕ ਹੈਸੁ ਤਾਂ ਪੀਰ ਨੇ ਆਖਯਾ ਕਾਮਲ ਕੋਈ ਤੂੰ ਭੀ ਬੈਂਤ ਸਿਖਿਆ ਹੈ ਤਾਂ ਕਾਮਲ ਨੇ ਆਖਿਆ ਹੇ ਪੀਰ ਸਲਾਮਤ ਜੀ ਇਕ ਬੈਂਤ ਮੈਨੂੰ ਹਾਸਲ ਹੋਯਾ ਹੈ ਤਾਂ ਪੀਰ ਨੇ ਆਖਿਆ ਕਾਮਲ ਆਖ ਤਾਂ ਸਹੀ ਜੋ ਦੇਖਾਂ ਕਿਵੇਹਾ ਏ ਤਾਂ ਕਾਮਲ ਆਖਿਆ ਪੀਰ ਜੀ ਓਹ ਆਖਦਾ ਹੈ। ਆਪੇ ਪਟੀ ਕਲਮ ਆਪਿ ਉਪਰ ਲੇਖ ਭੀ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ ॥ ਤਾਂ ਪੀਰ ਨੇ ਕਹਿਆ ਕਾਮਲਾ ਕੁਛ ਇਸਦਾ ਬਿਆਨ ਭੀ ਸਿਖਿਓਈ ਤਾਂ ਕਾਮਲ ਨੇ ਆਖਿਆ ਜੀ ਤੈਨੂੰ ਸਭ ਰੋਸ਼ਨ ਹੈ ਪੀਰ ਨੇ ਆਖਿਆ ਬੱਚਾ ਜਿਸਦਾ ਇਹ ਬੈਂਤ ਆਖਿਆ ਹੈ ਤਿਸਦਾ ਦੀਦਾਰ ਕਰੀਏ ਬੱਚਾ ਓਹ ਖੁਦਾਇ ਦਾ ਪਿਆਰਾ ਹੈ ਓਸ ਦੇ ਪਾਸ ਮੈਨੂੰ ਤੂੰ ਲੈ ਚਲ ਉਸ ਨਾਲ ਖੁਦਾਇ ਦੀਆਂ ਗੱਲਾਂ ਕਰਾਂਗੇ ਤਾਂ ਸ਼ੇਖ ਬ੍ਰਹਮ ਸੁਖ ਪਾਲਕੀ ਦੇ ਉਪਰ ਚੜ੍ਹ ਕਰ ਅਸਵਾਰ ਹੂਆ ਅਤੇ ਨਾਲ ਕਾਮਲ ਨੂੰ ਲੈ ਕਰ ਚਲਤੇ ਚਲਤੇ ਓਥੇ ਆਇ ਜਿਥੇ ਗੁਰੂ ਨਾਨਕ ਜੀ ਬੈਠੇ ਸਨ ਤੇ ਸ਼ੇਖ ਬ੍ਰਹਮ ਆਇ ਖੜਾ ਹੂਆ ਤੇ ਮੂੰਹੋਂ ਆਖਿਆਸੁ ਬਾਬਾ ਨਾਨਕ ਜੀ ਸਲਾਮਾ ਲੇਕਮ ਤਾਂ ਗੁਰੂ ਜੀ ਆਖਿਆ ਅਲੇਖ ਕਉ ਸਲਾਮ ਹੈ ਪੀਰ ਜੀ ਆਈਏ ਅੱਜ ਖੁਦਾਇ ਅਸਾਂ ਉਪਰ ਮੇਹਰਬਾਨ ਹੋਯਾ ਹੈ ਜੋ ਤੁਸਾਡਾ ਦੀਦਾਰ ਹੋਯਾ ਹੈ ਤਾਂ ਦੋਹਾਂ ਉਠ ਦਸਤ ਬੋਸੀ ਕਰੀ ਤੇ ਬੈਠ ਗਏ। ਗੋਸ਼ਟ ਸ੍ਰੀ ਗੁਰੂ ਜੀ ਨਾਲ ਸ਼ੇਖ ਬ੍ਰਹਮ ਦੀ ਹੋਈ ॥

ਤਾਂ ਪੀਰ ਨੇ ਕਿਹਾ ਨਾਨਕ ਜੀ ਇਕ ਬੈਂਤ ਤੁਸਾਡਾ ਸੁਣ ਕਰ ਮੈਂ ਹੈਰਾਨ ਹੋਯਾ ਹਾਂ ਤਾਂ ਮੇਰੇ ਦਿਲ ਵਿਚ ਏਹ ਆਈ ਕਿ ਜਿਸਦਾ ਬੈਂਤ ਹੈ ਉਸਦਾ ਦੀਦਾਰ ਕਰੀਏ ਤਾਂ ਗੁਰੂ ਨਾਨਕ ਜੀ ਕਿਹਾ ਪੀਰ ਜੀ ਅੱਜ ਅਸਾਨੋਂ ਨਿਵਾਜਸ਼ ਹੋਈ ਹੈ ਜੋ ਤੁਸਾਡਾ ਦੀਦਾਰ ਹੋਯਾ ਹੈ ਤਾਂ ਪੀਰ ਨੇ ਕਿਹਾ ਜੀ ਇਸ ਬੈਂਤ ਦਾ ਬਿਆਨ ਕਰੀਏ ਜੀ ਜੋ ਆਪ ਨੇ ਆਖਿਆ ਹੈ। ਏਕੋ ਕਹੀਏ ਨਾਨਕਾ ਦੂਜਾ ਕਾਹੇ ਕੂੰ । ਇਕ ਸਾਹਿਬ ਤੇ ਦੁਇ ਹੱਦੀ। ਕੇਹੜਾ ਸੇਵੀਂ ਕੇਹੜਾ ਰੱਦੀ। ਆਪਨੇ ਕਿਹਾ ਹੈ ਇਕੋ ਇਕ ਹੈ ਅਤੇ ਹਿੰਦੂ ਆਖਦੇ ਹਨ ਜੋ ਸਾਡੇ ਵਿਚ ਸਹੀ ਹੈ ਤੇ ਮੁਸਲਮਾਨ ਆਖਦੇ ਹਨ ਕਿ ਸਾਡੇ ਵਿਚ ਉਹ ਖੁਦਾਇ ਸਹੀ ਹੈ ਸੋ ਆਖ ਕਿਸ ਵਿਚ ਸਹੀ ਹੈ ਔਰ ਕਿਸ ਵਿਚ ਅਨਸਹੀ ਹੈ ਤਾਂ ਗੁਰੂ ਨਾਨਕ ਜੀ ਆਖਿਆ ਪੀਰ ਜੀ। ਇਕੋ ਸਾਹਿਬ ਤੇ ਇਕੋ ਹੱਦ। ਇਕੋ ਸੇਵਹੁ ਦੂਜੇ ਰੱਦ। ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰ ਜਾਇ। ਏਕੋ ਸਿਮਰਹੁ ਨਾਨਕਾ ਜਲ ਥਲ ਰਹਿਆ ਸਮਾਇ। ਜਾਂ ਏਹ ਸਲੋਕ ਸ੍ਰੀ ਬਾਬੇ ਜੀ ਕਿਹਾ ਤਾਂ ਫੇਰ ਸ਼ੇਖ ਪੁਛਣਾ ਕੀਤੀ। ਪਾੜ ਪਟੋਲਾ ਧਜ ਕਰੀ ਕਮਲੜੀ ਪਹਿਰੇਉ। ਜਿਨੀ ਸੇਵੀ ਸਹੁ

ਪਾਈਐ ਸੇਈ ਵੇਸ ਕਰੇਉ ॥੩॥ ਤਾਂ ਬਾਬੇ ਆਖਿਆ—ਕਾਇ ਪਟੋਲਾ ਪਾੜਤੀ ਕੰਮਲੜੀ ਪਹਿਰੇਇ। ਘਰ ਹੀ ਬੈਠਿਆਂ ਸਹੁ ਪਾਈਐ ਜੇ ਨੀਅਤ ਰਾਸ ਕਰੇਇ ॥ ਘਰ ਹੀ ਮੁੰਧ ਵਿਦੇਸ ਪਿਰ ਨਾ ਝੂਰੇ ਸੰਮਾਲੇ ॥ ਮਿਲਦਿਆ ਢਿਲ ਨ ਲਗਦੀ ਜੇ ਨੀਅਤ ਰਾਸ ਕਰੇਇ ॥੪॥ ਇਹ ਜਵਾਬ ਸ੍ਰੀ ਗੁਰੂ ਬਾਬੇ ਜੀ ਦਿਤਾ ਤਾਂ ਸ਼ੇਖ ਬ੍ਰਹਮ ਪੁਛਨਾ ਕੀਤੀ ॥ ਨਢੀ ਕੰਤ ਨ ਰਾਵਿਆ ਵਡੀ ਥੀ ਮੁਈਆਸ ॥ ਧਨ ਕੂਕੇਂਦੀ ਗੋਰ ਮੈ ਤੈ ਸਹ ਨਾ ਮਿਲੀਆਸ ॥੫॥ ਤਾਂ ਬਾਬੇ ਜਵਾਬ ਦਿਤਾ। ਮਹਲ ਕੁਚਜੀ ਮਰਵੜੀ ਕਾਲੀ ਮਨੋ ਕੁਸੁਧ ॥ ਜੇ ਗੁਨ ਹੋਵਨਿ ਤਾਂ ਪਿਰ ਮਿਲੈ ਨਾਨਕ ਅਉਰਤ ਮੁੰਧ ॥੬॥ ਅਤੇ ਅਉਰਤ ਘਰ ਹੋਵੇ ਅਤੇ ਮਰਦ ਬਿਦੇਸ ਗਿਆ ਹੋਇ ਅਤੇ ਜੇ ਅਉਰਤ ਮਰਦ ਦੇ ਹਕ ਅੰਦਰ ਬੈਠ ਰਹੇ ਤਾਂ ਅਉਰਤ ਖਸਮ ਦੀ ਤੇ ਖਸਮ ਅਉਰਤ ਦਾ ਅਤੇ ਪੀਰ ਜੀ ਜੇਕਰ ਔਰਤ ਹੋਵੇ ਔਗਣਹਾਰੀ ਅਤੇ ਖਸਮ ਨਾਲ ਸਿਦਕ ਨਾ ਹੋਵੇ ਤਾਂ ਉਹ ਔਰਤ ਔਰਾਂ ਦੀ ਹੋਈ ਅਤੇ ਜੋ ਔਰਤ ਸਬਰ ਕਰਕੇ ਬਹਿ ਰਹੇ ਤਾਂ ਸਿਦਕ ਮੁਰਾਦ ਪਾਵੇ ਤਾਂ ਗੁਰੂ ਜੀ ਕਿਹਾ ਸ਼ੇਖ ਜੀ ਔਰਤ ਸੁਚੱਜੀ ਹੋਵੇ ਅਤੇ ਖਸਮ ਪਾਸੋਂ ਡਰਦੀ ਹੋਵੇ ਅਤੇ ਮਹਿਲਾਂ ਤੇ ਭਲੀ ਵਾਸ਼ਨਾ ਆਵੇ ਤਾਂ ਉਸ ਪਰ ਖਸਮ ਬਹੁਤ ਖੁਸ਼ੀ ਹੁੰਦਾ ਹੈ ਅਤੇ ਮੇਹਰਬਾਨ ਭੀ ਹੁੰਦਾ ਹੈ ਅਤੇ ਮਹਿਲ ਕੁਚੱਜੀ ਹੋਵੇ ਜਾਂ ਖਸਮ ਉਤੇ ਮੇਹਰ ਨਹੀਂ ਕਰਦਾ ਅਤੇ ਜੇ ਸੜਿਹਾਨ ਆਵੇ ਤਾਂ ਖਸਮ ਨਜਦੀਕ ਭੀ ਨਹੀਂ ਜਾਂਦਾ ਅਤੇ ਸੁਣੋ ਪੀਰ ਜੀ ਕੁਚੱਜੀ ਏਹ ਹੈ ਜੋ ਆਪਣੇ ਖਸਮ ਦੀ ਸਾਰ ਨ ਜਾਣੇ ਤੇ ਸੜਿਹਾਨ ਇਸ ਨੂੰ ਕਹਿੰਦੇ ਹੈਨ ਜੇਹੜਾ ਬਦਅਮਲ ਕਰਨਾ ਹੈ ਤੇ ਅਹੰਕਾਰ ਵਿਚ ਆਪਣਾ ਆਪ ਜਾਣੇ ਇਨੀਂ ਗਲੀਂ ਇਸਤੋਂ ਸੜਿਹਾਨ ਆਂਵਦੀ ਹੈ ਹੇ ਸ਼ੇਖ ਜੀ ਜੇ ਇਤਨੀਆਂ ਗੱਲਾਂ ਇਸ ਵਿਚ ਹੋਵਨ ਤਾਂ ਖਸਮ ਕਿਉਂ ਕਰ ਮਿਲੈ ਜੇ ਇਸ ਵਿਚ ਗੁਣ ਹੋਵਣ ਤਾਂ ਸਚਾ ਖਸਮ ਮਿਲਦਾ ਹੈ ਤਾਂ ਸ਼ੇਖ ਕਿਹਾ। ਕਵਣ ਸੁ ਅਖਰ ਕਵਣ ਗੁਣ ਕਵਣ ਸੁ ਮਣੀਆ ਮੰਤ ॥ ਕਵਣ ਸੁ ਵੇਸੋ ਹਉ ਕਰੀ ਜਿਤ ਵਸ ਆਵੀ ਕੰਤ ॥੧॥ ਤਾਂ ਬਾਬੇ ਜੀ ਕਹਾ ॥ ਨਿਵਣ ਸੁ ਅਖਰ ਖਵਣ ਗੁਣ ਜਿਹਬਾ ਮਣੀਆ ਮੰਤ ॥ ਏ ਤ੍ਰੈ ਭੈਣੇ ਵੇਸ ਕਰ ਤਾਂ ਵਸ ਆਵੀ ਕੰਤ ॥ ਸੇਵਾ ਕਰਹੈ ਕੰਤ ਕੀ ਕੰਤ ਤਿਸੀ ਕਾ ਹੋਇ ॥ ਸਭੇ ਸਈਆਂ ਛਡਕੇ ਕੰਤ ਤਿਸੀ ਪਹਿ ਰੋਇ ॥੧॥ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਨਿਵਣਾਂ ਸਭ ਕਿਸੇ ਨੂੰ ਭਲਾ ਹੈ ਇਹ ਅੱਖਰ ਹੈ ਅਤੇ ਕੋਈ ਭਲਾ ਕਹੇ ਬੁਰਾ ਕਹੇ ਅਗੋਂ ਉਤਰ ਨ ਦੇਵਣਾ ਇਹ ਖਿਵਣਾ ਹੈ ਅਤੇ ਸ਼ੇਖ ਜੀ ਸਾਹਿਬ ਸੁਖ ਦੇਵੇ ਭਾਵੇਂ ਦੁਖ ਦੇਵੇ ਤਿਸ ਕੋ ਅਛਾ ਅਛਾ ਜਾਣੇ ਤੇ ਜਬਾਨ ਥੀਂ ਜਦ ਬੋਲੇ ਤਦ ਚੰਗਾ ਬੋਲੇ ਇਹ ਮਣੀਆ ਹੈ ਜਦ ਅਜਿਹੀ ਸੇਵਾ ਕਰੇ ਤਾਂ ਉਸ ਖਸਮ ਕਉ ਪਾਵੇ ਤੇ ਸਭੇ ਸਈਆਂ ਛਡਕੇ ਕੰਤ ਤਿਸਕਾ ਹੁੰਦਾ ਹੈ ਉਨਾਂ ਸਹੇਲੀਆਂ ਦਾ ਕਿਹਾ ਮੰਨ ਲਏ ਤਾਂ ਸ਼ੇਖ ਨੇ ਕਿਹਾ ਨਾਨਕ ਜੀ ਨਬੇੜਾ ਕਰਕੇ ਫੇਰ ਰਲਾ ਚਾ ਪਾਯਾ ਦੇਖਾਂ ਸੇਵਾ ਪਿਛੇ ਨਜਰ ਕਿ ਨਜਰ ਪਿਛੇ ਸੇਵਾ ਹੈ ਤਾਂ ਬਾਬਾ ਜੀ ਕਿਹਾ ਸ਼ੇਖ ਜੀ ॥ ਜਾਂ ਸੇਵਾ ਕਰੇ ਕੰਤ ਕੀ ਤਾਂ ਕੰਤ ਤਿਸੀ ਕਾ ਹੋਇ ॥ ਗਰੀਬੀ ਕੰਤ ਨ ਪਾਈਐ ਭਾਵੇਂ ਖਰੀ ਸੁਆਲਿਉ ਹੋਇ ॥੧॥ ਹੇ ਸ਼ੇਖ ਜੀ ਮੂਲ ਇਸਦਾ ਸੇਵਾ ਹੈ ਜਾਂ ਸੇਵਾ ਤੇ ਨਿਗਰ ਬਣੀ ਰਹੇ ਤਦੇ ਇਸਦੇ

ਪਾਈਐ ਸੇਈ ਵੇਸ ਕਰੇਉ ॥੩॥ ਤਾਂ ਬਾਬੇ ਆਖਿਆ—ਕਾਇ ਪਟੋਲਾ ਪਾੜਤੀ ਕੰਮਲੜੀ ਪਹਿਰੇਇ। ਘਰ ਹੀ ਬੈਠਿਆਂ ਸਹੁ ਪਾਈਐ ਜੇ ਨੀਅਤ ਰਾਸ ਕਰੇਇ॥ ਘਰ ਹੀ ਮੁੰਧ ਵਿਦੇਸ ਪਿਰ ਨਾ ਝੂਰੇ ਸੰਮਾਲੇ॥ ਮਿਲਦਿਆ ਢਿਲ ਨ ਲਗਦੀ ਜੇ ਨੀਅਤ ਰਾਸ ਕਰੇਇ॥੪॥ ਇਹ ਜਵਾਬ ਸ੍ਰੀ ਗੁਰੂ ਬਾਬੇ ਜੀ ਦਿਤਾ ਤਾਂ ਸ਼ੇਖ ਬ੍ਰਹਮ ਪੁਛਣਾ ਕੀਤੀ॥ ਨਢੀ ਕੰਤ ਨ ਰਾਵਿਆ ਵਡੀ ਥੀ ਮੁਈਆਸ॥ ਧਨ ਕੂਕੇਂਦੀ ਗੋਰ ਮੈ ਤੈ ਸਹ ਨਾ ਮਿਲੀਆਸ॥੫॥ ਤਾਂ ਬਾਬੇ ਜਵਾਬ ਦਿਤਾ। ਮਹਲ ਕੁਚਜੀ ਮਰਵੜੀ ਕਾਲੀ ਮਨੋ ਕੁਸੁਧ॥ ਜੇ ਗੁਨ ਹੋਵਨਿ ਤਾਂ ਪਿਰ ਮਿਲੈ ਨਾਨਕ ਅਉਰਤ ਮੁੰਧ॥੬॥ ਅਤੇ ਅਉਰਤ ਘਰ ਹੋਵੇ ਅਤੇ ਮਰਦ ਬਿਦੇਸ ਗਿਆ ਹੋਇ ਅਤੇ ਜੇ ਅਉਰਤ ਮਰਦ ਦੇ ਹਕ ਅੰਦਰ ਬੈਠ ਰਹੇ ਤਾਂ ਅਉਰਤ ਖਸਮ ਦੀ ਤੇ ਖਸਮ ਅਉਰਤ ਦਾ ਅਤੇ ਪੀਰ ਜੀ ਜੇਕਰ ਔਰਤ ਹੋਵੇ ਔਗਣਹਾਰੀ ਅਤੇ ਖਸਮ ਨਾਲ ਸਿਦਕ ਨਾ ਹੋਵੇ ਤਾਂ ਉਹ ਔਰਤ ਔਰਾਂ ਦੀ ਹੋਈ ਅਤੇ ਜੋ ਔਰਤ ਸਬਰ ਕਰਕੇ ਬਹਿ ਰਹੇ ਤਾਂ ਸਿਦਕ ਮੁਰਾਦ ਪਾਵੇ ਤਾਂ ਗੁਰੂ ਜੀ ਕਿਹਾ ਸ਼ੇਖ ਜੀ ਔਰਤ ਸੁਚੱਜੀ ਹੋਵੇ ਅਤੇ ਖਸਮ ਪਾਸੋਂ ਡਰਦੀ ਹੋਵੇ ਅਤੇ ਮਹਿਲਾਂ ਤੇ ਭਲੀ ਵਾਸ਼ਨਾ ਆਵੇ ਤਾਂ ਉਸ ਪਰ ਖਸਮ ਬਹੁਤ ਖੁਸ਼ੀ ਹੁੰਦਾ ਹੈ ਅਤੇ ਮੇਹਰਬਾਨ ਭੀ ਹੁੰਦਾ ਹੈ ਅਤੇ ਮਹਿਲ ਕੁਚੱਜੀ ਹੋਵੇ ਜਾਂ ਖਸਮ ਉਤੇ ਮੇਹਰ ਨਹੀਂ ਕਰਦਾ ਅਤੇ ਜੇ ਸੜਿਹਾਨ ਆਵੇ ਤਾਂ ਖਸਮ ਨਜਦੀਕ ਭੀ ਨਹੀਂ ਜਾਂਦਾ ਅਤੇ ਸੁਣੋ ਪੀਰ ਜੀ ਕੁਚੱਜੀ ਏਹ ਹੈ ਜੋ ਆਪਣੇ ਖਸਮ ਦੀ ਸਾਰ ਨ ਜਾਣੇ ਤੇ ਸੜਿਹਾਨ ਇਸ ਨੂੰ ਕਹਿੰਦੇ ਹੈਨ ਜੇਹੜਾ ਬਦਅਮਲ ਕਰਨਾ ਹੈ ਤੇ ਅਹੰਕਾਰ ਵਿਚ ਆਪਣਾ ਆਪ ਜਾਣੇ ਇਨੀਂ ਗਲੀਂ ਇਸਤੋਂ ਸੜਿਹਾਨ ਆਂਵਦੀ ਹੈ ਹੇ ਸ਼ੇਖ ਜੀ ਜੇ ਇਤਨੀਆਂ ਗੱਲਾਂ ਇਸ ਵਿਚ ਹੋਵਨ ਤਾਂ ਖਸਮ ਕਿਉਂ ਕਰ ਮਿਲੈ ਜੇ ਇਸ ਵਿਚ ਗੁਣ ਹੋਵਣ ਤਾਂ ਸਚਾ ਖਸਮ ਮਿਲਦਾ ਹੈ ਤਾਂ ਸ਼ੇਖ ਕਿਹਾ। ਕਵਣ ਸੁ ਅਖਰ ਕਵਣ ਗੁਣ ਕਵਣ ਸੁ ਮਣੀਆ ਮੰਤ॥ ਕਵਣ ਸੁ ਵੇਸੋ ਹਉ ਕਰੀ ਜਿਤ ਵਸ ਆਵੀ ਕੰਤ॥੧॥ ਤਾਂ ਬਾਬੇ ਜੀ ਕਹਾ॥ ਨਿਵਣ ਸੁ ਅਖਰ ਖਵਣ ਗੁਣ ਜਿਹਬਾ ਮਣੀਆ ਮੰਤ॥ ਏ ਤ੍ਰੈ ਭੈਣੇ ਵੇਸ ਕਰ ਤਾਂ ਵਸ ਆਵੀ ਕੰਤ॥ ਸੇਵਾ ਕਰਹੈ ਕੰਤ ਕੀ ਕੰਤ ਤਿਸੀ ਕਾ ਹੋਇ॥ ਸਭੇ ਸਈਆਂ ਛਡਕੇ ਕੰਤ ਤਿਸੀ ਪਹਿ ਰੋਇ॥੧॥ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਨਿਵਣਾਂ ਸਭ ਕਿਸੇ ਨੂੰ ਭਲਾ ਹੈ ਇਹ ਅੱਖਰ ਹੈ ਅਤੇ ਕੋਈ ਭਲਾ ਕਹੇ ਬੁਰਾ ਕਹੇ ਅਗੋਂ ਉਤਰ ਨ ਦੇਵਣਾ ਇਹ ਖਿਵਣਾ ਹੈ ਅਤੇ ਸ਼ੇਖ ਜੀ ਸਾਹਿਬ ਸੁਖ ਦੇਵੇ ਭਾਵੇਂ ਦੁਖ ਦੇਵੇ ਤਿਸ ਕੋ ਅਛਾ ਅਛਾ ਜਾਣੇ ਤੇ ਜਬਾਨ ਥੀਂ ਜਦ ਬੋਲੇ ਤਦ ਚੰਗਾ ਬੋਲੇ ਇਹ ਮਣੀਆ ਹੈ ਜਦ ਅਜਿਹੀ ਸੇਵਾ ਕਰੇ ਤਾਂ ਉਸ ਖਸਮ ਕਉ ਪਾਵੇ ਤੇ ਸਭੇ ਸਈਆਂ ਛਡਕੇ ਕੰਤ ਤਿਸਕਾ ਹੁੰਦਾ ਹੈ ਉਨਾਂ ਸਹੇਲੀਆਂ ਦਾ ਕਿਹਾ ਮੰਨ ਲਏ ਤਾਂ ਸ਼ੇਖ ਨੇ ਕਿਹਾ ਨਾਨਕ ਜੀ ਨਬੇੜਾ ਕਰਕੇ ਫੇਰ ਰਲਾ ਚਾ ਪਾਇਆ ਦੇਖਾਂ ਸੇਵਾ ਪਿਛੇ ਨਜਰ ਕਿ ਨਜਰ ਪਿਛੇ ਸੇਵਾ ਹੈ ਤਾਂ ਬਾਬਾ ਜੀ ਕਿਹਾ ਸ਼ੇਖ ਜੀ॥ ਜਾਂ ਸੇਵਾ ਕਰੇ ਕੰਤ ਕੀ ਤਾਂ ਕੰਤ ਤਿਸੀ ਕਾ ਹੋਇ॥ ਗਰੀਬੀ ਕੰਤ ਨ ਪਾਈਐ ਭਾਵੇਂ ਖਰੀ ਸੁਆਲਿਉ ਹੋਇ॥੧॥ ਹੇ ਸ਼ੇਖ ਜੀ ਮੂਲ ਇਸਦਾ ਸੇਵਾ ਹੈ ਜਾਂ ਸੇਵਾ ਤੇ ਨਿਗਰ ਬਣੀ ਰਹੇ ਤਦੇ ਇਸਦੇ

ਉਪਰ ਉਹ ਸਚਾ ਖਾਵੰਦ ਖੁਸ਼ੀ ਹੁੰਦਾ ਹੈ ਤੇ ਮੇਹਰ ਦੀ ਨਜਰ ਕਰਦਾ ਹੈ ਅਤੇ ਸੇਵਾ ਕਰੇ ਤੇ ਗਰਬ ਕਰ ਉਹ ਭਾਵੇਂ ਜਿਹੀ ਸੋਹਣੀ ਹੋਵੇ ਉਸ ਉਪਰ ਕੰਤ ਪ੍ਰਸੰਨ ਨਹੀਂ ਹੁੰਦਾ ਅਤੇ ਉਹ ਛੁਟੜ ਕਹਾਉਂਦੀ ਹੈ ਸ਼ੇਖ ਜੀ ਮੂਲ ਇਸਦਾ ਸੇਵਾ ਹੈ ਸੇਵਾ ਕੀਤੇ ਖਸਮ ਮਿਲਦਾ ਹੈ ਜਾਂ ਸ੍ਰੀ ਗੁਰੂ ਜੀ ਨੇ ਇਹ ਸਮਝਾਯਾ ਤਾਂ ਸ਼ੇਖ ਬ੍ਰਹਮ ਸ੍ਰੀ ਬਾਬੇ ਜੀ ਦੇ ਚਰਨਾਂ ਉਪਰ ਢਹਿ ਪਿਆ ਆਖਿਓਸੁ ਵਾਹ ਨਾਨਕ ਜੀ ਖੁਦਾਇ ਦੇ ਰਾਹ ਦੀ ਖਬਰ ਹੋਈ ਅਸੀਂ ਅੱਜ ਜੀਵੇ ਹਾਂ ਅਸਾਂ ਨੂੰ ਅਜ ਖੁਦਾਇ ਅਉਲੀਆ ਮਿਲਿਆ ਹੈ ਅਜ ਖੁਦਾਇ ਦੇ ਮਿਲਨ ਵਿਚ ਸ਼ਕ ਨਹੀਂ ਰਿਹਾ ਪਰ ਜੀ ਇਕ ਗੁਸਤਾਖੀ ਮਾਫ ਕਰਨੀ ਅਤੇ ਨਾਨਕ ਜੀ ਰਜਾਇ ਹੋਵੇ ਤਾਂ ਪੁਛੀਏ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਗੱਲਾਂ ਸੋ ਸਕਾਰਥੀਆਂ ਹੈਨ ਜੋ ਖੁਦਾਇ ਨਾਮ ਦੀਆਂ ਹੈਨ ਤਾਂ ਸ੍ਰੀ ਬਾਬੇ ਜੀ ਸ਼ਲੋਕ ਦਿਤਾ ॥ ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢ। ਲਬੈ ਮਾਲੈ ਘੁਲ ਮਿਲੈ ਮਿਚਲ ਊਘੈ ਸਉਨ ਪਲੰਘ। ਭਉਕੇ ਕ੍ਰੋਧ ਖੁਆਰ ਹੋਇ ਫਕੜ ਪਿਟੇ ਮੰਨ। ਚੁਪੈ ਚੰਗੀ ਨਾਨਕਾ ਵਿਣ ਨਾਵੈ ਮੁਖ ਗੰਧ। ਸ਼ੇਖ ਜੀ ਜਿਉਂ ਰੂਪ ਦੀ ਤੇ ਕਾਮ ਦੀ ਦੋਸਤੀ ਹੈ ਜਿਸ ਤਰ੍ਹਾਂ ਲਬ ਦੀ ਤੇ ਮਾਲ ਦੀ ਸੋਹਬਤ ਹੈ ਤੈਸੇ ਖੁਦਾਇ ਵਾਲਿਆਂ ਲੋਕਾਂ ਦੀ ਖੁਦਾਇ ਦੀਆਂ ਗਲਾਂ ਨਾਲ ਦੋਸਤੀ ਹੈ ਜਿਉਂ ਭੁਖੇ ਨੂੰ ਭੋਜਨ ਸੁਖਾਂਵਦਾ ਹੈ ਨੀਂਦਰ ਵਾਲੇ ਨੂੰ ਥਾਨ ਛੇਜਾ ਸੁਖਾਂਵਦੀ ਹੈ ਤਿਉਂ ਖੁਦਾਇ ਦਿਆਂ ਨੂੰ ਖੁਦਾਇ ਦੀਆਂ ਗੱਲਾਂ ਨਾਲ ਪ੍ਰੀਤ ਹੈ ਬਿਨਾਂ ਖੁਦਾਇ ਦੀਆਂ ਗਲਾਂ ਸਿਵਾਇ ਹੋਰ ਕੋਈ ਗਲਾਂ ਨਹੀਂ ਕਰਦੇ ਤੇ ਨਾਹੀ ਉਨ੍ਹਾਂ ਨੂੰ ਸੁਖਾਉਂਦੀਆਂ ਹੈਨ ਅਤੇ ਹੋਰ ਬੋਲਣ ਨਾਲੋਂ ਚੁਪ ਕਰਨੀ ਚੰਗੀ ਹੈ ਤਾਂ ਸ਼ੇਖ ਕਿਹਾ ਜੀ ਮੈਨੂੰ ਇਕ ਰਾਤੀ ਲੋੜੀਦੀ ਹੈ ਪਰ ਕੇਹੀ ਜਿਸ ਦਾ ਕੁਠਾ ਆਦਮੀ ਹਲਾਲ ਹੋ ਥੀਵੇ ਅਤੇ ਇਹ ਜੋ ਕਾਤੀਆਂ ਹਨ ਸੋ ਜਾਨਵਰ ਹਲਾਲ ਕਰਨ ਵਾਲੀਆਂ ਹੈਨ ਅਤੇ ਆਦਮੀ ਇਸ ਨਾਲ ਹਰਾਮ ਹੁੰਦਾ ਹੈ ਅਤੇ ਮੈਨੂੰ ਐਸੀ ਕਾਤੀ ਦੇਹ ਜਿਸਦਾ ਕੁਠਾ ਆਦਮੀ ਹਲਾਲ ਹੋ ਜਾਵੇ ਤਾਂ ਸ੍ਰੀ ਬਾਬੇ ਜੀ ਆਖਿਆ ਲੇਹੁ ਪੀਰ ਜੀ। ਤਾਂ ਸ੍ਰੀ ਗੁਰੂ ਜੀ ਸ਼ਲੋਕ ਕਿਹਾ। ਸਚ ਕਾਤੀ ਸਚ ਸਭ ਸਾਰ। ਘਾੜਤ ਤਿਸਕੀ ਅਪਰ ਅਪਾਰ ॥ ਸਚ ਕੀ ਸਾਣ ਲਈ ਚਿਲਕਾਇ। ਗੁਣ ਕੀ ਥੇਕੇ ਵਿਚ ਸਮਾਇ ॥ ਤਿਸਕਾ ਕੁਠਾ ਹੋਵੈ ਸ਼ੇਖ ॥ ਲੋਹੂ ਲਬਿ ਨਿਕਥਾ ਦੇਖ ॥ ਹੋਇ ਹਲਾਲਿ ਲਗੈ ਹਕਿ ਜਾਇ ॥ ਨਾਨਕ ਦਰ ਦੀਦਾਰ ਸਮਾਇ ॥੧॥ ਸ਼ੇਖ ਜੀ ਲੋਹੂ ਦੀ ਜਗਹ ਜਿਸ ਵਿਚ ਲੱਬ ਹੈ ਜਿਚਰ ਲਬ ਹੈ ਤਿਚਰ ਇਹ ਮਕਰੂਹ ਹੈ ਖਾਮ ਹੈ ਨਪਾਕ ਹੈ ਜਾਂ ਇਸ ਵਿਚੋਂ ਲਬ ਜਾਇ ਤਾਂ ਹਲਾਲ ਥੀਵੈ ਤਾਂ ਸ਼ੇਖ ਖੁਸ਼ੀ ਹੋਯਾ ਹੋਇਕੇ ਡਰ ਗਿਆ ਤਾਂ ਸ਼ੇਖ ਕਿਹਾ ਖੁਦਾਇ ਥਾਵੇਂ ਮੰਗਦੇ ਸੇ ਸੋ ਤਾਂ ਖੁਦਾਇ ਦਿਤਾ ਹੈ ਅਤੇ ਨਿਹਾਲ ਹੋਏ ਜੋ ਲੋੜੀਦਾ ਸੀ ਸੋ ਤਾਂ ਪਾਯਾ ਤੇ ਨਿਹਾਲ ਭੀ ਹੋਇ ਪਰ ਇਕ ਮੇਰੀ ਅਰਜ ਹੈ ਜੇ ਹੁਕਮ ਹੋਵੇ ਤਾਂ ਪੁਛਾਂ ਤਾਂ ਬਾਬੇ ਕਹਿਆ ਸ਼ੇਖ ਜੀ ਕਹੀਏ ਤਾਂ ਸ਼ੇਖ ਕਿਹਾ ਜੀ ਇਹ ਮਾਯਾ ਤਾਂ ਛਲ ਹੈ ਅਤੇ ਜੀਵ ਲੋਭੀ ਮਾਯਾ ਕਿਉਂ ਕਰ ਛਲੀਏ ਤਾਂ ਸ੍ਰੀ ਬਾਬੇ ਜੀ ਸ੍ਰੀ ਰਾਗ ਵਿਚ ਸ਼ਬਦ ਉਚਾਰਿਆ ॥ ਅਛਲ ਛਲਾਈ ਨਹ ਛਲੇ ਨਹਿ ਘਾਉ ਕਟਾਰਾ ਕਰ ਸਕੇ ॥ ਜਿਉਂ ਸਾਹਿਬ ਰਾਖੈ ਤਿਉ ਰਹੈ ॥ ਇਸ ਲੋਭੀ ਕਾ ਜੀਉ ਟਲ ਪਲੈ ॥ ਬਿਨ ਤੇਲ ਦੀਵਾ ਕਿਉਂ ਜਲੈ ॥ ਕਰ ਚਾਨਣ ਸਾਹਿਬ ਤਉ ਮਿਲੈ ॥

ਸ਼ੇਖ ਜੀ ਮਾਯਾ ਅਛਲ ਹੈ ਸੋ ਕਿਸੇ ਪਾਸੋਂ ਛਲੀ ਨਾਹੀਂ ਜਾਂਦੀ ਕੋਈ ਮਾਯਾ ਕਢ ਨਹੀਂ ਸਕਦਾ ਭਲੀ ਕਰ ਰੱਖਦਾ ਹੈ ਇਹ ਮਨੁਖ ਲੋਭੀ ਹੈ ਤਾਂ ਸ਼ੇਖ ਕਿਹਾ ਸਾਹਿਬ ਜੀ ਬਿਨਾ ਤੇਲ ਦੀਵਾ ਕੈਸੇ ਜਲੇ ਔਰ ਬਿਨ ਦੀਵੇ ਚਾਨਣ ਕੈਸੇ ਹੋਵੇ ਤਾਂ ਸ੍ਰੀ ਬਾਬੇ ਜੀ ਕਹਾ ॥ ਕੁਰਾਨ ਕਤੇਬ ਕਮਾਈਐ ॥ ਭਉ ਵਟੀ ਇਤ ਤਨ ਲਾਈਐ ॥ ਸਚ ਬੂਝਣ ਆਣ ਜਲਾਈਐ ॥ ਬਿਨ ਤੇਲ ਦੀਵਾ ਇਉਂ ਜਲੈ ॥ ਕਰ ਚਾਨਣ ਸਾਹਿਬ ਇਉਂ ਮਿਲੈ ॥ ਹੇ ਸ਼ੇਖ ਜੀ ਇਕ ਸੰਜਮ ਕੀਤਿਆਂ ਸੱਚਾ ਦੀਵਾ ਜਗਦਾ ਹੈ ਤਾਂ ਸਾਹਿਬ ਨੂੰ ਮਿਲਦਾ ਹੈ ਤਾਂ ਸ਼ੇਖ ਕਿਹਾ ਦੇਖਾਂ ਨਾਨਕ ਜੀ ਏਹ ਜੋ ਗਲਾਂ ਕਰਦਾ ਹੈਂ ਤੁਧ ਵਿਚ ਖੁਦਾਇ ਗਲਾਂ ਕਰਦਾ ਹੈ ਕਿ ਆਪ ਤੂੰ ਖੁਦਾਇ ਹੈਂ ਤਾਂ ਗੁਰੂ ਬਾਬੇ ਹੱਸਕਰ ਕਿਹਾ ਸ਼ੇਖ ਜੀ ਤੂੰ ਨਿਹਾਲ ਹੋਯਾ ਹੈਂ ਤਾਂ ਫੇਰ ਗੁਰੂ ਜੀ ਕਿਹਾ ਸ਼ੇਖ ਜੀ ਤੈਨੂੰ ਘਰ ਨਜ਼ਰੀਂ ਨਾ ਆਇਓ ਪਰ ਤੂੰ ਮੁਕਤਾ ਹੋਯਾ ਸ਼ੇਖ ਨੇ ਅਰਜ਼ ਕੀਤੀ ਹੇ ਗੁਰੂ ਨਾਨਕ ਜੀ ਇਕ ਵਾਰੀ ਅਸਾਂ ਨੂੰ ਮਨਾਇ ਦੇਵੋ ਮਖਸੂਦ ਏਹੋ ਹੈ ਜੋ ਵਾਰ ਦੂਇ ਬਿਨਾ ਹੁੰਦੀ ਨਾਹੀਂ ਅਤੇ ਆਪ ਆਖਦੇ ਹੋ ਕਿ ਇਕੋ ਇਕ ਹੈ ਤਾਂ ਦੇਖਾਂ ਖੁਦਾਇਦਾ ਸ਼ਰੀਰ ਕੌਣ ਹੋਸੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਾ ਮਰਦਾਨਾ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਸ੍ਰੀ ਗੁਰੂ ਜੀ ਪਉੜੀ ਆਖੀ ॥ ਪਉੜੀ ॥ ਆਪੀਨੈ ਆਪ ਸਾਜਿਓ ਆਪੀਨੈ ਰਚਿਓ ਨਾਉ ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣ ਡਿਠੋ ਚਾਉ ॥ ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥ ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦ ਕਵਾਉ ॥ ਕਰਿ ਆਸਣ ਡਿਠੋ ਚਾਉ ॥੧॥ ਜਾਂ ਬਾਬੇ ਜੀ ਪੌੜੀ ਆਖੀ ਤਾਂ ਸ਼ੇਖ ਬ੍ਰਹਮ ਉਠ ਖੜਾ ਹੋਯਾ ਤੇ ਆਇਤਾਜੀਮ ਕੀਤੀਓਸੁ ਆਖਿਓਸੁ ਗੁਰੂ ਬਾਬਾ ਨਾਨਕ ਜੀ ਖੁਦਾਇ ਆਪ ਨੇ ਪਾਯਾ ਹੈ ਤੁਸਾਂ ਤੇ ਖੁਦਾਇ ਵਿਚ ਭੇਦ ਕਿਛੁ ਨਹੀਂ ਪਰ ਤੂੰ ਅਸਾਂ ਉਤੇ ਮਿਹਰਬਾਨ ਹੋਏਂ ਤਾਂ ਸ੍ਰੀ ਬਾਬੇ ਜੀ ਆਖਯਾ ਸ਼ੇਖ ਜੀ ਤੂੰ ਨਿਹਾਲ ਹੋਯਾ ਹੈਂ ਤਾਂ ਗੁਰੂ ਜੀ ਓਥੋਂ ਵਿਦਾ ਲੀਤੀ ਸ਼ੇਖ ਨੂੰ ਖੁਸ਼ੀ ਕੀਤੀ ਬਾਬਾ ਜੀ ਓਥੋਂ ਚਲਦੇ ਰਹੇ। ਬੋਲੋ ਜੀ ਵਾਹਿਗੁਰੂ ॥੧੧੦॥

## ਅਗੇ ਸਾਖੀ ਇਕ ਸਿਖ ਨਾਲ ਹੋਈ

ਤਾਂ ਸ੍ਰੀ ਗੁਰੂ ਜੀ ਜਾਂਦੇ ੨ ਇਕ ਗ੍ਰਾਮ ਦੇ ਬਾਹਰ ਜਾਇ ਬੈਠੇ ਉਸ ਪਿੰਡ ਵਿਚ ਇਕ ਸਿਖ ਰਹਿੰਦਾ ਸੀ ਜਦ ਉਹ ਸਿਖ ਬਾਹਰ ਆਯਾ ਤੋ ਕਿਆ ਦੇਖੇ ਜੋ ਇਕ ਅਤੀਤ ਬੈਠਾ ਹੈ ਤੇ ਇਕ ਰਬਾਬੀ ਉਸ ਦੇ ਅਗੇ ਸ਼ਬਦ ਪੜ੍ਹਦਾ ਹੈ ਤਾਂ ਉਹ ਸਿਖ ਬੜਾ ਪ੍ਰਸੰਨ ਹੂਆ ਅਤੇ ਜਾਇ ਕਰ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਅਤੇ ਹੱਥ ਜੋੜਕਰ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਮੇਹਰਬਾਨੀ ਕਰਕੇ ਧਰਮਸਾਲ ਵਿਚ ਚਲੀਏ ਉਸ ਅਸਥਾਨ ਨੂੰ ਪਵਿਤਰ ਕਰਹੁ ਜੀ ਤਾਂ ਗੁਰੂ ਜੀ ਨੇ ਮੇਰੇ ਤਾਈਂ ਕਹਿਆ ਭਾਈ ਬਾਲਾ ਔਰ ਮਰਦਾਨਾ ਚਲਹੁ ਭਾਈ ਏਸ ਸਿਖ ਦੀ ਚਾਹ ਪੂਰੀ ਕਰੀਏ ਏਹ ਕਹਿ ਕਰ ਸ੍ਰੀ ਬਾਬੇ ਜੀ ਉਸ ਸਿਖ ਦੇ ਘਰ ਦੇ ਬਾਹਰ ਜਾਇ ਬੈਠੇ ਪਰ ਉਹ ਸਿਖ ਘਰੋਂ ਨਿਰਧਨ ਹੈਸੀ ਜੇ ਦਿਨੇ ਜੁੜੇ ਤੇ ਰਾਤੀਂ ਨਹੀਂ ਜੁੜਦਾ ਸੀ ਰਾਤ ਜੁੜੇ ਤਾਂ ਦਿਨੇ ਨਹੀਂ ਜੁੜੇ ਘਰ ਵਿਚ ਸਿਖ ਤੇ ਇਕ ਸਿਖਣੀ

ਸੀ ਤੇ ਇਕ ਉਹਨਾਂ ਦਾ ਬਾਲ ਸੀ ਪਰ ਉਸ ਸਿਖ ਨੇ ਪ੍ਰਸਾਦਿ ਕੀਤਾ ਤਾਂ ਸ੍ਰੀ ਗੁਰੂ ਜੀ ਉਹਨਾਂ ਦੇ ਘਰ ਪ੍ਰਸਾਦਿ ਪਾਯਾ ਅਗਲੇ ਦਿਨ ਉਸ ਸਿਖ ਥੋਂ ਕੁਛ ਹੋਇ ਨਾ ਆਵੇ ਕਿਤੇ ਹੱਥ ਨ ਪਵੇ ਤਾਂ ਉਸ ਸਿਖ ਨੇ ਇਹ ਕੰਮ ਕੀਤਾ ਜੋ ਸਿਰ ਦੇ ਵਾਲ ਲਾਹੇ ਤੇ ਉਨ੍ਹਾਂ ਦੀ ਸੇਹਲੀ ਗੁੰਦੀ ਓਹ ਵੇਚਕੇ ਅੰਨ ਲੈ ਆਂਦਾ ਪਰ ਸਿਖ ਨੇ ਪਾਹੁਲ੍ਹ ਨਹੀਂ ਸੀ ਲਈ ਹੋਈ ਜਦ ਓਸ ਨੇ ਆਪਣੀ ਸਿੱਖਣੀ ਨੂੰ ਕਿਹਾ ਤੂੰ ਪ੍ਰਸਾਦਿ ਕਰ ਤਾਂ ਓਹ ਲੱਗੀ ਪ੍ਰਸਾਦਿ ਕਰਨ ਤੇ ਅੰਦਰੋਂ ਬਰਤਨ ਲੈਣ ਗਈ ਤਾਂ ਬਾਹਰ ਲੜਕਾ ਚੁਲੇ ਵਿਚ ਪੈਕੇ ਸੜ ਕਰ ਮਰ ਗਿਆ ਜਦ ਉਹ ਸਿਖਣੀ ਬਾਹਰ ਆਈ ਤਾਂ ਕਿਆ ਦੇਖੇ ਜੋ ਲੜਕਾ ਮਰ ਗਿਆ ਹੈ ਤਾਂ ਉਸ ਸਿਖਣੀ ਨੇ ਦੇਖਕਰ ਉਸ ਲੜਕੇ ਨੂੰ ਕਪੜੇ ਵਿਚ ਲਪੇਟ ਕੇ ਅੰਦਰ ਰਖ ਛਡਿਆ ਪਰ ਆਪਣੇ ਭਰਤੇ ਨੂੰ ਉਸਨੇ ਨਹੀਂ ਦਸਿਆ ਕਿਉਂਕਿ ਮਤ ਸਾਧ ਭੁਖੇ ਟੂਰ ਜਾਣ ਦਿਲਗੀਰ ਹੋਇ ਕਰ ਇਹ ਵਿਚਾਰਕੇ ਸਿਖਣੀ ਚੁਪ ਕਰ ਰਹੀ ਜਦ ਪ੍ਰਸ਼ਾਦਿ ਤਿਆਰ ਹੋਯਾ ਤਾਂ ਆਪਣੇ ਭਰਤੇ ਨੂੰ ਆਖਿਆ ਲੌ ਮਹਾਰਾਜ ਜੀ ਪ੍ਰਸਾਦਿ ਤਯਾਰ ਹੈ ਸੰਤਾਂ ਨੂੰ ਸਦ ਲੈ ਆਓ ਤਾਂ ਉਸ ਸਿਖ ਨੇ ਸ੍ਰੀ ਗੁਰੂ ਜੀ ਕੋ ਆਇ ਕਰ ਕਿਹਾ ਜੀ ਮੇਹਰਬਾਨ ਪ੍ਰਸਾਦਿ ਤਿਆਰ ਹੈ ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਉਠ ਕਰ ਉਸ ਦੇ ਘਰ ਜਾਇ ਪ੍ਰਾਪਤਿ ਹੋਏ ਤਾਂ ਉਸ ਸਿਖ ਨੇ ਪ੍ਰਸਾਦਿ ਗੁਰੂ ਜੀ ਦੇ ਅਗੇ ਰਖਿਆ ਤਾਂ ਬਾਬਾ ਜੀ ਸਰਬ ਘਟਾਂ ਕੇ ਅੰਤਰਜਾਮੀ ਕਹਿਣ ਲਗੇ ਸਿਖਣੀਏਂ ਉਸ ਬਾਲਕ ਨੂੰ ਸਦੋ ਕਿਥੇ ਹੈ ਤਾਂ ਸਿਖਣੀ ਕਿਹਾ ਜੀ ਕਿਤੇ ਅੰਦਰ ਬਾਹਰ ਸੁਤਾ ਪਿਆ ਹੋਵੇਗਾ ਤਾਂ ਗੁਰੂ ਜੀ ਕਿਹਾ ਸਿਖਣੀਏਂ ਉਸ ਨੂੰ ਬੁਲਾਇ ਲਿਆਓ ਤਾਂ ਉਸ ਸਿਖਣੀ ਕਿਹਾ ਸਚੇ ਪਾਤਸ਼ਾਹ ਓਹ ਤਾਂ ਹੁਣੇ ਸੁਤਾ ਹੈ ਅਤੇ ਆਪ ਪ੍ਰਸਾਦਿ ਛਕੀਏ ਜੀ ਤਾਂ ਫੇਰ ਗੁਰੂ ਜੀ ਕਿਹਾ ਸਿਖਣੀਏਂ ਤੇਰੇ ਬਾਲਕ ਦਾ ਨਾਉਂ ਕਿਆ ਹੈ ਤਾਂ ਸਿਖਣੀ ਕਿਹਾ ਹੇ ਗਰੀਬ ਨਿਵਾਜ ਜੀ ਉਸਦਾ ਨਾਉਂ ਲਾਲ ਹੈ ਤਾਂ ਗੁਰੂ ਜੀ ਕਹਿਆ ਬੱਚਾ ਲਾਲੀਆ ਤੂੰ ਬਾਹਰ ਆਓ ਅਤੇ ਇਤਨਾ ਹੀ ਗੁਰੂ ਜੀ ਦੇ ਕਹਿਣ ਨਾਲ ਉਹ ਬਾਲਕ ਖੇਡਦਾ ਬਾਹਰ ਆਇ ਗਿਆ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਅਤੇ ਉਸ ਸਿਖ ਤੇ ਸਿਖਣੀ ਗੁਰੂ ਜੀ ਦੇ ਅਗੇ ਢਹਿ ਪਏ ਤੇ ਆਖਿਓ ਨੇ ਕਿ ਵਾਹ ਤੇਰੀ ਕੁਦਰਤ ਤਾਂ ਫੇਰ ਅਗਲੇ ਭਲਕ ਉਸ ਸਿਖ ਪਾਸੋਂ ਕੁਛ ਹੋਇ ਆਵੇ ਨਾਹੀਂ ਤਾਂ ਓਹ ਸਿਖ ਸਿਖਣੀ ਸਲਾਹ ਕਰਕੇ ਉਸ ਬਾਲਕ ਕੋ ਵੇਚਣੇ ਗਏ ਤਾਂ ਗੁਰੂ ਜੀ ਕਿਹਾ ਭਾਈ ਸਿਖਾ ਉਹ ਬਾਲ ਕਿਥੇ ਹੈ ਤਾਂ ਸਿਖ ਨੇ ਹੱਥ ਜੋੜ ਕਰ ਅਰਦਾਸ ਕੀਤੀ ਜੀ ਪਾਰਬ੍ਰਹਮ ਜੀ ਆਪ ਨੂੰ ਸਭ ਕੁਛ ਮਲੂਮ ਹੈ ਅਤੇ ਅਸੀਂ ਕਪਟੀ ਹਾਂ ਸ੍ਰੀ ਗੁਰੂ ਜੀ ਕਿਹਾ ਭਾਈ ਸਿਖਾ ਤੂੰ ਉਸ ਬਾਲਕ ਨੂੰ ਲੈ ਆਓ ਤਾਂ ਉਹ ਸਿਖ ਲੜਕੇ ਨੂੰ ਲੈ ਆਯਾ ਤੇ ਗੁਰੂ ਜੀ ਅਗੇ ਖੜਾ ਆਨ ਕੀਤਾ ਤਾਂ ਗੁਰੂ ਨਾਨਕ ਜੀ ਉਸ ਲੜਕੇ ਨੂੰ ਪੁਛਿਆ ਰੇ ਬਾਲਕੇ ਤੇਰੇ ਮਾਂ ਅਰ ਬਾਪ ਤੈਨੂੰ ਵੇਚਦੇ ਹੈਨ ਤੂੰ ਚੱਕੀ ਪੀਸੇਂਗਾ ਅਰ ਪਾਣੀ ਭਰੇਂਗਾ ਅਰ ਪੱਖਾ ਕਰੇਂਗਾ ਅਰ ਨਿਰਤਕਾਰ ਕਰੇਂਗਾ ਉਸ ਲੜਕੇ ਨੇ ਆਖਿਆ ਜੀ ਸਚੇ ਪਾਤਸ਼ਾਹ ਜੀ ਜੋ ਕੁਛ ਖਸਮ ਦੀ ਰਜਾਇ ਹੋਵੇਗੀ ਸੋ ਮੇਰੇ ਮਾਥੇ ਪਰ ਜੀ ਤਾਂ ਫੇਰ ਗੁਰੂ ਨਾਨਕ ਜੀ ਉਸ ਲੜਕੇ ਨੂੰ ਕਿਹਾ ਕਿਉਂ ਰੇ ਬਾਲਕੇ ਤੂੰ ਖਾਵੇਂਗਾ

ਕਿਆ ਪਹਿਨੇਂਗਾ ਕਿਆ ਅਰ ਕੰਮ ਕਿਆ ਕਰੇਂਗਾ ਤਾਂ ਉਸ ਬਾਲਕੇ ਨੇ ਕਹਿਆ ਜੀ ਜੋ ਕੁਝ ਖਵਾਓਗੇ ਖਾਵਾਂਗਾ ਜੋ ਕੁਝ ਪਹਿਨਾਓਗੇ ਸੋ ਪਹਿਨਾਂਗਾ ਅਤੇ ਜੋ ਕੰਮ ਕਹੋਗੇ ਸੋ ਕਰਾਂਗਾ ਜੀ ਆਪ ਜਿਥੇ ਰਖੋਗੇ ਉਥੇ ਰਹਾਂਗਾ ਜਦ ਮੈਂ ਆਪਦਾ ਮੁਲ ਖਰੀਦਿਆ ਗਿਆ ਤਾਂ ਮੇਰਾ ਆਪਦੇ ਅਗੇ ਕਿਆ ਉਜ਼ਰ ਹੈ ਜੀ ਏਹ ਬਾਰਤਾ ਸੁਣਕਰ ਸ੍ਰੀ ਗੁਰੂ ਜੀ ਕਹਾ ਵਾਹ ਤੇਰੀ ਕੁਦਰਤਿ ਨਿਰੰਕਾਰ ਜੀ ਜੇਕਰ ਏਹ ਸੁਭਾਵ ਤੇ ਏਹ ਬਾਰਤਾਂ ਅਸਾਡੇ ਵਿਚ ਹੋਵਣ ਤਾਂ ਅਸੀਂ ਜਾਣੀਏਂ ਜੋ ਅਸਾਂ ਉਪਰ ਤੇਰੀ ਮੇਹਰਬਾਨੀ ਹੈ ਪਰ ਅੱਛਾ ਫੇਰ ਭੀ ਧੰਨ ਹੈਂ ਜੋ ਸਾਡੇ ਔਗਣ ਵਲ ਨਹੀਂ ਦੇਖਦਾ ਅਸੀਂ ਤੇਰੇ ਉਪਰ ਕਈ ਬਾਰਤਾ ਕਰਨੇ ਹਾਂ ਹੇ ਭਗਵੰਤ ਜੀ ਅਸਾਡੇ ਵਾਸਤੇ ਏਹ ਬਾਤ ਦੇਹ ਅਸਾਂ ਨੂੰ ਏਹ ਦੇਹ ਫੇਰ ਆਪ ਅਸਾਡੇ ਚੋਜਾਂ ਵਲ ਧਯਾਨ ਨਹੀਂ ਕਰਦਾ ਹੇ ਨਿਰੰਕਾਰ ਤੂੰ ਧੰਨ ਹੈਂ ਹੇ ਪਾਰਬ੍ਰਹਮ ਜੀ ਜੈਸਾ ਸੁਭਾਵ ਲੜਕੇ ਨੂੰ ਦਿਤਾ ਸੋਈ ਸੁਭਾਵ ਅਸਾਂ ਨੂੰ ਮੇਹਰਬਾਨੀ ਕਰੋ ਤਾਂ ਅਸੀਂ ਭੀ ਤੇਰੇ ਭਾਣੇ ਉਪਰ ਖੁਸ਼ੀ ਹੋਇਕਰ ਚਲੀਏ ਏਹ ਪ੍ਰਾਰਥਨਾ ਸ੍ਰੀ ਨਿਰੰਕਾਰ ਜੀ ਅਗੇ ਸ੍ਰੀ ਗੁਰੂ ਨਾਨਕ ਜੀ ਕੀਤੀ ਜਗਤ ਦੇ ਭਲੇ ਵਾਸਤੇ ਜੋ ਸੰਸਾਰੀ ਜੀਵ ਸ੍ਰੀ ਪ੍ਰਮੇਸ਼ਰ ਦੇ ਭਾਣੇ ਉਪਰ ਭਰੋਸਾ ਰਖਨ ਤੇ ਹੰਕਾਰ ਨਾ ਕਰਨ ਏਹ ਕਹਿਕਰ ਉਨ੍ਹਾਂ ਨੂੰ ਤੇ ਲੜਕੇ ਨੂੰ ਗਲ ਨਾਲ ਲਗਾਯਾ ਤੇ ਉਸ ਲੜਕੇ ਦੇ ਪ੍ਰਥਾਇ ਇਕ ਸ਼ਬਦ ਆਖਿਆ। ਰਾਗ ਮਾਰੂ ਮਹਲਾ ੧ ॥ ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸੁਭਾਗਾ ॥ ਗੁਰ ਕੀ ਬਚਨੀ ਹਾਟ ਬਿਕਾਨਾ ਜਿਤ ਲਾਇਆ ਤਿਤ ਲਾਗਾ ॥੧॥ ਤੇਰੇ ਲਾਲੇ ਕਿਆ ਚਤਰਾਈ ॥ ਸਾਹਿਬ ਕਾ ਹੁਕਮ ਨ ਕਰਨਾ ਜਾਈ ॥੧॥ ਰਹਾਉ ॥ ਮਾਂ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ ਲਾਲਾ ਗਾਵੈ ਲਾਲੀ ਨਾਚੇ ਭਗਤਿ ਕਰਉ ਤੇਰੀ ਰਾਇਆ ॥੨॥ ਪੀਅਹਿ ਤਾਂ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥ ਪਖਾ ਫੇਰੀ ਪਾਉ ਮਲੋਵਾ ਜਪਤ ਰਹਾ ਤੇਰਾ ਨਾਉ ॥੩॥ ਲੂਣ ਹਰਾਮੀ ਨਾਨਕ ਲਾਲਾ ਬਖਸਹਿ ਤੁਧ ਵਡਿਆਈ ॥ ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣ ਮੁਕਤ ਨ ਪਾਈ ॥੪॥੧॥

ਏਹ ਸ਼ਬਦ ਜਾਣ ਕਰ ਓਹ ਸਿਖ ਗੁਰੂ ਜੀ ਦੇ ਚਰਨੀਂ ਆਇ ਪਏ ਤਾਂ ਗੁਰੂ ਜੀ ਨੇ ਉਹਨਾਂ ਨੂੰ ਸਤਿਨਾਮ ਦਾ ਉਪਦੇਸ਼ ਦਿਤਾ ਅਰ ਹੁਕਮ ਕੀਤਾ ਧਰਮ ਦੀ ਕਿਰਤ ਕਰਨੀ ਤੇ ਦਸਵੰਧ ਦੇਨਾ ਆਏ ਸਿਖ ਦੀ ਸੇਵਾ ਕਰਨੀ ਤੇ ਨਾਮ ਜਪਣਾ ਤੁਹਾਡੀ ਕਿਰਤ ਕਮਾਈ ਵਿਚ ਬਰਕਤ ਹੋਵੇਗੀ ਅਤੇ ਲੋਕ ਪ੍ਰਲੋਕ ਤੁਹਾਡਾ ਸੌਰੇਗਾ ਤਾਂ ਉਹ ਸਿਖ ਲਗੇ ਗੁਰੂ ਗੁਰੂ ਜਪਨ ਸ੍ਰੀ ਗੁਰੂ ਨਾਨਕ ਜੀ ਦੀ ਸਿਖੀ ਧਾਰਨ ਕੀਤੀ ਸਰਬੱਤ ਨੇ ਮਿਲ ਕਰ ਗੁਰੂ ਜੀ ਦੇ ਚਰਨ ਧੋਇ ਕਰ ਪਾਹੁਲ ਲੀਤੀ ਤੇ ਮਹਾਰਾਜ ਜੀ ਉਸ ਸਾਰੇ ਪਿੰਡ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ॥੧੧੧॥

## ਅਗੇ ਗੁਰੂ ਨਾਨਕ ਜੀ ਹੋਰ ਸਿਖ ਦੇ ਗਏ

ਸ੍ਰੀ ਗੁਰੂ ਜੀ ਓਥੋਂ ਜਦ ਤੁਰੇ ਤਾਂ ਮੈਨੂੰ ਕਿਹਾ ਬਾਲਾ ਇਕ ਸਿਖ ਏਥੇ ਰਹਿੰਦਾ ਹੈ ਉਸ ਨੂੰ

ਚਲਦੇ ਚਲਦੇ ਮਿਲ ਜਾਵੀਂਗੇ ਤਾਂ ਸ੍ਰੀ ਗੁਰੂ ਨਾਨਕ ਜੀ ਸਿਖ ਦੇ ਘਰ ਜਾਇ ਬੈਠੇ ਅਤੇ ਉਹ ਸਿਖ ਆਏ ਸੰਤ ਦੀ ਸੇਵਾ ਕਰਦਾ ਹੁੰਦਾ ਸੀ ਅਤੇ ਹਰ ਇਕ ਸਾਧ ਨੂੰ ਪੁਛਦਾ ਸੀ ਕਿ ਦੀਨ ਦਇਆਲ ਜੀ ਸੰਤਾਂ ਦਾ ਕੀ ਫਲ ਹੈ ਤਾਂ ਉਸਨੂੰ ਕੋਈ ਕੁਝ ਦੱਸ ਜਾਏ ਕੋਈ ਕੁਛ ਦੱਸ ਜਾਏ ਸੋ ਉਸ ਸਿਖ ਦੇ ਘਰ ਸ੍ਰੀ ਗੁਰੂ ਜੀ ਜਾ ਬੈਠੇ ਤਾਂ ਉਸ ਨੇ ਬਹੁਤ ਸੇਵਾ ਕੀਤੀ ਜਾਂ ਪ੍ਰਾਤਾਕਾਲ ਹੋਈ ਤਾਂ ਕਹਿਓਸੁ ਹੇ ਮੇਹਰਬਾਨ ਜੀ ਸੰਤਾਂ ਦੇ ਮਿਲਨ ਦਾ ਕੀ ਮਹਾਤਮ ਹੈ ਤਾਂ ਗੁਰੂ ਜੀ ਕਹਿਆ ਸੁਣ ਭਾਈ ਤੈਂ ਅਗੇ ਵੀ ਕਿਸੇ ਸਾਧ ਨੂੰ ਪੁਛਿਆ ਹੈ ਤਾਂ ਉਸ ਸਿਖ ਨੇ ਕਿਹਾ ਗਰੀਬ ਨਿਵਾਜ ਜੀ ਅਗੇ ਕਈ ਸੰਤ ਮੇਰੇ ਘਰ ਆਏ ਹੈਨ ਜੋ ਜੈਸੀ ਮੇਰੇ ਪਾਸੋਂ ਸੇਵਾ ਹੁੰਦੀ ਸੋ ਮੈਂ ਕਰਦਾ ਹਾਂ ਜੀ ਤੇ ਜਿਸਨੂੰ ਪੁਛਦਾ ਹਾਂ ਕੋਈ ਕੁਛ ਦਸਦਾ ਹੈ ਕੋਈ ਕੁਛ ਦੱਸ ਜਾਂਦਾ ਹੈ ਹੇ ਮੇਹਰਬਾਨ ਜੀ ਮੇਰੀ ਨਿਸ਼ਾ ਨਹੀਂ ਹੁੰਦੀ ਜੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਸਿਖਾ ਤੂੰ ਸਵੇਰੇ ਉਠਕੇ ਫਲਾਣੇ ਜੰਗਲ ਵਿਚ ਜਾਂਈ ਓਥੇ ਜੋ ਕੋਈ ਤੈਨੂੰ ਮਿਲੇਗਾ ਸੋ ਤੇਰੀ ਨਿਸ਼ਾ ਕਰੇਗਾ ਜੇ ਓਥੇ ਤੇਰੀ ਨਿਸ਼ਾ ਨ ਹੋਵੇ ਤਾਂ ਤੂੰ ਅਸਾਡੇ ਪਾਸ ਆ ਜਾਵੀਂ ਜਦ ਗੁਰੂ ਜੀ ਕਹਿਆ ਤਾਂ ਉਹ ਸਿਖ ਅਗਲੇ ਭਲਕ ਉਠਕੇ ਜੰਗਲ ਵਿਚ ਗਿਆ ਤਾਂ ਓਥੇ ਇਕ ਕਉਂਣੀ ਇਕ ਕਾਉਂ ਦਾ ਜੋੜਾ ਬੈਠਾ ਹੈ ਅਤੇ ਉਹ ਸਿਖ ਤਿੰਨ ਚਾਰ ਘੜੀਆਂ ਬੈਠ ਕਰ ਆਇ ਗਿਆ ਅਤੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਅਤੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਓਥੇ ਤਾਂ ਕੋਈ ਨਹੀਂ ਬੈਠਾ ਦੇਖਿਆ ਪਰ ਇਕ ਕਾਵਾਂ ਦਾ ਜੋੜਾ ਓਥੇ ਨਜਰੀਂ ਆਯਾ ਹੈ ਸਮੇਂ ਚਾਰ ਘੜੀਆਂ ਬੈਠਕਰ ਉਠ ਆਇਆ ਹਾਂ ਸ੍ਰੀ ਗੁਰੂ ਜੀ ਕਹਿਆ ਭਾਈ ਭਲਕੇ ਫੇਰ ਜਾਵੀਂ ਉਹ ਸਿਖ ਸਵੇਰੇ ਉਠਕੇ ਫੇਰ ਗਿਆ ਤਾਂ ਕਿਆ ਦੇਖੇ ਜੋ ਬਗਲਿਆਂ ਦਾ ਜੋੜਾ ਬੈਠਾ ਹੈ ਫੇਰ ਸਿਖ ਬੈਠ ਕੇ ਉਠ ਆਯਾ ਤੇ ਗੁਰੂ ਜੀ ਕੇ ਚਰਨਾਂ ਉਪਰ ਮੱਥਾ ਟੇਕਿਆ ਤੇ ਕਹਿਓਸੁ ਜੀ ਓਥੇ ਇਕ ਬਗਲਿਆਂ ਦਾ ਜੋੜਾ ਹੈ ਤਾਂ ਫੇਰ ਬਾਬੇ ਜੀ ਕਿਹਾ ਭਾਈ ਤੂੰ ਓਥੇ ਹੀ ਜਾਹ ਤੇਰੀ ਨਿਸ਼ਾ ਉਥੇ ਹੀ ਹੋਵੇਗੀ ਤਾਂ ਉਹ ਸਿਖ ਫੇਰ ਸਵੇਰੇ ਗਿਆ ਤੇ ਕਿਆ ਦੇਖੇ ਇਕ ਜੋੜਾ ਹੰਸਾਂ ਦਾ ਬੈਠਾ ਹੈ ਤਾਂ ਉਹ ਸਿਖ ਕੁਛ ਕਾਲ ਬੈਠਕੇ ਉਥੋਂ ਉਠ ਆਯਾ ਤੇ ਸ੍ਰੀ ਗੁਰੂ ਨਾਨਕ ਜੀ ਅਗੇ ਬੇਨਤੀ ਕੀਤੀ ਜੀ ਸਚੇ ਪਾਤਸ਼ਾਹ ਓਥੇ ਇਕ ਹੰਸਾਂ ਦਾ ਜੋੜਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਤੂੰ ਇਕ ਦਿਨ ਫੇਰ ਜਾਹ ਤਾਂ ਉਹ ਸਿਖ ਸੁਬਹ ਦੇ ਵਕਤ ਉਠਕਰ ਜੰਗਲ ਦੇ ਵਿਚ ਗਿਆ ਤਾਂ ਕਿਆ ਦੇਖੇ ਜੋ ਦੋ ਆਦਮੀ ਹੈ ਇਕ ਪੁਰਖ ਤੇ ਇਕ ਔਰਤ ਬੈਠੇ ਹਨ ਉਸ ਸਿਖ ਨੇ ਉਨ੍ਹਾਂ ਨੂੰ ਪੁਛਿਆ ਭਾਈ ਸਾਧ ਦੇ ਮਿਲਨ ਦਾ ਫਲ ਕੀ ਹੁੰਦਾ ਹੈ ਤਾਂ ਉਸ ਇਸਤ੍ਰੀ ਪੁਰਖ ਕਹਿਆ ਭਾਈ ਅਜੇ ਤੈਨੂੰ ਸਾਧ ਦੇ ਮਿਲਨ ਦਾ ਫਲ ਨਹੀਂ ਮਿਲਿਆ ਸੁਣ ਭਾਈ ਪ੍ਰਮੇਸ਼ਰ ਦੇ ਪਿਆਰੇ ਅਸਾਨੂੰ ਤਾਂ ਤੇਰੇ ਮਿਲਨ ਦਾ ਇਹ ਫਲ ਹੂਆ ਹੈ ਜੋ ਪਹਿਲੇ ਦਿਨ ਅਸੀਂ ਕਾਉਂ ਕਾ ਜੋੜਾ ਹੈਸੀ ਤੇਰਾ ਦਰਸ਼ਨ ਕੀਤਾ ਤਾਂ ਬਗਲੇ ਹੋਇ ਗਏ ਜਾਂ ਫੇਰ ਮਿਲੇ ਤਾਂ ਫੇਰ ਹੰਸ ਹੋਇ ਗਏ ਅਜ ਤੇਰੇ ਦਰਸ਼ਨ ਕਾ ਸਦਕਾ ਅਸੀਂ ਮਨੁਖ ਦੇਹੀ ਸਭ ਤੇ ਵਿਸ਼ੇਸ਼ ਪਾਈ ਹੈਸੋ ਭਾਈ ਅਸੀਂ ਮਹਾਂ ਪਤਿਤ ਪਾਪੀ ਹੈਗੇ ਸਾਂ ਤਾਂ ਹੁਣ ਭਾਈ ਸਿਖਾ ਕਾਉਂ

ਜੂਨ ਥੀਂ ਦੇਵ ਦੇਹੀ ਪਾਈ ਹੈ ਅਤੇ ਜਨਮ ਮਰਨ ਦੇ ਦੁਖ ਕਾਟੇ ਗਏ ਹੈਨ ਸੋ ਭਾਈ ਸਿਖਾ ਧੰਨ ਤੇਰਾ ਗੁਰੂ ਹੈ ਅਤੇ ਧੰਨ ਤੂੰ ਹੈਂ ਤੇ ਧੰਨ ਤੇਰੀ ਪ੍ਰਤੀਤ ਹੈ ਤੇਰੇ ਦਰਸ਼ਨ ਕਰਕੇ ਸਾਨੂੰ ਇਹ ਫਲ ਪ੍ਰਾਪਤ ਹੋਯਾ ਹੈ ਅਸੀਂ ਮੁਕਤਿ ਨੂੰ ਪ੍ਰਾਪਤ ਹੋਏ ਹਾਂ ਜੀ ਏਹ ਬਾਤ ਸਿੱਖ ਨੇ ਸੁਣੀ ਤਾਂ ਸਿਖ ਦੇ ਕਪਾਟ ਖੁਲ੍ਹ ਗਏ ਅਰ ਦਿਬ ਦ੍ਰਿਸ਼ਟ ਹੋਏ ਗਈ ਤਾਂ ਓਹ ਸਿੱਖ ਤੇ ਦੋਵੇਂ ਓਹ ਸਭ ਇਕਠੇ ਹੋਇਕੇ ਗੁਰੂ ਜੀ ਦੀ ਚਰਨੀਂ ਆਇ ਪਏ ਅੱਖਿਓਨੇ ਧੰਨ ਤੇਰੀ ਕਮਾਈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਸਿਖਾ ਹੁਣ ਤੇਰੀ ਨਿਸ਼ਾ ਹੋਈ ਹੈ ਕਿ ਨਹੀਂ ਤਾਂ ਉਸ ਸਿਖ ਨੇ ਕਿਹਾ ਜੀ ਸਚੇ ਪਾਤਸ਼ਾਹ ਤੇਰੀਆਂ ਤੂੰਹੇਂ ਜਾਨ ਜੀ ਪਰ ਜੀ ਜੇ ਪ੍ਰਮੇਸ਼ਰ ਮਿਲ ਪਵੇ ਤਾਂ ਉਥੇ ਨਿਸ਼ਾ ਦੀ ਕਿਆ ਬਾਤ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਭਾਈ ਸਿਖਾ ਪ੍ਰਮੇਸ਼ਰ ਪਤਿਤ ਪਾਵਨ ਕਾ ਜਾਪ ਕਰ ਅਤੇ ਕਿਰਤ ਕਮਾਈ ਧਰਮ ਦੀ ਕਰਨੀ ਦਸਵੰਧ ਸ੍ਰੀ ਗੁਰੂ ਜੀ ਕੇ ਨਾਮ ਦੇਵਣਾ ਤੁਮਾਰਾ ਮਨ ਨਿਰਮਲ ਹੋਵੇਗਾ ਅਤੇ ਆਏ ਸੰਤ ਸਾਧ ਦੀ ਸੇਵਾ ਕਰਨੀ ਮਿੱਠਾ ਬੋਲਣਾ ਤਾਂ ਤੁਸਾਡੀ ਸੇਵਾ ਕਬੂਲ ਪਵੇਗੀ ਅਤੇ ਤੁਮਾਰੇ ਜਨਮ ਜਨਮਾਤ੍ਰਾਂ ਦੇ ਪਾਪ ਦੂਰ ਹੋਵਣਗੇ ਤਾਂ ਓਹ ਸਿਖ ਲਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਇਕ ਤੁਕ ਪੜੀ । ਜੇ ਤਿਸ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥ ਇਹ ਤੁਕ ਪੜ੍ਹ ਕਰ ਸ੍ਰੀ ਗੁਰੂ ਜੀ ਆਖਿਆ ਹੇ ਭਗਵੰਤ ਜੀ ਜੋ ਤੈਨੂੰ ਭਾਂਵਦੀ ਹੈ ਸਾਈ ਬਾਤ ਅੱਛੀ ਹੈ ਤੂੰ ਚਾਹੇਂ ਤਾਂ ਬਡੇ ਪਾਪੀਆਂ ਨੂੰ ਭੀ ਬਖਸ਼ ਕਰਕੇ ਸਦਗਤੀ ਦੇਵੇਂ । ਬੋਲੋ ਭਾਈ ਜੀ ਵਾਹਿਗੁਰੂ ॥੧੧੨॥

## ਅਗੇ ਸਾਖੀ ਆਰਤੀ ਕੀਰਤਨ ਸੋਹਿਲੇ ਕੀ ਚਲੀ

ਇਕ ਦਿਨ ਗੁਰੂ ਨਾਨਕ ਜੀ ਸ੍ਰੀ ਨਿਰੰਕਾਰ ਦੇ ਧਿਆਨ ਵਿਚ ਬੈਠੇ ਹੋਏ ਸਨ ਨਿਰੰਕਾਰ ਦੀ ਜੋਤ ਮੇਂ ਧਿਆਨ ਲਗਾ ਹੋਇਆ ਸੀ ਤਿਸ ਨਿਰੰਕਾਰ ਦੀ ਕੁਦਰਤ ਕੋ ਦੇਖ ਕਰ ਬਿਸਮਾਦ ਬਲਿਹਾਰ ਹੋਇ ਰਹੇ ਸਨ ਇਤਨੇ ਮੇਂ ਕਿਆ ਕੌਤਕ ਦੇਖਣ ਜੋ ਸੰਸਾਰ ਦੀ ਬਾਬਤ ਹੁਕਮ ਹੋਯਾ ਹੇ ਨਾਨਕ ਜੀ ਸੰਸਾਰ ਕੋ ਕਿਛ ਖਬਰ ਨਾਹੀਂ ਜੋ ਕਿਆ ਵਰਤਾਰਾ ਵਰਤਦਾ ਹੈ ਅਤੇ ਸ੍ਰੀ ਪ੍ਰਮੇਸ਼ਰ ਜੀ ਦੀ ਦਰਗਾਹ ਵਿਚ ਪੁੰਨ ਪਾਪਾਂ ਦੇ ਦਫਤਰ ਲਿਖੀਦੇ ਹਨ ਪਾਪਾਂ ਕੋ ਸਜਾਇ ਲਿਖ ਦੀ ਹੈ ਪੁੰਨਾਂ ਕੋ ਬਖਸ਼ੀਸ਼ ਲਿਖੀਦੀ ਹੈ ਪਰ ਹੇ ਨਾਨਕ ਜੀ ਸੰਸਾਰ ਪਾਪਾਂ ਕੋ ਹੀ ਲਗਾ ਹੈ ਇਸ ਕੌਤਕ ਕੋ ਦੇਖਕਰ ਗੁਰੂ ਨਾਨਕ ਜੀ ਕੇ ਮਨ ਵਿਚ ਮੇਹਰ ਆਈ ਇਹ ਬਾਤ ਬਾਬੇ ਨਾਨਕ ਜੀ ਦੇ ਮਨ ਵਰਤਨੇ ਨਾਲ ਸ੍ਰੀ ਨਿਰੰਕਾਰ ਜੀ ਕਿਹਾ ਹੇ ਨਾਨਕ ਜੀ ਮੈਨੂੰ ਤਾਂ ਕੋਈ ਜਾਨਦਾ ਸਿਮਰਦਾ ਨਹੀਂ ਅਰ ਸਭ ਕੋਈ ਮਾਇਆ ਦੇ ਮਗਰ ਲਗ ਰਿਹਾ ਹੈ ਤਾਂ ਹੀ ਦੁਖ ਸੰਸਾਰ ਦੇ ਵਾਸਤੇ ਤਿਆਰ ਕੀਤੇ ਹੈਨ ਪ੍ਰਮੇਸ਼ਰ ਜੀ ਦੀ ਆਗਿਆ ਹੋਈ ਅਤੇ ਦੁਖ ਤੂੰ ਸੰਸਾਰ ਨੂੰ ਕੇਹੀ ਪੀੜਾ ਲਾਵਣੀ ਹੈ ਜੋ ਜੀਉ ਬਹੁਤ ਬਿਰਲਾਪ ਕਰਨ ਤਾਂ ਦੁਖ ਨੇ ਕਿਹਾ ਭਲਾ ਜੀ ਜਿਉਂ ਤੇਰੀ ਆਗਿਆ ਹੋਵੇ ਤਿਉਂ ਹੀ ਮੈਂ ਕਰਾਂਗਾ ਜੀ ਤਾਂ ਸ੍ਰੀ ਗੁਰੂ ਜੀ ਨੇ ਬੇਨਤੀ ਕੀਤੀ ਸ੍ਰੀ ਨਿਰੰਕਾਰ ਜੀ ਦੇ ਅਗੇ ਜੋ ਹੇ ਪਾਰਬ੍ਰਹਮ ਜੀ ਸੰਸਾਰ ਤਾਂ ਸਭ ਪਾਪਾਂ ਹੀ ਕੋ ਲਾਗ ਰਹਾ ਹੈ ਅਤੇ

ਤੈਨੂੰ ਵਿਸਾਰ ਛਡਿਆ ਹੈ ਤਾਂ ਹੀ ਤੇ ਤੁਸਾਂ ਦੁਖ ਨੂੰ ਤਿਆਗ ਕੀਤਾ ਹੈ ਪਰ ਜੀ ਤੁਸਾਂ ਕੁਛ ਸੰਸਾਰ ਦੀ ਬਾਬਤ ਮਿਹਰਬਾਨ ਹੋਣਾ ਕਿਉਂ ਜੋ ਏਹ ਜੀਉ ਸਭ ਤੇਰੇ ਬਣਾਏ ਹੈਨ ਆਪਣੇ ਬਣਾਇਆਂ ਦੀ ਲਾਜ ਹੈ ਏਨ੍ਹਾਂ ਜੀਵਾਂ ਨੇ ਤੁਸਾਂ ਨੂੰ ਵਿਸਾਰਿਆ ਹੈ ਪਰ ਤੁਸਾਂ ਏਨਾਂ ਨੂੰ ਨਹੀਂ ਵਿਸਾਰਨਾ ਕਈ ਜੀਵਾਂ ਨੂੰ ਆਪ ਨੇ ਰਖ ਲੈਣਾ ਜੀ ਤ੍ਹਾਂ ਸ੍ਰੀ ਨਿਰੰਕਾਰ ਜੀ ਕਿਹਾ ਹੇ ਨਾਨਕ ਜੀ ਮੈਂ ਕਿਆ ਮੇਹਰਬਾਨ ਹੋਵਾਂ ਜਿਸਨੂੰ ਤਾਂ ਮੈਂ ਲਖ ਕਰੋੜੀ ਮਾਇਆ ਦਿਤੀ ਹੈ ਅਤੇ ਜੋ ਕੁਛ ਓਹ ਕਹਿੰਦੇ ਹੈਨ ਸੋਈ ਮੈਂ ਉਨਾਂ ਦਾ ਆਖਿਆ ਕਰਦਾ ਹਾਂ ਤਾਂ ਉਹ ਮੇਰਾ ਨਾਮ ਕਦੇ ਭੀ ਨਹੀਂ ਜਪਦੇ ਸਗੋਂ ਉਹ ਮੈਨੂੰ ਜਾਣਦੇ ਭੀ ਨਹੀਂ ਸਗੋਂ ਉਹ ਆਖਦੇ ਹਨ ਜੋ ਕੁਛ ਕਰਦੇ ਹਾਂ ਸੋ ਅਸੀਂ ਹੀ ਕਰਦੇ ਹਾਂ ਸਾਡਾ ਹੀ ਕੀਤਾ ਸਭ ਕੁਛ ਹੁੰਦਾ ਹੈ ਓਹ ਅਠੇ ਪਹਿਰ ਐਸਾ ਹੀ ਕੈਂਹਦੇ ਹੈਨ ਪਰ ਜਾਂ ਮੈਂ ਓਹਨਾਂ ਨੂੰ ਭੰਗ ਭੁਖ ਦੀ ਪੀੜਾ ਲਾਵਾਂਗਾ ਤਾਂ ਉਹ ਮੇਰੇ ਨਮਿਤ ਕੁਛ ਦਾਨ ਪੁੰਨ ਕਰਨਗੇ ਅਤੇ ਮੈਨੂੰ ਜਾਨਹਿੰਗੇ ਵੀ ਅਤੇ ਯਾਦ ਭੀ ਕਰਨਗੇ ਹੇ ਨਾਨਕ ਜੀ ਸੰਸਾਰ ਤਾਂ ਸਭ ਸੁਆਦਾਂ ਵਿਚ ਹੀ ਲਗ ਰਿਹਾ ਹੈ ਮੇਰੇ ਅਰਥ ਇਕ ਕੌਡੀ ਭੀ ਨਹੀਂ ਦੇ ਸਕਦੇ ਅਤੇ ਸੁਣ ਨਾਨਕ ਜੀ ਅਜੇ ਤਾਂ ਏਨਾਂ ਪ੍ਰਾਨੀਆਂ ਦੀ ਥੋੜੀ ਆਰਜਾ ਹੈ ਤਾਂ ਭੀ ਮੈਨੂੰ ਕੋਈ ਨਹੀਂ ਯਾਦ ਕਰਦਾ ਸਭ ਮਾਯਾ ਹੀ ਨਾਲ ਲਿਪਟ ਰਹੇ ਹਨ ਫੇਰ ਗੁਰੂ ਨਾਨਕ ਜੀ ਕਿਹਾ ਹੇ ਸ੍ਰੀ ਨਿਰੰਕਾਰ ਜੀ ਮੈਨੂੰ ਤੁਸਾਂ ਇਸ ਸੰਸਾਰ ਵਿਚ ਭੇਜਿਆ ਹੈ ਸਚ ਦਾ ਰਾਹ ਦਿੜਾਵਨ ਵਾਸਤੇ ਹੇ ਕਰਨ ਕਾਰਨ ਈਸ਼ਵਰ ਜੀ ਮੇਰੀ ਇਹ ਅਰਜ ਹੈ ਆਪ ਨੇ ਇਸ ਸੰਸਾਰ ਤੇ ਬਡਾ ਮਿਹਰਬਾਨ ਹੋਣਾ ਇਹ ਤੇਰੀ ਸਾਜਨਾ ਸਾਜੀ ਹੋਈ ਹੈ ਕਿੰਨ੍ਹਾਂ ਕਿੰਨ੍ਹਾਂ ਜੀਵਾਂ ਕਉ ਆਪ ਨੇ ਰਖਨਾ ਜੀ ਤਾਂ ਸ੍ਰੀ ਨਿਰੰਕਾਰ ਜੀ ਕਿਹਾ ਹੇ ਨਾਨਕ ਤੂੰ ਮੇਰਾ ਪਿਆਰਾ ਭਗਤ ਹੈਂ ਮੇਰੇ ਨਾਮ ਦੇ ਸਾਥ ਤੇਰੀ ਲਿਵ ਲਗੀ ਰਹਿੰਦੀ ਹੈ ਹਰ ਵੇਲੇ ਤੂੰ ਮੇਰਾ ਹੀ ਧਿਆਨ ਰਖਤਾ ਹੈਂ ਮੈਂ ਤੇਰਾ ਕਹਿਣਾ ਕਿਉਂ ਨਾ ਕਰਾਂਗਾ ਹੇ ਨਾਨਕ ਜਿਉਂ ਤੇਰੀ ਮਰਜੀ ਹੈ ਮੈਂ ਤਿਵੇਂ ਹੀ ਕਰਾਂਗਾ ਹੇ ਨਾਨਕ ਜੀ ਤੂੰ ਸਾਰੇ ਸੰਸਾਰ ਵਿਚ ਮੇਰਾ ਨਾਮ ਜਪਾਓ ਜਹਾਂ ਕਹਾਂ ਮੇਰੇ ਨਾਮ ਕਾ ਚੱਕ੍ਰ ਫੇਰ ਦੇਹ ਖੰਡਾਂ ਬ੍ਰਹਮੰਡਾਂ ਵਿਚ ਜਾਇਕੇ ਮੇਰਾ ਨਾਮ ਸੁਣਾਓ ਅਤੇ ਹੇ ਨਾਨਕ ਭਗਤ ਜੋ ਕੋਈ ਤੇਰੇ ਪੰਥ ਮੇਂ ਆਵੇਗਾ ਤਿਸਕੋ ਮੈਂ ਸੰਸਾਰ ਵਿਚ ਭੀ ਸੁਖੀ ਰਖਾਂਗਾ ਅਰ ਅੰਤ ਕੋ ਮੈਂ ਆਪਣੀ ਪੁਰੀ ਵਿਖੇ ਨਿਵਾਸ ਦੇਵਾਂਗਾ ਜਹਾਂ ਉਹ ਪ੍ਰਾਣੀ ਕੋ ਸੁਖ ਪ੍ਰਾਪਤ ਹੋਵੇਗਾ ਅਤੇ ਜੋ ਕੋਈ ਤੇਰੇ ਕਹੇ ਨਾ ਲਗੇਗਾ ਤਿਸ ਵਾਸਤੇ ਮੈਂ ਸੰਸਾਰ ਵਿਚ ਦੁਖ ਨੂੰ ਭੇਜਿਆ ਹੈ ਓਹ ਪ੍ਰਾਣੀ ਦੁਖ ਦੀ ਪੀੜ ਸਹਿਣਗੇ ਅਤੇ ਨਾਨਕ ਭਗਤ ਜਿਸ ਪ੍ਰਾਣੀ ਦੇ ਮਨ ਮੇਂ ਤੇਰਾ ਨਾਮ ਹੋਵੇਗਾ ਮੁਖ ਕਰਕੇ ਤੇਰੇ ਨਾਮ ਕੋ ਜਪੇਗਾ ਤਿਸ ਪ੍ਰਾਣੀ ਦੀ ਸਭ ਵਾਸ਼ਨਾ ਮੈਂ ਪੂਰੀ ਕਰਾਂਗਾ ਤੂੰ ਮੇਰਾ ਵਡਾ ਪਿਆਰਾ ਭਗਤ ਹੈਂ ਹੇ ਨਾਨਕ ਜੀ ਜਿਸ ਭਾਵਣੀ ਕਰ ਅਤੇ ਜਿਸ ਪ੍ਰਕਾਰ ਮੈਨੂੰ ਜੋ ਪ੍ਰਾਣੀ ਯਾਦ ਕਰਦੇ ਹਨ ਮੈਂ ਉਸ ਪ੍ਰਾਣੀ ਕੋ ਤਿਸ ਪ੍ਰਕਾਰ ਯਾਦ ਕਰਤਾ ਹੈਂ ਹੇ ਨਾਨਕ ਜੀ ਸ੍ਵਾਸ ਸ੍ਵਾਸ ਜੋ ਤੂੰ ਮੇਰਾ ਨਿਰਵਿਘਨ ਭਜਨ ਕਰਦਾ ਹੈਂ ਮੈਂ ਤੇਰੇ ਪੰਥ ਮੇਂ ਆਏ ਨੂੰ ਤੇਰਾ ਨਾਮ ਲੈਣ ਵਾਲੇ ਨੂੰ ਸਰਬ ਪ੍ਰਕਾਰ ਸੁਖ ਦੇਵਾਂਗਾ ਅਰ ਨਾਲੇ ਜਮ ਦੀ ਸਾਸਨਾ ਤੋਂ ਛੁਡਾਵੇਂਗਾ ਤਿਨ ਕੋ ਜਮ ਰਾਜ ਦਾ ਦਰਸ਼ਨ ਕਬੀ ਨਹੀਂ ਹੋਵੇਗਾ ਏਹ ਬਚਨ ਸੁਣ

ਕਰ ਗੁਰੂ ਨਾਨਕ ਜੀ ਸ੍ਰੀ ਨਿਰੰਕਾਰ ਜੀ ਅਗੇ ਮੱਥਾ ਟੇਕਿਆ ਬਡੀ ਉਸਤਤ ਕਰੀ ਹੇ ਭਗਵੰਤ ਤੁਮ ਸ਼ਰਣ ਪਾਲਕ ਹੋ ਮੈਂ ਤੇਰੀ ਸ਼ਰਣ ਹੋਂ ਏਹ ਕਹਿਕਰ ਨਾਨਕ ਜੀ ਨਿਰੰਕਾਰ ਦੇ ਧਿਆਨ ਥੀਂ ਉਪਾਨ ਉਥਾਨ ਹੋਇਕਰ ਸੰਸਾਰੀ ਸੁਭਾਵ ਮੇਂ ਆਏ ਸਮਾਧ ਬਿਰਤੀ ਤੇ ਉਠਕਰ ਲਗੇ ਲੋਕਾਂ ਕੋ ਸ੍ਰੀ ਪ੍ਰਮੇਸ਼ਰ ਜੀ ਦਾ ਨਾਮ ਦ੍ਰਿੜਾਵਨ ਅਤੇ ਧ੍ਰਮ ਦੀਆਂ ਬਾਤਾਂ ਦਾ ਉਪਦੇਸ਼ ਕਰਨ ਲਗੇ ਜਿਸ ਕਰਕੇ ਸਭ ਲੋਕ ਸੁਖੀ ਰਹਿਣ ਦੁਖ ਦੀ ਪੀੜ ਨੂੰ ਨਾ ਪਾਵਣ ਅਤੇ ਅੱਗੇ ਪ੍ਰਲੋਕ ਵਿਚ ਮੁਕਤ ਪਾਵਨ ਲੋਕਾਂ ਨੂੰ ਏਹੁ ਕਹਿਣ ਹੇ ਭਾਈ ਪ੍ਰਮੇਸ਼ਰ ਦੇ ਪਿਆਰਿਓ ਭਗਵੰਤ ਦੇ ਬੇਦਾਂ ਪੁਰਾਣਾਂ ਸ਼ਾਸਤ੍ਰਾਂ ਵਿਚ ਭੀ ਏਹੋ ਹੀ ਲਿਖਿਆ ਹੈ ਕਿ ਜੋ ਕੋਈ ਮੇਰਾ ਭਜਨ ਕਰੇਗਾ ਉਸਨੂੰ ਮੈਂ ਆਪਣੀ ਸਦਗਤੀ ਦੇਵਾਂਗਾ ਅਰ ਸੰਸਾਰ ਵਿਚ ਸੁਖਾਲਾ ਰਖਾਂਗਾ ਨਹੀਂ ਤਾਂ ਦੁਖ ਪਾਵਨਗੇ ਹੇ ਰਾਮ ਦੇ ਲੋਕੋ ਪ੍ਰਮੇਸ਼ਰ ਦੀ ਯਾਦ ਵਿਚ ਰਹੋ ਭੁਲਾਵੋ ਨਹੀਂ ਪ੍ਰਮੇਸ਼ਰ ਨੂੰ ਇਸ ਦੇ ਪ੍ਰਥਾਇ ਗੁਰੂ ਨਾਨਕ ਜੀ ਸ਼ਬਦ ਕਹਿਆ ॥ ਗਉੜੀ ਦੀਪਕੀ ਮਹਲਾ ੧ ॥ ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖ ਹੋਇ ॥੧॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨੁ ਦੇਖੈਗਾ ਦੇਵਣਹਾਰੁ ॥ ਤੇਰੇ ਦਾਨੈ ਕੀਮਤਿ ਨਾ ਪਵੈ ਤਿਸ ਦਾਤੇ ਕਵਣ ਸੁਮਾਰੁ ॥੧॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲ ॥ ਦੇਹੁ ਸਜਨ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥ ਘਰਿ ਘਰਿ ਏਹੁ ਪਾਹੁਚਾ ਸਦੜੇ ਨਿਤ ਪਵੰਨ ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਅਵੰਨ ॥੪॥੧॥ ਤਿਸਕਾ ਪ੍ਰਮਾਰਥ—ਸੁਣੋ ਭਾਈ ਲੋਕੋ ਸ੍ਰੀ ਪ੍ਰਮੇਸ਼ਰ ਜੀ ਦੀ ਆਗਿਆ ਹੈ ਜੋਈ ਪ੍ਰਾਣੀ ਸ੍ਰੀ ਪਰਮੇਸ਼ਰ ਜੀ ਦੀਆਂ ਵਡਿਆਈਆਂ ਦਾ ਵਿਚਾਰ ਕਰੇਗਾ ਸੋਈ ਪ੍ਰਾਣੀ ਸੁਖ ਪਾਵੇਗਾ ਅਰ ਮੁਕਤ ਪਦਵੀ ਭੀ ਪਾਵੇਗਾ ਅਤੇ ਜਹਾਂ ਜਹਾਂ ਸਾਧਸੰਗਤ ਹੋਵੈ ਤਹਾਂ ਬੈਠਨਾ ਅਰ ਪ੍ਰਮੇਸ਼ਰ ਜੀ ਦਾ ਨਾਮ ਸਿਮਰਨਾ ਅਤੇ ਸ੍ਰੀ ਪ੍ਰਮੇਸ਼ਰ ਜੀ ਦੇ ਹੀ ਸੋਹਿਲੇ ਗਾਵਣੇ ਤਾਂ ਹੇ ਰਾਮ ਜਨੋਂ ਤੁਹਾਨੂੰ ਭੀ ਸੁਖ ਪਰਾਪਤ ਹੋਵੇਗਾ ਤਾਂ ਫੇਰ ਸ੍ਰੀ ਗੁਰੂ ਜੀ ਕਹਿੰਦੇ ਹੈਨ ਚੌਰਾਸੀ ਲਖ ਜੀਆ ਜੋਨ ਹੈ ਤਿਨਾਂ ਨੂੰ ਸੰਮਾਲ ਸੰਮਾਲ ਕਰ ਪਰਮੇਸ਼ਰ ਰਿਜਕ ਪਿਆ ਦੇਂਦਾ ਹੈ ਪਰਮੇਸ਼ਰ ਦੀ ਗਤ ਦਾ ਸ਼ੁਮਾਰ ਕੋਈ ਨਹੀਂ ਕਹਿਆ ਜਾਂਦਾ ਪਰਮੇਸ਼ਰ ਦਾ ਸਿਮਰਣ ਹੀ ਕਰਨਾ ਹੱਛਾ ਹੈ ਜਿਤ ਕਰਕੇ ਸਾਹਿਬ ਨੂੰ ਮਿਲੀਐ ਸੁਣੋ ਹੇ ਸੰਤ ਜਨੋਂ ਓਹ ਪਰਮੇਸ਼ਰ ਬਡਾ ਬੇਸ਼ੁਮਾਰ ਹੈ ਤਿਸ ਸਾਹਿਬ ਦੀ ਗਤੀ ਨੂੰ ਸੰਤ ਜਨ ਜਾਣਦੇ ਹੈਨ ਅਤੇ ਤਿਨਾਂ ਦੀਆਂ ਅਸੀਸਾਂ ਸ੍ਰੀ ਪ੍ਰਮੇਸ਼ਰ ਜੀ ਸੁਣਦਾ ਹੈ ਸੋ ਪ੍ਰਾਣੀਓ ਤਿਨਾਂ ਸੰਤਾਂ ਦੀ ਸੇਵਾ ਟਹਿਲ ਕਰਕੇ ਅਸ਼ੀਰਬਾਦ ਖੁਸ਼ੀ ਸੰਤਾਂ ਦੀ ਲਵੋ ਜੋ ਜੀਵਾਂ ਦੇ ਬਾਰੇ ਭਲਾ ਕਹਿਨ ਤਾਂ ਪ੍ਰਮੇਸ਼ਰ ਭਲਾ ਕਰਦਾ ਹੈ ਸੰਤ ਜਨੋਂ ਏਹ ਜੀਵ ਜੋ ਪ੍ਰਮੇਸ਼ਰ ਨੇ ਸੰਸਾਰ ਵਿਚ ਭੇਜੇ ਹੈਨ ਸੋ ਉਸੀ ਵੇਲੇ ਏਨਾ ਜੀਆਂ ਦੇ ਸਾਹੇ ਭੀ ਨਾਲ ਹੀ ਲਿਖ ਪਾਏ ਹੈਨ ਜੋ ਇਤਨਾ ਚਿਰ ਏਹ ਜੀਵ ਸੰਸਾਰ ਵਿਚ ਰਹੇਗਾ ਅਰ ਇਤਨੇ ਦਿਨਾਂ ਨੂੰ ਤੂੰ ਸੰਸਾਰ ਤੋਂ ਆਇ ਜਾਵੇਂਗਾ ਅਤੇ ਜੋ ਕੋਈ ਭਗਤ ਸੰਸਾਰ ਵਿਚ ਰਹੇਗਾ ਤਾਂ ਮੇਰੇ ਤਾਈਂ ਆਇ ਮਿਲੇਗਾ ਅਤੇ ਜੇ ਕਰ

ਤੂੰ ਮੈਨੂੰ ਵਿਸਾਰੇਂਗਾ ਮੈਂ ਤੈਨੂੰ ਨਰਕ ਵਿਚ ਪਾਇ ਛਡਾਂਗਾ ਉਸ ਵੇਲੇ ਏਸ ਪ੍ਰਾਣੀ ਨੇ ਨਾਮ ਹੀ ਸਿਮਰਨੇ ਦਾ ਕਰਾਰ ਕੀਤਾ ਸੀ ਤਾਂ ਸੰਸਾਰ ਵਿਚ ਆਇਆ ਸੀ ਇਸ ਤੇ ਇਸ ਪ੍ਰਾਣੀ ਕੋ ਨਾਮ ਦਾ ਸਿਮਰਣ ਕਰਨਾ ਚਾਹੀਦਾ ਹੈ ਸੰਸਾਰ ਵਿਚ ਏਸ ਪ੍ਰਾਣੀ ਨੇ ਆਇ ਕੇ ਮਾਇਆ ਦੀ ਲਹਿਰ ਨਾਲ ਮਿਲਕੇ ਸ੍ਰੀ ਪਰਮੇਸ਼ਰ ਨੂੰ ਵਿਸਾਰ ਦਿਤਾ ਹੈ ਸੋ ਏਹ ਸਾਹੇ ਵਿਚ ਤੇਲ ਪਾਇਆ ਹੈ ਅਤੇ ਜਿਉਂ ਉਸ ਜੀਵ ਕੋ ਵਿਆਹੁਣਹਾਰਾ ਵਿਆਹੁ ਲੈ ਜਾਂਦਾ ਹੈ ਏਸੇ ਤਰ੍ਹਾਂ ਏਕ ਦਿਹਾੜੇ ਇਸ ਜੀਵ ਨੂੰ ਭੀ ਜਮ ਮਾਰ ਕੇ ਲੈ ਜਾਵੇਗਾ ਤਾਂ ਗੁਰੂ ਜੀ ਕਹਿਆ ਹੇ ਸੰਤ ਜਨੋਂ ਜਿਨ ਪ੍ਰਾਣੀਆਂ ਤੁਸਾਂ ਜੇਹੀਆਂ ਨੇ ਸ੍ਰੀ ਪ੍ਰਮੇਸ਼ਰ ਦਾ ਅਰਾਧਨ ਕੀਤਾ ਹੈ ਸੋ ਤੁਸੀਂ ਮੈਨੂੰ ਏਹ ਅਸ਼ੀਰਬਾਦ ਕਰੋ ਜੋ ਹੁਣੇ ਹੀ ਮੇਰੇ ਜੀਅ ਦਾ ਪਰਮੇਸ਼ਰ ਨਾਲ ਮੇਲ ਹੋਵੇ ਅਤੇ ਸੁਣੋ ਹੇ ਸੰਤ ਜਨੋਂ ਏਹ ਜੋ ਸਾਹਾ ਹੈ ਸੋ ਇਸਕਾ ਨਹੀਂ ਅਰ ਜਿੰਨੇ ਪ੍ਰਿਥਵੀ ਵਿਚ ਜੀਵ ਹੈਨ ਅਤੇ ਨਿਤਾਪ੍ਰਤਿ ਇਕ ਜੀਵ ਆਂਵਦੇ ਹੈਨ ਇਕ ਜਾਂਦੇ ਹੈਨ ਜਾਂ ਸ੍ਰੀ ਪਰਮੇਸ਼ਰ ਜੀ ਇਸ ਪ੍ਰਾਣੀ ਨੂੰ ਸਦਾਇੰਦਾ ਹੈ ਤਾਂ ਢਿਲ ਰਤੀ ਭੀ ਨਹੀਂ ਲਗਦੀ ਅਰ ਜਿਤਨਾ ਚਿਰ ਸਦਾਇੰਦਾ ਨਹੀਂ ਤਿਚਰ ਏਹ ਪਰਾਣੀ ਨਾਮ ਹੀ ਸਿਮਰ ਲਵੇ ਹੁਣ ਓੜਕ ਦੇ ਦਿਨ ਨਜੀਕ ਆਂਵਦੇ ਹੈਨ ਜੋ ਕੋਈ ਨਾਮ ਸਿਮਰੇਗਾ ਸੋਈ ਪ੍ਰਮੇਸ਼ਰ ਨੂੰ ਮਿਲੇਗਾ ਅਰ ਜਿਨ੍ਹਾਂ ਨੇ ਗੁਰੂ ਕਾ ਸ਼ਬਦ ਮੰਨਿਆ ਹੈ ਅਤੇ ਨਾਮ ਸਿਮਰਿਆ ਹੈ ਸੋ ਤਿਸਕੋ ਸਭ ਕੁਛ ਪ੍ਰਾਪਤ ਹੋਵੇਗਾ ਗੁਰੂ ਨਾਨਕ ਜੀ ਐਸਾ ਸ੍ਰੀ ਪਰਮੇਸ਼ਰ ਜੀ ਕਾ ਨਾਮ ਸਿਮਰਿਆ ਅਤੇ ਜਗਤ ਦੇ ਲੋਕਾਂ ਪਾਸੋਂ ਸਿਮਰਾਇਆ ਜੋ ਵਾਹਿਗੁਰੂ ਦਾ ਨਾਮ ਲਗਾ ਅਨਾਹਦ ਧੁਨ ਕਰਨ ਅਰਾਧਨ ਜਗਤ ਦੇ ਵਿਚ ਘਰ ਘਰ ਲਗਾ ਕੀਰਤਨ ਹੋਵਨ ਗੁਰੂ ਨਾਨਕ ਜੀ ਨੇ ਨਾਮ ਦਾਨ ਦਇਆ ਧਰਮ ਪਰਉਪਕਾਰ ਸੰਸਾਰ ਕੋ ਐਸਾ ਦ੍ਰਿੜਾਇਆ ਜੋ ਸੰਸਾਰ ਕੇ ਲੋਕ ਪ੍ਰਸੰਨ ਹੋਇ ਕਰ ਪਰਮੇਸ਼ਰ ਜੀ ਕੇ ਪਾਸ ਲਗੇ ਆਵਨ ਤਾਂ ਇਕ ਦਿਨ ਸ੍ਰੀ ਨਿਰੰਕਾਰ ਜੀ ਦੀ ਆਗਿਆ ਹੋਈ ਜੋ ਹੇ ਨਾਨਕ ਭਗਤ ਜੀ ਤੂੰ ਮੇਰੇ ਪਾਸ ਆਓ ਤਾਂ ਫੇਰ ਗੁਰੂ ਨਾਨਕ ਜੀ ਸਚੀ ਦਰਗਾਹ ਵਿਚ ਜਾ ਹਾਜਰ ਹੋਏ ਤਾਂ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਤੂੰ ਮੇਰਾ ਨਾਮ ਜਗਤ ਅਤੇ ਸੰਸਾਰ ਕੋ ਦ੍ਰਿੜਾਇਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਹੇ ਪਾਰਬ੍ਰਹਮ ਪ੍ਰਮੇਸ਼ਰ ਜੀ ਮੈਂ ਕੌਣ ਕੀਟ ਹਾਂ ਜੋ ਤੇਰਾ ਨਾਮ ਦ੍ਰਿੜਾਈ ਅਰ ਆਪ ਹੀ ਕਰਨ ਕਾਰਨ ਹੈਂ ਘਟ ਘਟ ਕੇ ਜਾਨਣਹਾਰਾ ਹੈਂ ਸਰਬਦਾ ਪਰੇਰਕ ਹੈਂ ਜੋ ਚਾਹੁੰਦਾ ਹੈਂ ਸੋਈ ਕਰਦਾ ਹੈਂ ਜਿਸ ਪਾਸੇ ਜੀਆ ਕਉ ਪਰੇਰਦਾ ਹੈਂ ਸੋਈ ਏਹ ਜੀਵ ਕਰਦੇ ਹੈਨ ਅਤੇ ਹੇ ਮੇਰੇ ਪ੍ਰਭੂ ਜੀ ਆਪ ਕਾ ਜੋ ਬਚਨ ਹੈ ॥ ਛਿਅ ਘਰ ਛਿਅ ਗੁਰ ਛਿਅ ਉਪਦੇਸੁ ॥ ਗੁਰ ਗੁਰ ਏਕੋ ਵੇਸੁ ਅਨੇਕੁ ॥ ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰਿ ਰਾਖ ਵਡਾਈ ਤੋਇ ॥੧॥ ਰਹਾਉ ॥ ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥ ਸੂਰਜ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥੨॥ ਇਸਦਾ ਪਰਮਾਰਥ—ਹੇ ਗਰੀਬ ਨਿਵਾਜ ਜੀ ਤੇਰੇ ਕੀਤੇ ਹੋਏ ਛਿਅ ਘਰ ਹੈਨ ਅਤੇ ਛਿਅ ਹੀ ਗੁਰੂ ਹੈਨ ਜੋਗੀ ਸੰਨਿਆਸੀ ਗ੍ਰਿਹਸਤੀ ਪੰਡਤ ਬੈਸ਼ਨੋ ਬ੍ਰਹਮਚਾਰੀ ਏਹ ਸਭ ਕੋਈ ਆਪੋ ਆਪਣੇ ਉਪਦੇਸ਼ ਨੂੰ ਲੈਕਰ ਤਿਸਦੇ ਅਨੁਸਾਰ ਪ੍ਰਮੇਸ਼ਰ

ਦੀ ਸਲਾਹਤਾ ਕਰਦੇ ਹਨ ਸਭ ਕੋਈ ਆਪਣੇ ਆਪਣੇ ਉਪਦੇਸ਼ ਵਿਚ ਚਲਦੇ ਹਨ ਹੇ ਪ੍ਰਭ ਜੀ ਏਨ੍ਹਾਂ ਛੇ ਸ਼ਾਸਤ੍ਰਾਂ ਦਾ ਉਪਦੇਸ਼ ਦਾ ਏਹਨਾਂ ਦਾ ਗੁਰੂ ਤੂੰ ਆਪ ਹੀ ਹੈਂ ਏਹ ਸਭ ਤੇਰੇ ਕੀਤੇ ਹੋਏ ਹੈਨ ਜਿਤਨੇ ਵੇਸ ਹੈਨ ਇਹ ਸਭ ਤੇਰੇ ਹੈਨ ਤੈਥੀਂ ਬਿਨਾਂ ਕੋਈ ਅਸਥਾਨ ਸੋਭਦਾ ਨਹੀਂ ਜੇਹੜੇ ਤੈਨੂੰ ਭਾਂਵਦੇ ਹੈਨ ਤਿਨ੍ਹਾਂ ਦੀ ਤੂੰ ਪਤਿ ਰਖਦਾ ਹੈਂ ਅਰ ਤਿਨ੍ਹਾਂ ਦੀ ਘਾਲ ਤੂੰ ਥਾਇ ਪਾਵੇਂਗਾ ਪਰ ਹੇ ਪ੍ਰਭ ਜੀ ਤੇਰਾ ਬਚਨ ਹੈ ਜਿਥੇ ਮੇਰਾ ਨਾਮ ਜਪੀ ਦਾ ਅਤੇ ਮੇਰੀ ਸਿਫਤ ਹੋਵੇਗੀ ਉਹ ਅਸਥਾਨ ਮੇਰਾ ਮੈਂ ਉਸ ਅਸਥਾਨ ਵਿਖੇ ਰਹਿੰਦਾ ਹਾਂ ਹੇ ਪ੍ਰਭ ਜੀ ਏਹ ਵਡਿਆਈਆਂ ਸਭ ਤੇਰੀਆਂ ਹੈਨ ਅਰ ਜਹਾਂ ਤੇਰਾ ਕੀਰਤਨ ਹੁੰਦਾ ਹੋਵੇ ਸੋ ਓਸ ਘਰ ਦੀ ਸ਼ਰਮ ਤੈਨੂੰ ਹੈ ਜੀ ਤੁਸਾਂ ਓਸ ਘਰ ਦੀ ਪਤ ਰਖਣੀ ਜੀ ਹੇ ਪਾਰਬ੍ਰਹਮ ਜੀ ਏਹ ਆਪ ਨੇ ਮੇਰੀ ਅਰਜ਼ ਮੰਨ ਲੈਣੀ ਜੀ ਤੇ ਏਹ ਬਾਤ ਸੁਣਕੇ ਸ੍ਰੀ ਪਾਰਬ੍ਰਹਮ ਜੀ ਕਹਿਆ ਹੇ ਨਾਨਕ ਜੀ ਜੋ ਕੋਈ ਮੇਰਾ ਜਸ ਕਰੇਗਾ ਸੋ ਉਹ ਭਾਵੇਂ ਕੈਸਾ ਹੀ ਪਾਪੀ ਹੋਵੇਗਾ ਖੋਟਾ ਪੁਰਸ਼ ਹੋਵੇਗਾ ਤੋ ਮੈਂ ਉਸਕੋ ਬਖਸ਼ ਲੇਵਾਂਗਾ ਫੇਰ ਸ੍ਰੀ ਗੁਰੂ ਜੀ ਨੇ ਪਾਰਬ੍ਰਹਮ ਕੀ ਸਿਫਤ ਕੀਤੀ ਹੇ ਪਾਰਬ੍ਰਹਮ ਜੀ ਤੇਰੇ ਵਿਸਵੇ ਚਸੇ ਘੜੀਆਂ ਪਹਿਰ ਥਿਤੀ ਮਹੀਨੇ ਬਰਸ ਜੇਹੜੇ ਹੈਨ ਸੋ ਇਤਨਿਆਂ ਵਿਚ ਤੂੰ ਕਰ ਕਰਕੇ ਕਈ ਵੇਸਾਂ ਕਰ ਖੇਲਤਾ ਹੈਂ ਅਰ ਹੇ ਪ੍ਰਭ ਜੀ ਤੂੰ ਮੈਨੂੰ ਇਹ ਦਾਨ ਦੇਹ ਜੀ ਜੇਹੜੇ ਵਿਸਏ ਚਸੇ ਘੜੀਆਂ ਪਹਿਰ ਥਿਤੀ ਮਹੀਨੇ ਬਰਸ ਰੁਤੀ ਵਾਰ ਸੋ ਏਨਾਂ ਵਿਚ ਮੈਨੂੰ ਵਿਸਰੇ ਨਹੀਂ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਤੂੰ ਬਡਾ ਜੋਹਦ ਕਰਨੇ ਵਾਲਾ ਹੈਂ ਤੂੰ ਬਜੋਹਦੜੇ ਕੀਤੇ ਹਨ ਦਾਨ ਭੀ ਐਸਾ ਮੰਗਦਾ ਹੈਂ ਜਿਸ ਵਿਚ ਮੈਂ ਖੁਸ਼ੀ ਹੋਵਾਂ ਹੇ ਸ੍ਰੀ ਨਾਨਕ ਜੀ ਜੋ ਕੋਈ ਤੇਰਾ ਨਾਮ ਲਵੇਗਾ ਸੋ ਮੈਂ ਉਸ ਦੀ ਮੁਕਤ ਕਰਾਂਗਾ ਅਰ ਜੋ ਕੋਈ ਵਾਹਿਗੁਰੂ ਜੀ ਦਾ ਨਾਮ ਜਪੇਗਾ ਅਤੇ ਔਰੋਂ ਸੇ ਜਪਾਵੇਗਾ ਸੋ ਸਦਾ ਹੀ ਸੁਖੀ ਰਹੇਗਾ ਤਾਂ ਫੇਰ ਪਰਮੇਸ਼ਰ ਪਾਰਬ੍ਰਹਮ ਜੀ ਨੇ ਕਹਿਆ ਹੇ ਨਾਨਕ ਜੀ ਜਹਾਂ ਕੀਰਤਨ ਹੁੰਦਾ ਹੈ ਤਹਾਂ ਆਰਤੀ ਭੀ ਚਾਹੀਦੀ ਹੈ ਜੋ ਦੇਖਾਂ ਮੇਰੀ ਆਰਤੀ ਤੂੰ ਕੈਸੀ ਕੁ ਕਰੀ ਹੈ ਸੋ ਮੈਨੂੰ ਪੜ੍ਹਕਰ ਸੁਨਾਓ ਤਾਂ ਸਤਿਗੁਰੂ ਜੀ ਕਿਹਾ ਹੇ ਪਾਰਬ੍ਰਹਮ ਜੀ ਜੇਹੀ ਤੂੰ ਮੈਨੂੰ ਮਤ ਦਿਤੀ ਹੈ ਸੋ ਤੇਹੀ ਮੈਂ ਕਹਿੰਦਾ ਹਾਂ ਸ੍ਰੀ ਵਾਹਿਗੁਰੂ ਜੀ ਕਰਤੇ ਪੁਰਖ ਅਗੇ ਮੱਥਾ ਟੇਕਕੇ ਅਰ ਖੜੇ ਹੋਇਕਰ ਆਰਤੀ ਲਗੇ ਗਾਵਨ ॥

ਰਾਗ ਧਨਾਸਰੀ ਮਹਲਾ ੧ ॥ ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ ॥ ਧੂਪ ਮਲਿਆਨਲੋ ਪਵਨ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ਅਨਹਤ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨ ਸਹਸ ਤਵ ਗੰਧ ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੈ ਚਾਨਣ ਸਭ ਮਹਿ ਚਾਨਣ ਹੋਇ ॥ ਗੁਰਸਾਖੀ ਜੋਤਿ ਪ੍ਰਗਟ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥ ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲ ਦੇਹਿ ਨਾਨਕ ਸਾਰੰਗ ਕਉ ਹੋਇ ਜਾਤੇ ਤੇਰੇ ਨਾਇ ਵਾਸਾ ॥੪॥੧॥ ਜਿਸਦਾ ਪਰਮਾਰਥ—ਸ੍ਰੀ ਗੁਰੂ

ਨਾਨਕ ਸਾਹਿਬ ਜੀ ਕਹਿੰਦੇ ਹਨ ਹੇ ਸ੍ਰੀ ਪਾਰਬ੍ਰਹਮ ਜੀ ਗਗਨ ਅਕਾਸ ਅਰ ਧਰਤੀ ਜੋ ਹੈ ਇਹ ਦੋਵੇਂ ਮੰਡਲ ਹੈਨ ਸੋ ਏਹ ਦੋਨੋਂ ਤੇਰੇ ਆਰਤੀ ਕਰਨੇ ਦੇ ਥਾਲ ਹਨ ਅਰ ਚੰਦ ਸੂਰਜ ਵਿਚ ਜੋਤਾਂ ਜਗ ਰਹੀਆਂ ਹਨ ਅਰ ਅਕਾਸ ਵਿਚ ਤਾਰੇ ਜੋ ਹਨ ਸੋ ਤੇਰੇ ਥਾਲ ਵਿਚ ਮੋਤੀ ਹੈਨ ਪਵਨ ਜੋ ਝੂਲਦਾ ਹੈ ਇਹ ਚਵਰ ਹੈ ਜਿਤਨੀ ਬਨਰਾਇ ਹੈ ਸੋ ਤੈਨੂੰ ਫੂਲ ਚੜ੍ਹਦੇ ਹੈਨ ਹੇ ਭਵਖੰਡਨਾ ਸੰਸਾਰ ਮਾਇਆ ਕੋ ਦੂਰ ਕਰਕੇ ਆਪਨੀ ਚਰਨੀ ਲਗਾਇ ਲੇਹੁ ਮੇਰੇ ਤਾਈਂ ਇਹ ਤੇਰੀ ਆਰਤੀ ਹਰ ਏਕ ਸਮੇਂ ਵੇਲੇ ਹੋਇ ਰਹੀ ਹੈ ਅਨਾਹਦ ਸ਼ਬਦ ਜੋ ਵਜਦੇ ਹੈਨ ਤੇਰੇ ਦੁਆਰੇ ਉਪਰ ਹਰ ਵੇਲੇ ਜਿਨ੍ਹਾਂ ਸ਼ਬਦਾਂ ਦੀ ਹਦ ਨਹੀਂ ਸੋ ਦਸਵੇਂ ਦੁਆਰ ਵਜਦੇ ਹੈਨ ਹੇ ਨਿਰੰਕਾਰ ਜੀ ਜਿਤਨੇ ਜਗਤ ਵਿਖੇ ਜੀਵ ਹੈਨ ਤਿਨਾਂ ਦੇ ਮੁਖ ਜੋ ਹੈਨ ਅਰ ਨੇਤਰ ਹੈਨ ਸੋ ਤਿਨਾਂ ਵਿਚ ਸਾਰੇ ਤੇਰੀ ਹੀ ਜੋਤਿ ਜਗਦੀ ਹੈ ਅਤੇ ਤੇਰੀ ਜੋਤਿ ਕਰਕੇ ਉਨ੍ਹਾਂ ਨੂੰ ਉਜਾਲਾ ਹੈ ਅਰ ਸਹੰਸਰ ਹੀ ਤੇਰੇ ਚਰਨ ਹਨ ਨਿਰਮਲ ਅਰ ਅਨੇਕ ਹੀ ਗੰਧ੍ਰਬ ਤੇਰੇ ਲਈ ਗਾਂਵਦੇ ਹਨ ਅਰ ਦੇਵਤੇ ਜੋ ਹੈਨ ਸੋ ਭੀ ਤੇਰੇ ਚਰਨ ਕਮਲ ਕੋ ਧਿਆਂਵਦੇ ਹਨ ਅਰ ਤੇਰੇ ਚਲਤ ਜੋ ਚਲਿਤ੍ਰ ਹਨ ਤਿਨਾਂ ਦਾ ਅੰਤ ਕੋਈ ਨਹੀਂ ਪਾਇ ਸਕਦਾ ਮੈਂ ਤੇਰੀ ਆਰਤੀ ਕਿਉਂਕਰ ਸਕਾਂ ਜੀ ਬ੍ਰਹਮਾਦਿਕ ਦੇਵਤਾ ਅੰਤ ਨਹੀਂ ਪਾਵਤੇ ਹੇ ਸ੍ਰੀ ਠਾਕੁਰ ਜੀ ਜਿਤਨੇ ਜੀ ਹੈਨ ਸੋ ਤਿਨਾਂ ਸਭਨਾਂ ਵਿਚ ਤੇਰੀ ਹੀ ਜੋਤ ਹੈ ਅਰ ਤੇਰਾ ਹੀ ਰੂਪ ਹੈ ਹੇ ਸ੍ਰੀ ਪਰਮੇਸ਼ਰ ਜੀ ਤਿਨਾਂ ਸਰਬ ਘਟਾਂ ਵਿਖੇ ਤੂੰ ਆਪ ਹੀ ਸਮਾਇ ਰਹਿਆ ਹੈਂ ਅਤੇ ਹੇ ਸ੍ਰੀ ਨਿਰੰਕਾਰ ਜੀ ਤਿਨਾਂ ਵਿਚ ਤੇਰੀ ਜੋਤਿ ਕਰਕੇ ਚਾਨਣਾ ਹੈ ਅਤੇ ਤੇਰੀ ਇਤਰ ਹੋਰ ਦੂਸਰਾ ਕੋਈ ਨਹੀਂ ਸ੍ਰੀ ਠਾਕੁਰ ਜੀ ਹੇ ਪ੍ਰਭ ਜੀ ਤੇਰੇ ਚਰਨ ਕਮਲ ਜੋ ਹੈਨ ਸੋ ਤਿਨਾਂ ਦਾ ਮੈਨੂੰ ਆਸਰਾ ਹੈ ਅਰ ਤੇਰੇ ਚਰਨ ਰੂਪ ਕਵਲਾਂ ਦਾ ਲੋਭੀ ਜੋ ਮੇਰਾ ਮਨ ਰੂਪੀ ਭਵਰਾ ਹੈ ਅਰ ਕਵਲ ਮੇਂ ਰਜ ਜੋ ਹੋਤੀ ਹੈ ਸੋ ਤੇਰੇ ਚਰਨ ਕਮਲਾਂ ਦੀ ਰਜ ਜੋ ਚਰਨ ਰਜ ਹੈ ਸੋ ਮੇਰੇ ਕੋ ਮਿਲੇ ਅਨਦਿਨ 'ਰਾਤ ਦਿਨ' ਜੋ ਮੈਨੂੰ ਪਿਆਸ ਲਗੀ ਰਹਿੰਦੀ ਹੈ ਕ੍ਰਿਪਾ ਰੂਪ ਜਲ ਮੈਨੂੰ ਦਿਓ ਮੇਰੇ ਕੋ ਪ੍ਰਭ ਜੀ ਤੇਰੇ ਚਰਨ ਕਮਲ ਜੋ ਹਨ ਤਿਨ੍ਹਾਂ ਚਰਨਾਂ ਦੀ ਰਜ ਦਾ ਮੇਰੇ ਮਨ ਜੋ ਲੋਭੀ ਹੈ ਹੇ ਪ੍ਰਮੇਸ਼ਰ ਜੀ ਤੇਰੇ ਚਰਨਾਂ ਸਾਥ ਰਾਤ ਦਿਨ ਮਨ ਲੁਭਾਇ ਰਹਿਆ ਹੈ ਜੈਸੇ ਚਾਤ੍ਰਿਕ ਸਵਾਂਤੀ ਬੂੰਦ ਕੋ ਚਾਹਤਾ ਹੈ ਸ੍ਵਾਂਤੀ ਨਛੱਤਰ ਕੀ ਬਰਖਾ ਕੋ ਚਾਤ੍ਰਿਕ ਚਾਹੁੰਦਾ ਹੈ ਤੈਸੇ ਹੀ ਹੇ ਠਾਕਰ ਜੀ ਤੇਰੇ ਨਾਮ ਦੀ ਪਿਆਸ ਮੇਰੇ ਮਨ ਕੋ ਲਗੀ ਹੈ ਸੋ ਕ੍ਰਿਪਾ ਕਰਕੇ ਮੇਰੇ ਕੋ ਆਪਨਾ ਨਾਮ ਦੀਜੀਏ ਹੇ ਸ੍ਰੀ ਠਾਕੁਰ ਜੀ ਤੇਰੇ ਨਾਮ ਦੀ ਪਿਆਸ ਲਗ ਰਹੀ ਹੈ ਮੇਰਾ ਮਨ ਵਿਰਲਾਪ ਕਰਦਾ ਹੈ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੇਰੀ ਕ੍ਰਿਪਾ ਤੇਰੇ ਉਪਰ ਬਹਤ ਹੈ ਹੇ ਨਾਨਕ ਜੀ ਮੈਂ ਤੇਰੇ ਨਾਲ ਸਦਾ ਹੀ ਅੰਗ ਸੰਗ ਰਹਿੰਦਾ ਹਾਂ ਮੈਂ ਤੇਰਾ ਪੰਥ ਸਭ ਬਖਸ਼ਿਆ ਅਤੇ ਮੈਂ ਤੇਰੀ ਸਿਫਤ ਕਰਨੇ ਤੇ ਬਹੁਤ ਪ੍ਰਸੰਨ ਹਾਂ ਬਡਾ ਖੁਸ਼ੀ ਹੁੰਦਾ ਹਾਂ ਸੁਨਕੇ ਅਰ ਹੇ ਨਾਨਕ ਜੀ ਤੂੰ ਮੇਰੀ ਸਿਫਤ ਕਰਦਾ ਹਾਂ ਸੋ ਤੇਰੀ ਸਿਫਤ ਮੈਂ ਸਹਾਰ ਨਹੀਂ ਸਕਦਾ ਇਸ ਵਾਸਤੇ ਜੋ ਤੂੰ ਮੇਰੀ ਸਿਫਤ ਕਰਦਾ ਹੈਂ ਸੋ ਮੇਰਾ ਬੰਦਾ ਹੋਇਕੇ ਸਿਫਤ ਕਰਦਾ ਹੈਂ ਅਤੇ ਤੂੰ ਆਪਣੇ ਆਪ ਕੋ ਕਿਸੇ ਜਗਹ ਨਹੀਂ ਜ੍ਹਾਣਿਆਂ ਅਰ ਤੂੰ ਮੇਰੇ ਨਾਲ ਸ਼ਰੀਕਤ ਭੀ ਨਹੀਂ ਕਰਦਾ ਪਰ ਸੁਣ

ਨਾਨਕ ਜੀ ਮੈਂ ਤੇਰੀ ਸਿਫਤ ਕਬੂਲ ਪਾਈ ਹੈ ਸਾਰੇ ਸੰਸਾਰ ਵਿਚ ਤੇਰਾ ਨਾਉਂ ਪਰਸਿਧ ਹੋਵੇਗਾ ਅਤੇ ਜੋ ਕੋਈ ਤੇਰੀ ਸਿਫਤ ਕਰੇਗਾ ਮੈਂ ਉਸਕੋ ਬਖਸ਼ ਲਾਂਗਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਨਿਰੰਕਾਰ ਅਗੇ ਮੱਥਾ ਟੇਕਿਆ ਅਤੇ ਸੰਸਾਰੀ ਸੁਭਾਉ ਮੇਂ ਪ੍ਰਵਿਰਤ ਹੋਏ ਸਮਾਧ ਥੀਂ ਉਥਾਨ ਹੋਏ ਸ੍ਰੀ ਨਿਰੰਕਾਰ ਦੇ ਧਿਆਨ ਥੀਂ ਉਥਾਨ ਹੋਇਕਰ ਸ੍ਰੀ ਵਾਹਿਗੁਰੂ ਕਾ ਨਾਮ ਆਪ ਭੀ ਜਪਦੇ ਹੈਨ ਅਤੇ ਸੰਸਾਰੀ ਜੀਵਾਂ ਕੋ ਭੀ ਉਪਦੇਸ਼ ਦੇਕਰ ਹੋਰਨਾਂ ਪਾਸੋਂ ਭੀ ਜਾਪ ਕਰਾਂਵਦੇ ਹਨ ਬਾਬੇ ਜੀ ਕੇ ਮਨ ਮੇਂ ਇਹ ਬਿਆਪੀ ਜੋ ਸਭ ਸੰਸਾਰੀ ਪ੍ਰਮੇਸ਼ਰ ਦੇ ਨਾਮ ਕੋ ਜਪ ਕਰ ਉਧਰੇ ਅਰ ਪਰਮਪਦ ਕਾ ਅਧਿਕਾਰੀ ਹੋਵੇ। ਬੋਲੋ ਭਾਈ ਜੀ ਵਾਹਿਗੁਰੂ ॥੧੧੩॥

## ਸਾਖੀ ਘੋਹੇ ਜੱਟ ਦੀ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਦੀਪਾਲੂ ਸ਼ਹਿਰ ਆ ਗਏ ਬੜੇ ਬੜੇ ਉਸ ਨਗਰ ਦੇ ਕਿਨਾਰੇ ਬਾਗ ਬਗੀਚੇ ਬਾਵਲੀ ਤਾਲ ਸਰੋਵਰ ਕਵਲੋਂ ਕੇ ਪੂਰਨ ਹੋਏ ਹੈਂ ਅਰ ਵਡੇ ਭਵਰ ਸ਼ਬਦ ਕਰਦੇ ਹਨ ਤਾਂ ਗੁਰੂ ਨਾਨਕ ਜੀ ਸਵਾ ਕੋਸ ਸ਼ਹਿਰ ਦੇ ਬਾਹਰ ਬਾਗ ਮੇਂ ਡੇਰਾ ਕੀਆ ਉਹਾਂ ਕੋਈ ਮਨੁਖ ਭੀ ਕਦੀ ਸੰਜੋਗ ਸੇ ਆਵੇ ਅਤੇ ਇਕ ਸਾਧ ਰੋਜ਼ ਪਹਿਰ ਰਾਤ ਰਹਿੰਦੀ ਨ੍ਹਾਵਨ ਜਾਵੇ ਸੋ ਗੁਰੂ ਜੀ ਕੇ ਪਾਸ ਨੇੜੇ ਹੀ ਤਲਾਉ ਆਹਾ ਜਿਸ ਵੇਲੇ ਗੁਰੂ ਨਾਨਕ ਜੀ ਇਸ਼ਨਾਨ ਕਰਨ ਜਾਵਨ ਤਿਤ ਵੇਲੇ ਉਹ ਭੀ ਆਵੇ ਪਰ ਗੁਰੂ ਜੀ ਡੇਢ ਪਹਿਰ ਰਾਤ ਰੈਂਹਦੀ ਨਾਲ ਨਾਇ ਆਵਨ ਫੇਰ ਆਨਕਰ ਭਜਨ ਕਰਨ ਸੋ ਗੁਰੂ ਜੀ ਨੂੰ ਉਹ ਜਗਾ ਬਹੁਤ ਪਸੰਦ ਆਈ ਅਤੇ ਓਹ ਜੋ ਸਾਧ ਨ੍ਹਾਉਣ ਤਲਾਉ ਔਂਦਾ ਆਹਾ ਸੋ ਇਕ ਦਿਨ ਨ੍ਹਾਇਕਰ ਜਿਉਂ ਧਯਾਨ ਵਿਚ ਹੀ ਰਿਹਾ ਅਰ ਦਿਨ ਚੜ ਆਯਾ ਜਦ ਫਿਰ ਧਯਾਨ ਤੋਂ ਉਤਰਕੇ ਚਲਿਆ ਤਾਂ ਪਾਸ ਦੀ ਗੁਰੂ ਨਾਨਕ ਜੀ ਦੇ ਰਾਹ ਆਹਾ ਓਹ ਪਾਸ ਦੀ ਮੱਥਾ ਟੇਕਕੇ ਚਲਿਆ ਤਾਂ ਗੁਰੂ ਨਾਨਕ ਸੱਦਕੇ ਪੁਛਿਆ ਭਾਈ ਸਿਖਾ ਤੂੰ ਕੌਣ ਸਾਧ ਹੁੰਦਾ ਹੈਂ ਅਰ ਭਾਈ ਤੂੰ ਨਿਸੰਗ ਕਹੁ ਅਸਾਂ ਤੇ ਕਯੋਂ ਸੰਗਨਾ ਹੈਂ ਤਾਂ ਉਸ ਸਾਧ ਨੇ ਕਿਹਾ ਜੀ ਮੈਂ ਤਾਂ ਜੱਟ ਹੁੰਦਾ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਭਾਈ ਤੂੰ ਘੋਹੇ ਨੂੰ ਭੀ ਜਾਣਦਾ ਹੈਂ ਰਤੀਕੁ ਚੁਪ ਕਰਕੇ ਫੇਰ ਕਿਹਾ ਜੀ ਤੈਂ ਉਸ ਨਾਲ ਕੀ ਕੰਮ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਦਸੇਂਗਾ ਤਾਂ ਕੰਮ ਭੀ ਕਰ ਲਵਾਂਗੇ ਤਾਂ ਉਸਨੇ ਕਿਹਾ ਜੀ ਘੋਹਾ ਜੱਟ ਗੁਲਾਮ ਹਾਂ ਤੁਸਾਡਾ ਹਉਂ ਹੀ ਹੋ ਗੁਰੂ ਨਾਨਕ ਜੀ ਉਸ ਨੂੰ ਗਲ ਨਾਲ ਲਾਯਾ ਤੇ ਕਿਹਾ ਭਾਈ ਰਾਜ਼ੀ ਹੈਂ ਤੇ ਫਿਰ ਘੋਹਾ ਭੀ ਚਰਨਾਂ ਤੇ ਡਿਗ ਪਿਆ ਅਰ ਮੂੰਹ ਤੇ ਭੀ ਘੋਹੇ ਜੀ ਕਿਹਾ ਜੀ ਮਿਹਰਬਾਨ ਮੈਂ ਤੁਸਾਨੂੰ ਸਿਞਾਨ ਨਹੀਂ ਕਰ ਸਕਦਾ ਤੁਸੀਂ ਆਪਣਾ ਟਿਕਾਣਾ ਕਿਰਪਾ ਕਰਕੇ ਦਸੀਏ ਤਾਂ ਗੁਰੂ ਨਾਨਕ ਜੀ ਕਿਹਾ ਕਿ ਭਲਾ ਭਾਈ ਘੜੀ ਹਿਕ ਸਸਤਾਉ ਤਾਂ ਫਿਰ ਗੁਰੂ ਨਾਨਕ ਜੀ ਕਿਹਾ ਭਾਈ ਓਹ ਸਮਾਂ ਯਾਦ ਕਰ ਜਿਸ ਸਮੇਂ ਰਾਤ ਕੋ ਕੀਰਤਨ ਕਰਤੇ ਥੇ ਅਤੇ ਇਕ ਦਿਨ ਤੂੰ ਅਸਾਨੂੰ ਕਿਹਾ ਸੀ ਕਿ ਭਾਈ ਜੀ ਕਿਆ ਕਰੀਏ ਜੋ ਲੋਕ ਅਸਾਂ ਦਾ ਖਹਿੜਾ ਨਹੀਂ ਛਡਦੇ

ਜੋ ਰੋਜ਼ ਕਹਿੰਦੇ ਹਨ ਹਮਕੋ ਸ਼ਬਦ ਸੁਨਾਵੋ ਅਤੇ ਕਰਾਮਾਤ ਪਏ ਮੰਗਦੇ ਹੈਨ ਅਰ ਰੋਜ ਕੇ ਦੁਖਾਵਨੇ ਕਰ ਹਮਕੋ ਬੜਾ ਕ੍ਰੋਧ ਹੋ ਆਵਤਾ ਹੈ ਅਤੇ ਫੇਰ ਹਮ ਰਿਦੇ ਵਿਖੇ ਵੀਚਾਰ ਕਰਤੇ ਹੈਂ ਜੋ ਹਮ ਕ੍ਰੋਧ ਜਿਸ ਕਰ ਕਰੇਂ ਜੋ ਸਭੀ ਸਾਹਿਬ ਕੇ ਬੰਦੇ ਹੈਂ ਤਬ ਹਮ ਨੇ ਕਹਾ ਭਾਈ ਹੈ ਤੋ ਦਰੁਸਤ ਜੋ ਕਰਾਮਾਤ ਕਹਿਰ ਕਰਨਾ ਹੈ ਤੇ ਜੋ ਕਹਿਰ ਕਰੇ ਸੋ ਕਰਾਮਾਤ ਦੇਵੇ ਅਰ ਫਿਰ ਕਿਹਾ ਭਾਈ ਜੀ ਭਗਤੀ ਤਾਂ ਤੁਸਾਡੀ ਪੂਰੀ ਹੋਈ ਹੈ ਪਰ ਤੁਸੀਂ ਪੰਦਰਾਂ ਵਰੇ ਹੋਰ ਭਲੀ ਬੁਰੀ ਗੁਜਰਾਨ ਕਰੋ ਅਰੇ ਫੇਰ ਤੁਮ ਹਿੰਦੂ ਜੱਟ ਕੇ ਘਰ ਜਨਮੋਂਗੇ ਤਬ ਤੁਮਾਰਾ ਉਧਾਰ ਭੀ ਹੋਵੇਗਾ ਅਰੇ ਇਹ ਭੀ ਤੁਮ ਕੋ ਕਿਹਾ ਥਾ ਕਿ ਤੁਮਕੋ ਹਮ ਮਿਲੇਂਗੇ ਅਤੇ ਤੇਰਾ ਉਧਾਰ ਭੀ ਹੋਵੇਗਾ ਅਤੇ ਭਾਈ ਸਾਡਾ ਤਪ ਪੂਰਾ ਹੋਇਆ ਹੈ ਅਸੀਂ ਹੁਣ ਖਤ੍ਰੀ ਦੇ ਜਨਮ ਪਾਯਾ ਹੈ ਅਤੇ ਭਾਈ ਜੀ ਜਬ ਤੇਰਾ ਨਾਉਂ ਮੋਲਕ ਹੋਤਾ ਥਾ ਅਤੇ ਤੇਰੇ ਵਿਚ ਜੀਰਾਂਦ ਬਡੀ ਆਹੀ ਪਰ ਤੂੰ ਸਾਥੋਂ ਪਿਛੇ ਹਟਿਆ ਸੋ ਤੈਂ ਇਕ ਪਾਪ ਕੀਤਾ ਆਹਾ ਜੋ ਤੇਰੀ ਇਸਤ੍ਰੀ ਕਾਮਵਤੀ ਸੀ ਅਰ ਤੈਂ ਸੰਗਿ ਕਰਕੇ ਕਾਮ ਦਾਨ ਨਹੀਂ ਕੀਆ ਉਸ ਕੇ ਮਨ ਕਾਮ ਕੀ ਤ੍ਰਿਸ਼ਨਾ ਰਹੀ ਅਰ ਉਹ ਪੂਰੀ ਨਾ ਹੋਈ ਇਸ ਕਰ ਤੈਨੂੰ ਪਾਪ ਹੋਇਆ ਹੈ ਸੋ ਇਸ ਤੇ ਤੈਨੂੰ ਪੰਦਰਾਂ ਵਰੇ ਤੇਲੀ ਦੇ ਘਰ ਰਖਿਆ ਹੈ ਸੋ ਪੰਦਰਾਂ ਵਰੇ ਪਿਛੇ ਤੂੰ ਮੋਇਆ ਹੈਂ ਭਾਈ ਤੂੰ ਇਕ ਨਿਰੰਕਾਰ ਦਾ ਹੀ ਜਾਪ ਕਰਿਆ ਕਰ ਅਰ ਸਵਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਿਆ ਕਰ ਅਤੇ ਤੂੰ ਅਗੇ ਹੀ ਕਰਦਾ ਹੈਂ ਪਰ ਤੈਨੂੰ ਭਾਈ ਘੋਹਾ ਬੁਝਾਈ ਹੈ ਹੋਰ ਨੂੰ ਨਹੀਂ ਬੁਝਾਈ ਤੇ ਭਾਈ ਘੋਹਾ ਸੈਦੋ ਹੁਣ ਕਿਧਰ ਹੈ ਅਤੇ ਅਸਾਂ ਹੁਣ ਉਸ ਨੂੰ ਮਿਲਣਾ ਹੈ ਅਤੇ ਭਾਈ ਘੋਹਾ ਸੈਦੋ ਦੀ ਵਾਰਤਾ ਦੱਸ ਤਾਂ ਭਾਈ ਘੋਹੇ ਆਖਿਆ ਜੀ ਗਰੀਬ ਨਿਵਾਜ ਓਹ ਤਾਂ ਮਰ ਗਿਆ ਹੈ ਅਰ ਉਸਨੂੰ ਸੱਤ ਵਰੇ ਹੋਏ ਹਨ ਮੋਏ ਨੂੰ ਅਗੇ ਉਹ ਰਾਜਪੂਤ ਦੇ ਘਰ ਆਹਾ ਹੁਣ ਮੈਨੂੰ ਕੁਛ ਖਬਰ ਨਹੀਂ ਜੋ ਕਿਸ ਜਾਮੇਂ ਵਿਚ ਹੈ ਕਿਆ ਜਾਪੇ ਜੋ ਮੁਕਤ ਹੋਇਆ ਹੈ ਤੁਸਾਡੀਆਂ ਬਾਤਾਂ ਤੁਸੀਂ ਹੀ ਜਾਣੋ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਡਲੇਪੁਰ ਹੈ ਅਰ ਇਥੋਂ ਤੇ ਕੋਹ ਨਉਂ ਕੁ ਜਗਾ ਹੈ ਓਥੇ ਰਵਿਦਾਸੀਏ ਚਮਾਰਾਂ ਦੇ ਘਰ ਹੈ ਅਰ ਦੋ ਵਾਰ ਚੰਡਾਲਾਂ ਦੇ ਘਰ ਵਿਚ ਜਨਮਿਆ ਸੀ ਜੋ ਅਠ ਪਹਿਰ ਏਸੇ ਕੌਮ ਵਿਚ ਰਹਿਆ ਹੈ ਨਾਰਾਇਣ ਤੇ ਭੁਲਿਆ ਤੇ ਏਹੋ ਜਨਮ ਪਾਇੰਦਾ ਰਹਿਆ ਜਦ ਸਾਥੋਂ ਵਿਛੜਿਆ ਹੈ ਤਬ ਗੁਰੀਏ ਜੱਟ ਕੇ ਹੋਤਾ ਥਾ ਅਰ ਇਸਕੀ ਮਾਤਾ ਕਾ ਨਾਮ ਸੁਵਾਹੀ ਥਾ ਪਰ ਇਸਨੇ ਤਦੋਂ ਇਕ ਮਨੁਖ ਕੋ ਕਹਯਾ ਥਾ ਜੋ ਮੈਂ ਤੇਰਾ ਕਾਰਜ ਕਰ ਦੇਵਾਂਗਾ ਉਸਕੇ ਕਾਰਜ ਕਾ ਸਮਾਂ ਆਇਆ ਤਦ ਸੈਦੋ ਹਈ ਤਈ ਕਰਨ ਲਗਾ ਵਾਰਤਾ ਹੋਰ ਕਿਆ ਜੋ ਉਸ ਦਾ ਕਾਰਜ ਨਾ ਕਰ ਦੀਆ ਅਤੇ ਸ਼ਾਸਤ੍ਰਕਾਰੋਂ ਨੇ ਭੀ ਕਹਿਆ ਹੈ ਜੋ ਇਹ ਬੜਾ ਪਾਪ ਹੋਤਾ ਹੈ ਕਹਿ ਕਰ ਕੰਮ ਮੁਕਰਤਾ ਹੈ ਸੋ ਪਹਿਲੇ ਤੋ ਇਕ ਜਨਮ ਚੰਡਾਲੋਂ ਕੇ ਘਰ ਹੋਤਾ ਹੈ ਅਤੇ ਹੋਰ ਭੀ ਹੋਤਾ ਹੈ ਤੇ ਹੋਰ ਭੀ ਹੈ ਅਰ ਨਪੁੰਸਕ ਭੀ ਹੋਤਾ ਹੈ ਜੋ ਇਕ ਪਾਪ ਕਰਤਾ ਹੈ ਪਰ ਇਉਂ ਹੈ ਜੋ ਏਕ ਬਾਤ ਕਾ ਪਾਪ ਹੋਤਾ ਜੋ ਇਉਂ ਹੋਤਾ ਹੈ ਅਰ ਇਸਨੇ ਤੋ ਸਾਤ ਪਾਪ ਕੀਏ ਹੈਂ ਜੋ ਏਕ ਤੇ ਇਉਂ ਹੂਆ ਜੋ ਕਿ ਇਸ ਨੇ ਰਾਜਾ ਜਨਕ ਕੋ ਜੂਠਾ ਚੋਰੀ ਖੁਲਾਇਆ ਅਰ ਰਾਜੇ ਜਨਕ ਕਾ ਇਹ ਖਾਸ

ਖਿਦਮਤਗਾਰ ਥਾ ਪਰ ਚੋਰੀ ਇਹ ਚੀਜ਼ ਜੋ ਲਿਆਵੇ ਸੋ ਜੂਠੀ ਕਰਕੇ ਲੈ ਆਵੇ ਪਰਮੇਸ਼ਰ ਤੋ ਘਟਾਂ ੨ ਕਾ ਮਾਲਕ ਹੈ ਰਾਜਾ ਨੇ ਮਨ ਮੇਂ ਬੂਝੀ ਅਰ ਕਹਿਆ ਰੇ ਸੋਦਰੀਆ ਤੂੰ ਯਿਹ ਕਿਆ ਬਾਤ ਕਰਤਾ ਹੈਂ ਸੋ ਭਾਈ ਇਹ ਕਾਮ ਤੂੰ ਹਮਾਰੇ ਨ ਕੀਆ ਕਰ ਤਿਸ ਦਿਨ ਤੇ ਇਹ ਕਾਮ ਭੀ ਛੋੜਿਆ ਅਰ ਤੀਸਰਾ ਪਾਪ ਔਰ ਕੀਆ ਜੋ ਰਾਜਾ ਕੇ ਅੰਤਰ ਜਨਾਨੀਓਂ ਮੇਂ ਇਕ ਚੰਬੇਲੀ ਗੋਲੀ ਸੀ ਸੋ ਉਸ ਕੇ ਸਾਥ ਸਪਰਸ਼ ਕੀਆ ਅਰ ਰਾਜੇ ਭੀ ਸੁਨਿਆਂ ਸਹੀ ਪਰ ਰਾਜਾ ਮੁਖ ਸੇ ਕੁਝ ਨਾ ਕਹਿਆ ਕਾਹੇ ਤੇ ਜੋ ਰਾਜਾ ਸਰਬ ਆਤਮਾ ਇਕ ਹੀ ਦੇਖਤ ਥਾ ਇਸਤੇ ਰਾਜਾ ਗੁਸੇ ਨਾ ਹੋਇਆ ਅਰ ਚੌਥਾ ਪਾਪ ਏਕ ਔਰ ਕੀਆ ਜੋ ਚੌਦਸ ਕੇ ਦਿਨ ਬ੍ਰਾਹਮਣ ਕੇ ਸਾਥ ਲੜਿਆ ਅਰ ਉਸ ਕੋ ਬੜੀਆਂ ਲੱਤਾਂ ਮੁਸ਼ਟਾਂ ਮਾਰੀਆਂ ਇਸ ਤੇ ਓਹ ਬ੍ਰਾਹਮਣ ਬੜਾ ਦੁਖੀ ਹੋਇਆ ਅਰ ਮੁਖ ਤੇ ਬ੍ਰਾਹਮਣ ਨੇ ਕਹਿਆ ਜੋ ਚੰਡਾਲ ਹੋਵੇਂਗਾ ਔਰ ਪੰਜਵਾਂ ਇਕ ਪਾਪ ਔਰ ਹੂਆ ਜੋ ਏਹ ਰਾਜਾ ਕੇ ਭੰਡਾਰੇ ਸੇ ਤੇਲ ਹਰ ਰੋਜ ਹੀ ਚੁਰਾਇਆ ਕਰੇ ਅਰ ਰਾਜਾ ਨੇ ਸੁਣਿਆਂ ਅਰ ਸੁਣਕਰ ਮੁਖ ਸੇ ਕਿਹਾ ਚੰਡਾਲ ਏਹ ਕਾਮ ਤੈਂ ਨੇ ਕਿਆ ਕੀਆ ਤਬ ਇਹ ਚੁਪ ਕਰ ਰਿਹਾ ਛੇਵਾਂ ਏਹ ਪਾਪ ਕੀਆ ਜੋ ਇਸ ਨੇ ਇਕ ਖਰ ਕੋ ਮਾਰਿਆ ਸੋ ਖਰ ਕਾ ਸ੍ਰਾਪ ਭੀ ਹੂਆ ਅਰ ਸੱਤਵਾਂ ਏਕ ਅਤੀਤ ਉਸ ਕੋ ਇਸ ਨੇ ਪਹਿਲੇ ਗੁਰੂ ਕੀਆ ਥਾ ਪਾਛੇ ਉਸ ਕੋ ਮਾਇਆ ਕੇ ਲੋਭ ਕਰਕੇ ਮਾਰਨੇ ਲਗਾ ਤੋ ਉਸ ਕਿਹਾ ਰੇ ਮਲੇਸ਼ ਮੁਝੇ ਕਯੋਂ ਮਾਰਤਾ ਹੈਂ ਬਾਰ ਬਾਰ ਚੰਡਾਲ ਹੋਵੇਂਗਾ ਸੋ ਇਨ੍ਹਾਂ ਪਾਪਾਂ ਸੇ ਸੈਦੋ ਨੂੰ ਇਹ ਫਲ ਪ੍ਰਾਪਤ ਹੋਇਆ ਹੈ ਅਰ ਸੈਦੋ ਨੇ ਤਪ ਬੜਾ ਕੀਆ ਥਾ ਪਰ ਜਿਉਂ ਨਿਰੰਕਾਰ ਕਾ ਭਾਣਾ ਤਿਉਂ ਹੋਈ ਤਾਂ ਫਿਰ ਘੋਹੇ ਅਰਦਾਸ ਕੀਤੀ ਜੀ ਪਾਤਸ਼ਾਹ ਹੁਣ ਜਿਸ ਜਾਮੇਂ ਵਿਚ ਹੋਵੇ ਸੋ ਮੈਨੂੰ ਦਿਖਲਾਈਏ ਅਤੇ ਮਿਹਰਬਾਨ ਹੁਣ ਕਦ ਉਧਰਸੀ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਸੈਦੋ ਸਾਡੇ ਸ਼ਰੀਕ ਤੁਰੇ ਤੇ ਪੰਜੀ ਵਰ੍ਹਾ ਪਿਛੇ ਹੋਸੀ ਅਤੇ ਅਸਾਂ ਦੇ ਅਵਤਾਰ ਕੋਲੋਂ ਉਧਰਸੀ ਉਹ ਅਵਤਾਰ ਵੀ ਸਾਡਾ ਜਾਮਾ ਹੋਸੀ ਅਤੇ ਉਹ ਸਾਡਾ ਨੌਵਾਂ ਮਹਿਲ ਹੋਸੀ ਤਾਂ ਫਿਰ ਘੋਹੇ ਅਰਦਾਸ ਕੀਤੀ ਮਿਹਰਬਾਨ ਜੀ ਕੁਝ ਤੁਸਾਂ ਵਾਸਤੇ ਪ੍ਰਸ਼ਾਦਿ ਲਿਆਂਵਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਜੋ ਕੁਝ ਤੈਂ ਕਰਨਾ ਹੈ ਅਸਾਂ ਵਾਸਤੇ ਸੋ ਅਛਾ ਹੀ ਕਰਨਾ ਹੈ ਪਰ ਝਬਹੀ ਆਵੀਂ ਅਤੇ ਆਪਣੇ ਪੂਤ ਨੂੰ ਭੀ ਨਾਲ ਲਿਆਵੀਂ ਤਾਂ ਭਾਈ ਘੋਹਾ ਗੁਰੂ ਜੀ ਪਾਸੋਂ ਉਠ ਕਰ ਆਪਣੇ ਘਰ ਆਨ ਕਰ ਆਪਣੀ ਸਿਖਨੀ ਨੂੰ ਕਹਿਆ ਜੋ ਹੇ ਸਿਖਣੀਏਂ ਤੂੰ ਪ੍ਰਸਾਦਿ ਤਿਆਰ ਕਰ ਸਾਡੇ ਗੁਰਦੇਵ ਆਏ ਹਨ ਪਰ ਤੂੰ ਝਟ ਕਰ ਤਾਂ ਸਿਖਣੀ ਅਛੀ ਤਰਹਿ ਸੁਚਮ ਕਰਕੇ ਪ੍ਰਸਾਦਿ ਤਿਆਰ ਕੀਤਾ ਅਰ ਤਿਆਰ ਕਰਕੇ ਅਰਦਾਸ ਕੀਤੀ ਜੀ ਪ੍ਰਸ਼ਾਦਿ ਤਿਆਰ ਹੈ ਤਾਂ ਭਾਈ ਘੋਹੇ ਬਾਗ ਤੋਂ ਮੇਵਾ ਲਿਆਂਦਾ ਤੇ ਮੇਵਾ ਲਿਆਇ ਕਰ ਦਰਸੇ ਬੇਟੇ ਨੂੰ ਆਪਣੇ ਨਾਲ ਲੈਕਰ ਅਰ ਪ੍ਰਸਾਦਿ ਲੈਕਰ ਤੁਰਿਆ ਅਤੇ ਦਰਸੇ ਨੂੰ ਕਹਿਆ ਰੇ ਬੇਟਾ ਤੈਂ ਗੁਰੂ ਜੀ ਕੇ ਚਰਨਾਂ ਉਪਰ ਰਖ ਕੇ ਮੱਥਾ ਟੇਕਨਾ ਅਤੇ ਮਨ ਚਿਤ ਕਰਕੇ ਖੁਸ਼ੀ ਲੇਵਣੀ ਪਰ ਘੋਹੇ ਦੀ ਇਸਤ੍ਰੀ ਮਤਿਆਰੀ ਸੀ ਉਸ ਦਾ ਨਾਮ ਸੁਖਦੇਵੀ ਆਹਾ ਉਨ ਆਖਿਆ ਜੀ ਮੈਂ ਭੀ ਦਰਸ਼ਨ ਨੂੰ ਚਲਦੀ ਹਾਂ ਤਾਂ ਭਾਈ ਘੋਹੇ ਆਖਿਆ ਚਲ ਸਿਖਣੀਏਂ ਤੂੰ ਭੀ ਚਲ

ਤਾਂ ਦੋਨੋਂ ਤੁਰੇ ਅਰ ਪੁਤ੍ਰ ਘੋਹੇ ਦੇ ਅਗੇ ਹੀ ਗਇਆ ਸੋ ਦਰਸੇ ਨੇ ਅਗੇ ਹੀ ਚਰਨਾਂ ਉਪਰ ਆਣ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਦਰਸੇ ਉਪਰ ਬਹੁਤ ਮੇਹਰਬਾਨਗੀ ਕੀਤੀ ਅਤੇ ਦਰਸੇ ਨੂੰ ਸ੍ਰੀ ਗੁਰੂ ਜੀ ਪੈਰਾਂ ਦੀਆਂ ਕੌਸਾਂ ਦਿਤੀਆਂ ਦਰਸੇ ਨੇ ਸਿਰ ਉਤੇ ਰੱਖੀਆਂ ਅਤੇ ਗੁਰੂ ਜੀ ਬਹੁਤ ਮਿਹਰਵਾਨ ਹੋਏ ਤਾਂ ਚਰਨਾਂ ਦੇ ਤਲੇ ਬੈਠ ਗਿਆ ਅਰ ਪਿਛੋਂ ਭਾਈ ਘੋਹਾ ਤੇ ਭਾਈ ਘੋਹੇ ਦੀ ਇਸਤ੍ਰੀ ਸੁਖਦੇਵਾਂ ਦੋਹਾਂ ਨੇ ਆਣ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਨੇ ਕਹਿਆ ਆਓ ਭਾਈ ਘੋਹਾ ਅਤੇ ਭਾਈ ਸੁਖਦੇਵਾਂ ਕਰਤਾਰ ਤੁਹਾਡਾ ਭਲਾ ਕਰਸੀ ਅਤੇ ਆਪਣੇ ਨਾਮ ਦੀ ਦਾਤ ਦੇਵਸੀ ਤਾਂ ਘੋਹੇ ਤੇ ਸੁਖਦੇਵਾਂ ਨੇ ਪ੍ਰਸਾਦਿ ਗੁਰੂ ਨਾਨਕ ਜੀ ਅਗੇ ਰਖਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਏਹ ਕੀ ਲਿਆਇਆ ਹੈਂ ਤਾਂ ਘੋਹੇ ਕਹਿਆ ਜੀ ਤੇਰਾ ਦਿਤਾ ਹੋਇਆ ਪ੍ਰਸਾਦਿ ਲਿਆਇਆ ਹਾਂ ਬਾਬੇ ਕਿਹਾ ਭਾਈ ਘੋਹਾ ਤੈਨੂੰ ਸ਼ਬਦ ਦਿਤਾ ਸੀ ਤੂੰ ਇਹ ਕਿਸਦਾ ਪ੍ਰਸਾਦਿ ਕਿਧਰ ਤੇ ਲਿਆਇਆ ਹੈਂ ਤਾਂ ਘੋਹੇ ਨੇ ਕਿਹਾ ਮੇਹਰਬਾਨ ਏਹ ਪ੍ਰਸਾਦਿ ਸਿਖਣੀ ਪ੍ਰੀਤ ਨਾਲ ਬਨਾਇਕੇ ਆਂਦਾ ਹੈ ਤੇ ਮੈਂ ਤੇਰੇ ਦਰਸ਼ਨ ਨਾਲ ਤ੍ਰਿਪਤ ਹੋਇ ਗਿਆ ਹਾਂ ਅਤੇ ਤੈਂ ਮੈਨੂੰ ਵਡੀ ਦਾਤ ਦਿਤੀ ਹੈ ਸੋ ਮੈਂ ਜਾਣਦਾ ਹਾਂ ਜੋ ਤੇਰਾ ਦਰਸ਼ਨ ਨਹੀਂ ਮੈਨੂੰ ਗੰਗਾ ਪਿਰਾਗ ਹੈ ਅਰ ਸਭਨਾਂ ਦਾ ਇਸ਼ਨਾਨ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਤੈਨੂੰ ਖਬਰ ਹੋਸੀ ਕਿ ਨਾ ਹੋਸੀ ਤਾਂ ਭਾਈ ਘੋਹੇ ਕਹਿਆ ਜੀ ਮੈਨੂੰ ਤਾਂ ਖਬਰ ਨਹੀਂ ਜੀ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਤੇਰੇ ਬੇਟੇ ਨੇ ਤੇਰੇ ਨਾਲੋਂ ਭੀ ਤਪ ਭਾਰੀ ਕੀਤਾ ਆਹਾ ਪਰ ਇਕ ਖੋਟ ਵਿਚ ਹੋਇਆ ਹੈ ਉਸ ਤੋਂ ਇਸ ਨੂੰ ਤਿੰਨ ਜਨਮ ਵਿਛੜੇ ਨੂੰ ਹੋਏ ਹੈਨ ਸੋ ਹੁਣ ਤੇਰੇ ਘਰ ਭੀ ਤਪ ਕਰੇ ਅਤੇ ਸਾਡੇ ਸਤਵੇਂ ਜਾਮੇਂ ਪਾਸੋਂ ਏਨੇ ਉਧਰਨਾ ਹੈ ਤਾਂ ਘੋਹੇ ਨੇ ਅਰਦਾਸ ਕੀਤੀ ਜੀ ਮੇਹਰਬਾਨ ਤਪ ਇਸਕਾ ਪੂਰਾ ਹੋਇਆ ਤਾਂ ਇਹ ਮੁਕਤ ਕਿਉਂ ਨਾ ਹੋਇਆ ਤੇ ਕਸਰ ਕੀ ਰਹਿ ਗਈ ਆਹੀ ਤੇ ਜਨਮ ਇਹ ਤਿੰਨ ਜਾਮੇ ਕਿਸਦੇ ਹੋਇਆ ਸੋ ਇਹ ਕਿਰਪਾ ਕਰਕੇ ਦਸੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਕਿ ਭਾਈ ਘੋਹਾ ਤਿੰਨ ਜਨਮ ਇਹ ਤ੍ਰਖਾਣ ਦੇ ਘਰ ਰਿਹਾ ਤੇ ਭਗਤਿ ਵਿਚ ਰਹਿਆ ਅਤੇ ਪਹਿਲੇ ਜਨਮ ਉਦੇ ਸਿੰਘ ਕਾ ਬੇਟਾ ਬੀਰਮ ਦੇਉਕਾ ਭਾਈ ਸੋ ਦੋਨੋਂ ਬੀਰਮ ਦੇਉ ਅਤੇ ਇਸਦਾ ਨਾਮ ਨਰ ਸਿੰਘ ਥਾ ਤਬ ਇਨ ਦੋਨੋਂ ਨੇ ਤਪ ਭਾਰੀ ਕੀਆ ਥਾ ਪਰ ਏਸ ਨੇ ਉਸ ਕੀ ਬਰਾਬਰੀ ਕਰੀ ਥੀ ਅਤੇ ਬੀਰਮ ਦੇਉ ਪਿਛਲੇ ਜਨਮੋਂ ਕਾ ਉਤਮ ਥਾ ਤਬ ਉਸ ਕੇ ਮੁਖ ਤੇ ਅਵਾਜ਼ ਨਿਕਲੀ ਰੇ ਕਿਉਂ ਬਾਢੀਆ ਕੀ ਤਹਰਿ ਵਿੰਗ ਚੜ੍ਹਾਵਤਾ ਹੈਂ ਸੋ ਇਸ ਕਰਕੇ ਇਸਕਾ ਤਪ ਘੱਟ ਰਹਿਆ ਅਰ ਫੇਰ ਵਹੁ ਤੋ ਰਾਜਾ ਜਨਕ ਕਾ ਦਮਾਦ ਹੂਆ ਅਰ ਉਸ ਕੇ ਵਿਵਾਹ ਵਿਖੇ ਇਸ ਕੋ ਭੀ ਹਮ ਨੇ ਦੇਖਿਆ ਪਰ ਇਸ ਮੁਖ ਕੀ ਸੋਭਾ ਮਾੜੀ ਜੈਸੀ ਹੋ ਗਈ ਕਿਉਂਕਿ ਏਕ ਤੋ ਸਾਈਂ ਲੋਕੋਂ ਕਾ ਸ੍ਰਾਪ ਅਰ ਦੂਸਰਾ ਇਹ ਕ੍ਰੋਧ ਬਹੁਤ ਕਰਤਾ ਥਾ ਸੋ ਇਸ ਕਰਕੇ ਇਸ ਕੇ ਮੁਖ ਕੀ ਸੋਭਾ ਦੂਰ ਹੋਇ ਗਈ ਥੀ ਤਬ ਉਹ ਬੀਰਮ ਦੇਉ ਕਿਤਨਾਕੁ ਚਿਰ ਰਹਿ ਕਰ ਫੇਰ ਉਹ ਗੁਰੂ ਕੇ ਤੁਲ ਹੋਇ ਗਿਆ ਅਤੇ ਮਾਤ ਲੋਕ ਮਾਝੇ ਵਿਚ ਦਰਸੇ ਨੂੰ ਤ੍ਰਿਖਾਣ ਦੇ ਘਰ ਜਨਮ ਹੋਇਆ ਪਰ ਭਾਈ ਭਜਨ ਦਾ ਬੀਜ

ਜਾਂਦਾ ਨਹੀਂ ਫੇਰ ਤੇਰੇ ਘਰ ਤਦ ਪੈਦੇ ਹੋਇਆ ਸੋ ਹੁਣ ਕਮਾਈ ਕਰਸੀ ਫੇਰ ਉਧਰਸੀ ਤਾਂ ਘੋਹੇ ਨੇ ਕਹਾ ਜੀ ਹੁਣ ਬੀਰਮ ਦੇਉ ਕਿਸਕੇ ਜਨਮੇਂਗਾ ਤਾਂ ਗੁਰ ਨਾਨਕ ਜੀ ਕਹਿਆ ਜਟ ਦੇ ਘਰ ਜਨਮੇਂਗਾ ਤੇ ਨਾਉਂ ਹੰਦਾਲ ਹੋਸੀ ਅਤੇ ਭਾਰੀ ਸੰਤ ਹੋਸੀ ਅਤੇ ਤੇਰੇ ਬੇਟੇ ਦੇ ਤ੍ਰਿਹੁੰ ਜਨਮ ਤ੍ਰਿਖਾਣ ਦਿਆਂ ਦਾ ਨਾਮ ਬਾਲੂ ਹਰੀਆ ਦਰਬਾਰੀ ਅਤੇ ਹੁਣ ਦਰਸਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਓਹ ਸਤੱਦ੍ਰਵ ਦੋ ਨਦੀ ਹੈ ਤਿਸ ਕੇ ਕਿਨਾਰੇ ਏਕ ਪਿੰਡ ਬੜਾ ਕਸਬਾ ਹੋਵੇਗਾ ਸੋ ਉਥੇ ਇਸ ਨੂੰ ਅਸਾਡੇ ਅਉਹਾਰ ਦਾ ਦਰਸ਼ਨ ਹੋਸੀ ਤੇ ਖਤਰੀ ਜਨਮ ਇਹ ਭੀ ਹੋਸੀ ਤੇ ਉਹ ਅਸਾਡਾ ਭੇਖ ਭੀ ਖਤਰੀ ਦੇ ਘਰ ਹੋਸੀ ਪਰ ਉਸ ਉਪਰ ਇਸਦੀ ਬਹੁਤ ਕਿਰਪਾ ਹੋਸੀ ਅਰ ਬਾਲਕ ਜਾਮੇਂ ਵਿਚ ਇਸ ਦੇ ਨਾਲ ਬਹੁਤ ਸੰਗ ਵਿਚ ਰਹਿਆ ਕਰੇਗਾ ਅਰ ਉਹ ਸੰਗ ਹੀ ਇਸ ਨੂੰ ਰਖੇਗਾ ਅਤੇ ਵਿਸਾਹ ਏਸ ਦਾ ਰਤੀ ਨਾ ਕਰੇਗਾ ਤੇ ਭਾਈ ਵਹੁ ਬੜਾ ਗੁਰਮੁਖ ਹੋਸੀ ਤੇ ਜੇ ਤੂੰ ਕਹਿੰਦਾ ਹੋਵੇਂ ਜੋ ਗੁਰੂ ਭੀ ਜਨਮ ਵਿਚ ਆਂਵਦਾ ਹੈ ਇਹ ਜਾਣ ਜੋ ਉਹ ਰੰਚਕ ਜੋ ਉਸਕੀ ਅੰਸ ਹੋਤੀ ਹੈ ਉਹ ਵਿਸਤਾਰ ਕਰਕੇ ਪਸਰ ਜਾਂਦੀ ਹੈ ਤੇ ਇਵ ਜਾਣਕੇ ਭਰਮਣਾ ਨਹੀ ਭਾਈ ਘੋਹਾ ਕਲਜੁਗ ਵਿਚ ਸਾਡੇ ਬਿਨਾਂ ਕਿਸੇ ਨੂੰ ਨਾ ਜਾਣਨਗੇ ਤਾਂ ਗੁਰੂ ਜੀ ਸਲੋਕ ਕਿਹਾ ॥

ਸਲੋਕੁ ਮਹਲਾ ੧ ॥ ਜਾਮਾ ਪਹਿਰ ਜੁਗਾ ਵਿਚ ਬੈਠਾ ਸਗਲ ਪਰੋਈ ਸੂਤਾ ॥ ਅੰਧਕਾਰ ਦੀਪਕ ਪਰਗਾਸਿਆ ਕਹੁ ਨਾਨਕ ਕਰਮ ਨ ਜਾਣੇ ਦੈਤਾ ॥ ਆਦਿ ਪੁਰਖ ਅਪਰੰਪਰ ਕਰਤਾ ਆਪੇ ਦਾਨਾ ਬੀਨਾ ॥ ਕਹਿਣ ਸੁਨਣ ਤੇ ਰਹੇ ਨਿਆਰਾ ਕਾਹੂ ਸੰਗਿ ਨ ਭੀਨਾ ॥ ਤਾ ਕਾ ਜਨਮ ਨ ਵਰਨ ਚਿਹਨ ਹੈ ਕਉਣ ਕਹੈ ਤੂੰ ਕਦ ਕਾ ॥ ਹਾਜਰ ਹਜੂਰ ਨਿਕਟ ਨ ਆਵੈ ਹਰਖ ਸੋਗ ਤੇ ਰਹਿਤਾ ॥ ਗਗਨ ਨਿਰੰਤਰ ਸਹਜ ਨਿਵਾਸੀ ਕੂੰਜ ਅਵਾਜਾ ਬੋਲੈ ॥ ਕਹੁ ਨਾਨਕ ਅਬ ਭਈ ਹੈਰਾਨੀ ਕੋਈ ਸਾਧੂ ਤਤੁ ਵਿਰੋਲੈ ॥੨॥

ਭਾਈ ਘੋਹਾ ਸਤਵੇਂ ਜਾਮੇਂ ਜਦ ਹੋਸੀ ਤਦੋਂ ਤੇਰਾ ਪੁਤ੍ਰ ਉਧਰਸੀ ਤਾਂ ਘੋਹੇ ਆਖਿਆ ਜੀ ਮੇਰੀ ਸਿਖਣੀ ਰੋਗੀ ਹੀ ਰਹਿੰਦੀ ਹੈ ਇਸ ਨੂੰ ਸਾਂਤ ਨਹੀਂ ਆਂਵਦੀ ਏਹ ਕਿਰਪਾ ਕਰਕੇ ਦਸੀਏ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਏਹ ਤਿੰਨ ਵੇਰੀ ਇਸਤ੍ਰੀ ਹੀ ਹੁੰਦੀ ਹੈ ਤੇ ਪਹਿਲੇ ਪਹਿਲ ਇਹ ਮਰਦ ਦਾ ਰੂਪ ਹੁੰਦੀ ਸੀ ਸੋ ਪਹਿਲੇ ਪਹਿਲ ਏਹ ਰਾਜਾ ਜਨਕ ਕੇ ਕਬੀਲਿਓਂ ਮੇਂਰ ਸੋਈਆ ਥਾ ਸੋ ਰਸੋਈ ਕਰਿਆ ਕਰੇ ਅਤੇ ਫਿਰ ਇਕ ਦਿਨ ਰਾਜਾ ਨੇ ਮਨ ਵਿਖੇ ਵੀਚਾਰ ਕੀਆ ਕਿ ਜਨਾਨੀਓ ਕੇ ਪ੍ਰਸਾਦਿ ਵਿਚੋਂ ਇਕੋਤ੍ਰ ਸੌ ਕੰਗਾਲਾਂ ਦਾ ਪ੍ਰਸਾਦਿ ਭੀ ਵੰਡ ਦੀਆ ਕਰੈਂ ਤਾਂ ਫਿਰ ਇਸ ਰਸੋਈਏ ਕੋ ਹੁਕਮ ਦੀਆ ਅਰ ਏਸ ਨੇ ਕਹਾ ਬਹੁਤ ਖੂਬ ਜੋ ਰਾਜਾ ਕੋ ਕਹਿ ਕਰ ਆਪਣੇ ਲੰਗਰ ਮੇਂ ਆਇਆ ਤਬ ਨਾਮ ਇਸ ਕਾ ਜਗੀਰੀ ਦਾਸ ਥਾ ਅਰ ਇਹ ਰੋਜ ਭੰਡਾਰੇ ਸੇ ਇਕੋਤਰ ਸੌ ਕੀ ਰਸਤ ਲੀਆ ਕਰੇ ਲੈਕਰ ਆਪ ਖਾਇ ਲਵੇ ਸੋ ਰਬ ਇਸ ਕੀ ਭੂਖ ਭੀ ਆਪਣੇ ਕੀ ਦੋਨੋਂ ਵਕਤ ਕੀ ਹੋਤੀ ਥੀ ਅਰ ਰਾਜਾ ਕੀ ਰਾਣੀ ਕੋ ਪਾਂਚ ਸਾਤ ਬਾਰ ਇਸ ਨੇ ਜੂਠ ਵੀ ਖੁਲਾਈ ਅਰ

ਜਬ ਏਹ ਪਹਿਲੇ ਹੀ ਘਰ ਤੇ ਜਾਤਾ ਥਾ ਤਬ ਰਾਣੀ ਕੇ ਪੈਰੀਂ ਪੈਤਾ ਥਾ ਤੇ ਉਹ ਕਿਰਪਾ ਕਰਤੇ ਥੇ ਅਰ ਕਹਤੇ ਥੇ ਹੇ ਜਗੀਰੀ ਦਾਸ ਤੇਰੇ ਹਾਥ ਤੇ ਹਮ ਭੋਜਨ ਖਾਤੇ ਹੈਂ ਤੂੰ ਜਨਮਾਂ ਦਾ ਭੀ ਪੂਰਬੀਆ ਹੈਂ ਤੇ ਇਹ ਮੁਖ ਤੇ ਕਿਹਾ ਥਾ ਜੋ ਜੀ ਮੈਂ ਤੁਮਾਰਾ ਸਿਖ ਹੋਂ ਅਰ ਗੁਲਾਮ ਹੋਂ ਤਬ ਰਾਣੀ ਚੁਪ ਕਰ ਰਹਿਤੀ ਥੀ ਤਬ ਫਿਰ ਰਾਜ਼ਾ ਨੇ ਦਰੋਗੇ ਸੇ ਪੁਛਿਆ ਮੈਂ ਜਗੀਰੀ ਦਾਸ ਸੋ ਕਿਹਾ ਹੂਆ ਹੈ ਕਿ ਇਕੋਤ੍ਰ ਸੌ ਮਨੁਖਾਂ ਕਾ ਪ੍ਰਸਾਦਿ ਬਾਂਟਿਆ ਕਰ ਤਬ ਦਰੋਗੇ ਨੇ ਕਿਹਾ ਜੀ ਮੈਨੇ ਤੋ ਕਬੀ ਨਹੀਂ ਬਾਂਟਤੇ ਦੇਖਿਆ ਤਬ ਰਾਜਾ ਨੇ ਇਸ ਕੋ ਬੁਲਾਇ ਕਰ ਕਰੋਧ ਨਹੀਂ ਕੀਆ ਅਰ ਰਸਨਾ ਤੇ ਕਿਹਾ ਜਗੀਰ ਦਾਸ ਤੂੰ ਇਕੋਤਰ ਸੌ ਕੰਗਾਲ ਕੋ ਪ੍ਰਸਾਦਿ ਰਾਣੀ ਕੀ ਰਸੋਈ ਤੇ ਬਾਂਟਤਾ ਹੈਂ। ਤਾਂ ਇਸ ਕੀ ਜਬਾਨ ਸੇ ਅਵਾਜ਼ ਨ ਨਿਕਲੀ ਅਰ ਇਸਕੇ ਮੁਖ ਤੇ ਬਾਤ ਇਸ ਵਾਸਤੇ ਨਹੀਂ ਸੀ ਨਿਕਲਤੀ ਜੋ ਏਕ ਤੇ ਇਹ ਝੂਠਾ ਥਾ ਅਰ ਦੂਸਰੇ ਰਾਜਾ ਜੀ ਸਤਿ ਬ੍ਰਤਿ ਅਰ ਸਤਿ ਰੂਪ ਥੇ ਸੋ ਉਨ ਕੇ ਮਨਮੁਖ ਝੂਠਾ ਕੈਸੇ ਬੋਲ ਸਕੇ ਸੋ ਜਬ ਇਸ ਕੇ ਮੁਖ ਸੇ ਅਵਾਜ਼ ਨਿਕਲੀ ਤਬ ਰਾਜਾ ਨੇ ਕਹਿਆ ਕਿ ਰੇ ਤੂੰ ਤ੍ਰੀਮਤ ਰੂਪ ਹੈਂ ਸੋ ਐਸੇ ਕਹਿਕਰ ਰਾਜਾ ਚੁਪ ਕਰ ਰਹਿਆ ਅਰ ਇਹ ਡੇਰੇ ਆਇਆ ਤੇ ਲਗਾ ਵਿਚਾਰ ਕਰਨ ਜੋ ਹੁਣ ਮੈਂ ਕਿਆ ਕਰਾਂ ਮੁਝ ਕੋ ਤੇ ਸਰਾਪ ਗੁਰੋਂ ਕਾ ਹੂਆ ਹੈ ਸੋ ਤਬ ਇਸਕਾ ਸਰੀਰ ਲੰਗਰ ਵਿਚ ਹੀ ਚਲਨ ਲੱਗਾ ਪਰ ਬੁਰੀ ਕਸਵਟੀ ਸੇ ਜਬ ਦੋ ਪਹਿਰ ਅਰੜਾਉਂਦਾ ਰਿਹਾ ਜਬ ਰਾਣੀ ਜੀ ਨੇ ਪੁਕਾਰ ਸੁਣੀ ਅਰ ਓਹ ਬਹੁਤ ਦਇਵਾਨ ਸੇ ਸੁਣਕੇ ਆਏ ਸੋ ਜਬ ਆਇਕਰ ਦੇਖਾ ਪਰ ਏਸਨੇ ਕਹਾ ਹੇ ਮਾਤਾ ਜੀ ਮੈਨੂੰ ਰਾਜਾ ਜੀ ਦਾ ਸਰਾਪ ਹੋਯਾ ਹੈ ਜੋ ਜਾਹ ਤੂੰ ਤਾਂ ਤ੍ਰੀਮਤ ਹੈ ਅਤੇ ਹੁਣ ਮੇਰੀ ਦੇਹ ਛੁਟਦੀ ਨਹੀਂ ਸੋ ਕਦੀ ਮੇਰਾ ਉਧਾਰ ਹੋਸੀ ਤਾਂ ਮਾਤਾ ਨੇ ਕਹਾ ਹੇ ਪੁਤ੍ਰ ਤਿੰਨ ਜਨਮ ਇਸਤ੍ਰੀ ਦੇ ਜਾਮੇ ਵਿਚ ਰਹੇਂਗਾ ਅਤੇ ਚੌਥਾ ਭੀ ਇਸਤ੍ਰੀ ਦਾ ਹੋਸੀ ਪਰ ਉਸ ਭਰਤੇ ਤੋਂ ਤੂੰ ਗਤਿ ਨੂੰ ਪ੍ਰਾਪਤ ਹੋਵੇਂਗੀ ਤੇ ਤੇਰਾ ਮਨੁਖ ਦਾ ਜਨਮ ਹੋਵੇਗਾ ਸੋ ਇਤਨੀ ਬਾਤ ਕਹਿ ਕਰ ਰਾਣੀ ਮੰਦਰ ਮੈਂ ਆਈ ਅਰ ਪਿਛੇ ਇਸਦਾ ਸਰੀਰ ਚਲ ਗਿਆ ਅਤੇ ਭਾਈ ਘੋਹਾ ਸ਼ਾਸਤ੍ਰਕਾਰੋਂ ਭੀ ਕਿਹਾ ਹੈ ਕਿ ਜੋ ਜੂਠਾ ਕਰਕੇ ਕਿਸੇ ਮਨੁਖ ਯਾ ਇਸਤ੍ਰੀ ਨੂੰ ਦੇਂਦਾ ਹੈ ਓਹ ਇਸਤ੍ਰੀ ਦੇਹੀ ਜਨਮ ਵਿਚ ਰਹਿੰਦਾ ਹੈ ਸੋ ਏਸਨੇ ਇਕ ਤਾਂ ਜੂਠਾ ਰਾਣੀ ਨੂੰ ਖਵਾਯਾ ਤੇ ਦੂਸਰਾ ਰਾਜਾ ਕੋ ਸਰਾਪ ਹੋਯਾ ਪਰ ਭਾਈ ਘੋਹਾ ਭਗਤ ਕੀਤੀ ਜਾਂਦੀ ਨਹੀਂ ਸੀ ਤ੍ਰੀਮਤ ਭੀ ਹੋਈ ਪਰ ਸਾਈਂ ਲੋਕਾਂ ਦੇ ਘਰ ਹੋਂਦੀ ਰਹੀ ਅਤੇ ਹੁਣ ਤੇਰੇ ਘਰ ਇਸਤ੍ਰੀ ਹੋਕਰ ਸਿਝਦੀ ਅਰ ਹੁਣ ਫੇਰ ਮਰਦ ਦੇ ਜਨਮ ਹੋਕੇ ਉਧਰੇਗੀ ਅਰ ਅਗੇ ਜਿਨ੍ਹਾਂ ਦੇ ਘਰ ਹੁੰਦੀ ਰਹੀ ਹੈ ਸੋ ਤਿਨ੍ਹਾਂ ਦੇ ਨਾਉਂ ਇਹ ਹਨ ਜੋ ਪੈਹਲੇ ਖਤ੍ਰੀ ਸੀ ਰਾਮਦਾਸ ਓਸਦੇ ਘਰ ਹੋਈ ਸੀ ਸੋ ਓਹ ਭੀ ਸਤ ਆਹਾ ਅਰ ਫੇਰ ਇਕ ਤ੍ਰਿਖਾਣ ਧਰਮੇ ਦੇ ਘਰ ਹੋਈ ਓਹ ਭੀ ਭਲਾ ਸਿਖ ਹੀ ਥਾ ਪਰ ਏਸਨੇ ਸੀਲ ਨ ਪਾਲਿਆ ਹਰਾਮ ਹੀ ਕਰਦੀ ਰਹੀ ਅਤੇ ਇਸ ਦਾ ਘਰ ਵਾਲਾ ਸੰਤ ਥਾ ਓਸ ਨੇ ਮੂੰਹ ਤੇ ਤੋ ਕੁਛ ਨਾ ਕਹਾ ਪਰ ਫੇਰ ਉਸ ਪਾਸ ਤੇ ਚਮਾਰ ਦੇ ਘਰ ਹੋਈ ਪਰ ਓਹ ਭੀ

ਸ਼ਬਦ ਬਾਣੀ ਪੜ੍ਹਦੇ ਸੁਣਦੇ ਤੇ ਭਰਤਾ ਦਾ ਨਾਉਂ ਬੀਨਾ ਥਾ ਅਤੇ ਤਬ ਇਹ ਬਹੁਤ ਹੀ ਸੁੰਦਰੀ ਸੀ ਪਰ ਏਸ ਦਾ ਸਤ ਰਿਹਾ ਸੀ ਸਤ ਰਹੇ ਦਾ ਸਦਕਾ ਹੁਣ ਤੇਰੇ ਘਰ ਹੈ ਅਤੇ ਜਦ ਤੇਰੇ ਘਰੋਂ ਮਰਸੀ ਤਦ ਫਿਰ ਮਰਦ ਜਾਮਾ ਹੋਸੀ ਭਾਈ ਇਸਦੀ ਇਉਂ ਹਕੀਕਤ ਹੈ ਤਾਂ ਘੋਹੇ ਪੁਛਿਆ ਮਿਹਰਬਾਨ ਸੈਦਾ ਕਦ ਉਧਰਸੀ ਤਾਂ ਗੁਰੂ ਨਾਨਕ ਜੀ ਸ਼ਲੋਕ ਕਿਹਾ ਸਲੋਕ ਮਹਲਾ ੧ ॥ ਦਸਤ ਮੁਹਾਰ ਆਪਣੇ ਵਸਿ ਰਾਖੀ ਜਾ ਤੁਣਕੇ ਤਾਂ ਤੋਲੈ ॥ ਭਰਮ ਭੀਤ ਵਿਚ ਸਭ ਜਗ ਡੋਲਿਆ ਵੋਹ ਆਪ ਅਡੋਲ ਨ ਡੋਲੈ ॥ ਪੈਨਣਹਾਰ ਸਦਾ ਅਬਿਨਾਸ਼ੀ ਤਾਂਤੇ ਰਹੇ ਨਿਆਰਾ ॥ ਕਹੁ ਨਾਨਕ ਕੋਟਿ ਜਗੁ ਬੀਤੇ ਤਾਕਾ ਅੰਤ ਨ ਪਾਰਾਵਾਰਾ ॥ ਮੁਖਆਗਰ ਕਾ ਕਿਹਾ ਜੋ ਮਾਨੇ ਸਿਖ ਭਰਮ ਭੁਲਾਨੇ ॥ ਸਬਦਿ ਨਿਰੰਤਰ ਜੋ ਸਿਖ ਖੋਜੈ ਸਾਚੇ ਸ਼ਬਦ ਸਮਾਨੇ। ਬਾਬਾ ਮਹਲ ਮਹਲ ਜੋ ਨਾਵਾ ਪ੍ਰਗਟਿਓ ਆਇ ॥ ਤਿਸਕੋ ਬਖਸ਼ੇ ਨਾਨਕ ਜਿਸਨੇ ਦੇਇ ਬੁਝਾਇ ॥੧॥ ਫੇਰ ਘੋਹੇ ਅਰਦਾਸ ਕੀਤੀ ਜੀ ਮਿਹਰਵਾਨ ਤੂੰ ਖਾਂਦਾ ਪੀਂਦਾ ਕਿਛ ਨਹੀਂ ਤੇ ਗੁਰੂ ਨਾਨਕ ਜੀ ਬਚਨ ਕੀਤਾ ॥ ਸਲੋਕ ਮਹਲਾ ੧ ॥ ਆਪਾ ਮਧੇ ਘਰ ਕਰ ਨਾ ਕਿਛ ਪੀਐ ਨ ਖਾਇ ॥ ਨੀਚਾ ਅੰਦਰ ਨੀਚ ਜਾਤਿ ਸਤਿਗੁਰ ਰਹੇ ਬਿਲਾਇ ॥ ਸਾਂਗੀ ਸਾਂਗ ਬਨਾਯਾ ਫੀਟੈ ਸਗਲ ਜਹਾਨ ॥ ਨਾਨਕ ਗੁਰਮੁਖ ਉਬਰੇ ਕੋ ਸਬਦ ਰਤਾ ਗਿਆਨ ॥ ਗੁਰ ਚੇਲੇ ਰਹਿਰਾਸ ਹੈ ਅੰਦਰਿ ਦੇਖੈ ਟੋਹਿ ॥ ਸਾਖੀ ਹਰਿ ਪ੍ਰਭ ਹੋਇਆ ਨਾਹਿ ਮਿਲਾਵਾ ਹੋਇ ॥੧॥ ਭਾਈ ਆਗੇ ਹੋਰ ਸਮਾ ਵਰਤਦਾ ਸੀ ਪਰ ਜਿਤਨਾ ਚਿਰ ਸਾਡਾ ਅਵਤਾਰ ਰਹਿਸੀ ਇਤਨਾ ਚਿਰ ਜੁਗ ਭਲਾ ਵਰਤਸੀ ਘੋਰ ਕਲਜੁਗ ਅਗੇ ਵਰਤਸੀ ਜੋ ਪੀਰੀ ਦੀ ਪੀਰੀ ਨ ਰਹਿਸੀ ਤੇ ਫਕੀਰ ਦੀ ਫਕੀਰੀ ਨਾ ਰਹਿਸੀ ਜੋ ਆਪ ਨਿਰੰਕਾਰ ਹੀ ਸਾਚਾ ਹੋਸੀ ਹੋਰ ਸਭ ਝੂਠੇ ਹੋਸਨ ਤੇ ਸਰੀਰਾਂ ਵਿਚੋਂ ਬਰਕਤ ਭੀ ਘਟ ਜਾਸੀ ਤੇ ਕਿਸੇ ਸੰਤ ਵਿਚ ਬਰਕਤ ਹੋਸੀ ਤਾਂ ਭਾਈ ਘੋਹੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਪ੍ਰਸ਼ਾਦ ਤਾਂ ਮੂੰਹ ਪਾਵੋ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਤੂੰ ਆਪਣੇ ਨਫਰ ਨੂੰ ਲਿਆਵੇਂ ਤਾਂ ਅਸੀਂ ਪ੍ਰਸ਼ਾਦ ਅਚਵੀਏ ਤਾਂ ਘੋਹੇ ਆਖਯਾ ਮਿਹਰਵਾਨ ਕਿਆ ਜੀਆ ਜੰਤਾਂ ਨੂੰ ਮਿਲਨਾ ਹੈ ਪ੍ਰਸ਼ਾਦ ਅਚਵੀਏ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਬਿਨਾਂ ਉਸਦੇ ਮਿਲਾਪ ਅਸੀਂ ਪ੍ਰਸ਼ਾਦ ਅਚਵਨਾ ਨਹੀਂ ਤਾਂ ਘੋਹੇ ਆਪਣੀ ਤ੍ਰੀਮਤ ਨੂੰ ਕਿਹਾ ਜੇ ਸਿਖਣੀਏਂ ਤੂੰ ਕਰਮ ਦੇਵੀ ਆਪਣੀ ਨੋਂਹ ਨੂੰ ਅਤੇ ਅੰਮ੍ਰਿਤੀਏ ਨੂੰ ਭੇਜ ਦੇਵੇਂ ਤਾਂ ਉਹ ਭੀ ਦਰਸ਼ਨ ਕਰ ਜਾਵਣ ਤਾਂ ਗੁਰੂ ਜੀ ਪਾਸੋਂ ਸੁਖਦੇਵਾਂ ਤੁਰਕੇ ਘਰ ਗਈ ਤਾਂ ਘੋਹੇ ਅਤੇ ਦਰਸੇ ਦੋਵਾਂ ਹੱਥ ਜੋੜੇ ਅਰ ਕਿਹਾ ਕਿ ਪਾਤਸ਼ਾਹ ਤੂੰ ਜਾਣੀ ਜਾਣ ਹੈਂ ਸੋ ਗਰੀਬ ਨਿਵਾਜ ਤੂੰ ਕਿਸ ਅਧਾਰ ਰਹਿੰਦਾ ਹੈਂ ਜੇ ਖਾਂਦਾ ਪੀਂਦਾ ਕਿਛ ਨਹੀਂ ਤਾਂ ਗੁਰੂ ਜੀ ਸਲੋਕ ਕਿਹਾ। ਸਲੋਕ ਮਹਲਾ ੧ ॥ ਆਦਿ ਪੁਰਖ ਕੋ ਹਮ ਨੇ ਜਾਨਿਆ ਦੂਸਰ ਕੋ ਹਮ ਨਾਹਿ ਪਛਾਨਿਆ ॥ ਏਕਸ ਕੇ ਗੁਨ ਗਾਇ ਬਿਅੰਤਿ ॥ ਜੋ ਸਗਲ ਸਮਗ੍ਰੀ ਕਾ ਜਾਨੇ ਅੰਤ ॥ ਖਟ ਦਰਸ਼ਨ ਉਸਕਾ ਧਿਆਨ ਧਾਰਹਿ ॥ ਦੇਉ ਦਾਨੋ ਦੈਤ ਉਪਰ ਡਾਰਕੇ ਵਾਰੇ॥ ਹਮ ਨੇ ਏਕ ਨਿਰੰਜਨ

ਧਿਆਇਆ ॥ ਤਿਸ ਕਰ ਜਨਮ ਕਾ ਭਉ ਗਵਾਇਆ ॥ ਜਬ ਦੇਖਿਆ ਪਾਰਬ੍ਰਹਮ ਕਰਤਾ ਅਬਿਨਾਸੀ ॥ ਤਬ ਹਮਰੀ ਟੂਟ ਗਈ ਪੈਰਨ ਕੀ ਫਾਸੀ ॥ ਦੂਜੇ ਕੋ ਹਮ ਕਬਹੁ ਨਾ ਜਾਨਿਆ ॥ ਏਕਸ ਕੇ ਰੰਗ ਹਮਰਾ ਮਨ ਮਾਨਿਆ ॥ ਜਿਸ ਜਗਤ ਕੋ ਲੋਕ ਸਰ ਕਰ ਮਾਨੇ ॥ ਗੁਰਪ੍ਰਸਾਦਿ ਸੁਪਨਾ ਕਰ ਮਾਨੈ ॥ ਔਰ ਲੋਕ ਤ੍ਰੈਗੁਨ ਮੇਂ ਜਪਤੇ ॥ ਹਮ ਇਸ ਪਾਪਾਂ ਮਧ ਨਹੀਂ ਘਰ ਕਰਤੇ ॥ ਜਬ ਕਾ ਦੇਖਿਆ ਦੀਨ ਦਇਆਲਾ ॥ ਤਬ ਕਾ ਹਮਰਾ ਛੁਟਿਆ ਸਭ ਜੰਜਾਲਾ ॥ ਸਾਧ ਸੰਗਤ ਹਮ ਰਲ ਕੀਰਤਨ ਕਰਤੇ ॥ ਜਲ ਮਹਿ ਜਲ ਹੀ ਰੂਪ ਹੋਇ ਨਿਰੰਕਾਰੀ ਫਿਰਤੇ ॥ ਕਹੁ ਨਾਨਕ ਹਮ ਘੋਲ ਪਿਆਲਾ ਅੰਮ੍ਰਿਤ ਕਾ ਪੀਆ ॥ ਤਿਸ ਕਰ ਓਅੰਕਾਰ ਕੋ ਸੰਗ ਰਲੀਆ ॥੧॥ ਜਾਂ ਸ਼ਬਦ ਕਾ ਭੋਗ ਪਾਯਾ ਤਾਂ ਅੰਮ੍ਰਿਤੀਏ ਆਇਕੇ ਮੱਥਾ ਟੇਕਿਆ ਅਤੇ ਪਿਛੇ ਤੇ ਕਰਮ ਦੇਵਾਂ ਨੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਕਿਹਾ ਆਓ ਭਾਈ ਅੰਮ੍ਰਿਤੀਆ ਕਰਤਾਰ ਚਿਤ ਆਵੇ ਅਤੇ ਬੀਬੀ ਕਰਮ ਦੇਵਾਂ ਨੂੰ ਭੀ ਕਰਤਾਰ ਚਿਤ ਆਵੇ ਤਾਂ ਘੋਹੇ ਅਤੇ ਦਰਸੇ ਦੋਹਾਂ ਦੋਹਾਂ ਟੇਕਿਆ ਅਤੇ ਫੇਰ ਗੁਰੂ ਜੀ ਅਗੇ ਕਰਮ ਦੇਵੀ ਨੇ ਬਹੁਤ ਅਧੀਨਗੀ ਸਾਥ ਮੱਥਾ ਟੇਕਿਆ ਅਤੇ ਬੜੇ ਅਦਬ ਨਾਲ ਗਲ ਵਿਚ ਪਲਾ ਪਾਕੇ ਅਰਦਾਸ ਕੀਤੀ ਪਾਤਸ਼ਾਹ ਸਾਸਾਂ ਦਾ ਸਹਾਈ ਹੋਵੀਂ ਤੇ ਨਾਮ ਦੀ ਦਾਤ ਦੇਵੀਂ ਤੇ ਗਰੀਬ ਨਿਵਾਜ ਤੇਰੇ ਚਰਨਾਂ ਨਾਲ ਧਿਆਨ ਰਹੇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਘੋਹਾ ਤੇਰੀ ਨੋਂਹ ਬੜੀ ਗੁਰਮੁਖ ਹੈ ਤੇ ਪਿਛੇ ਭੀ ਭਲੀ ਆਹੀ ਤਾਂ ਘੋਹੇ ਆਖਿਆ ਜੀ ਮਿਹਰਵਾਨ ਤੁਸਾਂ ਗੁਲਾਮ ਨੂੰ ਕੀ ਫਰਮਾਯਾ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਘੋਹਾ ਤੇਰੀ ਨੋਂਹ ਦੀ ਵਾਰਤਾ ਜੋ ਤ੍ਰੇਤੇ ਵਿਚ ਰਾਜਾ ਜਨਕ ਕੀ ਰਾਣੀ ਕਮਲਾਵਤੀ ਕੀ ਖਾਸ ਗੋਲੀ ਹੋਤੀ ਥੀ ਅਰ ਬਹੁਤ ਟਹਿਲ ਮੇਂ ਰਹਿਤੀ ਥੀ ਅਰ ਜਬ ਰਾਜਾ ਜਨਾਨੀਉਂ ਮੇਂ ਜਾਤਾ ਥਾ ਤੋ ਇਸ ਕਾ ਨਾਮ ਕਮਲਾਵਤੀ ਹੋਤਾ ਥਾ ਸੋ ਰਾਜਾ ਇਸ ਕੋ ਪੁਛੈ ਰੀ ਕਮਲਾਵਤੀ ਤੇਰਾ ਵਿਵਾਹ ਕਰ ਦੇਵੇਂ ਜੇ ਤੂੰ ਇਸ ਬਾਤ ਪਰ ਰਾਜੀ ਹੋਵੇਂ ਤੋ ਤੇਰਾ ਕਿਸੀ ਪੁਰਖ ਸਾਥ ਵਿਵਾਹ ਕਰਾਇ ਦੇਵੇਂ ਤਬ ਇਹ ਕਹਿਤੀ ਥੀ ਜੋ ਤੁਮ ਮੇਰੇ ਗੁਰੂ ਹੋ ਤੁਮ ਆਪਣੇ ਦਰਸ਼ਨ ਕੀ ਹੀ ਮੁਝੇ ਤ੍ਰਿਪਤ ਦੇਹੋ ਤਬ ਰਾਜੇ ਗੰਭੀਰ ਬਾਣੀ ਦਇਆ ਕਰਕੇ ਕਹਾ ਜੋ ਰੀ ਕਮਲਾਵਤੀ ਤੇਰਾ ਏਕਾ ਜਨਮ ਔਰ ਰਿਹਾ ਹੈ ਸੋ ਉਸ਼ ਕੇ ਘਰ ਮੇਂ ਤੂੰ ਬੀਸ ਬਰਸ ਰਹੇਂਗੀ ਪਰ ਤੇਰਾ ਧਰਮ ਸਤ ਰਹੇਗਾ ਅਰ ਪਾਛੇ ਉਸਕੇ ਮਿਰਤ ਹੋਵੇਂਗੀ ਸੋ ਤਬ ਤੇਰੇ ਘਰ ਵਾਲੇ ਕਾ ਨਾਮ ਤੇਜਨਿਧਿ ਹੋਵੇਗਾ ਜਨਮ ਖਤ੍ਰੀ ਦੇ ਘਰ ਹੋਵੇਗਾ ਅਰ ਫੇਰ ਤੂੰ ਉਸਕੇ ਘਰ ਤੇ ਮਿਰਤ ਹੋਕਰ ਜੱਟ ਦੇ ਘਰ ਹੋਕਰ ਉਧਰੇਂਗੀ ਸੋ ਹੁਣ ਤੂੰ ਘੋਹੇ ਸਿਖ ਦੀ ਨੋਂਹ ਹੈ ਤੇ ਦਰਸੇ ਸੰਤ ਦੀ ਸਿਖਣੀ ਹੈਂ ਅਰ ਹੁਣ ਬੇੜਾ ਪਾਰ ਲੰਘਸੀ ਸੋ ਹੁਣ ਤੇਰਾ ਗੁਰੂ ਕੇ ਚਰਨਾਂ ਪਾਸ ਟਿਕਾਨਾ ਹੋਸੀ ਅਰ ਤੇਰੇ ਸੰਗ ਕਰਕੇ ਮਾਈਆਂ ਪੁਰਖ ਉਧਰਨਗੇ ਤੇ ਫੇਰ ਗੁਰੂ ਨਾਨਕ ਜੀ ਕਹਿਆ ਲਿਆਓ ਭਾਈ ਘੋਹਾ ਤੇਰਾ ਪ੍ਰਸਾਦਿ ਅਚਵੀਏ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਛੇ ਵੰਡੇ ਕਰ ਜੋ ਇਕ ਘੋਹੇ ਨੂੰ ਦੇਹ ਅਰ ਇਕ ਅੰਮ੍ਰਿਤੀਏ

ਨੂੰ ਇਕ ਬਾਟਾ ਦਰਸੇ ਨੂੰ ਅਰ ਇਕ ਕਰਮ ਦੇਵਾਂ ਨੂੰ ਇਕ ਤੂੰ ਲੈ ਅਰ ਇਕ ਸਾਡੇ ਹਥ ਲਿਆਇ ਕਰ ਦੇਹ ਅਰ ਕਹਯਾ ਕਿ ਭਲਾ ਸੁਖਦੇਵਾਂ ਨੇ ਅਸਾਡੇ ਵਾਸਤੇ ਉਤਮ ਪ੍ਰਸਾਦਿ ਆਂਦਾ ਹੈ ਤਾਂ ਗੁਰੂ ਨਾਨਕ ਨੇ ਪ੍ਰਸਾਦਿ ਮੂੰਹ ਪਾਯਾ ਤਾਂ ਫਿਰ ਸਭਨਾਂ ਨੇ ਮੂੰਹ ਪਾਇਆ ਅਤੇ ਫਿਰ ਗੁਰੂ ਜੀ ਮੂੰਹ ਪਾਇ ਕਰ ਘੋਹੇ ਨੂੰ ਅੰਮ੍ਰਿਤੀਏ ਨੂੰ ਚੌਹਾਂ ਨੂੰ ਪ੍ਰਸਾਦ ਦਿਤਾ ਤਾਂ ਭਾਈ ਘੋਹੇ ਨੇ ਉਹ ਮੂੰਹ ਪਾਇਆ ਸੋ ਪਾਉਣ ਨਾਲ ਹੀ ਕਪਾਟ ਖੁਲ੍ਹ ਗਏ ਅਰ ਦਿੱਬ ਦ੍ਰਿਸ਼ਟ ਹੋਇ ਗਈ ਅਰ ਸੁਧ ਰਿਦਾ ਹੋਇਆ ਅਰ ਬਾਣੀ ਉਚਾਰਨ ਲੱਗਾ ਤਾਂ ਦਰਸੇ ਅਤੇ ਅੰਮ੍ਰਿਤੀਏ ਨੂੰ ਭੀ ਸੀਤ ਪ੍ਰਸਾਦਿ ਦਿਤਾ ਤਾਂ ਫਿਰ ਤਿੰਨੇ ਇਕ ਰੂਪ ਹੋਇ ਗਏ ਤਾਂ ਭਾਈ ਘੋਹੇ ਸ਼ਬਦ ਉਚਾਰਨ ਕੀਤਾ ਗੁਰੂ ਨਾਨਕ ਜੀ ਅਗੇ ਮੱਥਾ ਟੇਕ ਕੇ।

ਧੰਨ ਧੰਨ ਗੁਰੂ ਨਾਨਕ ਜੀ ਜਿਨ ਪੂਰਨ ਕੀਆ ਉਪਦੇਸ਼॥ ਤਿਸਕੀ ਨਜਰ ਤੋ ਹਮ ਤਰੇ ਔਰ ਤਰੇ ਹੈਂ ਅਨੇਕ॥ ਭਈ ਕ੍ਰਿਪਾ ਨਿਰੰਜਨ ਕੀ ਜਬ ਹਮ ਤੁਮਾਰਾ ਦਰਸ਼ਨ ਕੀਨਾ॥ ਐਸਾ ਤੁਮਾਰਾ ਨਾਮ ਹੈ ਜੋ ਗਰੀਬ ਨਿਵਾਜ ਆਪ ਪ੍ਰਬੀਨਾ॥ ਤੁਮਰੇ ਦਰਸ਼ਨ ਤੇ ਹਮ ਭਏ ਸੁਹੇਲੇ॥ ਧੰਨ ਧੰਨ ਗੁਰੂ ਨਾਨਕ ਜੀ ਜਿਨ ਪੈਰ ਕੇ ਬੰਧਨ ਖੋਲੇ॥ ਤੁਮ ਕ੍ਰਿਪਾ ਕੀਤੀ ਤਬ ਤੁਮਾਰਾ ਹਮ ਦਰਸ਼ਨ ਪਾਇਆ॥ ਕੀਟ ਜੰਤ ਕ੍ਰਿਪਨ ਕੀ ਕਰੋ ਸਹਾਇਤਾ॥ ਦਿਸੰਤਰ ਹਮ ਫਿਰ ਬਹੁ ਥਾਕੇ॥ ਕਿਨਹੁ ਨ ਦਿਖਾਇਆ ਉਹ ਪ੍ਰੇਮ ਰਸ ਪਾਗੇ॥ ਗੁਰੂ ਪਰਮੇਸ਼ਰ ਗੁਰੂ ਨਾਨਕ ਤੂੰ ਗੁਰੁ ਸੂਰਾ ਤੂੰ ਪੂਰਾ॥ ਖੋਲ ਕਪਾਟ ਮੁਝ ਚੇਰੇ ਹੂਕੇ ਸਭ ਕਾਰਜ ਕੀਨਾ ਹੈ ਪੂਰਾ॥੧॥ ਤਾਂ ਫਿਰ ਸਭੇ ਚਾਰੋਂ ਨੇ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤਾਂ ਫਿਰ ਗੁਰੂ ਨਾਨਕ ਜੀ ਨੇ ਘੋਹੇ ਨੂੰ ਥਾਪੀ ਲਾਈ ਤਾਂ ਘੋਹਾ ਸ਼ਬਦ ਵਿਚ ਮਗਨ ਹੋਇਆ ਤਾਂ ਗੁਰੂ ਨਾਨਕ ਜੀ ਓਥੋਂ ਰਮਦੇ ਰਹੇ॥ ਬੋਲੋ ਜੀ ਵਾਹਿਗੁਰੂ॥੧੧੪॥

## ਉਪਰੰਤ ਸਾਖੀ ਸੰਤਾਂ ਨਾਲ ਹੋਈ

ਸ੍ਰੀ ਗੁਰੂ ਨਾਨਕ ਜੀ ਜਾਂਦੇ ੨ ਪੂਰਬ ਦੀ ਧਰਤੀ ਜਾਇ ਪ੍ਰਾਪਤ ਹੂਏ ਤਾਂ ਓਥੇ ਸ੍ਰੀ ਗੁਰੂ ਬਾਬੇ ਜੀ ਨੂੰ ਮਹਾਂ ਪੁਰਖ ਆਇ ਮਿਲੇ ਅਤੇ ਆਇ ਕਰ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਮੁਖੋਂ ਆਖਿਆ ਨੇ ਬਾਬਾ ਜੀ ਰਾਮ ਰਾਮ ਤਾਂ ਗੁਰੂ ਨਾਨਕ ਜੀ ਕਿਹਾ ਆਵੋ ਜੀ ਸੰਤਹੁ ਜੀ ਸਤਿਰਾਮ ਜੀ ਆਈਏ ਬੈਠੀਏ ਜੀ ਤਾਂ ਉਹਨਾਂ ਸੰਤਾਂ ਨੇ ਇਕ ਘੜੀ ਬੈਠ ਕਰ ਅਰਦਾਸ ਕੀਤੀ ਜੀ ਹਮ ਆਪਦੇ ਨਾਮ ਤੋਂ ਬਲਿਹਾਰੀ ਹਾਂ ਗਰੀਬ ਨਿਵਾਜ ਜੀ ਆਪਦਾ ਹੁਕਮ ਹੋਵੇ ਤਾਂ ਇਕ ਬੇਨਤੀ ਕਰੀਏ ਜੋ ਹਮਾਰੇ ਦਿਲ ਮੇਂ ਸੰਸਾ ਹੈ ਸੋ ਪੁਛੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਨਿਰਸੰਦੇਹ ਪੁਛੋ॥ ਤਬ ਸੰਤਾਂ ਨੇ ਕਿਹਾ ਹੇ ਦੀਨਾ ਬੰਧੂ ਜੀ, ਕਈ ਪੁੰਨ ਕਰਦੇ ਹਨ ਇਕ ਹੋਮ ਜਗ ਕਰਦੇ ਹਨ ਇਕ ਤੀਰਥ ਕਰਦੇ ਹੈਨ ਸੋ ਤਿਨ ਕਉ ਕਯਾ ਫਲ ਹੋਵੇਗਾ ਔਰ ਤਿਨਕੀ ਮੁਕਤਿ ਹੋਵੇਗੀ ਕਿ ਨਾ ਹੋਵੇਗੀ ਤਾਂ ਗੁਰੂ ਜੀ ਨੇ ਇਕ ਸ਼ਬਦ ਕਹਯਾ ਰਾਗ ਭੈਰਉ ਮਹਲਾ ੧॥ ਜਗ ਨਾ ਹੋਮ

ਪੁੰਨ ਤਪ ਦੇਹ ਦੁਖੀ ਨਿਤ ਦੂਖ ਸਹੈ ॥ ਰਾਮ ਰਾਮ ਬਿਨ ਮੁਕਤ ਨ ਪਾਵਸ ਮੁਕਤਿ ਨਾਮ ਗੁਰਮੁਖਿ ਲਹੈ ॥੧॥ ਰਾਮ ਨਾਮ ਬਿਨ ਬਿਰਥੇ ਜਗ ਜਨਮਾ ॥ ਬਿਖ ਖਾਵੈ ਬਿਖ ਬੋਲੀ ਬੋਲੈ ਬਿਨੁ ਨਾਵੈ ਨਿਹਫਲ ਮਰਿ ਭ੍ਰਮਨਾ ਹੈ ॥੧॥ ਰਹਾਉ ॥ ਪੁਸਤਕ ਪਾਠ ਬਿਆਕਰਣ ਬਖਾਣਹਿ ਸੰਧਿਆ ਕਰਮ ਤਿਕਾਲ ਕਰੈ ॥ ਬਿਨੁ ਗੁਰ ਸ਼ਬਦ ਮੁਕਤਿ ਕਹ ਪ੍ਰਾਣੀ ਰਾਮ ਨਾਮ ਬਿਨ ਉਰਝਿ ਮਰੈ ॥੨॥ ਡੰਡ ਕਮੰਡਲ ਸਿਖਾ ਸੂਤ ਧੋਤੀ ਕੀਨੀ ਤੀਰਥ ਗਵਨ ਅਤਿ ਭ੍ਰਮਤ ਕਰੈ ॥ ਰਾਮ ਨਾਮ ਬਿਨ ਸਾਂਤ ਨ ਆਵੈ ਜਪਿ ਹਰਿ ਹਰਿ ਨਾਮ ਸੁ ਪਾਰ ਪਰੈ ॥੩॥ ਜਟਾ ਮੁਕਟ ਤਨ ਭਸਮ ਲਗਾਈ ਬਸਤ੍ਰ ਛੋਡਿ ਤਨ ਨਗਨ ਭਇਆ ॥ ਰਾਮਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਧੈ ਭੇਖ ਭਇਆ ॥੪॥ ਜੇਤੇ ਜੀਅ ਜੰਤ ਜਲ ਥਲ ਮਹਿ ਜਤ੍ਰ ਕਤ੍ਰ ਤੂ ਸਰਬ ਜੀਆ ॥ ਗੁਰ ਪ੍ਰਸਾਦਿ ਰਾਖਿ ਲੇਹੁ ਜਨ ਕਉ ਹਰਿ ਗੁਰ ਨਾਨਕ ਝੋਲ ਪੀਆ ॥੫॥ ਤਿਸਕਾ ਪਰਮਾਰਥ ਗੁਰੂ ਜੀ ਕੈਂਹਦੇ ਹੈਨ ॥ ਹੇ ਭਾਈ ਸੰਤ ਪਰਮੇਸ਼ਰ ਦੇ ਪਿਆਰਿਓ ਸੁਣੋ ਭਾਵੇਂ ਕੋਈ ਜਗ ਕਰੇ ਭਾਵੇਂ ਤੀਰਥ ਕਰੇ ਭਾਵੇਂ ਜੋਗੀ ਹੋਵੇ ਸੰਨਿਆਸੀ ਹੋਵੇ ਭਾਵੇਂ ਬ੍ਰਹਮਚਾਰੀ ਹੋਵੇ ਭਾਵੇਂ ਨਾਂਗਾ ਹੋਵੇ ਸਿਰ ਬਿਚ ਕਰਵਤ ਧਰਾਵੇ ਭਾਵੇਂ ਸਗਰੀ ਧਰਤੀ ਭ੍ਰਮੇ ਭਾਵੇਂ ਪੂਜਾ ਪੁੰਨ ਸਗਰੇ ਕਰੇ ਅਰ ਬਹੁਤ ਤਪਸਿਆ ਕਰੇ ਅਰ ਦੇਵੀ ਕਉ ਸਾਧਨ ਕਰੇ ਤਾਂ ਭੀ ਰਾਮ ਸਿਮਰੇ ਬਿਨੁ ਮੁਕਤੀ ਨਹੀਂ ਹੁੰਦੀ ਅਤੇ ਮੁਕਤ ਤਾਂ ਹੋਵੇ ਜਾਂ ਸਤਿਗੁਰੂ ਨੂੰ ਮਿਲਕਰ ਸੁਧ ਆਤਮੇ ਰਾਮ ਨਾਮ ਸਿਮਰੇ ਤਾਂ ਇਸ ਕੀ ਮੁਕਤੀ ਹੋਵੇ ਤੇ ਜਨਮ ਇਸਦਾ ਸਵਰ ਜਾਵੇ ਨਹੀਂ ਤਾਂ ਇਸ ਪ੍ਰਾਣੀ ਕਾ ਜਨਮ ਬਿਅਰਥ ਜਾਂਦਾ ਹੈ ਇਹ ਮਨੁਖ ਸ੍ਰੀ ਪ੍ਰਮੇਸ਼ਰ ਕੇ ਨਾਮ ਤੋਂ ਬਿਨਾਂ ਬਿਖ ਹੀ ਖਾਂਦਾ ਹੈ ਤੇ ਬਿਖ ਹੀ ਬੋਲਦਾ ਹੈ ਇਸ ਬਿਖ ਖਾਨੇ ਦਾ ਔਰ ਬੋਲਨੇ ਦਾ ਕਿਆ ਫਲ ਹੁੰਦਾ ਹੈ ਇਹ ਬਾਰੰਬਾਰ ਜਨਮਤਾ ਅਰ ਮਰਤਾ ਹੈ ਫੇਰ ਅਨੇਕ ਜੂਨੀ ਵਿਖੇ ਭ੍ਰਮਤਾ ਫਿਰਤਾ ਹੈ ਤਾਂ ਫੇਰ ਉਨ੍ਹਾਂ ਮਹਾ ਪੁਰਖਾਂ ਨੇ ਕਿਹਾ ਹੇ ਗੁਰੂ ਜੀ ਇਕ ਪੁਸਤਕ ਪੜ੍ਹਦੇ ਹਨ ਇਕ ਤ੍ਰੈ ਵਖਤ ਸੰਧਿਆ ਤਰਪਨ ਕਰਦੇ ਹਨ ਉਨਕੀ ਮੁਕਤ ਹੋਵੇਗੀ ਕਿ ਨਾ ਹੋਵੇਗੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਭਾਈ ਨਿਰੰਕਾਰ ਦੇ ਪਿਆਰਿਓ ਜੋ ਚਾਰੋਂ ਵੇਦ ਪੜ੍ਹੇ ਅਰ ਭਾਵੇਂ ਤ੍ਰੈ ਵਖਤ ਸੰਧਿਆ ਤਰਪਨ ਕਰੇ ਭਾਵੇਂ ਆਠ ਪਹਿਰ ਅਠਾਰਾਂ ਪੁਰਾਨ ਪੜ੍ਹੇ ਤਾਂ ਭੀ ਮੁਕਤ ਨ ਹੋਵੇਗੀ ਹੇ ਭਾਈ ਮਹਾਂ ਪੁਰਖੋ ਮੁਕਤ ਤਦ ਹੋਵੇਗੀ ਜਾਂ ਸਤਿਗੁਰੂ ਨੂੰ ਮਿਲਕਰ ਸ੍ਰੀ ਨਿਰੰਕਾਰ ਦਾ ਨਾਮ ਜਪੇ ਤਾਂ ਮੁਕਤ ਪ੍ਰਾਪਤ ਹੋਵੇਗੀ ਤਾਂ ਫੇਰ ਸੰਤਾਂ ਕਿਹਾ ਇਕ ਗ੍ਰਿਹਸਤ ਛੋੜਕਰ ਅਤੀਤ ਹੋ ਜਾਂਦੇ ਹੈਨ ਉਨਕੀ ਮੁਕਤ ਹੋਵੇਗੀ ਕਿ ਨਹੀਂ ਤਾਂ ਗੁਰੂ ਜੀ ਕਿਹਾ ਭਾਈ ਸਿਖੋ ਰਾਮ ਕੇ ਲੋਕੋ ਭਾਵੇਂ ਡੰਡ ਕਮੰਡਲ ਹਾਥ ਮੇਂ ਲੈਕਰ ਸਿਖਾ ਸੁਤ ਗਰਤੀ ਕਰੇ ਭਾਵੇਂ ਤਿਲਕ ਬਨਾਵੇ ਭਾਵੇਂ ਘਰ ਛਡਕੇ ਤੀਰਥਾਂ ਪਰ ਜਾਇ ਬੈਠੇ ਯਾਤ੍ਰਾ ਕਰੇ ਭਾਵੇਂ ਸਾਰੀ ਧਰਤੀ ਕੀ ਪ੍ਰਦੱਖਣਾ ਕਰ ਆਵੇ ਤਾਂ ਭੀ ਮੁਕਤ ਨਹੀਂ ਪਾਂਵਦਾ ਸੁਣੋ ਭਾਈ ਰਾਮ ਕੇ ਲੋਕੋ ਮੁਕਤ ਤਉ ਹੋਵੇਗੀ ਜਾਂ ਸੁਧ ਆਤਮਾ ਪ੍ਰਮੇਸ਼ਰ ਕਾ ਭਜਨ ਕਰੇਗਾ ਤਾਂ ਫੇਰ ਉਨ੍ਹਾਂ ਸੰਤਾਂ ਕਿਹਾ ਹੇ ਗੁਰੂ ਜੀ ਇਕ ਜਟਾਧਾਰ ਫਿਰਦੇ ਹਨ ਇਕ

ਭਬੂਤ ਲਾਇ ਫਿਰਦੇ ਹਨ ਇਕ ਬਸਤ੍ਰ ਰੰਗੇ ਫਿਰਦੇ ਹਨ ਉਨਕੀ ਮੁਕਤ ਹੋਵੇਗੀ ਕਿ ਨਹੀਂ ਹੋਵੇਗੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਭਾਈ ਭਸਮ ਲਗਾਇ ਫਿਰ ਭਾਵੇਂ ਕੋਈ ਨਗਰ ਫਿਰ ਭਾਵੇਂ ਕਪੜੇ ਰੰਗੇ ਫਿਰੇ ਇਨੀਂ ਬਾਤੀਂ ਮੁਕਤ ਨਹੀਂ ਹੋਤੀ ਅਤੇ ਸੰਤ ਜੇਕਰ ਕੋਈ ਕਹੇ ਕਿ ਮੈਂ ਬਸਤ੍ਰਾਂ ਦਾ ਤਿਆਗ ਕਰਕੇ ਨਗਨ ਬੈਠ ਰਹਾਂ ਤੇ ਮੁਕਤ ਕਉ ਪ੍ਰਾਪਤ ਹੋਵਾਂ ਤਾਂ ਭੀ ਸੰਤ ਜੀ ਇਹ ਪ੍ਰਾਨੀ ਮੁਕਤ ਨ ਪਾਵੇਗਾ ਅਤੇ ਮਹਾਂ ਪੁਰਸ਼ੋ ਮੁਕਤ ਤਾਂ ਹੋਵੇ ਜਾਂ ਇਹ ਪ੍ਰਾਣੀ ਅੰਦਰੋਂ ਹਉਮੈ ਨੂੰ ਗਵਾਵੇ ਅਤੇ ਵਾਹਿਗੁਰੂ ਵਾਹਿਗੁਰੂ ਜਪੇ ਤਾਂ ਇਸਕੀ ਪਰਮਗਤੀ ਹੋਵੇਗੀ ਤਾਂ ਫੇਰ ਮਹਾਂ ਪੁਰਖਾਂ ਕਿਹਾ ਗੁਰੂ ਜੀ ਜੇਹੜੇ ਜੀਵ ਜਲ ਥਲ ਵਿਚ ਰਹਿਣ ਉਨ੍ਹਾਂ ਦੀ ਮੁਕਤ ਕਉਨ ਕਰਦਾ ਹੈ ਜੀ ਤਾਂ ਫੇਰ ਗੁਰੂ ਜੀ ਕਿਹਾ ਭਾਈ ਜੀ ਜੇਹੜੇ ਜੀਵ ਜਲਥਲ ਵਿਚ ਰਹਿਣ ਵਾਲੇ ਹਨ ਉਨ੍ਹਾਂ ਦੇ ਨਾਲ ਭੀ ਤੋ ਪ੍ਰਮੇਸ਼ਰ ਜੀ ਹੈਂ ਜੋ ਉਨ੍ਹਾਂ ਜੀਆਂ ਦੀ ਪ੍ਰਤਪਾਲਾ ਕਰਦੇ ਹਨ ਪਰ ਮੁਕਤ ਉਨਕੀ ਬਿਨਾਂ ਗੁਰੂ ਤੋਂ ਨਹੀਂ ਜਦ ਓਹ ਸੁਧ ਆਤਮਾ ਕਰਕੇ ਰਾਮਨਾਮ ਦਾ ਸਿਮਰਨ ਕਰਦੇ ਹਨ ਤਾਂ ਮੁਕਤ ਕਉ ਪ੍ਰਾਪਤ ਹੋਤੇ ਹੈਨ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਭਾਈ ਪਰਮੇਸ਼ਰ ਦੇ ਪਿਆਰਿਓ ਅਸਾਡੇ ਮਤ ਵਿਚ ਤਾਂ ਇਸ ਤਰ੍ਹਾਂ ਕਿਹਾ ਹੈ ਆਗੇ ਸੰਤ ਜਨਹੁ ਈਸ਼੍ਵਰ ਕੀ ਗਤੀ ਈਸ਼੍ਵਰ ਜਾਣੇ ਉਸਕਾ ਅੰਤ ਨਹੀਂ ਪਾਇਆ ਜਾਂਦਾ ਓਹ ਪਰਮੇਸ਼ਰ ਬਿਅੰਤ ਹੈ ਅਰ ਸਰਬ ਸਮਰਥ ਹੈ ਜਿਉਂ ਚਾਹੁੰਦਾ ਹੈ ਤਿਵੇਂ ਹੀ ਕਰਦਾ ਹੈ ਤਾਂ ਇਹ ਬਚਨ ਸੁਣ ਕਰ ਉਹ ਮਹਾਂ ਪੁਰਖ ਸ੍ਰੀ ਗੁਰੂ ਨਾਨਕ ਜੀ ਦੇ ਚਰਨੀਂ ਲਗੇ ਤੇ ਕਹਿਣ ਲਗੇ ਹੇ ਗਰੀਬ ਨਿਵਾਜ ਜੀ ਤੂੰ ਪ੍ਰਮੇਸ਼ਰ ਹੈਂ ਅਤੇ ਅਸੀਂ ਆਪਦੀ ਸ਼ਰਨ ਪਏ ਹਾਂ ਜੀ ਹਮ ਕਉ ਜਨਮ ਮਰਨ ਦੇ ਦੁਖਾਂ ਪਾਸੋਂ ਬਚਾਵੋ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਸੁਣਹੁ ਸੰਤ ਜੀ ਤੁਸੀਂ ਸੁਧ ਮਨ ਕਰ ਕੇ ਸ੍ਰੀ ਨਿਰੰਕਾਰ ਦਾ ਨਾਮ ਜਪੋ ਜੀ ਤਾਂ ਕਰਤਾਰ ਤੁਸਾਡਾ ਭਲਾ ਕਰੇਗਾ। ਇਹ ਗਲ ਸੁਣ ਕਰ ਉਹ ਸੰਤ ਗੁਰੂ ਜੀ ਕੇ ਸਿਖ ਹੋਏ ਲਗੇ ਗੁਰੂ ਗੁਰੂ ਜਪਣ ਤਾਂ ਉਨ ਕਉ ਉਪਦੇਸ਼ ਦੇਕਰ ਗੁਰੂ ਜੀ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੧੧੫॥

## ਸਾਖੀ ਅਰਬ ਦੇਸ ਦੇ ਬਾਦਸ਼ਾਹ ਨਾਲ ਹੋਈ

ਇਕ ਸਮੇਂ ਮਰਦਾਨੇ ਗੁਰੂ ਜੀ ਅਗੇ ਮੱਥਾ ਟੇਕਿਆ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਅਰਬ ਦੇਸ ਕੈਸਾ ਹੈ ਜੀ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਤੂੰ ਦੇਖਣਾ ਹੈ ਤਾਂ ਤੈਨੂੰ ਦਿਖਾਇ ਲਿਆਈਏਂਗੇ ਤਾਂ ਫੇਰ ਗੁਰੂ ਅੰਗਦ ਜੀ ਸ੍ਰੀ ਗੁਰੂ ਜੀ ਨੇ ਮੇਰੇ ਤਾਂਈ ਆਖਿਆ ਕਿਉਂ ਬਾਲਾ ਮਰਦਾਨਾ ਕੀ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਜੋ ਤੁਸਾਡੀ ਰਜਾ ਤਾਂ ਗੁਰੂ ਨਾਨਕ ਜੀ ਓਥੋਂ ਜਾਂਦੇ ਅਰਬ ਦੇਸ ਵਿਚ ਜਾਇ ਪ੍ਰਾਪਤ ਹੋਏ ਅਗੇ ਉਸੀ ਦੇਸ ਦਾ ਬਾਦਸ਼ਾਹ ਲਾਜ ਵਰਦ ਨਾਮ ਕਰਕੇ ਆਖੀਦਾ ਸੀ ਅਤੇ ਬਹੁਤ ਜੁਲਮ ਕਰਦਾ ਸੀ ਪਰਜਾ ਦੇ ਲੋਕ ਵਡੇ ਦੁਖੀ ਹੈਸਨ ਅਤੇ ਜੇ ਕੋਈ ਹਿੰਦੁਸਤਾਨ ਦਾ ਉਸ ਮੁਲਕ ਵਿਚ ਜਾਂਦਾ ਸੀ ਤਿਸਨੂੰ ਗਰਦਨ ਮਰਵਾਉਂਦਾ

ਸੀ ਇਹ ਧੁੰਮ ਉਸ ਮੁਲਕ ਵਿਚ ਪੈ ਰਹੀ ਸੀ ਜਦ ਲੋਕ ਬਹੁਤ ਦੁਖੀ ਹੋਏ ਤਾਂ ਸਚੇ ਪ੍ਰਮੇਸ਼ਰ ਅਗੇ ਉਨ੍ਹਾਂ ਪ੍ਰਾਰਥਨਾ ਕੀਤੀ ਤੇ ਉਨ੍ਹਾਂ ਦੀ ਬੇਨਤੀ ਸਚੇ ਦਰ ਕਬੂਲ ਹੋਈ ਤਾਂ ਉਸ ਵਾਹਿਗੁਰੂ ਦੀ ਦਰਗਾਹੋਂ ਸ੍ਰੀ ਬਾਬੇ ਨਾਨਕ ਜੀ ਪ੍ਰਤੀ ਅਕਾਸ਼ ਬਾਣੀ ਹੋਈ ਹੇ ਨਾਨਕ ਤੇਰੇ ਉਪਰ ਮੈਂ ਬਹੁਤ ਪ੍ਰਸੰਨ ਹਾਂ ਅਤੇ ਇਕ ਖਿਲਤ ਤੇਰੇ ਤਾਈਂ ਮਿਲਦੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਨਿਰੰਕਾਰ ਜੀ ਜੋ ਆਪ ਦੀ ਰਜਾਇ ਤਾਂ ਸ੍ਰੀ ਮਹਾਰਾਜ ਜੀ ਅੰਤਰ ਧਿਆਨ ਹੋਇਕੇ ਸ੍ਰੀ ਠਾਕੁਰ ਜੀ ਪਾਸ ਅਰਦਾਸ ਕੀਤੀ ਤਾਂ ਇਕ ਖਿਲਤਾ ਹੱਥ ਲਗਾ ਤਾਂ ਉਸ ਖਿਲਤੇ ਉਪਰ ਕੁਦਰਤ ਦੇ ਅੱਖਰ ਲਿਖੇ ਹੈਨ ਅਰਬੀ ਤੁਰਕੀ ਫਾਰਸੀ ਹਿੰਦਵੀ ਸੰਸਕ੍ਰਿਤ ਏਹ ਪੰਜ ਤਰ੍ਹਾਂ ਦੇ ਅੱਖਰ ਲਿਖੇ ਹੋਏ ਹੈਨ ਤਾਂ ਗੁਰੂ ਜੀ ਓਹ ਖਿਲਤਾ ਪੈਹਨਕਰ ਉਸ ਸ਼ਹਿਰ ਦੇ ਦਰਵਾਜੇ ਦੇ ਬਾਹਰ ਜਾਇ ਬੈਠੇ ਜਾਂ ਸਤ ਦਿਨ ਗੁਜ਼ਰ ਗਏ ਤਾਂ ਲੋਕਾਂ ਆਖਯਾ ਦੇਖੋ ਭਾਈ ਇਹ ਕੈਸਾ ਦਰਵੇਸ਼ ਹੈ ਜੋ ਜਿਸਦੇ ਉਪਰ ਕੁਦਰਤੀ ਅਖਰ ਲਿਖੇ ਹੋਏ ਹੈਨ ਜਾਂ ਉਨ੍ਹਾਂ ਲੋਕਾਂ ਹਛੀ ਤਰ੍ਹਾਂ ਦੇਖਿਆ ਤਾਂ ਬਾਦਸ਼ਾਹ ਨੂੰ ਜਾਇ ਕਰ ਖਬਰ ਦਿਤੀ ਹੇ ਬਾਦਸ਼ਾਹ ਹਮਾਰੇ ਸ਼ਹਿਰ ਦੇ ਬਾਹਰ ਇਕ ਦਰਵੇਸ਼ ਆਇ ਬੈਠਾ ਹੈ ਉਸ ਦੇ ਗਲ ਵਿਚ ਇਕ ਖਿਲਤਾ ਪਿਆ ਹੈ ਉਸ ਉਪਰ ਤ੍ਰੀਹ ਸਪਾਰੇ ਕੁਰਾਨ ਦੇ ਲਿਖੇ ਹੋਏ ਹੈਨ ਤਾਂ ਬਾਦਸ਼ਾਹ ਨੇ ਵਜੀਰ ਨੂੰ ਆਖਿਆ ਜਾਹ ਵਜੀਰ ਉਸ ਦਰਵੇਸ਼ ਦੇ ਗਲੋਂ ਖਿਲਤਾ ਉਤਾਰ ਲਿਆ ਤਾਂ ਵਜੀਰ ਨੇ ਜਾਇ ਕਰ ਆਖਿਆ ਹੇ ਦਰਵੇਸ਼ ਏਹ ਖਿਲਤਾ ਗਲੋਂ ਉਤਾਰ ਦੇ ਬਾਦਸ਼ਾਹ ਮੰਗਦਾ ਹੈ ਬਾਦਸ਼ਾਹ ਦਾ ਹੁਕਮ ਨਹੀਂ ਮੋੜਨਾ ਨਹੀਂ ਤਾਂ ਆਪ ਕਉ ਦੁਖ ਦੇਵੇਗਾ ਤਾਂ ਏਹ ਬਾਤ ਸੁਣ ਕਰ ਸ੍ਰੀ ਬਾਬੇ ਜੀ ਏਹ ਬਚਨ ਕੀਤਾ ਜਿੰਨੇ ਵਜੀਰ ਨਾਲ ਨਫਰ ਸਨ ਸਭ ਸ੍ਰੀ ਬਾਬੇ ਜੀ ਵਲ ਦੌੜੇ ਪਰ ਓਹ ਕੁਦਰਤ ਦਾ ਖਿਲਤਾ ਫੇਰ ਕੁਦਰਤ ਦਾ ਕਪੜਾ ਤੇ ਕੁਦਰਤ ਨਾਲ ਸ੍ਰੀ ਗੁਰੂ ਜੀ ਦੇ ਗਲ ਪਾਇਆ ਹੈ ਨਿਰੰਕਾਰ ਦੀ ਆਗਿਆ ਨਾਲ ਉਹ ਖਿਲਤਾ ਕਿਸ ਤਰ੍ਹਾਂ ਇਨਾਂ ਜੀਵਾਂ ਝੂਠਿਆਂ ਪਾਸੋਂ ਉਤਰੇ ਬਤੇਰਾ ਜਤਨ ਕਰ ਰਹੇ ਨਾ ਖਿਚਿਆਂ ਲਹਿੰਦਾ ਹੈ ਨਾ ਫਾੜਿਆਂ ਈ ਲਹਿੰਦਾ ਹੈ ਤਾਂ ਸਭ ਲੋਕ ਅਸਚਰਜ ਹੋਇ ਗਏ ਬਾਦਸ਼ਾਹ ਦੇ ਪਾਸ ਸੁਨੇਹਾ ਭੇਜਿਆ ਕਿ ਹੇ ਬਾਦਸ਼ਾਹ ਜੀ ਉਸ ਫਕੀਰ ਦੇ ਗਲੋਂ ਖਿਲਤਾ ਨਹੀਂ ਉਤਰਦਾ ਤਾਂ ਬਾਦਸ਼ਾਹ ਨੇ ਸੁਣ ਕਰ ਬੜਾ ਕ੍ਰੋਧ ਕਰਕੇ ਆਖਿਆ ਅਰੇ ਤੁਮ ਹਿੰਦੂ ਫਕੀਰ ਕੋ ਦਰਯਾਉ ਮੇਂ ਡੋਬ ਦੇਹੁ ਤਾਂ ਫੇਰ ਹੁਕਮ ਵਜੀਰ ਨੂੰ ਆਯਾ ਤਾਂ ਵਜੀਰ ਨਫਰਾਂ ਤਾਈਂ ਕਹਿਆ ਏਸ ਫਕੀਰ ਨੂੰ ਦਰਿਆਉ ਮੇ ਡੋਬ ਦੇਹੁ ਤਾਂ ਉਹਨਾਂ ਲੋਕਾਂ ਨੇ ਸ੍ਰੀ ਗੁਰੂ ਜੀ ਕਉ ਦਰਿਆਉ ਮੇਂ ਡੋਬ ਦੀਆ ਅਤੇ ਹੋਰ ਸਭੀ ਲੋਕ ਤਮਾਸ਼ਾ ਦੇਖਤੇ ਤਾਂ ਸ੍ਰੀ ਬਾਬੇ ਜੀ ਦੇ ਗਲ ਦਾ ਖਿਲਤਾ ਭਿੱਜਾ ਭੀ ਨਹੀਂ ਤੋ ਮਹਾਰਾਜ ਕੋ ਜਲ ਨੇ ਸਪਰਸ਼ ਭੀ ਨਹੀਂ ਕੀਆ ਔਰ ਬਰਨ ਦੇਵਤਾ ਨੇ ਗੁਰੂ ਜੀ ਕਉ ਦੋਹਾਂ ਹੱਥਾਂ ਉਪਰ ਉਠਾਇ ਲੀਆ ਅਤੇ ਗੁਰੂ ਜੀ ਨੂੰ ਚਰਨ ਬੰਦਨਾ ਕੀਤਾ ਅਤੇ ਕਿਨਾਰੇ ਉਪਰ ਬੈਠਾਇ ਦਿੱਤਾ ਤਾਂ ਉਹ ਲੋਕ ਦੇਖਕਰ ਸ੍ਰੀ ਬਾਬੇ ਜੀ ਕਉ ਅਚਰਜ ਹੋਇ ਗਏ ਤਾਂ ਬਾਦਸ਼ਾਹ ਨੂੰ ਖਬਰ ਗਈ ਕਿ ਦਰਵੇਸ਼ ਤਾਂ ਦਰਿਆਉ

ਵਿਚ ਡੁਬਦਾ ਨਹੀਂ ਤਾਂ ਬਾਦਸ਼ਾਹ ਨੇ ਕ੍ਰੋਧ ਕਰਕੇ ਕਹਿਆ ਇਸ ਫਕੀਰ ਕਉ ਅਗਨਿ ਮੇਂ ਜਲਾਇ ਦੇਵੋ ਤਾ ਵਜੀਰ ਨੇ ਬੜੇ ਬੜੇ ਲੱਕੜੇ ਇਕੱਠੇ ਕਰਕੇ ਸ੍ਰੀ ਗੁਰੂ ਜੀ ਦੇ ਦੁਆਲੇ ਜੋੜ ਦਿਤੇ ਅੱਗ ਲਗਾਇ ਦਿਤੀ ਤਾਂ ਬੈਸੰਤਰ ਦੇਵਤਾ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਨਮਸਕਾਰ ਆਇ ਕੀਤੀ ਅਤੇ ਕਹਿਓਸੁ ਮਹਾਰਾਜ ਮੈਂ ਆਪਦਾ ਦਾਸ ਹਾਂ ਜੀ ਕੁਛ ਹੁਕਮ ਕਰੋ ਤੇ ਬਾਬੇ ਕੇ ਸਰੀਰ ਕਾ ਇਕ ਭੀ ਲੂੰ ਨਹੀਂ ਸੜਿਆ ਲੋਕ ਦੇਖ ਕਰ ਹੈਰਾਨ ਹੋਇ ਗਏ ਏਹ ਖਬਰ ਬਾਦਸ਼ਾਹ ਨੇ ਭੀ ਸੁਣੀ ਤਾਂ ਲਗਾ ਕਹਿਣ ਕਿ ਇਹ ਫਕੀਰ ਕੋਈ ਚੇਟਕੀ ਹੈ ਪਰ ਇਸ ਨੂੰ ਕਿਸੇ ਵਡੇ ਅਸਥਾਨ ਉਤੋਂ ਡੇਗ ਦੇਵੋ ਤਾਂ ਫੇਰ ਵਜੀਰ ਨੇ ਸ੍ਰੀ ਗੁਰੂ ਜੀ ਕਉ ਬੜੇ ਉਚੇ ਪਰਬਤ ਉਤੋਂ ਡੇਗ ਦਿਤਾ ਜਦ ਸ੍ਰੀ ਗੁਰੂ ਜੀ ਡਿਗੇ ਤਾਂ ਪਾਉਣ ਦੇਵਤਾ ਨੇ ਸ੍ਰੀ ਬਾਬੇ ਜੀ ਕਉ ਆਪਣੇ ਹਥਾਂ ਉਪਰ ਬਬਾਣ ਵਿਚ ਬੈਠਾਇ ਕਰ ਜਮੀਨ ਉਪਰ ਲਿਆਇ ਕਰ ਬੈਠਾਇ ਦਿਤਾ ਅਰ ਉਥੇ ਬੜੀ ਸੁੰਦਰ ਫੁਲੋਂ ਕੀ ਸੇਜਾ ਪਰ ਆਇ ਬੈਠਾਇਆ ਤਾਂ ਉਸ ਮੁਲਕ ਦੇ ਸਭ ਲੋਕ ਖੜੇ ਸਨ ਦੇਖ ਕਰ ਭੈਭੀਤ ਹੋ ਗਏ ਤਾਂ ਵਜ਼ੀਰ ਨੇ ਪਾਤਸ਼ਾਹ ਕੋ ਜਾਇ ਕਰ ਕਹਿਆ ਜੀ ਉਹ ਤਾਂ ਫਕੀਰ ਅਜੇ ਭੀ ਜਿੰਦਾ ਹੈ ਤਾਂ ਪਾਤਸ਼ਾਹ ਨੇ ਕਹਿਆ ਹੇ ਵਜ਼ੀਰ ਏਹ ਤਾਂ ਫਕੀਰ ਕੋਈ ਚੇਟਕੀ ਹੈ ਪਰ ਤੁਸੀਂ ਬੜਾ ਡੂੰਘਾ ਖਤਾ ਕੱਢ ਕਰ ਉਸ ਵਿਚ ਇਸਨੂੰ ਪਾਇ ਕਰ ਉਤੋਂ ਪੱਥਰਾਂ ਸੇ ਸੰਗ ਸਾਫ ਕਰੋ ਤਾਂ ਵਜ਼ੀਰ ਨੇ ਇਕ ਬਡਾ ਖਤਾ ਕੱਢਵਾਇ ਕਰ ਉਸ ਵਿਚ ਸ੍ਰੀ ਗੁਰੂ ਜੀ ਕਉ ਪਾਇ ਕਰ ਉਪਰ ਪੱਥਰਾਂ ਦੀ ਮਾਰ ਕੀਤੀ ਤਾਂ ਗੁਰੂ ਜੀ ਨੂੰ ਹਜਾਰਾਂ ਮਣਾਂ ਦੇ ਪੱਥਰਾਂ ਨਾਲ ਦਬਾਇਕੇ ਸਭ ਆਪੋ ਆਪਣੇ ਘਰ ਕਉ ਚਲੇ ਗਏ ਤਾਂ ਫੇਰ ਜੋ ਲੋਕ ਉਨ੍ਹਾਂ ਨੂੰ ਪੁਛਿਆ ਭਾਈ ਕੀਕਰ ਹੋਈ ਤਾਂ ਉਨ੍ਹਾਂ ਕਿਹਾ ਭਾਈ ਹੁਣ ਤਾਂ ਉਸ ਦਰਵੇਸ਼ ਦਾ ਲੂੰ ਬੀ ਨਹੀਂ ਬਚਣਾ ਪਰ ਜਿਸਦੇ ਹੁਕਮ 'ਚ ਖੰਡ ਬ੍ਰਹਮੰਡ ਹੈ ਉਸਨੂੰ ਕੌਣ ਮਾਰਨ ਵਾਲਾ ਜੰਮਿਆ ਹੈ ਜਾਂ ਸਵੇਰ ਹੋਈ ਤੇ ਲੋਕ ਬਾਹਰ ਨਿਕਲੇ ਤਾਂ ਕਿਆ ਦੇਖਨ ਜੋ ਸ੍ਰੀ ਬਾਬਾ ਜੀ ਓਥੇ ਬੈਠੇ ਹੈਨ ਨਿਜ ਸਰੂਪ ਵਿਖੇ ਲੀਨ ਹੈਨ ਤਾਂ ਉਨ੍ਹਾਂ ਲੋਕਾਂ ਪਾਤਸ਼ਾਹ ਨੂੰ ਜਾਇ ਖਬਰ ਦਿਤੀ ਕਿ ਹੇ ਪਾਤਸ਼ਾਹ ਓਹ ਦਰਵੇਸ਼ ਬਾਹਰ ਹੈ ਉਸਦਾ ਤਾਂ ਇਕ ਲੂੰ ਭੀ ਨਹੀਂ ਵਿਗੜੀਆ ਤਾਂ ਪਾਤਸ਼ਾਹ ਕਿਹਾ ਕਿ ਮੇਰੇ ਰੂਬਰੂ ਗਰਦਨ ਮਾਰੋ ਵਜੀਰ ਤਾਂ ਸ੍ਰੀ ਬਾਬੇ ਜੀ ਕੋ ਪਾਤਸ਼ਾਹ ਕੇ ਸਾਹਮਣੇ ਲਜਾ ਕਰ ਕਈ ਸ਼ਸਤ੍ਰ ਮਾਰੇ ਪਰ ਸ੍ਰੀ ਬਾਬਾ ਜੀ ਕਉ ਕਾਈ ਨਾ ਲਗੇ ਤਾਂ ਫੇਰ ਪਾਤਸ਼ਾਹ ਬੜਾ ਗੁਸੇ ਹੋਯਾ ਤੇ ਕਹਿਓਸੁ ਇਸ ਦਰਵੇਸ਼ ਕਉ ਫਾਂਸੀ ਦਿਓ ਤਾਂ ਵਜੀਰ ਸ੍ਰੀ ਗੁਰੂ ਜੀ ਕਉ ਸੂਲੀ ਕੇ ਪਾਸ ਲੈ ਗਏ ਜਾਂ ਸੂਲੀ ਦੇ ਨਜਦੀਕ ਗਏ ਤਾਂ ਸੂਲੀ ਹਰੀ ਹੋ ਗਈ ਤਾਂ ਸਭ ਵਜੀਰ ਔਰ ਮੰਤਰੀਆਂ ਮਿਲ ਕਰ ਕਹਾ ਹੇ ਖੁਦਾਇ ਏਹ ਕਿਆ ਅਸਰਾਰ ਹੈ ਬੜਾ ਅਸਚਰਜ ਹੈ ਇਸ ਦਰਵੇਸ਼ ਨੂੰ ਬਹੁਤ ਸਜਾਇ ਮਿਲੀ ਹੈ ਇਸਦਾ ਰੋਮ ਨਹੀਂ ਵਿਗੜਿਆ ਤਾਂ ਏਹ ਖਬਰ ਬਾਦਸ਼ਾਹ ਕੋ ਪਹੁੰਚੀ ਲੋਕਾਂ ਆਖਿਆ ਅਸੀਂ ਬਹੁਤੇਰਾ ਯਤਨ ਕਰ ਰਹੇ ਹਾਂ ਓਹੁ ਫਕੀਰ ਨਾ ਮਰਦਾ ਹੈ ਤੇ ਨਾ ਓਹਦੇ ਗਲੋਂ ਖਿਲਤਾ ਹੀ ਉਤਰਦਾ ਹੈ ਅਤੇ ਓਸ ਵਕਤ ਪਾਤਸ਼ਾਹ ਦੇ

ਪਾਸ ਬੜੇ ੨ ਦਾਨਾਇ ਬੈਠੇ ਸਨ ਤਾਂ ਓਨਾਂ ਕਿਹਾ ਕਿ ਬਾਦਸ਼ਾਹ ਸਲਾਮਤ ਏਹ ਕੋਈ ਖੁਦਾਇ ਹੈ ਮਨੁਖ ਨਹੀਂ ਭੰਨਣ ਘੜਨ ਸਮਰਥ ਹੈ ਜਿਸਦਾ ਫੁਰਮਾਨ ਪੌਣ ਪਾਣੀ ਅਗਨੀ ਭੀ ਮਾਨਤੇ ਹੈਂ ਏਹ ਮਨੁਖੋਂ ਕੇ ਕਰਤਬ ਨਹੀਂ ਇਧਰ ਤੇ ਏਹ ਹੂਆ ਅਤੇ ਉਧਰ ਭਾਈ ਬਾਲੇ ਤੇ ਮਰਦਾਨੇ ਨੇ ਗੁਰੂ ਜੀ ਅਗੇ ਅਰਦਾਸ ਕ੍ਰੀਤੀ ਜੀ ਸਚੇ ਪਾਤਸ਼ਾਹ ਜੀ ਇਸ ਪਾਤਸ਼ਾਹ ਨੇ ਬੜੀ ਬਿਅਦਬੀ ਕੀਤੀ ਹੈ ਇਸ ਕੋ ਸਜਾਇ ਦੇਣੀ ਚਾਹੀਦੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਭਾਈ ਬਾਲਾ ਤੇ ਮਰਦਾਨਾ ਜੋ ਕੰਮ ਹੋ ਰਹਿਆ ਹੈ ਸੋ ਕਰਤਾਰ ਦੇ ਹੁਕਮ ਵਿਚ ਹੀ ਹੋਂਦਾ ਹੈ ਜਿਉਂ ਉਸਨੂੰ ਭਾਂਵਦਾ ਹੈ ਸੋਈ ਭਲੀ ਬਾਤ ਹੈ। ਕਰੇ ਸੋ ਚੰਗੀ ਮਾਨ ਦੂਜੀ ਗਣਤ ਲਾਹ॥ ਸੋ ਭਾਈ ਸਾਨੂੰ ਕਰਤਾਰ ਦਾ ਹੁਕਮ ਹੈ ਜੋ ਇਨ੍ਹਾਂ ਨੂੰ ਭਲੇ ਮਾਰ ਗਲਾਉਣਾ ਜਿਸ ਤਰ੍ਹਾਂ ਇਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਨੇ ਪਾਇਆ ਹੈ ਤਿਸੀ ਸੁਭਾਵ ਪਰ ਇਹ ਚਲਦੇ ਹੈਨ ਹੁਣ ਮਰਦਾਨਾ ਜਿਸਦੀ ਤਰਫ ਪਰਮੇਸ਼ਰ ਆਪ ਹੁੰਦਾ ਹੈ ਤਿਸ ਦਾ ਵਾਲ ਵਿੰਗਾ ਕੋਈ ਨਹੀਂ ਕਰ ਸਕਦਾ ਹੈ ਅਤੇ ਅਸੀਂ ਤਾਂ ਹਾਂ ਹੀ ਕਰਤਾਰ ਦੇ ਜਿਸ ਦਾ ਪ੍ਰਮੇਸ਼ਰ ਰਾਖਾ ਹੋਂਦਾ ਹੈ ਓਸ ਦੇ ਸਭ ਸ੍ਰਿਸ਼ਟੀ ਤਾਬਿਆ ਹੋਂਦੀ ਹੈ ਸੁਣ ਮਰਦਾਨਾ ਜਿਨ੍ਹਾਂ ਨੇ ਉਸ ਨਿਰੰਕਾਰ ਨੂੰ ਸਰਬ ਵਿਆਪੀ ਜਾਨਿਆਂ ਓਹ ਕਿਸੇ ਦਾ ਬੁਰਾ ਨਹੀਂ ਚਿਤਵਦੇ ਏਹ ਜੋ ਕੁਛ ਜੋਰ ਜੁਲਮੀ ਕਰ ਰਹੇ ਹਨ ਸੋ ਸਭ ਹੁਕਮ ਕਰਤਾਰ ਵਿਚ ਹੀ ਹੋ ਰਹਿਆ ਹੈ ਅਤੇ ਸਾਡੇ ਸਰੀਰ ਵਾਸਤੇ ਜੋ ਕਸ਼ਟ ਲਿਖੇ ਹਨ ਸੋ ਅਵੱਸ਼ ਅਸਾਂ ਭੁਗਤਨੇ ਹਨ ਕਰਤਾਰ ਇਨ੍ਹਾਂ ਦੇ ਕਰਮਾਂ ਦਾ ਏਨਾਂ ਨੂੰ ਆਪ ਹੀ ਫਲ ਦੇਵੇਗਾ ਸਾਨੂੰ ਕਿਸੇ ਨਾਲ ਵੈਰ ਕਰਨ ਦੀ ਕੋਈ ਲੋੜ ਨਹੀਂ ਸਾਡਾ ਤਾਂ ਏਹ ਨਿਸਚਾ ਹੈ ਕਿ ਜੋ ਨਿਰਵੈਰਾਂ ਨਾਲ ਵੈਰ ਕਰਦਾ ਹੈ ਓਹ ਸਾਰੇ ਜਗਤ ਦਾ ਪਾਪ ਆਪਣੇ ਸਿਰ ਲੈਂਦਾ ਹੈ ਤਾਂ ਤੇ ਹੇ ਭਾਈ ਮਰਦਾਨਾ ਤੂੰ ਅਨੰਦ ਰਹੁ ਅਤੇ ਦੇਖਦਾ ਜਾਹ ਜੋ ਕਰਤਾਰ ਕੀ ਕੁਝ ਕਰਦਾ ਹੈ ਇਤਨਾ ਕੈਂਹਦੇ ਸਨ ਤਾਂ ਉਥੋਂ ਦਾ ਬਾਦਸ਼ਾਹ ਜਿਸਦਾ ਨਾਮ ਲਾਜਵਰਦ ਸੀ ਆਪਨੀ ਸਭਾ ਦੇ ਲੋਕਾਂ ਸੰਜੁਗਤ ਸ੍ਰੀ ਗੁਰੂ ਜੀ ਦੇ ਚਰਨੀਂ ਆਇ ਪਿਆ ਅਤੇ ਹਥ ਜੋੜਕੇ ਅਰਜ਼ ਕੀਤੀ ਕਿ ਹੇ ਦਰਵੇਸ਼ ਜੀ ਮੇਰੇ ਪਾਸੋਂ ਬਹੁਤ ਬਿਅਦਬੀ ਹੋਈ ਹੈ ਸੋ ਮੇਰੀ ਖਤਾਇ ਬਖਸ਼ੀਏ ਜੀ ਪਰ ਬਹੁਤ ਭੈਭੀਤ ਹੂਆ ਤੇ ਕੰਬਦਾ ਕੰਬਦਾ ਸ੍ਰੀ ਗੁਰੂ ਬਾਬੇ ਜੀ ਦੇ ਚਰਨਾਂ ਉਪਰ ਢਹਿ ਪਿਆ ਅਤੇ ਬਾਰੰਬਾਰ ਜ਼ਬਾਨ ਥੀਂ ਏਹੀ ਕਹਿੰਦਾ ਹੇ ਗਰੀਬ ਨਿਵਾਜ ਜੀ ਮੈਂ ਬੜਾ ਗੁਨਾਹੀ ਹਾਂ ਪਰ ਆਪ ਖੁਦਾਇਦੇ ਪਿਆਰੇ ਹੋ ਇਸ ਵਲਾਇਤ ਕਉ ਰਖ ਲੇਵੋ ਜੀ ਨਹੀਂ ਤਾਂ ਖੁਦਾਇਦੇ ਗਜ਼ਬ ਵਿਚ ਗਰਕ ਹੋ ਜਾਵੇਗੀ ਤੇ ਕਈ ਰਕਮ ਦੀ ਭੇਟਾ ਗੁਰੂ ਜੀ ਦੇ ਅਗੇ ਰਖੀ ਤੇ ਪਾਤਸ਼ਾਹ ਦਾ ਰੰਗ ਜ਼ਰਦ ਹੋਇ ਗਿਆ ਬੜਾ ਦੀਨ ਤੇ ਆਤਰ ਹੂਆ ਤੇ ਕਹਿੰਦਾ ਹੈ ਜੋ ਮੈਂ ਤਕਸੀਰੀ ਹਾਂ ਆਪ ਮੁਝਕੋ ਬਖਸ਼ੋ ਆਪ ਖੁਦਾਇਦੇ ਰੂਪ ਹੋ ਤੇ ਗੁਣਾਂ ਦੇ ਸਾਗਰ ਹੋ ਪੀਰਾਂ ਦੇ ਪੀਰ ਹੋ ਹੇ ਖੁਦਾਇ ਜੀ ਜਿਸ ਤਰ੍ਹਾਂ ਆਪ ਜੀ ਦੀ ਆਗਿਆ ਹੋਵੇਗੀ ਸੋਈ ਕਰਾਂਗਾ ਜੀ ਅਜ ਤੋਂ ਕਿਸੀ ਕੀ ਬਿਅਦਬੀ ਨਾ ਕਰਾਂਗਾ ਤੇ ਮੁਝਕੋ ਆਪਦੀ ਖਬਰ ਨਹੀਂ ਸੀ ਅਜਾਣ ਪੁਣੇ ਵਿਚ ਮੇਰੇ ਪਾਸੋਂ ਆਪਦੀ ਇਹ

ਭੁਲ ਹੋਈ ਹੈ ਸੋ ਮੇਰੇ ਉਪਰ ਮੇਹਰਬਾਨੀ ਕਰਨੀ ਜੀ ਇਹ ਬਾਤ ਕਹਿ ਕਰ ਸ੍ਰੀ ਗੁਰੂ ਜੀ ਦੀ ਚਰਨੀ ਪਿਆ ਤਾਂ ਗੁਰੂ ਨਾਨਕ ਜੀ ਬਡੇ ਕ੍ਰਿਪਾਲੂ ਅਤੇ ਕ੍ਰਿਪਾ ਦੇ ਘਰ ਤਿਸ ਪਾਤਸ਼ਾਹ ਨੂੰ ਦੀਨ ਜਾਣਕੇ ਕਹਿਣ ਲਗੇ ਹੇ ਪਾਤਸ਼ਾਹ ਤਬ ਤੇਰੇ ਉਪਰ ਖੁਸ਼ੀ ਹੁੰਦੀ ਹੈ ਜੇਕਰ ਤੂੰ ਆਦਮੀਆਂ ਨੂੰ ਮਾਰਨਾ ਛੱਡਦਾ ਹੈਂ ਤੇ ਅਦਾਲਤ ਧਰਮ ਦੀ ਕਰ ਜ਼ੁਲਮ ਛਡ ਦੇਹ ਤਾਂ ਤੂੰ ਬਖਸ਼ਿਆ ਜਾਵੇਂ ਨਹੀਂ ਤਾਂ ਦੋਜ਼ਖ ਦੀ ਅਗਨ ਤੇਰੇ ਵਾਸਤੇ ਤਿਆਰ ਹੈ ਤਾਂ ਲਾਜਵਰਦ ਪਾਤਸ਼ਾਹ ਨੇ ਕਿਹਾ ਹੇ ਸੰਤ ਜੀ ਤੇਰੇ ਦਰਸ਼ਨ ਕਰਕੇ ਔਰ ਆਪ ਦੇ ਚਰਨੋਂ ਪਰ ਹਾਥ ਲਗਾਵਣੇ ਨਾਲ ਹੁਣ ਮੇਰੇ ਇਕ ਇਕ ਤਿਨਕਾ ਤੋੜਨ ਦੀ ਭੀ ਸਮਰਥਾ ਨਹੀਂ ਰਹੀ ਅਤੇ ਜੋ ਕੁਛ ਕਹੋ ਸੋਈ ਮੈਂ ਕਰਾਂਗਾ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸਤਨਾਮ ਕਾ ਸਿਮਰਨ ਕਰੋ ਆਪਣੇ ਮੁਲਕ ਦੇ ਵਿਚ ਦੇਗ ਚਲਾਵਹੁ ਤੇ ਨੰਗਾ ਭੁਖਾ ਕੋਈ ਨਾ ਰਹੇ ਅਤੇ ਗਰੀਬ ਗੁਰਬੇ ਦੀ ਪਾਲਨਾ ਕਰਨਾ ਖੁਦਾਇ ਨੂੰ ਯਾਦ ਰਖਣਾ ਹਰ ਵੇਲੇ ਆਜਜ਼ ਲੋਕਾਂ ਦੀ ਪਰਵਰਦ ਕਰਨੀ ਪਾਪ ਤੇ ਗੁਨਾਹ ਕਰਨਾ ਛਡ ਦੇਵੋ ਤਾਂ ਬਾਦਸ਼ਾਹ ਨੇ ਸਭ ਬਚਨ ਸ੍ਰੀ ਗੁਰੂ ਜੀ ਦੇ ਮੰਨੇ ਔਰ ਸ੍ਰੀ ਗੁਰੂ ਜੀ ਕਾ ਮੁਰੀਦ ਹੂਆ ਔਰ ਭੀ ਬਹੁਤ ਮੁਰੀਦ ਹੋਏ ਲਗੇ ਸਤਨਾਮ ਕਾ ਸਿਮਰਨ ਕਰਨ ਤਾਂ ਗੁਰੂ ਜੀ ਓਥੇ ਕਿਤਨੇਕੁ ਦਿਨ ਰਹੇ ਪਰ ਸਾਰੇ ਸ਼ਹਿਰ ਵਿਚ ਸ੍ਰੀ ਬਾਬੇ ਜੀ ਕਉ ਪੀਰ ਜਾਨਕਰ ਲਗੇ ਮੰਨਣ ਔਰ ਨੰਗਾ ਭੁਖਾ ਓਥੇ ਕੋਈ ਨ ਰਿਹਾ ਦੁਖੀਆ ਦੀਨ ਕੋਈ ਨਾ ਰਿਹਾ ਲੋਕ ਪ੍ਰਮੇਸ਼ਰ ਕੋ ਲਗੇ ਯਾਦ ਕਰਨ ਜਹਾਂ ਕਹਾਂ ਗੁਰੂ ਕਾ ਜਸ ਫੈਲ ਰਿਹਾ ਤਾਂ ਗੁਰੂ ਨਾਨਕ ਜੀ ਓਸ ਬਾਦਸ਼ਾਹ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੧੧੬॥

## ਸਾਖੀ ਇਕ ਪਠਾਣ ਨਾਲ ਹੋਈ

ਤਾਂ ਇਸ ਸਮੇਂ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਪਠਾਣਾਂ ਦੇ ਸ਼ਹਿਰ ਜਾਇ ਕਰ ਪ੍ਰਾਪਤ ਹੋਏ ਓਸ ਨਗਰ ਦੇ ਬਾਹਿਰ ਕੋਹਾਂ ਦੋਂਹ ਉਪਰ ਇਕ ਹੁਜਰੇ ਵਿਚ ਜਾਇ ਬੈਠੇ ਤਾਂ ਮਰਦਾਨੇ ਕਿਹਾ ਹੇ ਗੁਰੂ ਜੀ ਏਸ ਉਜਾੜ ਵਿਚ ਏਹ ਹੁਜਰਾ ਕਿਸਨੇ ਬਣਾਯਾ ਹੈ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਮਰਦਾਨਾ ਇਕ ਪਠਾਣ ਏਸ ਸ਼ਹਿਰ ਦਾ ਹੈ ਉਸਨੇ ਏਹ ਹੁਜਰਾ ਬਣਾਇਆ ਹੈ ਤੇ ਰਾਤ ਨੂੰ ਏਥੇ ਆਇ ਕਰ ਨਿਮਾਜ਼ ਕਰਦਾ ਹੈ ਅਤੇ ਬਹੁਤ ਮਸਲੇ ਸੁਣਦਾ ਹੈ ਪਰ ਮਨ ਮਹਿ ਮੇਹਰ ਨਹੀਂ ਆਂਵਦੀ ਅਰ ਦਿਨੇ ਸ਼ਹਿਰ ਵਿਚ ਲੁਟ ਪਾਇ ਦੇਂਦਾ ਹੈ ਸੋ ਅਸੀਂ ਉਸਨੂੰ ਮਿਲਣ ਵਾਸਤੇ ਆਏ ਹਾਂ ਪਰ ਐਸੇ ਆਦਮੀ ਦਾ ਦੀਦਾਰ ਭੀ ਭਲਾ ਨਹੀਂ ਪਰ ਅਸੀਂ ਗਰੀਬਾਂ ਵਾਸਤੇ ਆਖਦੇ ਹਾਂ ਜਾਂ ਮਤ ਦਿਲ ਮੇਂ ਰਹਿਮ ਭੀ ਆਇ ਜਾਂਦਾ ਹੈ ਏਹ ਬਾਤਾਂ ਹੋ ਰਹੀਆਂ ਸਨ ਤਿਚਰਾਂ ਨੂੰ ਦਿਨ ਗੁਜਰ ਗਿਆ ਤਾਂ ਓਹ ਪਠਾਣ ਬਾਹਾਂ ਪਿਛਾਹਾਂ ਕਰਕੇ ਮਥਾ ਟੇਕਦਾ ਟੇਕਦਾ ਉਸ ਹੁਜਰੇ ਵਿਚ ਆਇ ਬੈਠਾ ਜਿਥੇ ਸ੍ਰੀ ਗੁਰੂ ਨਾਨਕ ਜੀ ਬੈਠੇ ਸਨ ਓਥੇ ਕਾਜੀ ਤੇ ਮੁਲਾਂ ਕਿਤਾਬਾਂ ਕਢ ਕਰ ਲਗੇ ਮਸਲੇ ਕਰਨ ਅਤੇ ਓਹ ਪਠਾਣ ਆਖਣ

ਲਗਾ ਜੋ ਵਾਹ ਖੁਦਾਇ ਵਾਹ ਖੁਦਾਇ ਅਤੇ ਆਪ ਬਹੁਤ ਹੀ ਨਿਉਂ ਨਿਉਂ ਕੇ ਸਲਾਮਾਂ ਲਗਾ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਪਠਾਣ ਨੂੰ ਦੇਖਕੇ ਹੱਸਣ ਲਗੇ ਤਾਂ ਉਸ ਪਠਾਣ ਨੇ ਆਖਿਆ ਹੇ ਦਰਵੇਸ਼ ਅਸੀਂ ਖੁਦਾਇ ਦਾ ਨਾਮ ਲੈਂਦੇ ਹਾਂ ਤੇ ਤੂੰ ਅਸਾਂਨੂੰ ਹਸਦਾ ਹੈਂ ਏਹ ਹਾਸਾ ਤੁਸੀਂ ਕਿਉਂ ਕਹਤੇ ਹੋ ਤਾਂ ਗੁਰੂ ਨਾਨਕ ਜੀ ਇਕ ਸਲੋਕ ਉਚਾਰਿਆ ॥ ਸਲੋਕ ਮਹਲਾ ੧ ॥

ਹਰਣਾ ਬਾਜਾਂ ਤੇ ਸਿਕਦਾਰਾਂ ਤਿਨਾ ਪੜਿਓ ਨਾਉ ॥ ਫਾਧੀ ਲਗੀ ਜਾਤ ਫਹਾਇਨ ਅਗੇ ਨਾਹੀ ਥਾਉ ॥ ਸੋ ਪੜਿਆ ਸੋ ਪੰਡਿਤ ਬੀਨਾ ਜਿਨੀ ਕਾਮਨਾ ਨਾਉ ॥ ਪਹਿਲੇ ਦੇ ਜੜ ਅੰਦਰ ਜੰਮੈ ਉਪਰ ਹੋਵੈ ਛਾਉ ॥ ਰਾਜੇ ਸੀਂਹ ਮੁਕਦਮ ਕੁਤੇ ॥ ਜਾਇ ਜਗਾਇਨ ਬੈਠੇ ਸੁਤੇ ॥ ਚਾਕਰ ਨਹੁੰਦਾ ਪਾਇਨ ਘਾਹੁ ॥ ਰਤ ਪਿਤ ਕੁਤਿਹੋ ਚਟ ਜਾਉ ॥ ਜਿਥੇ ਜੀਆਂ ਹੋਸੀ ਸਾਰ ॥ ਨਕੀ ਵਢੀ ਲਾਇ ਤਬਾਰ ॥ ਜਾਂ ਸ੍ਰੀ ਗੁਰੂ ਜੀ ਏਹ ਸਲੋਕ ਕਹਿਆ ਤਾਂ ਉਸ ਪਠਾਣ ਨੇ ਕਹਿਆ ਹੇ ਫਕੀਰ ਖੁਦਾਇ ਦਾ ਨਾਮ ਲਿਆਂ ਪੜਿਆਂ ਸੁਣਿਆਂ ਛੁਟਕਾਰਾ ਨਹੀਂ ਹੋਵੇਗਾ ਤਾਂ ਹੋਰ ਕਿਸ ਤਰਾਂ ਛੁਟਕਾਰਾ ਹੋਵੇਗਾ ਤਾਂ ਫੇਰ ਗੁਰੂ ਜੀ ਆਖਿਆ ਹੇ ਪਠਾਣ ਤੂੰ ਭੁਲਾ ਫਿਰਦਾ ਹੈਂ ਕਿਉਂ ਜੇ ਇਥੇ ਤੂੰ ਖੁਦਾਇ ਦਾ ਨਾਮ ਲੈਂਦਾ ਹੈਂ ਮਸਲੇ ਸੁਣਦਾ ਹੈਂ ਪੜਦਾ ਹੈਂ ਅਤੇ ਸ਼ਹਿਰ ਵਿਚ ਜਾਇ ਕਰ ਮਕਰ ਦੀਆਂ ਫਾਹੀਆਂ ਅੱਡਦਾ ਹੈਂ ਪਰ ਗਰੀਬਾਂ ਦੇ ਲਹੂ ਨਿਚੋੜਦਾ ਹੈਂ ਇਨੀ ਬਾਤੀਂ ਖੁਦਾਇ ਤੈਨੂੰ ਸਜਾਇ ਦੇਵੇਗਾ ਤੇ ਦੋਜਖ ਵਿਚ ਫਰਿਸ਼ਤੇ ਸੁਟਣਗੇ ਤਾਂ ਪਠਾਣ ਨੇ ਅਰਜ ਕੀਤੀ ਹੇ ਫਕੀਰ ਜੀ ਮੈਂ ਆਪਣਾ ਫਾਇਦਾ ਸਮਝ ਕਰ ਖੁਦਾਇ ਦਾ ਨਾਉਂ ਲੈਂਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਸਰਬ ਜੀਆਂ ਦੀ ਜਾਨਣਹਾਰੇ ਉਸਦੇ ਪ੍ਰਥਾਇ ਪਰ ਇਕ ਹੋਰ ਸਲੋਕ ਆਖਯਾ—ਰਾਗ ਮਲਾਰ ਵਿਚ। ਸਲੋਕ ਮਹਲਾ ੧ ॥ ਸਉ ਮਣ ਹਸਤੀ ਘਿਉ ਗੁੜ ਖਾਵੈ ਪੰਜ ਸੈ ਦਾਣਾ ਖਾਇ ॥ ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥ ਅੰਧੀ ਫੂਕ ਮੁਈ ਦੇਵਾਨੀ ॥ ਖਸਮ ਮਿਟੀ ਫਿਰ ਭਾਨੀ ॥ ਅਧ ਗੁਲਾ ਚਿੜੀ ਕਾ ਚੁਗਨ ਰੈਨ ਚੜੀ ਬਿਲਲਾਇ ॥ ਖਸਮੈ ਭਾਵੈ ਓਹਾ ਚੰਗੀ ਜੇ ਕਰੇ ਖੁਦਾਇ ਖੁਦਾਇ ॥ ਸਕਤਾ ਸੀਂਹ ਮਾਰੈ ਪੈ ਵਗੇ ਸਭ ਪਿਛੈ ਪੈ ਖਾਇ ॥ ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥ ਅੰਧਾ ਕਿਸਨੋ ਬੁਕ ਸੁਣਾਵੈ ॥ ਖਸਮੈ ਮੂਲ ਨ ਭਾਵੈ ॥ ਅਕ ਸਿਉ ਪ੍ਰੀਤ ਕਰੈ ਅਕਤਿਡਾ ਅਕ ਡਾਲੀ ਬਹਿ ਖਾਹਿ ॥ ਖਸਮੈ ਭਾਵੈ ਓਹੋ ਚੰਗਾ ਜਿ ਕਰੈ ਖੁਦਾਇ ਖੁਦਾਇ ॥ ਨਾਨਕ ਦੁਨੀਆਂ ਚਾਰ ਦਿਹਾੜੇ ਸੁਖ ਕੀਤੇ ਦੁਖ ਹੋਈ ॥ ਗਲਾ ਵਾਲੇ ਹੈਨ ਘਨੇਰੇ ਛਡ ਨ ਸਕੇ ਕੋਈ ॥ ਮਖੀ ਮਿਠੈ ਮਰਣਾ ॥ ਜਿਨ ਤੂੰ ਰਖਹਿੰ ਤਿਨ ਨੇੜਿ ਨ ਆਵੈ ਤਿਨ ਭਉ ਸਾਗਰ ਤਰਨਾ ॥ ਜਦ ਏਹ ਸਲੋਕ ਸ੍ਰੀ ਗੁਰੂ ਜੀ ਕਹਿਆ ਤਾਂ ਉਸ ਪਠਾਣ ਨੇ ਸ੍ਰੀ ਗੁਰੂ ਜੀ ਦੇ ਕਦਮਾਂ ਉਪਰ ਕਰਨਸ਼ ਕੀਤੀ ਅਤੇ ਅਰਜ ਕੀਤੀ ਹੇ ਗੁਰੂ ਜੀ ਅਸਾਂ ਜਾਣਿਆਂ ਸੀ ਰਾਜ ਬਹਿਸ਼ਤ ਹੈਸੀ ਪਰ ਇਸ ਰਾਜ ਦੇ ਜੈਸਾ ਤਾਂ ਦੁਖ ਹੀ ਕੋਈ ਨਹੀਂ ਪਰ ਹੇ ਗੁਰੂ ਜੀ ਅਸਾਡੀ ਖਲਾਸੀ ਕਿਸ ਤਰ੍ਹਾਂ ਹੋਵੇਗੀ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਇਹ ਸਲੋਕ ਆਖਿਆ—ਰਾਜ ਮਾਲ ਰੂਪ

ਜਾਤਿ ਜੋਬਨ ਪੰਜੇ ਠਗ ॥ ਇਨੀ ਠਗੀ ਜਗ ਠਗਿਆ ਕਿਨੈ ਨ ਰਖੀ ਲਜ ॥ ਏਨਾ ਅਗਨ ਠਗ ਸੇ ਜੇ ਗੁਰ ਕੀ ਪੈਰੀ ਪਾਹਿ ॥ ਨਾਨਕ ਕਰਮਾ ਬਾਹਿਰੈ ਹੋਰ ਕੇਤੇ ਮੁਠੇ ਜਾਇ ॥੧॥ ਜਾਂ ਗੁਰੂ ਨਾਨਕ ਦੇਵ ਜੀ ਇਹ ਸਲੋਕ ਆਖਯਾ ਤਾਂ ਪਠਾਨ ਗਲ ਵਿਚ ਪਲਾ ਪਾਇਕਰ ਬਾਬੇ ਜੀ ਦੇ ਚਰਨਾਂ ਉਪਰ ਆਇ ਪਿਆ ਤੇ ਆਖਿਓਸੁ ਹੇ ਗਰੀਬ ਨਿਵਾਜ ਜੀ ਮੇਰਾ ਗੁਨਾਹ ਮੁਆਫ ਕਰਨਾ ਜੀ ਕਿਉਂਕਿ ਫਕੀਰ ਜੋ ਹਨ ਸੋ ਖੁਦਾਇਦੇ ਪਿਆਰੇ ਹੈਨ ਤਾਂ ਸ੍ਰੀ ਗੁਰੂ ਜੀ ਕਹਿਆ ਜਾਹ ਭਾਈ ਅਜ ਤੂੰ ਬਖਸ਼ਿਆ ਹੈਂ ਪਰ ਅਗੇ ਨੇਕੀ ਦੇ ਰਾਹ ਉਪਰ ਚਲਣਾ ਹੋਵੇ ਤਾਂ ਉਹ ਪਠਾਣ ਗੁਰੂ ਨਾਨਕ ਜੀ ਦਾ ਮੁਰੀਦ ਹੂਆ ਗੁਰੂ ਜੀ ਨੂੰ ਪੀਰ ਕਰਕੇ ਜਾਣਿਆਂ ਤਾਂ ਫੇਰ ਉਹ ਪਠਾਣ ਸ੍ਰੀ ਬਾਬੇ ਜੀ ਕੋ ਘਰ ਲੈ ਗਿਆ ਬੜੀ ਸੇਵਾ ਕੀਤੀ ਤਾਂ ਸ੍ਰੀ ਗੁਰੂ ਨਾਨਕ ਦੇਵ ਨੌਂ ਮਹੀਨੇ ਉਸ ਪਠਾਨ ਦੇ ਘਰ ਰਹੇ ਪਰ ਦੋਨੋਂ ਵਕਤ ਹਥ ਬੰਨੀ ਖੜਾ ਰਹੇ ਤਾਂ ਗੁਰੂ ਨਾਨਕ ਜੀ ਉਨ੍ਹਾਂ ਪਠਾਣਾਂ ਉਪਰ ਬਹੁਤ ਖੁਸ਼ ਹੋਇ ਤੇ ਕਹਿਓ ਨੇ ਭਾਈ ਤੁਸੀਂ ਕੁਝ ਮੰਗਹੁ ਤਾਂ ਪਠਾਣਾਂ ਕਿਹਾ ਜੀ ਅਸਾਨੂੰ ਆਪਣੀ ਅਜੇਹੀ ਨਿਸ਼ਾਨੀ ਦੇਵੋ ਜੀ ਜੋ ਸਾਡੇ ਪੁਤ੍ਰ ਪੋਤਰਿਆਂ ਤਾਈਂ ਪ੍ਰਤੀਤ ਰਹੇ ਜੀ ਤਾਂ ਸ਼੍ਰੀ ਗੁਰੂ ਜੀ ਕਹਯਾ ਭਾਈ ਤੁਸੀਂ ਕੜਾਹ ਪ੍ਰਸ਼ਾਦਿ ਕਰਾਵੋ ਤਾਂ ਉਨ੍ਹਾਂ ਪਠਾਣਾਂ ਸ੍ਰੀ ਗੁਰੂ ਜੀ ਦਾ ਹੁਕਮ ਮੰਨ ਕੇ ਇਕ ਹਿੰਦੂ ਨੂੰ ਸੱਦ ਕੇ ਤਿੰਨੇ ਚੀਜ਼ਾਂ ਇਕੋ ਜੇਹੀਆਂ ਮੈਦਾ, ਖੰਡ, ਘਿਓ ਮੰਗਵਾਇਆ ਤੇ ਬੜੀ ਪ੍ਰੀਤ ਨਾਲ ਕੜਾਹ ਪ੍ਰਸਾਦਿ ਤਯਾਰ ਕਰਵਾਯਾ ਅਤੇ ਸ੍ਰੀ ਗੁਰੂ ਜੀ ਦੇ ਅਗੇ ਆਨ ਰਖਵਾਯਾ ਤਾਂ ਸ੍ਰੀ ਗੁਰੂ ਜੀ ਨੇ ਆਗਿਆ ਦਿਤੀ ਭਾਈ ਤੁਸੀਂ ਇਸ ਉਪਰ ਇਕ ਚਾਦਰ ਆਨ ਪਾਵੋ ਤਾਂ ਪਠਾਣਾਂ ਨੇ ਆਣ ਕਰ ਚਾਦਰ ਪਵਾਈ ਤਾਂ ਗੁਰੂ ਨਾਨਕ ਜੀ ਕਹਯਾ ਭਾਈ ਸਭ ਬੈਠ ਕਰ ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ਕਾ ਭਜਨ ਕਰੋ ਤਾਂ ਉਨ੍ਹਾਂ ਪਠਾਣਾਂ ਨੇ ਮੰਨ ਕਰ ਵਾਹਿਗੁਰੂ ਦਾ ਭਜਨ ਕੀਤਾ ਤਾਂ ਗੁਰੂ ਜੀ ਨੇ ਕਹਿਆ ਭਾਈ ਬਾਲਾ ਚਾਦਰ ਏਹਨਾਂ ਨੂੰ ਦੇ ਦਿਓ ਤਾਂ ਮੈਂ ਚਾਦਰ ਉਤਾਰ ਕਰ ਉਨ੍ਹਾਂ ਨੂੰ ਦੇ ਦਿਤੀ ਤੇ ਸ੍ਰੀ ਗੁਰੂ ਜੀ ਨੇ ਉਨ੍ਹਾਂ ਨੂੰ ਏਹ ਹੁਕਮ ਦਿਤਾ ਕਿ ਭਾਈ ਕੜਾਹ ਪ੍ਰਸਾਦਿ ਵਰਤਾਇ ਦੇਓ ਤਾਂ ਉਨ੍ਹਾਂ ਦੇਖਿਆ ਤੇ ਪੰਜਾ ਲਗਾ ਹੋਯਾ ਹੈ ਓਹ ਪਠਾਣ ਬੜੇ ਪ੍ਰਸੰਨ ਹੋਏ ਤਾਂ ਓਹਨਾਂ ਪਠਾਣਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਏਹ ਆਖਿਆ ਸੁਣੋ ਭਾਈ ਜਦ ਤੁਸਾਨੂੰ ਕੋਈ ਕਾਰਜ ਬਣੇ ਤਾਂ ਤੁਸਾਂ ਇਕਠਿਆਂ ਹੋਇ ਕਰ ਸੁਚ ਪਵਿਤ੍ਰ ਹੋਇਕਰ ਕੜਾਹ ਪ੍ਰਸਾਦਿ ਕਰਨਾ ਅਤੇ ਉਪਰ ਏਹ ਚਾਦਰ ਪਾਇ ਕਰ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਕਰਨਾ ਸ਼ਬਦ ਪੜ੍ਹਕੇ ਅਰਦਾਸ ਕਰਨੀ ਤਾਂ ਫੇਰ ਚਾਦਰ ਉਤਾਰਨੀ ਤਾਂ ਏਸੇ ਤਰ੍ਹਾਂ ਪੰਜਾ ਲਗੇਗਾ ਤਾਂ ਜਾਨਣਾ ਕਿ ਕਾਰਜ ਵੀ ਤੁਰਤ ਹੋ ਜਾਵੇਗਾ ਅਤੇ ਕੜਾਹ ਪ੍ਰਸਾਦਿ ਵਰਤਾਇ ਦੇਵਣਾ ਜੇ ਪੰਜਾ ਨ ਲਗੇ ਤਾਂ ਨਹੀਂ ਵਰਤਾਵਣਾ ॥ ਸੋ ਭਾਈ ਅਜ ਤਕ ਏਹੋ ਰੀਤ ਤੇ ਪਠਾਣ ਗੁਰੂ ਜੀ ਕੇ ਸਿਖ ਹੂਏ ਸਾਰੀ ਧਰਤੀ ਤਾਰ ਕਰ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ ॥੧੧੭॥

# ਸਾਖੀ ਭਗਤ ਜਨਾਂ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਅੰਗਦ ਸਾਹਿਬ ਜੀ ਮੇਰੇ ਦੇਖਦਿਆਂ ਸ੍ਰੀ ਪ੍ਰਮੇਸ਼ਰ ਜੀ ਦੇ ਭਗਤ ਗੁਰੂ ਜੀ ਦੇ ਪਾਸ ਆਏ ਅਤੇ ਉਨ੍ਹਾਂ ਭਗਤਾਂ ਨੇ ਕਹਿਆ ਸਤਿ ਕਰਤਾਰ ਜੀ ਤਾਂ ਸ੍ਰੀ ਗੁਰੂ ਜੀ ਆਖਯਾ ਸਤਿ ਕਰਤਾਰ ਜੀ ਆਈਏ ਭਗਤੋ ਸ੍ਰੀ ਠਾਕੁਰ ਜੀ ਦੇ ਪਯਾਰਿਓ ਬੈਠੀਏ ਜੀ ਕੁਸ਼ਲ ਅਨੰਦ ਹੈ ਜੀ ਤਾਂ ਉਹਨਾਂ ਭਗਤਾਂ ਕਹਿਆਂ ਜੀ ਆਪਦੀ ਕਿਰਪਾ ਕਰਕੇ ਅਨੰਦ ਹੈ ਜੀ ਜਾਂ ਇਕ ਅਸਾਂ ਦਾ ਪ੍ਰਸ਼ਨ ਹੈ ਜੀ ਆਪ ਦੀ ਆਗਿਆ ਹੋਵੇ ਤਾਂ ਪੁਛੀਏ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਦੋਇ ਘੜੀਆਂ ਹੋਈਆਂ ਤਾਂ ਓਹਨਾਂ ਸੰਤਾਂ ਕਹਿਆ ਹੇ ਗੁਰੂ ਨਾਨਕ ਸਾਹਿਬ ਜੀ ਇਕ ਭਾਈ ਪ੍ਰਮੇਸ਼ਰ ਦੇ ਜਨੋਂ ਤੁਸਾਡੇ ਦਿਲ ਵਿਚ ਜੋ ਆਵੇ ਸੋ ਪੁਛੋ ਜੀ ਤਾਂ ਓਹਨਾਂ ਰਾਮ ਜਨਾਂ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੀ ਏਹ ਪ੍ਰਾਣੀ ਜੋ ਪਾਪ ਪੁੰਨ ਕਉ ਕਰਦਾ ਹੈ ਅਤੇ ਮਾਯਾ ਕੋ ਦੌੜ ਪੈਂਦਾ ਹੈ ਸੋ ਏਹ ਆਪੇ ਹੀ ਕਰਦਾ ਹੈ ਕਿ ਕਿਸ ਦਾ ਕਰਾਯਾ ਕਰਦਾ ਹੈ ਤਾਂ ਗੁਰੂ ਜੀ ਇਕ ਸ਼ਬਦ ਉਚਾਰਿਆ—ਰਾਗ ਬਿਲਾਵਲ ਮਹਲਾ ੧॥ ਮਨ ਕਹਿਆ ਮਨਸਾ ਕਰੈ ॥ ਇਹ ਮਨ ਪਾਪ ਪੁੰਨ ਉਚਰੈ ॥ ਮਾਇਆ ਮਦ ਮਾਤੇ ਤ੍ਰਿਪਤ ਨ ਆਵੈ ॥ ਤ੍ਰਿਪਤ ਮੁਕਤ ਮਨ ਸਾਚਾ ਭਾਵੈ ॥੧॥ ਤਨ ਧਨ ਚਲਤ ਸਭ ਦੇਖ ਅਭਿਮਾਨਾ ॥ ਬਿਨ ਨਾਵੈ ਕਿਛ ਸੰਗ ਨ ਜਾਨਾ ॥੧॥ ਰਹਾਉ ॥ ਕੀਜੇ ਰਸ ਭੋਗ ਖੁਸ਼ੀਆ ਮਨ ਕੇਰੀ ॥ ਧਨ ਲੋਕਾ ਤਨੁ ਭਸਮੈ ਫੇਰੀ ॥ ਖਾਕੂ ਖਾਕ ਰਲੇ ਸਭ ਫੈਲ ॥ ਬਿਨ ਸਬਦੇ ਨਹੀਂ ਉਤਰੈ ਮੈਲ ॥੨॥ ਤਿਸ ਕਾ ਪਰਮਾਰਥ ॥ ਸ੍ਰੀ ਗੁਰੂ ਨਾਨਕ ਜੀ ਕੈਂਹਦੇ ਹਨ ਸੁਣੋ ਭਾਈ ਰਾਮ ਜੀ ਕੇ ਭਗਤੋ ਏਹ ਪ੍ਰਾਣੀ ਰਾਜ ਵੀ ਕਰੇ ਜੋਗ ਭੀ ਕਰੇ ਧਨ ਸੰਚ ਸੰਚ ਬਡੇ ਭੰਡਾਰ ਭਰੇ ਤਾਂ ਇਸਦੇ ਸਾਥ ਕਿਛ ਧਨ ਅਰ ਮਾਯਾ ਕੇ ਬਿਲਾਸ ਨਹੀਂ ਚਲਦੇ ਅਰ ਤਿਸਕਾ ਤਨ ਜੋ ਹੈ ਸੋ ਤਾਂ ਸੁਆਹ ਦੀ ਢੇਰੀ ਹੋਇ ਜਾਵੇਗਾ ਅਤੇ ਧਨ ਤਾਂ ਹੋਰ ਲੋਕ ਹੀ ਪਿਛੇ ਲੈ ਜਾਵੇਂਗੇ ਕੁਟੰਬ ਕੇ ਲੋਕ ਭੀ ਕਿਸੀ ਕੰਮ ਨਹੀਂ ਆਂਵਦੇ ਅਤੇ ਧਨ ਹੋਰਨਾਂ ਲੋਕਾਂ ਨੇ ਖਾਧਾ ਅਤੇ ਧਨ ਕੇ ਨਮਿਤ ਜੋ ਇਹ ਪਾਪ ਕਰਦਾ ਸੀ ਸੋ ਪਾਪ ਤਾਂ ਇਸ ਕੇ ਸੰਗ ਹੀ ਗਏ ਸੋ ਉਹਨਾਂ ਨੇ ਪਾਪੀ ਕੋ ਅਗੇ ਪਕੜਿਆ ਅਰ ਨਰਕਾਂ ਨੂੰ ਠੇਹਲ ਦਿਤਾ ਅਤੇ ਪਰਮੇਸ਼ਰ ਜੀ ਕੇ ਨਾਲ ਬਿਨਾਂ ਇਸ ਕਾ ਕੋਈ ਬੇਲੀ ਨਹੀਂ ਹੋਵਨਾ ਬਿਨਾਂ ਸ਼ਬਦ ਇਸ ਪ੍ਰਾਣੀ ਕੀ ਮੈਲ ਕਟੀ ਨਹੀਂ ਜਾਂਦੀ ਜਦ ਏਹ ਗੁਰੂ ਕਾ ਸ਼ਬਦ ਕਮਾਵੇਗਾ ਤਬ ਇਸ ਕੀ ਮੈਲ ਜਾਵੇਗੀ ਤਾਂ ਇਹ ਪ੍ਰਾਣੀ ਮੁਕਤ ਕੋ ਪ੍ਰਾਪਤ ਹੋਵੇਗਾ ਤਾਂ ਫੇਰ ਸ੍ਰੀ ਠਾਕਰ ਜੀ ਕੇ ਭਗਤਾਂ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੋ ਪ੍ਰਾਣੀ ਜੈਨੀ ਮੇਂ ਜਲਦਾ ਹੈ ਸੋ ਕਿ ਇਸ ਤਾਲ ਪਰ ਨੱਚਦਾ ਹੈ ਅਤੇ ਕਿਸ ਨਚਨੇ ਤੇ ਪ੍ਰਾਣੀ ਛੁਟੇਗਾ ਸੋ ਕਿਸ ਪਰਕਾਰ ਕਰਕੇ ਛੁਟੇਗਾ ਤਾਂ ਫੇਰ ਗੁਰੂ ਨਾਨਕ ਜੀ ਇਕ ਪਉੜੀ ਆਖੀ ॥

ਗੀਤ ਨਾਦ ਘਨ ਤਾਲ ਸਕੂਰੇ ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ॥
ਦੂਜੀ ਦੁਰਮਤਿ ਦਰਦ ਨ ਜਾਇ ॥ ਛੁਟੈ ਗੁਰਮੁਖਿ ਦਾਰੂ ਗੁਨ ਗਾਇ ॥

ਤਿਸਕਾ ਪਰਮਾਰਥ ॥ ਸ੍ਰੀ ਗੁਰੂ ਜੀ ਕਹਿੰਦੇ ਹਨ ਸੁਣਹੁ ਭਾਈ ਭਗਤ ਜਨਹੁ ਮਰਨੇ ਵਾਲੇ ਕਉ ਤਾਂ ਗੀਤ ਨਾਦ ਤਾਲ ਪਖਾਵਜ ਵਜਾਈਦੇ ਹੈਨ ਤਾਂ ਓਹ ਪ੍ਰਾਣੀ ਉਹਨਾਂ ਵਜੰਤਰਾਂ ਕਰਕੇ ਨੱਚਦਾ ਹੈ ਅਰ ਏਹ ਪ੍ਰਾਣੀ ਜੋ ਜੂਨੀ ਮੇਂ ਪੜਦਾ ਹੈ ਅਰ ਇਨ ਵਜੰਤ੍ਰਾਂ ਕਰਕੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਮਮਤਾ ਕਰਕੇ ਜ਼ੂਨਾਂ ਵਿਚ ਭ੍ਰਮਤਾ ਹੈ ਅਤੇ ਬਾਰੰਬਾਰ ਬਿਨਸਤਾ ਹੈ ਅਰ ਬਾਰੰਬਾਰ ਉਪਜਦਾ ਹੈ ਅਰ ਅਬ ਕਾ ਵਿਛੜਾ ਹੂਆ ਬਹੁੜ ਨਾ ਮਿਲੇਗਾ ਅਰ ਇਕਨਾਂ ਜੀਆਂ ਦੀ ਆਰਜਾ ਸੈਂਕੜੇ ਬਰਸਾਂ ਦੀਆਂ ਹੈਨ ਸੋ ਤਿਸ ਵਿਖੇ ਭ੍ਰਮਤਾ ਹੈ ਜੈਸੇ ਲੱਖਾਂ ਬਰਸ ਇਕ ਪੱਥਰ ਦੀ ਜੂਨ ਹੈ ਸੋ ਸੁਣਹੁ ਭਗਤ ਜਨੋਂ ਪੱਥਰ ਦੀ ਜੂਨ ਤਦ ਕੱਟੀਐਗੀ ਜਦ ਧਰਤੀ ਸੰਪੂਰਨ ਪ੍ਰਲੈ ਹੋ ਜਾਵੇਗੀ ਸੋ ਇਤਨਾ ਇਸ ਜਨਮ ਦਾ ਵਿਛੜਿਆ ਪ੍ਰਾਣੀ ਦੂਰ ਜਾਇ ਪੈਂਦਾ ਹੈ ਪਰ ਇਸ ਪ੍ਰਾਣੀ ਨੂੰ ਦੂਜਾ ਭਾਉ ਵਿਛੋੜਦਾ ਹੈ ਅਤੇ ਦੁਰਮਤਿ ਇਸਨੂੰ ਵੱਡਾ ਰੋਗ ਲੱਗਾ ਹੈ ਤਾਂ ਫੇਰ ਉਨ੍ਹਾਂ ਭਗਤ ਜਨਾਂ ਕਿਹਾ ਗੁਰੂ ਜੀ ਕਿਵੇਂ ਇਸਦਾ ਦੁਰਮਤਿ ਰੋਗ ਵੀ ਦੂਰ ਹੋ ਜਾਵੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਭਾਈ ਪ੍ਰਮੇਸ਼ਰ ਦੇ ਪਯਾਰਿਓ ਇਸ ਰੋਗ ਦਾ ਦਾਰੂ ਨਾਮ ਹੈ ਏਹ ਪ੍ਰਾਣੀ ਜਬ ਸ੍ਰੀ ਪ੍ਰਮੇਸ਼ਰ ਜੀ ਕੇ ਗੁਣ ਗਾਵੇ ਤਾਂ ਏਹ ਰੋਗ ਜਾਵੇਗਾ ਤਾਂ ਫੇਰ ਭਗਤਾਂ ਕਿਹਾ ਗੁਰੂ ਜੀ ਇਕ ਵੈਸ਼ਨੋ ਕਹਾਉਂਦੇ ਹੈਨ ਇਕ ਤਪੱਸੀ ਕਹਾਉਂਦੇ ਹੈਨ ਇਕ ਪੰਡਤ ਕਹਾਉਂਦੇ ਹੈਨ ਇਕ ਜੈਨ ਮਾਰਗੀ ਹੈਨ ਸੋ ਇਨ੍ਹਾਂ ਵਿਚੋਂ ਗੁਰੂ ਜੀ ਉਤਮ ਕੌਨ ਹੈਨ ਤਾਂ ਗੁਰੂ ਜੀ ਨੇ ਹੋਰ ਪਉੜੀ ਆਖੀ ॥ ਧੋਤੀ ਊਜਲ ਤਿਲਕ ਗਲ ਮਾਲਾ ॥ ਅੰਤਰ ਕ੍ਰੋਧ ਪੜਹਿ ਨਟਸਾਲਾ ॥ ਨਾਲ ਵਿਸਾਰ ਮਾਇਆ ਮਦ ਪੀਆ ॥ ਬਿਨ ਗੁਰ ਭਗਤ ਨਾਹੀ ਸੁਖ ਥੀਆ ॥ ਤਿਸਕਾ ਪ੍ਰਮਾਰਥ ॥ ਗੁਰੂ ਜੀ ਕਹਿੰਦੇ ਹੈਨ ਸੋ ਸੁਨਹੁ ਭਾਈ ਰਾਮ ਕੇ ਲੋਕਹੁ ਏਹ ਸਭ ਨਟਕੀ ਵਿਦਯਾ ਹੈ ਅਰ ਜਿਸ ਤਰ੍ਹਾਂ ਨਟੂਆਂ ਸਭ ਸਾਂਗ ਕਰਦਾ ਹੈ ਸੋ ਤੈਸੇ ਹੀ ਜਾਨੀ ਦਾ ਹੈ ਜਿਉਂ ਇਹ ਧੋਤੀਆਂ ਪੈਹਰਣੀਆਂ ਅਰ ਮਾਲਾ ਪਾਵਣੀਆਂ ਤਿਲਕ ਲਗਾਵਣਾ ਏਹ ਵੈਸ਼ਨੋ ਕਾ ਸਾਂਗ ਹੈ ਨਟ ਕੀ ਨਿਆਈਂ ਅਰ ਜਦ ਤਾਈਂ ਇਸ ਦੇ ਅੰਦਰ ਕਾਮ ਕਰੋਧ ਲੋਭ ਮੋਹ ਅਹੰਕਾਰ ਮਮਤਾ ਮਾਇਆ ਰਹਿੰਦੀਆਂ ਹੈਨ ਤਾਂ ਕਿਆ ਹੋਯਾ ਜੋ ਬਾਹਰੋਂ ਵੈਸ਼ਨੋਂ ਕਾ ਸਾਂਗ ਕੀਤਾ ਅਬਿਨਾਸ਼ੀ ਪ੍ਰਮੇਸ਼ਰ ਜੀ ਕੀ ਭਗਤੀ ਕੀਤਿਆਂ ਬਿਨਾਂ ਓਹ ਭਗਤ ਨਹੀਂ ਹੋਇ ਜਾਂਦੇ ਤਾਂ ਫੇਰ ਉਨ੍ਹਾਂ ਸ੍ਰੀ ਠਾਕੁਰ ਜੀ ਦੇ ਭਗਤਾਂ ਕਿਹਾ ਦੀਨ ਦਯਾਲ ਜੀ ਜੋ ਪ੍ਰਾਣੀ ਅਬਕੇ ਪੈਹਰੇ ਮੇਂ ਜੋ ਗੁਰੂ ਕਰਦੇ ਹੈਨ ਅਰ ਨਾਮ ਸਿਖ ਕਰ ਗੁਰਾਂ ਦੇ ਵਾਕਾਂ ਉਪਰ ਚਲਦੇ ਨਹੀਂ ਅਤੇ ਗੁਰਾਂ ਪਾਸੋਂ ਮੂੰਹ ਫੇਰ ਲੈਂਦੇ ਹੈਨ ਸੋ ਹੇ ਗੁਰੂ ਜੀ ਓਹਨਾਂ ਜੀਵਾਂ ਦੀ ਕਿਆ ਗਤੀ ਹੋਵੇਗੀ ਤਾਂ ਫੇਰ ਗੁਰੂ ਨਾਨਕ ਜੀ ਅਗਲੀ ਪਉੜੀ ਆਖੀ ॥ ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਸ ਨੀਚ ਚੰਡਾਲਾ ॥ ਗੁਰ ਤੇ ਮੁਹਿ ਫੇਰੇ ਤਿਨ ਜੋਨ ਭੋਗਾਈਐ ॥ ਬੰਧਨ ਬਾਧਿਆ ਮਰ ਆਈਐ ਜਾਈਐ ॥ ਤਿਸਕਾ ਪ੍ਰਮਾਰਥ ॥ ਸ੍ਰੀ ਗੁਰੂ ਜੀ ਕੈਂਹਦੇ ਹੈਨ ਸੁਨਹੁ ਸ੍ਰੀ ਠਾਕੁਰ ਜੀ ਦੇ ਪਯਾਰਿਓ ਜੋ ਮਨੁਖ ਗੁਰਾਂ ਥੀਂ ਮੂੰਹ ਫੇਰ ਲੈਂਦੇ ਹੈਨ ਸੋ ਸੂਕਰ ਕੇ ਜਨਮ ਅਰ ਨੀਚ ਚੰਡਾਲ ਕੇ ਜਨਮ ਅਤੇ ਕਾਉਂਕ ਜਨਮ ਆਵੇਂਗੇ

ਤੇ ਹੋਰ ਪਸੂ ਕੇ ਜਨਮ ਕੀ ਤਾਂ ਗਿਣਤੀ ਕਾਈ ਨਹੀਂ ਔਰ ਪਰੇਤਾਂ ਪਚਾਸਾ ਕੇ ਜਨਮ ਭੀ ਅਵੇਂਗੇ ਸੋ ਇਹਨਾਂ ਜੂਨਾਂ ਵਿਚ ਫੇਰੀਅਨਗੇ ਅਰ ਜੋ ਕੋਈ ਗੁਰਾਂ ਸੇ ਬੇਮੁਖ ਹੋਵਨਗੇ ਸੋ ਤਿਨਕੋ ਏਹ ਜੂਨਾਂ ਪ੍ਰਾਪਤ ਹੋਵਣਗੀਆਂ ਅਤੇ ਸੁਣਹੁ ਭਾਈ ਜਨਹੁ ਏਹ ਸਰਬ ਜੂਨਾਂ ਵਿਖੇ ਨਖਿੱਧ ਜੂਨਾਂ ਹੈਨ ਤਾਂ ਫੇਰ ਸੰਤਾਂ ਕਿਹਾ ਹੇ ਗੁਰੂ ਜੀ ਜੋ ਸਤਿਗੁਰ ਨੂੰ ਮਿਲ ਕਰ ਸਨਮੁਖ ਰੈਂਹਦੇ ਹੈਨ ਤੇ ਬਚਨਾਂ ਉਪਰ ਚਲਦੇ ਹੈਨ ਜੀ ਉਨ੍ਹਾਂ ਤਾਈਂ ਕਿਆ ਫਲ ਪ੍ਰਾਪਤ ਹੁੰਦਾ ਹੈ ਤਾਂ ਫੇਰ ਗੁਰੂ ਜੀ ਅਗਲੀ ਪਉੜੀ ਆਖੀ ॥ ਗੁਰ ਸੇਵਾ ਤੇ ਲਹੈ ਪਦਾਰਥ ॥ ਹਿਰਦੇ ਸਦਾ ਰਹੇ ਕਿਰਤਾਰਥ ॥ ਸਚੀ ਦਹਗਰ ਪੂਛ ਨ ਹੋਇ ॥ ਮਾਨੈ ਹੁਕਮ ਸੀਝੈ ਦਰ ਸੋਇ ॥ ਤਿਸਕਾ ਅਰਥ ॥ ਸ੍ਰੀ ਗੁਰੂ ਜੀ ਕੈਂਹਦੇ ਹੈਨ ਸੁਨਹੁ ਸੰਤ ਜਨੋਂ ਜੋ ਕੋਈ ਸ੍ਰੀ ਪਰਮੇਸ਼ਰ ਜੀ ਕੀ ਤਨ ਮਨ ਧਨ ਲਾਇ ਕਰ ਸੇਵਾ ਕਰੇਗਾ ਇਸ ਪ੍ਰਾਣੀਕਾ ਏਹ ਜਨਮ ਭੀ ਸਫਲ ਹੋਵੇਗਾ ਅਰ ਪ੍ਰੇਮ ਰੂਪੀ ਪਦਾਰਥ ਜੋ ਹੈ ਉਸਨੂੰ ਹੱਥ ਆਵੇਗਾ ਅਤੇ ਨਿਰੰਕਾਰ ਦੀ ਕ੍ਰਿਪਾ ਕਰਕੇ ਤਿਸ ਪ੍ਰਾਣੀ ਦੇ ਰਿਦੇ ਤੇ ਨਾਮ ਨਾ ਵੀਸਰੇਗਾ ਅਰ ਸੱਚਖੰਡ ਮੇਂ ਇਸਕੋ ਪੁਛ ਨ ਹੋਵੇਗੀ ਜੋ ਤੂੰ ਕੌਣ ਹੈਂ ਅਤੇ ਕਿੱਥੇ ਜਾਂਦਾ ਹੈਂ ਓਹ ਸਿੱਖ ਆਦਰ ਭਾਉ ਨਾਲ ਪ੍ਰਮੇਸ਼ਰ ਦੀ ਦਰਗਾਹ ਵਿਚ ਵਾੜੀਏਂਗੇ ਜੋ ਸੱਚੇ ਦੀ ਦਰਗਾਹ ਮੇਂ ਦੀਵਾਨ ਲੱਗਾ ਹੈ ਉਸ ਵਿਚ ਵਡਿਆਈ ਮਿਲੇਗੀ ਅਤੇ ਸੁਨਹੁ ਭਾਈ ਸਜਨੋਂ ਓਸ ਸ੍ਰੀ ਵਾਹਿਗੁਰੂ ਦੀ ਦਰਗਾਹ ਮੇਂ ਸੋਈ ਸਿਝਨਗੇ ਜਿਨ੍ਹਾਂ ਸ੍ਰੀ ਪ੍ਰਮੇਸ਼ਰ ਜੀ ਕਾ ਹੁਕਮ ਮੰਨਿਆ ਹੈ ਅਤੇ ਹੋਰ ਸਭ ਏਵੇਂ ਹੀ ਫਿਰਨਗੇ ਕਿਤੇ ਥਾਉਂ ਨਾ ਮਿਲੇਗੀ ਤਾਂ ਫੇਰ ਮਹਾਂ ਪੁਰਖਾਂ ਕਹਿਆ ਸੱਚੇ ਪਾਤਸ਼ਾਹ ਜੀ ਜੋ ਪ੍ਰਾਣੀ ਸ੍ਰੀ ਪ੍ਰਮੇਸ਼ਰ ਕੀ ਕਉ ਜਾਣੇ ਸੋ ਕਿਸ ਪਰਕਾਰ ਜਾਣੇ ਜੀ ਕ੍ਰਿਪਾ ਕਰਕੇ ਦੱਸੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਹੋਰ ॥ ਪਉੜੀ ॥ ਆਖੀ ॥ ਸਤਿਗੁਰ ਮਿਲੈ ਤਤ ਕਉ ਜਾਣੈ ॥ ਰਹੇ ਰਜਾਈ ਹੁਕਮ ਪਛਾਣੈ ॥ ਹੁਕਮ ਪਛਾਣ ਸਚੇ ਦਰਵਾਸ ॥ ਕਾਲ ਬਿਕਾਲ ਸਬਦ ਭਏ ਨਾਸ ॥ ਤਿਸਕਾ ਪ੍ਰਮਾਰਥ ਗੁਰੂ ਜੀ ਕਹਿੰਦੇ ਹੈਨ ਸੁਣਹੁ ਭਾਈ ਗੋਬਿੰਦ ਲੋਕੋ ਏਹ ਪ੍ਰਾਣੀ ਸ੍ਰੀ ਪਰਮੇਸ਼ਰ ਜੀ ਕਉ ਜਾਣੈ ਅਤੇ ਸਤਿਗੁਰਾਂ ਨੂੰ ਮਿਲੇ ਤੇ ਦੁਖ ਸੁਖ ਕਉ ਸਮਕਰ ਜਾਣੈ ਤਾਂ ਇਸ ਪ੍ਰਾਣੀ ਕਉ ਸੱਚੇ ਕਾ ਮਹਿਲ ਪਰਾਪਤ ਹੋਤਾ ਹੈ ਤਾਂ ਫੇਰ ਉਨਾਂ ਮਹਾਂ ਪੁਰਖਾਂ ਕਹਿਆ ਹੇ ਨਿਰੰਕਾਰ ਜੀ ਜੋ ਪ੍ਰਾਣੀ ਗ੍ਰਹਸਤ ਵਿਚ ਹੋਇਕੇ ਸ੍ਰੀ ਪਰਮੇਸ਼ਰ ਜੀਕੀ ਸੇਵਾ ਕਰੇ ਸੋ ਕਿਸ ਪ੍ਰਕਾਰ ਕਰੇ ਤਾਂ ਗੁਰੂ ਨਾਨਕ ਜੀ ਅਗਲੀ ਪਉੜੀ ਆਖੀ ॥ ਰਹੈ ਅਤੀਤ ਜਾਣੈ ਸਭ ਤਿਸਕਾ ॥ ਤਨ ਮਨ ਅਰਪੈ ਹੈ ਇਹ ਜਿਸਕਾ ॥ ਨਾ ਓਹ ਆਵੈ ਨ ਓਹ ਜਾਇ ॥ ਨਾਨਕ ਸਾਚੇ ਸਾਚ ਸਮਾਇ ॥੮॥੧॥ ਤਿਸਕਾ ਪ੍ਰਮਾਰਥ ਗੁਰੂ ਜੀ ਕਹਿੰਦੇ ਹੈਨ ਸੁਨਹੁ ਭਾਈ ਸ੍ਰੀ ਠਾਕੁਰ ਜੀ ਕੇ ਭਗਤੋ ਗ੍ਰਹਸਤੀ ਇਉਂ ਗ੍ਰਹਸਤ ਵਿਖੇ ਰਹੇ ਜਿਉਂ ਕਿਸੀ ਨਗਰੀ ਮੇਂ ਕੋਈ ਅਤੀਤ ਆਲਸੀ ਆਇ ਬੈਠਦਾ ਹੈ ਅਰ ਪਹਿਲੇ ਦਿਨ ਓਹ ਜਾਣਦਾ ਹੈ ਜੋ ਇਸ ਸ਼ਹਿਰ ਵਿਚ ਮੇਰਾ ਕੋਈ ਨਹੀਂ ਇਕ ਪਰਮੇਸ਼ਰ ਜੀ ਮੇਰਾ ਹੈ ਏਹ ਘਰ ਆਏ ਇਹ ਲੋਕ ਸਭ ਪਰਾਏ ਹੈਨ ਤੇ ਏਹ ਨਗਰੀ ਵੀ ਪਰਾਈ ਹੈ ਅਤੇ ਮੈਂ ਜੋ ਹਾਂ ਸੋ ਨਿਰਾਸ ਹਾਂ ਮੇਰਾ ਇਕ ਪਰਮੇਸ਼ਰ ਜੀ ਹੈ ਅਰ ਮੈਂ ਸ੍ਰੀ ਪਰਮੇਸ਼ਰ ਜੀ ਕਾ ਹਾਂ

ਉਸੇ ਦੀ ਆਸ ਹੈ ਜੋ ਕੋਈ ਸ੍ਰੀ ਪਰਮੇਸ਼ਰ ਜੀ ਕੇ ਨਮਿੱਤ ਅੰਨ ਦੇਵੇਗਾ ਸੋ ਮੈਂ ਖਾਵਾਂਗਾ ਨਹੀਂ ਤਾਂ ਐਵੇਂ ਹੀ ਵਿਹਾ ਜਾਵੇਗੀ ਕਿਉਂ ਜੋ ਓਹ ਪਰਦੇਸੀ ਅਤੀਤ ਹੈ ਪਹਿਲੇ ਦਿਨ ਜਾਣਦਾ ਹੈ ਜੋ ਏਸ ਨਗਰੀ ਵਿਚ ਮੇਰਾ ਕੁਝ ਨਹੀਂ ਏਹ ਸਭ ਸ੍ਰੀ ਪਰਮੇਸ਼ਰ ਜੀ ਕਾ ਹੈ ਸੋ ਭਾਈ ਰਾਮ ਜਨੋਂ ਇਸ ਤਰ੍ਹਾਂ ਗ੍ਰਹਸਤੀ ਜਾਣੋ ਤਾਂ ਓਹ ਗ੍ਰਹਸਤੀ ਗ੍ਰਹਸਤ ਵਿਖੇ ਹੋਂਦਾ ਹੈ ਜੋ ਏਹ ਮਨ ਤਨ ਧਨ ਸਭ ਸ੍ਰੀ ਪਰਮੇਸ਼ਰ ਜੀ ਕਾ ਕਰ ਜਾਣੈ ਤਾਂ ਓਹ ਗ੍ਰਹਸਤੀ ਨਾ ਆਉਂਦਾ ਹੈ ਨਾ ਜਾਂਦਾ ਹੈ ਜੰਮਨ ਮਰਨ ਥੀਂ ਰਹਿਤ ਹੋ ਜਾਂਦਾ ਹੈ ਤਾਂ ਇਹ ਸੁਣ ਕਰ ਓਹ ਭਗਤ ਜਨ ਸਭ ਗੁਰੂ ਜੀ ਕੀ ਚਰਨੀਂ ਆਇ ਲੱਗੇ ਅਤੇ ਆਖਿਓ ਨੇ ਗੁਰੂ ਜੀ ਤੁਮ ਧੰਨ ਹੋ ਅਤੇ ਧੰਨ ਆਪਕਾ ਦਰਸ਼ਨ ਹੈ ਹੇ ਭਗਵਾਨ ਜੀ ਸਾਨੂੰ ਵੀ ਆਪਣੀ ਚਰਨੀਂ ਲਾਵੋ ਜੀ ਆਪ ਮੇਹਰਬਾਨੀ ਕਰਕੇ ਨਾਮ ਦੇਵੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋ ਪਰਮੇਸ਼ਰ ਜੀ ਦੇ ਪਿਆਰਿਓ ਤੁਸੀਂ ਵੀ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਕਰੋ ਜੀ ਤਾਂ ਤੁਮਾਰਾ ਭਲਾ ਹੋਵੇਗਾ ਤਾਂ ਉਹ ਭਗਤ ਗੁਰੂ ਜੀ ਕੇ ਸਿਖ ਹੁਏ ਲਗੇ ਸਤਿਨਾਮ ਦਾ ਜਾਪ ਕਰਨ ਅੰਤ ਕੋ ਪਰਮਗਤੀ ਕਉ ਪਰਾਪਤ ਹੋਏ ਗੁਰੂ ਜੀ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੧੧੮॥

## ਅਗੇ ਸਾਖੀ ਮ੍ਰਿਗ ਦੇ ਪ੍ਰਥਾਇ ਚਲੀ

ਇਕ ਸਮੇਂ ਹੇ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਜਾਂਦੇ ਇਕ ਉਜਾੜ ਵਿਚ ਜਾਇ ਪ੍ਰਾਪਤ ਹੁਏ ਕਿਆ ਦੇਖਣ ਜੋ ਇਕ ਹਰਨ ਖੜਾ ਹੈ ਤੇ ਖੇਤੀ ਦੇ ਨਜਦੀਕ ਗਿਆ ਅਤੇ ਖਾਣ ਨੂੰ ਚਾਹੁੰਦਾ ਹੈ ਅਤੇ ਉਸ ਖੇਤ ਦੇ ਮਾਲਕ ਨੇ ਓਥੋਂ ਇਕ ਫਾਹੀ ਲਗਾਇ ਛਡੀ ਸੀ ਅਤੇ ਉਸ ਹਰਨ ਨੇ ਓਹ ਫਾਹੀ ਦੇਖੀ ਨਹੀਂ ਸੀ ਪਰ ਓਹ ਹਰਨ ਛਾਲ ਮਾਰਕੇ ਉਸ ਖੇਤੀ ਵਿਚ ਜਾਇ ਵੜਿਆ ਜਾਂ ਲਗਾ ਚਰਣ ਤਾਂ ਚਾਰੇ ਲਤਾਂ ਉਹ ਫਾਹੀ ਵਿਚ ਫਸ ਗਈਆਂ ਫੇਰ ਖੇਤ ਦੇ ਮਾਲਕ ਨੇ ਆਣ ਕਰ ਉਸ ਹਰਨ ਕਉ ਪਕੜ ਲੀਆ ਏਹ ਤਮਾਸ਼ਾ ਗੁਰੂ ਜੀ ਦੇਖਕਰ ਬਹਤ ਬਿਸਮਾਦ ਦੇ ਘਰ ਵਿਚ ਆਇ ਗਏ ਪਰੰਤੂ ਜੈਸਾ ਡਰ ਖੇਤੀ ਦੇ ਮਾਲਕ ਕਾ ਹਰਨ ਕਉ ਪਕੜਿਆ ਤੇ ਹਰਨ ਨੂੰ ਹੋਯਾ ਹੈ ਤਿਸਤੇ ਦਸ ਗੁਣਾਂ ਭਉ ਸ੍ਰੀ ਗੁਰੂ ਨਾਨਕ ਜੀ ਨੇ ਆਪਣੇ ਆਪ ਕਉ ਮੰਨਿਆਂ ਸ੍ਰੀ ਗੁਰੂ ਜੀ ਆਪਣੇ ਮਨ ਤਾਈਂ ਕਹਿਆ ਰੇ ਮਨ ਮੇਰੇ ਇਹ ਮਿਰਗ ਤਾਂ ਹੀ ਫਸਿਆ ਜਾਂ ਇਸਨੇ ਕੁਥਾਇ ਪੈਰ ਪਾਯਾ ਅਤੇ ਜੇਕਰ ਏਹ ਹਰਨ ਬਿਗਾਨਾ ਖੇਤ ਨਾ ਚੁਗਦਾ ਤਾਂ ਇਸ ਨੂੰ ਕਉਣ ਪਕੜਨ ਵਾਲਾ ਸੀ ਅਤੇ ਦੇਖ ਮੇਰੇ ਮਨਾ ਜੈਸੇ ਇਸ ਹਰਨ ਕਉ ਦੇਖਦੇ ਹੈਂ ਤੈਸੇ ਹੀ ਤੂੰ ਭੀ ਇਕ ਦਿਨ ਜਮਾਂ ਦੀ ਫਾਹੀ ਮੇਂ ਫਸੇਂਗਾ ਇਸ ਪਰ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ।

ਆਸਾ ਮਹਲਾ ੧ ॥ ਛੰਤ ਘਰੁ ੩ ॥ ਤੂੰ ਸੁਣ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥ ਬਿਖਲਫ ਮੀਠਾ ਚਾਰ ਦਿਨ ਫਿਰ ਹੋਵੈ ਤਾਤਾ ਰਾਮ ॥ ਫਿਰ ਹੋਇ ਤਾਤਾ ਖਰਮਾਤਾ ਨਾਮ ਬਿਨ

ਪਛਤਾਪਏ ॥ ਓਹ ਜੇਵਸਾਇਰ ਦੇਇ ਲਹਰੀ ਬਿਜਲ ਜਿਵੈ ਚਮਕਏ ॥ ਹਰਬਾਝ ਰਾਖਾ ਕੋਇ ਨਾਹੀ ਸੋ ਕਿਉਂ ਤੁਝੈ ਬਿਸਾਰਿਆ ॥ ਸਚ ਕਹੈ ਨਾਨਕ ਚੇਤ ਰੇ ਮਨ ਮਰਹਿ ਹਰਣਾ ਕਾਲਿਆ ॥੧॥ ਤਿਸਕਾ ਪਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ॥ ਹੇ ਮੇਰੇ ਮਨਾ ਕਾਲਾ ਜੋ ਹਰਨ ਹੈ ਸੋ ਤੂੰ ਹੈਂ ਹੇ ਮਨਾ ਤੂੰ ਸੁਣ ਮੈਂ ਤੈਨੂੰ ਆਖ਼ਦਾ ਹਾਂ ਅਤੇ ਜੋ ਕੁਛ ਸ੍ਰੀ ਕਰਤੇ ਪੁਰਖ ਨੇ ਤੇਰੇ ਤਾਈਂ ਮਨਹਿ ਕੀਤਾ ਹੈ ਸੋ ਤੂੰ ਨਾ ਖਾਹ ਅਤੇ ਜੋ ਸ੍ਰੀ ਪਰਮੇਸ਼ਰ ਜੀ ਤੈਨੂੰ ਕਹਿਆ ਹੈ ਖਾਣਾ ਸੋ ਤੂੰ ਖਾਹ ਤੇ ਜੇਕਰ ਤੂੰ ਓਹਦਾ ਹੁਕਮ ਮੰਨਕੇ ਉਸਦੀ ਕਹੀ ਹੋਈ ਚੀਜ ਖਾਵੇਂਗਾ ਤਾਂ ਓਹ ਖਾਣਾ ਅੰਮ੍ਰਿਤ ਹੋਵੇਗਾ ਅਤੇ ਤੇਰੇ ਵੀ ਬੁਰਾ ਨਾ ਹੋਵੇਗਾ ਅਤੇ ਜੋ ਨਿਰੰਕਾਰ ਤੈਨੂੰ ਮਨਾ ਕੀਤਾ ਹੈ ਸੋ ਖਾਵੇਂਗਾ ਤਾਂ ਤੂੰ ਜਰੂਰ ਫਾਹੀ ਵਿਚ ਫਸੇਂਗਾ ਇਸ ਹਰਨ ਦੀ ਨਿਆਈਂ ਇਕ ਦਿਨ ਤੂੰ ਜਮ ਦੀ ਵਸ ਪੜੇਂਗਾ ਜਿਉਂ ਹਿਰਨ ਫਸਿਆ ਤਿਵੇਂ ਤੂੰ ਦੁਖ ਪਾਵੇਂਗਾ ਹੇ ਮਨਾ ਜੇਕਰ ਤੂੰ ਬਿਖ ਫਲ ਖਾਵੇਂਗਾ ਸੋ ਅੰਤ ਦੇਸ ਮੇਂ ਤੇਰੇ ਗਲ ਵਿਚ ਫਾਹੀ ਪਵੇਗੀ ਅਤੇ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੇ ਮਨਾ ਪਛੋਤਾਵੇਂਗਾ ਨਰਕ ਕੀ ਲਹਿਰ ਤੈਨੂੰ ਜਲਾਵੇਈ ਤਬ ਤੂੰ ਬਹੁਤ ਦੁਖ ਪਾਵੇਂਗਾ ਅਤੇ ਓਥੇ ਬਿਨਾਂ ਕਰਤਾਰ ਦੇ ਹੋਰ ਕੋਈ ਤੇਰਾ ਸਹਾਇਕ ਨਾ ਹੋਵੇਗਾ। ਹੇ ਮਨਾ ਤੂੰ ਸ੍ਰੀ ਪਰਮੇਸ਼ਰ ਜੀ ਕਾ ਸਿਮਰਨ ਕਰ ਤਾਂ ਤੂੰ ਜਮਦੇ ਡੰਡ ਥੀਂ ਬਚੇਗਾ ਤਾਂ ਸ੍ਰੀ ਬਾਬਾ ਜੀ ਏਹ ਬਾਤ ਕਰਕੇ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੧੧੯॥

## ਅਗੇ ਭਵਰੇ ਦੇ ਪ੍ਰਥਾਇ ਸਬਦ ਕਹਿਆ

ਤਾਂ ਭਾਈ ਬਾਲਾ ਕਹਿਆ ਹੇ ਗੁਰੂ ਜੀ। ਇਕ ਦਿਨ ਸ੍ਰੀ ਗੁਰੂ ਜੀ ਜਾਂਦੇ ੨ ਇਕ ਥਾਂ ਦੇਖਣ ਕਿ ਇਕ ਸੁੰਦਰ ਤਲਾਬ ਜਲ ਕਰਕੇ ਪੂਰਨ ਹੈ ਅਰ ਉਸ ਸਰ ਵਿਖੇ ਬੜੇ ਪ੍ਰਫੁਲਤ ਕੰਵਲ ਹੈਨ ਅਰ ਉਨ੍ਹਾਂ ਕੰਵਲਾਂ ਦੀ ਸੁਗੰਧਤਾ ਭਵਰ ਲੈ ਰਿਹਾ ਹੈ ਬੜਾ ਗਦ ਗਦ ਪ੍ਰਸੰਨ ਹੋਇ ਕਰ ਗੁੰਜਾਰਤਾ ਹੈ ਅਤੇ ਤਲਾਬ ਦੇ ਕਿਨਾਰੇ ਉਪਰ ਸਤਿਗੁਰੂ ਨਾਨਕ ਦੇਵ ਜੀ ਉਸ ਭਵਰ ਕਾ ਕਉਤਕ ਦੇਖਕਰ ਬੈਠ ਗਏ ਜਾਂ ਸਾਯੰਕਾਲ ਕਾ ਸਮਾਂ ਨਜੀਕ ਆਯਾ ਤੇ ਓਹ ਭਵਰਾ ਇਕ ਕੰਵਲ ਕੇ ਮਧ ਮੇਂ ਬੈਠ ਗਿਆ ਤੇ ਇਤਨੇ ਮੇਂ ਸੂਰਜ ਭਗਵਾਨ ਅਸਤਾਚਲ ਮੇਂ ਜਾਇ ਪ੍ਰਵੇਸ਼ ਕਰਤੇ ਭਏ ਤਾਂ ਵਹੁ ਕਮਲ ਮੂੰਦਿਆ ਗਿਆ ਤੇ ਓਹ ਭਵਰਾ ਵਿਚ ਲਪੇਟਿਆ ਗਿਆ ਤਾਂ ਗੁਰੂ ਨਾਨਕ ਜੀ ਉਸ ਭਵਰੇ ਕੀ ਗਤ ਕਉ ਦੇਖਕਰ ਆਪਣੇ ਮਨ ਕੋ ਭਉ ਦਿਖਾਲਤੇ ਹੈਂ ਆਪਣੇ ਆਤਮੇ ਨਾਲ ਬਾਣੀ ਉਚਾਰਦੇ ਭਏ ॥ ਛੰਤ ਮਹਲਾ ੧॥

ਭਵਰਾਫੂਲ ਭਵੰਤਿਆ ਦੁਖ ਅਤਿ ਭਾਰੀ ਰਾਮ ॥ ਮੈ ਗੁਰ ਪੁਛਿਆ ਆਪਣਾ ਸਾਚਾ ਬੀਚਾਰੀ ਰਾਮ ॥ ਬੀਚਾਰ ਸਤਿਗੁਰ ਤੁਝੈ ਪੁਛਿਆ ਭਵਰ ਬੇਲੀ ਰਾਤਿਓ ॥ ਸੂਰਜ ਚੜਿਆ ਪਿੰਡ ਪੜਿਆ ਤੇਲ ਤਾਲਣ ਤਾਤਿਓ ॥ ਜਮ ਜਗ ਬਾਧਾ ਖਾਹਿ ਚੋਟਾ ਸਬਦ ਬਿਨ ਬੇਤਾਲਿਆ ॥ ਸਚ ਕਹੈ

ਨਾਨਕ ਚੇਤ ਰੇ ਮਨ ਮਰਹਿ ਭਵਰਾ ਕਾਲਿਆ ॥

ਤਿਸਕਾ ਪਰਮਾਰਥ ॥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਹੇ ਮਨ ਦੇਖਿਆ ਹੈ ਤੈਨੇ ਭਵਰੇ ਕਾ ਤਮਾਸ਼ਾ ਜੋ ਵਾਸ਼ਨਾ ਕੇ ਲੋਭ ਕਰਕੇ ਇਕ ਕਮਲ ਵਿਚ ਭਵਰਾ ਮਰ ਗਿਆ ਹੈ ਤੈਸੇ ਹੇ ਮਨਾ ਤੂੰ ਭੀ ਇਸ ਮਾਯਾ ਕੇ ਲੋਭ ਕਰਕੇ ਇਸ ਮਾਯਾ ਮੇਂ ਪਚ ਜਾਵੇਂਗਾ ਇਸ ਭਉਰੇ ਕੀ ਨਿਆਈਂ ਹੇ ਮਾਯਾ ਕੇ ਰੰਗ ਰਾਤਾ ਤੂੰ ਜੋ ਪਾਪ ਕਰਤਾ ਹੈਂ ਸੋ ਪਾਪ ਸੋ ਇਨ੍ਹਾਂ ਕਰਤਾ ਹੈਂ ਤੇਰੇ ਨਾਲ ਲਗੇ ਚਲਨਗੇ ਅਰ ਇਨ੍ਹਾਂ ਪਾਪਾਂ ਕੀ ਸਜਾਇ ਤੈਨੂੰ ਮਿਲੇਗੀ ਇਸ ਮਾਯਾ ਕੀ ਪ੍ਰੀਤ ਉਸ ਭਉਰੇ ਕੀ ਨਿਆਈਂ ਤੇਰੇ ਕੋ ਮਾਰ ਲਵੇਗੀ ਜਿਉਂ ਕਮਲ ਕੀ ਵਾਸ਼ਨਾ ਭੌਰੇ ਕੋ ਲੈ ਲੈਂਦੀ ਹੈ ਅਰ ਸੂਰਜ ਕੇ ਅਸਤ ਹੋਤੇ ਹੀ ਕਮਲ ਮੇਂ ਆਇਕਰ ਮਰ ਗਿਆ ਹੈ ਤੇਸੇ ਹੀ ਤੂੰ ਮਾਯਾ ਕੀ ਪ੍ਰੀਤ ਸਾਥ ਗਲ ਜਾਵੇਂਗਾ ਜੈਸੇ ਕੜਾਹੇ ਵਿਚ ਤੇਲ ਤਪਦਾ ਹੈ ਤੈਸੇ ਹੀ ਮਨ ਮੇਰੇ ਤੂੰ ਭੀ ਅਗਨ ਵਿਚ ਜਲਾਯਾ ਜਾਵੇਂਗਾ ਜੈਸੇ ਬੇਤਾਲ ਸਿਰੋ ਸਿਰ ਮਾਰੀਦਾ ਹੈ ਤਿਵੇਂ ਤੇਰੀ ਸੂਰਤ ਬੇਤਾਲ ਜੈਸੀ ਹੋਵੇਗੀ ਗੁਰੂ ਕੇ ਸ਼ਬਦ ਬਿਨਾ ਹੇ ਮਨ ਤੇਰਾ ਕੋਈ ਨਹੀਂ ਸਹਾਇਕ ਹੋਣਾ ਅਤੇ ਜੋ ਤੂੰ ਮੋਹ ਮਾਇਆ ਦੇ ਪਦਾਰਥਾਂ ਨਾਲ ਪ੍ਰੀਤ ਕਰਦਾ ਹੈਂ ਸੋ ਮੋਹ ਹਰ ਜੀ ਕੇ ਨਾਮ ਸੰਗ ਕਰ ਤਾਂ ਤੇਰੀ ਕਲਿਆਨ ਹੋਵੇਗੀ ਤਾਂ ਸ੍ਰੀ ਗੁਰੂ ਨਾਨਕ ਜੀ ਚਲਦੇ ਰਹੇ ॥੧੨੦॥

## ਅਗੇ ਸਾਖੀ ਝੀਵਰ ਕੇ ਜਾਲ ਕੇ ਪ੍ਰਥਾਇ

ਸ੍ਰੀ ਗੁਰੂ ਨਾਨਕ ਜੀ ਜਾਂਦੇ ੨ ਇਕ ਦਰੀਆਉ ਦੇ ਕਿਨਾਰੇ ਜਾਇ ਬੈਠੇ ਤਾਂ ਕੀ ਦੇਖਨ ਜੋ ਇਕ ਝੀਵਰ ਨੇ ਆਪਨਾ ਜਾਲਸਾਫ ਕੀਤਾ ਅਤੇ ਦਰੀਆਉ ਮੇਂ ਸੁਟਿਆ ਤਾਂ ਜਿਨੀਆਂ ਮੱਛੀਆਂ ਉਸ ਜਾਲ ਮੇਂ ਆਈਆਂ ਸੋ ਝੀਵਰ ਲੈਕਰ ਚਲਦਾ ਰਿਹਾ ਪਰ ਏਹ ਤਮਾਸ਼ਾ ਸ੍ਰੀ ਗੁਰੂ ਨਾਨਕ ਜੀ ਦੇਖ ਕਰ ਬਹੁਤ ਬਿਸਮਾਦਕੇ ਘਰ ਮੇਂ ਆਇ ਗਏ ਅਤੇ ਕਹਿਣ ਲਗੇ ਹੇ ਪਰਮੇਸ਼ਰ ਜੀ ਕਿਥੇ ਏਹ ਮੱਛੀਆਂ ਸਨ ਅਸਗਾਹ ਜਲ ਵਿਖੇ ਅਰ ਕਿਥੇ ਇਹ ਝੀਵਰ ਸੀ ਤਿਸ ਪਰ ਗੁਰੂ ਜੀ ਇਕ ਸ਼ਬਦ ਕਿਹਾ ਆਪਣੇ ਆਤਮੇਂ ਕਉ ਸਮਝਾਵਣੇ ਲਈ ॥ ਛੰਤ ਮਹਲਾ ੧॥

ਮੇਰੇ ਜੀਅੜਾ ਪਰਦੇਸੀਆ ਕਿਤ ਪਵਹਿ ਜੰਜਾਲੇ ਰਾਮ ॥ ਸਾਚਾ ਸਾਹਿਬ ਮਨ ਵਸੈ ਕੀ ਫਾਸਹਿ ਜਮਜਾਲੇ ਰਾਮ ॥ ਮਛਲੀ ਵਿਛੁੰਨੀ ਭਰ ਨੈਣ ਰੁੰਨੀ ਜਾਲ ਬਧਕ ਪਾਇਆ ॥ ਸੰਸਾਰ ਮਾਇਆ ਮੋਹ ਮੀਠਾ ਅਤ ਭਰਮ ਚੁਕਾਇਆ ॥ ਭਗਤਿ ਕਰਿ ਚਿਤਲਾਇ ਹਰਿ ਸਿਉ ਛੋਡ ਮਨਹੁ ਅੰਦੇਸੀਆ ॥ ਸਚ ਕਹੈ ਨਾਨਕ ਚੇਤ ਰੇ ਮਨ ਜੀਅੜਿਆ ਪਰਦੇਸੀਆ ॥੩॥ ਤਿਸਕਾ ਪਮਾਰਥ ਗੁਰੂ ਨਾਨਕ ਜੀ ਕਹਿੰਦੇ ਹੈਂ ਰੇ ਮਨ ਮੇਰਿਆ ਤਮਾਸ਼ਾ ਦੇਖਿਆ ਜੋ ਪਤਾਲ ਥੀਂ ਮੱਛੀ ਨੂੰ ਝੀਵਰ ਕਢ ਕਰ ਇਕ ਪਲਕ ਵਿਚ ਲੈ ਗਿਆ ਹੈ ਇਸੇ ਤਰ੍ਹਾਂ ਤੈਨੂੰ ਜਮ ਆਨ ਗ੍ਰਸੇਗਾ ਅਤੇ ਏਥੇ ਤੂੰ ਪਰਦੇਸੀ ਹੈਂ ਕਿਉਂ ਜੋ ਏਥੇ ਤੇਰਾ ਕੋਈ ਨਹੀਂ ਅਤੇ ਇਕ ਪਰਮੇਸ਼ਰ ਦੇ ਨਾਮ ਬਿਨਾ ਤੇਰੇ ਕੰਮ ਕਿਸੇ

ਨੇ ਨਹੀਂ ਆਉਣਾ ਏਸੇ ਮੱਛੀ ਦੀ ਤਰ੍ਹਾਂ ਇਕ ਦਿਨ ਲੈ ਜਾਸੀ ਹੇ ਮਨ ਸੁਣ ਪਰਮੇਸ਼ਰ ਕਾ ਭਜਨ ਕਰ ਜਿਉਂ ਅਚੇਤ ਤੇ ਨਿਰਭੈ ਹੋਈ ਨੂੰ ਝੀਵਰ ਜਾਲ ਮੇਂ ਪਕੜ ਕਰ ਲੈ ਗਿਆ ਤਾਂ ਲਗੀ ਫੇਰ ਵਿਰਲਾਪ ਕਰਨੇ ਤੈਸੇ ਹੇ ਮਨ ਤੈਨੂੰ ਭੀ ਬਿਲਾਸ ਕਰਦੇ ਜਮ ਚੋਟੀ ਸੇ ਪਕੜ ਲਵੇਗਾ ਹੇ ਮਨ ਜਦ ਅੰਤ ਕਾਲ ਕਾ ਸਮਾਂ ਆਵੇਗਾ ਭਾਂ ਤੇਰਾ ਵੀ ਭਰਮ ਉਤਰ ਜਾਵੇਗਾ ਮਛਲੀ ਕੀ ਨਿਆਈਂ ਤਾਂਤੇ ਹੇ ਮਨਾ ਤੈਨੂੰ ਚਾਹੀਦਾ ਹੈ ਜੋ ਤੂੰ ਪਹਿਲੇ ਹੀ ਪਰਮੇਸ਼ਰ ਜੀ ਕਾ ਸਿਮਰਨ ਕਰੇਗਾ ਤਾਂ ਤੇਰੀ ਕਲਿਆਣ ਹੋਵੇਗੀ ਇਕ ਕਹਿ ਕਰ ਉਸ ਨਦੀ ਦੇ ਕਿਨਾਰੇ ੨ ਦੇਖਦੇ ੨ ਸ੍ਰੀ ਗੁਰੂ ਅਗੇ ਕਉ ਚਲਦੇ ਰਹੇ ॥੧੨੭॥

## ਅਗੇ ਸਾਖੀ ਵਾਹੇ ਕੇ ਪ੍ਰਥਾਇ ਕਹਿਤੇ ਹੈ

ਤਾਂ ਤੇ ਭਾਈ ਬਾਲਾ ਕਹੇ ਸੁਨ ਹੋ ਸਜਣੋ ਜੋ ਸ੍ਰੀ ਗੁਰੂ ਨਾਨਕ ਜੀ ਕੇ ਚਰਿਤ੍ਰ ਸਰਵਣ ਕਰੇਗਾ ਜੋ ਅੰਤ ਸਮੇਂ ਪਰਮਗਤੀ ਕਾ ਅਧਿਕਾਰੀ ਹੋਵੇਗਾ ਇਕ ਸਮੇਂ ਜਾਂਦੇ ਜਾਂਦੇ ਸ੍ਰੀ ਗੁਰੂ ਜੀ ਓਸ ਨਦੀ ਕਾ ਪ੍ਰਵਾਹ ਦੇਖਤੇ ਜਾਤੇ ਹੈ ਅਗੇ ਗਏ ਤਾਂ ਕਿਆ ਦੇਖਣ ਜੋ ਨਦੀ ਕਾ ਵਾਹ ਵਿਛੜ ਗਿਆ ਹੈ ਓਥੇ ਸ੍ਰੀ ਗੁਰੂ ਜੀ ਜਾਇ ਖੜੇ ਹੋਏ ਪਰ ਜੋ ਪ੍ਰਵਾਹ ਨਦੀ ਦਾ ਹੈ ਇਕ ਦਹਿਨੇ ਤਰਫ ਜਾਂਦਾ ਹੈ ਅਤੇ ਇਕ ਬਾਈਂ ਤਰਫ ਕਉ ਜਾਂਦਾ ਹੈ ਏਹ ਦੇਖ ਕਰ ਸ੍ਰੀ ਗੁਰੂ ਜੀ ਕਹਿਣੇ ਲਗੇ ਹੇ ਨਿਰੰਕਾਰ ਜੀ ਏਸ ਨਦੀ ਦਾ ਜਲ ਅਕੱਠਾ ਜਾਂਦਾ ਸੀ ਅਤੇ ਹੁਣ ਪ੍ਰਵਾਹ ਨਦੀ ਦਾ ਦਹਿਣੀ ਤਰਫ ਨੂੰ ਜਾਂਦਾ ਹੈ ਅਤੇ ਵਿਚੋਂ ਇਕ ਵਾਹ ਬਾਈਂ ਤਰਫ ਨੂੰ ਜਾਂਦਾ ਹੈ ਹੇ ਪ੍ਰਮੇਸ਼ਰ ਜੀ ਏਹ ਤੇਰੀ ਕੁਦਰਤ ਪਰ ਜੀ ਹੁਣ ਕਿਤੇ ਸੰਜੋਗ ਨਾਲ ਹੀ ਮੇਲ ਹੋਵੇਗਾ ਜਾਂ ਤੇਰੀ ਕਿਰਪਾ ਹੋਵੇਗੀ ਏਹ ਮਿਲਣਗੇ ਪਰੰਤੂ ਸ੍ਰੀ ਗੁਰੂ ਜੀ ਉਸ ਨਿਰੰਕਾਰ ਦੇ ਚੋਜ ਦੇਖਕਰ ਸੰਸਾਰ ਦੇ ਮਨ ਸ਼ਾਂਤ ਕਰਨ ਨਮਿਤ ਆਪਣੇ ਮਨ ਕਉ ਕੈਂਹਦੇ ਹੈਨ ਹੇ ਮਨਾ ਮੇਰਿਆ ਇਕ ਦਿਨ ਤੇਰੀ ਵੀ ਏਹ ਗਤਿ ਹੋਵੇਗੀ ਨਦੀ ਦੇ ਪ੍ਰਵਾਹ ਦੀ ਨਿਆਈਂ ਏਹ ਕਹਿਕਰ ਤੇ ਪ੍ਰਵਾਹ ਨੂੰ ਵਿਛੁੜਿਆ ਦੇਖਕਰ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਹਿਆ ॥ ਛੰਤ ਮਹਲਾ ੧ ॥

ਨਦੀਆ ਵਾਹਿ ਵਿਛੁੰਨਿਆ ਮੇਲਾ ਸੰਜੋਗੀ ਰਾਮ ॥ ਜੁਗ ਜੁਗ ਮੀਠਾ ਵਿਸ ਭਰੇ ਕੋ ਜਾਣੈ ਜੋਗੀ ਰਾਮ ॥ ਕੋਈ ਸਾਹਿਬ ਜਾਣੈ ਹਰਿ ਪਛਾਣੈ ਸਤਿਗੁਰੂ ਜਿਨ ਚੇਤਿਆ ਬਿਨ ਨਾਮ ਹਰਿ ਕੇ ਭਰਮ ਭੂਲੇ ਪਚਹਿ ਮੁਗਧ ਅਚੇਤਿਆ ॥ ਹਰਿਨਾਮ ਭਗਤ ਨੇ ਰਿਦੈ ਸਾਚਾ ਸੇ ਅੰਤਧਾਹੀ ਰੁੰਨਿਆ ॥ ਸਚ ਕਹੈ ਨਾਨਕ ਸਬਦ ਸਾਚਾ ਮੇਲ ਚਿਰੀ ਵਿਛੁੰਨਿਆ ॥੧॥੪॥

ਤਿਸਕਾ ਪਰਮਾਰਥ—ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਹੇ ਮਨ ਮੇਰੇ ਜੋ ਤੂੰ ਇਹ ਨਦੀ ਦਾ ਪਰਵਾਹ ਵਿਛੁੜਿਆ ਦੇਖਦਾ ਹੈਂ ਸੋ ਏਹ ਹੁਣ ਕਿਤੇ ਸੰਜੋਗ ਨਾਲ ਹੀ ਮਿਲੇਗਾ ਪਰ ਜੇ ਕਰਤਾਰ ਦੀ ਮੇਹਰਬਾਨੀ ਹੋਵੇਗੀ ਤਾਂ ਮਿਲਸੀ ਨਹੀਂ ਤਾਂ ਵਿਛੋੜਾ ਤਾਂ ਚਲਿਆ ਹੀ ਹੈ ਸੋ ਹੇ ਮਨ ਇਸ

ਪਰਵਾਹ ਦੀ ਨਿਆਈਂ ਤੂੰ ਹੁਣ ਪਰਮੇਸ਼ਰ ਜੀ ਨੂੰ ਮਿਲ ਲੈ ਨਹੀਂ ਤਾਂ ਫੇਰ ਕਬ ਮਨੁੱਖ ਜਨਮ ਪਰਮ ਪਵਿਤਰ ਸਰੀਰ ਪਾਵੇਂਗਾ ਸੋ ਭੀ ਕੋਈ ਸੰਜੋਗ ਕਰਕੇ ਮੇਲ ਹੋਵੇਗਾ ਨਹੀਂ ਤਾਂ ਫੇਰ ਚੌਰਾਸੀ ਲਖ ਜੋ ਜੂਨ ਹੈ ਤਿਸ ਵਿਚ ਪਰਮੇਸ਼ਰ ਦੇ ਹੁਕਮ ਨਾਲ ਪਾਇਆ ਜਾਂਦਾ ਹੈ ਜੁਗੋ ਜੁਗ ਏਹੋ ਹੀ ਹੁੰਦਾ ਆਇਆ ਹੈ ਮਨ ਮੇਰਿਆ ਜੋ ਕੁਛ ਮਿਠਾ ਕਰਕੇ ਖਾਈਦਾ ਹੈ ਸੋ ਪਰਮੇਸ਼ਰ ਜੀ ਦੇ ਨਾਮ ਤੋਂ ਬਗੈਰ ਓਹ ਬਿਖ ਹੋਇ ਕਰ ਲਗਦਾ ਹੈ ਇਸ ਬਾਤ ਨੂੰ ਸੋਈ ਜਾਣਦਾ ਹੈ ਜੇਹੜਾ ਪੂਰਨ ਜੋਗ ਧਿਆਨ ਹੁੰਦਾ ਹੈ ਮੇਰੇ ਮਨ ਹਰਿ ਸਿਮਰਨ ਕਾ ਸਹਿਜ ਸੁਖ ਤਬ ਤੇਰੇ ਕਉ ਪ੍ਰਾਪਤ ਹੋਵੇਗਾ ਜਾਂ ਤੂੰ ਸਤਿਗੁਰੂ ਨੂੰ ਮਿਲੇਂਗਾ ਉਸਨੂੰ ਪਰਮੇਸ਼ਰ ਜੀ ਸਾਹਿਬ ਕਾ ਸਿਮਰਨ ਉਪਜੇਗਾ ਅਤੇ ਜਿਸਨੇ ਗੁਰੂ ਨਹੀਂ ਪਾਇਆ ਉਸਨੂੰ ਪਰਮੇਸ਼ਰ ਜੀ ਕੇ ਸਿਮਰਨ ਕਾ ਰਸ ਨਹੀਂ ਆਯਾ ਸੋ ਮਨੁਖ ਅਤਿ ਮੂਰਖ ਮੁਗਧ ਹਨ ਅਚੇਤ ਮਾਇਆ ਕੇ ਮੋਹ ਵਿਖੇ ਪਰ ਮੋਏ ਹਨ ਸੋ ਪ੍ਰਾਣੀ ਨਰਕਗਾਮੀ ਹੋਵਨਗੇ ਅਰ ਭਰਮ ਰੂਪੀ ਮੋਹ ਮੇਂ ਬਾਂਧੇ ਹੂਏ ਹਨ ਅਰ ਮਿਥਿਆ ਵਸਤ ਕੋ ਸਦਾ ਪਕੜ ਰਹੇ ਹਨ ਔਰ ਭਗਤਿ ਹਰਿ ਜਸ ਕੀਰਤਨ ਨਾਮਦਾਨ ਇਸ਼ਨਾਨ ਦਇਆ ਧਰਮ ਪਰਉਪਕਾਰ ਜਿਸਕੇ ਹਿਰਦੇ ਕਬੀ ਨਹੀਂ ਵਸਿਆ ਸੋ ਅੰਤਕਾਲ ਕਉ ਪਛਤਾਵਨਗੇ ਅਤੇ ਹਾਇ ੨ ਕਰਕੇ ਰੋਵਨਗੇ ਪਰ ਹੇ ਮੇਰੇ ਮਨ ਤੂੰ ਸ੍ਰੀ ਪਰਮੇਸ਼ਰ ਜੀ ਕਾ ਸਿਮਰਨ ਕਰਕੇ ਨਿਰੰਕਾਰ ਕਉ ਮਿਲ ਜਦ ਏਹ ਬਚਨ ਬਾਲੇ ਨੇ ਸ੍ਰੀ ਗੁਰੂ ਅੰਗਦ ਜੀ ਕਉ ਸੁਣਾਇਆ ਤਾਂ ਸ੍ਰੀ ਗੁਰੂ ਜੀ ਤੋ ਨਿਜ ਸਰੂਪ ਮੇਂ ਲੀਣ ਹੋ ਗਏ ਤਾਂ ਸੰਗਤ ਸਭ ਅਨੰਦ ਕਉ ਪ੍ਰਾਪਤ ਭਈ ਅਰ ਸੰਪੂਰਨ ਸੰਗਤ ਨੇ ਸ੍ਰੀ ਗੁਰੂ ਜੀ ਕੇ ਚਰਨਾਂ ਤੇ ਨਮਸਕਾਰ ਕਰੀ ਤਾਂ ਭਾਈ ਬਾਲੇ ਕਉ ਕਹਿਤੇ ਭਏ ਵਾਹ ਭਾਈ ਬਾਲਾ ਤੂੰ ਨਿਹਾਲ ਹੋਯਾ ਹੈਂ ਸਾਖੀ ਪੂਰੀ ਹੋਈ ॥ ਬੋਲੋ ਭਾਈ ਜੀ ਵਾਹਿਗੁਰੂ ॥੧੨੨॥

## ਸਾਖੀ ਸ਼ਹੁ ਸੁਹਾਗਨ ਨਾਲ ਹੋਈ

ਤਾਂ ਫੇਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ ਭਾਈ ਤੂੰ ਅਸਾਨੂੰ ਕ੍ਰਿਤਾਰਥ ਕੀਆ ਅਤੇ ਧੰਨ ਤੂੰ ਹੈਂ ਅਤੇ ਧੰਨ ਤੇਰੀ ਰਸਨਾ ਹੈ ਜਿਸਨੇ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਕੇ ਅਦਭੁਤ ਚਰਿਤ ਵਰਨਣ ਕੀਤੇ ਹੈਨ ਪਰੰਤੂ ਹੇ ਭਾਈ ਬਾਲਾ ਅਗੇ ਸ੍ਰੀ ਗੁਰੂ ਜੀ ਕਹਾਂ ਜਾਤੇ ਭਏ। ਭਾਈ ਬਾਲਾ ਸੰਧੂ ਵਾਚ। ਤਾਂਤੇ ਹੇ ਸਤਿਗੁਰ ਜੀ ਏਕ ਦਿਨ ਸ੍ਰੀ ਗੁਰੂ ਨਾਨਕ ਜੀ ਇਕ ਨਗਰ ਜਾਇ ਵੜੇ ਅਤੇ ਇਕਸ ਬੁਢੀ ਦੇ ਘਰ ਜਾਇ ਬੈਠੇ ਤੇ ਉਸ ਸ਼ਹਿਰ ਵਿਚ ਇਕ ਫਕੀਰ ਰਹਿੰਦਾ ਸੀ ਜਿਸ ਰਾਤ ਚੰਦ ਚੜ੍ਹਦਾ ਹੈਸੀ ਉਸ ਰਾਤ ਉਸਕੇ ਘਰ ਬੜੀ ਹਜੂਮ ਇਕੱਠੀ ਹੋਂਦੀ ਸੀ ਤੇ ਬਹੁਤ ਲੋਕ ਨਜ਼ਰ ਤੇ ਨਿਆਜਾਂ ਲਿਆਂਵਦੇ ਸਨ ਬਹੁਤ ਵਾਜੇ ਤੇ ਨੌਬਤਾਂ ਬਜਾਂਵਦੇ ਸਨ ਉਸ ਫਕੀਰ ਦੇ ਮਕਾਨ ਉਪਰ ਇਕ ਵਡਾ ਭਾਰਾ ਮੇਲਾ ਲਗਦਾ ਹੈਸੀ ਅਤੇ ਜੋ ਕੋਈ ਪੁਛੇ ਇਸਦੇ ਅੱਜ ਕੀ ਹੈ ਤਾਂ ਲੋਕ ਕਹਿਣ ਅੱਜ ਇਸਦੇ ਘਰ ਸ਼ਹੁ ਆਉਣਾ ਹੈ ਅਤੇ ਨਾਲੇ ਏਹ ਫਕੀਰ ਆਖਦਾ ਹੈ ਜੋ ਮੇਰੇ ਅੰਦਰ ਕੋਈ

ਨਾ ਵੜੇ ਤੇ ਆਪਣੇ ਘਰ ਫੁਲਾਂ ਦੀ ਸੇਹਜਾ ਵਿਛਾਇ ਰਖਦਾ ਹੈ ਔਰ ਅਤਰ ਗੁਲਾਬ ਛਿਣਕ ਰਖਦਾ ਹੈ ਅਤੇ ਚੰਦ ਰਾਤ ਵਾਲੇ ਦਿਨ ਕਿਸੇ ਨੂੰ ਆਪਣਾ ਮੂੰਹ ਨਹੀਂ ਦਿਖਾਂਵਦਾ ਤੇ ਨਾ ਕਿਸੇ ਦਾ ਮੂੰਹ ਦੇਖਦਾ ਹੈ ਤੇ ਅੰਦਰ ਵੜਕੇ ਸਾਰੀ ਰਾਤ ਬੈਠਾ ਰਹਿੰਦਾ ਹੈ ਅਤੇ ਐਸੀ ਰਹਿਤ ਰਖਦਾ ਹੈ ਬੁਰਕਾ ਪਹਿਨਕੇ ਬੈਠਾ ਰਹਿੰਦਾ ਹੈ ਏਹ ਗਲਾਂ ਸਾਰੇ ਸ਼ਹਿਰ ਵਿਚ ਲੋਕ ਆਪਸ ਵਿਚ ਕਰਦੇ ਹੈਨ ਅਤੇ ਉਧਰ ਜਿਸ ਬੁਢੀ ਦੇ ਘਰ ਸ੍ਰੀ ਗੁਰੂ ਨਾਨਕ ਜੀ ਬੈਠੇ ਹੈਨ ਤਾਂ ਉਸ ਮਾਈ ਬੁਢੀ ਨੇ ਪ੍ਰਸ਼ਾਦਿ ਤਿਆਰ ਕਰਕੇ ਸ੍ਰੀ ਗੁਰੂ ਜੀ ਦੇ ਅਗੇ ਆਣ ਰਖਿਆ ਅਤੇ ਹਥ ਜੋੜਕੇ ਆਖਿਓਸੁ ਹੇ ਗੁਰੂ ਜੀ ਪ੍ਰਸ਼ਾਦਿ ਪਾਓ ਜੀ ਤਾਂ ਸ੍ਰੀ ਗੁਰੂ ਜੀ ਆਖਿਆ ਮਾਈ ਪ੍ਰਸ਼ਾਦਿ ਵੀ ਅਸੀਂ ਪਾਇ ਲਵਾਂਗੇ ਪਰ ਸ਼ਹਿਰ ਵਿਚ ਰੌਲਾ ਕੈਸਾ ਹੈ ਤਾਂ ਉਸ ਮਾਈ ਬੁਢੀ ਨੇ ਆਖਿਆ ਹੇ ਸਚੇ ਪਾਤਸ਼ਾਹ ਜੀ ਇਸ ਨਗਰੀ ਵਿਚ ਇਕ ਫਕੀਰ ਰਹਿੰਦਾ ਹੈ ਅਤੇ ਆਖਦਾ ਹੈ ਜੋ ਚੰਦ ਰਾਤ ਵਾਲੇ ਦਿਨ ਮੇਰੇ ਪਾਸ ਸ਼ਹੁ ਆਉਂਦਾ ਹੈ ਤਾਂ ਏਹ ਬਾਤ ਬੁਢੀ ਦੀ ਸੁਣਕੇ ਗੁਰੂ ਬਾਬੇ ਜੀ ਮੇਰੇ ਤਾਂਈ ਆਖਿਆ ਚਲੋ ਭਾਈ ਬਾਲਾ ਤੇ ਮਰਦਾਨਾ ਅਸੀਂ ਭੀ ਉਸਦੇ ਘਰ ਚਲੀਏ ਅਤੇ ਸ਼ਹੁ ਸੁਹਾਗਨ ਦਾ ਦੀਦਾਰ ਕਰੀਏ ਤਾਂ ਸ੍ਰੀ ਗੁਰੂ ਜੀ ਅਤੇ ਸੰਗ ਦੋਵੇਂ ਅਸੀਂ ਫਕੀਰ ਦੇ ਦਰਵਾਜ਼ੇ ਉਪਰ ਜਾਇ ਖੜੇ ਹੋਏ ਅਗੇ ਬਹੁਤ ਹਜੂਮ ਖੜਾ ਹੈ ਤੇ ਅੰਦਰ ਕਿਸੇ ਨੂੰ ਨਹੀਂ ਜਾਣ ਦੇਂਦੇ ਪਰ ਗੁਰੂ ਜੀ ਵੀ ਅੰਦਰ ਉਸਦੇ ਦੀਦਾਰ ਨੂੰ ਚਲੇ ਤਾਂ ਲੋਕਾਂ ਨੇ ਗੁਰੂ ਜੀ ਨੂੰ ਜਾਵਨ ਨਹੀਂ ਦਿਤਾ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਦਰਬਾਨੋ ਤੁਸੀਂ ਅੰਦਰ ਜਾਇ ਕਹ ਜੋ ਤੇਰੇ ਦੀਦਾਰ ਨੂੰ ਬਾਹਰ ਫਕੀਰ ਖੜੇ ਹੈਂ ਤਾਂ ਉਨ੍ਹਾਂ ਦਰਬਾਨਾਂ ਅੰਦਰ ਜਾਇਕੇ ਕਹਿਆ ਭਾਈ ਬਾਹਰ ਫਕੀਰ ਦੀਦਾਰ ਵਾਸਤੇ ਖੜੇ ਹੈਂ ਤਾਂ ਉਸ ਸ਼ਹੁ ਸੁਹਾਗਣ ਨੇ ਆਖਿਆ ਭਾਈ ਅੱਜ ਮੈਂ ਆਪਣੇ ਸ਼ਹੁ ਦਾ ਦੀਦਾਰ ਕਰਨਾ ਹੈ ਤੇ ਨਾ ਅੱਜ ਹੋਰ ਨੂੰ ਦਰਸ਼ਨ ਦੇਣਾ ਹੈ ਏਹ ਗਲ ਸੁਣਕੇ ਉਨ੍ਹਾਂ ਦਰਵਾਨਾਂ ਨੇ ਗੁਰੂ ਜੀ ਤਾਈਂ ਆਨ ਆਖਿਆ ਕਿ ਓਹ ਆਖਦਾ ਹੈ ਜੋ ਅੱਜ ਮੈਂ ਅਪਨੇ ਸ਼ਹੁ ਦਾ ਦਰਸ਼ਨ ਕਰਨਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਚਲੋ ਭਾਈ ਬਾਲਾ ਤੇ ਮਰਦਾਨਾ ਏਥੇ ਕੁਛ ਨਹੀਂ ਏਹ ਝੂਠਾ ਸਾਂਗ ਹੈ ਅਗੇ ਇਸਨੂੰ ਸ਼ਹੁ ਦਾ ਦੀਦਾਰ ਅਜੇ ਹੋਇਆ ਨਹੀਂ ਜੇਕਰ ਇਸਨੂੰ ਸ਼ਹੁ ਮਿਲਦਾ ਤਾਂ ਏਹ ਹਰ ਬੁਰਕੇ ਵਿਚ ਸ਼ਹੁ ਨੂੰ ਜਾਣਦਾ ਤਾਂ ਏਹ ਕਹਿਕਰ ਗੁਰੂ ਨਾਨਕ ਜੀ ਓਥੋਂ ਉਠਕਰ ਇਕ ਪਹਾੜੀ ਉਪਤ ਜਾਇ ਬੈਠੇ ਜਦ ਗੁਰੂ ਬਾਬਾ ਜੀ ਮੇਲੇ ਵਿਚੋਂ ਨਿਕਲ ਵੰਞੇ ਤਾਂ ਪ੍ਰਮੇਸ਼ਰ ਦੇ ਹੁਕਮ ਨਾਲ ਅਕਸਮਾਤ ਦੀ ਲੜਾਈ ਹੋਈ ਕੋਈ ਨਿਸ਼ਾਨ ਪੁਟਕੇ ਲੈ ਗਿਆ ਕੋਈ ਨਗਾਰੇ ਉਠਾਇ ਕਰ ਲੈ ਗਿਆ ਐਸੀ ਮਾਰ ਹੋਈ ਜੋ ਕਈ ਖ਼ੂਨ ਹੋ ਗਏ ਲੜਾਈ ਅਜੇਹੀ ਹੋਈ ਜੋ ਉਸਦਾ ਮੇਲਾ ਰਹਿ ਗਿਆ ਤੇ ਉਸ ਫਕੀਰ ਨੂੰ ਕੋਈ ਮੂੰਹ ਨਾ ਲਾਵੇ ਮਹਿਮਾ ਸਭ ਘਟ ਗਈ ਸਾਰੇ ਸ਼ਹਿਰ ਵਿਚ ਜੋ ਬੋਲੈ ਸੋ ਏਹ ਹੀ ਕਹੇ ਜੋ ਝੂਠਾ ਹੈ ਜਾਂ ਮਹੀਨਾ ਗੁਜਰਿਆ ਤਾਂ ਫੇਰ ਸ੍ਰੀ ਗੁਰੂ ਜੀ ਉਸ ਗੁਢੀ ਦੇ ਘਰ ਆਇ ਬੈਠੇ ਤੇ ਉਸ ਦਿਨ ਚੰਦ ਰਾਤ ਸੀ ਤਾਂ ਫੇਰ ਗੁਰੂ ਜੀ ਕਹਿਆ ਹੇ ਮਾਈ ਅੱਜ ਉਸ ਫਕੀਰ ਦੇ ਘਰ ਮੇਲਾ ਨਹੀਂ ਲੱਗਾ ਉਸ ਬੁਢੀ ਨੇ ਕਹਿਆ ਗੁਰੂ ਧੰਨ

ਤੂੰ ਹੈਂ ਤੇ ਧੰਨ ਤੇਰਾ ਦਰਸ਼ਨ ਹੈ ਅਤੇ ਜਿਵੇਂ ਆਪ ਨੂੰ ਭਾਉਂਦਾ ਹੈ ਸੋਈ ਚੰਗਾ ਹੈ ਪਰ ਗੁਰੂ ਜੀ ਉਹ ਤਾਂ ਸ਼ਹੁ ਸੁਹਾਗਣ ਝੂਠਾ ਹੀ ਨਿਕਲਿਆ ਹੈ ਜੀ ਜਾਂ ਕਿਤਨੇਕੋ ਦਿਨ ਓਥੇ ਹੋਏ ਤਾਂ ਗੁਰੂ ਜੀ ਬਾਹਰ ਗਏ ਤਾਂ ਇਕ ਲੰਙਾ ਲੂਲਾ ਸ਼ਹਿਰ ਦੇ ਬਾਹਰ ਮੰਗਦਾ ਹੋਯਾ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਆਇ ਪਿਆ ਤਾਂ ਸ੍ਰੀ ਗੁਰੂ ਬਾਂਬੇ ਉਸ ਫਕੀਰ ਵਲ ਮਿਹਰ ਦੀ ਨਜ਼ਰ ਕੀਤੀ ਤਾਂ ਉਸ ਲੂਲੇ ਲੰਗੜੇ ਦੇ ਹੱਥ ਪੈਰ ਸਾਬਤ ਹੋਏ ਗਏ ਤਾ ਓਹ ਲੂਲਾ ਬਾਰੰਬਾਰ ਨਿੰਮਰ ਬੁਤ ਹੋਇ ਕਰ ਲਗਾ ਉਸਤਤਿ ਕਰਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਲੰਗੜੇ ਲੂਲੇ ਨੂੰ ਆਖਯਾ ਭਾਈ ਤੈਨੂੰ ਕੋਈ ਪੁਛੇ ਤੇਰੇ ਹੱਥ ਪੈਰ ਕਿਨੇ ਹਥੇ ਕੀਤੇ ਹੈਨਤਾਂ ਤੂੰ ਆਖੀਂ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਨੇ ਹਛੇ ਕੀਤੇ ਹੈਨ ਉਸਨੂੰ ਜੋ ਕੋਈ ਪੁਛੇ ਤੇਰੇ ਹੱਥ ਪੈਰ ਕਿਨ ਹਛੇ ਕੀਤੇ ਹੈਨ ਅਤੇ ਓਹ ਆਖੇ ਜੋ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫਕੀਰ ਨੇ ਹਛੇ ਕੀਤੇ ਹੈਨ ਜਦ ਓਹ ਪੁਰਖ ਫਿਰਦਾ ਫਿਰਦਾ ਓਸ ਸ਼ਹੁ ਸੁਹਾਗਣ ਫਕੀਰ ਨੂੰ ਮਿਲ ਪਿਆ ਤੇ ਉਸ ਫਕੀਰ ਨੂੰ ਸ਼ਹੁ ਸੁਹਾਗਣ ਨੇ ਪੁਛਿਆ ਤੇਰੇ ਹੱਥ ਕਿਸ ਨੇ ਹਛੇ ਕੀਤੇ ਹੈਨ ਤਾਂ ਉਹ ਕਹਿਣ ਲਗਾ ਭਾਈ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫਕੀਰ ਨੇ ਹਛੇ ਕੀਤੇ ਹੈਨ ਤਾਂ ਉਹ ਕਹਿਣ ਲਗਾ ਭਾਈ ਉਸਦਾ ਦਰਸ਼ਨ ਕਰਾਇ ਲਿਆਓ ਤਾਂ ਉਹ ਆਖਣ ਲਗਾ ਭਾਈ ਉਹ ਇਕ ਬੁਢੀ ਦੇ ਘਰ ਬੈਠੇ ਹੋਏ ਹੈਣ ਤਾਂ ਉਹ ਲੂਲਾ ਫਕੀਰ ਤੇ ਝੂਠਾ ਫਕੀਰ ਦੋਵੇਂ ਜਣੇ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਪਏ ਅਤੇ ਕਹਿਣ ਲਗਾ ਹੇ ਗੁਰੂ ਜੀ ਮੈਂ ਭੁਲਾ ਹਾਂ ਜੀ ਮੈਨੂੰ ਬਖਸ਼ੋ ਜੀ ਮੈਂ ਆਪਨੂੰ ਜਾਣਿਆਂ ਨਹੀਂ ਸੀ ਜੀ ਹੁਣ ਮੇਰੇ ਉਪਰ ਮੇਹਰਬਾਨੀ ਕਰੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਤੂੰ ਹਰ ਬੁਰਕੇ ਵਿਚ ਸ਼ਹੁ ਨੂੰ ਜਾਣਿਆਂ ਕਰ ਹਰ ਕਿਸੇ ਦਾ ਦੀਦਾਰ ਲੀਤਾ ਕਰ ਅਤੇ ਹਰ ਬੰਦੇ ਨੂੰ ਦਿਤਾ ਕਰ ਤਾਂ ਤੈਨੂੰ ਸ਼ਹੁ ਦਾ ਦੀਦਾਰ ਹੋਵੇਗਾ ਜੇਕਰ ਤੂੰ ਸਭਨਾਂ ਵਿਚ ਸ਼ਹੁ ਨੂੰ ਜਾਣੇਂਗਾ ਅਤੇ ਪ੍ਰਮੇਸ਼ਰ ਕਾ ਭਜਨ ਕਰੇਂਗਾ ਤਾਂ ਤੂੰ ਸ਼ਹੁ ਨੂੰ ਪ੍ਰਾਪਤ ਹੋਵੇਗਾ ਤਾਂ ਓਸ ਸ਼ਹੁ ਸੁਹਾਗਣ ਫਕੀਰ ਨੇ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਅਤੇ ਗੁਰੂ ਜੀ ਕੀ ਖੁਸ਼ੀ ਲੈ ਕੇ ਉਹ ਸ਼ਹੁ ਸੁਹਾਗਣ ਫਕੀਰ ਆਪਨੇ ਟਿਕਾਣੇ ਜਾਇ ਬੈਠਾ ਅਤੇ ਉਹ ਲੂਲਾ ਸਾਰੇ ਹੀ ਕਹਿੰਦਾ ਫਿਰੇ ਜੋ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫਕੀਰ ਨੇ ਹਛੇ ਕੀਤੇ ਹੈਨ ਉਸਦੇ ਕਹਿਣ ਨਾਲ ਤੇ ਸ੍ਰੀ ਗੁਰੂ ਜੀ ਕੀ ਕ੍ਰਿਪਾ ਨਾਲ ਫੇਰ ਸਭ ਲੋਕ ਸ਼ਹੁ ਸੁਹਾਗਣ ਫਕੀਰ ਦੀ ਉਸਤਤ ਲਗੇ ਕਰਨ ਤਾਂ ਫੇਰ ਉਸ ਫਕੀਰ ਦੇ ਲਗਾ ਮੇਲਾ ਲਗਨ ਗੁਰੂ ਜੀ ਕੀ ਮੇਹਰਬਾਨੀ ਸੇ ਫੇਰ ਲੋਕ ਲਗੇ ਨਿਆਮਤਾਂ ਲਿਆਉਣ ਅਤੇ ਨਗਾਰੇ ਨੌਬਤਾਂ ਲਗੇ ਵਜਨ ਉਸੇ ਤਰ੍ਹਾਂ ਨਿਸ਼ਾਨ ਗਡੇ ਗਏ ਅਤੇ ਸ਼ਹੁ ਸੁਹਾਗਣ ਫਕੀਰ ਸ੍ਰੀ ਗੁਰੂ ਨਾਨਕ ਜੀ ਦਾ ਮੁਰੀਦ ਹੋਯਾ ਅਤੇ ਸੁਣਹੁ ਭਾਈ ਪ੍ਰੇਮੀਜਨੋਂ ਫਕੀਰ ਘੁੰਘਰੂ ਅਤੇ ਮਉਲੀ ਦੇ ਅਟੇ ਗਲ ਵਿਚ ਪਾਉਂਦੇ ਹਨ ਸ਼ਹੁ ਸੁਹਾਗਣ ਦੇ ਮੁਰੀਦ ਹੈਨ ਤਾਂ ਸ੍ਰੀ ਗੁਰੂ ਨਾਨਕ ਜੀ ਓਥੇ ਇਕ ਸਲੋਕ ਉਚਾਰਿਆ ॥ ਸਲੋਕ ਮਹਲਾ ੧ ॥

ਤੁਧ ਭਾਵਹਿ ਤਾਂ ਵਾਵਹਿ ਗਾਵਹਿ ਤੁਧ ਭਾਵਹਿ ਜਲ ਨਾਵਹਿ ॥ ਜਾਂ ਤੁਧ ਭਾਵਹਿ ਤਾ

ਕਰਹਿ ਬਿਭੂਤਾ ਸਿੰਙੀ ਨਾਦਵ ਜਾਵਹਿ ॥ ਜਾਂ ਤੁਧ ਭਾਵੈ ਤਾਂ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ॥ ਜਾਂ ਤੁਧੁ ਭਾਵਹਿ ਤਾਂ ਹੋਵਹਿ ਰਾਜੇ ਰਸ ਕਸ ਬਹੁਤ ਰਮਾਵਹਿ ॥ ਜਾਂ ਤੁਧ ਭਾਵਹਿ ਤਾਂ ਤੇਗ ਵਗਾਵਹਿ ਸਿਰ ਮੁੰਡੀ ਕਟ ਜੀਵਹਿ ॥ ਜਾਂ ਤੁਧ ਭਾਵਹਿ ਤਾਂ ਜਾਇ ਦਿਸੰਤਰ ਸੁਣ ਗਲਾਂ ਘਰ ਆਵਹਿ ॥ ਜਾਂ ਤੁਧ ਭਾਵਹਿ ਤਾਂ ਨਾਇ ਰਚਾਵਹਿ ਤੁਧ ਭਾਣੇ ਤੂੰ ਭਾਵਹਿ ॥ ਨਾਨਕ ਏਕ ਕਹੈ ਬੇਨੰਤੀ ਹੋਰ ਸਗਲੇ ਕੂੜੰ ਕਮਾਵਹਿ ॥੧॥

ਜਾਂ ਇਹ ਸਲੋਕ ਸ੍ਰੀ ਗੁਰੂ ਜੀ ਨੇ ਕਹਿਆ ਤਾਂ ਸਭ ਲੋਕ ਸ੍ਰੀ ਗੁਰੂ ਜੀ ਕੀ ਚਰਨੀ ਆਇ ਲਗੇ ਤਾਂ ਸ੍ਰੀ ਗੁਰੂ ਨਾਨਕ ਜੀ ਉਨ੍ਹਾਂ ਉਤੇ ਖੁਸ਼ੀ ਕਰਕੇ ਉਥੋਂ ਚਲਦੇ ਰਹੇ ॥੧੦੩॥

## ਸਾਖੀ ਇਕ ਸਿਖ ਨਾਲ ਹੋਈ

ਤਾਂ ਤੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਸੰਪੂਰਨ ਜੀਵਾਂ ਦੀ ਕਲਿਆਣ ਕਰਦੇ ਕਰਦੇ ਚਲੇ ਜਾਂਦੇ ਹੈਨ ਤਾਂ ਇਕ ਸਿਖ ਰਸਤੇ ਵਿਚ ਮਿਲਿਆ ਤੇ ਸ੍ਰੀ ਗੁਰੂ ਨਾਨਕ ਜੀ ਅਗੇ ਅਰਦਾਸ ਕੀਤੀ ਹੇ ਸਤਿਗੁਰੂ ਜੀ ਸਿਖੀ ਕਰਨੀ ਚੰਗੀ ਹੈ ਕਿ ਫਕੀਰੀ ਕਰਨੀ ਚੰਗੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਸੁਣ ਭਾਈ ਸਿਖਾ ਤੂੰ ਅਸਾਡਾ ਇਕ ਕੰਮ ਕਰ ਫਲਾਣੇ ਗਿਰਾਉਂ ਵਿਚ ਸਾਡਾ ਇਕ ਸਿਖ ਰਹਿੰਦਾ ਹੈ ਉਸ ਸਿਖ ਦੇ ਪਾਸ ਜਾਓ ਅਤੇ ਸਾਡਾ ਲਿਖਿਆ ਲੈ ਜਾਹ ਤੇ ਪ੍ਰਸ਼ਾਦਿ ਤਦ ਉਹਦੇ ਘਰੋਂ ਕਰਨਾ ਜੇ ਰੁਪਯਾਂ ਦਾ ਬੰਦੋਬਸਤ ਕਰ ਲਵੀਂ ਜਾਂ ਫੇਰ ਤੂੰ ਉਥੋਂ ਆਵੇਂਗਾ ਤਾਂ ਤੈਨੂੰ ਸਿਖੀ ਦਸਾਂਗੇ ਤਾਂ ਉਹ ਸਿਖ ਹੱਥ ਜੋੜ ਕਰ ਕਹਿਣ ਲਗਾ ਜੀ ਜੋ ਹੁਕਮ ਕਰੋ ਸੋਈ ਕਰਾਂਗਾ ਜੀ ਜਾਂ ਉਸ ਸਿੱਖ ਨੇ ਸ੍ਰੀ ਗੁਰੂ ਨਾਨਕ ਜੀ ਅਗੇ ਏਹ ਬੇਨਤੀ ਕੀਤੀ ਤਾਂ ਗੁਰੂ ਨਾਨਕ ਜੀ ਇਕ ਹੁਕਮਨਾਵਾਂ ਓਸ ਸਿੱਖ ਵੱਲ ਲਿਖ ਦਿਤਾ ਤੇ ਸਿਖ ਹੁਕਮਨਾਵਾਂ ਲੈਕੇ ਟੁਰ ਗਿਆ ਜਦ ਉਸ ਸ਼ਹਿਰ ਦੇ ਬਾਹਰ ਜਾਇ ਖੜਾ ਹੂਆ ਤੇ ਲਗਾ ਪੁਛਣ ਭਾਈ ਅਮਕੇ ਸਿੱਖਦਾ ਗ੍ਰਿਹ ਕਿਥੇ ਹੈ ਕਿਸੇ ਨੇ ਉਸ ਨੂੰ ਦਸਿਆ ਭਾਈ ਫਲਾਣੇ ਅਸਥਾਨ ਉਸ ਦਾ ਘਰ ਹੈ ਤਾਂ ਉਹ ਪੁਛਦਾ ਪੁਛਦਾ ਉਸ ਸਿੱਖ ਨੂੰ ਜਾਇ ਮਿਲਯਾ ਤਾਂ ਸਿੱਖ ਨੇ ਅਗੋਂ ਉਠ ਕਰ ਮੱਥਾ ਟੇਕਿਆ ਕਿਹਾ ਆਈਏ ਜੀ ਬੈਠੀਏ ਜੀ ਅਨੰਦ ਕੁਸ਼ਲ ਪੁਛੀ ਸਤਕਾਰ ਕੀਤਾ ਆਪਸ ਮੇਂ ਬਹੁਤ ਖੁਸ਼ ਹੋਏ ਪਰ ਉਹ ਸਿੱਖ ਘਰੋਂ ਨਿਰਧਨ ਹੈਸੀ ਰਾਤ ਜੁੜਦਾ ਸੀ ਤਾਂ ਦਿਨੇ ਨਹੀਂ ਸੀ ਜੁੜਦਾ ਜੇ ਦਿਨੇ ਜੁੜਦਾ ਸੀ ਤਾਂ ਰਾਤ ਨਹੀਂ ਸੀ ਜੁੜਦਾ ਅਤੇ ਉਸ ਦੇ ਘਰ ਇਕ ਲੜਕੀ ਸੀ ਉਸ ਲੜਕੀ ਦਾ ਹਜ਼ਾਰ ਰੁਪਇਆ ਇਕ ਸ਼ਾਹੂਕਾਰ ਦੇਂਦਾ ਸੀ ਓਹ ਸਿਖ ਨਹੀਂ ਸੀ ਲੈਂਦਾ ਤਾਂ ਉਤਨੇ ਚਿਰ ਨੂੰ ਉਸ ਸਿੱਖ ਨੇ ਕਿਹਾ ਜੀ ਪ੍ਰਸ਼ਾਦ ਤਿਆਰ ਹੈ ਜੀ ਚਲ ਕੇ ਖਾਓ ਜੀ ਤਾਂ ਉਹ ਹੁਕਮਨਾਮੇ ਵਾਲਾ ਸਿਖ ਕਹਿਣ ਲਗਾ ਸੁਣ ਭਾਈ ਸਿੱਖਾ ਏਹ ਸ੍ਰੀ ਗੁਰੂ ਜੀ ਦਾ ਹੁਕਮਨਾਵਾਂ ਹੈ ਸੋ ਤੂੰ ਪੜ੍ਹਲੈ ਤਾਂ ਉਸ ਗ੍ਰਿਹਸਤੀ ਸਿਖ ਨੇ ਹੁਕਮਨਾਵਾਂ ਲੈ ਕੇ ਨੇਤ੍ਰਾਂ ਤੇ ਲਾਯਾ ਫੇਰ ਸੀਸ ਉੱਪਰ ਰਖਿਆ ਜਾਂ ਉਹ ਖੋਲ੍ਹਕੇ ਪੜ੍ਹਿਆ ਤਾਂ ਉਸ ਉਪਰ ਇਹ

ਲਿਖਯਾ ਹੈ ਕਿ ਦੋ ਸੌ ਰੁਪਿਆ ਸਾਡੀ ਭੇਟ ਤੇ ਪਚਾਸ ਰੁਪਏ ਏਸ ਸਿਖ ਦੀ ਭੇਟਾ ਕਰਨੀ ਤਾਂ ਉਸ ਨੇ ਕਿਹਾ ਜੀ ਪ੍ਰਸ਼ਾਦ ਖਾਵੋ ਤਾਂ ਹੁਕਮਨਾਵੇਂ ਵਾਲੇ ਸਿਖ ਨੇ ਕਿਹਾ ਜੀ ਮੈਨੂੰ ਸ੍ਰੀ ਗੁਰੂ ਜੀ ਦਾ ਹੁਕਮ ਹੈ ਜੋ ਰੁਪਏ ਲੈ ਕੇ ਪ੍ਰਸ਼ਾਦਿ ਛਕਣਾ ਤਾਂ ਗ੍ਰਿਹਸਤੀ ਸਿਖ ਆਪਣੀ ਇਸਤ੍ਰੀ ਨੂੰ ਆਖਣ ਲਗਾ ਕਿਉਂ ਗੁਰੂ ਦੀਏ ਪਿਆਰੀਏ ਕਿਸਤ੍ਰਾਂ ਕਰੀਏ ਤਾਂ ਉਸ ਸਿੱਖਣੀ ਨੇ ਆਖਿਆ ਹੇ ਸੁਆਮੀ ਜੀ ਚਿੰਤਾ ਮਤ ਕਰੋ ਤਨ ਭੀ ਸ੍ਰੀ ਗੁਰੂ ਸਚੇ ਕਾ ਮਨ ਭੀ ਗੁਰੂ ਜੀ ਦਾ ਅਸੀਂ ਵੀ ਗੁਰੂ ਜੀ ਕੇ ਤੇ ਸਾਡੀ ਲੜਕੀ ਵੀ ਗੁਰੂ ਜੀ ਦੀ ਹੈ ਅਤੇ ਓਹ ਸ਼ਾਹੂਕਾਰ ਹਜ਼ਾਰ ਰੁਪਿਆ ਦੇਂਦਾ ਹੈ ਉਸ ਦੇ ਪਾਸੋਂ ਜਿਤਨਿਆਂ ਰੁਪੈਆਂ ਦੀ ਲੋੜ ਹੈ ਸੋ ਲੈ ਕੇ ਵਿਆਹ ਦਿਓ ਤਾਂ ਗ੍ਰਿਹਸਤੀ ਸਿੱਖ ਨੇ ਕਿਹਾ ਭਲਾ ਸਿੱਖਣੀਏ ਏਹ ਸਲਾਹ ਕਰਦਿਆਂ ਉਨ੍ਹਾਂ ਨੂੰ ਚਾਰ ਘੜੀਆਂ ਲੱਗ ਗਈਆਂ ਤਾਂ ਉਹ ਹੁਕਮ ਨਾਵੇਂ ਵਾਲਾ ਸਿੱਖ ਉਨ੍ਹਾਂ ਦੀ ਗੁਜਰਾਨ ਦੇਖ ਕਰ ਕਹਿਣ ਲੱਗਾ ਹੇ ਪ੍ਰਮੇਸ਼ਰ ਜੀ ਇਨ੍ਹਾਂ ਦੀ ਤਾਂ ਗੁਜ਼ਰਾਨ ਨਹੀਂ ਹੁੰਦੀ ਤਾਂ ਤੇ ਇਹ ਰੁਪਏ ਕਿਥੋਂ ਦੇਵਣਗੇ ਉਹ ਸਿੱਖ ਏਹੋ ਗਿਣਤੀ ਕਰ ਰਿਹਾ ਹੈਸੀ ਜੋ ਉਤਨੇ ਚਿਰ ਨੂੰ ਓਹ ਗ੍ਰਿਹਸਤੀ ਸਿਖ ਉਠਕਰ ਉਸ ਸ਼ਾਹੂਕਾਰ ਦੀ ਦੁਕਾਨ ਪਰ ਗਿਆ ਤੇ ਜਾ ਕਰ ਪੈਰੀ ਪੈਣਾਂ ਕਰਕੇ ਬੈਠ ਗਿਆ ਤਾਂ ਉਸ ਸ਼ਾਹੂਕਾਰ ਨੇ ਆਖਿਆ ਆਓ ਭਾਈ ਕਿਸ ਕੰਮ ਵਾਸਤੇ ਆਯਾ ਹੈ ਤਾਂ ਉਸ ਗ੍ਰਿਹਸਤੀ ਸਿੱਖ ਨੇ ਉਸ ਸ਼ਾਹੂਕਾਰ ਨੂੰ ਕਿਹਾ ਜੀ ਤੁਸੀਂ ਮੈਨੂੰ ਢਾਈ ਸੌ ਰੁਪਿਆ ਦੇਵੋ ਤਾਂ ਮੇਰੀ ਲੜਕੀ ਤੁਸੀਂ ਵਿਆਹ ਲੌ ਤਾਂ ਉਹ ਸ਼ਾਹੂਕਾਰ ਕੈਹਣ ਲੱਗਾ ਭਾਈ ਸਿੱਖਾ ਤੂੰ ਕੁਛ ਹੋਰ ਵੀ ਲੈ ਤਾਂ ਉਸ ਗ੍ਰਿਹਸਤੀ ਸਿਖ ਨੇ ਕਿਹਾ ਜੀ ਮੈਨੂੰ ਅਢਾਈ ਸੌ ਦੀ ਲੋੜ ਹੈ ਤਾਂ ਉਸ ਸ਼ਾਹੂਕਾਰ ਨੇ ਅਢਾਈ ਸੌ ਰੁਪਯਾ ਦੇ ਕਰਕੇ ਉਸ ਨੂੰ ਵਿਦਾ ਕੀਤਾ ਤਾਂ ਓਹ ਸਿਖ ਅਢਾਈ ਸੌ ਰੁਪਿਆ ਲੈ ਕਰ ਓਸ ਹੁਕਮਨਾਵੇਂ ਵਾਲੇ ਪਾਸ ਆਯਾ ਦੋ ਸੌ ਰੁਪਿਆ ਹੁਕਮਨਾਵੇਂ ਦੀ ਭੇਟ ਕੀਤਾ ਤੇ ਪਚਾਸ ਰੁਪਏ ਉਸ ਸਿਖ ਦੀ ਭੇਟ ਕੀਤੇ ਤਾਂ ਪ੍ਰਸ਼ਾਦ ਛਕਿਆ ਤੇ ਰੁਪਏ ਲੈਕਰ ਓਸਨੇ ਓਨ੍ਹਾਂ ਪਾਸੋਂ ਰੁਖਸਤ ਮੰਗੀ ਤਾਂ ਓਸ ਗ੍ਰਿਹਸਤੀ ਸਿੱਖ ਨੇ ਤੇ ਓਸਦੀ ਸਿਖਣੀ ਨੇ ਓਸ ਸਿੱਖ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਹੱਥ ਜੋੜ ਕੇ ਕਿਹਾ ਜੀ ਧੰਨ ਅਸਾਡੇ ਭਾਗ ਹੈਨ ਜੋ ਸ੍ਰੀ ਸਤਿਗੁਰੂ ਨਾਨਕ ਜੀ ਦੇ ਹੁਕਮਨਾਵੇਂ ਦਾ ਦਰਸ਼ਨ ਪਾਯਾ ਹੈ ਅਤੇ ਧੰਨ ਭਾਈ ਤੁਸੀਂ ਹੋ ਜੋ ਸ੍ਰੀ ਗੁਰੂ ਨਾਨਕ ਜੀ ਪਾਸ ਅਠੇ ਪਹਿਰ ਰਹਿੰਦੇ ਹੋ ਏਹ ਬਾਤਾਂ ਕਰਕੇ ਓਹ ਸਿਖ ਓਥੋਂ ਚਲਦਾ ਰਿਹਾ ਪਰ ਮਨ ਵਿਚ ਕੈਹਣ ਲੱਗਾ ਭਾਈ ਧੰਨ ਗੁਰੂ ਪੂਰਾ ਹੈ ਅਤੇ ਧੰਨ ਗੁਰੂ ਮਹਾਰਾਜ ਦੇ ਸਿੱਖ ਹੈਨ ਤਾਂ ਉਹ ਹੁਕਮਨਾਵੇਂ ਵਾਲਾ ਸਿੱਖ ਰਸਤੇ ਰਸਤੇ ਔਂਦਾ ਹੈ ਤਾਂ ਕਿਆ ਦੇਖੇ ਜੋ ਇਕ ਫਕੀਰ ਓਥੇ ਬੈਠਾ ਹੈ ਉਸਦੇ ਪਾਸ ਛਾਯਾ ਦੇਖ ਕਰ ਜਾਇ ਬੈਠਾ ਜਾਂ ਇਕ ਦੋ ਘੜੀਆਂ ਬੀਤੀਆਂ ਤਾਂ ਇਕ ਸੌਦਾਗਰ ਆਯਾ ਉਸ ਨੇ ਇਕ ਥਾਲ ਪ੍ਰਸ਼ਾਦ ਦਾ ਉਸ ਫਕੀਰ ਦੇ ਅਗੇ ਰਖਕੇ ਮੱਥਾ ਟੇਕਿਆ ਅਤੇ ਦੁਸ਼ਾਲਾ ਫਕੀਰ ਉਪਰ ਦੇ ਦਿਤਾ ਤੇ ਫੇਰ ਦੋ ਘੜੀਆਂ ਬੀਤੀਆਂ ਤਾਂ ਇਕ ਹੋਰ ਮੁਸਾਫਰ ਆਇਆ ਉਸ ਨੇ ਥਾਲ ਵੀ ਚੁਕ ਲਿਆ ਅਤੇ ਫਕੀਰ ਦੇ ਉਪਰੋਂ ਦੁਸ਼ਾਲਾ ਖਿਚ ਕਰਕੇ ਤੁਰ ਗਿਆ ਤਾਂ ਉਸ ਫਕੀਰ ਨੇ ਦੇਣ ਵਾਲੇ ਨੂੰ ਇਹ ਨਹੀਂ ਕਿਹਾ ਜੋ ਤੇਰਾ

ਭਲਾ ਹੋਵੇ ਲਾਹ ਕੇ ਲੈ ਜਾਣ ਵਾਲੇ ਨੂੰ ਏਹ ਨਹੀਂ ਆਖਿਆ ਕਿ ਤੇਰਾ ਬੁਰਾ ਹੋਵੇ ਉਸ ਫਕੀਰ ਨੇ ਕਿਸੇ ਨੂੰ ਦੋਹਾਂ ਵਿਚੋਂ ਭਲੀ ਬੁਰੀ ਨਹੀਂ ਕਹੀ ਅਤੇ ਸਦਾ ਹੀ ਇਕ ਰਸ ਰਿਹਾ ਆਏ ਕਾ ਹਰਖ ਨਹੀਂ ਅਰ ਗਏ ਕਾ ਸੋਗ ਨਹੀਂ ਕੀਤਾ ਚਾਰ ਘੜੀਆਂ ਬੈਠਕੇ ਉਹ ਉਥੋਂ ਚਲਦਾ ਰਿਹਾ ਜਦ ਉਹ ਸਿੱਖ ਕਿਤਨਾ ਕੁ ਰਸਤਾ ਆਯਾ ਤਾਂ ਉਸ ਨੂੰ ਰਾਤ ਪੈ ਗਈ ਤਾਂ ਇਕ ਦ੍ਰਖਤ ਦੇ ਹੇਠ ਜਾਇ ਬੈਠਾ ਤਾਂ ਉਸ ਦਰਖਤ ਦੇ ਉਪਰ ਇਕ ਜੋੜਾ ਪੰਛੀਆਂ ਦਾ ਰਹਿੰਦਾ ਸੀ ਪਰ ਉਹ ਪੰਛੀ ਵੀ ਸ੍ਰੀ ਗੁਰੂ ਜੀ ਦੇ ਘਰ ਦੇ ਸਿੱਖ ਹੈਸਨ ਜਦ ਉਸ ਪੰਛੀ ਨੇ ਦੇਖਿਆ ਤਾਂ ਆਪਣੀ ਇਸਤ੍ਰੀ ਨੂੰ ਪੁਛਿਆ ਕਿ ਪਰਮੇਸ਼ਰ ਦੀ ਪਿਆਰੀਏ ਸਾਡੇ ਘਰ ਏਹ ਅਭਿਆਗਤ ਆਯਾ ਹੈ ਏਹ ਭੁਖਾ ਰਹੇਗਾ ਤਾਂ ਸਾਨੂੰ ਪ੍ਰਾਸਚਿਤ ਹੋਵੇਗਾ ਤਾਂ ਉਹ ਪੰਛਣੀ ਕੈਹਣ ਲਗੀ ਹੇ ਪ੍ਰਮੇਸ਼ਰ ਦੇ ਪਿਆਰੇ ਇਸ ਵਕਤ ਦਿਨ ਹੋਵੇ ਤਾਂ ਕੋਈ ਸਬੱਬ ਹੋਇ ਜਾਂਦਾ ਪਰ ਹੁਣ ਤੇ ਅਸਾਡਾ ਸਰੀਰ ਹਾਜਰ ਹੈ ਇਤਨਾ ਕੈਹ ਕਰ ਉਹ ਪੰਛੀ ਦੀ ਪੰਛਣੀ ਉਡ ਕਰ ਧੂੰਏਂ ਵਿਚੋਂ ਚੰਗਿਆੜਾ ਚੁੰਝ ਨਾਲ ਪਕੜਕੇ ਲਿਆਈ ਉਸ ਸਿੱਖ ਦੇ ਅਗੇ ਸੁਟ ਦਿਤਾ ਅਤੇ ਉਤੋਂ ਆਪਣੇ ਆਹਲਣੇ ਦੇ ਕੱਖ ਸੁਟ ਦਿਤੇ ਤਾਂ ਉਸ ਨੇ ਅੱਗ ਬਾਲੀ ਤਾਂ ਚਾਨਣ ਹੋਯਾ ਉਸ ਸਿੱਖ ਦੇ ਚਾਨਣੇ ਦੇ ਹੋਣੇ ਨਾਲ ਹੋਰ ਕੱਖ ਕੰਡਾ ਅਕੱਠਾ ਕਰਕੇ ਹਛਾ ਭਾਂਬੜ ਬਾਲਿਆ ਤਾਂ ਉਸ ਪੰਛਣੀ ਨੇ ਆਖਿਆ ਹੇ ਪਿਆਰੇ ਮੈਂ ਹੁਣ ਇਸ ਦੇ ਵਿਚ ਜਾਇ ਪੈਨੀ ਹਾਂ ਤਾਂ ਏਹ ਭੁੰਨ ਕਰ ਖਾਇ ਲਵੇਗਾ ਤਾਂ ਉਹਦੇ ਭਰਤੇ ਪੰਛੀ ਕਹਾ ਭਲੀ ਬਾਤ ਹੈ ਤਾਂ ਉਹ ਪੰਛਣੀ ਵਿਚ ਅਗਨ ਦੇ ਜਾਇ ਪੜੀ ਉਸ ਪੰਛੀ ਦੇਖਿਆ ਜੋ ਇਸਤ੍ਰੀ ਤੋਂ ਮੁਕਤ ਹੁਈ ਮੈਂ ਪੀਛੇ ਕਯਾ ਰੈਹਣਾ ਹੈ ਏਹ ਵਿਚਾਰਕੇ ਪੰਛੀ ਵੀ ਵਿਚ ਜਾਇ ਪਿਆ ਤਾਂ ਉਸਨੇ ਭੁੰਨਕਰ ਦੋਨੋਂ ਖਾਇ ਲਏ ਅਤੇ ਫੇਰ ਸੌਂ ਰਿਹਾ ਜਾਂ ਪ੍ਰਾਤਾਕਾਲ ਹੋਯਾ ਤਾਂ ਓਹ ਸਿਖ ਗੁਰੂ ਜੀ ਕੇ ਪਾਸ ਆਇ ਪਹੁੰਚਾ ਅਤੇ ਚਰਨਾਂ ਉਪਰ ਮੱਥਾ ਟੇਕਿਆ ਤੇ ਬੈਠ ਗਿਆ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਸਿਖਾ ਤੇਰੀ ਨਿਸ਼ਾ ਹੋਈ ਹੈ ਕਿ ਨਹੀਂ ਤਾਂ ਉਸ ਸਿਖ ਨੇ ਕਹਿਆ ਹੇ ਸਤਿਗੁਰੂ ਆਪ ਸਰਬ ਸ਼ਕਤੀ ਸੰਯੁਕਤ ਹੋ ਧੰਨ ਗੁਰੂ ਹੈ ਔਰ ਧੰਨ ਗੁਰੂ ਕੇ ਸਿਖ ਹੈਨ ਤਾਂ ਗੁਰੂ ਜੀ ਨੇ ਕਹਿਆ ਸੁਣਾ ਭਾਈ ਸਿਖਾ ਜੇ ਕਰ ਗ੍ਰਿਹਸਤੀ ਸਿਖ ਬਨਣਾ ਹੈ ਤਾਂ ਉਨ੍ਹਾਂ ਪੰਛੀਆਂ ਦੀ ਤਰਾਂ ਕਰ ਯਾ ਉਸ ਹੁਕਮਨਾਮਾ ਮੰਨਣ ਵਾਲੇ ਸਿਖ ਜੈਸਾ ਬਣ ਅਤੇ ਜੇਕਰ ਘਰ ਛੱਡ ਕਰ ਬਾਹਰ ਨਿਕਲਿਆ ਚਾਹੇਂ ਤਾਂ ਉਸ ਫਕੀਰ ਵਾਂਗਰ ਬਣ ਜਦ ਸ੍ਰੀ ਗੁਰੂ ਜੀ ਏਹ ਸੁਣਾਯਾ ਤਾਂ ਓਸ ਸਿਖ ਨੇ ਸੁਣ ਕਰ ਗੁਰੂ ਜੀ ਕੇ ਚਰਨਾਂ ਉਤੇ ਮੱਥਾ ਟੇਕਿਆ ਅਤੇ ਅਰਦਾਸ ਕਰੀ ਕਿਹਾ ਹੇ ਸਤਿਗੁਰੋ ਏਹ ਤਾਂ ਦੋਵੇਂ ਮਾਰਗ ਔਖੇ ਹੈਨ ਜੇਕਰ ਆਪ ਕ੍ਰਿਪਾ ਕਰੋ ਤਾਂ ਮੇਰੇ ਪਿਛਲੇ ਗੁਨਾਹ ਮਾਫ ਕਰੋ ਜੀ ਆਪਦਾ ਦਰਸ਼ਨ ਕੀਆ ਮੇਰੇ ਉਪਰ ਮਿਹਰ ਕਰੋ ਤਾਂ ਗੁਰੂ ਜੀ ਉਸ ਉਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਕਹਿਆ ਭਾਈ ਸਿਖਾ ਧਰਮ ਦੀ ਕਿਰਤ ਕਰਨੀ ਅਤੇ ਆਏ ਸਿਖ ਦੀ ਟਹਿਲ ਕਰਨੀ ਤੇ ਸਤਿਨਾਮ ਦਾ ਸਿਮਰਨ ਕਰਨਾ ਤਾਂ ਤੇਰਾ ਵੀ ਭਲਾ ਹੋਵੇਗਾ ਅੰਤ ਸਦਗਤੀ ਨੂੰ ਪ੍ਰਾਪਤ ਹੋਵੇਂਗਾ ॥੧੨੪॥

ੴ ਸਤਿਗੁਰ ਪ੍ਰਸਾਦਿ ॥

## ਉਦਾਸੀ ਚਉਥੀ ਚਲੀ ॥ ਆਗੇ ਸਾਖੀ ਵੀਰਾਂ ਨਾਉਂ ਮਲਾਰ ਨਾਲ

ਇਕ ਦਿਨ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਧਨਾਸਰੀ ਦੇਸੋਂ ਅਗੇ ਕੋ ਚਲਤੇ ਭਏ ਪਰ ਇਕ ਮੰਜੀ ਸ੍ਰੀ ਗੁਰੂ ਨਾਨਕ ਜੀ ਬਨਾਈ ਹੈ ਤਾਂ ਗੁਰੂ ਜੀ ਅਰ ਮਰਦਾਨਾ ਰਬਾਬੀ ਅਤੇ ਸੀਹੋ ਔਰ ਘਿਹੇ ਏ ਚਾਰੋਂ ਬੈਠੇ ਹੋਏ ਸਨ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਸਮਾਧੀ ਲਗ ਗਈ ਜਦ ਗੁਰੂ ਜੀ ਸਾਵਧਾਨ ਹੋਏ ਤਾਂ ਸਿਖਾਂ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਤੁਸਾਡਾ ਧਿਆਨ ਕਿਧਰ ਗਿਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਾ ਅਸਾਡਾ ਮਨ ਉਠ ਖੜਾ ਹੋਯਾ ਹੈ ਤਾਂ ਫੇਰ ਮਰਦਾਨੇ ਆਖਿਆ ਜੀ ਸਚੇ ਪਾਤਸ਼ਾਹ ਕਿਧਰ ਜਾਵੋਗੇ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਵੀਰਾਂ ਨਾਉਂ ਮਲਾਰ ਹੈ ਅਗਲੇ ਗਿਰਾਉਂ ਵਿਚ ਰਹਿੰਦਾ ਹੈ ਉਸਨੂੰ ਮਿਲ ਕਰ ਖੇਲਾਂਗੇ ਤਾਂ ਗੁਰੂ ਜੀ ਅਤੇ ਮਰਦਾਨਾ ਚਲਦੇ ਚਲਦੇ ਓਥੇ ਜਾਇ ਪਹੁੰਚੇ ਜਿਥੇ ਵੀਰਾਂ ਰਹਿੰਦਾ ਸੀ ਤਾਂ ਓਥੇ ਮਰਦਾਨੇ ਜਾਇ ਪੁਛਿਆ ਭਾਈ ਵੀਰਾਂ ਮਲਾਰ ਕਿਥੇ ਰਹਿੰਦਾ ਹੈ ਤਾਂ ਉਹਨਾਂ ਲੋਕਾਂ ਆਖਿਆ ਭਾਈ ਉਸ ਵਾੜੀ ਵਿਚ ਵੀਰਾਂ ਮਲਾਰ ਹੈ ਗੁਰੂ ਨਾਨਕ ਦੇਵ ਜੀ ਉਥਾਂਈ ਜਾਇ ਪਹੁੰਚੇ ਜਿਥੇ ਵੀਰਾਂ ਬੈਠਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਜਾਇਕਰ ਕਹਿਆ ਹੇ ਵੀਰਾਂ ਅਲੇਖ ਕਉ ਸਲਾਮ ਹੈ ਤਾਂ ਅਗੋਂ ਵੀਰਾਂ ਮਲਾਰ ਨੇ ਮੱਥਾ ਟੇਕਿਆ ਤਾਂ ਵੀਰਾਂ ਨੇ ਪੁਛਿਆ ਜੀ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ ਅਸਾਂ ਨਾਲ ਕੇ ਕੰਮ ਹੈ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਭਾਈ ਅਸਾਂ ਦੁਇ ਸੁਖਨ ਦਰਗਾਹ ਸਚੀ ਦੇ ਦਰਬਾਰ ਦੇ ਤੁਸਾਂ ਦੇ ਪਾਸੋਂ ਪੁਛਨੇ ਹੈਨ ਤਾਂ ਵੀਰੇ ਆਖਿਆ ਭਾਈ ਤੁਸੀਂ ਏਹਨਾਂ ਨੂੰ ਪੁਛੋ ਜੋ ਕੌਣ ਲੋਕ ਹੈਨ ਅਤੇ ਅਸਾਂ ਪਾਸੋਂ ਕੇ ਪੁਛਦੇ ਆਹੇ ਅਤੇ ਭਾਈ ਸਾਈਂ ਲੋਕੋ ਅਸੀਂ ਤਾਂ ਗਰੀਬ ਅਰਾਈਂ ਆਹੇ ਅਸੀਂ ਕੇ ਜਾਣਦੇ ਹਾਂ ਦਰਗਾਹ ਦੀ ਕੇ ਖਬਰ ਹੈ ਤਾਂ ਮਰਦਾਨੇ ਆਖਿਆ ਸਾਹਿਬ ਦੇ ਪਿਆਰੇ ਨਾਨਕ ਨਿਰੰਕਾਰੀ ਹੈ ਜਿਉਂ ਜਿਉਂ ਆਖ ਤਾਂ ਮਲਾਰ ਨੇ ਆਖਿਆ ਜੋ ਅਸਾਡੇ ਵਡੇ ਭਾਗ ਹੋਏ ਹੈਨ ਜੋ ਅਸਾਂ ਨੂੰ ਦੀਦਾਰ ਹੋਇਆ ਮਲਾਰ ਬੋਲਿਆ ਜੀ ਅਸਾਂ ਨੂੰ ਏਹ ਦਸੋ ਜੀ ਜੋ ਪਾਕ ਖ਼ੁਦਾਇ ਕੈਸਾ ਹੈ ਤੇ ਕਿਥੇ ਰਹਿੰਦਾ ਹੈ ਅਤੇ ਮੁਸਲਮਾਨ ਹੈਨ ਸੋ ਆਖਦੇ ਹੈਨ ਕਿ ਮੁਹੰਮਦ ਖ਼ੁਦਾਇ ਦਾ ਨਜੀਕੀ ਹੈ ਅਤੇ ਹਿੰਦੂ ਆਖਦੇ ਹੈਨ ਕਿ ਬ੍ਰਹਮਾ ਬਿਸ਼ਨ ਮਹੇਸ਼ ਨਿਰੰਕਾਰ ਦੀ ਸੂਰਤ ਹੈਨ ਹਿਕੇ ਰਾਮ ਕ੍ਰਿਸ਼ਨ ਖ਼ੁਦਾਇ ਹੋਇ ਹੈਨ ਸੋ ਗਰੀਬ ਨਿਵਾਜ ਆਪ ਮੇਹਰਬਾਨੀ ਕਰੋ ਮੇਰੇ ਤਾਂਈ ਦਸੋ ਏਹੋ ਖ਼ੁਦਾਇ ਹੈਨ ਕਿ ਕੋਈ ਹੋਰ ਖ਼ੁਦਾਇ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਸਲੋਕ ਆਖਿਆ—

ਸਲੋਕ ਮਹਲਾ ੧ ॥

ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ਼ ॥ ਤਾਂ ਗੁਰੂ ਨਾਨਕ ਜੀ ਆਖਦੇ ਹਨ ਕਿ ਉਸ

ਸਚੇ ਦਰਬਾਰ ਉਪਰ ਕਈ ਲੱਖ ਮੁਹੰਮਦ ਹੈਨ ਅਤੇ ਕਈ ਲੱਖ ਬਿਸ਼ਨ ਹੈਨ ਅਤੇ ਕਈ ਲਖ ਸ਼ਿਵਜੀ ਅਤੇ ਮਹੇਸ਼ ਹੈਨ ॥ ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ ॥ ਅਤੇ ਭਾਈ ਕਈ ਲਖ ਉਸਦੇ ਦਰਬਾਰ ਉਪਰ ਰਾਮ ਵਡਿਆਈ ਦੇ ਹੈਨ ਅਤੇ ਕਈ ਲਖਾਂ ਰਾਹ ਵਿਚ ਵੇਸ ਕੀਤੇ ਹੋਏ ਨਜ਼ਰ ਆਉਂਦੇ ਹੈਨ ॥ ਲਖ ਲਖ ਓਥੇ ਜਤੀ ਹੈ ਸਤੀਅਹੁ ਤੇ ਸੰਨਿਆਸ ॥ ਲਤੇ ਭਾਈ ਕਈ ਲਖ ਉਥੇ ਸਤੀ ਰਹਿੰਦੇ ਹੈਨ ਤੇ ਕਈਂ ਲਖ ਉਥੇ ਜਤੀ ਹੈਨ ਅਤੇ ਕਈ ਲੱਖਾਂ ਦੱਤਾ ਤਰੇਉ ਸੰਨਿਆਸੀ ਹੈਂ ॥ ਲਖ ਲਖ ਓਥੇ ਗੋਰਖਾ ਲਖ ਲਖ ਨਾਥਾਂ ਨਾਥ ॥ ਅਤੇ ਭਾਈ ਓਥੇ ਲਖਾਂ ਗੋਰਖ ਹੈ ਅਤੇ ਲਖਾਂ ਨਾਥ ਫਿਰਦੇ ਹੈਨ ॥ ਲਖ ਲਖ ਓਥੇ ਆਸਨਾ ਗੁਰ ਚੇਲੇ ਰਹਿਰਾਸ ॥ ਅਤੇ ਭਾਈ ਲਖਾਂ ਉਥੇ ਆਸਨਧਾਰੀ ਹੈਨ ਤੇ ਕਈ ਲੱਖ ਗੁਰ ਚੇਲੇ ਹੈਨ ॥ ਲਖ ਲਖ ਦੇਵੀ ਦੇਵਤੇ ਦਾਨੋ ਲਖ ਨਿਵਾਸ ॥ ਸੁਣ ਭਾਈ ਮਲਾਰ ਉਸ ਨਿਰੰਕਾਰ ਦੇ ਦਰਬਾਰ ਉਤੇ ਲੱਖਾਂ ਦੇਵੀਆਂ ਅਤੇ ਲੱਖਾਂ ਹੀ ਦੇਵਤੇ ਹੈਨ ਇੰਦ੍ਰ ਸਾਰਖੇ ਅਤੇ ਲੱਖਾਂ ਹੀ ਦਾਨੋਂ ਹੈਨ ਲੱਖਾਂ ਹੀ ਦੇਉ ॥ ਲਖ ਪੀਰ ਪੈਕੰਬਰ ਅਉਲੀਏ ਲਖ ਕਾਜੀ ਮੁਲਾਂ ਸੇਖ ॥ ਅਤੇ ਲਖਾਂ ਹੀ ਪੀਰ ਤੇ ਲੱਖਾਂ ਪੈਕੰਬਰ ਹੈਨ ਅਤੇ ਲੱਖਾਂ ਕਾਜ਼ੀ ਹੈਨ ਅਤੇ ਲਖਾਂ ਹੀ ਮੁਲਾਂ ਹੈਨ ਅਤੇ ਲਖਾਂ ਹੀ ਸ਼ੇਖ ਫਿਰਦੇ ਹੈਨ ॥ ਕਿਸੇ ਸਾਂਤ ਨ ਆਈਆ ਬਿਨ ਸਤਿਗੁਰ ਉਪਦੇਸ਼ ॥ ਤਾਂ ਸ੍ਰੀ ਗੁਰੂ ਨਾਨਕ ਜੀ ਆਖਦੇ ਹੈਨ ਸੁਣ ਭਾਈ ਵੀਰਿਆ ਇਤਨੇ ਜੋ ਹੋਏ ਹਨ ਸੋ ਆਪ ਹੀ ਆਪੇ ਕਹਾਇ ਗਏ ਹਨ ਅਤੇ ਪਰਤੀਤ ਕਰਨੀ ਜਿਨ੍ਹਾਂ ਪ੍ਰਾਣੀਆਂ ਗੁਰੂ ਨਹੀਂ ਥਾਪਿਆ ਅਤੇ ਨਾ ਹੀ ਕਿਸੇ ਗੁਰੂ ਦੀ ਦੀਖਿਆ ਲਈ ਤੇ ਨਾ ਹੀ ਉਪਦੇਸ਼ ਪੁਛਿਆ ਹੈ ਕਿਸੇ ਪਾਸੋਂ ਤਾਂ ਸ਼ਾਤ ਪ੍ਰਾਪਤ ਨਹੀਂ ਹੁੰਦੀ ਅਤੇ ਸੁਣ ਭਾਈ ਸਚੇ ਗੁਰੂ ਤੋਂ ਬਗੈਰ ਗਤਿ ਨਹੀਂ ਹੁੰਦੀ ਅਤੇ ਸ਼ਾਂਧਕ ਸਿਧ ਅਗਨਤ ਹੈ ਕੇਤੇ ਲਖ ਅਪਾਰ ॥ ਹੋਰ ਜੋ ਸਾਧਿਕ ਅਤੇ ਸਿਧ ਹਨ ਇਨ੍ਹਾਂ ਦੀ ਤਾਂ ਗਿਣਤੀ ਕਾਈ ਨਹੀਂ ਉਹ ਤਾਂ ਅਪਾਰ ਹੀ ਹੈਨ। ਏਤੜਿਆਂ ਅਪਵਿਤ੍ਰ ਹੈਨ ਬਿਨ ਸਤਿਗੁਰ ਕੇ ਸ਼ਬਦ ਬੀਚਾਰ ॥ ਅਤੇ ਭਾਈ ਕਦਾਚਿਤ ਏਤਨੇ ਪਾਠ ਪੜੇ ਅਤੇ ਵਰਤਾਏ ਬਿਨਾ ਆਪਣੇ ਸਤਿਗੁਰੂ ਦੇ ਬੀਚਾਰ ਥੀਂ ਤਾਂ ਸਭੋ ਅਪਵਿਤ੍ਰ ਹੈ ਕਿਉਂ ਜੋ ਹੋਰ ਥੋਂ ਇਸਦੀ ਗਤਿ ਨਹੀਂ ਹੁੰਦੀ। ਸਿਰ ਨਾਥਾਂ ਕੇ ਇਕ ਨਾਥ ਸਤਿਨਾਮ ਕਰਤਾਰ ॥ ਅਤੇ ਭਾਈ ਜਿਤਨੇ ਅਉਤਾਰ ਹੋਏ ਹੈਨ ਅਤੇ ਨਾਥ ਹੋਰ ਦੇਵੀ ਦੇਵਤੇ ਜਿਤਨੇ ਹੋਏ ਤਿਨਾਂ ਸਭਨਾਂ ਦੇ ਸਿਰ ਉਪਰ ਜੋ ਨਾਮ ਹੈ ਉਸ ਕਰਤਾਰ ਨਿਰੰਕਾਰ ਦਾ ਜੋ ਸਭਨਾਂ ਦੇ ਉਤੇ ਨਾਥ ਓਹ ਹੈ ਨਾਨਕ ਤਾਕੀ ਕੀਮਤ ਨਾ ਪਵੈ ਬੇਅੰਤ ਬੇਸੁਮਾਰ ॥ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਮਲਾਰ ਜੀ ਓਹ ਜੋ ਕਰਤਾਰ ਨਿਰੰਕਾਰ ਹੈ ਉਸਦੀ ਕੀਮਤ ਮੈਂ ਨਾਨਕ ਥੀਂ ਨਹੀਂ ਪਾਈ ਜਾਂਦੀ ਕਿਉਂ ਜੋ ਬੇਅੰਤ ਹੈ ਉਹਦਾ ਅੰਤ ਕੋਈ ਨਹੀਂ ਬੇਸ਼ੁਮਾਰ ਹੈ ਉਸਦਾ ਸ਼ੁਮਾਰ ਕੋਈ ਨਹੀਂ ਤਾਂ ਮਲਾਰ ਨੇ ਆਖਿਆ ਜੀ ਜਿਵੇਂ ਤੁਸਾਡੀ ਰਜਾਇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਵੀਰਾਂ ਮਲਾਰ ਪਾਸੋਂ ਵਿਦਿਆ ਹੋਏ ਓਹਨਾਂ ਪਰ ਖੁਸ਼ੀ ਕਰਕੇ ਗੁਰੂ ਨਾਨਕ ਜੀ ਅਗੇ ਕੋ ਚਲਦੇ ਭਏ ਮਲਾਰ ਦੀ ਕਲਿਆਨ ਕੀਤੀ। ਬੋਲੋ ਭਾਈ ਵਾਹਿਗੁਰੂ ॥੧੨੫॥

# ਸਾਖੀ ਪੀਰ ਜਲਾਲ ਦੇ ਨਾਲ ਹੋਈ

ਤਾਂ ਭਾਈ ਬਾਲਾ ਸੁਣਾਉਂਦਾ ਹੈ ਹੇ ਦੀਨ ਦਇਆਲ ਸ੍ਰੀ ਗੁਰੂ ਅੰਗਦ ਜੀ ਇਕ ਸਮੇਂ ਗੁਰੂ ਨਾਨਕ ਦੇਵ ਜੀ ਸਮੁੰਦਰ ਕੇ ਕਿਨਾਰੇ ੨ ਜਾਂਦੇ ਓਥੇ ਪ੍ਰਾਪਤ ਹੋਏ ਜਿਥੈ ਅਗੇ ਪੀਰ ਜਲਾਲ ਆਪਣਾ ਮੁਸੱਲਾ ਸਮੁੰਦਰ ਉਪਰ ਵਛਾਇਕਰ ਖੇਡਦਾ ਆਹਾ ਤਾਂ ਪੀਰ ਜਲਾਲ ਦੇਖ ਕਰ ਕਹਿਆ ਸਲਾਮਾ ਲੈਕਮ ਦਰਵੇਸ਼ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਲੇਖ ਕਉ ਸਲਾਮ ਪੀਰ ਜਲਾਲ ਕੁਰਸ਼ੀ ਗੁਰੂ ਜੀ ਦੇ ਨਾਲ ਦਸਤਪੰਜਾ ਲੈਕਰ ਬੈਠ ਗਏ ਤਾਂ ਪੀਰ ਜਲਾਲਦੀਨ ਕਿਹਾ ਆਓ ਨਾਨਕ ਦਰਵੇਸ਼ ਸਮੁੰਦਰ ਦਾ ਸੈਰ ਕਰਵਾਇ ਲਿਆਵੀਏ ਤਾਂ ਗੁਰੂ ਨਾਨਕ ਜੀ ਆਖਿਆ ਪੀਰ ਸੈਰ ਕਰਦਿਆਂ ਕੁਛ ਨਜ਼ਰ ਵੀ ਆਇਆ ਹੈ ਤਾਂ ਪੀਰ ਜਲਾਲ ਦੀਨ ਆਖਿਆ ਜੀ ਇਕ ਦਿਨ ਇਕ ਮੁਨਾਰਾ ਦੇਖਿਆ ਸੀ ਗੁਰੂ ਬਾਬੇ ਜੀ ਆਖਿਆ ਹੇ ਪੀਰ ਜਲਾਲ ਦੀਨ ਉਸ ਮੁਨਾਰੇ ਦੀ ਖਬਰ ਲਿਆਓ ਤਾਂ ਪੀਰ ਨੇ ਕਿਹਾ ਜੀ ਬਚਨ ਹੋਵੇ ਤਾਂ ਸ੍ਰੀ ਗੁਰੂ ਜੀ ਕਹਿਆ ਜਾਹ ਤਾਂ ਤੇ ਪੀਰ ਜਲਾਲ ਆਖਿਆ ਜਾਨਾ ਹਾਂ ਤਾਂ ਪੀਰ ਆਪਣਾ ਮੁਸਲਾ ਸਮੁੰਦਰ ਦੇ ਉਪਰ ਸੁਟ ਕਰ ਮੁਸੱਲੇ ਉਪਰ ਬੈਠ ਕਰ ਖੇਡਦਾ ਖੇਡਦਾ ਜਦ ਇਕ ਅਸਥਾਨ ਪਹੁੰਚਾ ਤਾਂ ਕਿਆ ਦੇਖੇ ਜੋ ਇਕ ਮੁਨਾਰਾ ਹੈ ਓਥੇ ਪਹੁੰਚਾ ਤਾਂ ਕਿਆ ਦੇਖਯਾ ਜੋ ਬੀਸ ਆਦਮੀ ਬੈਠੇ ਹੈਨ ਓਥੇ ਜਾਇਕਰ ਸਲਾਮ ਕੀਤੀ ਅਤੇ ਦਸਤ ਪੰਜਾ ਲੈਕੇ ਬੈਠ ਗਿਆ ਜਦ ਰਾਤ ਪਈ ਤਬ ਇਕੀਸ ਭਾਂਡੇ ਖਾਣੇ ਕੇ ਉਤਰੇ ਤਾਂ ਫਕੀਰਾਂ ਉਹ ਖਾਣੇ ਵੰਡਕੇ ਖਾਧੇ ਸਭਨੇ ਖਾਇਕਰ ਸਚੇ ਸਾਹਿਬ ਦੀ ਬੰਦਗੀ ਕਰਕੇ ਸਾਰੀ ਰਾਤ ਗੁਜ਼ਾਰੀ ਜਦ ਦਿਨ ਚੜ੍ਹਿਆ ਤਾਂ ਉਸ ਬੀਸ ਸੰਤ ਜਾਤੇ ਰਹੇ ਅਤੇ ਉਹ ਪੀਰ ਜਲਾਲਦੀਨ ਓਹ ਦਿਨ ਓਥੇ ਹੀ ਰਿਹਾ ਸਾਰਾ ਦਿਨ ਸੈਲ ਕਰਦਾ ਰਿਹਾ ਜਾਂ ਸਮੁੰਦਰ ਦੇ ਕੰਢੇ ਉਪਰ ਆਯਾ ਤਾਂ ਇਕ ਜਹਾਜ ਡੁਬਨ ਲਗਾ ਤਾਂ ਪੀਰ ਜਲਾਲਦੀਨ ਕਿਹਾ ਐ ਪਰਵਦਗਾਰ ਦੇਖ ਕੋਈ ਪੁਤ੍ਰ ਛਡ ਆਇਆ ਹੈ ਕੋਈ ਔਰਤ ਛੱਡ ਆਇਆ ਹੈ ਤੇਰਾ ਕਿਆ ਸਵਰੇਗਾ ਤਾਂਤੇ ਏਹ ਜਹਾਜ ਨਾ ਗਰਕ ਹੋਵੇ ਜਾਂ ਪੀਰ ਨੇ ਏਹ ਆਖਿਆ ਤਾਂ ਫੇਰ ਜਹਾਜ ਡੁਬਾ ਨਹੀਂ ਜਦ ਰਾਤ ਪਈ ਤਾਂ ਉਹ ਬੀਸ ਫਕੀਰ ਆਏ ਬੈਠੇ ਤਾਂ ਫੇਰ ਓਹ ਖਾਣਾ ਉਤਰਿਆ ਅਤੇ ਪੀਰ ਜਲਾਲਦੀਨ ਨੂੰ ਖਾਣਾ ਨਾ ਉਤਰਿਆ ਤਾਂ ਪੀਰ ਭੁਖਾ ਰਿਹਾ ਪਰ ਉਹ ਮਰਦ ਸਾਰੀ ਰਾਤ ਬੰਦਗੀ ਕਰਦੇ ਰਹੇ ਜਾਂ ਸੁਬਹ ਹੋਈ ਤਾਂ ਉਹ ਸੰਤ ਖੁਦਾਇ ਦੇ ਪਿਆਰੇ ਚਲਦੇ ਰਹੇ ਤਾਂ ਪੀਰ ਜਲਾਲਦੀਨ ਉਸ ਦਿਨ ਭੀ ਉਥੇ ਰਹਿਆ ਜਾਂ ਦੇਖਦਾ ਸੀ ਤਾਂ ਕਿਆ ਦੇਖੇ ਜੋ ਉਹ ਮੁਨਾਰਾ ਢਹਿਨ ਲਗਾ ਤਾਂ ਪੀਰ ਨੇ ਖੁਦਾਇ ਦੇ ਕੰਮ ਨੂੰ ਨਾ ਵਿਚਾਰਿਆ ਤੇ ਆਖਿਓਸੁ ਕਿ ਏਹ ਮੁਨਾਰਾ ਨਾਢਹੇ ਜਾਂ ਪੀਰ ਨੇ ਇਹ ਕਿਹਾ ਤਾਂ ਮੁਨਾਰਾ ਢਹਿਣੋ ਤੋਂ ਰਹਿ ਗਿਆ ਜਦ ਫੇਰ ਰਾਤ ਪਈ ਤਾਂ ਉਹ ਸੰਤ ਓਥੇ ਆਇ ਇਕਠੇ ਰਹੇ ਤਾਂ ਖਾਣਾ ਉਤਰਿਆ ਨਾਹੀਂ ਤਾਂ ਉਹਨਾਂ ਸੰਤਾਂ ਕਿਹਾ ਜੋ ਕਿਸੇ ਬਦਬਖਤ ਨੇ ਖੁਦਾਇ ਦੇ ਹੁਕਮ ਵਿਚ ਭੰਗ ਪਾਯਾ ਹੈ ਤਾਂ ਓਹ ਆਪਸ ਵਿਚ ਲਗੇ

ਸਲਾਹ ਕਰਨ ਤਾ ਪੀਰ ਜਲਾਲਦੀਨ ਆਖਯਾ ਕਿ ਭਾਈ ਮੈਂ ਦੁਇ ਕੰਮ ਕੀਤੇ ਹੈਨ ਇਕ ਤਾਂ ਜਹਾਜ ਡੁਬਦਾ ਰਖਿਆ ਹੈ ਅਤੇ ਇਕ ਮੁਨਾਰਾ ਢਹਿੰਦਾ ਬਚਾਯਾ ਹੈ ਤਾਂ ਉਹਨਾਂ ਲੋਕਾਂ ਆਖਿਆ ਭਾਈ ਤੇਰਾ ਨਾਉਂ ਕਿਆ ਹੈ ਅਰ ਤੂੰ ਹੁੰਦਾ ਕੌਣ ਹੈਂ ਤਾਂ ਪੀਰ ਨੇ ਆਖਿਆ ਭਾਈ ਮੇਰਾ ਨਾਉਂ ਪੀਰ ਜਲਾਲਦੀਨ ਹੈ ਤਾਂ ਓਹਨਾਂ ਆਖਿਆ ਭਾਈ ਏਥੇ ਪੀਰ ਤੇ ਪਾਤਸ਼ਾਹਾਂ ਦੀ ਜਗ੍ਹਾ ਨਹੀਂ ਕਿਉਂ ਜੋ ਪੀਰ ਤੇ ਪਾਤਸ਼ਾਹ ਨੂੰ ਦੁਨੀਆਂ ਵਿਚ ਠਉਰ ਹੈ ਅਤੇ ਏਥੇ ਤਾਂ ਖੁਦਾਇ ਦੇ ਪਿਆਰਿਆਂ ਦੀ ਠਉਰ ਹੈ ਤਾਂ ਪੀਰ ਜਲਾਲਦੀਨ ਉਥੋਂ ਆਇਕੇ ਆਪਣਾ ਮੁਸੱਲਾ ਪਾਣੀ ਉਪਰ ਵਿਛਾਇ ਕਰ ਉਪਰ ਹੋਏ ਬੈਠੇ ਪਰ ਮੁਸੱਲਾ ਉਥੋਂ ਤੁਰੇ ਨਹੀਂ ਓਹ ਜਦੋਂ ਫਕੀਰ ਆਏ ਦਿਨ ਦੇ ਅਸਤ ਹੋਣੇ ਦੇ ਵਖਤ ਦੇਖਣ ਤਾਂ ਓਹ ਬੰਦਾ ਸਮੁੰਦਰ ਵਿਚ ਬੈਠਾ ਤਾਂ ਓਹਨਾਂ ਪੁਛਿਆ ਹੇ ਦਰਵੇਸ਼ ਤੂੰ ਏਥੇ ਕਿਉਂ ਬੈਠਾ ਹੈਂ ਤਾਂ ਪੀਰ ਜਲਾਲਦੀਨ ਆਖਿਆ ਭਾਈ ਮੇਰਾ ਮੁਸੱਲਾ ਚਲਦਾ ਨਹੀਂ ਤਾਂ ਓਹਨਾਂ ਗੁਰਮੁਖਾਂ ਕਿਹਾ ਭਾਈ ਤੂੰ ਸ੍ਰੀ ਗੁਰੂ ਨਾਨਕ ਜੀ ਕਉ ਯਾਦ ਕਰ ਤਾਂ ਤੇਰਾ ਮੁਸੱਲਾ ਚਲੇਗਾ ਤਾਂ ਪੀਰ ਜਲਾਲ ਦੀਨ ਆਖਿਆ ਭਾਈ ਤੁਸੀਂ ਕਉਣ ਹੋ ਓਹਨਾਂ ਮਰਦਾਂ ਕਹਿਆ ਭਾਈ ਅਸੀਂ ਵੀ ਸ੍ਰੀ ਗੁਰੂ ਨਾਨਕ ਜੀ ਦੇ ਸਿਖ ਹਾਂ ਤਾਂ ਪੀਰ ਜਲਾਲਦੀਨ ਨੇ ਸ੍ਰੀ ਗੁਰੂ ਨਾਨਕ ਜੀ ਕੇ ਧਿਆਨ ਕੀਤਾ ਤਾਂ ਮੁਸੱਲਾ ਦੌੜਿਆ ਤਾਂ ਗੁਰੂ ਨਾਨਕ ਜੀ ਪਾਸ ਆਯਾ ਅਤੇ ਹੱਥ ਬੰਨ੍ਹ ਕਰ ਸਲਾਮ ਕੀਤਾ ਅਤੇ ਬੈਠ ਗਿਆ ਤਾਂ ਗੁਰੂ ਜੀ ਪੁਛਿਆ ਕਹੁ ਪੀਰ ਜੀ ਕਿਆ ਡਿੱਠਾ ਤਾਂ ਪੀਰ ਜਲਾਲਦੀਨ ਆਖਿਆ ਸ੍ਰੀ ਗੁਰੂ ਜੀ ਆਪ ਸਭ ਕੁਝ ਜਾਣਦੇ ਹੋ ਅਤੇ ਗਰੀਬ ਨਿਵਾਜ ਜੀ ਆਪ ਦੇ ਦਾਸਾਂ ਦੀ ਮੇਹਰਬਾਨੀ ਕਰਕੇ ਆਪਦੇ ਕਦਮਾਂ ਉਪਰ ਆਇ ਪਹੁੰਚਾ ਹਾਂ ਜੀ ਤਾਂ ਗੁਰੂ ਨਾਨਕ ਜੀ ਸਲੋਕ ਉਚਾਰਿਆ ॥ ਲਖ ਉਲਾਂਬੇ ਦਿਵਸ ਕੇ ਰਾਤੀ ਮਿਲਨ ਸਹੰਸ ॥ ਸਿਫਤ ਸਲਾਹਣ ਛਡਕੇ ਕੁਰੰਗੀ ਲਗਾ ਹੰਸ ॥੧॥ ਤਾਂ ਗੁਰੂ ਨਾਨਕ ਜੀ ਆਖਿਆ ਪੀਰ ਜਲਾਲਦੀਨ ਕਰਮ ਕੁਰੰਗ ਹੈ ਓਥੇ ਹੰਸਾਂ ਦੀ ਮਨਾਹੀ ਹੈ ਓਥੇ ਨ ਹੀ ਬਹਿਨ ਤਾਂ ਪੀਰ ਜਲਾਲਦੀਨ ਸ੍ਰੀ ਗੁਰੂ ਜੀ ਕੇ ਪੈਰ ਚੁੰਮੇ ਤਦ ਪੀਰ ਜਲਾਲਦੀਨ ਓਹ ਮੁਸੱਲਾ ਸੱਟ ਘਤਿਆ ਤਾਂ ਪੀਰ ਨੂੰ ਹੁਕਮ ਹੋਯਾ ਜਾਹ ਪੀਰ ਜਲਾਲ ਤੂੰ ਪਰਾ ਪੀਰ ਕਰ ਤਾਂ ਪੀਰ ਜਲਾਲ ਨੇ ਕਹਿਆ ਗੁਰੂ ਜੀ ਪੀਰ ਕੇਹੜਾ ਕਰਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਜੋ ਪੀਰ ਫਕੀਰ ਕੀਤਾ ਹੈ ਤਾਂ ਪੀਰ ਜਲਾਲਦੀਨ ਸ੍ਰੀ ਗੁਰੂ ਨਾਨਕ ਜੀ ਪਾਸੋਂ ਵਿਦਿਆ ਹੋਇਆ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਓਥੋਂ ਚਲਦੇ ਰਹੇ । ਬੋਲੋ ਭਾਈ ਜੀ ਵਾਹਿਗੁਰੂ ॥੧੨੯॥

## ਸਾਖੀ ਸਿਧ ਮੰਡਲੀ ਨਾਲ ਹੋਈ

ਇਸ ਸਮੇਂ ਗੁਰੂ ਨਾਨਕ ਜੀ ਚਲੇ ਚਲੇ ਸਮੁੰਦਰ ਦੀ ਬਰੇਤੀ ਵਿਚ ਜਾਇ ਪ੍ਰਾਪਤ ਹੂਏ ਅਰ ਆਗੇ ਦੇਖਣ ਤਾਂ ਕਿਆ ਦੇਖਣ ਜੋ ਸਿਧ ਮੰਡਲੀ ਬੈਠੀ ਹੈ ਤਾਂ ਗੁਰੂ ਜੀ ਜਾਇ ਆਦੇਸ ਕੀਤੀ ਤਾਂ ਅਗੋਂ ਗੋਰਖਨਾਥ ਨੇ ਆਖਿਆ ਆਦੇਸ ਅਲੇਖ ਕਉ ਆਦੇਸ ਤਾਂ ਗੋਰਖਨਾਥ ਕਹਿਆ ਆਉ

ਨਾਨਕ ਤਪਾ ਜੀ ਆਈਏ ਬੈਠੀਏ ਜੀ ਅਤੇ ਅਗੇ ਸਿਧ ਭੰਡਾਰ ਤਯਾਰ ਕਰ ਰਹੇ ਸਨ ਤਾਂ ਗੋਰਖਨਾਥ ਕਹਿਆ ਹੇ ਭਰਥਰੀ ਤੂੰ ਪਾਣੀ ਲੈ ਆਓ ਤਾਂ ਭਰਥਰੀ ਡੋਲ ਕੋ ਲੇਕਰ ਪਾਣੀ ਕੋ ਚਲਾ ਪਰ ਓਸ ਦੇਗ ਕੈਸੀ ਕਿ ਚੌਸਠ ਮਣਕਾ ਏਕ ਡੋਲ ਥਾ ਅਰ ਚੌਸਠ ਡੋਲ ਪਾਣੀ ਕੇ ਓਸ ਦੇਗ ਮੇਂ ਪੜਤੇ ਥੇ ਸੋ ਭਰਥਰੀ ਸਿਰ ਪਰ ਉਠਕੇ ਆਪ ਹੀ ਲੈ ਆਤਾ ਥਾ ਜਾਂ ਭਰਥਰੀ ਪਾਣੀ ਕੀ ਦੇਗ ਚੁਕ ਕਰ ਲਈ ਆਉਂਦਾ ਸੀ ਜਬ ਆਉਂਦਾ ਆਉਂਦਾ ਭਰਥਰੀ ਪੂਰਬ ਕੀ ਤਰਫ ਦੇਖਿਆ ਤਾਂ ਕੁਰੰਗ ਕੀ ਕਤਾਰ ਚਲੀ ਆਉਂਦੀ ਹੈ ਜਬ ਭਰਥਰੀ ਨੇ ਦੇਖਿਆ ਤਾਂ ਏਕ ਕੁਰੰਗ ਕੁਰੰਗਨੀ ਕੀ ਪੀਠ ਪਰ ਚੜ੍ਹ ਕਰ ਕਲੋਲ ਕਰਤਾ ਜਾਤਾ ਹੈ ਭਰਥਰੀ ਨੇ ਕਹਿਆ ਅਰੇ ਪਾਪੀ ਤੂੰ ਕਾਮ ਪ੍ਰੀਤ ਕਿਆ ਕਰਤਾ ਜਾਤਾ ਹੈ ਨਰਕ ਕਉ ਪ੍ਰਾਪਤ ਹੋਵੇਗਾ ਅਗੋਂ ਜਦ ਕੁਰੰਗ ਬੋਲਿਆ ਸੁਣ ਰੇ ਭਰਥਰੀ ਪਾਪੀ ਮੈਂ ਨਹੀਂ ਹਾਂ ਪਰ ਕਵਲਪਤਿ ਜੂਨਾਂ ਰਾਜੇ ਦੀ ਬੇਟੀ ਹੈ ਅਰ ਦੁਇਵਾਰ ਤੇਰੇ ਨਾਲ ਅਗੇ ਵਿਆਹੀ ਹੈ ਅਰ ਤੀਸਰੀ ਵਾਰ ਓਹਦਾ ਅਰ ਤੁਮਾਰਾ ਸੰਜੋਗ ਹੈ ਜੇਕਰ ਕਲ ਤੂੰ ਪਹਿਰਾਂ ਦੇ ਅੰਦਰ ਓਥੇ ਜਾਇ ਪਹੁੰਚੇਗਾ ਤਾਂ ਨਰਕ ਥੀਂ ਬਚੇਂਗਾ ਅਰ ਜੇਕਰ ਨਾ ਜਾਵੇਂ ਤਾਂ ਨਰਕਗਾਮੀ ਹੋਵੇਂਗਾ ਤਾਂ ਭਰਥਰੀ ਨੇ ਏਹ ਬਾਤ ਕੁਸੰਗ ਕੀ ਸੁਣ ਕਰ ਚਿਤ ਮੇਂ ਬਹੁਤ ਦਿਲਗੀਰ ਹੋਇ ਕਰ ਪੁਛਿਆ ਅਰੇ ਕੁਰੰਗ ਓਹ ਕਿਤਨੇ ਕੁ ਕੋਸਾਂ ਦਾ ਮਾਰਗ ਹੈ ਤਾਂ ਉਸ ਕੁਰੰਗ ਨੇ ਆਖਿਆ ਭਰਥਰੀ ਓਹ ਪੈਂਡਾ ਹੁਣ ਨਵੇਂ ਕਰੋੜ ਕੋਸ ਹੈ ਤਾਂ ਭਰਥਰੀ ਕਹਿਆ ਅਰੇ ਭਾਈ ਏਹ ਤਾਂ ਮਾਰਗ ਕਲ੍ਹ ਪਹੁੰਚਨੇ ਕਾ ਨਾਹੀਂ ਤਾਂ ਕੁਰੰਗ ਨੇ ਆਖਿਆ ਸੁਣ ਭਰਥਰੀ ਜੇ ਨਾ ਪਹੁੰਚੇਂਗਾ ਤਾਂ ਜ਼ਰੂਰ ਨਰਕਗਾਮੀ ਹੋਵੇਂਗਾ ਜੋ ਕੱਲ ਤੁਮਾਰਾ ਉਸਕਾ ਸੰਜੋਗ ਹੈ ਏਹ ਬਾਤ ਸੁਣ ਕਰ ਭਰਥਰੀ ਲੱਗਾ ਰੁਦਨ ਕਰਨ ਤਬ ਚਲਤਾ ਚਲਤਾ ਭਰਥਰੀ ਸਿਧ ਮੰਡਲੀ ਵਿਚ ਜਾਇ ਪਹੁੰਚਾ ਤਾਂ ਭਰਥਰੀ ਅਗੇ ਓਹ ਦੇਗ ਆਪੇ ਸਿਰ ਉਪਰ ਚਾਇ ਲੈਂਦਾ ਸੀ ਅਤੇ ਆਪ ਉਤਾਰ ਲੈਂਦਾ ਸੀ ਤਬ ਉਸ ਦਿਨ ਭਰਥਰੀ ਪਾਸੋਂ ਦੇਗ ਉਤਾਰਨ ਦੀ ਸ਼ਕਤੀ ਨਾ ਰਹੀ ਤਾਂ ਭਰਥਰੀ ਨੇ ਆਖਿਆ ਸਿਧੋ ਜਤੀਓ ਮੇਰੇ ਸਿਰ ਤੋਂ ਦੇਗ ਉਤਾਰੋ ਤਾਂ ਗੋਰਖਨਾਥ ਨੇ ਹੁਕਮ ਕੀਤਾ ਹੇ ਸਿਧੋ ਜਤੀਓ ਭਰਥਰੀ ਦੇ ਸਿਰ ਤੋਂ ਦੇਗ ਉਤਾਰ ਦੇਹੋ ਤਾਂ ਸਿਧਾਂ ਨੇ ਉਠਕੇ ਭਰਥਰੀ ਦੇ ਸਿਰ ਉਤੋਂ ਦੇਗ ਲਾਹੀ ਤਾਂ ਗੋਰਖਨਾਥ ਨੇ ਕਹਿਆ ਬੱਚਾ ਆਜ ਤੇਰਾ ਮੁਖ ਕਾਹੇ ਕੁਮਲਾਯਾ ਹੈ ਤਾਂ ਭਰਥਰੀ ਨੇ ਅਰਦਾਸ ਕੀਤੀ ਹੇ ਸਿਧੋ ਮਹਾਂਪੁਰਖੋ ਮੇਰੇ ਤਾਈਂ ਆਜ ਬੜਾ ਜਰੂਰੀ ਕਾਜ ਆਇ ਬਣਿਆਂ ਹੈ ਏਹ ਮੇਰਾ ਕਾਰਜ ਕਰੋ ਨਹੀਂ ਤਾਂ ਮੈਂ ਨਰਕ ਕੋ ਪ੍ਰਾਪਤ ਹੋਤਾ ਹਾਂ ਗੋਰਖਨਾਥ ਨੇ ਕਹਿਆ ਹੇ ਭਰਥਰੀ ਨਾਥ ਤੇਰੇ ਤਾਈਂ ਕੈਸੀ ਜ਼ਰੂਰਤ ਆਇ ਬਨੀ ਹੈ ਜੋ ਤੂੰ ਆਖਦਾ ਹੈਂ ਮੇਰਾ ਕੰਮ ਕਰੋ ਨਹੀਂ ਤਾਂ ਮੈਂ ਨਰਕ ਕੋ ਪ੍ਰਾਪਤ ਹੋਤਾ ਹਾਂ ਭਰਥਰੀ ਨੇ ਬੇਨਤੀ ਕੀਤੀ ਹੇ ਗੁਰੂ ਜੀ ਮੁਝ ਕੋ ਕੁਰੰਗ ਨੇ ਕਹਿਆ ਹੈ ਜੋ ਕਵਲਪਤਿ ਜੂਨਾ ਰਾਜੇ ਕੀ ਬੇਟੀ ਹੈ ਸੋ ਜੇ ਦੁਇ ਵਾਰ ਤੇਰੇ ਸਾਥ ਅਗੇ ਵਿਵਾਹੀ ਹੈ ਅਰ ਕੱਲ੍ਹ ਤੁਮਾਰਾ ਅਰ ਉਸਕਾ ਸੰਜੋਗ ਹੈ ਸੋ ਜੇ ਕੱਲ੍ਹ ਚਹੁੰ ਪਹਿਰਾਂ ਵਿਚ ਓਥੇ ਜਾਇ ਪਹੁੰਚੇ ਤਾਂ ਨਰਕੋਂ ਬਚੇਗਾ ਅਤੇ ਕੱਲ੍ਹ ਨਾ ਪਹੁੰਚੇ ਤਾਂ ਨਰਕ ਗਾਮੀ

ਹੋਵੇਗਾ ਤਾਂ ਗੋਰਖਨਾਥ ਨੇ ਸਿਧ ਮੰਡਲੀ ਵਿਚ ਕਹਿਆ ਸਿਧੋ ਨਾਥੋ ਜਤੀਓ ਤਪੀਓ ਕੋਈ ਐਸਾ ਹੈ ਜੋ ਭਰਥਰੀ ਕਾ ਕਾਰਜ ਕਰੇ ਤਾਂ ਸਿਧਾਂ ਕਹਿਆ ਨਾਥ ਜੀ ਇਤਨੇ ਕੋਸ ਕਾ ਮਾਰਗ ਹੈ ਤਾਂ ਭਰਥਰੀ ਨੇ ਆਖਿਆ ਜੀ ਉਣਾਨਵੇਂ ਕਰੋੜਾਂ ਕੋਸ ਹੈ ਜਾਂ ਏਹ ਬਾਤ ਸਿਧਾਂ ਸੁਣੀ ਤਾਂ ਸਭਨਾਂ ਸਿਧਾਂ ਜਵਾਬ ਦੇ ਦਿਤਾ ਹੇ ਭਰਥਰੀ ਏਹ ਤਾਂ ਮਾਰਗ ਕੱਲ੍ਹ ਪਹੁੰਚਨੇ ਕਾ ਨਹੀਂ ਤਾਂ ਭਰਥਰੀ ਲਗਾ ਰੋਨੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਚਲ ਭਾਈ ਭਰਥਰੀ ਤੇਰੇ ਸਾਥ ਹਮ ਚਲਤੇ ਹੈਂ ਔਰ ਤੁਝ ਕੌ ਹਮ ਨਰਕ ਨਹੀਂ ਪੜਨੇ ਦੇਤੇ ਤਬ ਸੀਖ ਕਲੰਦਰੀ ਰੂਪ ਗੁਰੂ ਬਾਬਾ ਨਾਨਕ ਜੀ ਉਠ ਖੜਾ ਹੂਆ ਕਿਹਾ ਭਰਥਰੀ ਸ਼ਿਤਾਬ ਤਇਆਰੀ ਕੀਚੈ ਤਾਂ ਭਰਥਰੀ ਬਹੁਤ ਜਲਦੀ ਤਿਆਰ ਹੋਇ ਚਲਿਆ ਤਾਂ ਸ੍ਰੀ ਗੁਰੂ ਜੀ ਨੇ ਮ੍ਰਿਗਾਨ ਕੀ ਅਸਵਾਰੀ ਕਰੀ ਤੇ ਮਰਦਾਨੇ ਰਬਾਬ ਕੀ ਅਸਵਾਰੀ ਕਰੀ ਅਤੇ ਭਰਥਰੀ ਨੇ ਡੰਡੇ ਕੀ ਅਸਵਾਰੀ ਕਰੀ ਤਾਂ ਤੀਨੇ ਅਸਵਾਰ ਹੋਇ ਗੋਰਖਨਾਥ ਨੂੰ ਅਰ ਸਿਧਾਂ ਨੂੰ ਅਦੇਸ ਅਦੇਸ ਕਰਕੇ ਉਡੇ ਤਬ ਜਾਤੇ ਜਾਤੇ ਸੂਰਜ ਤੇ ਚਾਰ ਜੋਜਨ ਉਰੇ ਗਏ ਤਾ ਜਾਇ ਧਰਤੀ ਪਰ ਉਤਰੇ ਤਬ ਦਿਨ ਪਹਿਰ ਡੇਢ ਰਹਿੰਦਾ ਸੀ ਜੋ ਜੂਨਾਪਤਿ ਰਾਜੇ ਕੀ ਨਗਰੀ ਜਾਇ ਪ੍ਰਾਪਤਿ ਹੋਇ ਜਦ ਬਾਗ ਕੇ ਗਿਰਦੇ ਗਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਰੇ ਭਰਥਰੀ ਹਮ ਇਸ਼ਨਾਨ ਨਹੀਂ ਕੀਆ ਹਮ ਇਸ਼ਨਾਨ ਕਉ ਜਾਤੇ ਹੈਂ ਅਰ ਤੂੰ ਇਸ ਬਾਗ ਮੇਂ ਜਾਇ ਵੜ ਤਾਂ ਭਰਥਰੀ ਉਸ ਬਾਗ ਮੇਂ ਜਾਇ ਪ੍ਰਾਪਤ ਹੂਆ ਜਾਂ ਅਗੇ ਦੇਖੇ ਤਾਂ ਕਵਲਾਪਤਿ ਰਾਣੀਕਾ ਧਉਲਰ ਹੈ ਅਰ ਕਵਲਾਪਤਿ ਬਾਰੀ ਮੇਂ ਬੈਠੀ ਦੇਖ ਰਹੀ ਥੀ ਜਾਂ ਦੇਖੇ ਕਿਆ ਦੇਖੇ ਜੋ ਇਕ ਜੋਗੀ ਬਾਗ ਮੇਂ ਸੈਲ ਕਰ ਰਹਿਆ ਹੈ ਤਾਂ ਕਵਲਾਪਤਿ ਰਾਣੀ ਨੇ ਦਾਸੀਆਂ ਸੇ ਕਹਿਆ ਅਰੀ ਜਾਇ ਜੋਗੀ ਕਉ ਪਕੜ ਕਰ ਮੇਰੇ ਪਾਸ ਲੈ ਆਓ ਤਬ ਉਹ ਦਾਸੀਆਂ ਭਰਥਰੀ ਕਉ ਪਕੜ ਕਰ ਕਵਲਾਪਤਿ ਰਾਣੀ ਦੇ ਪਾਸ ਲੇ ਗਈਆਂ ਤਬ ਕਵਲਾਪਤਿ ਰਾਣੀ ਨੇ ਭਰਥਰੀ ਦੇ ਪਾਉਂ ਮੇਂ ਪਦਮ ਦੇਖਿਆ ਤਾਂ ਰਾਣੀ ਅੰਚਲਾ ਪਕੜਕਰ ਠਾਂਢੀ ਭਈ ਤਬ ਭਰਥਰੀ ਨੇ ਕਿਹਾ ਅਰੀ ਹਮ ਤੋ ਜੋਗੀ ਹਾਂ ਅਤੇ ਤੂੰ ਹਮਾਰੇ ਕੋ ਕਿਆ ਕਹਿਤੀ ਹੈਂ ਤਦ ਕਵਲਾਪਤਿ ਰਾਣੀ ਨੇ ਕਹਾ ਤੂੰ ਜੋਗੀ ਨਹੀਂ ਤੂੰ ਤਉ ਰਾਜਾ ਭਰਥਰੀ ਹੈਂ ਰਾਜਾ ਗੰਧਰਬਸੈਨ ਕਾ ਪੁਤ੍ਰ ਹੈਂ ਸੁਨੋ ਰਾਜਾ ਦੁਇਵਾਰ ਆਗੇ ਤੁਮਾਰਾ ਹਮਾਰਾ ਵਿਵਾਹ ਹੋਯਾ ਹੈ ਤਬ ਤੀਸਰੀ ਵਾਰ ਹਮਾਰਾ ਸੰਜੋਗ ਹੈ ਤੁਮ ਕਹਾਂ ਜਾਤੇ ਹੋ ਮੈਂ ਤੁਮਾਰਾ ਰਸਤਾ ਉਡੀਕਦੀ ਥੀ ਜਬ ਰਾਣੀ ਨੇ ਏਹ ਬਾਤ ਕਹੀ ਤਬ ਦਾਸੀਆਂ ਸਭੇ ਸੁਣਕੇ ਦੌੜੀਆਂ ਜਾਇਕੇ ਕਵਲਾਪਤਿ ਕੀ ਮਾਇ ਕੋ ਕਹਿਆ ਏਕ ਜੋਗੀ ਬਾਗ ਮੇਂ ਆਯਾ ਹੈ ਅਰ ਤੇਰੀ ਬੇਟੀ ਉਸ ਕੋ ਪਕੜ ਬੈਠੀ ਹੈ ਅਰ ਕਹਿਤੀ ਹੈ ਕਿ ਮੈਂ ਜੋਗੀ ਨਾਲ ਜਾਤੀ ਹੋਂ ਹਮ ਕਹਿਆ ਜੋ ਰਾਣੀ ਕਉ ਖਬਰ ਕਰੀਏ ਜਬ ਏਹ ਬਾਤ ਸੁਣੀ ਤਬ ਉਠ ਖੜੀ ਹੋਈ ਉਸ ਜਾਇ ਕਰ ਜੂਨ ਰਾਜਾ ਕੋ ਖਬਰ ਕਰੀ ਜੋ ਹੇ ਰਾਜਾ ਜੀ ਆਪਦੇ ਬਾਗ ਦੇ ਵਿਚ ਇਕ ਜੋਗੀ ਆਇ ਵੜਿਆ ਹੈ ਔਰ ਤੇਰੀ ਬੇਟੀ ਉਸ ਦੇ ਨਾਲ ਜਾਤੀ ਹੈ ਜਬ ਰਾਜਾ ਨੇ ਏਹ ਬਾਤ ਸੁਨੀ ਤਾਂ ਉਠ ਖੜਾ ਹੂਆ ਅਤੇ ਹੁਕਮ ਦੀਆ ਕਿ ਜੋਗੀ ਕਉ ਪਕੜ

ਲਿਆਓ ਤਾਂ ਵਜੀਰ ਜਾਇ ਕਰ ਜੋਗੀ ਕਉ ਪਕੜ ਲਿਆਇਆ ਜਾਂ ਰਾਜਾ ਦੇ ਸਾਹਮਣੇ ਆਂਦਾ ਤਾਂ ਰਾਜਾ ਨੇ ਹੁਕਮ ਦੀਆ ਕਿ ਏਸ ਕਉ ਮਾਰਕਰ ਦਰੀਆਉ ਵਿਚ ਰੁੜਾਇ ਦੇਵੋ ਤਾਂ ਏਹ ਹੁਕਮ ਸੁਨ ਕਰ ਉਸ ਜੋਗੀ ਨੂੰ ਮਾਰ ਕਰ ਦਰੀਆਉ ਮੇਂ ਰੋੜ ਦੀਆ ਤਾਂ ਮਰਦਾਨੇ ਕਿਹਾ ਗੁਰੂ ਜੀ ਭਰਥਰੀ ਨੂੰ ਮਾਰਕਰ ਦਰੀਯਾ ਵਿਚ ਰੌੜ ਦਿਤਾ ਨੇ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਭਰਥਰੀ ਮਰਨੇ ਕਾ ਨਹੀਂ ਤਾਂ ਭਰਥਰੀ ਫੇਰ ਬਾਗ ਵਿਚ ਧਉਲਰ ਉਪਰ ਜਾਇ ਬੈਠਾ ਤਾਂ ਫੇਰ ਰਾਜੇ ਕਉ ਖਬਰ ਹੋਈ ਤਾਂ ਰਾਜੇ ਫੇਰ ਪਕੜ ਮੰਗਵਾਯਾ ਤਾਂ ਫੇਰ ਰਾਜੇ ਨੇ ਚਿਖਾ ਵਿਚ ਭਰਥਰੀ ਕੋ ਸਾੜ ਦਿਤਾ ਫੇਰ ਮਰਦਾਨੇ ਕਹਿਆ ਹੇ ਗੁਰੂ ਜੀ ਭਰਥਰੀ ਨੂੰ ਚਿਖਾ ਵਿਚ ਸਾੜ ਦਿਤਾ ਨੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਾ ਭਰਥਰੀ ਕਦੀ ਨਾ ਸੜੇਗਾ ਤਾਂ ਫੇਰ ਭਰਥਰੀ ਅਗਨੀ ਵਿਚੋਂ ਉਡਕੇ ਫੇਰ ਧਉਲਰ ਉਪਰ ਜਾਇ ਬੈਠਾ ਤਾਂ ਰਾਜੇ ਕੋ ਖਬਰ ਹੋਈ ਕਿ ਰਾਜਾ ਜੀ ਜੋਗੀ ਧਉਲਰ ਪਰ ਬੈਠਾ ਹੈ ਤਾਂ ਰਾਜੇ ਨੇ ਹੁਕਮ ਦੀਆ ਇਕ ਖਾਤਾ ਪੁਟ ਕਰ ਇਸ ਜੋਗੀ ਨੂੰ ਮਾਰਕਰ ਉਪਰ ਭੀਤ ਉਸਦਾ ਦੇਉ ਰਾਜੇ ਦੇ ਨੌਕਰਾਂ ਗੜ੍ਹਾ ਖੋਦ ਕਰ ਭਰਥਰੀ ਨੂੰ ਹੇਠ ਦੇਕਰ ਭੀਤ ਉਪਰ ਉਸਾਰ ਦਿਤੀ ਤਾਂ ਮਰਦਾਨੇ ਆਖਿਆ ਗੁਰੂ ਜੀ ਭਰਥਰੀ ਨੂੰ ਧਰਤੀ ਵਿਖੇ ਦਬਾ ਦਿਤਾ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਭਰਥਰੀ ਮਰਨੇ ਕਾ ਨਹੀਂ ਤਾਂ ਫੇਰ ਭਰਥਰੀ ਜਮੀਨ ਵਿਚੋਂ ਨਿਕਲਕੇ ਉਸ ਧਉਲਰ ਉਪਰ ਜਾਇ ਬੈਠਾ ਤਾਂ ਫੇਰ ਰਾਜੇ ਕੋ ਖਬਰ ਹੋਈ ਜੋ ਹੇ ਰਾਜਾ ਜੀ ਜੋਗੀ ਮਰਤਾ ਨਹੀਂ ਕਹਿਆ ਕਿ ਜੋਗੀ ਚੇਟਕੀ ਹੈ ਇਸ ਵਾਸਤੇ ਨਹੀਂ ਮਰਤਾ ਇਸ ਜੋਗੀ ਕੋ ਤੁਮ ਗਲ ਵਿਚ ਰੁੱਸਾ ਪਾਇਕਰ ਸੂਲੀ ਦੇ ਦਿਓ ਤਬ ਏਹ ਜੋਗੀ ਮਰੇਗਾ ਜਾਂ ਇਹ ਰਾਜੇ ਨੇ ਹੁਕਮ ਦਿਤਾ ਤਾਂ ਉਹ ਜੋਗੀ ਦੇ ਗਲ ਵਿਚ ਰੱਸਾ ਪਾਇਕੇ ਲੈ ਤੁਰੇ ਢੋਲ ਵਜਦਾ ਹੈ ਅਰ ਲੋਕ ਇਕਠੇ ਹੋਏ ਅਤੇ ਭਰਥਰੀ ਨੂੰ ਸੂਲੀ ਦੇ ਪਾਸ ਲੈ ਜਾਇ ਖੜਾ ਕੀਤਾ ਤਾਂ ਸ੍ਰੀ ਗੁਰੂ ਜੀ ਕਹਿਆ ਚਲ ਮਰਦਾਨਾ ਹੁਣ ਭਰਥਰੀ ਦੀ ਸਹਾਇਤਾ ਕਰੀਏ ਹੁਣ ਤਾਂ ਸੂਲੀ ਦੇਵਣ ਕਉ ਲੈ ਗਏ ਹੈਨ ਇਹ ਬਾਤਾਂ ਕਰਦੇ ਕਰਦੇ ਸ੍ਰੀ ਗੁਰੂ ਨਾਨਕ ਜੀ ਉਸ ਸੂਲੀ ਪਾਸ ਜਾਇ ਖੜੇ ਹੋਏ ਜਦ ਸ੍ਰੀ ਬਾਬੇ ਨਾਨਕ ਜੀ ਸੂਲੀ ਵਲ ਨਜਰ ਕੀਤੀ ਤਾਂ ਓਸ ਵਕਤ ਸੂਲੀ ਹਰੀ ਹੋਇ ਗਈ ਤਾਂ ਰਾਜੇ ਕਹਿਆ ਭਾਈ ਇਹ ਫਕੀਰ ਕਉਣ ਹੈ ਜੋ ਜਿਸਦੇ ਆਯਾਂ ਸੂਲੀ ਹਰੀ ਹੋਇ ਗਈ ਹੈ ਦੇਖਾਂ ਏਹ ਕਵਣ ਹੈ ਤਬ ਜੂਨਾ ਰਾਜੇ ਨੇ ਆਇ ਕਰ ਮਰਦਾਨੇ ਨੂੰ ਪੁਛਿਆ ਭਾਈ ਏਹ ਮਹਾਂ ਪੁਰਖ ਕਵਨ ਹੈ ਤਾਂ ਮਰਦਾਨੇ ਆਖਿਆ ਜੀ ਇਹ ਸੀਖ ਕਲੰਦਰ ਰੂਪ ਗੁਰੂ ਨਾਨਕ ਦੇਵ ਜੀ ਹੈਨ ਔਰ ਇਹ ਰਾਜਾ ਭਰਥਰੀ ਹੈ ਰਾਜੇ ਗੰਧਰਬ ਸੈਨ ਦਾ ਪੁਤ੍ਰ ਹੈ ਤਬ ਰਾਜੇ ਕਹਿਆ ਜੀ ਇਹ ਹਮਕੋ ਕਿਆ ਕਹਤੇ ਹੈਨ ਤਾਂ ਮਰਦਾਨਾ ਬੋਲਿਆ ਐ ਰਾਜਾ ਏਹ ਤੇਰੀ ਬੇਟੀ ਦੁਇਵਾਰ ਭਰਥਰੀ ਨਾਲ ਅਗੇ ਵਿਆਹੀ ਹੈ ਅਬ ਤੀਸਰੀ ਵਾਰ ਯੇਹ ਤੇਰੀ ਬੇਟੀ ਲੈਨੇ ਆਏ ਹੈਨ ਜੂਨਾ ਰਾਜਾ ਗਲ ਵਿਚ ਕਪੜਾ ਪਾਇਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉਪਰ ਢਹਿ ਪਿਆ ਅਤੇ ਹਥ ਜੋੜ ਕਰ ਰਾਜੇ ਕਿਹਾ ਜੀ ਮੇਰੇ ਤਾਈ ਕਿਆ ਹੁਕਮ ਹੈ ਤਬ ਸ੍ਰੀ ਗੁਰੂ ਜੀ

ਕਹਿਆ ਹੇ ਰਾਜਾ ਅਸੀਂ ਤੇਰੀ ਬੇਟੀ ਮਾਂਗਨੇ ਆਏ ਹਾਂ ਅਜ ਕੀ ਰਾਤ ਤੇਰੀ ਬੇਟੀ ਅਰ ਭਰਥਰੀ ਕਾ ਸੰਜੋਗ ਹੈ ਤਬ ਰਾਜੇ ਨੇ ਸ੍ਰੀ ਗੁਰੂ ਜੀ ਅਗੇ ਅਰਦਾਸ ਕੀਤੀ ਹੇ ਗੁਰੂ ਜੀ ਹਮ ਰਾਜੇ ਹੈ ਕੁਛ ਜੰਞ ਦਾ ਸਮਾਨ ਹੋਵੇ ਤੋ ਭਲਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਤੂੰ ਅਪਨੇ ਘਰ ਜੰਞ ਦਾ ਸਮਾਨ ਕਰ ਜੰਞ ਆਵੇਗੀ ਤਾਂ ਰਾਜਾ ਆਗਿਆ ਲੈਕੇ ਆਪਣੇ ਗ੍ਰਿਹਿ ਕੋ ਗਿਆ ਅਤੇ ਸ੍ਰੀ ਗੁਰੂ ਜੀ ਨੇ ਨਿਰੰਕਾਰ ਜੀ ਦੇ ਅਗੇ ਅਰਦਾਸ ਕੀਤੀ ਹੇ ਨਿਰੰਕਾਰ ਜੀ ਜੋ ਆਪਦੇ ਛਿਨਵੇਂ ਕਰੋੜੀ ਮੇਘਮਾਲਾ ਹੈ ਸੋ ਹਮਕੋ ਚਾਹੀਦੀ ਹੈ ਜੋ ਇਨ ਕੇ ਦ੍ਰਿਸ਼ਟਾਂਤਾ ਦੇਵਤਾ ਹੈਨ ਸੋ ਭੇਜ ਦੇਹੋ ਤਾਂ ਨਿਰੰਕਾਰ ਜੀ ਇਹ ਅਰਦਾਸ ਸੁਣ ਕਰ ਸਭ ਭੇਜ ਦੀਏ ਕਈ ਪ੍ਰਕਾਰ ਦੇ ਵਜੰਤ੍ਰੀ ਵਾਜੇ ਵਜਾਇ ਰਹੇ ਹੈਨ ਅਨੇਕ ਭਾਂਤ ਕੀ ਸੁੰਦਰ ਜੰਞ ਆਇ ਪ੍ਰਾਪਤਿ ਹੋਈ ਜਬ ਜੰਞ ਆਈ ਤਾਂ ਰਾਜੇ ਨੂੰ ਖਬਰ ਹੋਈ ਕਿ ਰਾਜਾ ਜੀ ਇਤਨੀ ਜੰਞ ਆਈ ਹੈ ਸੋ ਤੁਮਾਰੇ ਮੁਲਕ ਵਿਚ ਓਸ ਜੰਞ ਦੇ ਬੈਠਨੇ ਵਾਸਤੇ ਜਗ੍ਹਾ ਵੀ ਨਹੀਂ ਸਭ ਦੇਸ ਮਲ ਲਿਆ ਹੈ ਤਬ ਰਾਜੇ ਨੇ ਕਿਹਾ ਜੋ ਮੈਂ ਆਪਣੇ ਰਾਜ ਦੀ ਸਭ ਸਮਗ੍ਰੀ ਇਕਠੀ ਕਰ ਤਾਂ ਭੀ ਏਕ ਰਾਤ ਕਾ ਖਾਨਾ ਭੀ ਨਹੀਂ ਹੋ ਸਕਤਾਂ ਤਬ ਰਾਜੇ ਗਲ ਵਿਚ ਕਪੜਾ ਪਾਇ ਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਕਹਿਆ ਹੇ ਗੁਰੂ ਜੀ ਮੈਂ ਭੁਲ ਗਿਆ ਜੀ ਮੈਨੂੰ ਬਖਸ਼ ਦਿਓ ਜੀ ਤਬ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਤੁਧੁ ਆਪੇ ਹੀ ਜੰਞ ਮੰਗੀ ਹੈ ਅਸਾਂ ਤਾਂ ਕੁਝ ਨਹੀਂ ਕਹਿਆ ਪਰ ਹੇ ਰਾਜਾ ਜੀ ਤੂੰ ਚਿੰਤਾ ਮਤ ਕਰ ਜਿਥੋਂ ਜੰਞ ਆਈ ਹੈ ਓਥੋਂ ਹੀ ਅਹਾਰ ਆਇ ਜਾਵੇਗਾ ਤਾਂ ਫੇਰ ਗੁਰੂ ਜੀ ਨਿਰੰਕਾਰ ਅਗੇ ਅਰਦਾਸ ਕਰੀ ਹੇ ਪਾਰਬ੍ਰਹਮ ਜੀ ਜੋ ਛਿਨਵੇਂ ਕ੍ਰੋੜੀ ਮੇਘ ਆਪ ਨੇ ਭੇਜਿਆ ਹੈ ਸੋ ਮੇਹਰਬਾਨੀ ਕਰਕੇ ਇਨਕਾ ਅਹਾਰ ਭੀ ਭੇਜ ਦੇਵੋ ਤਬ ਨਿਰੰਕਾਰ ਜਾ ਭੰਡਾਰੀ ਆਗਿਆ ਦਈ ਤਾਂ ਛਤੀ ਪ੍ਰਕਾਰ ਦੇ ਅਹਾਰ ਭੇਜ ਦਿਤੇ ਅਤੇ ਅਨੰਦ ਹੋਏ ਜਦ ਪਹਿਰ ਰਾਤ ਰਹੀ ਤਾਂ ਭਰਥਰੀ ਦੀਆਂ ਲਾਵਾਂ ਹੋਈਆਂ ਤਦ ਗੁਰੂ ਜੀ ਮੇਘਾਂ ਕੋ ਵਿਦਾ ਦਈ ਵੁਹ ਆਪਨੀ ਆਪਨੀ ਪੁਰੀ ਕੋ ਜਾਇ ਪ੍ਰਾਪਤ ਹੂਏ ਭਲਾ ਕਾਰਜ ਹੂਆ ਪਤ ਰਹੀ ਅਤੇ ਰਾਜਾ ਨੇ ਕਪੜਾ ਗਲ ਵਿਚ ਘਤਕੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਏਹ ਤਿਲ ਫੁਲ ਔਰ ਕੰਨਯਾ ਮੇਰੀ ਸਾਥ ਲਜਾਵੋ ਜੀ ਤਬ ਗੁਰੂ ਨਾਨਕ ਜੀ ਕਹਿਆ ਐ ਰਾਜਾ ਏਹ ਵਸਤ ਸਾਡੇ ਕਿਸੇ ਕੰਮ ਨਾਹੀਂ ਹਮ ਤੇ ਪਹੁੰਚਤੀ ਭੀ ਨਾਹੀਂ ਤਬ ਰਾਜਾ ਚੁਪ ਕਰ ਗਿਆ ਫੇਰ ਬਚਨ ਦੁਹਰਾਇਆ ਨਾਹੀਂ ਤਬ ਸ੍ਰੀ ਗੁਰੂ ਜੀ ਕਿਹਾ ਹੇ ਰਾਜਾ ਹਮ ਜਾਤੇ ਹੈਂ ਏਹਬਾਤ ਸੁਣਕਰ ਕਵਲਾਪਤੀ ਆਇ ਚਰਨੀਂ ਲਗੀ ਅਤੇ ਕੈਹਣ ਲਗੀ ਗੁਰੂ ਜੀ ਮੈਂ ਤੇ ਤੁਮਾਰੀ ਦਾਸੀ ਹੋਂ ਹਮਕੋ ਤੁਮ ਈਹਾਂ ਛੋਡ ਜਾਵੋਗੇ ਮੈਂ ਤਾਂ ਆਪ ਕੇ ਚਰਨਾਂ ਸਾਥ ਟਹਿਲ ਕਰੁਗੀ ਤਬ ਸ੍ਰੀ ਗੁਰੂ ਬਾਬੇ ਜੀ ਕਹਿਆ ਹੇ ਕਵਲਾਪਤੀ ਰਾਣੀ ਜੇ ਦਸ ਹਜ਼ਾਰ ਬਰਸ ਤਪਸਿਆ ਕਰੇਂ ਤਾਂ ਤੂੰ ਹਮਾਰੇ ਸਾਥ ਸਮਾਵੇਂਗੀ ਤਬ ਕਵਲਾਪਤੀ ਚੁਪਕਰ ਰਹੀ ਅਤੇ ਫੇਰ ਕਵਲਾਪਤੀ ਇਕ ਭੋਜਨ ਮਰਦਾਨੇ ਕੋ ਦੀਆ ਜੋ ਮਰਦਾਨਾ ਇਹ ਮੇਰੀ ਨਿਸ਼ਾਨੀ ਹੈ ਸੋ ਲੈ ਜਾਹੁ ਜਦ ਓਥੋਂ ਸ੍ਰੀ ਗੁਰੂ ਜੀ ਤੇ ਭਰਥਰੀ ਔਰ ਮਰਦਾਨਾ ਏਹ ਵਿਦਾ

ਹੋਏ ਚਲੇ ਤੇ ਅਪਨੀ ਅਪਨੀ ਅਸਵਾਰੀ ਉਪਰ ਚੜੇ ਤਾਂ ਮਰਦਾਨੇ ਦਾ ਰਬਾਬ ਚਲੇ ਨਾਹੀਂ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਜੇ ਕੁਝ ਗ੍ਰਿਸਤੀਆਂ ਦਾ ਹਈ ਤਾਂ ਫੇਰ ਦੇ ਆਵੋ ਤਾਂ ਮਰਦਾਨੇ ਕਹਿਆ ਹੇ ਗੁਰੂ ਜੀ ਇਕ ਭੋਛਨ ਆਂਦਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਏਹ ਫੇਰ ਦੇਹ ਤਾਂ ਮਰਦਾਨੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਇਹ ਭੋਛਨ ਹੈ ਜਾਂ ਦੇਖਨ ਤਾਂ ਵੋਹ ਭੋਛਨ ਦਸਾਂ ਹਜਾਰਾਂ ਦੀ ਕੀਮਤ ਦਾ ਹੈ ਮਰਦਾਨੇ ਕਹਿਆ ਜੀ ਕਿਸ ਮੂੰਹ ਆਂਦਾ ਹੈ ਅਤੇ ਕਿਸ ਮੂੰਹ ਫੇਰ ਆਵਾਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਉਰੇ ਆਵੇਂ ਜਾਂ ਮਰਦਾਨਾ ਅਗੇ ਹੋਯਾ ਤੇ ਸ੍ਰੀ ਬਾਬੇ ਜੀ ਮੂੰਹ ਤੇ ਹਥ ਫੇਰਿਆ ਤਾਂ ਮਰਦਾਨੇ ਦਾ ਦਾੜ੍ਹਾ ਸਫੈਦ ਹੋ ਗਿਆ ਤਾਂ ਗੁਰੂ ਜੀ ਕਹਿਆ ਮਰਦਾਨਾ ਜਾਹ ਉਹ ਮੂੰਹ ਆਂਦਾ ਹਈ ਤਾਂ ਇਸ ਮੂੰਹ ਫੇਰ ਆਓ ਤਾਂ ਮਰਦਾਨਾ ਜਾਇਕਰ ਓਹ ਭੋਛਨ ਫੇਰਕੇ ਦੇ ਆਯਾ ਤਾਂ ਗੁਰੂ ਜੀ ਕਹਿਆ ਕਿਉਂ ਮਰਦਾਨਾ ਦੇ ਆਯਾ ਹੈਂ ਤਾਂ ਮਰਦਾਨੇ ਕਹਿਆ ਜੀ ਦੇ ਆਯਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਔਰ ਭਰਥਰੀ ਏਹ ਤਿੰਨੇ ਓਥੋਂ ਸਵਾਰ ਹੋਏ ਸਰਬ ਸ਼ਕਤੀ ਸੰਯੁਕਤ ਸਿਧ ਮੰਡਲੀ ਮੇਂ ਪ੍ਰਾਪਤ ਜਾ ਹੋਏ ਔਰ ਆਦੇਸ ਕੀਆ ਸਭ ਕਉ ਮਿਲੇ ਤਾਂ ਗੋਰਖ ਨੇ ਪੁਛਿਆ ਕਿਉਂ ਨਾਨਕ ਜੀ ਭਰਥਰੀ ਕਾ ਕਾਰਜ ਹੂਆ ਹੈ ਤਾਂ ਗੁਰੂ ਜੀ ਕਿਹਾ ਨਾਥ ਜੀ ਆਪ ਹੀ ਕਿਆ ਹੈ ਤਾਂ ਸਭ ਸਿਧ ਰਾਜੀ ਹੋਏ ਤਾਂ ਸ੍ਰੀ ਗੁਰੂ ਜੀ ਕਹਿਆ ਨਾਥ ਜੀ ਅਸੀਂ ਹੁਣ ਆਦੇਸ ਆਦੇਸ ਕਰਦੇ ਹਾਂ ਜੀ ਤਾਂ ਗੋਰਖ ਨਾਥ ਨੇ ਕਹਿਆ ਤਪਾ ਜੀ ਤੁਮ ਕੋਈ ਦਿਨ ਟਿਕੋ ਤਾਂ ਸ੍ਰੀ ਗੁਰੂ ਜੀ ਕਹਿਆ ਨਾਥ ਜੀ ਹਮਕੋ ਆਗਯਾ ਦੀਜੋ ਹਮ ਰਮਤੇ ਹੈਂ ਤਾਂ ਗੋਰਖ ਨੇ ਕਹਿਆ ਹੇ ਨਾਨਕ ਜੀ ਤੁਮਕੋ ਨਿਰੰਕਾਰ ਜੀ ਆਖਯਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਸਿਧਾਂ ਕਉ ਮਿਲ ਕਰ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੧੨੭॥

## ਅਗੇ ਸਾਖੀ ਕਲਕਤੇ ਦੀ ਚਲੀ

ਆਗੇ ਸ੍ਰੀ ਗੁਰੂ ਜੀ ਤੇ ਮਰਦਾਨਾ ਸਮੁੰਦਰ ਦੀ ਬਰੇਤੀ ਵਿਚ ਖੇਡਦੇ ੨ ਅਗੇ ਕਲਕਤੇ ਦੀ ਧਰਤੀ ਜਾਇ ਪ੍ਰਾਪਤ ਹੂਏ ਅਤੇ ਅਗੇ ਓਥੇ ਲੋਕ ਬਹੁਤ ਬੀਮਾਰ ਹੈਨ ਅਤੇ ਨਾਲੇ ਸ਼ਹਿਰ ਦਾ ਰਾਜਾ ਵੀ ਬੀਮਾਰ ਹੈਸੀ ਜਦ ਲੋਕਾਂ ਆਇ ਕਿਹਾ ਹੇ ਫਕੀਰ ਜੀ ਅਸਾਂ ਦਾ ਹਾਲ ਦੇਖੋ ਜੀ ਅਰ ਸਭ ਲੋਕ ਆਇ ਚਰਨੀਂ ਲਾਗੇ ਕੋਈ ਕਹੇ ਮੇਰਾ ਹਥ ਦੇਖੋ ਕੋਈ ਕਹੇ ਮੇਰਾ ਹਥ ਦੇਖੋ ਸ੍ਰੀ ਗੁਰੂ ਜੀ ਤਿੰਨ ਦਿਨ ਓਥੇ ਰਹੇ ਪਰ ਜੋ ਆਵੇ ਸੋ ਰੋਗ ਦੀ ਬਾਤ ਕਰੇ ਹੁੰਦਿਆਂ ੨ ਏਹ ਖਬਰ ਰਾਜਾ ਪਾਸ ਪਹੁੰਚੀ ਕਿ ਹੇ ਰਾਜਾ ਜੀ ਆਪ ਦੇ ਸ਼ਹਿਰ ਦੇ ਬਾਹਰ ਦੋ ਫਕੀਰ ਆਏ ਹੈਨ ਓਹ ਬਹੁਤ ਸਿਆਣੇ ਹੈਨ ਜੀ ਤੁਮ ਭੀ ਉਨ ਸੇ ਪੂਛੋ ਜੀ ਤਾਂ ਰਾਜਾ ਜੀ ਸੁਖ ਪਾਲਕੀ ਉਪਰ ਸਵਾਰ ਹੋਕਰ ਸ੍ਰੀ ਗੁਰੂ ਜੀ ਕੇ ਦਰਸ਼ਨ ਕਉ ਆਯਾ ਅਤੇ ਰਾਜੇ ਨੇ ਆਏ ਮਥਾ ਟੇਕਿਆ ਤੇ ਕਹਿਣ ਲਗੇ ਹੇ ਦੀਨ ਦਿਆਲ ਜੀ ਮੇਰੇ ਪੇਟ ਮੇਂ ਸਿਲਾ ਹੋਤੀ ਹੈ ਜੀ ਇਹ ਹਮਾਰਾ ਰੋਗ ਗਵਾਈਏ ਜੀ ਆਪ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ

ਨਾਨਕ ਜੀ ਕਿਹਾ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਨ ਕੀਤਾ ॥

ਰਾਗ ਭੈਰਉ ਅਸਟਪਦੀ ਮਹਲਾ ੧ ਘਰੁ ੨ ॥ ਆਤਮ ਮਹਿ ਰਾਮ ਰਾਮ ਮਹਿ ਆਤਮ ਚੀਨਸ ਹਉਮੈ ਰੋਗ ਬੁਰੇ ॥ ਜਹ ਦੇਖਾ ਤਹ ਏਕਾ ਬੇਦਨ ਆਪੇ ਬਖਸੇ ਸਬਦ ਧਰੇ ॥੧॥ ਨਾਨਕ ਹਉਮੈ ਰੋਗ ਬੁਰੇ ॥ ਜਹ ਦੇਖਾ ਤਹ ਏਕਾ ਬੇਦਨ ਆਪੇ ਬਖਸੇ ਸਬਦ ਧਰੇ ॥੧॥ ਰਹਾਉ ॥ ਆਪੇ ਪਰਖੈ ਪਰਖਨਹਾਰਾ ਬਹੁਰ ਸੂਲਾਕ ਨ ਹੋਈ ॥ ਜਿਨ ਕਉ ਨਦਰਿ ਭਾਈ ਗੁਰੂ ਮੇਲੇ ਪ੍ਰਭ ਭਾਨਾ ਸਚ ਸੋਈ ॥੨॥ ਪੌਣ ਪਾਣੀ ਬੈਸੰਤਰ ਰੋਗੀ ਰੋਗੀ ਧਰਤ ਸਭੋਗੀ ॥ ਮਾਤ ਪਿਤਾ ਮਾਇਆ ਦੇਹ ਸਰੋਗੀ ਰੋਗੀ ਕੁਟੰਬ ਸੰਜੋਗੀ ॥੩॥ ਰੋਗੀ ਬ੍ਰਹਮਾ ਬਿਸਨ ਸਰੁਦ੍ਰਾ ਰੋਗੀ ਸਗਲ ਸੰਸਾਰਾ ॥ ਹਰਿ ਪਦਿ ਚੀਨ ਭਏ ਸੇ ਮੁਕਤਾ ਗੁਰਕਾ ਸਬਦ ਬੀਚਾਰਾ ॥੪॥ ਰੋਗੀ ਸਤ ਸਮੁੰਦਰ ਨਦੀਆ ਖੰਡ ਪਤਾਲ ਸੇ ਰੋਗ ਭਰੇ ॥ ਹਰਿਕੇ ਲੋਕ ਸੇ ਸਚਿ ਸੁਹੇਲੇ ਸਰਬ ਥਾਈਂ ਨਦਰ ਕਰੇ ॥੫॥ ਰੋਗੀ ਖਟ ਦਰਸ਼ਨ ਭੇਖਧਾਰੀ ਨਾਨਾ ਹਠੀ ਅਨੇਕਾ ॥ ਬੇਦ ਕਤੇਬ ਕਹਹਿ ਕਹਿ ਬਪੁਰੇ ਨਹ ਬੂਝਸਿ ਇਕ ਏਕਾ ॥੬॥ ਮਿਠ ਰਸ ਖਾਇ ਸੋ ਰੋਗ ਭਰੀਜੈ ਕੰਦ ਮੂਲ ਸੁਖ ਨਾਹੀਂ ॥ ਨਾਮ ਬਿਸਾਰ ਚਲਹਿ ਅਨਮਾਰਗ ਅੰਤਕਾਲ ਪਛਤਾਹੀ ॥੭॥ ਤੀਰਥ ਭਰਮੇ ਰੋਗ ਨ ਛੂਟਸਿ ਪੜਿਆ ਬਾਦ ਬਿਬਾਦ ਭਇਆ ॥ ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਿਤਾਜ ਭਇਆ ॥੮॥ ਗੁਰਮੁਖਿ ਸਾਚਾ ਸਬਦ ਸਲਾਹੇ ਮਨ ਸਾਚਾ ਤਿਸ ਰੋਗ ਗਇਆ ॥ ਨਾਨਕ ਹਰਿ ਜਨ ਅਨਦਿਨ ਨਿਰਮਲ ਜਿਨ ਕਉ ਕਰਮ ਨੀਸਾਣੁ ਪਇਆ ॥੯॥

ਤਾਂ ਸ੍ਰੀ ਬਾਬੇ ਜੀ ਕਿਹਾ ਹੇ ਰਾਜਾ ਜੀ ਇਸ ਆਤਮੇ ਮਹਿ ਰਾਮ ਹੈ ਇਸ ਕੋ ਚੀਨੋ ਔਰ ਰਾਜਾ ਜੀ ਗੁਰੂ ਪੂਰਾ ਕਰੋ ਜੋ ਤੇਰੇ ਸਭੇ ਰੋਗ ਜਾਵਨ ਔਰ ਸ੍ਰੀ ਗੁਰੂ ਜੀ ਕੀ ਬਾਣੀ ਕਾ ਜਾਪ ਕਰੋ ਔਰ ਮਨ ਮਹਿ ਸੱਚ ਵਸਾਵਹੁ ਔਰ ਅਨਦਿਨ ਮਨ ਕਉ ਨਿਰਮਲ ਰਾਖਹੁ ਤਾਂ ਤੇਰਾ ਰੋਗ ਸਭ ਦੂਰ ਹੋ ਜਾਵੇਗਾ ਇਹ ਬਾਤ ਸੁਣਕਰ ਰਾਜਾ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਪੈਰਾਂ ਤੇ ਢਹਿ ਪਿਆ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ ਆਪ ਤਰਨ ਤਾਰਨ ਹੋ ਹਮ ਕਉ ਭੀ ਅਪਨੀ ਦੀਖਿਆ ਦੇਹੋ ਰਾਜਾ ਸ੍ਰੀ ਗੁਰੂ ਨਾਨਕ ਜੀ ਕਾ ਸਿਖ ਹੋਇਆ ਸਭ ਰੋਗ ਰਾਜੇ ਦੇ ਦੂਰ ਹੋਇ ਗਏ ਔਰ ਸ੍ਰੀ ਬਾਬੇ ਜੀ ਕਾ ਬਚਨ ਮੰਨ ਕਰ ਸਭ ਸ਼ਹਿਰ ਦੇ ਲੋਕ ਸਿਖ ਹੂਏ ਔਰ ਸ੍ਰੀ ਵਾਹਿਗੁਰੂ ਜੀ ਕਾ ਜਾਪ ਲਗੇ ਕਰਨ ਅਤੇ ਇਕ ਧਰਮਸਾਲਾ ਬਨਵਾਈ ਔਰ ਬਾਣੀ ਕਾ ਪ੍ਰਕਾਸ਼ ਲਗੇ ਕਰਨ ਸ਼ਬਦ ਕੀਰਤਨ ਰੋਜ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਰਾਜੇ ਕਉ ਉਪਦੇਸ਼ ਕੀਆ ਔਰ ਸਭ ਕਉ ਨਾਮ ਦੀਆ ਤੇ ਏਕ ਸੰਨਿਆਸੀ ਆਯਾ ਔਰ ਬਡੀਆਂ ਬਡੀਆਂ ਜਟਾਂ ਸੀਸ ਪਰ ਧਰੀਆਂ ਹੈਨ ਹਾਥ ਮੇਂ ਡੰਡਾ ਔਰ ਕਮੰਡਲ ਹੈ ਕਿਨਾਰੇ ਦਾਰ ਧੋਤੀ ਹੈ ਸਰੀਰ ਪਰ ਭਸਮ ਚੜ੍ਹਾਈ ਹੋਈ ਹੈ ਓਹ ਸਾਧ ਸ੍ਰੀ ਗੁਰੂ ਨਾਨਕ ਜੀ ਕਉ ਆਇ ਮਿਲਿਆ ਅਤੇ ਕਹਿਨ ਲਗਾ ਤੁਮ ਕੌਨ ਹੋ ਜੋ ਸਭ ਸੇਵਾ ਪੂਜਾ ਭੁਲਾਇ ਦਿਤੀ

ਹੈ ਅਤੇ ਸਭ ਲੋਕ ਵਾਹਿਗੁਰੂ ਵਾਹਿਗੁਰੂ ਜਪਦੇ ਹੈਨ ਤੇ ਰਾਮ ਅਰ ਬਿਸ਼ਨ ਅਰ ਮਹਾਂ ਦੇਉ ਸਭ ਕੀ ਪੂਜਾ ਭੁਲਾਇ ਦਿਤੀ ਹੈ ਸਭ ਵਾਹਿਗੁਰੂ ਵਾਹਿਗੁਰੂ ਜਪ ਰਹੇ ਹੈਨ ਜਾਂ ਉਸ ਸਾਧ ਪਾਸੋਂ ਏਹ ਬਾਤ ਸੁਣੀ ਤਾਂ ਕਹਿਆ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਗੁਰੂ ਨਾਨਕ ਜੀ ਸ਼ਬਦ ਉਚਾਰਿਆ ॥ ਰਾਗ ਭੈਰਉ ਮਹਲਾ ੧ ॥ ਜੱਗ ਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥ ਰਾਂਮਨਾਮ ਬਿਨ ਮੁਕਤ ਨ ਪਾਵਸਿ ਮੁਕਤ ਨਾਮ ਗੁਰਮੁਖ ਲਹੈ ॥੧॥ ਰਾਮ ਨਾਮ ਬਿਨ ਬਿਰਥੇ ਸਭ ਜਨਮਾ ॥ ਬਿਖ ਖਾਵੈ ਬਿਖ ਬੋਲੀ ਬੋਲੈ ਬਿਨ ਨਾਵੈ ਨਿਹਫਲਿ ਮਰਿ ਭ੍ਰਮਨਾ ॥੧॥ ਰਹਾਉ ॥ ਪੁਸਤਕ ਪਾਠ ਬਿਆਕਰਣ ਬਖਾਨੈ ਸੰਧਿਆ ਕਰਮ ਤ੍ਰਿਕਾਲ ਕਰੈ ॥ ਬਿਨੁ ਗੁਰ ਸਬਦ ਮੁਕਤਿ ਕਹਾਂ ਪ੍ਰਾਨੀ ਰਾਮ ਨਾਮ ਬਿਨ ਉਰਝ ਮਰੈ ॥੪॥ ਡੰਡ ਕਮੰਡਲ ਸਿਖਾਸੂਤ ਧੋਤੀ ਤੀਰਥ ਗਵਨ ਅਰ ਭ੍ਰਮਨ ਕਰੈ ॥ ਰਾਮ ਨਾਮ ਬਿਨ ਸਾਂਤਿ ਨ ਆਵੈ ਜਪ ਹਰਿ ਹਰਿ ਨਾਮ ਸੁ ਪਾਰ ਪਰੈ ॥੩॥ ਜਟਾ ਮੁਕਤ ਤਨ ਭਸਮ ਲਗਾਈ ਬਸਤ੍ਰ ਛੋਡ ਤਨ ਨਗਨ ਭਇਆ ॥ ਰਾਮ ਨਾਮ ਬਿਨ ਤ੍ਰਿਪਤ ਨ ਆਵੈ ਕਿਰਤ ਕੇ ਬਾਧੇ ਭੇਖ ਭਇਆ ॥੪॥ ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂੰ ਸਰਬ ਜੀਆ ॥ ਗੁਰ ਪ੍ਰਸਾਦਿ ਰਾਖ ਲੇਹੁ ਜਨ ਕਉ ਹਰਿ ਰਸਿ ਨਾਨਕ ਝੋਲ ਪੀਆ ॥੫॥ ਜਬ ਸ੍ਰੀ ਗੁਰੂ ਨਾਨਕ ਜੀ ਇਹ ਸ਼ਬਦ ਕਿਹਾ ਤੇ ਸੰਨਿਆਸੀ ਪੈਰੀਂ ਆਇ ਪਇਆ ਅਰ ਬੇਨਤੀ ਕੀਤੀ ਜੀ ਮੈਂ ਆਪਕਾ ਦਾਸ ਹੋਂ ਜਿਵ ਭਾਵਹਿ ਤਿਵ ਰਾਖਹੁ ਜੀ ਤਬ ਸ੍ਰੀ ਗੁਰੂ ਨਾਨਕ ਜੀ ਓਸ ਸਾਧ ਕਉ ਉਪਦੇਸ਼ ਦੀਆ ਹੇ ਸੰਤ ਜੀ ਬਿਨਾ ਰਾਮ ਨਾਮ ਤੋਂ ਮੁਕਤਿ ਨਾਹੀਂ ਹੋਤੀ ਗੁਰਾਂ ਕਾ ਵਾਕ ਲੈਕਰ ਰਾਮ ਕਾ ਜਪ ਕਰੋ ਤਬ ਉਸ ਸੰਨਿਆਸੀ ਕਹਿਆ ਹੇ ਦੀਨ ਬੰਧੂ ਜੀ ਮੇਰੇ ਤੋ ਆਪ ਹੀ ਗੁਰੂ ਹੋ ਜੀ ਤਬ ਗੁਰੂ ਜੀ ਓਸ ਪਰ ਖੁਸ਼ੀ ਕੀਤੀ ਔਰ ਓਹ ਨਿਹਾਲ ਹੂਆ ਤਾਂ ਰਾਜਾ ਪਰ ਕ੍ਰਿਪਾ ਦ੍ਰਿਸ਼ਟੀ ਕਰੀ ਤਦ ਗੁਰੂ ਜੀ ਓਥੋਂ ਵਿਦਿਆ ਹੋਇ ਤੇ ਉਹ ਲੋਕ ਵਿਰਾਗ ਕਰਨ ਲਗੇ ਪਰ ਸ੍ਰੀ ਗੁਰੂ ਜੀ ਮਰਦਾਨੇ ਕਉ ਲੈਕੇ ਓਥੋਂ ਚਲਦੇ ਰਹੇ ਸਭ ਕਾ ਰੋਗ ਦੂਰ ਹੋਇ ਗਿਆ ਸ੍ਰੀ ਗੁਰਾਂ ਦੀ ਕ੍ਰਿਪਾ ਕਰਕੇ ॥ ਬੋਲੋ ਭਾਈ ਜੀ ਵਾਹਿਗੁਰੂ ॥੧੨੯॥

## ਸਾਖੀ ਸਯਦ ਜਲਾਲ ਦੀਨ ਨਾਲ ਹੋਈ

ਤਾਂ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਅੰਤਰਜਾਮੀ ਓਥੇਂ ਅੰਤਰ ਧਯਾਨ ਹੋਏ ਤਾਂ ਸਯਦ ਜਲਾਲ ਦੀਨ ਉਚਦੇ ਆਇ ਪ੍ਰਗਟੇ ਜਾਂ ਵਡਾ ਵੇਲਾ ਹੋਯਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਸ਼ਨਾਨ ਕਰਕੇ ਬਾਣੀ ਦਾ ਪਾਠ ਕਰਨ ਲਗੇ ਤਾਂ ਇਕ ਸਿੰਧੀ ਪਾਣੀ ਭਰਨ ਵਾਸਤੇ ਆਯਾ ਤਾਂ ਅਗੇ ਗੁਰੂ ਜੀ ਏਹ ਤੁਕ ਪੜ੍ਹਦੇ ਥੇ ॥ ਸ੍ਰੀ ਮੁਖਵਾਕ ॥

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ ਬ੍ਰਹਮਾ ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ ਆਖਾ ਨਾਹੀਂ ਕਹਣਾ ਕਥਨੁ ਨ ਜਾਈ ॥ ਗੁਰਾ

ਇਕ ਦੇਹ ਬੁਝਾਈ ॥ ਸਭਨਾ ਜੀਆ ਕਾ ਇਕ ਦਾਤਾ ਸੋ ਮੈ ਵਿਸਰ ਨ ਜਾਈ ॥ ਪਾਤਾਲਾ ਪਾਤਾਲ ਲਖ ਅਗਾਸਾ ਆਗਾਸ ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥

ਸ੍ਰੀ ਗੁਰੂ ਜੀ ਹੋਰ ਭੀ ਬਾਣੀ ਬਹੁਤ ਪੜ੍ਹੀ ਪਰ ਓਹ ਸਿੰਧੀ ਦੁਇ ਜਗਹ ਪਰ ਅਟਕਿਆ ਇਕ ਗੁਰਮੁਖਾਂ ਤੇ ਔਰ ਏਕ ਪਾਤਾਲਾਂ ਅਕਾਸ਼ਾਂ ਤੇ ਸ੍ਰੀ ਗੁਰੂ ਜੀ ਤੇ ਮਰਦਾਨਾ ਦੋਵੇਂ ਨਹਾਂਵਦੇ ਰਹੇ ਸਿੰਧੀ ਆਪਣੇ ਪੀਰ ਪਾਸ ਗਇਆ ਤਾਂ ਪੀਰ ਆਖਿਆ ਆਓ ਬੱਚਾ ਅਜ ਦਿਨ ਕਿਉਂ ਚੜ੍ਹਿਆ ਤਾਂ ਸਿੰਧੀ ਆਖਿਆ ਜਿਵੇਂ ਪੀਰ ਸਲਾਮਤ ਅਜ ਇਕ ਮੈਨੂੰ ਵਡੀ ਹੈਰਾਨਗੀ ਲਗੀ ਹੈ ਤਾਂ ਪੀਰ ਨੇ ਕਹਿਆ ਬੱਚਾ ਕੇਹੜੀ ਹੈਰਾਨਗੀ ਲਗੀ ਹੈ ਤਾਂ ਸਿੰਧੀ ਆਖਿਆ ਜੀ ਪੀਰ ਸਲਾਮਤ ਇਕ ਹਿੰਦੂ ਫਕੀਰ ਦਰਿਆ ਦੇ ਉਪਰ ਨਹਾਂਵਦਾ ਹੈ ਪਰ ਉਸਨੇ ਬੜਾ ਕੁਫਰ ਕਾ ਬਕਾਉ ਬਕਿਆ ਹੈ ਤਾਂ ਪੀਰ ਜੀ ਤੁਸਾਂ ਕਹਿਆ ਬੱਚਾ ਕੈਸਾ ਬਕਾਉ ਬਕਿਆ ਹੈ ਸੁਤਾਂ ਸਿੰਧੀ ਨੇ ਕਹਿਆ ਪੀਰ ਜੀ ਤੁਸਾਂ ਕਹਿਆ ਹੈ ਕਿ ਚਉਦਾਂ ਤਬਕ ਅਤੇ ਕੁਰਾਨ ਮਜੀਦ ਵਿਚ ਵੀ ਪਾਕ ਪਰਵਦਗਾਰ ਨੇ ਚਉਦਾਂ ਹੀ ਲਿਖੇ ਹਨ ਅਤੇ ਉਸ ਏਡਾ ਤੂਫਾਨ ਬੋਲਿਆ ਹੈ ਜੋ ਲੱਖ ਹੀ ਲੱਖ ਆਏ ਹਨ ਸੋ ਜਦ ਦੀ ਮੈਂ ਉਸਦੀ ਬਾਣੀ ਸੁਣੀ ਹੈ ਤਦੋਂ ਦੀ ਮੈਨੂੰ ਹੈਰਾਨਗੀ ਲਗੀ ਰਹੀ ਹੈ ਤਾਂ ਪੀਰ ਨੇ ਕਹਿਆ ਬੱਚਾ ਹਿੰਦੂ ਫਕੀਰ ਕਿਥੇ ਛਡਿਓਈ ਤਾਂ ਸਿੰਧੀ ਕਹਿਆ ਪੀਰ ਜੀ ਮੈਂ ਦਰਯਾਉਂ ਉਪਰ ਨ੍ਹਾਂਵਦਾ ਛੱਡ ਆਯਾ ਹਾਂ ਪੀਰ ਨੇ ਕਹਿਆ ਬੱਚਾ ਜਾਹ ਉਸਨੂੰ ਸੱਦਕੇ ਲੈ ਆਓ ਤਾਂ ਓਹ ਸਿੰਧੀ ਸੱਦਣ ਚਲਿਆ ਤਾਂ ਸ੍ਰੀ ਗੁਰੂ ਨਾਨਕ ਜੀ ਅਗੇ ਰਸਤੇ ਵਿਚ ਆਉਂਦੇ ਮਿਲ ਪਏ ਤਾਂ ਸਿੰਧੀ ਕਹਿਆ ਚਲੋ ਦਰਵੇਸ਼ ਜੀ ਤੁਹਾਨੂੰ ਮੇਰਾ ਪੀਰ ਯਾਦ ਕਰਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਚਲੋ ਦਰਵੇਸ਼ ਅਸੀਂ ਤੈਂਡੇ ਪੀਰ ਦੀ ਮੁਲਾਕਾਤ ਕੋ ਜਾਤੇ ਆਹੇ ਤਾਂ ਓਹ ਸਿੰਧੀ ਦੋਹਾਂ ਨੂੰ ਨਾਲ ਲੈ ਗਿਆ ਤਾਂ ਅੱਗੇ ਪੀਰ ਦੇਖ ਰਹਿਆ ਸੀ ਤੇ ਇਤਨੇ ਮੇਂ ਸ੍ਰੀ ਗੁਰੂ ਨਾਨਕ ਜੀ ਜਾਇ ਮੁਲਾਕਾਤ ਕਰੀ ਤਾਂ ਅਗੋਂ ਪੀਰ ਪੁਛਿਆ ॥ ਉਤੇ ਬੰਦੇ ਪਹੀਅੜੇ ਇਤੇ ਅਚਾਇਨ ॥ ਤਾਂ ਅਗੋਂ ਜਵਾਬ ਸ੍ਰੀ ਬਾਬੇ ਨਾਨਕ ਜੀ ਕਹਿਆ ॥ ਗਲ ਅਪਾਰ ਸੰਦੀਆਂ ਜੋ ਮੰਗੇ ਸੋ ਦੇਨ ॥ ਤਾਂ ਪੀਰ ਸੱਯਦ ਜਲਾਲ ਅਗੋਂ ਉਠਕਰ ਦਸਤਬੋਸੀ ਕੀਤੀ ਅਤੇ ਮੂੰਹ ਤੇ ਬਚਨ ਕੀਤਾ ॥ ਯਾਰ ਸਲਾਮਾਲਾਲੇਕਮ ਬਰਾਖਦਾਈ ਸੱਚ ਕਹ ॥ ਦਰਗਹ ਕੀ ਵਸੇਖ ਆਖ ਸੁਨਾਈਂ ਸਚ ਮੂੰ ॥ ਤਾਂ ਗੁਰੂ ਨਾਨਕ ਜੀ ਕਹਿਆ ॥ ਪਰਿ ਸੁਣਾਊਂ ਸੱਚ ਅਗੋਂ ਦਰਗਹ ਸੋਹਿਨ ਸਚੀਆ ॥ ਝੂਠੀਆਂ ਨਾਹੀਂ ਠਾਉ ਫੇਰ ਚਉਰਾਸੀ ਹੁਟੀਆ ॥ ਤਾਂ ਫੇਰ ਸਿੰਧੀ ਆਖਿਆ ਪੀਰ ਸਲਾਮਤ ਜੀ ਮੇਰੀ ਗਲ ਏਵੇਂ ਹੀ ਰਹੀ ਅਤੇ ਤੁਸੀਂ ਤਾਂ ਆਪਸ ਵਿਚ ਹੀ ਪਰਚ ਗਏ ਤਾਂ ਪੀਰ ਆਖਿਆ ਕਹੁ ਬੱਚਾ ਤੂੰ ਕੇ ਆਖਦਾ ਹੈਂ ਤਾਂ ਸਿੰਧੀ ਆਖਿਆ ਹੇ ਪੀਰ ਸਲਾਮਤ ਤੁਸਾਂ

ਵੀ ਚਉਦਾਂ ਹੀ ਲਿਖੇ ਹਨ ਅਤੇ ਕੁਰਾਨ ਵਿਚ ਵੀ ਚਉਦਾਂ ਹੀ ਲਿਖੇ ਹਨ ਅਤੇ ਪੈਕੰਬਰਾਂ ਵੀ ਚਉਦਾਂ ਹੀ ਆਖੇ ਹੈਨ ਔਰ ਇਸ ਦਰਵੇਸ਼ ਨੇ ਲਖਾਂ ਕਹੇ ਹਨ ਸੋ ਮੈਂ ਆਖਦਾ ਹਾਂ ਏਹ ਖਿਲਾਫ ਬੋਲਦਾ ਹੈ ਕਿ ਤੁਸੀਂ ਖਿਲਾਫ ਬੋਲਦੇ ਹੋ ਤਾਂ ਪੀਰ ਨੇ ਕਹਿਆ ਸੁਣ ਬੱਚਾ ਝੂਠ ਕੋਈ ਭੀ ਨਹੀਂ ਬੋਲਦੇ ਜਿਸਨੂੰ ਚਉਦਾਂ ਦੀ ਨਜ਼ਰ ਖੁਲ੍ਹੀ ਹੈ ਓਹ ਚਉਦਾਂ ਆਖਦੇ ਹੈਨ ਅਤੇ ਬੱਚਾ ਜਿਨ੍ਹਾਂ ਦੀ ਲੱਖਾਂ ਦੀ ਨਜ਼ਰੰ ਖੁਲ੍ਹੀ ਹੈ ਓਹ ਲੱਖਾਂ ਹੀ ਦਸਦੇ ਹੈਨ ਤਾਂ ਪੀਰ ਸਯਦ ਜਲਾਲ ਨੇ ਆਖਿਆ ਕਹੁ ਨਾਨਕ ਦਰਵੇਸ਼ ਲੱਖਾਂ ਦੇ ਅਗੇ ਕਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣੋ ਪੀਰ ਜੀ ਲੱਖਾਂ ਦੇ ਅਗੇ ਬਿਅੰਤ ਅਤੇ ਇਸ ਤੋਂ ਅੱਗੇ ਮੈਂ ਕੀ ਜਾਣਾ ਤਾਂ ਪੀਰ ਕਹਿਆ ਬੱਚਾ ਲੱਖਾਂ ਥੀਂ ਅਗੇ ਇਸ ਨੂੰ ਵੀ ਖਬਰ ਨਹੀਂ ਜਿਥੋਂ ਤੀਕਰ ਇਸ ਦੀ ਨਜ਼ਰ ਖੁਲ੍ਹੀ ਹੈ ਸੋ ਇਸ ਆਖਿਆ ਹੈ ਤਾਂ ਫੇਰ ਸਿੰਧੀ ਆਖਿਆ ਜੀ ਦੂਸਰੀ ਗਲ ਕੀਕਰ ਹੈ ਜੋ ਇਸਨੇ ਕਿਹਾ ਹੈ ਗੁਰਮੁਖ ਸੋ ਕਉਨ ਹੈਨ ਤਾਂ ਪੀਰ ਜਲਾਲਦੀਨ ਪੁਛਿਆ ਕਹੁ ਨਾਨਕ ਦਰਵੇਸ਼ ਜੋ ਗੁਰਮੁਖ ਕਿਸਨੂੰ ਆਖਦੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਪੀਰ ਮੈਂ ਕੇ ਜਾਣਾ ਤੇ ਪੀਰ ਨੇ ਆਖਿਆ ਨਾਨਕ ਦਰਵੇਸ਼ ਹੁਣ ਲੇਟ ਨਾਹੀਂ ਤਾਂ ਗੁਰੂ ਨਾਨਕ ਜੀ ਕਹਿਆ ਪੀਰ ਜੀ ਮੈਂ ਤਾਂ ਸਗੋਂ ਤੁਸਾਂ ਥੀਂ ਪੁਛਣ ਆਯਾ ਹਾਂ ਤਾਂ ਪੀਰ ਨੇ ਕਿਹਾ ਸੁਣੋ ਨਾਨਕ ਜੀ ਜੇਕਰ ਸਾਡੇ ਮੰਡਲ ਦੀ ਗਲ ਹੋਵੇ ਤਾਂ ਨਿੱਕੇ ਨੀਂਗਰ ਭੀ ਦੱਸ ਦੇਵਨ ਪਰ ਜੋ ਤੁਸਾਡੇ ਮੰਡਲ ਦੀ ਗੱਲ ਹੈ ਸੋ ਤੂੰ ਹੀ ਜਾਣੇ ਤਾਂ ਸ੍ਰੀ ਗੁਰੂ ਨਾਨਕ ਜੀ ਏਹ ਕਿਹਾ ਜੋ ਪੀਰ ਜੀ ਹਥੋਂ ਮੈਂ ਤਾਂ ਆਪਦੇ ਪਾਸ ਆਇਆ ਹੀ ਪੁਛਣ ਹਾਂ ਤਾਂ ਸੱਯਦ ਜਲਾਲ ਨੇ ਸਭਨਾਂ ਸਿੰਧੀਆਂ ਨੂੰ ਬੁਲਾਯਾ ਤੇ ਕਹਿਓਸੁ ਭਾਈ ਏਹ ਦਰਵੇਸ਼ ਅਸਾਂ ਦੇ ਤਕੀਏ ਉਪਰ ਆਏ ਬੈਠੇ ਹੈਂ ਅਸੀਂ ਇਨ੍ਹਾਂ ਨੂੰ ਲਠਾਇ ਜਾਂਦੇ ਹਾਂ ਅਤੇ ਤੁਸਾਂ ਅਸਾਡੇ ਆਉਂਦਿਆਂ ਤੀਕਰ ਬਿਹਜਕਰ ਜਾਨਣਾ ਅਤੇ ਮੇਰੇ ਆਉਂਦਿਆਂ ਤੋੜੀ ਇਨ੍ਹਾਂ ਦਾ ਹੁਕਮ ਬਜਾਇ ਲਿਆਵਣਾ ਕਿਸੇ ਬਾਤ ਥੀਂ ਉਜਰ ਨਹੀਂ ਕਰਨਾ ਤਾਂ ਪੀਰ ਕਹਯਾ ਹੇ ਨਾਨਕ ਜੀ ਤੁਸੀਂ ਸਾਨੂੰ ਕੋਈ ਗੁਰਮੁਖਾਂ ਦੀ ਗਲ ਦਸੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਪੀਰ ਜੀ ਤੁਸਾਂ ਨੂੰ ਆਪ ਹੀ ਮਲੂਮ ਹੋ ਜਾਵੇਗਾ ਤਾਂ ਫਿਰ ਪੀਰ ਨੇ ਕਹਿਆ ਨਾਨਕ ਦਰਵੇਸ਼ ਜੀ ਤੁਸਾਂ ਅਸਾਡੇ ਆਂਵਦਿਆਂ ਤੀਕਰ ਏਥੋਂ ਜਾਣਾ ਨਹੀਂ ਤਾਂ ਸ੍ਰੀ ਗੁਰੂ ਜੀ ਆਖਿਆ ਪੀਰ ਜੀ ਤੁਸੀਂ ਕੇਹੜੇ ਪਾਸੇ ਜਾਂਦੇ ਹੋ ਤਾਂ ਪੀਰ ਨੇ ਕਹਿਆ ਅਸੀਂ ਗੁਰਮੁਖਾਂ ਦਾ ਜਵਾਬ ਲੈਣੇ ਵਾਸਤੇ ਜਾਂਦੇ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਪੀਰ ਜੀ ਕਿਸ ਜਗ੍ਹਾ ਜਾਓਗੇ ਤਾਂ ਪੀਰ ਨੇ ਕਿਹਾ ਨਾਨਕ ਜੀ ਅਸੀਂ ਅਮਕੇ ਜਾਵਾਂਗੇ ਤਾਂ ਗੁਰਮੁਖਾਂ ਦਾ ਜਵਾਬ ਲਿਆਵਾਂਗੇ ਤਾਂ ਗੁਰੂ ਨਾਨਕ ਜੀ ਕਿਹਾ ਪੀਰ ਜੀ ਤੁਸਾਂ ਸੰਮੁੰਦਰ ਦੇ ਰਾਹ ਜਾਣਾ ਤਾਂ ਪੀਰ ਇਕ ਕਬਾ ਗਲ ਪਾਯਾ ਅਤੇ ਕੁਲ੍ਹਾ ਸਿਰ ਤੇ ਰਖਿਆ ਅਤੇ ਹੱਥ ਵਿਚ ਆਸਾ ਪਕੜਿਆ ਇਕ ਅਸਤਾਵਾ ਲਿਆ ਪੈਰੀਂ ਕੌਸਾਂ ਪਾਈਆਂ ਅਤੇ ਮੁਸੱਲਾ ਕੱਛ ਵਿਚ ਮਾਰ ਲਿਆ ॥ ਬੋਲੋ ਭਾਈ ਜੀ ਵਾਹਿਗੁਰੂ ॥੧੨੯॥

# ਆਗੇ ਸਾਖੀ ਗੁਰਮੁਖਾਂ ਨਾਲ ਹੋਈ

ਤਾਂ ਭਾਈ ਬਾਲੇ ਪੁਛਿਆ ਸ੍ਰੀ ਗੁਰੂ ਜੀ ਮੱਕਾ ਉਹ ਜਿਥੇ ਮਰਦਾਨਾ ਗਿਆ ਸੀ ਕਿ ਹੋਰ ਮੱਕਾ ਹੈ ਤਾਂ ਫੇਰ ਗੁਰੂ ਨਾਨਕ ਜੀ ਬੋਲੇ ਭਾਈ ਉਹੀ ਹੈ ਤਾਂ ਮੈਂ ਪੁਛਿਆ ਗੁਰੂ ਜੀ ਉਥੋਂ ਕਿਸ ਪਾਸੋਂ ਪੁਛਕੇ ਆਵੇਗਾ ਤਾਂ ਸ੍ਰੀ ਬਾਬਾ ਜੀ ਕਹਿਣ ਲਗੇ ਹੇ ਬਾਲਾ ਏਹ ਫਕੀਰ ਬੰਦਗੀ ਦਾ ਪੂਰਾ ਹੈ ਪਰ ਇਸ ਦਾ ਪੀਰ ਕੱਚਾ ਹੈ ਸੋ ਇਤਨੇ ਚਿਰ ਨੂੰ ਸੱਯਦ ਜਲਾਲ ਜਹਾਜ਼ ਪਰ ਜਾਇ ਚੜ੍ਹਿਆ ਤਾਂ ਜਹਾਜ਼ ਤੁਰਿਆ ਜਾਂਦਾ ਹੈ ਤਾਂ ਸੱਯਦ ਜਲਾਲ ਦੇਖੇ ਤਾਂ ਇਕ ਪਹਾੜ ਨਜ਼ਰ ਆਯਾ ਹੈ ਤਾਂ ਸੱਯਦ ਜਲਾਲ ਨੇ ਆਖਿਆ ਹੇ ਖੁਦਾਇ ਜੀ ਜੇਕਰ ਏਹ ਪਹਾੜ ਨਾਲ ਜਹਾਜ਼ ਜਾਇ ਲਗੇ ਤਾਂ ਏਸ ਪਹਾੜ ਦੀ ਵੀ ਸੈਲ ਕਰ ਲਈਏ ਕੁਦਰਤ ਖੁਦਾਇ ਦੀ ਨਾਲ ਐਸਾ ਝੱਖੜ ਵਗਿਆ ਜੋ ਜਹਾਜ਼ ਉਸੇ ਪਹਾੜ ਨਾਲ ਜਾਇ ਲਗਾ ਤਾਂ ਜਹਾਜ਼ ਵਿਚੋਂ ਹੋਕਾ ਮਿਲਿਆ ਭਾਈ ਜਹਾਜ਼ ਵਿਚੋਂ ਜਿਨ ਉਤਰਨਾ ਹੈ ਸੋ ਉਤਰ ਪਵੇ ਤਾਂ ਪੀਰ ਉਸੇ ਵਕਤ ਉਤਰ ਗਿਆ ਤਾਂ ਉਸ ਪਹਾੜ ਪਰ ਚੜ੍ਹ ਗਿਆ ਤਾਂ ਉਪਰ ਜਾਇਕਰ ਦੇਖੇ ਤੇ ਬੜੀ ਸੁੰਦਰ ਜਗ੍ਹਾ ਹੈ ਤੇ ਮਸਨਦ ਵਿਛੀ ਹੈ ਔਰ ਸੁੰਦਰ ਸੇਜਾ ਹੈਨ ਸਭ ਸਮਿਗ੍ਰੀ ਹਾਜਰ ਹੈ ਤੇ ਓਥੇ ਰਹਿਣ ਵਾਲਾ ਕੋਈ ਨਹੀਂ ਤਾਂ ਪੀਰ ਨੇ ਮਨ ਵਿਚ ਕਿਹਾ ਭਾਈ ਏਹ ਪਦਾਰਥ ਸੁੰਞੇ ਤਾਂ ਨਹੀਂ ਕੋਈ ਤਾਂ ਆਵੇਗਾ ਈ ਨਾ ਤਾਂ ਸੱਯਦ ਜਲਾਲ ਉਤਰਕੇ ਸਮੁੰਦਰ ਦੀ ਸੈਲ ਕਰਨ ਲੱਗਾ ਜਾ ਦੇਖਦਾ ਸੀ ਤਾਂ ਕਿਆ ਦੇਖੇ ਜੋ ਸਮੁੰਦਰ ਦੇ ਉਪਰ ਵਰਖਾ ਲਗੀ ਹੋਵਨ ਤਾਂ ਸੱਯਦ ਜਲਾਲ ਦੇਖਕੇ ਕਹਿਣ ਲੱਗਾ ਐ ਖੁਦਾਵੰਦ ਜਿਥੇ ਲੋੜ ਹੈ ਓਥੇ ਨਹੀਂ ਵਰਸਦਾ ਜਿਥੇ ਨਹੀਂ ਲੋੜ ਉਥੇ ਵਰਸਦਾ ਹੈਂ ਪੀਰ ਦੇ ਇਤਨੇ ਕਹਿਨੇ ਨਾਲ ਉਹ ਵਰਖਾ ਰਹਿ ਗਈ ਤਾਂ ਫੇਰ ਸੱਯਦ ਜਲਾਲ ਓਸ ਪਹਾੜ ਦੇ ਉਪਰ ਚੜ੍ਹ ਗਿਆ ਜਾਂ ਦੇਖੇ ਤਾਂ ਬੜੇ ਅਛੇ ਸੁੰਦਰ ਸਰੂਪ ਸੰਤਾਂ ਕੇ ਰੂਪ ਆਪੋ ਆਪਣੇ ਆਸਣਾਂ ਉਪਰ ਬੈਠੇ ਹਨ ਪ੍ਰਮੇਸ਼ਰ ਦੀ ਬੰਦਗੀ ਕਰ ਰਹੇ ਹਨ ਤਾਂ ਪੀਰ ਜਲਾਲ ਵੀ ਇਕ ਦੇ ਪਾਸ ਬਹਿ ਗਿਆ ਜਾਂ ਰਾਤ ਪਹਿਰ ਗਈ ਤਾਂ ਉਨ੍ਹਾਂ ਸੰਤਾਂ ਨੂੰ ਨਿਰੰਕਾਰ ਦੀ ਦਰਗਾਹ ਸੇ ਇਛਾ ਅਨੁਸਾਰ ਭੋਜਨ ਉਤਰੇ ਤਾਂ ਜਿਸਦੇ ਸੱਯਦ ਜਲਾਲ ਬੈਠਾ ਸੀ ਓਸਨੇ ਆਪਣੇ ਗੁਰਦੇਵ ਪਾਸ ਜਾਇਕਰ ਮੱਥਾ ਟੇਕਿਆ ਤਾਂ ਓਸ ਪੁਛਿਆ ਕਿਉਂਰੇ ਭਾਈ ਭੋਜਨ ਉਤਰਿਆ ਹੈ ਤਾਂ ਉਸ ਨੇ ਕਿਹਾ ਉਤਰਿਆ ਹੈ ਤਾਂ ਫੇਰ ਗੁਰੂ ਨੇ ਕਹਯਾ ਅਰੇ ਪਰਚੇ ਹੋ ਤਾਂ ਉਸ ਨੇ ਕਿਹਾ ਜੀ ਪਰਚੇ ਨਾਹੀਂ ਤਾਂ ਗੁਰਦੇਵ ਨੇ ਪੁਛਿਆ ਰੇ ਪਰਚੇ ਕਿਉਂ ਨਾਹੀਂ ਤਾਂ ਉਸਨੇ ਕਿਹਾ ਜੀ ਇਕ ਕਿਸੇ ਧਰਤੀ ਦਾ ਦਰਵੇਸ਼ ਹੈ ਉਸਨੂੰ ਭੋਜਨ ਨਹੀਂ ਉਤਰਿਆ ਤਾਂ ਗੁਰਦੇਵ ਕਹਿਆ ਭਾਈ ਉਸਨੇ ਪ੍ਰਮੇਸ਼ਰ ਦਾ ਭਾਣਾ ਨਹੀਂ ਮੰਨਿਆਂ ਕਿਉਂ ਜੋ ਆਹਾਰ ਕਿਸਦਾ ਅਤੇ ਉਹ ਕਿਸਦਾ ਤਾਂ ਓਸ ਆਖਿਆ ਜੀ ਅਹਾਰ ਓਸਦਾ ਤੇ ਉਹ ਵੀ ਓਸਦਾ ਤਾਂ ਗੁਰਦੇਵ ਨੇ ਆਖਿਆ ਭਾਈ ਤੂੰ ॥ ਚਕਾਰਾ ॥ ਕਵਨ ਹੈਂ ਜੋ ਹਰਫ ਦਰਮਿਆਨ ਲੈ ਆਵੇਂ ਤਾਂ ਫੇਰ ਏਹ ਆਪਣੇ ਆਸਣ ਉਪਰ ਆਕਰ ਭੋਜਨ ਖਾਇ ਕਰ ਬੈਠ ਗਿਆ

ਪਰ ਦੇਣ ਤੋਂ ਸੰਗਦਾ ਰਿਹਾ ਤਾਂ ਸੱਯਦ ਜਲਾਲ ਚੁਪ ਕਰਕੇ ਬੈਠ ਰਿਹਾ ਅਤੇ ਆਖਿਓਸੁ ਕਿ ਵਾਹ ਤੇਰੀ ਕੁਦਰਤ ਇਤਨੇ ਮੇਂ ਓਹ ਚਲੇ ਗਏ ਨਾ ਆਂਵਦੇ ਦੇਖੇ ਅਤੇ ਨਾ ਜਾਂਦੇ ਦੇਖੇ ਤਾਂ ਅਗਲੀ ਪ੍ਰਭਾਤ ਹੋਈ ਤਾਂ ਸੱਯਦ ਜਲਾਲ ਦੀਆਂ ਪਲਕਾਂ ਲਗ ਗਈਆਂ ਤਾਂ ਓਹ ਮਹਾਂ ਪੁਰਖ ਜਾਂਦੇ ਨਜ਼ਰੀ ਨ ਆਏ ਤਾਂ ਸੱਯਦ ਜਲਾਲ ਨੇ ਕਿਹਾ ਐ ਖੁਦਾਵੰਤ ਤੇਰੀ ਕੁਦਰਤ ਏਹ ਕਹਿ ਕਰ ਫੇਰ ਸਮੁੰਦਰ ਦੇ ਕਿਨਾਰੇ ਪਰ ਆਇ ਬੈਠਾ ਜਾਂ ਦੇਖੇ ਤਾਂ ਇਕ ਜਹਾਜ਼ ਡੁਬਦਾ ਅਤੇ ਤੰਦੂਆ ਖਿਚੀ ਜਾਂਦਾ ਹੈ ਏਹ ਪੀਰ ਦੇ ਚਿੱਤ ਵਿਚ ਆਈ ਤੇ ਕਹਿਓਸੁ ਐ ਖੁਦਾਵੰਦ ਕੋਈ ਮਾਇ ਬਾਪ ਛੱਡ ਆਯਾ ਹੈ ਕੋਈ ਧੀਆਂ ਛੱਡ ਆਯਾ ਹੈ ਕਿਸੇ ਕਰਜਾ ਕਢਾਇ ਕਰ ਮਾਲ ਲੱਦਿਆ ਹੈ ਹੇ ਖੁਦਾ ਤੇਰਾ ਕੀ ਸੌਰੇਗਾ ਜਾਂ ਏਹ ਪੀਰ ਨੇ ਆਖੀ ਤਾਂ ਜਹਾਜ਼ ਡੁਬਨ ਥੀਂ ਰਹਿ ਗੁਯਾ ਤਾਂ ਫੇਰ ਸੱਯਦ ਜਲਾਲ ਨੇ ਆਖਿਆ ਭਾਈ ਸਵੇਰ ਚਲੀਏ ਜੋ ਆਂਵਦੇ ਦੇਖੀਏ ਜਾਂ ਫੇਰ ਪਹਾੜ ਦੇ ਉਪਰ ਚੜ੍ਹਿਆ ਤਾਂ ਦੇਖੇ ਸਭੋ ਆਪੋ ਆਪਣੀ ਜਗਹ ਬੈਠੇ ਹੈਨ ਤਾਂ ਫੇਰ ਉਸ ਪਾਸ ਜਾਇ ਬੈਠਾ ਜਾਂ ਫੇਰ ਓਹ ਵੇਲਾ ਅਹਾਰ ਉਤਰਨ ਕਾ ਹੂਆ ਤਾਂ ਓਸਨੂੰ ਅਹਾਰ ਨਹੀਂ ਉਤਰਿਆ ਤਾਂ ਓਹ ਸਾਧ ਬਿਸਮਾਦ ਹੋਯਾ ਅਤੇ ਫੇਰ ਆਪਣੇ ਗੁਰਦੇਵ ਜੀ ਪਾਸ ਜਾਕੇ ਮੱਥਾ ਟੇਕਿਆ ਗੁਰਦੇਵ ਨੇ ਉਸਨੂੰ ਪੁਛਿਆ ਕਿਉਂ ਰੇ ਅਹਾਰ ਉਤਰਿਆ ਤਾਂ ਓਸਨੇ ਕਿਹਾ ਜੀ ਉਤਰਿਆ ਹੈ ਤਾਂ ਗੁਰਦੇਵ ਨੇ ਕਿਹਾ ਭਾਈ ਪਰਚੇ ਹੋ ਤਾਂ ਉਸਨੇ ਕਿਹਾ ਜੀ ਨਾਹੀਂ ਪਰਚੇ ਤਾਂ ਗੁਰਦੇਵ ਨੇ ਕਿਹਾ ਕਿਉਂ ਭਾਈ ਤਾਂ ਫੇਰ ਉਸ ਸਾਧ ਨੇ ਕਹਿਆ ਜੋ ਕਲ ਵਾਲਾ ਦਰਵੇਸ਼ ਅਜ ਵੀ ਭੁਖਾ ਹੈ ਤਾਂ ਓਸ ਮਹਾਂ ਪੁਰਖ ਨੇ ਕਿਹਾ ਭਾਈ ਓਸ ਦਰਵੇਸ਼ ਕੋ ਬੁਲਾਵੋ ਦੇਖੀਏ ਜੋ ਕਿਆ ਤਕਸੀਰ ਓਸ ਕੀਤੀ ਹੈ ਜੋ ਅਹਾਰ ਨਹੀਂ ਹਥ ਲਗਾ ਉਹ ਸਾਧ ਆਣਕੇ ਸੱਯਦ ਜਲਾਲ ਕੋ ਬੁਲਾਇ ਕਰ ਲੈ ਗਿਆ ਅਤੇ ਗੁਰਦੇਵ ਦੇ ਸਨਮੁਖ ਜਾਇ ਖਲੋਤਾ ਤਾਂ ਮਹਾਂ ਪੁਰਖਾਂ ਨੇ ਉਸ ਨੂੰ ਪੁਛਿਆ ਭਾਈ ਤੂੰ ਕਿਥੋਂ ਆਇਆ ਹੈਂ ਅਤੇ ਕਿਥਾਊਂ ਜਾਣਾ ਹੈ ਸੱਯਦ ਜਲਾਲ ਨੇ ਕਹਾ ਜੀ ਮੈਂ ਉਚ ਥੀਂ ਆਯਾ ਹਾਂ ਮਕੇ ਵਿਚ ਚਲਿਆ ਹਾਂ ਤਾਂ ਫੇਰ ਮਹਾਂ ਪੁਰਖਾਂ ਕਹਿਆ ਹੇ ਦਰਵੇਸ਼ ਓਥੇ ਕਿਸ ਵਾਸਤੇ ਚਲਿਆ ਹੈਂ ਤਾਂ ਸੱਯਦ ਜਲਾਲ ਨੇ ਕਹਿਆ ਜੀ ਮੈਂ ਗੁਰਮੁਖਾਂ ਦੇ ਲਛਣ ਪੁਛਣ ਚਲਿਆ ਹਾਂ ਅਤੇ ਨਾਲੇ ਦੇਖਣ ਚਲਿਆ ਹਾਂ ਗੁਰਮੁਖ ਕਿਸ ਤਰ੍ਹਾਂ ਦੇ ਹੁੰਦੇ ਹੈਨ ਤਾਂ ਫੇਰ ਗੁਰਦੇਵ ਨੇ ਪੁਛਿਆ ਭਾਈ ਤੇਰੀ ਉਮਰਾ ਕਿਤਨੀ ਹੈ ਉਸਨੇ ਕਹਿਆ ਜੀ ਮੈਨੂੰ ਤਾਂ ਮਾਲੂਮ ਨਹੀਂ ਤਾਂ ਫੇਰ ਗੁਰਦੇਵ ਨੇ ਕਿਹਾ ਭਾਈ ਤੂੰ ਆਪਣੀ ਉਮਰ ਵਿਚ ਬਿਨਾਂ ਇਨ੍ਹਾਂ ਦੋਹਾਂ ਦਿਨਾਂ ਦੇ ਅਗੇ ਵੀ ਕਦੀ ਭੁਖਾ ਰਿਹਾ ਹੈਂ ਤਾਂ ਸੱਯਦ ਜਲਾਲ ਨੇ ਆਖਿਆ ਹੇ ਸੰਤ ਜੀ ਮੈਂ ਕਦੀ ਭੁਖਾ ਨਹੀਂ ਰਿਹਾ ਤਾਂ ਗੁਰਦੇਵ ਨੇ ਕਿਹਾ ਹੇ ਦਰਵੇਸ਼ ਤੂੰ ਆਪਣੀ ਤਕਸੀਰ ਜਾਹਰ ਕਰ ਕਿਉਂ ਜੋ ਨਿਰੰਕਾਰ ਤਾਂ ਕਦੀ ਨਹੀਂ ਤਕਸੀਰ ਕੀਤੀ ਪਰ ਤੂੰ ਅਛੀ ਤਰਾਂ ਦੇਖ ਤਾਂ ਸੱਯਦ ਜਲਾਲ ਨੇ ਕਿਹਾ ਜੀ ਮੈਂ ਇਨ੍ਹਾਂ ਦੋਹਾਂ ਦਿਨਾਂ ਵਿਚ ਸਮੁੰਦਰ ਦੀਆਂ ਲਹਿਰਾਂ ਦੇਖਦਾ ਰਹਿਆ ਹਾਂ ਇਕ ਦਿਨ ਤਾਂ ਸਮੁੰਦਰ ਵਿਚ ਬਾਰਸ਼ ਹੁੰਦੀ ਸੀ ਤੇ ਮੈਂ ਆਖਿਆ ਹੇ ਖੁਦਾਇ ਤੂੰ ਏਹ ਕਿਆ ਕਰਦਾ ਹੈਂ ਜਿਥੇ ਲੋੜ ਹੈ ਉਥੇ ਮੀਂਹ ਨਹੀਂ ਪਾਂਵਦਾ

ਅਤੇ ਜਿਥੇ ਨਹੀਂ ਲੋੜ ਉਥੇ ਮੀਂਹ ਪਾਂਵਦਾ ਹੈਂ ਜਾਂ ਮੈਂ ਏਹ ਕਿਹਾ ਤਾਂ ਮੀਂਹ ਪੈਣ ਥੀਂ ਬੰਦ ਹੋ ਗਿਆ ਅਤੇ ਮਹਾਂ ਪੁਰਖ ਜੀ ਅਗਲੇ ਦਿਨ ਜਦ ਮੈਂ ਦੇਖਿਆ ਤਾਂ ਇਕ ਜਹਾਜ਼ ਡੁਬਦਾ ਨਜ਼ਰੀ ਆਯਾ ਤਾਂ ਮੈਂ ਆਖਿਆ ਐ ਖੁਦਾਵੰਦਾ ਕੋਈ ਮਾਂ ਬਾਪ ਛੱਡ ਆਯਾ ਹੈ ਅਤੇ ਕੋਈ ਆਪਣੀ ਔਰਤ ਧੀਆਂ ਪੁਤ੍ਰ ਛੋਡ ਕਰ ਆਯਾ ਹੈ ਅਤੇ ਕੋਈ ਕਰਜਾ ਕਢਵਾਇ ਕਰ ਬਿਪਾਰ ਕਰਨੇ ਆਯਾ ਹੈ ਜੇਕਰ ਜਹਾਜ਼ ਡੁਬ ਗਿਆ ਤਾਂ ਤੇਰਾ ਕਿਆ ਸੌਰ ਜਾਵੇਗਾ ਜਾਂ ਏਹ ਆਖਿਆ ਤਾਂ ਜਹਾਜ਼ ਡੁਬਣ ਥੀਂ ਰਹਿ ਗਿਆ ਜਾਂ ਸੱਯਦ ਜਲਾਲ ਨੇ ਏਹ ਬਾਤ ਸੁਨਾਈ ਤਾਂ ਉਸ ਗੁਰਦੇਵ ਨੇ ਕਿਹਾ ਭਾਈ ਏਸ ਮਨਮੁਖ ਨੂੰ ਐਥੋਂ ਕੱਢ ਦਿਉ ਕਿਉਂਕਿ ਐਸੇ ਝੂਠੇ ਕਾ ਦਰਸ਼ਨ ਨਹੀਂ ਕਰਨਾ ਚਾਹੀਦਾ ਏਹ ਅਸਾਡੇ ਮੰਨਣ ਦੀ ਲਾਇਕ ਨਹੀਂ ਤਾਂ ਸੱਯਦ ਜਲਾਲ ਨੇ ਆਖਿਆ ਜੀ ਮੈਂ ਤਾਂ ਕੋਈ ਗੁਨਾਹ ਨਹੀਂ ਕੀਤਾ ਅਤੇ ਮੇਰੇ ਵਿਚ ਕੇਹੜੀ ਗੁਸਤਾਖੀ ਹੈ ਤਾਂ ਗੁਰਦੇਵ ਨੇ ਕਹਿਆ ਸੁਣ ਭਾਈ ਜੋ ਉਸ ਪਰਵਰਦਗਾਰ ਦਾ ਭਾਣਾ ਹੈ ਸੋ ਉਸ ਕਰਨਾ ਹੈ ਅਤੇ ਤੂੰ ਉਸਦੇ ਭਾਣੇ ਨੂੰ ਮੇਟਿਆ ਹੈ ਤਾਂਤੇ ਤੂੰ ਬੇਮੁਖ ਹੈਂ ਕਿਉਂ ਜੋ ਤੂੰ ਹੁਣ ਜਾਣਦਾ ਹੋਵੇਂਗਾ ਕਿ ਜੋ ਮੈਂ ਆਖਿਆ ਹੈ ਸੋ ਖੁਦਾਇ ਕਰਦਾ ਹੈ ਹੁਣ ਮੈਂ ਬੜਾ ਪੀਰ ਹੋ ਗਿਆ ਹਾਂ ਨਹੀਂ ਭਾਈ ਖੁਦਾਇ ਦਾ ਹੁਕਮ ਗੁਰਮੁਖ ਨਹੀਂ ਫੇਰਦੇ ਤਾਂ ਸੱਯਦ ਜਲਾਲ ਨੇ ਆਖਿਆ ਜੀ ਗੁਰਮੁਖ ਕਉਨ ਹੈਨ ਤੇ ਮਨਮੁਖ ਕੌਣ ਹਨ ਤਾਂ ਗੁਰਦੇਵ ਨੇ ਆਖਿਆ ਭਾਈ ਜੋ ਸਚੇ ਪ੍ਰਮੇਸ਼ਰ ਦਾ ਕੀਤਾ ਹੋਯਾ ਫੇਰੇ ਨਾ ਅਤੇ ਉਸਦਾ ਭਾਣਾ ਮੰਨੇ ਅਤੇ ਉਸਦਾ ਹੁਕਮ ਮਿਠਾ ਕਰਕੇ ਮੰਨੇ ਅਤੇ ਦੁਖ ਸੁਖ ਇਕੋ ਜੇਹਾ ਜਾਣੈ ਅਤੇ ਹਰ ਵਿਚ ਸਾਈਂ ਜਾਣੈ ਸੰਤਾਂ ਦੇ ਅਧੀਨ ਰਹੇ ਸੁਣ ਦਰਵੇਸ਼ਾ ਜਿਨ੍ਹਾਂ ਵਿਚ ਇਹ ਲਛਣ ਹੈਣ ਉਨ੍ਹਾਂ ਨੂੰ ਗੁਰਮੁਖ ਕਹਿੰਦੇ ਹੈਨ ਅਤੇ ਜੇਹੜਾ ਉਸਦੇ ਕੀਤੇ ਉਪਰ ਸ਼ੱਕ ਕਰੇ ਉਸਦੇ ਕੀਤੇ ਨੂੰ ਮੰਨੇ ਨਹੀਂ ਓਹ ਬੇਮੁਖ ਹੈਨ ਤਾਂ ਸੱਯਦ ਜਲਾਲ ਨੇ ਆਖਿਆ ਸੰਤ ਜੀ ਇਹ ਗਲ ਸੱਚ ਹੈ ਤਾਂ ਭਲਾ ਹੋਯਾ ਜੀ ਅਸਾਡੀ ਨੇੜੇ ਹੀ ਨਿਸ਼ਾ ਹੋਇ ਗਈ ਹੈ ਜੀ ਨਹੀਂ ਤਾਂ ਅਸੀਂ ਮਕੇ ਵਿਚ ਚਲੇ ਸਾਂ ਜੀ ਪਰ ਅਸੀਂ ਤਾਂ ਆਪਣੇ ਮਜ਼ਹਬ ਵਾਲਿਆਂ ਪਾਸੋਂ ਪੁਛਨ ਚਲੇ ਸਾਂ ਜੀ ਤਾਂ ਗੁਰਦੇਵ ਨੇ ਕਿਹਾ ਹੇ ਦਰਵੇਸ਼ ਤੂੰ ਆਪਣੇ ਤਕੀਏ ਉਪਰ ਵੀ ਕਿਸੇ ਨੂੰ ਛਡ ਆਯਾ ਹੈਂ ਜੀ ਤਾਂ ਸੱਯਦ ਜਲਾਲ ਨੇ ਆਖਿਆ ਜੀ ਮੈਂ ਇਕ ਫਕੀਰ ਛਡ ਆਯਾ ਹਾਂ ਤਾਂ ਗੁਰਦੇਵ ਨੇ ਆਖਿਆ ਭਾਈ ਜਿਸਨੂੰ ਤੂੰ ਆਪਣੇ ਤਕੀਏ ਤੇ ਛਡ ਆਯਾ ਹੈਂ ਓਹ ਸਭ ਕੁਛ ਜਾਣਦੇ ਹੈਨ ਤਾਂ ਸੱਯਦ ਜਲਾਲ ਨੇ ਆਖਿਆ ਭਾਈ ਮੈਂ ਇਹ ਸਾਧ ਜਾਂਦੇ ਨਹੀਂ ਦੇਖੇ ਤਾਂ ਉਹ ਰਾਤ ਸਾਰੀ ਜਾਗਦਾ ਰਿਹਾ ਜਦ ਉਨ੍ਹਾਂ ਦੇ ਜਾਵਣੇ ਦਾ ਵਕਤ ਹੋਯਾ ਤਾਂ ਸੱਯਦ ਜਲਾਲ ਦੀਆਂ ਪਲਕਾਂ ਲਗ ਗਈਆਂ ਜਦ ਉਹ ਦੇਖੇ ਤਾਂ ਓਥੇ ਕੋਈ ਵੀ ਨਹੀਂ ਤਾਂ ਫੇਰ ਸੱਯਦ ਜਲਾਲ ਨੇ ਕਿਹਾ ਭਾਈ ਉਸ ਖੁਦਾਇ ਦੀ ਕੁਦਰਤ ਦਾ ਅੰਤ ਨਹੀਂ ਪਰ ਅੱਛਾ ਹੁਣ ਕੋਈ ਜਹਾਜ਼ ਆਏ ਤਾਂ ਚੜ ਕਰ ਆਪਣੇ ਤਕੀਏ ਨੂੰ ਚਲੀਏ ਜਦ ਦੇਖੇ ਤਾਂ ਕਿਆ ਦੇਖੇ ਜੋ ਇਕ ਜਹਾਜ਼ ਆਇ ਗਿਆ ਤਾਂ ਸੱਯਦ ਜਲਾਲ ਓਸ ਜਹਾਜ਼ ਉਪਰ ਸਵਾਰ ਹੋਇਆ ਤਾਂ ਆਪਣੇ ਆਸਣ ਪਰ ਆਇ ਪ੍ਰਾਪਤ ਹੋਯਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ

ਕੋ ਆਇ ਮਿਲੇ ਅਤੇ ਗੁਰੂ ਨਾਨਕ ਜੀ ਨਾਲ ਦਸਤ ਬੋਸੀ ਲਈ ਅਗੋਂ ਸ੍ਰੀ ਗੁਰੂ ਮਹਾਰਾਜ ਵੀ ਦਸਤ ਬੋਸੀ ਕਰੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਸੱਯਦ ਜਲਾਲ ਜੋ ਤੁਮ ਗੁਰਮੁਖਾਂ ਦਾ ਜਵਾਬ ਪੁਛਣ ਗਏ ਸਾਓ ਸੋ ਦਸੋ ਕਿਸ ਤਰ੍ਹਾਂ ਜਵਾਬ ਲਿਆਏ ਹੋ ਤਾਂ ਸੱਯਦ ਜਲਾਲ ਨੇ ਕਹਿਆ ਸੁਣੋ ਗੁਰੂ ਨਾਨਕ ਜੀ ਇਹ ਸਭ ਕੁਛ ਆਪਨੂੰ ਮਲੂਮ ਹੈ ਅਤੇ ਮੈਂ ਜੋ ਸੁਣ ਆਯਾ ਹਾਂ ਸੋ ਸਭ ਆਪ ਅਗੇ ਕਹਿ ਦੇਤਾ ਹੋਂ ਜੋ ਉਸ ਪ੍ਰਮੇਸ਼ਰ ਜੀ ਕਾ ਹੁਕਮ ਮੰਨੇ ਅਤੇ ਭਾਣੇ ਉਪਰ ਰਾਜੀ ਰਹੇ ਅਤੇ ਸੁਖ ਦੁਖ ਏਕ ਸਮ ਜਾਣੈ ਤਾਂ ਉਸਨੂੰ ਗੁਰਮੁਖ ਕਹਿਤੇ ਹੈਨ ਅਤੇ ਜੋ ਖੁਦਾਇ ਦਾ ਹੁਕਮ ਮੰਨੇ ਨਾਹੀਂ ਸੋ ਮਨਮੁਖ ਹੈਣ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸੱਯਦ ਜਲਾਲ ਇਹ ਜਵਾਬ ਤੂੰ ਕਿਥੋਂ ਲਿਆਇਆ ਹੈਂ ਤਾਂ ਪੀਰ ਸੱਯਦ ਜਲਾਲ ਨੇ ਆਖਿਆ ਨਾਨਕ ਜੀ ਮੈਂ ਏਥੋਂ ਗਿਆ ਤਾਂ ਅਗੇ ਇਕ ਪਹਾੜ ਆਯਾ ਤਾਂ ਮੈਂ ਉਸ ਪਹਾੜ ਉਪਰ ਜਾ ਕੇ ਦੇਖਿਆ ਤਾਂ ਉਥੇ ਕੁਦਰਤ ਦੇ ਦਰਵੇਸ਼ ਰਹਿੰਦੇ ਆਹੇ ਉਹਨਾਂ ਨੂੰ ਕੁਦਰਤ ਦਾ ਅਹਾਰ ਉਤਰਿਆ ਪਰ ਗੁਰੂ ਨਾਨਕ ਜੀ ਉਨ੍ਹਾਂ ਦਾ ਆਉਣ ਜਾਣ ਦਾ ਰਸਤਾ ਨਹੀਂ ਖਬਰ ਜੋ ਕਿਥੋਂ ਆਉਂਦੇ ਸਨ ਤਾਂ ਗੁਰੂ ਜੀ ਪੁਛਿਆ ਹੇ ਸੱਯਦ ਜਲਾਲ ਓਹ ਕਉਨ ਦਰਵੇਸ਼ ਹੈਗੇ ਸਨ ਤਾਂ ਸੱਯਦ ਜਲਾਲ ਕਹਿਆ ਹੇ ਗੁਰੂ ਨਾਨਕ ਜੀ ਓਨਾਂ ਦਰਵੇਸ਼ਾਂ ਦਾ ਸਾਇਆ ਬਹੁਤ ਸੀ ਏਸ ਵਾਸਤੇ ਮੈਂ ਪੁਛ ਨਾ ਸਕਿਆ ਅਤੇ ਨਾ ਮੈਨੂੰ ਕੁਛ ਸੁਧ ਪਈ ਤਾਂ ਗੁਰੂ ਜੀ ਕਹਾ ਹੁਣ ਤੁਹਾਡੇ ਦਿਲ ਵਿਚ ਕੀ ਆਂਵਦੀ ਹੈ ਸੱਯਦ ਜਲਾਲ ਨੇ ਆਖਿਆ ਜੀ ਤੁਹਾਡੇ ਸਦਕਾ ਹੁਣ ਐਵੇਂ ਦਿਲ ਆਂਵਦੀ ਹੈ ਜੋ ਖੁਦਾਇ ਦਾ ਭਾਣਾ ਹੈ ਸੋਈ ਸਚ ਹੈ ਗੁਰੂ ਨਾਨਕ ਜੀ ਕਹਿਆ ਪੀਰ ਜੀ ਹੁਣ ਅਸਾਨੂੰ ਵਿਦਿਆ ਦਿਓ ਤਾਂ ਸੱਯਦ ਜਲਾਲ ਨੇ ਕਹਿਆ ਨਾਨਕ ਜੀ ਏਥੇ ਕੋਈ ਦਿਨ ਰਹੋ ਤਾਂ ਸ੍ਰੀ ਗੁਰੂ ਜੀ ਸੱਯਦ ਜਲਾਲ ਨਾਲ ਬਹੁਤ ਬਾਤਾਂ ਰਬ ਪ੍ਰਸਤੀ ਦੀਆਂ ਕੀਤੀਆਂ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਪੀਰ ਜੀ ਅਸਾਨੂੰ ਰੁਖਸਤ ਦੇਵੋ ਜੀ ਤਾਂ ਸੱਯਦ ਜਲਾਲ ਆਖਿਆ ਨਾਨਕ ਜੀ ਤੁਸਾਨੂੰ ਰਜਾਇ ਖੁਦਾਇ ਦੀ ਹੈ ਜੀ ਤਾਂ ਗੁਰੂ ਨਾਨਕ ਜੀ ਓਥੋਂ ਚਲੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਓਸ ਪਰਬਤ ਉਪਰ ਕਉਨ ਸਾਧ ਹੈਗੇ ਸਨ ਜਿਨ੍ਹਾਂ ਪਾਸੋਂ ਇਹ ਪੀਰ ਪੁਛ ਕਰ ਮੁੜ ਆਇਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਓਸ ਪਰਬਤ ਉਪਰ ਨਾਰਦ ਗੁਸਾਂਈ ਦੇ ਸਿਖ ਹੈਨ ਉਨ੍ਹਾਂ ਸਾਧਾਂ ਦੀ ਸੰਗਤ ਆਹੀ ਓਹ ਪੂਰਨ ਸਾਧ ਹੈਨ ਅਤੇ ਮਹਾਂ ਪੁਰਖ ਆਹੇ ਜਿਨ੍ਹਾਂ ਦੇ ਬਾਝੋਂ ਸੱਯਦ ਜਲਾਲ ਸਿਧਾ ਨਹੀਂ ਸੀ ਹੁੰਦਾ ਤਾਂ ਮਰਦਾਨੇ ਕਿਹਾ ਸ੍ਰੀ ਗੁਰੂ ਜੀ ਹੁਣ ਕੇਹੜੀ ਤਰਫ ਚਲਦੇ ਹੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਜਿਧਰ ਕਰਤਾਰ ਲੈ ਚਲਸੀ ਓਸੇ ਪਾਸੇ ਚਲਾਂਗੇ ॥ ਬੋਲੋ ਭਾਈ ਜੀ ਵਾਹਿਗੁਰੂ ॥

ੴ ਸਤਿਗੁਰ ਪ੍ਰਸਾਦਿ ॥

ਅਥ ਜੁਗਾਵਲੀ ਲਿਖਯਤੇ ॥ ਤਾਂ ਸ੍ਰੀ ਗੁਰੂ ਨਾਨਕ ਜੀ ਪੌਣ ਅਹਾਰੀ ਹੂਏ ਅਤੇ ਨਾਲ ਝੰਡਾ

ਬਾਡੀ ਥਾ ਬਿਸੀਅਰ ਦੇਸ ਵਾਲਾ ਤਿਸਨੋਂ ਜੁਗਾਵਲੀ ਪ੍ਰਾਪਤ ਹੋਈ ਨਗਰ ਛੁਟ ਘਾਟ ਕਾ ਤਿਸ ਮਹਿਲ ਬਿਸਮਾਦ ਪੜਤਾ ਥਾ। ਅਗੋਂ ਜੁਗਾਵਲੀ ਚਲੀ। ਚਹੁ ਅੱਖਰਾਂ ਦਾ ਮਥੰਤ ਝੰਡੇ ਬਾਡੀ ਨੂੰ ਸੁਣਾਇਆ ਸੰਮਤ ੧੫੬੯ ॥ ਆਰਬਲਾ ਸ੍ਰੀ ਗੁਰੂ ਨਾਨਕ ਜੀ ਕੀ ਵਰ੍ਹਿਆਂ ਪੰਤਾਲੀਆਂ ਕੀ ਹੋਈ ਅਤੇ ਦਾੜ੍ਹਾ ਸ੍ਰੀ ਬਾਬੇ ਜੀ ਕਾ ਬਹੁਤ ਧਉਲਾ ਤੇ ਥੋੜਾ ਕਾਲਾ ਜੁਗਾਵਲੀ ॥੪੦॥ ਜਗ ਪਿਛੋਂ ਬੈਠਿਆਂ ਦੀ ਮਿਹਨਤ ਕੀਤੀ ਸੀ ਸੋ ਸਿਧ ਨਾਥਾਂ ਕਉ ਸੁਣਾਇ ਆਰਬਲਾ ਦਸਾਈ ਹੈ ॥ ਆਗੇ ਪਉੜੀ ਚਲੀ ॥ ਇਕ ਕਰੋੜ ਬਹੱਤਰ ਲਖ ਅਠਾਈ ਹਜ਼ਾਰ ੧੭੨੨੮੦੦੦॥ ਅਨੰਤ ਯੁਗ ਅਨੰਤ ਮਹਿ ਰਹਿਆ ॥ ਸਹਿਜਵਾਨ ਮਹਿ ਵਾਹ ਵਾਹ ਕਹਿਆ ॥ ਕਹੁ ਨਾਨਕ ਅਨੰਤ ਯੁਗ ਕੀ ਗਾਥਾ॥ ਵਾਹ ਵਾਹ ਕਰਦਿਆਂ ਸਭ ਦੁਖ ਲਾਥਾ ॥੧॥ ਇਕ ਕਰੋੜ ਅਠਾਹਠ ਲਖ ਅਠਤਾਲੀ ਹਜ਼ਾਰ ੧੬੮੪੮੦੦੦॥ ਦੁਲੰਭੇ ਆ ਜੁਗ ਵਾਹ ਵਾਹ ਕੀਨਾ ॥ ਸਹਿਜਵਾਨ ਵਾਹ ਵਾਹ ਜਪ ਲੀਨਾ ॥ ਕਹੁ ਨਾਨਕ ਦੁਰਲੰਭੈ ਆਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੨॥ ਇਕ ਕਰੋੜ ਪਚਵੰਜਾ ਲਖ ਬਾਨਵੇਂ ਹਜ਼ਾਰ ੧੫੫੯੨੦੦੦॥ ਬੱਜਰ ਯੁਗ ਮਹਿ ਕੀਰਤਨ ਗਾਇਆ ॥ ਸਹਿਜਵਾਨ ਮਹਿ ਵਾਹ ਵਾਹ ਕਰਾਇਆ ॥ ਕਹੁ ਨਾਨਕ ਬੱਜਰ ਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੩॥ ਇਕ ਕਰੋੜ ਚੁਰੰਜਾ ਲਖ ਚਉਰਾਸੀ ਹਜ਼ਾਰ ੧੫੪੮੪੦੦੦॥ ਧਰਮ ਯੁਗ ਧਿਆਨ ਪ੍ਰਭ ਧਰਿਆ ॥ ਸਹਿਜਵਾਨ ਮਹਿ ਵਾਹ ਵਾਹ ਕਰਿਆ ॥ ਕਹੁ ਨਾਨਕ ਧਰਮ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੪॥ ਇਕ ਕਰੋੜ ਚੁਰੰਜਾ ਲਖ ਤਰੀਹ ਹਜ਼ਾਰ ੧੫੪੩੦੦੦੦॥ ਗਉਸਲਿਆ ਯਗਿ ਗੁਰਮੁਖ ਜਾਤਾ ॥ ਸਜਿਹਵਾਨ ਵਾਹ ਵਾਹ ਪਛਾਤਾ ॥ ਕਹੁ ਨਾਨਕ ਗਉਸਲਿਆ ਜੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੫॥ ਇਕ ਕਰੋੜ ਪੰਜਾਹ ਲਖ ਅਠਾਈ ਹਜ਼ਾਰ ੧੫੦੨੮੦੦੦॥ ਦੁਰਲੰਭੈ ਜੁਗ ਕੀਤਾ ਏਹ ਧਿਆਨ ॥ ਸਹਿਜਵਾਨ ਮਹਿ ਵਾਹਵਾ ਪਰਧਾਨ ॥ ਕਹੁ ਨਾਨਕ ਦੁਰਲੰਭੈ ਜੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੬॥ ਇਕ ਕਰੋੜ ਬੈਤਾਲੀ ਲਖ ਛਿਪੰਜਾ ਹਜ਼ਾਰ ੧੪੨੫੬੦੦੦॥ ਰੇਚਕਜੁਗ ਰਚ ਰਹਿਆ ਗਿਆਨੀ ॥ ਸਹਿਜਵਾਨ ਵਾਹ ਵਾਹ ਮਤਜਾਨੀ ॥ ਕਹੁ ਨਾਨਕ ਰੇਚਕ ਜੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੭॥ ਇਕ ਕਰੋੜ ਅਠਤੀ ਲਖ ਬਤਾਲੀ ਹਜ਼ਾਰ ੧੩੮੪੨੦੦੦॥ ਮਨਮਾਲ ਜੁਗ ਮਹਿ ਮਾਨ ਮਿਟਾਨਾ ॥ ਸਹਿਜਾਵਰਨ ਮਹਿ ਵਾਹ ਵਾਹ ਜਿਤ ਜਾਨਾ ॥ ਕਹੁ ਨਾਨਕ ਮਾਲ ਜੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੮॥ ਇਕ ਕਰੋੜ ਤੇਤੀ ਲਖ ਬਾਨਵੇਂ ਹਜ਼ਾਰ ੧੩੩੯੨੦੦੦॥ ਚਕ੍ਰ ਜੁਗ ਚਿਤ ਹਰ ਸਿਉਂ ਰਹਿਆ ॥ ਸਹਿਜਵਾਨ ਮਹਿ ਵਾਹ ਵਾਹ ਬਚਿਆ ॥ ਕਹੁ ਨਾਨਕ ਚਕ੍ਰ ਜੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ਨਉ ਜੁਗ ਨਿਬੜੇ ਵੱਵੈ ਨਾਲ ਮਿਹਨਤ ਕੀਤੀ ਅਗੇ ਵੱਵੇ ਕੀ ਪਉੜੀ ਕਹੀ ਵੱਵਾ ਨੀਕਾ ਵਾਸ ਦੇਵਾ ॥

ਆਪੇ ਚੇਲਾ ਆਪੇ ਕਰੇ ਸੇਵਾ ॥ ਵੱਵੇ ਵਾਹ ਵਾਹ ਜਪ ਲੀਨਾ ॥ ਨਵ ਜੁਗ ਵੱਵਾ ਮਥ ਕਰ ਕੀਨਾ ॥ ਅੱਖਰ ਢੂੰਢ ਵੱਵਾ ਨਾਉ ਧਰਿਆ ॥ ਨਾਨਕ ਨਉਜੁਗ ਵੱਵਾ ਕਰਿਆ ॥ ਧਿਆਉ ਵੱਵੇ ਕਾ ਨਿਬੜਿਆ ॥ ਤੇਰਹ ਕਰੋੜ ਚਉਹੱਤਰ ਲੱਖ ਬਤੀ ਹਜ਼ਾਰ ੧੩੭੪੩੨੦੦॥ ਵੱਵੇ ਕੇ ਜੁਗਾਂ ਕਾ ਜੋੜ ॥ ਸਹਿਜਵਾਨ ਮਹਿ ਵਾਹੁ ਵਾਹ ਕੀਨਾ ॥੧॥ ਆਗੇ ਹਾਹਾ ਚਲਿਆ ਹੈ ॥ ਇਕ ਕਰੋੜ ਉਨਤੀ ਲਖ ਸੱਠ ਹਜ਼ਾਰ ੧੨੯੬੦੦੦੦॥ ਬਿਦਿਆ ਜੁਗ ਮਹਿ ਬਿਦਿਆ ਬੀਚਾਰੀ ॥ ਹਾਹੇ ਸਿਉਂ ਕੀਨੀ ਰੁਜਕਾਰੀ ॥ ਹਾਹੇ ਸੰਗ ਬੈਠਤ ਊਠਤ ਬੋਲਤ ॥ ਕਹੁ ਨਾਨਕ ਹਰਿ ਜਨ ਕਦੇ ਨ ਡੋਲਤ ॥ ਕਹੁ ਨਾਨਕ ਸੰਜਮਵਾਨ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੧॥ ਇਕ ਕਰੋੜ ਪਚੀਸ ਲਖ ਅਠਾਈ ਹਜ਼ਾਰ ੧੨੫੨੮੦੦੦॥ ਅੰਧਕਾਰ ਜੁਗ ਅੰਧਕਾਰ ਗਵਾਇਆ ॥ ਅਗਿਆਨ ਬਿਨਾਸ ਗਿਆਨ ਪਰਗਟਾਇਆ ॥ ਭਇਆ ਚਾਨਣ ਅੰਧੇਰਾ ਰਹਿਤਾ ॥ ਹਰਿ ਅੰਤਰ ਤੋਂ ਸਭ ਕੁਛ ਲਹਿਤਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ਇਕ ਕਰੋੜ ਸੋਲਾਂ ਲਖ ਚਉਸਠ ਹਜ਼ਾਰ ੧੧੬੬੪੦੦੦॥ ਕਲਿਜੁਗ ਇਕ ਕਲਾਧਾਰੀ ॥ ਹਾਹਾ ਢੂੰਢਤ ਹਰਿ ਕਥਾ ਚਿਤਾਰੀ ॥ ਹਰਿ ਬਿਨ ਅਵਰ ਨਹੀਂ ਕੁਛ ਬਾਤਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥੩॥ ਇਕ ਕਰੋੜ ਬਾਰਾਂ ਲਖ ਬਤੀ ਹਜ਼ਾਰ ੧੧੨੩੨੦੦੦॥ ਤ੍ਰਿਪਤਿ ਜੁਗ ਮਹਿ ਤ੍ਰੇਤੇ ਰਹਿ ਰਾਜੇ ॥ ਹੋਤ ਪੁਨੀਤ ਸੰਪੂਰਨ ਕਾਜੇ ॥ ਹਾਰਾ ਸੁਰਤ ਹਰਿਨਾਮ ਮਨੀਆਤਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥੪॥ ਇਕ ਕਰੋੜ ਇਕਾਦਸ ਲੱਖ ਚਾਲੀ ਹਜ਼ਾਰ ੧੧੧੪੦੦੦੦॥ ਨਿਹਾਲ ਜੁਗ ਮਹਿ ਜਮ ਹੋਤ ਨਿਹਾਲਾ ॥ ਤਹ ਸਿਮਰਤ ਕਿਨ ਹੀ ਬੂਢਾ ਬਾਲਾ ॥ ਹਾਹਾ ਪੜ ਕੁਛ ਅਵਰ ਨ ਜਾਤਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥੫॥ ਨੜਿੰਨਵੇਂ ਲੱਖ ਛਤੀ ਹਜ਼ਾਰ ੯੯੩੬੦੦੦ ॥ ਜੁਗ ਮਹਿ ਗਾਵਤ ਗੋਬਿੰਦਾ ॥ ਹਾਹੇ ਜਪਤਿਆਂ ਉਤਰੈ ਚਿੰਤਾ ॥ ਹਰਿ ਪੂੰਜੀ ਹਰਿ ਭੋਜਨ ਖਾਤਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥ ਬਾਨਵੇਂ ਲੱਖ ਚਾਲੀ ਹਜ਼ਾਰ ੯੨੪੦੦੦੦॥ ਬਿਨੋਦ ਜੁਗ ਮਹਿ ਇਕ ਬਨਤ ਬਨਾਹੀ ॥ ਕਰ ਬਿਨੋਦ ਅਚਰਜ ਵਡਿਆਈ ॥ ਕਰ ਬਿਨੋਦ ਸਾਧੁ ਪਗ ਪਾਤਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥੭॥ ਉਣਾਨਵੇਂ ਲਖ ਬਹਤਰ ਹਜ਼ਾਰ ੮੯੭੨੦੦੦॥ ਸੰਘਰ ਜੁਗ ਮਹਿ ਦਸ ਦੁਆਰ ਸੰਘਾਰੇ ॥ ਪੰਚ ਮਰਦ ਪੰਚ ਧੂਨੀ ਹਾਰੇ ॥ ਹਰਿ ਸੰਗ ਬੈਠਤ ਊਠਤ ਬੇਤਾਲਾ ॥ ਕਹੁ ਨਾਨਕ ਸੰਜਮਵਾਨ ਕੀ ਬਾਤਾ ॥੮॥ ਅਗੇ ਹਾਹੇ ਕੀ ਪਉੜੀ ਚਲੀ ॥ ਹਾਹਾ ਹਰਿ ਜਪ ਮਨਾ ਹਰਿ ਕੀ ਕਥਾ ਪਛਾਨ ॥ ਹੈ ਭੀ ਹੋਈ ਹੋਵਨਹਾਰਾ ਹਾਹਾ ਹੀ ਪਰਧਾਨ ॥ ਹੇ ਅਚੁਤ ਹੇ ਪਾਰਬ੍ਰਹਮ ਹੈ ਭੀ ਹੋਵਨਹਾਰ ॥ ਨਾਨਕ ਹਾਹਾ ਹਰ ਕੀਆ ਨਉ ਜੁਗ ਸੋਧ ਬਿਚਾਰ ॥੯॥ ਨੌ ਕਰੋੜ ਉਨਾਸੀ ਲਖ ਚੌਦਹ ਹਜ਼ਾਰ ੯੭੯੧੪੦੦੦॥ ਹਾਹੇ ਕਾ ਜੋੜ ਧਿਆਉ ਹਾਹੇ ਕਾ ਪੂਰਾ ਹੋਯਾ ॥ ਹਾਹੇ ਕਾ ਜੋੜ ਸੰਜਮ ਵਾਨ ਵਿਚ ਹਾਹਾ ਕੀਤਾ ॥ ਆਗੇ ਸੁਪਾਉਵਾਨ ਚਲੀ ॥ ਜਿਸ ਵਿਚ ਗੱਗਾ ਕੀਤਾ ॥

ਅਠਾਸੀ ਲਖ ਚੌਸਠ ਹਜ਼ਾਰ ੮੮੬੪੦੦੦॥ ਘੋਰ ਜੁਗ ਮਹਿ ਘੋਰ ਗੁਬਾਰ ਪਛਾਤਾ ॥ ਗੁਰ ਲਾਗੀ ਪ੍ਰਤੀਨਾਮ ਸਗ ਮਾਤਾ ॥ ਗਯਾਨ ਬਿਚਾਰ ਗੁਰ ਕਥਾ ਪਛਾਨੀ ॥ ਨਾਨਕ ਸੁਪਾਉਵਾਨ ਕੀ ਕਥਾ ਬਖਾਨੀ॥੧॥ ਬਿਆਸੀ ਲਖ ਅਠਾਰਾਂ ਹਜ਼ਾਰ ੮੨੧੮੦੦੦॥ ਅਰਧ ਜੁਗ ਮਹਿ ਅਰਧ ਖੀਰ ਕੀਨੀ ॥ ਆਪਣੇ ਚਲਤ੍ਰ ਆਪ ਹੀ ਚੀਨੀ ॥ ਗਗੈ ਪੜ੍ਹਿਆਂ ਭਇਆ ਗਿਆਨੀ ॥ ਸੁਪਾਉਵਾਨ ਨਾਨਕ ਹਰਾਨੀ ॥੧॥ ਸਤੱਤਰ ਲਖ ਛਿਹੱਤਰ ਹਜ਼ਾਰ ੭੭੭੬੦੦੦॥ ਉਨਮਨਿ ਜੁਗ ਕੀ ਕਥਾ ਨ ਜਾਣੈ ॥ ਕਹਿਣ ਸੁਨਣ ਸਰਬ ਰਖਿਆ ਸਮਾਨੈ ॥ ਸੁਪਾਉਵਾਨ ਐਸਾ ਮੰਤਰ ਰਹਿਆ॥ ਕਹੁ ਨਾਨਕ ਕਉਨ ਮਹਿ ਹੋਇ ਰਹਿਆ॥੬॥ ਬਹਤਰ ਲਖ ਚੁਰਾਸੀ ਹਜ਼ਾਰ ੭੨੮੪੦੦੦॥ ਸੌ ਨਵਜੁਗ ਸੋਇ ਰਹੀਆ ਮੋਨੀ ॥ ਅੰਤਰ ਸਿਮਰੈ ਬਾਹਰ ਭਯਾ ਮੋਨੀ ॥ ਅਨਹਦ ਸ਼ਬਦ ਜਾਕਾ ਮਨ ਰਹਿਆ ॥ ਨਾਨਕ ਸੁਪਾਉਵਾਨ ਕਾ ਇਹ ਮੰਤਰ ਕਹਿਆ ॥੪॥ ਸਤਾਰਹ ਲਖ ਬੀਤ ਹਜ਼ਾਰ ੧੭੩੨੦੦੦॥ ਦਿਆਂ ਜੁਗਦਿਆਂ ਮਨਨੀ ਆਈ ॥ ਨੀਂਦ ਨਿਵਾਰੀ ਕਥਾ ਸੁਣਾਈ। ਗਿਆਨ ਰਤਨ ਮਣ ਮਨਿ ਬੀਚਾਰੇ। ਨਾਨਕ ਸਪਾਉਵਾਨ ਮਹਿ ਨੀਂਦ ਨਿਵਾਰੇ ॥੫॥ ਚੌਸਠ ਲਖ ਅਠਾਰਾਂ ਹਜ਼ਾਰ ੬੪੧੮੦੦੦॥ ਮੇਘ ਜੁਗ ਪ੍ਰਭ ਘਟਾ ਬਣਾਈ ॥ ਨਾਮ ਬਿਥਾਰ ਬਰਖਾ ਪ੍ਰਭ ਲਾਈ ॥ ਘੋਰ ਘੋਰ ਪ੍ਰਭ ਬਰਸਨ ਲਾਗੇ। ਨਾਨਕ ਭੀਜੇ ਸੰਤ ਸਭਾਗੇ ॥੬॥ ਸੱਠ ਲੱਖ ਅਠਤਾਲੀ ਹਜ਼ਾਰ ੬੦੪੮੦੦੦॥ ਚਿੰਨਭ ਜਗ ਅਪਨਾ ਆਪ ਦੀਨਾ ॥ ਅਪਨਾ ਖੇਲ ਆਪ ਹੀ ਕੀਨਾ ॥ ਅਗੇ ਗ੍ਰਹਿ ਕਾ ਸੰਜਮ ਕਹਿਆ ॥ ਨਾਨਕ ਸੁਪਾਉਵਾਨ ਗੱਗਾ ਗੋਇ ਧਰਿਆ ॥੭॥ ਛਿਵੰਜਾ ਲੱਖ ਸੋਲਾਂ ਹਜਾਰ ੫੬੧੬੦੦੦॥ ਨਿਰੰਭੈਆ ਜੁਗ ਨਿਰ ਭਉ ਨਿਰੰਕਾਰਾ। ਆਪ ਕਥੇ ਆਪ ਸੁਨਨੰਹਾਰਾ। ਅੰਮ੍ਰਿਤ ਬਾਣੀ ਜਿਸ ਮਨ ਆਈ ॥ ਸੁਪਾਉ ਵਾਨ ਨਾਨਕ ਮਿਤਿ ਪਾਈ ॥੮॥ ਇਕਵੰਜਾ ਲੱਖ ਚੌਰਾਸੀ ਹਜ਼ਾਰ ੫੧੮੪੦੦੦॥ ਨਿਰੰਕਾਰ ਜਗ ਆਇ ਪ੍ਰਭ ਸੁਆਮੀ ॥ ਸਭ ਕਿਛੁ ਜਾਨੈ ਅੰਤਰਜਾਮੀ ॥ ਕਿਰਨ ਦ੍ਰਿਸਟ ਨਿਰੰਕਾਰ ਰਹਿਤਾ। ਨਾਨਕ ਸੁਪਾਉਵਾਨ ਗੱਗਾ ਗਾਵੰਤਾ ॥੯॥ ਆਗੇ ਗਗੇ ਕੀ ਪਉੜੀ ਚਲੀ। ਗਗੈ ਗਿਣਤੀ ਸਭ ਮਿਟੈ ਗਿਆਨ ਬੀਚਾਰਹੁ ਮੀਤ ॥ ਸਦਾ ਸਦਾ ਗੋਬਿੰਦ ਕੇ ਗੁਣ ਗਾਈਐ ਗਹਿਕ ਗਹਿਕ ਰੰਗ ਕੀਤ। ਗੋਬਿੰਦ ਗੁਣ ਗਾਈਐ ਗਹਿਕ ਗਹਿਕ ਇਕ ਰੰਗ। ਨਾਨਕ ਨਉਜੁਗ ਰਵ ਰਹਿਆ ਗੋਬਿੰਦ ਗੱਗੁ ਸੰਗ ॥ ੧॥੧੦॥ ਧਿਆਉ ਗਗੇ ਕਾ ਪੂਰਾ ਹੋਯਾ ਛਿਅ ਕਰੋੜ ਇਕੀਸ ਲਖ ਛੱਤੀ ਹਜਾਰ ੬੨੧੩੬੦੦੦॥ ਨਵਾਂ ਜੁਗਾਂ ਕਾ ਜੋੜ ਗੱਗੇ ਕਾ ਜੋੜ ਸੁਪਾਉਵਾਨ ਵਿਚ ਗੱਗਾ ਕੀਤਾ। ਆਗੇ ਰਾਰਾ ਚਲਿਆ। ਅਤੀਤ ਵਾਨ ਵਿਚ ਰਾਰਾ ਕੀਤਾ। ਸੈਂਤਾਲੀ ਲੱਖ ਬੈਤਾਲੀ ਹਜਾਰ ੪੭੪੨੦੦॥ ਕਲ ਜੁਗ ਇਕ ਸੈਲ ਬਣਾਯਾ ॥ ਲਾਲ ਰਤਨ ਸੰਤਾਨ ਤੇ ਪਾਇਆ। ਰਾਮ ਨਾਮ ਜਪਤ ਦੁਖ ਗਿਆ ॥ ਨਾਨਕ ਅਤੀਤਵਾਨ ਰਾਰਾ ਜਪ ਲਿਆ ॥੨॥ ਚਾਲੀ ਲੱਖ ਬਤੀ ਹਜ਼ਾਰ ੪੦੩੨੦੦੦॥ ਪਸੂਆ ਜੁਗ ਹੋਇ ਰਹਿਆ ਜਾਨ ॥ ਮੁਖਹੁ ਨ ਬੋਲੈ ਅੰਤਰ ਧਿਆਨ ॥ ਰਾਰਾ ਰਹਿਤ ਪਸੂ ਕੀ ਨਿਆਈ ॥

ਨਾਨਕ ਅਤੀਤਵਾਨ ਵਿਚ ਸਭ ਬਿਧ ਆਈ ॥੨॥ ਅਠੱਤੀ ਲੱਖ ਅਠਾਸੀ ਹਜ਼ਾਰ ੩੮੮੮੦੦੦॥ ਸ੍ਰੀ ਜਾਮ ਜੁਗ ਸ੍ਰੀ ਜਾਮ ਬਣਾਯਾ ॥ ਦੀਨੀ ਭਗਤੀ ਨਵਨਿਧਿ ਪਾਯਾ ॥ ਪੰਚ ਮਾਰ ਚਿਤ ਹਰਿ ਸਿਉ ਰਚਿਆ ॥ ਨਾਨਕ ਰਾਰੇ ਰਾਮ ਨ ਆਖਿਯਾ ॥੩॥ ਚਉਤੀ ਲੱਖ ਛਿਵੰਜਾ ਹਜ਼ਾਰ ੩੪੫੬੦੦੦॥ ਅਕ੍ਰਿਤ ਜੁਗ੍ਹ ਅਕ੍ਰਿਤਘਨ ਮਾਰੇ ॥ ਅਠਿਸਠਿ ਕੀਏ ਦੀਏ ਕਿਵਾਰੇ ॥ ਜਿਸ ਪ੍ਰਭ ਭਾਵੈ ਤਿਸ ਜੰਦਰ ਖੋਲੈ ॥ ਨਾਨਕ ਅਤੀਤਵਾਨ ਮਹਿ ਸਤਿਗੁਰ ਟੋਲੈ ॥੪॥ ਪੱਚੀਸ ਲੱਖ ਬਾਨਵੇਂ ਹਜਾਰ ੨੫੯੨੦੦੦॥ ਨਿਸੰਗ ਜੁਗ ਹੋ ਰਿਹਾ ਨਿਸੰਕ ॥ ਜਪੀਐ ਮਰਿ ਹਰਿ ਮਿਟੈ ਕਲੰਕ ॥ ਨਾਮ ਨਿਰੰਜਨ ਅੰਤਰ ਜਾਨਿਆ ॥ ਨਾਨਕ ਅਤੀਤ ਵਾਨ ਰਾਰਾ ਮਨ ਮਾਨਿਆ ॥੫॥ ਚੱਵੀ ਲੱਖ ਚੌਸਠ ਹਜ਼ਾਰ ੨੪੬੪੦੦੦॥ ਸਲੋਕ ਜੁਗ ਮਹਿ ਕਰਤ ਸਲੋਕਾ ॥ ਕੀਨੀ ਭਗਤ ਨਾਮ ਦਾਨ ਇਹ ਥੋਕਾ ॥ ਕਹੁ ਨਾਨਕ ਅਚਰਜ ਕੀਨਾ। ਅਦਤ ਰਾਮ ਨਾਮ ਚੀਨਾ ॥੬॥ ਤ੍ਰੇਈ ਲੱਖ ਬੈਤਾਲੀ ਹਜ਼ਾਰ ੨੩੪੨੦੦੦॥ ਤਰਲ ਜੁਗ ਮਹਿ ਓਹ ਪਰਧਾਨ। ਪੰਚਾ ਸੇਤੀ ਰਲ ਮਨ ਮਾਨ। ਨਵ ਗ੍ਰਹਿ ਜਪਤੇ ਅਵਰ ਸਤਾਈ। ਨਾਨਕ ਅਤੀਤਵਾਨ ਐਸੀ ਮਿਤਿ ਪਾਈ ॥੭॥ ਬਾਈ ਲੱਖ ਛਿਵੰਜਾ ਹਜ਼ਾਰ। ੨੨੫੬੦੦੦ ॥ ਖਲਲਿ ਜੁਗ ਮਲਲਿ ਪ੍ਰਭ ਕਰ ਧਰਿਆ ॥ ਕਹੁ ਨਾਨਕ ਖਲਲਿ ਪ੍ਰਭ ਕੀਨਾ ॥ ਅਰੰਭ ਜੁਗ ਕਾ ਅਰੰਭ ਪ੍ਰਭ ਦੀਨਾ ॥੮॥ ਇਕੀਸ ਲੱਖ ਸੱਠ ਹਜਾਰ ੨੧੬੦੦੦੦॥ ਅਰੰਭ ਜੁਗਕਾ ਅਰੰਭ ਕਰਾਏ। ਬ੍ਰਹਮਾ ਵਿਸ਼ਨ ਮਹੇਸ਼ ਉਪਾਏ ॥ ਰਚਨਾਗਣਤ ਗਣੀ ਨਾ ਜਾਈ। ਨਾਨਕ ਅਰੰਭ ਜੁਗ ਕੀ ਸਾਖ ਸੁਣਾਈ ॥੯॥ ਅਗੇ ਰਾਰੇ ਕੀ ਪਉੜੀ ਚਲੀ ॥ ਰਾਰਾ ਰੇ ਮਨ ਜਪਹੁ ਨਾਮ ਰੇਨ ਹੋਵਹੁ ਸਭ ਰਚਨਾ। ਰਿਦਾ ਨਿਵਾਰਹੁ ਏਕ ਬੂਝ ਕਹਾਂ ਬਚਾਰਹੁ ਬਰਨਾ ॥ ਵਰਨ ਸਵਰਨ ਸਭ ਆਪੇ ਕੀਏ ਸਭ ਮਹਿ ਆਪੇ ਬਸਿਆ। ਨਾਨਕ ਨਉ ਜੁਗ ਆਪ ਪ੍ਰਭ ਰਾਰੈ ਸੰਗ ਰਸਿਆ ॥ ੧॥੧੦॥ ਧਿਆਉ ਰਾਰੈ ਕਾ ਪੂਰਾ ਹੋਯਾ। ਦੁਇ ਕਰੋੜ ਬਿਆਸੀ ਲੱਖ ਅਠਾਈ ਹਜ਼ਾਰ ੨੮੨੨੮੦੦੦॥ ਰਾਰੇ ਕਾ ਜੋੜ ਨਵਾਂ ਜੁਗਾਂ ਕਾ ਜੋੜ ॥ ਅਤੀਤਵਾਨ ਵਿਚ ਰਾਰਾ ਕੀਤਾ ਰਾਰੇ ਕਿਆਂ ਜੁਗਾਂ ਕਾ ਜੋੜ ਸਹੀ ਸੰਪੂਰਨ ॥ ਵੱਵੇ ਹਾਹੇ ਗਗੇ ਰਾਰੇ ਕਾ ਜੋੜ। ਤੇਰਾਂ ਕਰੋੜ ਚਉਹਤਰ ਲਖ ਬਤੀ ਹਜ਼ਾਰ ੧੩੭੪੩੨੦੦੦॥ ਵੱਵੇ ਕਾ ਜੋੜ ॥ ਨਉਂ ਕਰੋੜ ਉਨਤਾਲੀ ਲਖ ਚਉਦਾਂ ਹਜ਼ਾਰ ੯੩੯੧੪੦੦੦॥ ਹਾਹੇ ਕਾ ਜੋੜ । ਛਿਅ ਕਰੋੜ ਇਕੀਸ ਲੱਖ ਤੀਸ ਹਜ਼ਾਰ ੬੨੧੩੦੦੦੦॥ ਗਗੇ ਕਾ ਜੋੜ ਚਾਰ ਕਰੋੜ ਪੰਜਾਹ ਲਖ ੪੫੦੦੦੦੦੦॥ ਰਾਰੇ ਕਾ ਜੋੜ ॥ ਬਤੀ ਕਰੋੜ ਛਿਵੰਜਾ ਲਖ ਨੜਿਨਵੇਂ ਹਜਾਰ ੩੨੫੬੯੯੦੦੦॥ ਵਾਹਿਗੁਰੂ ਕਾ ਜੋੜ ਆਯਾ ॥ ਛਤੀ ਜੁਗ ਧੁੰਧੂਕਾਰ ਕੇ ਹੋਇ ਮਕੇ ਅਗੇ ਚਾਰ ਜੁਗ ਕਲੇ ਚਹੁ ਜੁਗਾਂ ਕਾ ਵਰਤਾਰਾ ਚਲਿਆ ॥ ਸਤਾਰਾਂ ਲੱਖ ਅਠਾਈ ਹਜ਼ਾਰ ੧੭੨੮੦੦੦॥ ਸਤਿਜੁਗ ਸਤਿ ਸੰਤੋਖਿ ਉਪਾਇਆ ॥ ਸਤਿ ਸਤਿ ਕਰ ਸਾਸ ਕਮਾਇਆ ॥ ਸਤਿਸਰਮ ਦੁਇਆ ਪ੍ਰਮਾਨੇ ॥ ਨਾਨਕ ਸਤਿਜੁਗ ਬੋਲੈ ਗਿਆਨੇ ॥ ਬਾਰਾਂ ਲਖ ਛਿਨਵੇਂ ਹਜ਼ਾਰ ੧੨੯੬੦੦੦॥ ਤ੍ਰੇਤਾ ਜੁਗ ਤ੍ਰੈਗੁਣ ਪ੍ਰਗਟਾਏ ॥ ਸਤਿ ਧਰਮ ਆਨ ਰਖੇ

ਸਮਾਇ ॥ ਹਿਸੇ ਤੀਨ ਸਭ ਕਛੁ ਰਹਿਆ। ਨਾਨਕ ਤ੍ਰੇਤੇ ਜੁਗ ਕਿਉਂ ਕਹਿਆ ॥੨॥ ਅਠ ਲਖ ਚਉਸਠ ਹਜ਼ਾਰ ੮੬੪੦੦੦॥ ਦੁਆਪਰ ਜੁਗ ਮਹਿ ਦੁਇ ਜਿਤ ਕੀਨੇ ॥ ਲੁਣਨਿ ਰਹਿਣ ਦੁਇ ਵੇਕੀ ਦੀਨੇ ॥ ਮਸਾਇ ਦਿਨ ਰੈਣ ਉਪਾਇ। ਨਾਨਕ ਦੁਆਰ ਪਰ ਆਖਿ ਸੁਣਾਇ ॥੩॥੯॥ ਚਾਰ ਲਖ ਬਤੀ ਹਜ਼ਾਰ ੪੩੨੦੦੦॥ ਕਲਜੁਗ ਮਹਿ ਪ੍ਰਭ ਕਲਾ ਘਟਾਏ ॥ ਬੀਜ ਬੀਜੇ ਕੋਈ ਕਰਮੀ ਖਾਏ ॥ ਕਲੀਕਾਲ ਮਹਿ ਕੋਈ ਸਾਧੂ ਰਹਿਤਾ ॥ ਕਹੁ ਨਾਨਕ ਜੁਗ ਇਉਂ ਰਹਿਤਾ ॥੪॥੪੦॥ ਚਹੁ ਜੁਗਾਂ ਕਾ ਜੋੜ। ਸਤਿਜੁਗ ਕਾ ਜੋੜ ੧੭੨੮੦੦੦ ਹਜਾਰ ॥ ਤ੍ਰੇਤਾ ਜੁਗ ਕਾ ਜੋੜ ੧੨੯੬੦੦੦॥ ਦੁਆਪਰ ਕਾ ਜੋੜ ੮੬੪੦੦੦ ਹਜਾਰ ॥ ਕਲਿਜੁਗ ਕਾ ਜੋੜ ੪੩੨੦੦੦ ਹਜਾਰ ॥ ਅਗੇ ਚਹੁੰ ਅਖਰਾਂ ਕਾ ਜੋੜ ਚਹੁ ਅੱਖਰਾਂ ਕੀ ਕਿਆ ਮਿਤਿ ਜਾਣੈ ॥ ਚਾਰ ਅੱਖਰ ਦਰਗਹ ਪਰਵਾਨੈ। ਵੱਵੈ ਹਾਹੇ ਗੱਗੇ ਰਾਰੇ। ਅੱਖਰ ਗੁਰਮੁਖ ਚਾਰ ਪਿਆਰੇ। ਆਪੇ ਗੁਰਮੁਖ ਆਪੇ ਸਿਖਿਆ। ਨਾਨਕ ਵਾਹਿਗੁਰੂ ਕਰ ਰਹਿਆ। ਚਾਲੀਸ ਜੁਗ ਚਾਰ ਅੱਖਰ ਮਥੇ। ਅਗੇ ਨਾਨਕ ਨਾਉਂ ਕਿਆ ਕਿਆ ਕਰਦਾ ਆਯਾ। ਨਾਨਕ ਨਾਉਂ ਕਿਉਂ ਕਰ ਧਰਾਇਆ। ਵਾਹਿਗੁਰੂ ਕਿਉਂਕਰ ਜਪਾਇਆ। ਕਲਜੁਗ ਮਹਿ ਕਿਉਂਕਰ ਪ੍ਰਗਟਾਇਆ। ਨੰਨਾ ਨਵਯੁਗ ਨੈਨ ਨਿਹਾਰੇ। ਨੰਨਾ ਨੰਨਾ ਹੋਇ ਰਹਿਆ। ਨਾਰਾਇਣ ਜੱਗ ਪ੍ਰੀਤ ਨਾਨਾ ਬਿਧ ਲਖਿਆ ਨ ਜਾਇ। ਨੀਕੇ ਹੂੰ ਤੇ ਨਾ ਨੂੰ ਨੰਨੇ ਨਾਉ ॥ ਜਬ ਮਿਲੇ ਤਬ ਨਾਨਕ ਰਖਿਆ ਨਾਉ ॥੩॥ ਸਸੇ ਸਤਿਗੁਰ ਮਥ ਕੀਨਾ ॥ ਸਤਿ ਸਤਿ ਬਹਿ ਆਪੇ ਚੀਨਾ ॥ ਨਾਰਦ ਕਰ ਲੈ ਸੱਸਾ ਦੀਆ ॥ ਨਾਰਦ ਸਤਿ ਸਤਿ ਕਰ ਲੀਆ ॥ ਨਾਰਦ ਸਤਿਜੁਗ ਭਗਤਿ ਕਮਾਈ ॥ ਸਤਿ ਸਤਿ ਕਰਿ ਹਰਿ ਲਿਵਲਾਈ। ਤਤਾ ਤ੍ਰੇਤੇ ਜੁਗ ਪਰਧਾਨਾ। ਤ੍ਰੈ ਗੁਨ ਪ੍ਰਗਟ ਏਕ ਸਮਾਨਾ। ਨਲਿਸੁਭ ਭਗਤ ਸੇ ਨਾਮ ਭਗਤਿ ਹਰਿ ਕੇ ਦਰਬਾਰੇ। ਨਿਹਕੰਤ ਭਗਤਿ ਲੇ ਰਾਮ ਧਰਾਇਆ ॥ ਨਾਨਕ ਦੁਆਪਰ ਆਖ ਸੁਣਾਇਆ ॥ ਕਲਿਜੁਗ ਮਹਿ ਕੀਰਤਨ ਪਰਧਾਨਾ। ਗਿਆਨ ਸ੍ਰੇਸਟ ਤਮ ਇਸਨਾਨਾ। ਤਾਂ ਤੇ ਕਲਿਜੁਗ ਕਲਾ ਘਟਾਈ। ਬੀਜੋ ਬੀਜ ਸੋ ਕਰਮੇ ਖਾਈ। ਕਲਿਜੁਗ ਮਹਿ ਨਾਨਕ ਨਾਉਂ ਧਰਾਇਆ। ਵਾਹਿਗੁਰੂ ਕਾ ਮੰਤਰ ਜਪਾਇਆ ॥ ਆਇਆ ਸਫਲ ਤਬ ਜਬ ਏਕ ਪਛਾਨਿਆ ਮੰਤ੍ਰ ॥ ਆਈ ਪੰਥ ਕੋ ਕੋਈ ਬਿਰਲਾ ਬੂਝੇ ਸੰਤ। ਨਾਨਕ ਅਗੇ ਅੰਗਦ ਹੋਯਾ ਜਿਸ ਲਿਖਾਈ ਸਾਖੀ। ਲਿਖੀ ਪੈੜੇ ਖੱਤ੍ਰੀ ਸੁਲਤਾਨ ਪੁਰ ਕਾ ਵਾਸੀ। ਨਾਨਕ ਆਈ ਪੰਥੀ ਕਿਆ ਸੁਣਾਵੋ ਬਾਤ ॥ ਆਖੀ ਕਥਾ ਪੰਥ ਕੀ ਸੁਰਨਰ ਮੁਨੀ ਪਛਾਤ ॥੯॥ ਜੁਗਾਵਲੀ ਖਿਮਾ ਸੰਪੂਰਨ ਹੋਈ। ਏਹ ਜੁਗਾਵਲੀ ਗੁਰੂ ਨਾਨਕ ਜੀ ਸਿੱਧਾਂ ਨੂੰ ਸੁਨਾਈ ਹੈ ਤਾਂ ਭਾਈ ਬਾਲਾ ਕਹੇ ਅੰਗਦ ਜੀ ਜਦ ਮਹਾਰਾਜ ਏਹ ਜੁਗਾਵਲੀ ਉਚਾਰਨ ਕੀਤੀ ਸੀ ਤਾਂ ਸੰਮਤ ਜੁਗਾਂ ਕਾ ਏਹ ਹੈਸੀ ਕਲਜੁਗ ਚਾਰ ਹਜਾਰ ਸੱਤ ਸੌ ਪੈਂਤੀਸ ਬਰਸ ਵਰਤਿਆ ਸੀ ੪੭੩੫॥ ਕਲਜੁਗ ਸੇਸ ਚਾਰ ਲਖ ਸਤਾਈ ਹਜਾਰ ਦੋ ਸੌ ਪੈਂਸਠ ਬਰਸ ਬਾਕੀ ਰਿਹਾ ॥ ੪੨੭੨੬੫॥ ਚਾਲ ਜੁਗਾਂ ਦੀ ਮਰਯਾਦਾ ਲਿਖੀ ॥ ਵਾਹਿਗੁਰੂ ਦੀ ਮਿਹਨਤ ॥ ਸਭ ਸਿਧਾਂ ਨਾਥਾਂ

ਜੋਗੀਆਂ ਕੋ ਬਤਾਈ ਅਗੇ ਵਾਹਿਗੁਰੂ ਕੀ ਮਿਹਨਤ ਕਾ ਜੋੜ ੧੩੯੪੮੧੭੯॥ ਸਹਿਜਵਾਨ ਕਾ ਜੋੜ ੨੩੧੩੩੩॥ ਸੰਜਮਵਾਨ ਕਾ ਜੋੜ ੭੪੯੨੬੦॥ ਸੁਪਾਉਵਾਨ ਕਾ ਜੋੜ ੨੯੯੮॥ ਅਤੀਤਵਾਨ ਕਾ ਜੋੜ ੧੭੨੮੦੦੦॥ ਤ੍ਰੇਤੇ ਜੁਗ ਕਾ ਜੋੜ ੧੨੯੬੦੦੦॥ ਦੁਆਪਰ ਜੁਗ ਦਾ ਜੋੜ ਅੱਠ ਲਖ ਚੌਹਠ ਹਜ਼ਾਰ ॥ ਕਲਜੁਗ ਕਾ ਜੋੜ ਚਾਰ ਲਖ ਬਤੀ ਹਜਾਰ ॥ ਜੁਗਾਵਲੀ ਕਾ ਜੋੜ ॥ ਸਹਿਜਵਾਨ ਕੀ ਮਰਯਾਦਾ ਸੰਜਮਵਾਨ ਕੀ ਮਰਯਾਦਾ ॥ ਸੁਪਾਉਵਾਨ ਕੀ ਮਰਯਾਦਾ ॥ ਅਤੀਤਵਾਨ ਕੀ ਮਰਯਾਦਾ ॥ ਸਤਿਜੁਗ ਕੀ ਮਰਯਾਦਾ। ਤ੍ਰੇਤਾ ਜੁਗ ਕੀ ਮਰਯਾਦਾ। ਦੁਆਪਰ ਜੁਗ ਕੀ ਮਰਯਾਦਾ। ਕਲਿਜੁਗ ਕੀ ਮਰਯਾਦਾ ॥ ਵਾਹਿਗੁਰੂ ਕੀ ਮਰਯਾਦਾ ਪੂਰੀ ਹੋਈ ਏ ਸਭ ਮਰਯਾਦਾ ਸੁਨਾਇ ਕੇ ਗੁਰੂ ਨਾਨਕ ਜੀ ਮਰਦਾਨਾ ਤੇ ਮੈਂ ਤਿੰਨੇ ਓਥੋਂ ਚਲਦੇ ਰਹੇ। ਤੀਜੀ ਉਦਾਸੀ ਪੂਰੀ ਹੋਈ ॥੧੩॥

## ਆਗੇ ਸਾਖੀ ਕੰਧਾਰ ਦੇਸ ਕੀ ਚਲੀ

ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਓਥੋਂ ਅੰਤਰ ਧਿਆਨ ਹੋਏ ਔਰ ਨਾਲ ਮਰਦਾਨਾ ਅਤੇ ਮੈਂ ਅਰ ਗੰਧਾ ਨਾਮ ਨਦੀ ਉਪਰ ਜਾਇ ਖੜੇ ਹੋਏ ਅਤੇ ਓਥੋਂ ਮੁਗਲ ਪਠਾਣ ਫਕੀਰ ਆਹਾ ਅਰ ਉਸਦਾ ਯਾਰ ਅਲੀ ਆਹਾ ਤਾਂ ਓਸ ਨਾਲ ਭੇਟ ਹੋਈ ਤਾਂ ਓਸ ਫਕੀਰ ਨੇ ਸੁਆਲ ਕੀਤੀ ਸੁਮਾ ਨਾਮਾ ਚਿਦਾਰੀ ਅਤੇ ਸ੍ਰੀ ਗੁਰੂ ਨਾਨਕ ਜੀ ਕਹਿਆ ਹਮਾਰਾ ਨਾਉਂ ਨਾਨਕ ਨਿਰੰਕਾਰ ਤਾਂ ਫੇਰ ਮੁਗਲ ਬੋਲਿਆ ਮਾਇਨੇ ਫਹਿਮੀਦਮ ਤਾਂ ਸ੍ਰੀ ਗੁਰੂ ਨਾਨਕ ਜੀ ਬੋਲਿਆ ਮਾ ਬੰਦਾ ਖੁਦਾਇਮ ਤਾਂ ਮੁਗਲ ਪੁਛਿਆ ਸ਼ੁਮਾ ਪੀਰ ਗੁਫਤਮ ਤਾਂ ਸ੍ਰੀ ਗੁਰੂ ਨਾਨਕ ਜੀ ਬੋਲਿਆ ਮਾ ਪੀਰ ਜਿੰਦਾ ਪੀਰ ਤਾਂ ਫੇਰ ਮੁਗਲ ਬੋਲਿਆ ਸ਼ੁਮਾ ਪੀਰ ਜਿੰਦਹ ਪੀਰ ਤਾਂ ਗੁਰੂ ਨਾਨਕ ਜੀ ਕਹਿਆ ਆਰੇ ਆਰੇ ਮੁਗਲ ਬੋਲਿਆ ਮਾਇਤਕੰ ਦਰੁਸਤ ਤਾਂ ਗੁਰੂ ਜੀ ਕਿਹਾ ਚਿ ਗੁਫਤਮ ਤਾਂ ਮੁਗਲ ਕਹਿਆ ਪੈਦਾਸ਼ਿਦੰ ਮੁਰਦਹ ਜੀ ਤਾਂ ਗੁਰੂ ਨਾਨਕ ਜੀ ਕਹਿਆ ਯਕ ਖੁਦਾਇ ਪੀਰ ਕੁਲ ਆਲਮ ਮੁਰੀਦ ਸ੍ਰੀ ਗੁਰੂ ਨਾਨਕ ਜੀ ਕਹਿਆ ਖੁਦਾਈ ਦਿਗਰ ਸਖਾਦਾਰੀ ਤਾਂ ਮੁਗਲ ਬੋਲਿਆ ਸ਼ੁਮਾ ਪਰਿ ਮਾ ਮੁਰੀਦ ਤਾਂ ਗੁਰੂ ਨਾਨਕ ਜੀ ਕਿਹਾ ਗੁਫਤ ਸ਼ੁਮਾ ਨਾਮ ਬਾਲਾ ਵਲੀ ਕੰਧਾਰੀ ਤਾਂ ਉਸ ਮੁਗਲ ਨੇ ਕੁਰਨਸ ਕੀਤੀ ਅਤੇ ਸ੍ਰੀ ਗੁਰੂ ਜੀ ਓਸ ਮੁਗਲ ਪਰ ਖੁਸ਼ੀ ਕਰਕੇ ਉਥੋਂ ਵਿਦਾ ਹੋਏ ਅਰ ਕਹਿਨ ਲਗੇ ਚਲ ਮਰਦਾਨਾ ਅਤੇ ਭਾਈ ਬਾਲਾ ਤੁਹਾਨੂੰ ਇਕ ਹੋਰ ਫਕੀਰ ਦਾ ਦੀਦਾਰ ਕਰਾ ਲਿਆਈਏ ਤਾਂ ਉਥੋਂ ਗੁਰੂ ਨਾਨਕ ਜੀ ਚਲਦੇ ਚਲਦੇ ਵਲੀ ਕੰਧਾਰੀ ਦੇ ਪਾਸ ਆਇ ਪ੍ਰਾਪਤ ਭਏ ॥੩੨॥

## ਆਗੇ ਸਾਖੀ ਵਲੀ ਕੰਧਾਰੀ ਦੇ ਪਾਸ ਆਏ

ਤਾਂ ਫੇਰ ਗੁਰੂ ਨਾਨਕ ਜੀ ਤੇ ਮਰਦਾਨਾ ਔਰ ਮੈਂ ਤਿੰਨੇ ਓਥੋਂ ਚਲੇ ਤੇ ਚਉਥੇ ਦਿਨ ਵਲੀ

ਕੰਧਾਰੀ ਦੇ ਆਇ ਪਹੁੰਚੇ ਤਾਂ ਅਗੇ ਵਲੀ ਕੰਧਾਰੀ ਦੇ ਪਾਸ ਸ਼ਰਫ ਪਠਾਣ ਦੱਖਣੀ ਬੈਠਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਆਇ ਆਖਿਆ ਸਲਾਮਾ ਏਕਮ ਵਲੀ ਕੰਧਾਰੀ ਤਾਂ ਵਲੀ ਕੰਧਾਰੀ ਕਹਿਆ ਵਾ ਲੇਕਮ ਸਲਾਮ ਆਈਏ ਬੈਠੀਏ ਪੀਰ ਜੀ ਸ਼ਰਫਹਾ ਜੀ ਹੂਈ ਲੁਤਫ ਹੂਆ ਬਖਸ਼ੀਸ਼ ਹੂਆ ਤਾਂ ਗੁਰੂ ਨਾਨਕ ਜੀ ਕਹਿਆ ਲੁਤਫ ਖੁਦਾਈ ਬੰਦਾ ਗੁਮਰਾਹੀ ਕਰਮ ਬਖਸ਼ਇਲਾਹੀ। ਤਾਂ ਸ਼ਰਫ ਪਠਾਣ ਬੋਲਿਆ ਪੁਰਸ਼ੀ ਸ਼ਰਫ ਗੁਰਫ ਨਾਨਕ ਦਰੁਸਤ ਮਾਇਨਾ ਬੋਲੇ ਕੁਲਾਹ ਚਿ ਹਵਾਲ ਤਾਂ ਗੁਰੂ ਨਾਨਕ ਜੀ ਕਹਿਆ ॥ ਕਲਹਕਲ ਏਕ ਖੁਦਾਈ। ਸਭ ਤੇ ਬੇਪਰਵਾਹਾਂ। ਸਿਫਤ ਧਰੇ ਏਕ ਨਿਸ਼ਾਨਾ। ਸਭ ਤੇ ਹੋਇ ਰਹੇ ਬੇਗਾਨਾ। ਗੁਫਤ ਨਾਨਕ ਦਰੁਸਤ ਮਾਇਨਾ। ਸਮਝੇ ਤਬ ਜਦ ਖੁਲੇ ਆਇਨਾ। ਤਾਂ ਫੇਰ ਸ਼ਰਫ ਪੁਛਿਆ ਕਫਨੀ ਚਿਕਾਰ ਕਰਦੀ ਤਾਂ ਗੁਰੂ ਨਾਨਕ ਕਹਿਆ। ਕਫਨੀ ਖੌਫ ਖੁਦਾਇਕਾ ਦੇਖ। ਮੁਰਦਾ ਹੋਇ ਤਜੈ ਸਭ ਭੇਸ। ਜੁਲਮ ਜਹਾਨ ਅਲਾਹ ਨੇ ਕੀਆ। ਖਾਲਕ ਏਕ ਅਵਰ ਨਹੀਂ ਦੂਆ। ਗੁਫਤ ਨਾਨਕ ਸੁਣ ਸ਼ਰਫ ਇਆਣੇ ॥ ਦਰੁਸਤ ਮਾਇਨਾ ਜੋ ਹਕ ਪਛਾਣੇ ॥ ਸ਼ਰਫ ਪੁਰਸੀਦੰ ਸੈਲੀਰਾ ਚਿ ਕਰਦੀ ਤਾਂ ਗੁਰੂ ਨਾਨਕ ਜੀ ਕਹਿਆ। ਸੇ ਸਾਲਸ ਕੁਲ ਜਹਾਨ। ਚਾਰ ਕਤੇਬ ਛੁਟੇ ਕੁਰਾਨ। ਸ਼ਰਾ ਸ਼ਈਅਤ ਮਾਨੋ ਨਾਹੀਂ ਸ਼ਰੀਅਤ ਮਾਰਫਤ ਦਾਵੇ ਮਾਹੀ। ਬਾਹਰੋਂ ਸ਼ਾਹੀ ਅੰਦਰੋਂ ਲਾਲ। ਗੁਫਤ ਨਾਨਕ ਦਰ ਪਹੁੰਚੇ ਹਾਲ। ਤਾਂ ਫੇਰ ਸ਼ਰਫ ਪੁਰਸੀਦ ਕਮਰ ਮੁਕਤਾ ਕਿਹਵਾਲ। ਤਾਂ ਗੁਰੂ ਨਾਨਕ ਜੀ ਕਹਿਆ। ਮੁਤਕਾ ਮਿਹਰ ਖੁਦਾਇ ਦੀ ਸ਼ਾਹਦ ਪੀਰ ਬਤਾਇ ॥ ਦੂਜੇ ਸੇਤੀ ਫਾਕਰਾ ਕਰਹੁ ਤਾਂ ਪਾਵਹੁ ਰਾਹ ਨਿਵਾਇ। ਐਸੀ ਰਹਿਣੀ ਜੇ ਰਹੈ ਤਾਂ ਹੋਵੈ ਦਰੁਸਤ ਈਮਾਨ। ਜੋਰ ਜੁਲਮ ਨ ਕਿਸੀ ਪਰ ਕਰੋ ਪਕੜ ਹਲੀਮੀ ਖਾਨ। ਗੁਫਤ ਨਾਨਕ ਸੁਣ ਸ਼ਰਫ ਆਜਜੀ ਮੁਕਾਨ। ਤਾਂ ਫੇਰ ਸ਼ਰਫ ਕੇਹਿਆ ਗੋਦੜੀ ਚਿ ਕਾਰ ਫਕਰਾਂ ਕੰਨ ਤਾਂ ਗੁਰੂ ਨਾਨਕ ਜੀ ਕਹਿਆ। ਗੋਦੜੀ ਧਿਆਨ ਸਮਝੇ ਏਕ ਖੁਦਾਇ ॥ ਸੂਈ ਸਬੂਰੀ ਸਚ ਤਾਗਾ ਪਾਇ। ਸਾਧ ਪੀਰ ਮਿਲ ਸੀਵੀਏ ਪਾਟ ਨ ਕਬਹੂੰ ਜਾਇ। ਸਭ ਤੇ ਨੀਚ ਕਹਾਈਐ ਤੌਂ ਕੁਲ ਅੰਗ ਸਮਾਇ। ਗੁਫਤ ਨਾਨਕ ਸੁਣ ਸ਼ਰਫ ਚਲੋ ਹੁਕਮ ਰਜਾਇ। ਤਾਂ ਫੇਰ ਸ਼ਰਫ ਪਰਸ਼ੀਦ ਕਉਂਸ ਚਿ ਕਾਰ ਕਰਦੀ ਤਾਂ ਗੁਰੂ ਨਾਨਕ ਜੀ ਕਹਿਆ। ਕਉਂਸ ਕਾ ਮਨ ਬਿੰਦਕਰ ਕਹੀਂ ਨਿਕਰ ਨ ਜਾਵੇ। ਪੀਰ ਨਸੀਹਤ ਰਾਖੀਐ ਆਪਣੇ ਘਰ ਆਵੇ। ਲਗਨ ਸਗਨ ਤਬ ਜਾਗਈ ਜਬ ਏਕ ਦਿਖਾਵੈ ॥ ਦਿਲ ਦਲੀਲ ਉਠੇ ਨਹੀਂ ਕਾਈ ਮਨ ਈਮਾਨ ਮਿਲਾਵੈ। ਗੁਫਤ ਨਾਨਕ ਰਫ ਸ਼ਸੁਣ ਤਦ ਫਕਰ ਕਹਾਵੈ, ਤਾਂ ਫੇਰ ਸ਼ਰਫ ਪੁਰਸੀਦ ਠੀਕਰ ਚਿਹ ਫਰਮੂਦ। ਤਾਂ ਗੁਰੂ ਨਾਨਕ ਜੀ ਕਹਿਆ। ਠੀਕ ਰਾਉਜੂ ਕੋ ਨਾਮ ਭੀਖ ਕਰ ਲੇਹੁ। ਮਾਗੋਂ ਏਕ ਖੁਦਾਇ ਪੈ ਪੀਰ ਫੁਰਮਾਇਸ਼ ਏਹੁ। ਦੂਜਾ ਦਿਲ ਤੇ ਦੂਰ ਕਰ ਕਰ ਪੈਦਾ ਨਾਪੈਦ ॥ ਐਸੀ ਮਸਲਤ ਹੋਇ ਰਹੁ ਕਬਹੂੰ ਨ ਪੜੀਐ ਕੈਦ ॥ ਗੁਫਤ ਨਾਨਕ ਸ਼ਰਫ ਕੀਏਤਰ ਕਹਾ ਗੁਮਾਨ। ਫਕਰ ਮਾਰਫਤ ਤਉ ਮਿਲ ਦੂਜਾ ਗਿੜ ਨਿਸ਼ਾਨ। ਤਾਂ ਫੇਰ ਸ਼ਰਫ ਪੁਰਸੀਦ ਬੈਰਾਗੀ ਚਿ ਫਰਮਾਇ। ਤਾਂ ਫੇਰ ਗੁਰੂ ਨਾਨਕ ਜੀ ਕਹਿਆ। ਬੈਰਾਗੀ ਬੇ ਐਬ ਹੋਏ ਰਹੇ।

ਕੀਏ ਕੋ ਕੀਆ ਹੀ ਹੈ। ਕਰਣਹਾਰੇ ਕੀ ਸਿਫਤ ਬਤਾਇ। ਮਤਲਬ ਪੂਰਾ ਕਰੇ ਖੁਦਾਇ। ਗੁਫਤ ਨਾਨਕ ਸੁਣ ਸ਼ਰਫ ਇਆਣੇ। ਪੀਰ ਪਕੜੇ ਤਬ ਏਕ ਪਛਾਣੇ। ਸ਼ੇਖ ਸ਼ਰਫ ਪਠਾਨ ਬਿਰਦ ਸ਼ਹਿਰ ਦਾ ਆਹਾ ਬਾਲੇ ਵਲੀ ਕੰਧਾਰੀ ਪਾਸ ਪਰਚਣ ਆਯਾ ਆਹਾ ਏਹ ਗੋਸ਼ਟ ਕੰਧਾਰ ਵਿਚ ਹੋਈ ਅਰ ਗੰਧਾ ਨਦੀ ਉਤੇ। ਤਾਂ ਫੇਰ ਸ਼ਰਫ ਗੁਰੂ ਨਾਨਕ ਜੀ ਦੇ ਪੈਰਾਂ ਉਪਰ ਢਹਿ ਪਿਆ ਅਤੇ ਆਖਿਓਸੁ ਸ਼ੁਮਾ ਪੀਰ ਬਾਮੁਰੀਦ ਤਾਂ ਗੁਰੂ ਨਾਨਕ ਜੀ ਕਹਿਆ ਆਪਣੇ ਬਿਦਰ ਸ਼ਹਿਰ ਵਿਚ ਜਾਇ ਰਹੁ ਤਾਂ ਫੇਰ ਸ਼ਰਫ ਕਹਿਆ ਪੀਰ ਨਾਨਕ ਹਮ ਕੋ ਫੇਰ ਕਦ ਦੀਦਾਰ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਦੀਦਾਰ ਦਿਲ ਵਿਚ ਰਖਿਓ ਜਉ ਭੁਲ ਨਾ ਜਾਵੇ ਸ਼ਰਫ ਨੇ ਕਹਿਆ ਜੀ ਜੇ ਦਿਲ ਹੋਵੇਗਾ ਪਰ ਫੇਰ ਵੀ ਇਸ ਵਜਾ ਨਹੀਂ ਹੋਵਨੇ ਕਾ ਤਾਂ ਗੁਰੂ ਨਾਨਕ ਜੀ ਕਹਿਆ ਜੇ ਬਹੁਤ ਤਲਬ ਰਖਦੇ ਹੋ ਤਾਂ ਸ਼ਹਿਜ਼ਾਦਾ ਮਿਰਾਸੀ ਹੋਵੇਗਾ ਉਸਦਾ ਦੀਦਾਰ ਕਰੋਗੇ ਤਾਂ ਹਮਾਰਾ ਹੀ ਦੀਦਾਰ ਹੋਵੇਗਾ ਯਿਹ ਬਾਤ ਦਰੁਸਤ ਕਰ ਮਾਨੀਓਂ ਤਾਂ ਫੇਰ ਸ਼ਰਫ ਕਹਿਆ ਜੀ ਓਹ ਕਹਾਂ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਓਹ ਜੋ ਖੁਰਮਾ ਸ਼ਹਿਰ ਹੈ ਸੋ ਊਹਾਂ ਸ਼ਹਿਜ਼ਾਦਾ ਮਰਦਾਨੇ ਕਾ ਬੇਟਾ ਹੋਵੇਗਾ ਓਥੈ ਅਸੀਂ ਉਸਨੂੰ ਛੱਡ ਆਵਾਂਗੇ ਤਾਂ ਫੇਰ ਗੁਰੂ ਜੀ ਕਹਿਆ ਹੇ ਸ਼ਰਫ ਜੀ ਅਬ ਵਲੀ ਕੰਧਾਰੀ ਜੇ ਹੈ ਸੋ ਉਸਕਾ ਦੀਦਾਰ ਕਰੀਏ ਤਾਂ ਸ਼ੇਖ ਸ਼ਰਫ ਨੇ ਕਹਿਆ ਭਲਾ ਪੀਰ ਜੀ ਵਡੀ ਇਨਾਇਤ ਹੋਈ ਹੈ ਤਾਂ ਫੇਰ ਵਲੀ ਕੰਧਾਰੀ ਕਹਿਆ ਹਮ ਕਉ ਕੁਝ ਕੌਲ ਕਰਾਰ ਕਹੋ ਤਾਂ ਫੇਰ ਗੁਰੂ ਜੀ ਕਹਿਆ ਜੋ ਯਿਹ ਕਉਲ ਹੈ ਦਾਵਾ ਦੂਰ ਕਰ ਸੰਨਿਆਸ ਅਰ ਰਵਾਜੀ ਜੇਤੇ ਫਿਰਕੇ ਹੈਂ ਸਭ ਖੁਦਾਇ ਕੇ ਹੈਨ ਇਉਂ ਹੀ ਜਾਨੇ ਤਾਂ ਫਕੀਰੀ ਉਸ ਕੀ ਹੈ ਤਾਂ ਵਲੀ ਕੰਧਾਰੀ ਕਹਿਆ ਪੀਰ ਜੀ ਜਦ ਕਾ ਦੀਦਾਰ ਤੁਮਾਰਾ ਭਯਾ ਹੈ ਤਬ ਕਾ ਯਿਹ ਦਾਵਾ ਹਮ ਸੇਂ ਉਠ ਗਿਆ ਹੈ ਖੁਦਾ ਇਸ਼ਰਫ ਹਾ ਜੀ ਹੂਆ ਔਰ ਤਲਾ ਹੂਆ ਫੇਰ ਵਲੀ ਕੰਧਾਰੀ ਕਹਿਆ ਪੀਰ ਜੀ ਤੁਮ ਹਮ ਕਉ ਸਾਥ ਲੈ ਚਲੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਵਲੀ ਕੰਧਾਰੀ ਅਸਾਂ ਤੈਨੂੰ ਈਹਾਂ ਹੀ ਰੱਖਨਾ ਹੈ ਤਾਂ ਵਲੀ ਕੰਧਾਰੀ ਕਹਿਆ ਜੀ ਤੁਮਾਰੀ ਰਜਾਇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਯਿਹ ਮੁਲਖ ਤੁਮਾਰਾ ਹੈ ॥ ਬੋਲੋ ਜੀ ਵਾਹਿਗੁਰੂ ॥੨੩੬॥

## ਅਗੇ ਸਾਖੀ ਹੋਰ ਚਲੀ

ਤਾਂ ਗੁਰੂ ਜੀ ਓਥੋਂ ਚਲਦੇ ਰਹੇ ਜਾਂ ਕਿਤਨਾ ਕੁ ਪੈਂਡਾ ਗਏ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀਂ ਵਲੀ ਕੰਧਾਰੀ ਉਪਰ ਬੜੀ ਮੇਹਰਬਾਨੀ ਕੀਤੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਏਹ ਅਸਾਡਾ ਪਿਆਰਾ ਯਾਰ ਹੈਸੀ ਇਸ ਨੇ ਸਾਡੀ ਤ੍ਰੇਤੇ ਯੁਗ ਵਿਚ ਬਹੁਤ ਸੇਵਾ ਕੀਤੀ ਆਹੀ ਤਾਂ ਫੇਰ ਗੁਰੂ ਅੰਗਦ ਸਾਹਿਬ ਜੀ ਮੈਂ ਪੁਛਿਆ ਹੇ ਗੁਰੂ ਨਾਨਕ ਜੀ ਜੇਕਰ ਤ੍ਰੇਤੇ ਯੁਗ ਵਿਚ ਆਪਦਾ ਯਾਰ ਆਹਾ ਤਾਂ ਫੇਰ ਤੁਰਕ ਦੇ ਜਨਮ ਕਿਉਂ ਪਾਯਾ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ

ਕਹਿਆ ਸੁਣ ਭਾਈ ਬਾਲਾ ਇਸ ਨੇ ਤ੍ਰੇਤੇ ਜੁਗ ਵਿਚ ਕੁਤਾ ਮਾਰਿਆ ਹੈਸੀ ਇਸ ਵਾਸਤੇ ਇਸ ਨੇ ਤੁਰਕ ਦੇ ਘਰ ਜਨਮ ਲਿਆ ਹੈ ਅਤੇ ਅਸਾਡਾ ਇਸ ਦੇ ਨਾਲ ਬਚਨ ਆਹਾ ਤੇ ਨਾਲੇ ਦੀਨਾ ਨਾਥ ਨਾਲ ਵੀ ਅਸਾਡਾ ਬਚਨ ਆਹਾ ਅਤੇ ਵਲੀ ਕੰਧਾਰੀ ਨਾਲ ਸ਼ੇਖ ਸ਼ਰਫ ਵੀ ਪੂਰਨ ਹੋਇ ਗਿਆ ਹੈ ਤਾਂ ਫੇਰ ਮਰਦਾਨੇ ਪੁਛਿਆ ਜੀ ਸ਼ੇਖ ਸ਼ਰਫ ਵਲੀ ਕੰਧਾਰੀ ਜਿਹਾ ਹੋਯਾ ਹੈ ਜੀ ਕਿ ਕੁਝ ਘਟ ਹੋਯਾ ਹੈ ਜੀ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਮਰਦਾਨਾ ਵਲੀ ਕੰਧਾਰੀ ਤਾਂ ਬਹੁਤ ਦੂਰ ਹੈ ਪਰ ਮਰਦਾਨਾ ਸ਼ੇਖ ਸ਼ਰਫ ਵੀ ਆਪਣੇ ਜੋਗਾ ਹੋਇ ਰਹਿਆ ਹੈ ਅਤੇ ਸ਼ੇਖ ਸ਼ਰਫ ਪਾਸੋਂ ਦੁਇ ਹੋਰ ਭੀ ਸਿੱਝਣਗੇ ਪਰ ਵਲੀ ਕੰਧਾਰੀ ਪਾਸੋਂ ਸੈਂਕੜੇ ਜੀਉ ਉਧਰਨਗੇ ਕਿਉਂਕਿ ਵਲੀ ਕੰਧਾਰੀ ਗੁਰੂ ਦੇ ਸਮਾਨ ਹੋਇਆ ਹੈ ਤਾਂ ਫੇਰ ਮਰਦਾਨੇ ਪੁਛਿਆ ਜੀ ਦੀਨਾਨਾਥ ਕਿਹਾ ਕੁ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਦੀਨਾਨਾਥ ਤਾਂ ਅੱਗੇ ਹੀ ਪੂਰਨ ਆਹਾ ਦੀਨਾਨਾਥ ਜੀ ਬਿਹੰਗਮ ਭਗਤੀ ਹੋਈ ਅਤੇ ਅਸਾਡੀ ਪੰਖ ਭਗਤੀ ਹੈ ਤਾਂ ਮਰਦਾਨੇ ਪੁਛਿਆ ਗੁਰੂ ਜੀ ਉਸ ਕੀ ਬਿਹੰਗਮ ਭਗਤੀ ਕਿਉਂਕਰ ਹੋਈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉਸ ਕੀ ਬਿਹੰਗਮ ਭਗਤੀ ਇਸ ਵਾਸਤੇ ਹੋਈ ਹੈ ਜੋ ਮਾਯਾ ਉਸਨੂੰ ਲਗੀ ਨਹੀਂ ਜੰਮਦਿਆਂ ਭਗਤ ਲੈਂਦੇ ਈ ਆਯਾ ਨਾ ਗ੍ਰਹਿਸਤ ਨਾ ਕਸਬ ਅਗੇ ਟਹਿਲ ਕਰਨ ਨੋ ਹੋਰ ਨਾ ਇਸ ਨੂੰ ਘਾਟੇ ਦਾ ਸ਼ੋਕ ਨਾ ਇਸ ਨੂੰ ਵਾਧੇ ਦਾ ਹਰਖ ਤੇ ਜਾਂ ਵਡਾ ਹੋਸੀ ਤਾਂ ਗ੍ਰਿਹਸਤ ਕਰ ਸੀ ਤਾਂ ਸਾਰੀ ਉਲਾਦ ਇਸਦੀ ਮਹਾਂ ਪੁਰਖ ਹੋਸੀ ਤੇ ਅਸਾਨੂੰ ਪਹਿਲੇ ਹੀ ਗ੍ਰਿਹਸਤ ਹੋਯਾ ਹੈ ਅਤੇ ਓਸਦੀ ਏਸ ਵਾਸਤੇ ਬਿਹੰਗਮ ਭਗਤੀ ਹੋਈ ਤਾਂ ਫੇਰ ਮਰਦਾਨੇ ਅਰਦਾਸ ਕੀਤੀ ਹੇ ਸਤਿਗੁਰੂ ਜੀ ਏਸ ਕਾਬਲ ਸ਼ਹਿਰ ਦੇ ਵਿਚ ਭੀ ਕੋਈ ਮਹਾਂ ਪੁਰਖ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਏਥੇ ਵੀ ਇਕ ਹੈ ਪਰ ਪਠਾਨਾਂ ਵਿਚ ਹੈ ਅਤੇ ਬਾਬੂ ਖੇਲ ਦੀ ਦੇਹ ਵਿਚ ਹੈ ਪਰ ਅਜੇ ਮੁਸ਼ਕਿਆ ਨਹੀਂ ਤਾਂ ਮਰਦਾਨੇ ਆਖਿਆ ਜੀ ਓਸਨੂੰ ਭੀ ਮਿਲੋਗੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਅਸਾਂ ਉਸਨੂੰ ਜ਼ਰੂਰ ਮਿਲਣਾ ਹੈ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਤੇ ਮੈਂ ਜਾਇ ਬਾਬੂ ਖੇਲਦੀ ਵਿਚ ਵੜੇ ਅਗੇ ਦੇਖਣ ਤਾਂ ਕਿਆ ਦੇਖਣ ਜੇ ਇਕ ਹਟੀ ਖਾਲੀ ਪਈ ਸੀ ਉਥੇ ਬੈਠ ਗਏ ਤਾਂ ਇਕ ਪਠਾਣ ਓਥੇ ਆਯਾ ਅਤੇ ਕਹਿਨ ਲੱਗਾ ਅਰੇ ਗੁੰਚੇ ਤੁਮ ਕੌਣ ਹੋ ਤਾਂ ਗੁਰੂ ਨਾਨਕ ਜੀ ਕਹਿਆ ਹਮ ਬੰਦੇ ਖੁਦਾਇਕੇ ਹੈਂ ਤਾਂ ਫੇਰ ਪਠਾਣ ਨੇ ਸ੍ਰੀ ਗੁਰੂ ਨਾਨਕ ਜੀ ਨੂੰ ਕਹਿਆ ਅਰੇ ਗੁੰਚੇ ਬੰਦੇ ਤੋ ਸਭੀ ਖੁਦਾਇਕੇ ਹੈਨ ਪਰ ਆਪ ਜੋ ਏਥੇ ਬੈਠੇ ਹੋ ਕਿਸ ਨਾਲ ਕੰਮ ਹੈ ਸੋ ਕਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਪਠਾਣ ਹਮ ਫਕੀਰ ਹੈਂ ਅਤੇ ਈਹਾਂ ਇਕ ਹਮਾਰਾ ਆਸ਼ਨਾਉ ਹੈ ਤਾਂ ਫੇਰ ਪਠਾਣ ਨੇ ਕਹਿਆ ਓਹ ਕਉਣ ਹੈ ਅਰ ਉਸਕਾ ਨਾਮ ਕਿਆ ਹੈ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਅਤੇ ਖਾਨ ਓਹ ਖਤ੍ਰੀ ਹੈ ਤੇ ਨਾਉਂ ਉਸਕਾ ਮਾਣਾ ਹੈ ਤਾਂ ਫੇਰ ਪਠਾਣ ਕਹਿਆ ਅਰੇ ਗੁੰਚੇ ਉਸਕੇ ਬਾਪ ਕਾ ਕਿਆ ਨਾਉਂ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਅਰੇ ਭਾਈ ਉਸਕੇ ਬਾਪ ਕਾ ਨਾਮ

ਖਾਨ ਚੰਦ ਹੈ ਤਾਂ ਪਠਾਣ ਨੇ ਕਹਿਆ ਚਲ ਭਾਈ ਮੈਂ ਤੁਹਾਨੂੰ ਲੈ ਚਲਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਰੇ ਪਠਾਣ ਹੌਂ ਨਹੀਂ ਜਾਤਾ ਓਹ ਆਪੇ ਹੀ ਆਵੇਗਾ ਤਾਂ ਓਸ ਪਠਾਣ ਨੇ ਜਾਕਰ ਓਸ ਖੱਤ੍ਰੀ ਕੋ ਕਹਿਆ ਕਿ ਅਰੇ ਮਾਣੇ ਤੇਰੇ ਦੁਇ ਫਕੀਰ ਅਸ਼ਨਾਉ ਹੈਨ ਤੇ ਬਜਾਰ ਵਿਚ ਬੈਠੇ ਹੈਨ ਤੇ ਕਹਿਤੇ ਹੈਨ ਕਿ ਖਾਨ ਚੰਦ ਖਤ੍ਰੀ ਦਾ ਪੁਤ੍ਰ ਮਾਣਾ ਅਸਾਡਾ ਅਸ਼ਨਾਉ ਹੈ ਅਤੇ ਮੈਂ ਉਨ੍ਹਾਂ ਦਰਵੇਸ਼ਾਂ ਨੂੰ ਕਹਿਆ ਕਿ ਮੇਰੇ ਨਾਲ ਚਲੋ ਤਾਂ ਮੈਂ ਤੁਹਾਨੂੰ ਉਸ ਪਾਸ ਲੈ ਚਲਦਾ ਹਾਂ ਤਾਂ ਉਨ੍ਹਾਂ ਕਹਿਆ ਭਾਈ ਅਸੀਂ ਨਹੀਂ ਚਲਦੇ ਓਹ ਆਪੇ ਆਵੇਗਾ ਤਾਂ ਉਸ ਖੱਤ੍ਰੀ ਨੇ ਕਹਾ ਉਥੇ ਮੇਰਾ ਤੇ ਕੋਈ ਅਸ਼ਨਾਉ ਨਹੀਂ ਤਾਂ ਪਠਾਣ ਨੇ ਕਿਹਾ ਅਰੇ ਭਾਈ ਮਾਣਾ ਤੋ ਤੇਰਾ ਹੀ ਨਾਉਂ ਹੈ ਅਤੇ ਓਹ ਤੇਰਾ ਹੀ ਨਾਉਂ ਲੇਤੇ ਹੈਂ ਨਹੀਂ ਤਾਂ ਹਮ ਆਪਨੇ ਘਰ ਸੇ ਟੁਕੜਾ ਲੇ ਜਾਤੇ ਜਾਂ ਇਹ ਬਾਤ ਸੁਣੀ ਤਾਂ ਮਾਣ ਚੰਦ ਏਹ ਬੀਚਾਰ ਕੀਤੀ ਭਾਈ ਮੈਂ ਚਲਾਂ ਤੋ ਸਹੀ ਤਾਂ ਮਾਣ ਚੰਦ ਦੋਇ ਸੇਰ ਮੇਵਾ ਲੈਕੇ ਗਿਆ ਤੇ ਜਾਇਕਰ ਦੇਖੇ ਤਾਂ ਦੋ ਫਕੀਰ ਬੈਠੇ ਹਨ ਇਨਕਾ ਭੇਦ ਕੁਛ ਨਹੀਂ ਮਾਲੂਮ ਹੋਤਾ ਤੋ ਮਾਣੇ ਜਾਇ ਕਿਹਾ ਹੇ ਫਕੀਰ ਜੀ ਪੈਰੀ ਪਏ ਤੇ ਮੇਵਾ ਅਗੇ ਰਖਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਆਓ ਮਾਣ ਚੰਦ ਸਤਕਰਤਾਰ ਆਓ ਬੈਠੀਏ ਤਾਂ ਫੇਰ ਮਾਣ ਚੰਦ ਕਿਹਾ ਹੇ ਫਕੀਰ ਜੀ ਅਤੀਤ ਫਕੀਰ ਤਾਂ ਸਭਕੇ ਅਸ਼ਨਾਉ ਹੈਨ ਤੇ ਫਕੀਰ ਦੇ ਸਭ ਕੋਈ ਸੇਵਕ ਹਨ ਪਰ ਹੇ ਨਿਰੰਕਾਰ ਜੀ ਆਪ ਮੇਹਰਬਾਨੀ ਕਰਕੇ ਕਹੋ ਜੀ ਆਪ ਮੇਰੇ ਕਦਕੇ ਅਸ਼ਨਾਉ ਹੋ ਜੀ ਏਹ ਮੈਂ ਪੂਛਤਾ ਹੋਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਾਣ ਚੰਦ ਤੈਨੂੰ ਆਪੇ ਹੀ ਖਬਰ ਹੋ ਜਾਵੇਗੀ ਤਾਂ ਫੇਰ ਮਾਣ ਚੰਦ ਨੇ ਕਿਹਾ ਹੇ ਦੀਨਾ ਨਾਥ ਜੀ ਆਪ ਕਾ ਨਾਉਂ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਮਾਣ ਚੰਦ ਮੇਰਾ ਨਾਉਂ ਨਾਨਕ ਨਿਰੰਕਾਰੀ ਹੈ ਅਤੇ ਇਸਦਾ ਨਾਉਂ ਬਾਲਾ ਹੈ ਤੇ ਇਕ ਅਸਾਡਾ ਮਿਰਾਸੀ ਹੈ ਸੋ ਬਾਹਰ ਹੈ ਤਾਂ ਮਾਣ ਚੰਦ ਨੇ ਕਿਹਾ ਕੀ ਆਪਦਾ ਵਤਨ ਕੌਨ ਜਗ੍ਹਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਮਾਣ ਚੰਦ ਦੇਸ ਵਤਨ ਸਭੇ ਸਮਝ ਲਏਂਗਾ ਤੈਨੂੰ ਖਬਰ ਹੈ ਦੇਸ ਵਤਨ ਦੀ ਤਾਂ ਮਾਣਚੰਦ ਨੇ ਕਿਹਾ ਜੀ ਦੇਖੇ ਨਾ ਹੋਣਗੇ ਤੇ ਸੁਣੇ ਤਾਂ ਹੋਣਗੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦਾ ਬੋਲਿਆ। ਦੇਸ ਹਮਾਰਾ ਬੇਗਮ ਪੁਰ ਕਹਾਇ ਤਿਸ ਵਤਨ ਸੋ ਆਏ। ਰਾਜਾ ਤਿਸਕਾ ਏਕੰਕਾਰ ਹੈ ਤਿਸਨੇ ਈਹਾਂ ਪਠਾਏ। ਮਾਣਚੰਦ ਕੋ ਰਾਹ ਬਤਾਯਾ ਨਿਰਮਲ ਮਾਰਗ ਪਾਯਾ। ਨਾਨਕ ਕਹੇ ਸੁਣ ਮਾਣਚੰਦ ਜੀ ਹਮ ਤੁਮ ਕਉ ਤਦੀ ਬੁਲਾਯਾ। ਤਾਂ ਮਾਣਚੰਦ ਨੇ ਕਿਹਾ ਤੁਮ ਤੋ ਔਰ ਬਾਤਾਂ ਕਰਤੇ ਹੋ ਏਹ ਤੋਂ ਸੰਸਾਰ ਮੇ ਬਾਤਾਂ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਾਣਚੰਦ ਏਹ ਬਾਤਾਂ ਅਸਲ ਹਨ ਅਤੇ ਓਹ ਬਾਤਾਂ ਨਕਲੀ ਹੈਨ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਿਹਾ ਰਾਗ ਤਿਲੰਗ ਦੇ ਵਿਚ। ਰਾਗ ਤਿਲੰਗ ਮਹਲਾ ੧॥

ਜਿਨ ਕੀਆ ਤਿਨ ਦੇਖਿਆ ਕਿਆ ਕਹੀਐ ਭਾਈ॥ ਆਪੇ ਜਾਣੇ ਕਰੇ ਆਪ ਜਿਨ ਵਾੜੀ ਹੈ ਲਾਈ॥ ਰਾਇਸਾ ਪਿਆਰੇ ਕਾ ਰਾਇਸਾ ਸਦਾ ਸੁਖ ਹੋਈ। ਹਉ ਪਿਆਰੇ ਰਾਇਸਾ ਜਿਤ ਦੁਖ

ਰਹੈ ਨ ਕਾਈ ॥੧॥ ਰਹਾਉ ॥ ਜਿਹ ਰੰਗ ਕੰਤ ਨ ਰਾਵਿਆ ਸਾ ਪਛੋਤਾਨੀ। ਹਥ ਪਛੋੜੈ ਸਿਰ ਧੁਨੈ ਜਬ ਰੈਣ ਵਿਹਾਣੀ॥ ਪਛੋਤਾਵਾ ਨਾ ਮਿਲੇ ਜਬ ਚੁਕੇਗੀ ਸਾਰੀ। ਤਦ ਫਿਰ ਪਿਆਰਾ ਰਾਵੀਐ ਜਬ ਆਵੇਗੀ ਵਾਰੀ ॥੩॥ ਕੰਤਲੀਆਂ ਸੋਹਾਗਣੀ ਮੈਥੋਂ ਵਧਵੀ ਏਹ। ਸੇ ਗੁਣ ਮੰਝ ਨ ਆਵਈ ਕੈਸੀ ਦੋਸ ਧਰੇਹ। ਜਿਨੀ ਸਖੀਏ ਸਹੁ ਰਵਿਆ ਤਿਨ ਪੂਛੋਂਗੀ ਜਾਇ। ਪਾਇ ਲਗਉ ਬਿਨਤੀ ਕਰਉ ਲਿਉਗੀ ਪੰਥ ਬਤਾਇ। ਆਪ ਪਛਾਣੇ ਨਾਨਕਾ ਭੈ ਚੰਦਨ ਲਾਵੈ ਗੁਨ ਕਾਮਨ ਕਾਮਨ ਕਰੈ ਤਉ ਪਿਆਰੇ ਕਉ ਪਾਵੈ ॥੬॥ ਪਾਨਾ ਵਾੜੀ ਹੋਇ ਘਰ ਖਰ ਸਾਰ ਨ ਜਾਣੈ ॥ ਰਸੀਆ ਹੋਵੈ ਮੁਸਕ ਕਾ ਤਬ ਫੂਲ ਪਛਾਣੈ ॥੭॥ ਧਾਤ ਮਿਲੈ ਫੁਨ ਧਾਤ ਕਉ ਲਿਵਲਿਵੈ ਕੋ ਧਾਵੈ ॥ ਸਹਿਜੇ ਸਹਿਜ ਮਿਲਿ ਰਹੈ ਅਨਭੌ ਕਉ ਪਾਵੈ ॥੮॥ ਜੋ ਦਿਲ ਮਿਥਿਆ ਸੋ ਮਿਲ ਰਹਿਆ ਮਿਲਿਆ ਕਹੀਐ ਏ ਸੋਈ॥ ਜੇ ਬਹੁ ਤੇਰਾ ਲੋਚੀਐ ਬਾਤੀ ਮੇਲ ਨ ਹੋਈ ॥੯॥ ਅਪਿਉ ਪੀਵੈ ਜੋ ਨਾਨਕਾ ਭ੍ਰਮ ਭ੍ਰਮਹਿ ਸਮਾਵੈ ॥ ਗੁਰ ਪ੍ਰਸਾਦੀ ਜਾਣੀਐ ਅਮਰਾ ਪਦ ਪਾਵੈ ॥੧੦॥

ਤਾਂ ਫੇਰ ਮਾਣਚੰਦ ਕਿਹਾ ਹੇ ਗੁਰੂ ਜੀ ਇਸ ਜੀਵਦਾ ਭਲਾ ਕਿਉ ਕਰ ਹੋਵੇ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਮਾਨਚੰਦ ਇਸ ਜੀਉ ਕਾ ਭਲਾ ਤਦ ਹੋਵੈ ਜਾ ਇਸ ਤਾਈਂ ਬਿਨਾ ਪ੍ਰਮੇਸ਼ਰ ਹੋਰ ਕੋਈ ਚਿਤ ਨਾ ਰਹੇ ਸਾਸ ਸਾਸ ਕਰਤਾਰ ਹੀ ਯਾਦ ਕਰਦਾ ਰਹੇ ਤਾਂ ਫੇਰ ਮਾਣਚੰਦ ਕਿਹਾ ਜੀ ਕੋਈ ਬਿਧਿ ਬਤਾਈਐ ਜਿਵੇਂ ਕਰਤਾਰ ਚਿਤ ਆਵੇ ਭਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਮਾਣਚੰਦ ਭੁਖ ਦਾ ਸੰਸਾ ਨਾ ਕਰ ਤੇ ਨੰਗ ਦਾ ਸੰਸਾ ਨਾ ਕਰ ਇਕ ਕਰਤਾਰ ਦਾ ਸੰਸਾ ਕਰ ਜੋ ਮੈਨੂੰ ਕਰਤਾਰ ਵਿਸਰ ਗਿਆ ਹੈ ਤਾਂ ਕਰਤਾਰ ਚਿਤ ਆਵੀ ਤਾਂ ਮਾਣਚੰਦ ਨੇ ਕਿਹਾ ਧੰਨ ਹੋ ਗੁਰੂ ਜੀ ਏਹ ਕਹਿ ਕਰ ਸ੍ਰੀ ਗੁਰੂ ਨਾਨਕ ਜੀ ਦੇ ਪੈਰਾਂ ਤੇ ਢਹਿ ਪਿਆ ਤਾਂ ਸ੍ਰੀ ਗੁਰੂ ਨਾਨਕ ਜੀ ਆਪਣੇ ਹਥ ਦਾ ਡੰਡਾ ਦਿਤਾ ਤੇ ਕਹਿਓਨੇ ਸੁਨ ਭਾਈ ਮਾਣਚੰਦ ਇਸ ਡੰਡੇ ਕੋ ਖਬਰਦਾਰ ਕਰਕੇ ਰੱਖਣਾ ਤਾਂ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਮੰਨ ਕਰ ਮਾਣਚੰਦ ਨੇ ਡੰਡਾ ਲੇਕਰ ਆਪਣੇ ਸਿਰ ਤੇ ਰਖਿਆ ਫੇਰ ਅਖੀਆਂ ਉਤੇ ਰਖਿਆ ਜਾਂ ਡੰਡਾ ਸਿਰ ਨਾਲ ਛੁਹਿਆ ਤਾਂ ਉਸੇ ਵਕਤ ਮਾਣਚੰਦ ਦੇ ਕਪਾਟ ਖੁਲ ਗਏ ਅਗਮ ਅਗਮ ਦੀ ਸੋਝੀ ਹੋਇ ਗਈ ਪਰ ਸ੍ਰੀ ਗੁਰੂ ਨਾਨਕ ਜੀ ਦੀ ਕ੍ਰਿਪਾ ਸੇ ਮਾਣ ਚੰਦ ਪੂਰਨ ਭਯਾ ਅਤੇ ਮਸਤ ਹੋਇ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਮਾਣ ਚੰਦ ਸ੍ਰੀ ਕਰਤਾਰ ਨੂੰ ਯਾਦ ਰਖਣਾ ਅਤੇ ਜੱਤ ਧਰਮ ਵਿਖੇ ਇਸਥਿਤ ਰਹਿਣਾ ਆਏ ਸੰਤ ਮਹੰਤ ਦੀ ਸੇਵਾ ਕਰਨੀ ਵੰਡ ਖਾਣਾ ਗਰੀਬ ਦੀ ਪਾਲਣਾ ਕਰਨੀ ਅਰ ਜੋ ਸ਼ੁਧ ਸਰੂਪ ਪੂਰਨ ਪਾਰਬ੍ਰਹਮ ਹੈ ਓਸ ਵਿਖੇ ਮਨ ਦ੍ਰਿੜ ਰਖਣਾ ਏਹ ਉਤਰ ਪ੍ਰਸ਼ਨ ਸ੍ਰੀ ਗੁਰੂ ਜੀ ਮਾਣ ਚੰਦ ਦੇ ਨਾਲ ਕੀਤੇ ਅਤੇ ਕੁਛਕੁ ਕਾਲ ਸ੍ਰੀ ਗੁਰੂ ਨਾਨਕ ਜੀ ਕਾਬਲ ਦੀ ਧਰਤੀ ਵਿਚ ਰਹੇ ਅਰ ਅਨੇਕਾਂ ਜੀਆਂ ਦਾ ਉਧਾਰ ਕੀਤਾ ਤੇ ਨਾਮ ਦਾ ਪ੍ਰਵਾਹ ਚਲਾਯਾ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਿਹਾ ਚਲੋ ਭਾਈ ਮਰਦਾਨਾ ਹੁਣ ਤੈਨੂੰ ਸਿਧ ਦੀ ਧਰਤੀ ਦੀ ਸੈਲ ਕਰਾਇ ਲਿਆਵੀਏ ਤਾਂ ਮਰਦਾਨੇ ਕਿਹਾ ਸ੍ਰੀ ਗੁਰੂ ਜੀ ਜਿਵੇਂ ਤੈਂਡੀ

ਰਜਾਇ ਜਿਧਰ ਆਪ ਜਾਵੋਗੇ ਓਧਰ ਓਧਰ ਹੀ ਪਰਉਪਕਾਰ ਕਰੋਗੇ ਤਾਂ ਫੇਰ ਸ੍ਰੀ ਸਤਿਗੁਰੂ ਮੇਰੇ ਤਾਈ ਕਿਹਾ ਕਿਉਂ ਬਾਲਾ ਮਰਦਾਨਾ ਕਿਆ ਕਹਿੰਦਾ ਹੈ ਤਾਂ ਮੈਂ ਆਖਿਆ ਸ੍ਰੀ ਬਾਬਾ ਜੀ ਮਰਦਾਨਾ ਸੱਚ ਆਖਦਾ ਹੈ ਜੀ ਅਤੇ ਜਿਵੇਂ ਆਪਦੀ ਰਜਾਇ ਜੀ ਹੁਣ ਕਿਥਾਊਂ ਚਲਦੇ ਹੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਜਿਧਰ ਕਰਤਾਰ ਲੈ ਜਾਸੀ ਉਧਰ ਹੀ ਚਲੀਏਂਗੇ ਤਾਂ ਫੇਰ ਸ੍ਰੀ ਗੁਰੂ ਜੀ ਮਾਣ ਚੰਦ ਕਰਤਾਰ ੨ ਕੀਤੀ ਅਗੋਂ ਮਾਣ ਚੰਦ ਕਿਹਾ ਸਤਿਕਰਤਾਰ ਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੧੩੪॥

## ਆਗੇ ਸਾਖੀ ਬਾਲ ਗੁੰਦਾਈ ਦੇ ਟਿਲੇ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਕਾਬਲ ਦੀ ਧਰਤੀਓਂ ਚਲਦੇ ੨ ਬਾਲ ਗੁੰਦਾਈ ਦੇ ਟਿਲੇ ਆਇ ਪ੍ਰਾਪਤ ਹੋਏ ਅਤੇ ਟਿਲੇ ਦੇ ਬਾਹਰ ਕੋਹ ਅੱਧ ਉਪਰ ਆਇ ਬੈਠੇ ਪਰ ਬਾਲ ਗੁੰਦਾਈ ਪੂਰਨ ਸਾਧ ਆਹਾ ਬਸਤ੍ਰ ਅਰਪ੍ਰਸਾਦਿ ਤਯਾਰ ਕਰਵਾਇਕੇ ਰੱਖ ਛਡਦਾ ਸੀ ਆਏ ਸਾਧ ਸੰਤ ਮਹਾਤਮਾ ਅਰ ਅਤਿੱਥੀ ਦੀ ਵੀ ਸੇਵਾ ਕਰਦਾ ਸੀ ਅਰ ਜੋ ਥਕਿਆ ਹੋਵੇ ਸੋ ਉਸਕੇ ਵਾਸਤੇ ਘੋੜਾ ਵੀ ਪਾਲਕੀ ਭੇਜਕਰ ਨਾਲ ਸਾਧਾਂ ਨੂੰ ਭੇਜਕੇ ਅਰਦਾਸ ਸੰਯੁਕਤ ਮੰਗਾਇ ਲੈਂਦਾ ਸੀ ਜਬ ਜੋਗੀਸ਼ਰ ਨੇ ਸੁਣਿਆਂ ਕਿ ਅਤੀਤ ਫਕੀਰ ਬੈਠੇ ਹਨ ਤਾਂ ਬਾਲ ਗੁੰਦਾਈ ਗੁਰ ਨੇ ਕਿਹਾ ਜਾਵੋ ਸਿਧੋ ਤਪੀਓ ਜਾਕਰ ਸੰਤਾਂ ਕੋ ਲੈ ਆਵੋ ਤਾਂ ਸਿਧ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆ ਕਰ ਆਖਣ ਲਗੇ ਚਲੋ ਜੀ ਸੰਤੋ ਜੀ ਆਸਨ ਉਪਰ ਚਲਕਰ ਬੈਠੋ ਜੀ ਏਥੇ ਦੇਖਹੁ ਬਹੁਤ ਮੀਂਹ ਆਯਾ ਹੈ ਜੀ ਸੋ ਆਪ ਚਲਕਰ ਮੰਦਰ ਮੇਂ ਅਰਾਮ ਕਰੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਜੋਗੀਸ਼ਰੋ ਹਮ ਅਤੀਤ ਫਕੀਰ ਹੈਂ ਜਹਾਂ ਹੀ ਗੁਜਰੀ ਤਹਾਂ ਹੀ ਗੁਜ਼ਾਰ ਲਈ ਭਾਈ ਤੁਮ ਜਾਵੋ ਮੰਦਰੋਂ ਮੇਂ ਤਾਂ ਉਨ੍ਹਾਂ ਜੋਗੀਸ਼ਰਾਂ ਜਾਕਰ ਗੁੰਦਾਈ ਕੋ ਕਹਾ ਹੇ ਨਾਥ ਜੀ ਬਾਹਰ ਤ੍ਰੈ ਫਕੀਰ ਬੈਠੇ ਹੈਨ ਹਮਨੇ ਬਹੁਤ ਕਿਹਾ ਉਹ ਨਾਹੀਂ ਆਵਤੇ ਜਾਂ ਏਹ ਬਾਤ ਸੁਣੀ ਤੇ ਗੁਰੂ ਨਾਥ ਆਪ ਗੁਰੂ ਨਾਨਕ ਜੀ ਦੇ ਪਾਸ ਆਯਾ ਅਤੇ ਸੁਣ ਕਰ ਕਿਹਾ ਸੁ ਆਦੇਸ ਹੋ ਤਪਾ ਆਦੇਸ ਤਾਂ ਗੁਰੂ ਨਾਨਕ ਜੀ ਕਿਹਾ ਆਦੇਸ ਓਅੰਕਾਰ ਕੋ ਆਦੇਸ ਆਵੋ ਜੀ ਬਾਲ ਗੁੰਦਾਈ ਜੀ ਬੈਠੀਏ ਤਾਂ ਫੇਰ ਬਾਲ ਗੁੰਦਾਈ ਕਿਹਾ ਤਪਾ ਜੀ ਆਪਦਾ ਨਾਮ ਕਿਹਾ ਹੈ ਤਾਂ ਗੁਰੂ ਨਾਨਕ ਜੀ ਕਹਾ ਨਾਥ ਜੀ ਹਮਾਰਾ ਨਾਉਂ ਨਾਨਕ ਨਿਰੰਕਾਰੀ ਹੈ ਤਾਂ ਫੇਰ ਬਾਲ ਗੁੰਦਾਈ ਆਖਿਆ ਤਪਾ ਜੀ ਆਪ ਮੰਦਰ ਮੇਂ ਚਲੋ ਜੀ ਗੁਜਾਰਾ ਕਰੀਏ ਜੀ ਊਪਰ ਤੇ ਬਰਖਾ ਆਈ ਹੈ ਜੀ ਏਹ ਬਾਤ ਕਹਿਕਰ ਬਾਲ ਗੁੰਦਾਈ ਗੁਰੂ ਨਾਨਕ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਕਿਹਾ ਨਾਥ ਜੀ ਹਮ ਅਤੀਤ ਫਕੀਰ ਹੈਂ ਜਹਾਂ ਬੀਤੀ ਤਹਾਂ ਹੀ ਬੀਤੀ ਅਤੇ ਕਹਾਂ ੨ ਮੰਦਰ ਕੋ ਖੋਜੇਂਗੇ ਤਾਂ ਬਾਲ ਗੁੰਦਾਈ ਆਖਯਾ ਤਪਾ ਜੀ ਫਕੀਰ ਕੋ ਤੋ ਐਸੇ ਹੀ ਚਾਹੀਦਾ ਹੈ ਪਰ ਜੋ ਅਲੇਖ ਪੁਰਖ ਭੇਜ ਦੇਵੇ ਸੰਤੋਖ ਸੇ ਵਰਤ ਲੈਣਾ ਚਾਹੀਏ ਇਸ ਸਮੇਂ ਫਕੀਰ ਨੂੰ ਹਰਖ ਨਹੀਂ ਕਰਨਾ

ਚਾਹੀਦਾ ਚਲੋ ਤਪਾ ਜੀ ਆਸਨ ਪਰ ਬਸੇਰਾ ਕਰੋ ਰਾਤ ਕੋ ਆਪ ਤੋ ਮਹਾਂ ਪੂਰਨ ਪੁਰਖ ਹੋ ਗੁਰੂ ਨਾਨਕ ਜੀ ਉਸ ਨਾਥ ਦੇ ਨਾਲ ਉਠ ਕਰ ਤੁਰ ਪਏ ਅਤੇ ਮਹੰਤ ਨੇ ਪਹਿਲਾਂ ਤਾਂ ਗੁਰੂ ਜੀ ਕੋ ਤਰਹ ਤਰਹ ਦੇ ਮੰਦਰ ਦਿਖਾਏ ਫੇਰ ਘੋੜੇ ਦਿਖਾਏ ਤਾਂ ਫੇਰ ਬਸਤਰ ਦਿਖਲਾਏ ਅਰ ਰਸੋਈ ਵਾਲਾ ਭੰਡਾਰਾ ਦਿਖਾਯਾ ਅਰ ਕਈ ਤਰਹ ਦੇ ਪਦਾਰਥ ਦਿਖਾਏ ਤਾਂ ਗੁਰੂ ਨਾਨਕ ਜੀ ਕਹਾ ਨਾਥ ਰਾਜ ਲੀਲਾ ਕਾ ਕਿਆ ਦੇਖਣਾ ਹੈ ਤਾਂ ਬਾਲ ਗੁੰਦਾਈ ਆਖਿਆ ਤਪਾ ਜੀ ਏਹ ਸਭ ਅਲਖ ਪੁਰਖ ਦੀ ਮਾਇਆ ਹੈ ਹਮ ਤੋ ਸੇਵਾ ਕਰਤੇ ਹੈਂ ਸੰਤੋਂ ਅਰ ਮਹਾਤਮੋਂ ਕੀ ਔਰ ਆਏ ਗਏ ਅਤਿਥੀ ਕੀ ਔਰ ਹੇ ਤਪਾ ਜੀ ਹਮਾਰੀ ਖੁਰਾਕ ਤੇ ਏਹ ਰੋਟੀ ਹੈ ਭੱਖੜੇ ਕੇ ਆਟੇ ਕੀ ਔਰ ਸਾਗ ਅਲੂਣਾ ਹਮ ਔਰ ਕੁਛ ਨਹੀਂ ਅੰਗੀਕਾਰ ਕਰਤੇ ਤਾਂ ਗੁਰੂ ਨਾਨਕ ਜੀ ਕਹਿਆ ਹੇ ਬਾਲ ਗੁੰਦਾਈ ਤੂੰ ਅਸਲ ਜੋਗੀਸਰ ਹੈਂ ਤੈਂ ਭਲੀ ਸਮਝੀ ਹੈ ਗ੍ਰਿਹਸਤ ਕੋ ਤਿਆਗ ਕੇ ਜੋਗੀ ਹੋਣਾ ਤੇ ਫੇਰ ਰਸਕਸ ਨਾ ਛੋਡਣੇ ਤੇ ਜੋਗੀ ਹੋਣੇ ਕਾ ਕਿਆ ਫਾਇਦਾ ਹੈ ਮਹਾਤਮਾ ਕੇ ਏਹੀ ਲੱਛਣ ਹੈਨ ਜੋ ਮਨ ਨੂੰ ਪਰਮੇਸ਼ਰ ਨਾਲ ਜੋੜਨਾ ਅਤੇ ਪਦਾਰਥਾਂ ਨਾਲੋਂ ਤੋੜਨਾ ਔਰ ਨਿਜ ਸਰੂਪ ਦਾ ਧਿਆਨ ਰਖਣਾ ਸਰਵ ਮੇਂ ਪੂਰਨ ਜਾਨਣਾ ਨੰਗੇ ਭੁਖੇ ਨੂੰ ਛਾਦਨ ਭੋਜਨ ਦੇਣਾ ਹੇ ਨਾਥ ਜੀ ਆਪ ਪੂਰਨ ਸਾਧ ਹੋ ਅਤੇ ਜੋ ਚੇਲਾ ਹੋਵੇ ਉਸ ਨੂੰ ਐਸਾ ਹੀ ਉਪਦੇਸ਼ ਕਰਨਾ ਤਾਂ ਆਪ ਪਰਮ ਧਾਮ ਕੇ ਹਿਤਕਾਰੀ ਹੋਵੋਗੇ ਏਹ ਚਰਚਾ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਓਥੇ ਰਾਤ ਰਹੇ ਜਬ ਪਰਾਤਹਕਾਲ ਹੋਈ ਤਾਂ ਸ੍ਰੀ ਗੁਰੂ ਜੀ ਬਾਲਗੁੰਦਾਈ ਉਪਰ ਖੁਸ਼ੀ ਕਰਕੇ ਕਹਿਨ ਲਗੇ ਹੇ ਜੋਗੀਸ਼ਰ ਜੀ ਸਾਡੀ ਕਰਤਾਰ ਕਰਤਾਰ ਤਾਂ ਬਾਲਗੁੰਦਾਈ ਕਹਿਆ ਹੇ ਤਪਾ ਜੀ ਉਦਾਸ ਕਿਉਂ ਹੋਏ ਹੋ ਕੋਈ ਕਾਲ ਤਾਂ ਦਰਸ਼ਨ ਦੇਉ ਅਰ ਦਰਸ਼ਨ ਲਉ ਅਤੇ ਨਾਲ ਹੋਰ ਸਿੱਧ ਸ੍ਰੀ ਗੁਰੂ ਜੀ ਕੇ ਚਰਨਾਂ ਉਪਰ ਮੱਥਾ ਟੇਕਤੇ ਭਏ ਅਤੇ ਕਹਿਨ ਲਗੇ ਤਪਾ ਜੀ ਅਜੇ ਤਾਂ ਕੋਈ ਬੀ ਬਾਤ ਨਹੀਂ ਕੀਤੀ ਜੀ ਤਾਂ ਗੁਰੂ ਨਾਨਕ ਜੀ ਸਭਨਾਂ ਕਉ ਕ੍ਰਿਪਾ ਦ੍ਰਿਸ਼ਟੀ ਕਰੀ ਅਤੇ ਉਥੋਂ ਵਿਦਿਆ ਹੋਏ ਨਾਲ ਮਰਦਾਨਾ ਅਤੇ ਨਾਲ ਮੈਂ ਜਿਉਂ ਅੰਤਰ ਧਿਆਨ ਹੋਏ ਤੇ ਇਕ ਵਲਾਇਤ ਜਾਇ ਪਹੁੰਚੇ ॥੧੩੫॥

## ਅਗੇ ਸਾਖੀ ਇਕ ਰਾਜੇ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਜਿਉਂ ਅੰਤਰ ਧਿਆਨ ਹੋਏ ਇਕ ਦੇਸ ਐਸੇ ਵਿਚ ਜਾਇ ਪ੍ਰਾਪਤ ਹੋਈ ਜੋ ਉਸ ਮੁਲਕ ਦੇ ਵਿਚ ਨ ਅੰਨ ਅਤੇ ਨ ਅੱਗ ਏਹ ਦੋਵੇਂ ਵਸਤੂ ਉਥੇ ਨਹੀਂ ਸੀ ਲਭਦੀਆਂ ਅਤੇ ਉਥੋਂ ਦੇ ਰਹਿਨ ਵਾਲੇ ਜੀਉ ਦੁੰਬਿਆਂ ਦਾ ਮਾਸ ਖਾਦੇ ਸਨ ਦੁੰਬਾ ਮਾਰ ਕੇ ਤੇ ਉਸ ਦਾ ਮਾਸ ਬਨਾਇ ਕਰ ਇਕ ਪੱਥਰ ਮਾਸ ਦੇ ਹੇਠ ਤੇ ਇਕ ਪੱਥਰ ਮਾਸ ਦੇ ਉਪਰ ਦੇ ਕੇ ਰੱਖ ਦੇਂਦੇ ਸਨ ਤੇ ਸਵਾ ਪਹਿਰ ਸੂਰਜ ਦਾ ਜਾਪ ਕਰਦੇ ਸਨ ਤਾਂ ਉਹ ਮਾਸ ਆਪੇ ਹੀ ਰਿਝ ਜਾਂਦਾ ਸੀ ਤਾਂ ਖਾ ਲੈਂਦੇ ਸਨ ਅਤੇ ਆਏ ਸਾਧ ਫਕੀਰ

ਨੂੰ ਵੀ ਦੁੰਬੇ ਦਾ ਮਾਸ ਖਾਣ ਕਉ ਦੇਂਦੇ ਸਨ ਤਾਂ ਉਸ ਸ਼ਹਿਰ ਦੇ ਬਾਹਰ ਸ੍ਰੀ ਗੁਰੂ ਨਾਨਕ ਜੀ ਜਾਇ ਬੈਠੇ ਤਾਂ ਉਥੇ ਇਕ ਅਯਾਲੀ ਦੁੰਬੇ ਚਾਰਨ ਵਾਲਾ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆਇ ਬੈਠਾ ਅਤੇ ਹੱਥ ਜੋੜ ਕਰ ਕਹਿਨ ਲੱਗਾ ਹੇ ਸੰਤ ਜੀ ਜੇ ਜਹੋ ਤਾਂ ਮੈਂ ਇਕਦੁੰਬਾ ਮਰਵਾਨਾਂ ਅਤੇ ਆਪ ਖਾਵੋ ਜੀ ਜੇਕਰ ਆਪ ਨਾ ਖਾਵੋਗੇ ਤਾਂ ਮੈਨੂੰ ਦੁੰਬਿਆਂ ਦਾ ਖਾਵੰਦ ਗੁਸੇ ਹੋਵੇਗਾ ਜੀ ਅਤੇ ਕਹੇਗਾ ਤੂੰ ਸੰਤ ਅਤੀਤ ਨੂੰ ਭੁਖਾ ਕਿਉਂ ਰਖਿਆ ਹੈ ਅਤੇ ਸੰਤ ਜੀ ਏਸ ਮੁਲਕ ਦੀ ਰੀਤ ਏਹ ਹੈ ਜਿਸ ਨੂੰ ਅਤੀਤ ਸਾਧ ਨਜਰੀ ਆਵੇ ਜੀ ਤਾਂ ਉਹ ਦੁੰਬਾ ਮਾਰਕੇ ਖੁਲਾਵੇ ਜੀ ਏਸ ਮੁਲਕ ਵਿੱਚ ਅੰਨ ਅਤੇ ਅੱਗ ਇਹ ਦੋਵੇਂ ਵਸਤੂ ਨਹੀਂ ਹੁੰਦੀਆਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਤੂੰ ਦੁੰਬਾ ਮਾਰ ਤਾਂ ਓਸ ਅਯਾਲੀ ਨੇ ਦੁੰਬਾ ਮਾਰਿਆ ਅਤੇ ਬਣਾਇਕਰ ਇਕ ਪੱਥਰ ਹੇਠ ਅਤੇ ਇਕ ਪੱਥਰ ਉਪਰ ਦਿੱਤਾ ਤੇ ਵਿਚ ਮਾਸ ਰਖਿਆ ਅਤੇ ਲੱਗਾ ਸੂਰਜ ਦਾ ਜਾਪ ਕਰਨ ਜਾਂ ਸਵਾ ਪਹਿਰ ਗੁਜਰਿਆ ਤਾਂ ਮਾਸ ਰਿੱਜ ਆਯਾ ਤਾਂ ਉਸ ਅਯਾਲੀ ਨੇ ਅਰਦਾਸ ਕੀਤੀ ਹੇ ਸੰਤ ਜੀ ਤੁਸੀਂ ਏਹ ਮਾਸ ਖਾਵਹੁ ਜੀ ਤਾਂ ਗੁਰੂ ਜੀ ਉਸ ਅਯਾਲੀ ਕਉ ਆਖਿਆ ਭਾਈ ਤੂੰ ਇਸ ਦੁੰਬੇ ਦਾ ਖਲੜਾ ਅਤੇ ਹੱਡੀਆਂ ਸਭ ਇਕੱਠੀਆਂ ਕਰ ਉਸ ਪਾਸੋਂ ਇਕੱਠੀਆਂ ਕਰਵਾਇ ਕਰ ਸ੍ਰੀ ਗੁਰੂ ਨਾਨਕ ਜੀ ਮੁਖੋਂ ਕਹਿਆ ਉਠ ਦੁੰਬੇ ਚਰ ਇਤਨੇ ਕਹਿਣੇ ਨਾਲ ਦੁੰਬਾ ਉਠਕਰ ਚਰਨੇ ਲਗਾ ਤਾਂ ਅਯਾਲੀ ਏਹ ਕੌਤਕ ਦੇਖ ਕਰ ਹੈਰਾਨ ਹੋਇ ਗਿਆ ਸ੍ਰੀ ਗੁਰੂ ਜੀ ਉਸ ਅਯਾਲੀ ਨੂੰ ਕਹਿਆ ਭਾਈ ਤੂੰ ਸ਼ਹਿਰ ਵਿਚ ਜਾਇ ਕਰ ਕਿਸੇ ਬੜੇ ਆਦਮੀ ਨੂੰ ਖਬਰ ਕਰ ਅਤੇ ਏਹ ਆਖੀਂ ਭਾਈ ਚਲੋ ਬਾਹਰ ਤੁਹਾਨੂੰ ਇਕ ਸੰਤ ਬੁਲਾਂਵਦਾ ਹੈ ਅਤੇ ਸ੍ਰੀ ਵਹਿਗੁਰੂ ਪਾਸੋਂ ਤੁਹਾਨੂੰ ਅੱਗ ਅਤੇ ਅੰਨ ਲੈ ਦੇਂਦੇ ਹੈਨ ਤਾਂ ਇਤਨਾ ਬਚਨ ਸੁਨਕਰ ਓਹ ਅਯਾਲੀ ਸ਼ਹਿਰ ਵਿਚ ਗਿਆ ਤਾਂ ਇਕ ਸਾਹੂਕਾਰ ਦੇ ਪਾਸ ਜਾਇ ਕਰ ਕਹਿਣ ਲੱਗਾ ਹੇ ਮਹਾਰਾਜ ਜੀ ਬਾਹਰ ਸ਼ਹਿਰ ਦੇ ਇੱਕ ਅਤੀਤ ਫਕੀਰ ਬੈਠਾ ਹੈ ਅਤੇ ਆਪਨੂੰ ਬੁਲਾਵੰਦਾ ਹੈ ਅਤੇ ਕਹਿੰਦਾ ਹੈ ਜੋ ਸੱਚੇ ਵਾਹਿਗੁਰੂ ਪਾਸੋਂ ਤੁਹਾਨੂੰ ਅੰਨ ਅਤੇ ਅੱਗ ਏਹ ਦੋਵੇਂ ਚੀਜ਼ਾਂ ਲੈ ਦੇਂਦੇ ਹਾਂ ਏਹ ਗੱਲ ਸੁਣੀ ਤਾਂ ਓਹ ਸ਼ਾਹੂਕਾਰ ਉਠ ਤੁਰਿਆ ਜਾਂ ਬਾਹਰ ਆਯਾ ਤਾਂ ਗੁਰੂ ਜੀ ਦੇਖੇ ਜੋ ਸੰਤ ਬੈਠੇ ਹੈਨ ਤਾਂ ਉਸ ਸ਼ਾਹੂਕਾਰ ਨੇ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਗੁਰੂ ਜੀ ਓਸ ਸ਼ਾਹੂਕਾਰ ਨੂੰ ਕਹਿਆ ਭਾਈ ਤੂੰ ਕੁਛ ਅਨਾਜ ਲੈ ਆ ਤਾਂ ਉਸ ਸ਼ਾਹੂਕਾਰ ਨੇ ਕਹਿਆ ਗਰੀਬ ਨਿਵਾਜ ਜੀ ਏਥੇ ਤਾਂ ਅਨਾਜ ਨਹੀਂ ਪਰ ਮੈਂ ਏਥੋਂ ਦੇ ਰਾਜਾ ਨੂੰ ਆਖਦਾ ਹਾਂ ਜੀ ਤਾਂ ਓਹ ਸ਼ਾਹੂਕਾਰ ਗੁਰੂ ਜੀ ਦੇ ਪਾਸੋਂ ਉਠਕੇ ਸ਼ਹਿਰ ਦੇ ਰਾਜੇ ਪਾਸ ਗਿਆ ਤੇ ਜਾਕੇ ਰਾਜਾ ਕੋ ਆਖਿਆ ਹੇ ਰਾਜਾ ਜੀ ਬਾਹਰਿ ਸ਼ਹਿਰ ਦੇ ਇਕ ਅਤੀਤ ਫਕੀਰ ਬੈਠਾ ਹੈ ਅਤੇ ਆਖਦਾ ਹੈ ਕਿ ਤੁਹਾਨੂੰ ਕਰਤਾਰ ਪਾਸੋਂ ਅੰਨ ਤੇ ਅੱਗ ਦੋਵੇਂ ਵਸਤੂ ਲੈ ਦੇਂਦੇ ਹਾਂ ਤਾਂ ਏਹ ਬਾਤ ਸ਼ਾਹੂਕਾਰ ਦੀ ਸੁਣ ਕਰ ਰਾਜਾ ਸਮੇਤ ਵਜੀਰ ਗੁਰੂ ਜੀ ਕੀ ਚਰਨੀ ਆਇ ਲੱਗਾ ਤਾਂ ਗੁਰੂ ਜੀ ਕਹਿਆ ਹੇ ਰਾਜਾ ਤੁਸੀਂ ਸ੍ਰੀ ਕਰਤਾਰ ਜੀ ਕੀ ਭਗਤੀ ਗ੍ਰਹਿਨ ਕਰੋ ਤਾਂ ਤੁਹਾਨੂੰ ਕਰਤਾਰ ਸਭ ਕੁਝ ਦੇਸੀ ਤਾਂ ਗੁਰੂ ਜੀ ਕੀ ਆਗਿਆ ਮੰਨ ਕਰ

ਸਮੇਤ ਪਰਜਾ ਰਾਜਾ ਗੁਰੂ ਨਾਨਕ ਜੀ ਕੇ ਸਿੱਖ ਹੋਏ ਤਾਂ ਸ੍ਰੀ ਗੁਰੂ ਜੀ ਕਿਰਪਾ ਕਰਕੇ ਕਹਿਆ ਰਾਜਾ ਥੋੜਾ ਅੰਨ ਲੈ ਆਵਹੁ ਤਾਂ ਓਸ ਸਾਰੇ ਸ਼ਹਿਰ ਵਿਚੋਂ ਇਕ ਸੇਰ ਅੰਨ ਨਿਕਲਿਆ ਤਾਂ ਉਹ ਲੈ ਆਏ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਇਸਨੂੰ ਬੀਜੋ ਤਾਂ ਓਨ੍ਹਾਂ ਲੋਕਾਂ ਸ੍ਰੀ ਗੁਰੂ ਜੀ ਦੇ ਹੁਕਮ ਨਾਲ ਅੰਨ ਬੀਜਿਆ ਤਾਂ ਓਹ ਅੰਨ ਉਗਿਆ ਜਾਂ ਓਹ ਪੱਕਾ ਤਾਂ ਸ੍ਰੀ ਗੁਰੂ ਜੀ ਕਿਹਾ ਇਸ ਨੂੰ ਵੱਢ ਕਰ ਗਾਹੋ ਜਾ ਓਨ੍ਹਾਂ ਲੋਕਾਂ ਗਾਹਿਆ ਤਾਂ ਗੁਰੂ ਜੀ ਦੀ ਕ੍ਰਿਪਾ ਨਾਲ ਅਤੁਟ ਭੰਡਾਰ ਹੋ ਗਏ ਤਾਂ ਗੁਰੂ ਜੀ ਕਹਿਆ ਰਾਜਾ ਕਰਤਾਰ ਦਾ ਨਾਮ ਲੈਕੇ ਸਮੇਂ ਸਿਰ ਬੀਜਿਆ ਕਰੋ ਕਰਤਾਰ ਬਰਕਤ ਪਾਵੇਗਾ ਤਾਂ ਫੇਰ ਸ੍ਰੀ ਗੁਰੂ ਜੀ ਪੱਥਰ ਜਾੜ ਕਰ ਅੱਗ ਓਨਾਂ ਨੂੰ ਦਿਤੀ ਤਾਂ ਉਹ ਮੁਲਖਾ ਸਮੇਤ ਸ੍ਰੀ ਗੁਰੂ ਜੀ ਕਾ ਸਿਖ ਹੋਯਾ ਤਾਂ ਲਗੇ ਗੁਰੂ ਗੁਰੂ ਜਪਣ ਤੇ ਸ੍ਰੀ ਗੁਰੂ ਜੀ ਕੀ ਚਰਨੀਂ ਲਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਆਏ ਸੰਤਾਂ ਦੀ ਸੇਵਾ ਕਰਨੀ ਗਰੀਬ ਦੀ ਪਾਲਨਾ ਕਰਨੀ ਤਨ ਮਨ ਧਨ ਕਰਕੇ ਸ੍ਰੀ ਪ੍ਰਮੇਸ਼ਰ ਜੀ ਕਾ ਸਿਮਰਨ ਕਰਨਾ ਤਾਂ ਤੁਹਾਡਾ ਉਧਾਰ ਹੋਵੇਗਾ ਇਹ ਬਾਤ ਕਰਕੇ ਸ੍ਰੀ ਗੁਰੂ ਜੀ ਓਥੋਂ ਚਲਣ ਲਗੇ ਤਾਂ ਉਹ ਲੋਗ ਪਰੇਮ ਕਰਨ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕੋਈ ਸਮਾਂ ਓਥੇ ਰਹੇ ਤਾਂ ਫੇਰ ਓਸ ਰਾਜਾ ਪਰ ਖੁਸ਼ੀ ਕਰਕੇ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੧੩੬॥

## ਅਗੇ ਭੁਟੰਤਰ ਦੇਸ ਵਿਚ ਗਏ

ਤਾਂ ਸ੍ਰੀ ਗੁਰੂ ਜੀ ਚਲਦੇ ੨ ਇਕਸ ਦੇਸ ਵਿਚ ਗਏ ਤੇ ਸ਼ਹਿਰ ਦੇ ਬਾਹਰ ਜਾਇ ਬੈਠੇ ਅਤੇ ਜੋ ਕੋਈ ਸ੍ਰੀ ਗੁਰੂ ਜੀ ਕਾ ਦਰਸ਼ਨ ਕਰੇ ਸੋ ਓਥੇ ਹੀ ਬੈਠ ਰਹੇ ਅਤੇ ਦਰਸ਼ਨ ਕਰਦੇ ਰਜਨ ਨਾਹੀਂ ਤਾਂ ਸਾਰੇ ਸ਼ਹਿਰ ਵਿਚ ਏਹ ਚਰਚਾ ਹੋਇ ਰਹੀ ਕਿ ਭਾਈ ਇਕ ਸੰਤ ਆਯਾ ਹੈ ਜੋ ਨਾ ਕੁਛ ਕਿਸੇ ਪਾਸੋਂ ਮੰਗਦਾ ਤੇ ਨਾ ਕਿਸੇ ਨਾਲ ਬੋਲਦਾ ਹੈ ਬਡਾ ਸੰਤੋਖੀ ਸੰਤ ਆਯਾ ਹੈ ਇਹ ਬਾਤਾਂ ਜਿਥੇ ਲੋਕ ਕਰਨ ਪਰ ਇਹ ਗਲਾਂ ਉਸ ਨਗਰ ਦੇ ਰਾਜਾ ਨੇ ਸੁਨੀਆਂ ਅਤੇ ਰਾਜਾ ਨੇ ਬਹੁਤ ਭਲੀਆਂ ਭਲੀਆਂ ਵਸਤੂ ਲੈਕਰ ਸ੍ਰੀ ਗੁਰੂ ਜੀ ਦੇ ਅਗੇ ਜਾਇ ਰਖੀਆਂ ਅਤੇ ਆਪ ਚਰਨਾਂ ਉਪਰ ਮੱਥਾ ਟੇਕਿਆ ਅਤੇ ਓਸ ਦੇਸ ਦੀ ਇਹ ਰੀਤ ਸੀ ਰਾਜਾ ਓਥੋਂ ਦਾ ਘਾਸ ਖੋਦਿਆ ਕਰੇ ਅਤੇ ਕਪੜੇ ਰਾਜੇ ਦੇ ਜਤ ਦੇ ਸਨ ਇਹ ਪਹਿਰਾਵਾ ਰਾਜੇ ਦਾ ਸੀ ਤਾਂ ਗੁਰੂ ਜੀ ਦੇਖਕਰ ਕਿਹਾ ਹੇ ਰਾਜਾ ਇਹ ਵਸਤੂ ਆਪਨੀਆਂ ਉਠਾਇ ਲੈ ਜਾਹ ਅਤੇ ਪਰਮੇਸ਼ਰ ਜੀ ਦੇ ਅਰਥ ਗਰੀਬਾਂ ਦੇ ਮੁਹਿ ਜਾਇ ਪਾਵਹੁ ਤਾਂ ਰਾਜੇ ਇਸੇ ਤਰਾਂ ਕੀਤਾ ਸਭ ਲੋਕ ਪਦਾਰਥ ਸ੍ਰੀ ਕਰਤਾਰ ਦੇ ਅਰਥ ਗਰੀਬਾਂ ਕਉ ਖਵਾਇ ਦਿਤੇ ਤਾਂ ਫੇਰ ਗੁਰੂ ਜੀ ਕੇ ਚਰਨਾਂ ਉਪਰ ਮੱਥਾ ਟੇਕਿਆ ਤੇ ਕਹਿਆ ਸੁ ਹੇ ਮਹਾਂ ਪੁਰਖ ਜੀ ਆਪਦਾ ਚਰਨ ਏਸ ਦੇਸ ਵਿਚ ਪਇਆ ਹੈ ਤੇ ਹਮਾਰੇ ਕਈਆਂ ਜਨਮਾਂ ਦੇ ਪਾਪ ਦੂਰ ਹੋਏ ਹੈਨ ਤੇ ਸੰਤ ਜੀ ਹਮਾਰਾ ਬਹੁਤ ਭਲਾ ਹੂਆ ਹੈ ਜੀ ਅਤੇ ਆਪਕੋ ਤਾਂ ਕੋਈ ਪ੍ਰਵਾਹ ਨਹੀਂ ਅਤੇ ਆਪ ਤਾਂ ਸੰਤ ਪਰਉਪਕਾਰੀ ਹੋ ਅਤੇ ਮੈਂ ਆਪਕੀ ਸ਼ਰਨ ਆਯਾ ਹੈਂ ਤੇ ਆਪਕਾ ਆਵਣਾ ਜੋ

ਏਥੇ ਹੋਯਾ ਹੈ ਤਾਂ ਕੇਵਲ ਅਸਾਡਾ ਭਲਾ ਕਰਨ ਵਾਸਤੇ ਆਏ ਹੋ ਜੀ ਤਾਂ ਏਹ ਸੁਣ ਕਰ ਗੁਰੂ ਜੀ ਕੇ ਹਿਰਦੇ ਮੇਂ ਦਇਆ ਆਈ ਤੇ ਕਹਿਆ ਕਹੁ ਰਾਜਾ ਤੇਰੀ ਕਿਆ ਮਨਸ਼ਾ ਹੈ ਤਾਂ ਰਾਜੇ ਕਹਿਆ ਹੇ ਗੁਰੂ ਜੀ ਇਕ ਚਾਵਲ ਤੇ ਇਕ ਪਸ਼ਪ ਏਹ ਦੋਇ ਵਸਤੂ ਮੇਰੇ ਦੇਸ ਵਿਚ ਹੋਂਦੀਆਂ ਹੈਂ ਜੀ ਅਤੇ ਹੋਰ ਕੁਝ ਨਹੀਂ ਹੋਂਦਾ ਜੀ ਪਰ ਹੇ ਦੀਨਾ ਨਾਥ ਆਪ ਕ੍ਰਿਪਾ ਕਰੀਏ ਜੋ ਹੋਰ ਭੀ ਅੰਨ ਮੇਰੇ ਦੇਸ ਵਿਚ ਹੋਵਨ ਜੀ ਇਹ ਵਰਦੇਵਹੁ ਜੀ ਹੋਰ ਮਹਾਰਾਜ ਜੀ ਕਪਾਹ ਵੀ ਮੇਰੇ ਦੇਸ ਮੇਂ ਹੋਵੇ ਜੀ ਅਤੇ ਰਾਜਾ ਸਮੇਤ ਸਭ ਲੋਕ ਸ੍ਰੀ ਗੁਰੂ ਨਾਨਕ ਜੀ ਕੇ ਸਿਖ ਹੋਏ ਰਾਜਾ ਨੇ ਨਿੰਮਰ ਹੋਇਕੇ ਬੇਨਤੀ ਕੀਤੀ ਤਾਂ ਕਿਰਪਾ ਨਿਧਾਨ ਦਾਸੋਂ ਕੇ ਸੁਖਦਾਈ ਕਵਲ ਨੇਤ੍ਰ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਸਰਬ ਪ੍ਰਕਾਰ ਦਾ ਅੰਨ ਤੇਰੇ ਮੁਲਕ ਵਿਖੇ ਹੋਵੇਗਾ ਇਹ ਬਾਰਤਾ ਸੁਣਕਰ ਰਾਜਾ ਬੜਾ ਪ੍ਰਸੰਨ ਹੋਯਾ ਅਤੇ ਅਪਨੀ ਪਰਜਾ ਦੇ ਸਮੇਤ ਇਸਤਰੀਆਂ ਪੁਰਖ ਸਭ ਨੇ ਗੁਰੂ ਨਾਨਕ ਦੇਵ ਜੀ ਕੇ ਚਰਨਾਂ ਕੀ ਪਾਹੁਲ ਲਈ ਅਤੇ ਸਤਨਾਮ ਲਗੇ ਜਪਨ ਔਰ ਜਿਸਤਰਾਂ ਸ੍ਰੀ ਗੁਰੂ ਜੀ ਕਾ ਹੁਕਮ ਹੈ ਜੋ ਪਹਿਰ ਰਾਤ ਨਾਲ ਉਠਕਰ ਇਸ਼ਨਾਨ ਕਰਨ ਫੇਰ ਸ੍ਰੀ ਪਰਮੇਸ਼ਰ ਜੀ ਦੀ ਭਗਤੀ ਕਰਨ ਜਬ ਗੁਰੂ ਨਾਨਕ ਜੀ ਓਥੋਂ ਵਿਦਿਆ ਹੋਵਨ ਲਗੇ ਤਾਂ ਰਾਜਾ ਸਮੇਤ ਪਰਜਾ ਦੇ ਆਇ ਚਰਨੀ ਲਗੇ ਤੋ ਆਖਨ ਲਗੇ ਹੇ ਦੀਨਾ ਬੰਧੂ ਆਪ ਏਥੋਂ ਕਿਉਂ ਕਰ ਛੇਤੀ ਉਦਾਸ ਹੋਏ ਹੋ ਜੀ ਆਪ ਦੇ ਏਥੇ ਰਹਿਣ ਨਾਲ ਬੜੇ ਅੰਨ ਹੋਣਗੇ ਅਰ ਬਹੁਤ ਅਨੰਦ ਹੋਗਾ ਤੇ ਦੇਸ ਪਵਿਤਰ ਹੋਗਾ ਜੀ ਸਿਖੀ ਪ੍ਰਗਟ ਹੋਵੇਗੀ ਜੇ ਕਿਰਪਾ ਕਰਕੇ ਏਥੇ ਹੀ ਰਹੋ ਜੀ ਜਾਂ ਏਸੇ ਤਰਾਂ ਦੀਆਂ ਬਹੁਤ ਬੇਨਤੀਆਂ ਰਾਜਾ ਦੇ ਸਰਬ ਲੋਕਾਂ ਕੀਤੀਆਂ ਤਾਂ ਸ੍ਰੀ ਗੁਰੂ ਨਾਨਕ ਜੀ ਮੇਹਰਬਾਨੀ ਕਰਕੇ ਕਹਿਣ ਲਗੇ ਹੇ ਰਾਜਾ ਤੇਰੇ ਦੇਸ ਵਿਖੇ ਸਰਬ ਤਰ੍ਹਾਂ ਦੀਆਂ ਖਾਨਾਂ ਹੋਵਣਗੀਆਂ ਔਰ ਤੁਹਾਨੂੰ ਕਰਤਾਰ ਪਾਸੋਂ ਲੈ ਦਿਤੀਆਂ ਹੈਨ ਕਪੜੇ ਦੀ ਖਾਣ ਕਪਾਹ ਹੋਵੇਗੀ ਅਰ ਚਾਂਦੀ ਸੁਇਨੇ ਦੀ ਖਾਣ ਭੀ ਏਥੇ ਹੋਵੇਗੀ ਅਤੇ ਸਰਬ ਤਰਾਂ ਦੀਆਂ ਖੁਸ਼ਬੋਈਆਂ ਹੋਣਗੀਆਂ ਅਰ ਆਏ ਸਿਖ ਸੰਤ ਦੀ ਸੇਵਾ ਕਰਨੀ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਪਰਜਾ ਨੂੰ ਗਿਆਨ ਦ੍ਰਿੜਾਯਾ ਸੁਖ ਸ਼ਾਂਤ ਦਿਤੀ ਅਤੇ ਰਾਜਾ ਅਰ ਸਰਬ ਲੋਕ ਗੁਰੂ ਜੀ ਦੇ ਰਖਣ ਵਾਸਤੇ ਬਹੁਤ ਜਤਨ ਕਰ ਰਹੇ ਪਰ ਗੁਰੂ ਜੀ ਰਹਿਨ ਨਾਹੀਂ ਤੇ ਕਹਿਣ ਲਗੇ ਹੇ ਰਾਜਾ ਜਿਸ ਤਰ੍ਹਾਂ ਤੂੰ ਹੈਂ ਏਸੇ ਤਰ੍ਹਾਂ ਸਾਨੂੰ ਹੋਰ ਭੀ ਲੋਕ ਚਾਹੁੰਦੇ ਹਨ ਤੇ ਅਸਾਂ ਸਾਰੇ ਹੀ ਜਾਣਾ ਹੈ ਜਿਥੇ ਜਿਥੇ ਕਰਤਾਰ ਦਾ ਹੁਕਮ ਹੋਵੇਗਾ ਉਥੇ ਉਥੇ ਜਾਇ ਪਹੁੰਚਾਂਗੇ ਇਹ ਕਹਿ ਕਰ ਰਾਜਾ ਅਤੇ ਪਰਜਾ ਦਮ ਨ ਠਹਿਰਾਇ ਕਰ ਉਥੋਂ ਗੁਰੂ ਨਾਨਕ ਜੀ ਸਰਬਤ ਪਰ ਖੁਸ਼ੀ ਕਰਕੇ ਚਲਨੇ ਲਗੇ ਤਾਂ ਉਨਾਂ ਲੋਕਾਂ ਕਿਹਾ ਹੇ ਸੁਆਮੀ ਜੀ ਅਸਾਂ ਕੁਛ ਆਪ ਦੀ ਸੇਵਾ ਭੀ ਨਾ ਕਰ ਲੀਤੀ ਤੇ ਦਰਸ਼ਨ ਭੀ ਪ੍ਰਸੰਨ ਹੋ ਕੇ ਨਾ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਨੂੰ ਸ਼ਾਂਤੀ ਦੇਕਰ ਉਥੋਂ ਚਲਦੇ ਰਹੇ ॥੧੩੭॥

# ਅਗੇ ਸਾਖੀ ਸਮੁੰਦਰ ਦੇ ਗਰਾਮ ਰੋੜਨੇ ਕੀ

ਤਾਂ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਸਮੁੰਦਰ ਦੇ ਕਿਨਾਰੇ ਇਕ ਗਰਾਮ ਦੇ ਪਾਸ ਜਾ ਬੈਠੇ ਤਾਂ ਵਹਾਂ ਕੇ ਲੋਕਾਂ ਬਹੁਤ ਟਹਿਲ ਸੇਵਾ ਕਰੀ ਜਦ ਛੇ ਮਹੀਨੇ ਗੁਜਰੇ ਤਾਂ ਲੋਕਾਂ ਸ੍ਰੀ ਗੁਰੂ ਜੀ ਨੂੰ ਕਿਹਾ ਹੇ ਸ੍ਰੀ ਗੁਰੂ ਜੀ ਹੁਣ ਅਸੀਂ ਏਥੋਂ ਚਲਦੇ ਹਾਂ ਜੀ ਤੇ ਤੁਸੀਂ ਭੀ ਸਾਡੇ ਨਾਲ ਹੀ ਚਲੋ ਜੀ ਦੇਖੋ ਸਭ ਸਬਾਬ ਦੇ ਗਡੇ ਲੱਦਕੇ ਗਰਾਮ ਤੋਂ ਬਾਹਰ ਖੜੇ ਹੈਨ ਤੇ ਹੋਰ ਕਿਸੇ ਜਗਾ ਜਾਇ ਰਹਾਂਗੇ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀਂ ਏਥੈ ਚੰਗੇ ਭਲੇ ਵਸਦੇ ਉਠ ਤੁਰੇ ਹੋ ਤੁਹਾਨੂੰ ਕਿਆ ਦੁਖ ਹੈ ਤਾਂ ਉਨਾਂ ਲੋਕਾਂ ਕਹਿਆ ਗੁਰੂ ਜੀ ਏਥੇ ਸਾਨੂੰ ਇਹ ਦੁਖ ਹੈ ਕਿ ਜਦ ਛੇ ਮਹੀਨੇ ਗੁਜਰਦੇ ਹੈਨ ਤਾਂ ਇਹ ਸਮੁੰਦਰ ਸਾਡਾ ਗ੍ਰਾਮ ਰੋੜ ਕਰ ਲੈ ਜਾਂਦਾ ਹੈ ਤਾਂ ਅਸੀਂ ਫੇਰ ਛੇਈਂ ਮਹੀਨੀ ਆਉਂਦੇ ਹਾਂ ਤੇ ਮੁੜ ਘਰ ਬਣਾਉਨੇ ਹਾਂ ਏਹ ਬਾਤ ਉਨਾਂ ਲੋਕਾਂ ਦੀ ਸੁਣਕਰ ਸ੍ਰੀ ਗੁਰੂ ਜੀ ਕਿਹਾ ਭਾਈ ਤੁਮਾਰੇ ਘਰ ਜੋ ਸਮੁੰਦਰ ਰੋਹੜ ਕਰ ਲੈ ਜਾਂਦਾ ਹੈ ਜੇਕਰ ਤੁਮਾਰੇ ਘਰ ਸਮੁੰਦਰ ਨਾ ਰੁੜਾਵੇ ਤਾਂ ਤੁਸੀਂ ਗੁਰੂ ਜੀ ਕੇ ਸਿਖ ਹੋਵੋਗੇ ਤਾਂ ਓਨਾਂ ਲੋਕਾਂ ਨੇ ਕਿਹਾ ਹੇ ਮਹਾਰਾਜ ਜੀ ਅਸਾਨੂੰ ਜੇ ਕਹੋਗੇ ਤਾਂ ਅਸੀਂ ਆਪਦੇ ਹੀ ਸਿਖ ਹੋਵਾਂਗੇ ਤੇ ਗੁਰੂ ਗੁਰੂ ਜਪਾਂਗੇ ਜੇਕਰ ਸਾਡਾ ਦੁਖ ਦੂਰ ਹੋਵੇਗਾ ਤਾਂ ਅਸੀਂ ਸਭ ਤੁਮਾਰੇ ਦਾਸ ਹੋਵਾਂਗੇ ਤਾਂ ਗੁਰੂ ਜੀ ਕਿਹਾ ਭਾਈ ਅਬ ਕੀ ਵਾਰ ਤੁਮ ਜਾਵੋ ਅਤੇ ਅਸੀਂ ਏਥੈ ਬੈਠਦੇ ਹਾਂ ਜਬ ਤੁਮ ਆਵੋਗੇ ਤਾਂ ਦੇਖ ਲੈਣਾ ਜੇਕਰ ਤੁਹਾਡੇ ਘਰ ਬਣੇ ਰਹੇ ਤਾਂ ਤੁਸਾਂ ਆਪਣੇ ੨ ਘਰੋਂ ਮੈਂ ਆਇ ਬਸਨਾ ਤੇ ਗੁਰੂ ਕੀ ਸਿਖੀ ਤੁਸਾਂ ਧਾਰਨ ਕਰਨੀ ਏਹ ਬਾਤ ਸੁਣ ਕਰ ਓਹ ਲੋਕ ਓਥੋਂ ਚਲੇ ਗਏ ਅਤੇ ਗੁਰੂ ਨਾਨਕ ਜੀ ਓਥੇ ਬੈਠ ਰਹੇ ਜਦ ਪ੍ਰਮੇਸ਼ਰ ਦੇ ਹੁਕਮ ਨਾਲ ਓਹ ਸਮਾਂ ਆਇਆ ਤਾਂ ਸਮੁੰਦਰ ਲਗਾ ਲੈਹਰਾਂ ਛਡਣ ਜਾਂ ਉਛਲਿਆਂ ਤੇ ਓਨਾਂ ਦੇ ਘਰਾਂ ਨੂੰ ਰੋੜਨ ਵਾਸਤੇ ਆਯਾ ਤਾਂ ਸ੍ਰੀ ਗੁਰੂ ਜੀ ਆਪਣਾ ਚਰਨ ਛੁਹਾਯਾ ਤਾਂ ਸਮੁੰਦਰ ਚਰਨ ਦੇ ਛੁਹ ਨਾਲ ਆਪਣੇ ਟਿਕਾਣੇ ਜਾਇ ਖੜਾ ਹੋਯਾ ਸ੍ਰੀ ਗੁਰੂ ਨਾਨਕ ਜੀ ਕੇ ਪ੍ਰਤਾਪ ਕਰਕੇ ਸਮੁੰਦਰ ਓਨਾਂ ਦੇ ਘਰਾਂ ਨੂੰ ਨਾ ਢਾਹਿ ਸਕਿਆ ਸ੍ਰੀ ਗੁਰੂ ਜੀ ਦੀ ਕ੍ਰਿਪਾ ਕਰਕੇ ਉਹ ਗ੍ਰੈਹ ਬਣੇ ਬਣਾਏ ਰਹੇ ਸਭ ਆਪਣੇ ੨ ਅਸਥਾਨ ਟਿਕੇ ਰਹੇ ਜਦ ਉਹ ਸਮਾਂ ਬੀਤ ਚੁਕਾ ਤਾਂ ਉਹ ਲੋਕ ਆਏ ਆਪਣੇ ਘਰਾਂ ਨੂੰ ਜਦ ਆਇ ਕਰ ਦੇਖਣ ਤਾਂ ਘਰ ਉਸੇ ਤਰਾਂ ਬਨੇ ਰਹੇ ਤੇ ਅਮਨ ਅਮਾਨ ਖੜੇ ਰਹੇ ਅਤੇ ਸ੍ਰੀ ਗੁਰੂ ਨਾਨਕ ਜੀ ਭੀ ਓਥੇ ਬੈਠੇ ਹੈਨ ਤਾਂ ਉਹ ਆਪੋ ਆਪਣੇ ਘਰਾਂ ਵਿਚ ਆਏ ਵਸੇ ਤਾਂ ਉਹ ਲੋਕ ਇਕਠੇ ਹੋ ਕਰ ਕਹਿਣ ਲਗੇ ਭਾਈ ਇਹ ਸੰਤ ਤਾਂ ਬੜੀ ਕਲਾ ਵਾਲੇ ਹਨ ਚਲੋ ਭਾਈ ਉਸ ਸੰਤ ਦੀ ਸ਼ਰਨ ਕੋ ਚਲੀਏ ਤਾਂ ਉਹ ਲੋਕ ਭੇਟਾ ਲੈਕਰ ਸ੍ਰੀ ਗੁਰੂ ਨਾਨਕ ਜੀ ਕੇ ਸਿਖ ਹੋਵਨ ਵਾਸਤੇ ਚਲੇ ਤਾਂ ਆ ਕਰ ਸਤਿਗੁਰਾਂ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਕਹਿਣ ਲਗੇ ਜੀ ਸਾਨੂੰ ਆਪਣੇ ਚਰਨਾਂ ਦੀ ਪਾਹੁਲ ਦੇਵੋ ਤਾਂ ਗੁਰੂ ਜੀ ਉਹਨਾਂ ਨੂੰ ਚਰਨ ਧੋਇ ਕਰ ਪਾਹੁਲ ਦੇ ਦਿਤੀ ਤੇ ਨਾਮ ਦਾ ਉਪਦੇਸ਼ ਕੀਤਾ

ਤਾਂ ਉਹ ਲਗੇ ਗੁਰੂ ਗੁਰੂ ਜਪਨ ਤੇ ਸਤਿਗੁਰੂ ਜੀ ਨੇ ਉਹਨਾਂ ਪਰ ਕਿਰਪਾ ਦ੍ਰਿਸ਼ਟ ਕਰੀ ਅਤੇ ਕਿਹਾ ਭਾਈ ਧਰਮਸਾਲਾ ਬਨਾਵਹੁ ਤੇ ਸ਼ਬਦ ਕੀਰਤਨ ਕਰਨਾ ਆਏ ਸੰਤ ਮਹਾਤਮਾਂ ਦੀ ਟਹਿਲ ਕਰਨੀ ਤੇ ਭੁਖੇ ਨੰਗੇ ਕੋ ਛਾਦਨ ਭੋਜਨ ਦੇਣਾ ਇਹ ਉਪਦੇਸ਼ ਕਰਕੇ ਮਾਰਗ ਕੋ ਪਏ ਅਤੇ ਜਿਤਨੇ ਸਮੁੰਦਰ ਦੇ ਗਰਾਮ ਸਨ ਸਭਨਾਂ ਵਿਖੇ ਗੁਰੂ ਜੀ ਕਾ ਜਸ ਪ੍ਰਗਟਿਆ ਸਭਨਾਂ ਕੋ ਨਿਹਾਲ ਕੀਤਾ ਤੇ ਕਰਤਾਰ ਦੀ ਬੰਦਗੀ ਵਿਚ ਸਭ ਜੀਵਾਂ ਕੋ ਲਾਯਾ ਕਿਤਨੇ ਕਾਲ ਉਥੇ ਰਹੇ ਤੇ ਸਭ ਉਪਰ ਖੁਸ਼ੀ ਕਰਕੇ ਅਗੇ ਚਲੇ ਆਗੇ ਔਰ ਅਸਥਾਨ ਕੋ ਜਾਤੇ ਭਏ। ਬੋਲੋ ਭਾਈ ਜੀ ਵਾਹਿਗੁਰੂ ॥੧੩੮॥

## ਆਗੇ ਸਾਖੀ ਇਕ ਦੇਵ ਨਾਲ ਹੋਈ

ਆਗੇ ਸ੍ਰੀ ਗੁਰੂ ਨਾਨਕ ਜੀ ਸੰਸਾਰ ਕੋ ਤਾਰਦੇ ੨ ਔਰ ਏਕ ਨਗਰ ਮੇਂ ਜਾਇ ਪ੍ਰਾਪਤ ਹੂਏ ਉਸ ਨਗਰ ਕਾ ਨਾਮ ਹਾਰੂ ਪੁਰ ਕਹਿਤੇ ਹੈਂ ਤਾਂ ਉਸ ਸ਼ਹਿਰ ਦੇ ਬਾਹਰ ਗੁਰੂ ਨਾਨਕ ਜੀ ਨਾਲ ਮਰਦਾਨਾ ਅਤੇ ਹੇ ਸਤਿਗੁਰੂ ਅੰਗਦ ਜੀ ਅਤੇ ਨਾਲ ਮੇਰੇ ਤਾਈਂ ਲੇਕਰ ਏਕ ਬ੍ਰਿਖ ਤਲੇ ਜਾਇ ਬੈਠੇ ਪਰ ਇਸ ਗਰਾਮ ਕੋ ਏਕ ਦੇਵ ਅਗਨ ਲਗਾਇ ਜਾਤਾ ਥਾ ਅਤੇ ਓਨਾਂ ਲੋਕਾਂ ਨੂੰ ਨਿਤ ਨਵੇਂ ਘਰ ਬਨਾਵਨੇ ਪੈਂਦੇ ਸਨ ਤਾਂ ਗੁਰੂ ਨਾਨਕ ਜੀ ਭੀ ਉਸ ਨਗਰ ਦੇ ਬਾਹਿਰ ਜਾਇ ਬੈਠੇ ਜਦ ਉਹਨਾਂ ਲੋਕਾਂ ਨੇ ਸੰਤ ਜਾਨਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਬੈਠ ਗਏ ਅਤੇ ਭਲੀ ਪ੍ਰਕਾਰ ਅੰਨ ਦੀ ਸੇਵਾ ਕੀਤੀ ਬਡੇ ਪ੍ਰੇਮ ਨਾਲ ਸੇਵਾ ਕੀਤੀ ਤਾਂ ਗੁਰੂ ਜੀ ਕ੍ਰਿਪਾ ਦੇ ਸਾਗਰ ਉਨ੍ਹਾਂ ਲੋਕਾਂ ਦੀ ਕਲਿਆਨ ਕੀਤੀ ਅਤੇ ਕਿਤਨੇ ਦਿਨ ਉਥੇ ਰਹਿਕਰ ਉਹਨਾਂ ਲੋਕਾਂ ਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਅਤੇ ਸ੍ਰੀ ਗੁਰੂ ਜੀ ਕਾ ਦਰਸ਼ਨ ਜਿਸ ਰਾਜਾ ਨੇ ਅਥਵਾ ਰਿਖੀ ਯਾ ਸਿਖ ਨੇ ਕੀਤਾ ਹੈ ਸੋ ਤਿਸਕਾ ਉਧਾਰ ਹੂਆ ਹੈ ਸਭਕਾ ਦੁਖ ਦੂਰ ਹੋਯਾ ਹੈ ਪਰ ਉਸ ਸ਼ਹਿਰ ਦੇ ਲੋਕਾਂ ਨੇ ਸ੍ਰੀ ਗੁਰੂ ਜੀ ਕੀ ਟਹਿਲ ਬਹੁਤ ਕੀਤੀ ਜਦ ਉਹ ਦਿਨ ਆਯਾ ਤਾਂ ਸਭ ਲੋਕ ਇਕਠੇ ਹੋਇਕੇ ਗੁਰੂ ਜੀ ਕੇ ਪਾਸ ਆਏ ਅਤੇ ਕਹਿਣ ਲਗੇ ਮਹਾਂ ਪੁਰਖ ਜੀ ਹੋਰ ਤਾਂ ਅਸੀਂ ਸਭ ਤਰਾਂ ਰਾਜੀ ਹਾਂ ਜੀ ਪਰ ਸਾਨੂੰ ਇਕ ਬੜਾ ਕਲੇਸ਼ ਹੋਂਦਾ ਹੈ ਸੋ ਛੇ ਮਹੀਨਿਆਂ ਪਿਛੋਂ ਅਸੀਂ ਸਭ ਆਦਮੀ ਪ੍ਰਵਾਰ ਸਹਿਤ ਅਸਬਾਬ ਲੱਦਕੇ ਹੋਰ ਥੇ ਚਲੇ ਜਾਂਦੇ ਹਾਂ ਜੀ ਕਿਉਂ ਜੋ ਏਥੇ ਸਾਡੇ ਘਰਾਂ ਨੂੰ ਅਚਾਨਕ ਹੀ ਅੱਗ ਲਗ ਜਾਂਦੀ ਹੈ ਉਸ ਅਗਨੀ ਦੇ ਭੈ ਕਰਕੇ ਹੋਰ ਅਸਥਾਨ ਗੁਜਾਰਾ ਜਾਇ ਕਰਦੇ ਹਾਂ ਜੀ ਜਦ ਫੇਰ ਉਹ ਸਮਾਂ ਆਂਵਦਾ ਹੈ ਤਾਂ ਫੇਰ ਆਣ ਕਰ ਨਵੇਂ ਘਰ ਬਨਾਂਵਦੇ ਹਾਂ ਜੀ ਸੋ ਮਹਾਰਾਜ ਜੀ ਅਸੀਂ ਹੁਣ ਤਿਆਰ ਹਾਂ ਜੀ ਅਤੇ ਆਪ ਵੀ ਸਾਡੇ ਨਾਲ ਚਲੋ ਜੀ ਅਸੀਂ ਤੁਸਾਡੀ ਸੇਵਾ ਟਹਿਲ ਕਰਾਂਗੇ ਤਾਂ ਗੁਰੂ ਜੀ ਕਿਹਾ ਭਾਈ ਅੱਗ ਕਿਸ ਤਰਾਂ ਲਗਦੀ ਹੈ ਤਾਂ ਉਹਨਾਂ ਕਿਹਾ ਮਹਾਰਾਜ ਜੀ ਇਕ ਦੇਉ ਹੈ ਓਹ ਆਣ ਕਰ ਅੱਗ ਲਾਇਕੇ ਸਾੜ ਜਾਂਦਾ ਹੈ ਜੀ ਸੋ ਆਪ ਪੂਰਨ ਸੰਤ ਹੋ ਤੇ ਪਰਉਪਕਾਰੀ ਹੋ ਜਿਸ ਤਰ੍ਹਾਂ ਆਪਦੀ ਰਜਾਇ ਹੋਵੇ ਸੋ ਕਰੀਏ ਜੀ ਇਹ ਬਾਤ

ਸੁਣ ਕਰ ਸ੍ਰੀ ਗੁਰੂ ਨਾਨਕ ਜੀ ਕਿਰਪਾ ਦੇ ਸਮੁੰਦਰ ਕਹਿਤੇ ਭਏ ਭਾਈ ਤੁਸੀਂ ਗੁਰੂ ਕੇ ਸਿਖ ਹੋਵਹੁ ਫੇਰ ਤੁਹਾਡੇ ਘਰ ਨਾ ਸੜਨਗੇ ਅਤੇ ਸਤਿਨਾਮ ਦਾ ਜਾਪ ਕਰਹੁਗੇ ਤਾਂ ਤੁਹਾਨੂੰ ਕੋਈ ਭੈ ਨਾ ਹੋਵੇਗਾ ਸਭ ਡਰ ਤੁਹਾਡੇ ਦੂਰ ਹੋਇ ਜਾਣਗੇ ਸ਼ਾਂਤਿ ਸੰਤੋਖ ਨਾਲ ਆਪਨੇ ਘਰਾਂ ਵਿਚ ਬੈਠੇ ਸੁਖ ਪਾਵੋਗੇ ਮਨ ਬਾਂਛਤ ਫਲ ਭੋਗਹੁਗੇ ਤੇ ਅਜ ਤੋਂ ਲੈਕਰ ਅਗੇ ਅਗਨਿ ਨਾ ਲਗੇਗੀ ਪਰ ਇਕ ਏਥੈ ਧਰਮਸਾਲਾ ਬਨਾਵਣੀ ਆਇ ਅਤਿਥੀ ਨੂੰ ਭੋਜਨ ਦੇਣਾ ਧਰਮ ਦੀ ਕਿਰਤ ਕਰਨੀ ਸੰਤ ਮਹਾਤਮਾ ਦੀ ਟਹਿਲ ਕਰਨੀ ਤਾਂ ਉਹਨਾਂ ਲੋਕਾਂ ਨੇ ਕਿਹਾ ਭਲਾ ਗੁਰੂ ਜੀ ਹਮ ਆਪ ਕੇ ਸਿਖ ਹੋਵੇਂਗੇ ਤਾਂ ਸਭ ਲੋਕ ਇਕੱਠੇ ਹੋਇਕੇ ਗੁਰੂ ਜੀ ਕੇ ਸਿਖ ਹੋਏ ਲਗੇ ਗੁਰੂ ੨ ਜਪਨ ਅਤੇ ਦੂਸਰੇ ਗ੍ਰਾਮ ਕੋ ਭੀ ਨਾ ਗਏ ਸ੍ਰੀ ਗੁਰੂ ਜੀ ਕਾ ਹੁਕਮ ਮੰਨ ਕਰ ਓਥੇ ਹੀ ਬੈਠੇ ਰਹੇ ਅਤੇ ਜਦ ਉਹੋ ਦਿਨ ਅਗ ਲਗਨ ਦਾ ਆਯਾ ਤਾਂ ਉਹ ਲੋਕ ਇਸਤ੍ਰੀਆਂ ਅਤੇ ਬਾਲ ਬੱਚੇ ਲੈਕਰ ਸ੍ਰੀ ਗੁਰੂ ਜੀ ਦੇ ਪਾਸ ਆਇ ਬੈਠੇ ਅਤੇ ਕਹਿਓ ਨੇ ਗਰੀਬ ਨਿਵਾਜ ਜੀ ਅਜ ਏਥੇ ਅੱਗ ਲਗਣੀ ਹੈ ਜੀ ਤੇ ਸਾਨੂੰ ਕਿਆ ਹੁਕਮ ਹੈ ਤਾਂ ਗੁਰੂ ਜੀ ਉਨ੍ਹਾਂ ਨੂੰ ਕਿਹਾ ਸੁਣੋ ਭਾਈ ਤੁਸੀਂ ਇਕਠੇ ਹੋਇਕਰ ਸਤਨਾਮ ਪ੍ਰਮੇਸ਼ਰ ਜੀ ਕਾ ਸਿਮਰਨ ਕਰਹੁ ਤਾਂ ਉਨ੍ਹਾਂ ਲੋਕਾਂ ਕੁਛ ਅਸਬਾਬ ਘਰਾਂ ਤੋਂ ਨਹੀਂ ਕਢਿਆ ਅਰ ਡਰਦੇ ਮਾਰੇ ਗੁਰੂ ਜੀ ਦੇ ਪਾਸ ਆਇ ਬੈਠੇ ਤੇ ਸਤਿਨਾਮ ਜਪਨ ਲਗੇ ਜਾਂ ਓਹ ਵਕਤ ਆਯਾ ਤਾਂ ਕਿਆ ਦੇਖਣ ਜੋ ਇਕ ਦੇਓ ਆਇਆ ਹੈ ਓਸਦਾ ਸਿਰ ਅਸਮਾਨ ਨਾਲ ਤੇ ਪੈਰ ਜਮੀਨ ਨਾਲ ਹਨ ਅਤੇ ਬਡਾ ਬਿਕਰਾਲ ਰੂਪ ਹੈ ਤੇ ਲੋਹੇ ਜੈਸਾ ਰੰਗ ਹੈ ਤੇ ਹੱਥ ਵਿਚ ਅਗਨ ਹੈ ਤੇ ਉਨ੍ਹਾਂ ਲੋਕਾਂ ਵਲ ਦੇਖਦਾ ਹੈ ਤੇ ਆਖਦਾ ਹੈ ਕਿ ਅਗੇ ਤਾਂ ਮੇਰੇ ਡਰ ਕਰਕੇ ਨਸ ਜਾਂਦੇ ਸਨ ਤੇ ਮੈਂ ਇਨ੍ਹਾਂ ਦੇ ਘਰਾਂ ਨੂੰ ਸਾੜ ਜਾਂਦਾ ਸਾਂ ਐਤਕੀ ਇਨ੍ਹਾਂ ਮੇਰਾ ਡਰ ਵਿਸਾਰ ਦਿਤਾ ਹੈ ਅਛਾ ਹੁਣ ਮੈਂ ਇਨ੍ਹਾਂ ਨੂੰ ਸਾੜ ਜਾਵਾਂਗਾ ਇਹ ਕੈਂਹਦਾ ਹੈ ਜਬਾਨ ਹੋਠਾਂ ਉਤੇ ਫੇਰਦਾ ਉਨ੍ਹਾਂ ਵਲ ਚਲਿਆ ਆਉਂਦਾ ਹੈ ਤੇ ਦੇਖਕੇ ਪੁਰਸ਼ ਇਸਤ੍ਰੀਆਂ ਡਰ ਗਏ ਹੈਨ ਤੇ ਹੋਰ ਤਾਂ ਕੁਛ ਭੁਲ ਗਿਆ ਇਹ ਕੈਂਹਦੇ ਹਨ ਕਿ ਮੋਏ ਥਰ ੨ ਕੰਬਦੇ ਹਨ ਤੇ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਕੈਹਣ ਲਗੇ ਹੇ ਸੰਤ ਜੀ ਅਗੇ ਤਾਂ ਅਸੀਂ ਹੋਰਥੇ ਚਲੇ ਜਾਂਦੇ ਸਾਂ ਤਾਂ ਬਚ ਰੈਂਹਦੇ ਸਾਂ ਤੇ ਹੁਣ ਤਾਂ ਇਹ ਨੱਸਣ ਵੀ ਨਹੀਂ ਦੇਂਦਾ ਹੇ ਮਹਾਰਾਜ ਸਾਡੀ ਰਖਯਾ ਕਰੋ ਜਾਂ ਸ੍ਰੀ ਗੁਰੂ ਜੀ ਦੇਖਿਆ ਕਿ ਲੋਕ ਸਭ ਡਰਦੇ ਹਨ ਅਤੇ ਆਤਰ ਹੋਏ ਹਨ ਦੇਖਕੇ ਸ੍ਰੀ ਗੁਰੂ ਨਾਨਕ ਜੀ ਓਸ ਦੇਓ ਵਲ ਦ੍ਰਿਸ਼ਟੀ ਕੀਤੀ ਜਾਂ ਉਸ ਦੇਓ ਪਰ ਦ੍ਰਿਸ਼ਟੀ ਪੜੀ ਤਾਂ ਤਤਕਾਲ ਹੀ ਗਿਰ ਪੜਾ ਤਾਂ ਮੂਰਛਾ ਹੋਇ ਗਿਆ ਪਰ ਸ੍ਰੀ ਗੁਰੂ ਨਾਨਕ ਜੀ ਪਰਮ ਕ੍ਰਿਪਾ ਦੇ ਘਰ ਜਾਂ ਦੇਓ ਡਿਗਾ ਦੇਖਿਆ ਤਾਂ ਗੁਰੂ ਜੀ ਦੇ ਮਨ ਮੇਂ ਦਯਾ ਆਇ ਗਈ ਤਾਂ ਆਪਨਾ ਚਰਨ ਉਸ ਦੇਓ ਦੇ ਸਿਰ ਨੂੰ ਛੁਹਾਯਾ ਜਦ ਚਰਨ ਲਗਾ ਤਾਂ ਦੇਓ ਉਠਕਰ ਬੈਠ ਗਿਆ ਅਤੇ ਸ੍ਰੀ ਗੁਰੂ ਜੀ ਦਿਆਂ ਚਰਨਾਂ ਉਪਰ ਢਹਿ ਪਿਆ ਜਿਸ ਤਰ੍ਹਾਂ ਮੋਏ ਹੋਏ ਜੀਵ ਨੂੰ ਪ੍ਰਾਨ ਪੈ ਜਾਂਦੇ ਹਨ ਉਸੇ ਤਰ੍ਹਾਂ ਉਹ ਦੇਵ ਸ੍ਰੀ ਗੁਰੂ

ਜੀ ਦਾ ਪ੍ਰਤਾਪ ਦੇਖਕਰ ਕੈਹਣ ਲਗਾ ਹੇ ਪ੍ਰਭੂ ਜੀ ਮੈਂ ਆਪ ਦੀ ਸ਼ਰਨ ਹਾਂ ਮੇਰਾ ਅਪਰਾਧ ਛਿਮਾ ਕਰੋ ਜੀ ਮੈਂ ਆਪਦੀ ਸ਼ਰਨ ਆਯਾ ਹਾਂ ਜੀ ਤੁਸੀਂ ਪ੍ਰਮੇਸ਼ਰ ਹੋ ਤੁਮਾਰੇ ਮੇਂ ਤੇ ਪ੍ਰਮੇਸ਼ਰ ਜੀ ਵਿਚ ਭੇਦ ਕੋਈ ਨਹੀਂ ਜੀ ਮੈਂ ਅਨਜਾਣ ਹਾਂ ਆਪ ਕੀ ਮੈਂਹਮਾ ਮੈਂ ਨਹੀਂ ਸਮਝੀ ਤੇ ਆਪ ਮਹਾਂ ਪੁਰਖ ਹੋ ਸਰਬ ਗੁਣਾਂ ਕੀ ਖਾਣ ਹੋ ਤੇ ਮੈਂ ਇਨ੍ਹਾਂ ਲੋਕਾਂ ਪਾਸੋਂ ਈਨ ਮਨਾਂਵਦਾ ਸਾਂ ਤੇ ਤਾਂ ਇਹਨਾਂ ਦੇ ਘਰ ਸਾੜ ਜਾਂਦਾ ਤੇ ਹੁਣ ਮੈਂ ਗੁਰੂ ਜੀ ਭੁਲਾ ਹਾਂ ਸੋ ਤੁਹਾਡੇ ਹੁੰਦਿਆਂ ਮੈਂ ਇਹ ਕੁਕਰਮ ਕਰਨ ਲਗਾ ਸਾਂ ਅਬ ਇਨ ਕੇ ਭਾਗ ਜਾਗੇ ਹਨ ਜੋ ਆਪ ਦਾ ਏਥੇ ਚਰਨ ਪਿਆ ਹੈ ਸੋ ਸਭ ਕੀ ਕਲਿਆਨ ਕਰੀ ਹੈ ਜੀ ਤੁਸੀਂ ਕ੍ਰਿਪਾ ਕੀ ਨਿਧ ਹੋ ਪਰਉਪਕਾਰੀ ਹੋ ਮੈਂ ਭੀ ਆਪ ਕਾ ਦਾਸ ਹਾਂ ਜੀ ਜੋ ਆਗਿਆ ਕਰੋਗੇ ਮੈਂ ਸੋਈ ਕਰਾਂਗਾ ਜੀ ਸਰਬ ਪ੍ਰਕਾਰ ਕਾ ਕਸ਼ਟ ਮੇਟਹੁ ਜੀ ਇਹ ਵਾਰਤਾ ਸੁਣ ਕਰ ਸ੍ਰੀ ਗੁਰੂ ਨਾਨਕ ਜੀ ਦੀਨ ਦਇਆਲ ਸਰਬ ਪਰ ਕਿਰਪਾਲ ਬਾਣੀ ਕਰਤੇ ਭਏ ਉਹਨਾਂ ਸਭਨਾਂ ਸਿਖਾਂ ਪ੍ਰਤੀ ਕਿਹਾ ਹੇ ਭਾਈ ਇਸ ਨਗਰ ਮੇਂ ਬੜੀ ਸੁੰਦਰ ਧਰਮਸਾਲਾ ਬਨਵਾਓ ਤੇ ਸ਼ਬਦ ਕੀਰਤਨ ਕਰਿਆ ਕਰੋ ਸਤਿਨਾਮ ਰਾਤ ਦਿਨ ਜਪਨਾ ਤਾਂ ਸਭ ਦੁਖ ਦੂਰ ਹੋਵਨਗੇ ਅਤੇ ਉਸ ਦੇਵ ਨੂੰ ਕਿਹਾ ਜੋ ਭਾਈ ਤੇਰੀ ਕਲਯਾਨ ਤਦ ਹੋਵੇਗੀ ਜਾਂ ਤੂੰ ਏਸ ਧਰਮਸਾਲ ਕਾ ਪਾਨੀ ਭਰੇਂਗਾ ਆਪਣੇ ਸਿਰ ਉਪਰ ਰਖਕੇ ਜਲ ਭਰੇਂਗਾ ਤਾਂ ਭਾਈ ਬਾਲਾ ਕਹੇ ਸਤਿਗੁਰੂ ਅੰਗਦ ਸਾਹਿਬ ਜੀ, ਇਹ ਸ੍ਰੀ ਗੁਰੂ ਨਾਨਕ ਜੀ ਆਪ ਜਬਾਨੀ ਬਚਨ ਕਰਦੇ ਹਨ ਕਿ ਸਿਖ ਸਾਧ ਗ੍ਰਿਹਸਤੀ ਹਰ ਇਕ ਧਰਮਸਾਲਾ ਮੇਂ ਜੋ ਮਨੁਖ ਪ੍ਰੇਮ ਕਰਕੇ ਜਲ ਭਰੇਗਾ ਦੀਵਾ ਬਾਲੇਗਾ ਜਾਂ ਝਾੜੂ ਦੇਵੇਗਾ ਹੋਰ ਕਿਸੇ ਪ੍ਰਕਾਰ ਦੀ ਟਹਿਲ ਕਰੇਗਾ ਸੋ ਪਰਮਗਤੀ ਕੋ ਪ੍ਰਾਪਤ ਹੋਵੇਗਾ ਅੰਤ ਸਮੇਂ ਉਤਮ ਗਤੀ ਪਾਵੇਗਾ ਅਤੇ ਸ੍ਰੀ ਗੁਰੂ ਜੀ ਦੇ ਲੋਕ ਮੇਂ ਪ੍ਰਾਪਤ ਹੋਵੇਗਾ ਉਹ ਸਾਰਾ ਦੇਸ ਗੁਰੂ ਨਾਨਕ ਜੀ ਕਾ ਸਿਖ ਹੋਯਾ ਜੋ ਸਤਿਗੁਰਾਂ ਕੀ ਉਸ਼ਤਤ ਸੁਨਣ ਤੇ ਆਉਣ ਸ੍ਰੀ ਗੁਰੂ ਜੀ ਉਪਦੇਸ਼ ਦੇਣ ਸਿਖੀ ਕੀ ਰੀਤ ਸਿਖਣ ਪ੍ਰਮੇਸ਼ਰ ਕੇ ਨਾਮ ਦੇ ਅਧਿਕਾਰੀ ਹੋਵਨ ਇਹ ਰੀਤ ਸਾਰੇ ਦੇਸ਼ ਵਿਚ ਵਿਦਤ ਹੋਈ ਲਗੇ ਗੁਰੂ ਗੁਰੂ ਜਪਣ ॥੧੯੩॥

## ਅਗੇ ਸਾਖੀ ਆਪਣੇ ਦੇਸ਼ ਕੋ ਆਏ

ਸ੍ਰੀ ਗੁਰੂ ਨਾਨਕ ਜੀ ਉਸ ਦੇਸ ਤੋਂ ਸੰਗਤਾਂ ਕਉ ਸਚੇ ਮਾਰਗ ਲਾਇ ਕਰ ਸਰਬਤ ਰਾਜਾ ਰੰਕ ਕਾ ਉਧਾਰ ਕਰਕੇ ਮਰਦਾਨੇ ਨੂੰ ਬਚਨ ਕੀਤਾ ਕਿਉਂ ਮਰਦਾਨਾ ਹੁਣ ਦਸੋ ਕਿਥਾਉਂ ਚਲਣਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਉਂ ਤੁਸਾਡੀ ਰਜਾਇ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਿਰਪਾ ਕੇ ਸਮੁੰਦਰ ਮੇਰੇ ਤਾਈਂ ਕਿਹਾ ਕਹੁ ਭਾਈ ਬਾਲਾ ਕਿਥਾਊਂ ਚਲਦੇ ਹੋ ਤਾਂ ਮੈਂ ਹਥ ਜੋੜਕੇ ਅਰਦਾਸ ਕੀਤੀ ਹੇ ਦੀਨ ਦਇਆਲ ਜੀ ਜਿਥੇ ਆਪ ਲਈ ਜਾਂਦੇ ਹੋ ਉਥੇ ਆਏ ਹਾਂ ਅਗੇ ਜਿਧਰ ਜਾਵੋਗੇ ਦਸ ਭੀ ਉਥਾਈਂ ਚਲਣਗੇ ਏਹ ਬਾਤ ਸੁਣ ਕਰ ਸ੍ਰੀ ਗੁਰੂ ਜੀ ਬੜੇ

ਪ੍ਰਸੰਨ ਹੋਏ ਅਤੇ ਜਿਉਂ ਅੰਤਰ ਧਿਆਨ ਹੋਏ ਰਾਵੀ ਉਪਤ ਆਏ ਖੜੇ ਹੋਏ ਤੇ ਕਹਿਣ ਲਗੇ ਭਾਈ ਏਥੋਂ ਅਜਿਤੇ ਨੂੰ ਨਾਲ ਲੈ ਚਲਨਾ ਹੈ ਤਾਂ ਉਥੇ ਅਜਿਤਾ ਆਇ ਮਿਲਿਆ ਤੇ ਸ੍ਰੀ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤੇ ਗੁਰੂ ਜੀ ਕਹਿਆ ਭਾਈ ਅਜਿਤਿਆ ਇਕ ਅਬਦੁਲ ਰਹਿਮਾਨ ਫਕੀਰ ਡਾਲੇ ਦੇ ਚੱਕ ਰਹਿੰਦਾ ਹੈ ਉਥੋਂ ਤਾਂ ਉਸਨੂੰ ਮਿਲ ਆਵੀਏ ਓਹ ਸਾਡੇ ਪਾਸੋਂ ਘਿਉ ਮੰਗਦਾ ਰਿਹਾ ਹੈ ਤਾਂ ਅਜਿਤੇ ਆਖਿਆ ਸ੍ਰੀ ਗੁਰੂ ਜੀ ਚਲੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਜਿਤਾ ਤੂੰ ਅਖੀਆਂ ਮੀਟ ਜਾਂ ਅਜਿਤੇ ਅਖੀਆਂ ਮੀਟੀਆਂ ਸਭੋ ਡਾਲੇ ਦੇ ਚੱਕ ਆਇ ਬੈਠੇ ਤਾਂ ਮਹਾਰਾਜ ਜੀ ਗੁਰੂ ਨਾਨਕ ਦੇਵ ਜੀ ਆਖਿਆ ਅਜਿਤਿਆ ਤੂੰ ਅਖੀਂ ਉਘਾੜ ਕੇ ਦੇਖ ਤਾਂ ਅਜਿਤੇ ਅਖੀਂ ਖੋਲ੍ਹ ਕਰ ਦੇਖਿਆ ਤਾਂ ਕਿਆ ਦੇਖੇ ਜੋ ਡਾਲੇ ਕੇ ਚੱਕ ਬੈਠੇ ਹਾਂ ਤਾਂ ਗੁਰੂ ਨਾਨਕ ਜੀ ਅਬਦੁਲ ਰਹਿਮਾਨ ਦੇ ਪਾਸੋਂ ਕੋਹਾਂ ਦੋਂਹ ਉਪਰ ਜਾਇ ਬੈਠੇ ਤਾਂ ਸ੍ਰੀ ਗੁਰੂ ਜੀ ਕਹਿਆ ਅਜਿਤਿਆ ਤੂੰ ਜਾਹ ਅਤੇ ਮੀਏਂ ਨੂੰ ਸਾਡੀ ਵਲੋਂ ਦੁਆਇ ਆਖੀਂ ਅਤੇ ਨਾਲੇ ਇਹ ਆਖੀਂ ਹੇ ਅਬਦੁਲ ਰਹਿਮਾਨ ਜੀ ਆਪ ਨੂੰ ਨਾਨਕ ਨਿਰੰਕਾਰੀ ਸੱਦਦਾ ਹੈ ਤਾਂ ਅਜਿਤੇ ਆਇ ਕਰ ਮੀਏਂ ਅਬਦੁਲ ਰਹਿਮਾਨ ਨੂੰ ਜਾਇ ਆਖਿਆ ਤਾਂ ਮੀਆਂ ਅਬਦੁਲ ਰਹਿਮਾਨ ਸੁਣਦਾ ਹੀ ਉਠ ਤੁਰਿਆ ਪਰ ਮੀਏਂ ਦੇ ਨਾਲ ਹੋਰ ਭੀ ਲੋਕ ਬਹੁਤ ਆਏ ਤਾਂ ਸ੍ਰੀ ਗੁਰੂ ਨਾਨਕ ਜੀ ਦੇਖਿਆ ਜੋ ਮੀਆਂ ਚਲਿਆ ਆਉਂਦਾ ਹੈ ਪਰ ਲੋਕਾਂ ਨੂੰ ਦੁਆਈਂ ਦੇਂਦਾ ਆਉਂਦਾ ਹੈ ਅਤੇ ਲੋਕਾਂ ਨੂੰ ਵਿਦਿਆ ਵੀ ਕਰਦਾ ਆਉਂਦਾ ਹੈ ਇਹ ਦੇਖ ਕਰ ਸ੍ਰੀ ਗੁਰੂ ਨਾਨਕ ਜੀ ਨੇ ਇਕ ਸ਼ਲੋਕ ਆਖਿਆ—ਸਲੋਕ ਮਹਲਾ ੧॥ ਦੇਨ ਦੁਆਈ ਸੇ ਮਰਨ ਲੈਂਦੇ ਭੀ ਮਰ ਜਾਹਿ ॥ ਲਖੀ ਨ ਜਾਈ ਨਾਨਕਾ ਕਿਥੇ ਜਾਇ ਸਮਾਹਿ ॥੧॥ ਤਾਂ ਅਬਦੁਲ ਰਹਿਮਾਨ ਇਹ ਸੁਣ ਕਰ ਚਮਕਿਆ ਅਤੇ ਆਇ ਸ੍ਰੀ ਗੁਰੂ ਜੀ ਅਗੇ ਸਲਾਮ ਕੀਤੀਓਸੁ ਤਾਂ ਅਗੋਂ ਸ੍ਰੀ ਗੁਰੂ ਨਾਨਕ ਜੀ ਕਹਿਆ ਕਿਉਂ ਮੀਆਂ ਜੀ ਚੰਗੇ ਭਲੇ ਹੋ ਤਾਂ ਮੀਏਂ ਆਖਿਆ ਹਾਂ ਸਾਈਂ ਲੋਕ ਭੀ ਚੰਗੇ ਭਲੇ ਹਾਂ ਜੀ, ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮੀਆਂ ਜੀ ਤੁਸਾਂ ਕਿਉਂ ਕਰ ਆਖਿਆ ਸੀ ਜੋ ਕਿਰਾੜੀ ਨੇ ਘਿਓ ਇਕੱਠਾ ਕਰ ਰਖਿਆ ਹੈ ਪਰ ਇਉਂ ਲੈ ਲਵਾਂਗੇ ਜਿਸ ਤਰ੍ਹਾਂ ਸਾਲ ਨੇ ਉਪਰ ਖਟੇ ਦੀ ਫਾੜੀ ਨਚੋੜ ਲਈ ਦੀ ਹੈ ਫੋਕ ਸੁਟ ਪਾਈਦਾ ਹੈ ਜਾਂ ਇਹ ਸ੍ਰੀ ਬਾਬੇ ਜੀ ਕਹੀ ਤਾਂ ਮੀਆਂ ਅਬਦੁਲ ਰਹਿਮਾਨ ਖਾਲੀ ਹੋਇ ਬੈਠਾ ਤਾਂ ਮੀਏਂ ਨੂੰ ਚਮਕ ਲਗੀ ਤੇ ਕਹਿਣ ਲਗਾ ਜੋ ਮੈਂ ਤਾਂ ਕੁਛ ਲੈਨ ਆਇਆ ਸਾਂ ਸਗੋਂ ਅਗਲੀ ਸਭ ਦੇ ਚਲਿਆ ਹਾਂ ਅਤੇ ਮੀਏਂ ਨੇ ਇਕ ਹੋਰ ਮੀਆਂ ਸਦਆਂਦਾ ਸੀ ਤਾਂ ਮੀਏਂ ਕਹਿਆ ਜੋ ਇਹ ਕੀ ਆਖੇਗਾ ਜੋ ਅਬਦੁਲ ਰਹਿਮਾਨ ਹਿੰਦੂ ਪਾਸ ਆਪਣੀ ਕਰਾਮਾਤ ਖੁਆਇ ਆਇਆ ਹੈ ਤਾਂ ਇਤਨੇ ਮੇਂ ਉਹ ਵੀ ਆਇ ਗਿਆ ਪਰ ਬਹੁਤ ਗੁਮਾਨ ਨਾਲ ਆਯਾ ਅਤੇ ਸ੍ਰੀ ਗੁਰੂ ਜੀ ਦੇ ਪਾਸ ਆਇ ਬੈਠਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸ ਦੀ ਵਲ ਨਜ਼ਰ ਕਰਕੇ ਡਿਠਾ ਤਾਂ ਉਹ ਭੀ ਖਾਲੀ ਹੋਇ ਗਿਆ ਤਾਂ ਮੀਏਂ ਨੇ

ਕਹਿਆ ਭਾਈ ਅਸੀਂ ਵਡੇ ਨਾਗ ਉਪਰ ਪਏ ਹਾਂ ਖੁਦਾਇ ਜਿੰਦ ਭੀ ਰਖੇਗਾ ਤਾਂ ਭੀ ਭਲੀ ਬਾਤ ਹੈ ਕਰਾਮਾਤ ਦੀ ਕਿਸ ਨੂੰ ਪਈ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਡਿਠਾ ਜੋ ਮੀਆਂ ਬਹੁਤ ਦਿਲਗੀਰ ਹੈ ਤੇ ਸਹਿਮ ਗਿਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮੀਆਂ ਜੀ ਸਮੁੰਦਰ ਵਿਚ ਛਪੜੀ ਆਇ ਪਈ ਤਾਂ ਕਿਆ ਹੋ ਗਿਆ ਪਰ ਏਡਾ ਬੋਲ ਨਹੀਂ ਬੋਲੀ ਦਾ ਜਿਸ ਦੀ ਵਸਤ ਹੈ ਉਸਦੇ ਪਾਸ ਹੀ ਜਾਵੇਗੀ ਜਾਂ ਇਹ ਬਾਤ ਸ੍ਰੀ ਬਾਬੇ ਜੀ ਕਹੀ ਤਾਂ ਉਨ੍ਹਾਂ ਦੀ ਕਰਾਮਾਤ ਉਨ੍ਹਾਂ ਦੇ ਪਾਸ ਹੀ ਆ ਗਈ ਤਾਂ ਉਹ ਦੋਵੇਂ ਸ੍ਰੀ ਬਾਬੇ ਜੀ ਦੀ ਚਰਨੀਂ ਆਏ ਪਏ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਅਗੇ ਹਥ ਜੋੜ ਕਰ ਆਖਿਆ ਤੇ ਅਰਦਾਸ ਕੀਤੀ ਹੇ ਸ੍ਰੀ ਗੁਰੂ ਬਾਬਾ ਜੀ ਮੇਹਰਬਾਨੀ ਕਰਕੇ ਹੁਜਰੇ ਵਿਚ ਚਲੋ ਜੀ ਮੈਨੂੰ ਸਫਾਰਥ ਕਰੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਚਲੀਏ ਮੀਆਂ ਜੀ ਤਾਂ ਗੁਰੂ ਨਾਨਕ ਜੀ ਓਥੋਂ ਉਠ ਕੇ ਮੀਏਂ ਅਬਦੁਲ ਰਹਿਮਾਨ ਨਾਲ ਤੁਰ ਪਏ ਜਾਂ ਗੁਰੂ ਨਾਨਕ ਜੀ ਚਲਦੇ ੨ ਰਾਹ ਵਿਚ ਜਿਮੀ ਵਲ ਨਿਗਾਹ ਕੀਤੀ ਤਾਂ ਓਥੇ ਮੋਹਰਾਂ ਹੋ ਗਈਆਂ ਤਾਂ ਸ੍ਰੀ ਗੁਰੂ ਜੀ ਕਹਿਆ ਮੀਆਂ ਜੀ ਅਸੀਂ ਰਸਤਾ ਭੁਲ ਗਏ ਹਾਂ ਰਸਤਾ ਤਾਂ ਸਜੇ ਹਥ ਰਹਿ ਗਿਆ ਹੈ ਤਾਂ ਮੀਏਂ ਕਹਿਆ ਚਲੋ ਜੀ ਸਜੇ ਪਾਸੇ ਹੀ ਚਲੋ ਤਾਂ ਗੁਰੂ ਜੀ ਉਸ ਪਾਸੇ ਗਏ ਤਾਂ ਮੀਆਂ ਕਿਆ ਦੇਖੇ ਜੋ ਮਣ ਮਣ ਦੀਆਂ ਢੀਮਾਂ ਪਈਆਂ ਹਨ ਤਾਂ ਇਤਨੇ ਚਿਰ ਵਿਚ ਸ੍ਰੀ ਗੁਰੂ ਜੀ ਹੁਜਰੇ ਵਿਚ ਜਾਇਕਰ ਬੈਠੇ ਤਾਂ ਮੀਏਂ ਨੇ ਵਡੀ ਸੇਵਾ ਕੀਤੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਮੀਆਂ ਜੀ ਤੁਸੀਂ ਕਿਸਰਉਂਸ ਰਹਿਤੇ ਹੋ ਮੀਏਂ ਕਿਹਾ ਹੇ ਸ੍ਰੀ ਬਾਬਾ ਜੀ ਛਿਆਂ ਮਹੀਨਿਆਂ ਪਿਛੋਂ ਹੁਜਰੇ ਤੋਂ ਬਾਹਰ ਆਉਣਾ ਹਾਂ ਇਕ ਅਸਤਾਵਾ ਪਾਣੀ ਦਾ ਇਕ ਸੇਰ ਜੌਂ ਲੈਕੇ ਵੜਨਾ ਹਾਂ ਅਤੇ ਛਈਂ ਮਹੀਨੀਂ ਨਿਕਲ ਆਉਣਾ ਹਾਂ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਅਜੱਤਿਆ ਅਜ ਤੋਂ ਲੈਕਰ ਅਸੀਂ ਵੀ ਇਕ ਮੁਸ਼ਟ ਰੇਤ ਦੀ ਖਾਇਆ ਕਰਹਿੰਗੇ ਜਦ ਏਹ ਬਾਤ ਗੁਰੂ ਨਾਨਕ ਦੇਵ ਜੀ ਦੀ ਸੁਣੀ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਅਤੇ ਕਹਿਆ ਹੇ ਗੁਰੂ ਜੀ ਆਪ ਕਿਰਪਾ ਦੇ ਘਰ ਹੋ ਅਤੇ ਹਮ ਭੁਲੇ ਹਾਂ ਜੀ ਮੇਰੇ ਉਪਰ ਮੇਹਰਬਾਨੀ ਕਰਕੇ ਬਖਸ਼ੀਏ ਜੀ ਅਤੇ ਆਜ ਧੰਨ ਭਾਗ ਹੈਂ ਹਮਾਰੇ ਜੋ ਆਪਨੇ ਹਮਾਰੇ ਕਉ ਬਸ਼ੇਸ਼ ਕੀਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮੀਆਂ ਜੀ ਹੁਣ ਤੁਸੀਂ ਬਖਸ਼ੇ ਅਤੇ ਤੁਹਾਨੂੰ ਪੂਰਾ ਗੁਰੂ ਮਿਲਿਆ ਹੈ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਚਰਨਾਂ ਉਤੇ ਮਥਾ ਟੇਕਿਆ ਅਤੇ ਗੁਰੂ ਨਾਨਕ ਦੇਵ ਜੀ ਮੀਏਂ ਉਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੧੪੦॥

## ਅਗੇ ਸਾਖੀ ਮਰਦਾਨੇ ਨਾਲ ਹੋਈ

ਤਾਂ ਸ੍ਰੀ ਗੁਰੂ ਨਾਨਕ ਜੀ ਜੀਵਾਂ ਦਾ ਉਧਾਰ ਕਰਤੇ ੨ ਇਕ ਨਗਰ ਵਿਖੇ ਜਾਇ ਪ੍ਰਾਪਤ ਭਏ ਅਤੇ ਮਰਦਾਨੇ ਕਹਾ ਹੇ ਭਗਵਾਨ ਜੀ ਜੇ ਆਗਿਆ ਕਰੋ ਤਾਂ ਇਸ ਵਸਤੀ ਵਿਚੋਂ ਅਹਾਰ

ਲੈ ਆਵਾਂ ਤਾਂ ਗੁਰੂ ਜੀ ਕਹਿਆ ਅੱਛਾ ਭਾਈ ਤੇਰੀ ਮਰਜੀ ਏਹ ਸੁਨਕਰ ਮਰਦਾਨਾ ਉਠਕੇ ਉਸ ਸ਼ਹਿਰ ਵਿਚ ਜਾਇ ਵੜਿਆ ਅਤੇ ਉਨ੍ਹਾਂ ਲੋਕਾਂ ਨੇ ਮਰਦਾਨੇ ਨੂੰ ਰਸਤ ਤਾਂ ਦਿਤੀ ਪਰ ਸਭਨਾਂ ਨੂੰ ਮਨੇ ਕਰ ਛੱਡਿਆਂ ਜੋ ਇਸਨੂੰ ਕੋਈ ਅੱਗ ਅਤੇ ਪਾਣੀ ਨ ਦੇਵੇ ਸਾਰੇ ਫਿਰ ਚੁਕਾ ਅੱਗ ਪਾਣੀ ਕਿਥਾਊਂ ਨ ਹੱਥ ਲਗਾ ਤਾਂ ਮ੍ਰਰਦਾਨਾ ਸ੍ਰੀ ਗੁਰੂ ਜੀ ਪਾਸ ਆਯਾ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਤੇ ਮੈਂ ਓਥੋਂ ਉਠਕੇ ਹੋਰ ਅਸਥਾਨ ਜਾਇ ਬੈਠੇ ਤਾਂ ਗੁਰੂ ਜੀ ਨੇ ਕਹਿਆ ਮਰਦਾਨਿਆਂ ਸ੍ਰੀ ਵਾਹਿਗੁਰੂ ਆਖ ਕਰ ਏਥੇ ਪੱਥਰ ਉਠਾਇ ਜਾਂ ਮਰਦਾਨੇ ਨੇ ਉਥੋਂ ਪੱਥਰ ਚੁਕਿਆ ਤਾਂ ਉਸ ਪੱਥਰ ਦੇ ਹੇਠੋਂ ਬੜਾ ਸੁੰਦਰ ਕੁਦਰਤ ਦਾ ਤਲਾਉ ਨਿਕਲ ਆਯਾ ਜੋ ਜਲ ਕਰਕੇ ਪੂਰਣ ਹੈ ਤਾਂ ਬਚਨ ਹੋਇਆ ਮਰਦਾਨਿਆਂ ਤੂੰ ਇਸ ਕੁੰਡ ਵਿਚ ਰੋਟੀਆਂ ਘੜਕਰ ਪਕਾਇ ਦੇਉ ਅਤੇ ਜੋ ਹੋਰ ਅਨਾਜ ਹੈ ਤਾਂ ਓਹ ਕਪੜੇ ਵਿਚ ਬੰਨ੍ਹਕੇ ਪਾਇ ਦੇਹ ਪਰ ਵਾਹਿਗੁਰੂ ਆਖ ਕਰ ਜਾਂ ਮਰਦਾਨੇ ਸ੍ਰੀ ਗੁਰੂ ਜੀ ਦਾ ਬਚਨ ਸੁਣਿਆਂ ਉਸੇ ਵਕਤ ਰੋਟੀਆਂ ਘੜ ਕੇ ਮਰਦਾਨੇ ਉਸ ਕੁੰਡ ਵਿਚ ਪਾਇ ਦਿਤੀਆਂ ਅਤੇ ਹੋਰ ਅੰਨ ਕਪੜੇ ਵਿਚ ਬੰਨ੍ਹ ਕੇ ਚਾਇ ਪਾਇਆ ਜਦੋਂ ਮਰਦਾਨੇ ਰੋਟੀਆਂ ਅੰਨ ਪਾਇਆ ਸਭੋ ਹੀ ਡੁਬ ਗਿਆ ਤੇ ਮਰਦਾਨੇ ਆਖਿਆ ਹੇ ਗੁਰੂ ਜੀ ਏਹ ਅਨਾਜ ਸਾਡਾ ਏਵੇਂ ਹੀ ਗਇਆ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ ਤੂੰ ਵਾਹਿਗੁਰੂ ਆਖਕੇ ਕਹੁ ਸਚੇ ਪਾਤਸ਼ਾਹ ਜੀ ਜੇ ਸਾਡਾ ਅਨਾਜ ਨਿਕਲ ਆਵੇ ਤਾਂ ਮੈਂ ਇਕ ਰੋਟੀ ਤੇਰੇ ਨਮਿਤ ਦੇਵਾਂਗਾ ਤਾਂ ਮਰਦਾਨੇ ਹਥ ਜੋੜ ਕਰ ਕਿਹਾ ਹੇ ਸਚੇ ਪਾਤਸ਼ਾਹ ਜੀ ਜੇਕਰ ਸਾਡਾ ਅਨਾਜ ਨਿਕਲ ਪਵੇ ਤਾਂ ਮੈਂ ਇਕ ਰੋਟੀ ਤੇਰੇ ਨਾਮ ਦੇਵਾਂਗਾ ਜਾਂ ਮਰਦਾਨੇ ਨੇ ਇਹ ਪ੍ਰਾਰਥਨਾਂ ਕੀਤੀ ਤਾਂ ਰੋਟੀਆਂ ਅਤੇ ਹੋਰ ਅਨਾਜ ਸਭ ਪਕਕੇ ਤਰ ਆਯਾ ਤਾਂ ਗੁਰੂ ਜੀ ਕਹਿਆ ਸੁਣ ਮਰਦਾਨਿਆਂ ਇਸੇ ਤਰਾਂ ਕੋਈ ਮਨੁਖ ਸ੍ਰੀ ਪਰਮੇਸ਼ਰ ਜੀ ਕੇ ਨਾਮ ਦੇਂਦਾ ਹੈ ਤਾਂ ਉਸਦਾ ਡੁਬਾ ਹੂਆ ਨਿਕਲ ਆਵੇ ਹੈ ਏਹ ਬਾਤ ਸੁਣ ਕਰ ਮਰਦਾਨਾ ਸ੍ਰੀ ਗੁਰੂ ਜੀ ਦੀ ਚਰਨੀਂ ਲੱਗਾ ਤੇ ਕਹਿਓਸੁ ਕ੍ਰਿਪਾ ਨਿਧਾਨ ਜੀ ਆਪ ਧੰਨ ਹੋ ਜੀ ਤਾਂ ਏਹ ਬਾਤ ਸਾਰੇ ਸ਼ਹਿਰ ਵਿਚ ਸੁਣੀ ਗਈ ਭਾਈ ਏਹ ਫਕੀਰ ਤਾਂ ਕੋਈ ਪ੍ਰਮੇਸ਼ਰ ਦਾ ਪਿਆਰਾ ਹੈ ਅਸਾਂ ਤਾਂ ਅੱਗ ਤੇ ਪਾਣੀ ਦੋਵੇਂ ਥੋਕ ਨਹੀਂ ਸਨ ਦਿਤੇ ਅਤੇ ਏਹਨਾਂ ਕੁਦਰਤ ਦਾ ਤਲਾਉ ਕੱਢ ਕਰ ਰੋਟੀਆਂ ਤੇ ਅੰਨ ਪਕਾਇ ਲਿਆ ਹੈ ਭਾਈ ਏਹ ਤਾਂ ਕੋਈ ਮਹਾਂ ਪੁਰਖ ਤੇ ਵਡਾ ਕਲਾਵਾਨ ਹੈ ਅਤੇ ਫੇਰ ਉਸ ਦੇਸ ਦੇ ਰਾਜੇ ਨੇ ਸੁਣਿਆਂ ਅਤੇ ਵਜੀਰ ਮੁਸੱਦੀ ਅਤੇ ਰਾਜੇ ਦੇ ਲੋਕ ਨਾਲ ਲੈ ਆਂਦੇ ਸਭ ਸ੍ਰੀ ਗੁਰੂ ਜੀ ਦੇ ਚਰਨੀਂ ਆਇ ਲਗੇ ਤੇ ਹੱਥ ਜੋੜ ਕਰ ਆਖਣ ਲਗੇ ਹੇ ਦੀਨ ਬੰਧੂ ਜੀ ਅਸੀਂ ਭੁਲੇ ਹਾਂ ਅਸੀਂ ਬੜੀ ਕੁਟਲਤਾ ਕੀਤੀ ਹੈ ਜੀ ਅਤੇ ਆਪ ਮਹਾਂ ਪੁਰਖ ਹੋ ਸਾਨੂੰ ਬਖਸ਼ੀਓ ਜੀ ਸਾਥੋਂ ਬੜੀ ਬਿਅਦਬੀ ਹੋਈ ਹੈ ਅਤੇ ਤੁਸੀਂ ਸੰਤ ਉਪਕਾਰੀ ਹੋ ਸਾਡੇ ਪਰ ਖਿਮਾਂ ਕਰੀਏ ਜੀ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਹੇ ਭਾਈ ਪਰਮੇਸ਼ਰ ਦੇ ਲੋਕੋ : ਵਾਸਦੇਵ ਸਰਬਤ੍ਰ ਮਹਿ ਊਨ ਨ ਕਤਹੂ ਠਾਇ ॥ ਅੰਦਰ ਬਾਹਰ ਸੰਗ ਹੈ ਨਾਨਕ ਕਾਇ ਦੁਰਾਇ ॥੧॥ ਓਹ ਪ੍ਰਮੇਸ਼ਰ ਸਰਬ ਅਸਥਾਨ

ਮੇਂ ਵਸਦਾ ਹੈ ਜਿਥੇ ਕਿਥੇ ਹਾਜਰ ਹਜੂਰ ਹੈ ਕੋਈ ਅਸਥਾਨ ਐਸਾ ਨਹੀਂ ਜਿਥੇ ਓਹ ਨਹੀਂ ਸਾਰੇ ਪ੍ਰਮੇਸ਼ਰ ਹੀ ਵਰਤਦਾ ਹੈ ਅੰਗ ਸੰਗ ਹੈ ਜਹਾਂ ਕਹਾਂ ਲੋਕ ਪ੍ਰਲੋਕ ਵਿਚ ਸਹਾਇਕ ਹੈ ਪ੍ਰਮੇਸ਼ਰ ਕੋਲੋਂ ਕੁਛ ਭੁਲਿਆ ਹੋਇਆ ਨਹੀਂ ਅਤੇ ਤੁਸੀਂ ਭੀ ਉਸ ਪ੍ਰਮੇਸ਼ਰ ਜੀ ਕਾ ਜਾਪ ਕਰੋ ਤੁਸਾਡਾ ਭੀ ਭਲਾ ਹੋਵੇਗਾ ਤਬ ਰਾਜਾ ਪਰਜਾ ਸ੍ਰਭ ਉਸ ਦੇਸ ਦੇ ਗੁਰੂ ਜੀ ਦੇ ਸਿਖ ਹੋਏ ਤੇ ਗੁਰੂ ਜੀ ਕਹਾ ਭਾਈ ਤੁਸਾਡੀ ਕਲਯਾਨ ਤਾਂ ਹੋਵੇਗੀ ਜਾਂ ਤੁਸੀਂ ਆਪਣੀ ਕਮਾਈ ਵਿਚੋਂ ਸਾਧ ਸੰਤ ਦੀ ਸੇਵਾ ਕਰੋਗੇ ਏਕ ਧਰਮਸਾਲ ਬਣਾਵਹੁ ਆਏ ਅਭਯਾਗਤ ਕੀ ਸੇਵਾ ਕਰਨੀ ਤਾਂ ਪ੍ਰਮੇਸ਼ਰ ਕੋ ਪ੍ਰਾਪਤ ਹੋਵੋਗੇ ਏਹ ਕਹਿਕੇ ਓਥੋਂ ਚਲਦੇ ਰਹੇ ॥੧੪੧॥

## ਅਗੇ ਸਾਖੀ ਇਕ ਕੋਹੜੀ ਫਕੀਰ ਨਾਲ ਹੋਈ

ਅਗੇ ਬਾਬਾ ਜੀ ਕਹਿਤੇ ਹੈਨ ਹੇ ਸ੍ਰੀ ਗੁਰੂ ਅੰਗਦ ਜੀ ਕਰਣ ਕਾਰਣ ਜੋਤੀ ਸਰੂਪ ਸ੍ਰੀ ਗੁਰੂ ਨਾਨਕ ਜੀ ਪਰਮ ਸੁਖਾਂ ਦੀ ਨਿਧੀ ਸਰਬਤ੍ਰ ਕੀ ਗਤੀ ਕਰਤੇ ਕਰਤੇ ਚਲਦੇ ਚਲਦੇ ਏਕ ਨਗਰ ਮੇਂ ਜਾਇ ਪ੍ਰਾਪਤ ਭਏ ਪਰ ਉਸ ਨਗਰ ਮੇਂ ਕੋਈ ਮਹਾਰਾਜ ਜੀ ਕਉ ਰਹਿਣੇ ਨਹੀਂ ਦੇਵੇ ਤਾਂ ਜਾਤੇ ਜਾਤੇ ਏਕ ਕੋਹੜੀ ਫਕੀਰ ਦੀ ਕੁਟੀਆ ਮੇਂ ਜਾਇ ਵੜੇ ਓਹ ਇਕ ਤੇ ਕੱਖਾਂ ਦੀ ਕੁਲੀ ਸੀ ਤੇ ਨਾ ਦੀਵਾ ਸੀ ਏਕ ਪਾਸੇ ਬੈਠ ਗਏ ਏਸ ਵਾਸਤੇ ਨਾ ਓਸ ਫਕੀਰ ਨੇ ਗੁਰੂ ਜੀ ਨੂੰ ਦੇਖਿਆ ਤੇ ਨਾ ਏਨ੍ਹਾਂ ਨੇ ਦੇਖਿਆ ਉਥੇ ਰਾਤ ਕਟੀ ਜਾਂ ਦਿਨ ਚੜ੍ਹਿਆ ਤਾਂ ਓਸ ਫਕੀਰ ਨੇ ਅਰਜ਼ ਕੀਤੀ ਹੇ ਗਰੀਬ ਨਿਵਾਜ ਜੀ ਹੇ ਮਹਾਂ ਪੁਰਖੋ ਮੇਰੇ ਪਾਸ ਤਾਂ ਦਿਨੇ ਪੰਛੀ ਔਰ ਪਸ਼ੂ ਭੀ ਕੋਈ ਨਹੀਂ ਆਉਂਦਾ ਤੇ ਮਾਨੁਖ ਦੀ ਕਿਆ ਬਾਤ ਕਰਾਂ ਮੈਂ ਅੱਜ ਬਡੇ ਭਾਗਾਂ ਵਾਲਾ ਹਾਂ ਜੋ ਆਪਕਾ ਦੀਦਾਰ ਹੋਇਆ ਹੈ ਅਤੇ ਆਪਨੇ ਮੇਰੇ ਉਪਰ ਬੜੀ ਮਿਹਰਬਾਨੀ ਕੀਤੀ ਹੈ ਜੀ ਇਸਤੇ ਮੈਂ ਬੜਾ ਪ੍ਰਸੰਨ ਹੋਇਆ ਹਾਂ ਕਿ ਮੇਰੀ ਕਲਿਆਨ ਹੋਵੇਗੀ ਪਰ ਉਥੇ ਸ੍ਰੀ ਗੁਰੂ ਜੀ ਤੇ ਮਰਦਾਨਾ ਅਤੇ ਮੈਂ ਤਿੰਨਾਂ ਨੇ ਰਾਤ ਕਟੀ ਪਰ ਚਾਰ ਪਹਿਰ ਬੈਠਕੇ ਗੁਜ਼ਾਰੇ ਬੜੀ ਦੁਰਗੰਧ ਉਸ ਕੋਹੜੀ ਦੀ ਦੇਹ ਪਾਸੋਂ ਆਵੇ ਤੇ ਨਾਲੇ ਉਹ ਫਕੀਰ ਦੁਖੀ ਹੋਯਾ ਰਾਤ ਸਾਰੀ ਵਿਰਲਾਪ ਕਰਦਾ ਰਹਿਆ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸ ਫਕੀਰ ਕੋ ਦੁਖੀ ਦੇਖ ਕਰ ਸ਼ਬਦ ਉਚਾਰਨ ਕੀਆ—ਰਾਗ ਧਨਾਸਰੀ ਮਹਲਾ ੧ ॥ ਜੀਉ ਤਪਤਿ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤ ਬੇਕਾਰ ॥ ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਬਿਲਲਾਇ ॥੧॥ ਬਹੁਤਾ ਬੋਲਣ ਝਖਣ ਹੋਇ ॥ ਵਿਣ ਬੋਲੈ ਜਾਣੈ ਸਭ ਕੋਇ ॥੧॥ ਰਹਾਉ ॥ ਜਿਨ ਕੰਨ ਕੀਤੇ ਅਖੀ ਨਾਕ ॥ ਜਿਨ ਜਿਹਬਾ ਦਿਤੀ ਬੋਲੇ ਤਾਤ ॥ ਜਿਨ ਮਨਿ ਰਾਖਿਆ ਅਗਨੀ ਪਾਇ ॥ ਵਾਜੇ ਪਵਣ ਆਖੈ ਸਭ ਵਾਇ ॥੨॥ ਜੇਤਾ ਮੋਹ ਪਰੀਤ ਸੁਆਦ ॥ ਸਭਾ ਕਾਲਖ ਦਾਗਾ ਦਾਗ ॥ ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥ ਕਰਮ ਮਿਲੈ ਆਖਣ ਤੇਰਾ ਨਾਉ ॥

ਜਿਤੁ ਲਗ ਤਰਨਾ ਹੋਰ ਨਹੀਂ ਥਾਉ ॥ ਜੇ ਕੋ ਡੂਬੇ ਫਿਰ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੧॥ ਜਾਂ ਸ੍ਰੀ ਗੁਰੂ ਜੀ ਕਹਿਆ ਤਾਂ ਉਹ ਕੋਹੜੀ ਫਕੀਰ ਸ਼ਬਦ ਸੁਣਕਰ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਆਇ ਪਿਆ ਅਤੇ ਬੁਧ ਉਸ ਫਕੀਰ ਦੀ ਨਿਰਮਲ ਹੋਇ ਗਈ ਅਤੇ ਦੇਹ ਉਸਦੀ ਹਛੀ ਹੋਇ ਗਈ ਅਤੇ ਰੋਗ ਭੀ ਉਸਦਾ ਸ੍ਰੀ ਸਤਿਗੁਰੂ ਦੀ ਕਿਰਪਾ ਨਾਲ ਦੂਰ ਹੋਇ ਗਿਆ ਅਤੇ ਲੱਗਾ ਗੁਰੂ ਗੁਰੂ ਜਪਨ ਅਤੇ ਸ੍ਰੀ ਗੁਰੂ ਜੀ ਨੇ ਉਸ ਫਕੀਰ ਦੀ ਅਧੀਨਤਾ ਦੇਖ ਕਰ ਉਸ ਨੂੰ ਨਿਹਾਲ ਕੀਤਾ ਜਦ ਉਥੋਂ ਸ੍ਰੀ ਗੁਰੂ ਜੀ ਤੁਰਨ ਲਗੇ ਤਾਂ ਸਾਰੇ ਸ਼ਹਿਰ ਵਿਚ ਖਬਰ ਹੋ ਗਈ ਕਿ ਜਿਸ ਫਕੀਰ ਨੂੰ ਅਸੀਂ ਰਹਿਣ ਨਹੀਂ ਸਾਂ ਦੇਂਦੇ ਉਸ ਸਾਈਂ ਦੇ ਪਿਆਰੇ ਕੋਹੜੀ ਫਕੀਰ ਦਾ ਸਰੀਰ ਸੁੰਦਰ ਕਰ ਦਿਤਾ ਹੈ ਅਤੇ ਉਹ ਫਕੀਰ ਵੀ ਸ਼ਹਿਰ ਵਿਚ ਜਾਇ ਵੜਿਆ ਆਖਣ ਲਗਾ ਦੇਖੋ ਭਾਈ ਓਸ ਮਹਾਂ ਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਮੇਰਾ ਕਿਤਨੇ ਚਿਰ ਦਾ ਰੋਗ ਦੂਰ ਹੋਇ ਗਿਆ ਅਤੇ ਓਸ ਸ਼ਹਿਰ ਦੇ ਲੋਕ ਓਸ ਫਕੀਰ ਨੂੰ ਰਾਜੀ ਹੋਏ ਦੇਖ ਕਰ ਦੌੜੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉਪਰ ਆਇ ਪਏ ਅਤੇ ਦੀਨ ਹੋਇ ਲਗੇ ਬੇਨਤੀਆਂ ਕਰਨ ਹੇ ਸਤਿਗੁਰੂ ਜੀ ਅਸਾਂ ਆਪਦਾ ਬੜਾ ਨਿਰਾਦਰ ਕੀਤਾ ਹੈ ਅਸੀਂ ਬੇਮੁਖ ਹੋਏ ਹਾਂ ਅਤੇ ਤੁਸੀਂ ਸੰਤ ਪਰਉਪਕਾਰੀ ਹੋ ਤੇ ਪਰਮੇਸ਼ਰ ਦੇ ਪਿਆਰੇ ਹੋ ਜੀ ਸਾਡੇ ਪਾਪੀਆਂ ਦੀ ਗਤੀ ਕਰੋ ਜੀ ਸਾਨੂੰ ਆਪਣੇ ਸਿਖ ਕਰੋ ਜੀ ਤਾਂ ਨਾਮ ਬਖਸ਼ੋ ਜੀ ਸਚੇ ਰਸਤੇ ਪਾਵੋ ਜੀ ਜਿਸ ਕਰਕੇ ਸਾਡੀ ਕਲਿਆਨ ਹੋਵੇ ਜੀ ਹੇ ਮਹਾਰਾਜ ਜੀ ਅਸੀਂ ਭੁਲੇ ਹਾਂ ਜੀ ਅਤੇ ਤੁਸੀਂ ਜਗਤ ਦੇ ਤਰਨ ਤਾਰਨ ਹੋ ਹੇ ਦੀਨ ਬੰਧੂ ਜੀ ਕ੍ਰਿਪਾ ਕਰਹੁ ਜੀ। ਇਹ ਬੇਨਤੀ ਲੋਕਾਂ ਦੀ ਸੁਣ ਕਰ ਸ੍ਰੀ ਗੁਰੂ ਨਾਨਕ ਜੀ ਦਇਆ ਦੇ ਸਮੁੰਦਰ ਕਰਣਾ ਕੀ ਖਾਨ ਜਗਤ ਦੇ ਉਧਾਰ ਵਾਸਤੇ ਜਿਨ੍ਹਾਂ ਨੇ ਅਵਤਾਰ ਧਾਰਿਆ ਹੈ ਤਾਂ ਗੁਰੂ ਜੀ ਕੇ ਮਨ ਮੇਂ ਦਇਆ ਆਇ ਗਈ ਤਾਂ ਮੁੜਕਰ ਬੈਠ ਗਏ ਅਤੇ ਸਭ ਲੋਕ ਓਥੇ ਊਚ ਨੀਚ ਇਕਠੇ ਹੋਇ ਕਰ ਸ੍ਰੀ ਗੁਰੂ ਜੀ ਪਾਸ ਹੱਥ ਜੋੜਕਰ ਬੈਠ ਗਏ ਤਿਨਾਂ ਦੇ ਤਾਈਂ ਸ੍ਰੀ ਗੁਰੂ ਜੀ ਕਿਹਾ ਸੁਣੋ ਭਾਈ ਪ੍ਰਮੇਸ਼ਰ ਦੇ ਪਿਆਰਿਓ ਅਸੀਂ ਤੁਹਾਡੇ ਉਪਰ ਤਾਂ ਪ੍ਰਸੰਨ ਹੋਵਾਂਗੇ ਜੇ ਤੁਸੀਂ ਇਥੇ ਇਕ ਜਗ੍ਹਾ ਬਣਾਵਹੁ ਜਿਥੇ ਮੁਸਾਫਰ ਆਇ ਕਰ ਬਿਸਰਾਮ ਕਰੇ ਔਰ ਆਏ ਸਾਧ ਸੰਤ ਦੀ ਸੇਵਾ ਕਰਨੀ ਅਤੇ ਅਭਿਆਗਤ ਕੋ ਭੋਜਨ ਦੇਣਾ ਅਰ ਆਪਣੀ ਕਿਰਤ ਕਰਕੇ ਵਿਚੋਂ ਸ੍ਰੀ ਮਹਾਰਾਜ ਕੇ ਨਾਮ ਕਾ ਦਿਤਾ ਕਰੋ ਤਾਂ ਉਨ੍ਹਾਂ ਲੋਕਾਂ ਸਭ ਮਨਜ਼ੂਰ ਕੀਤਾ ਤੇ ਧਰਮਸਾਲ ਬਣਵਾਈ ਤੇ ਸ੍ਰੀ ਗੁਰੂ ਜੀ ਆਪਣੇ ਚਰਨ ਧੋਇਕਰ ਸਭ ਕਉ ਪਾਉਲ ਦਿਤੀ ਨਾਮ ਦਾਨ ਦਿਤਾ ਅਤੇ ਕਿਹਾ ਪ੍ਰਮੇਸ਼ਰ ਨੂੰ ਹਾਜਰ ਹਜ਼ੂਰ ਜਾਨਣਾ ਛਲ ਨਹੀਂ ਕਰਨਾਂ ਹਰ ਸੂਰਤ ਰਾਜੀ ਰਹਿਣਾ ਧਰਮ ਦੀ ਕਿਰਤ ਕਰਨੀ ਦਸਵੰਧ ਦੇਣਾ ਪ੍ਰਮੇਸ਼ਰ ਜੀ ਕੇ ਨਮਿਤ। ਇਕ ਦਿਨ ਸ੍ਰੀ ਗੁਰੂ ਜੀ ਬੈਠੇ ਹੈਨ ਦੀਵਾਨ ਲਗਾ ਹੋਯਾ ਹੈ ਤੇ ਬਹੁਤ ਸਿਖ ਸੰਗਤ ਪਰੇਮ ਕਰਕੇ ਇਕੱਠੀ ਹੋਈ ਤਾਂ ਇਕ ਸਿਖ ਨੇ ਪ੍ਰਸ਼ਨ ਕੀਆ ਹੇ ਸ੍ਰੀ ਗੁਰੂ ਜੀ ਕਿਰਪਾ ਕਰਕੇ ਸਾਡਾ

ਸੰਸਾ ਨਵਿਰਤ ਕਰੋ ਜੋ ਸਿਖੀ ਕਿਸ ਤਰਾਂ ਕਮਾਈ ਦੀ ਹੈ ਤਾਂ ਸ੍ਰੀ ਗੁਰੂ ਬਾਬਾ ਜੀ ਉਨ੍ਹਾਂ ਸਿਖਾਂ ਪ੍ਰਤੀ ਇਕ ਸਾਖੀ ਸੁਣਾਉਂਦੇ ਭਏ। ਸ੍ਰੀ ਮੁਖਵਾਕ॥ ਸ੍ਰੀ ਗੁਰੂ ਜੀ ਕਹਿਤੇ ਭਏ ਹੇ ਭਾਈ ਸਿਖੋ ਸਿਖੀ ਐਸੇ ਕਮਾਣੀ ਚਾਹੀਏ ਜੈਸੇ ਇਕ ਰਾਜਾ ਥਾ ਜੋ ਆਪ ਭੀ ਉਧਰਿਆ ਤੇ ਆਪਣੇ ਗੁਰੂ ਕਾ ਉਧਾਰ ਕੀਆ ਤੇ ਸਾਖ੍ਯਾਤ ਪ੍ਰਮੇਸ਼ਰ ਕਾ ਦਰਸ਼ਨ ਭੀ ਕੀਤਾ ਤਾਂ ਗੁਰੂ ਜੀ ਕਹਿਆ— ਗੁਰ ਕਿਹਾ ਸਾਂ ਕਾਰ ਕਮਾਵਹੁ॥ ਗੁਰ ਕੀ ਕਰਨੀ ਕਾਹੇ ਧਾਵਹੁ॥ ਸੁਣੋ ਭਾਈ ਸਿਖੋ ਇਕ ਰਾਜਾ ਸੀ ਮਨ ਵਿਚ ਹੀ ਪ੍ਰਮੇਸ਼ਰ ਦੀ ਭਗਤੀ ਕਰਦਾ ਸੀ ਤੇ ਰਾਜ ਭੀ ਕਰਦਾ ਸੀ ਇਕ ਦਿਨ ਮਨ ਮੇਂ ਆਈ ਮੈਂ ਇਤਨਾ ਚਿਰ ਰਾਜ ਕੀਤਾ ਹੈ ਅਤੇ ਕਿਆ ਜਾਣਾ ਕਿ ਹੋਰ ਕਿਤਨਾ ਚਿਰ ਰਾਜ ਕਰਨਾ ਹੈ ਕਿ ਨਹੀਂ ਕਰਨਾ ਪਰ ਓਹ ਰਾਜਾ ਅਗੇ ਵੀ ਘਰ ਸੇ ਉਦਾਸ ਰਹਿੰਦਾ ਸੀ ਸੋ ਆਪਣੇ ਪੁਤਰ ਨੂੰ ਰਾਜ ਦੇਕਰ ਐਸੀ ਸਿਖਯਾ ਦਈ ਕੇ ਹੇ ਬੇਟਾ ਇਸ ਰਾਜ ਕੋ ਤੂੰ ਐਸਾ ਜੀ ਮੇਂ ਸਮਝੀਂ ਕਿ ਏਹ ਰਾਜ ਸ੍ਰੀ ਪ੍ਰਮੇਸ਼ਰ ਜੀ ਦਾ ਹੈ ਐਸਾ ਜਾਣ ਕਰ ਰਾਜ ਕਰਿਓ ਧਰਮ ਕਾ ਅਤੇ ਨਿਆਉਂ ਭੀ ਧਰਮ ਕਾ ਕਰੀਓ ਇਹ ਬਾਤ ਰਾਜਾ ਨੇ ਪੁਤ੍ਰ ਕਉ ਕਹੀ ਅਰ ਆਪਣੇ ਵਜੀਰ ਕਉ ਭੀ ਰਾਜਾ ਨੇ ਯੇਹ ਕਹਿਆ ਹੇ ਵਜ਼ੀਰ ਇਹ ਜੋ ਮੇਰਾ ਪੁਤ੍ਰ ਹੈ ਸੋ ਇਸਦੀ ਤੂੰ ਰਖਿਆ ਕਰਨੀ ਹੋਵੇਗੀ ਇਹ ਸਮਝਾਇ ਕਰ ਰਾਜਾ ਵਿਰਕਤ ਹੋਇ ਕਰ ਬਣ ਕੋ ਚਲਾ ਗਿਆ ਪਰ ਰਾਜਾ ਨੇ ਤੁਰਦਿਆਂ ਹੋਯਾਂ ਇਕ ਲਾਲ ਪਲੇ ਬੰਨ੍ਹ ਲੀਤਾ ਅਤੇ ਦਿਲ ਵਿਚ ਇਹ ਸਮਝਿਆ ਜੋ ਸ੍ਰੀ ਪ੍ਰਮੇਸ਼ਰ ਕਾ ਨਾਮ ਸਿਮਰਨਾ ਤੇ ਮੁਕਤ ਹੋਈ ਏ ਤਉ ਰਾਜਾ ਲੱਗਾ ਤਪਸਿਆ ਕਰਨ ਅਤੇ ਜਦ ਰਾਜਾ ਘਰੋਂ ਨਿਕਲਿਆ ਸੀ ਤਾਂ ਇਕ ਚੋਰ ਰਾਜਾ ਕੋ ਦੇਖ ਕਰ ਮਗਰ ਤੁਰ ਪਿਆ ਮਨ ਮੇਂ ਵਿਚਾਰਿਆ ਕਿ ਰਾਜਾ ਜੋ ਘਰੋਂ ਨਿਕਲਿਆ ਹੈ ਸੋ ਕੁਛ ਪਦਾਰਥ ਜ਼ਰੂਰ ਲੈਕਰ ਨਿਕਲਿਆ ਹੋਵੇਗਾ ਹੋ ਮੈਂ ਇਸਦੇ ਪਾਸੋਂ ਲਵਾਂਗਾ ਜਿਸ ਤਰ੍ਹਾਂ ਮੇਰਾ ਦਾਉ ਲਗੇਗਾ ਭਾਵੇਂ ਮਾਰਕੇ ਹਥ ਲਗੇ ਭਾਵੇਂ ਜੀਵਦਿਆਂ ਹਥ ਲਗੇ ਇਤਨੇ ਚਿਰ ਨੂੰ ਕੋਈ ਪੁਰਬੀਕਾ ਦਿਨ ਆਯਾ ਤਾਂ ਰਾਜਾ ਨਦੀ ਉਪਰ ਨ੍ਹਾਵਣੇ ਵਾਸਤੇ ਗਿਆ ਤਾਂ ਅਗੇ ਕਥਾ ਹੋਇ ਰਹੀ ਸੀ ਪਰ ਉਸ ਸਮੇਂ ਇਹ ਪ੍ਰਸੰਗ ਹੋਇ ਰਹਿਆ ਸੀ ਕਿ ਗੁਰੂ ਬਿਨਾਂ ਗਤ ਨਹੀਂ ਹੁੰਦੀ ਭਾਵੇਂ ਕੋਈ ਕੈਸਾ ਤਪ ਕਰੇ ਜਪ ਕਰੇ ਦਾਨ ਕਰੇ ਪੂਜਾ ਕਰੇ ਪਾਠ ਕਰੇ ਭਾਵੇਂ ਜੱਗ ਕਰੇ ਤਉ ਭੀ ਗੁਰੂ ਤੇ ਬਿਨਾ ਕਬੀ ਨਹੀਂ ਸਦਗਤੀ ਹੋਤੀ ਜੇ ਗੁਰੂ ਧਾਰਨ ਕਰੇ ਤਾਂ ਭਲਾ ਹੋਵੇਗਾ ਏਹ ਵਾਰਤਾ ਸੁਣਕੇ ਇਕ ਸਿਖ ਨੇ ਪ੍ਰਸ਼ਨ ਕੀਆ ਹੇ ਸਤਿਗੁਰੂ ਜੀ ਸ੍ਰੀ ਪ੍ਰਮੇਸ਼ਰ ਜੀ ਨੇ ਕੈਸੀ ਰੀਤ ਧਾਰੀ ਹੈ ਤਾਂ ਸ੍ਰੀ ਗੁਰੂ ਜੀ ਕਹੈਂ ਭਾਈ ਸਿਖਾ ਸ੍ਰੀ ਪ੍ਰਮੇਸ਼ਰ ਜੀ ਵਿਚ ਤੇ ਸ੍ਰੀ ਪ੍ਰਮੇਸ਼ਰ ਦੇ ਪਿਆਰਿਆਂ ਅਵਤਾਰਾਂ ਵਿਚ ਅਤੇ ਨਾਰਾਇਣ ਦੇ ਭਗਤਾਂ ਵਿਚ ਅਰ ਸੰਤਾਂ ਮਹੰਤਾਂ ਵਿਚ ਕੋਈ ਭੇਦ ਨਹੀਂ ਸਮਝਨਾ ਹੇ ਭਾਈ ਸਿਖਾ ਸ੍ਰੀ ਪ੍ਰਮੇਸ਼ਰ ਜੀ ਦੇ ਚੌਬੀਸ ਅਵਤਾਰ ਹੂਏ ਹੈਨ ਸੋ ਤਿਨ ਵਿਖੇ ਦੋ ਅਵਤਾਰ ਸ਼ਿਰੋਮਣੀ ਹੋਏ ਹਨ ਏਕ ਰਾਮਚੰਦਰ ਏਕ ਕ੍ਰਿਸ਼ਨ ਚੰਦਰ ਸੋਈ ਇਨ੍ਹਾਂ ਦੋਹਾਂ ਨੇ ਗੁਰੂ ਧਾਰਨ ਕੀਏ ਹਨ

ਰਾਮਚੰਦਰ ਜੀ ਨੇ ਵਸ਼ਿਸ਼ਟ ਜੀ ਕੋ ਗੁਰੂ ਧਾਰਿਆ ਹੈ ਅਤੇ ਕ੍ਰਿਸ਼ਨ ਜੀ ਨੇ ਸੰਦੀਪਨਕੋ ਗੁਰੂ ਧਾਰਿਆ ਹੈ ਔਰ ਭੀ ਜੋ ਭਗਤ ਸੰਤ ਹੋਏ ਹੈਨ ਸਰਬਤ ਨੇ ਗੁਰੂ ਧਾਰੇ ਹੈਨ ਤਉ ਪਰਮਗਤ ਕੋ ਪ੍ਰਾਪਤ ਹੋਏ ਹਨ ਕਿਉਂ ਜੋ ਈਸ਼ਵਰ ਮਰਯਾਦਾ ਪੁਰਸ਼ੋਤਮ ਹੈ ਉਸਨੇ ਆਪ ਇਹ ਰੀਤੀ ਚਲਾਈ ਹੈ ਤਾਂ ਓਥੋਂ ਕਥਾ ਸਰਵਣ ਕਰਕੇ ਰਾਜਾ ਜੀ ਚਲੇ ਤਾਂ ਮਗਰ ਚੋਰ ਭੀ ਰਾਜਾ ਕੇ ਉਠ ਚਲਿਆ ਕਿ ਜਬ ਰਾਜਾ ਸੌਂ ਜਾਵੇਗਾ ਤਬ ਇਸਕੋ ਮਾਰ ਕਰ ਇਸਦਾ ਦ੍ਰਬ ਲੈ ਜਾਵਾਂਗਾ ਪਰ ਰਾਜਾ ਤੇ ਸ੍ਰੀ ਪ੍ਰਮੇਸ਼ਰ ਜੀ ਕੇ ਪਰੇਮ ਮੇਂ ਲੀਨ ਹੋਇਆ ਕਬੀ ਸਵੇਂ ਹੀ ਨਹੀਂ ਅਤੇ ਮਨ ਮੇਂ ਏਹ ਭੀ ਵਿਚਾਰਤਾ ਹੈ ਕਿ ਮੈਂ ਗੁਰੂ ਧਾਯਾਂ ਪਰ ਕਿਆ ਕਰਾਂ ਜੋ ਗੁਰੂ ਕੀ ਪ੍ਰਤੀਤ ਯੇਹ ਕਰੋਂ ਜੋ ਕੋਈ ਮਾਨੁਖ ਦੋ ਘੜੀਆਂ ਰਾਤ ਰਹੇ ਤੋ ਪ੍ਰਾਤਹਕਾਲ ਕੇ ਵਕਤ ਜੋ ਮੈਨੂੰ ਆਇ ਮਿਲੇ ਮੈਂ ਉਸਕੋ ਗੁਰੂ ਕਹੂੰਗਾ ਇਹ ਕਹਿ ਕਰ ਰਾਜਾ ਉਦਿਆਨ ਵਿਖੇ ਬੈਠ ਰਿਹਾ ਤਾਂ ਚੋਰ ਨੇ ਕਹਿਆ ਭਾਈ ਰਾਜਾ ਤੋ ਸਉਂਦਾ ਹੀ ਨਹੀਂ ਅਤੇ ਮੈਂ ਦੋ ਘੜੀਆਂ ਸੌਂਦਾ ਹਾਂ ਤੇ ਰਾਜਾ ਦੋ ਘੜੀਆਂ ਵੀ ਨਹੀਂ ਸੌਂਦਾ ਅਤੇ ਚੋਰ ਨੇ ਕਹਿਆ ਭਾਈ ਅੱਜ ਤਾਂ ਮੈਂ ਇਸਕੋ ਦੇਖਾਂ ਇਹ ਤੋ ਕਬੀ ਨਹੀਂ ਸੋਤਾ ਪਰ ਪ੍ਰਾਤਹਕਾਲ ਕਉ ਇਸਕੋ ਮਾਰਤਾ ਹੋਂ ਇਹ ਚੋਰ ਮਨ ਮੇਂ ਵਿਚਾਰ ਕਰ ਰਾਜਾ ਕੋ ਮਾਰਨੇ ਕਉ ਦੌੜਿਆ ਅਤੇ ਰਾਜਾ ਨੇ ਕਹਿਆ ਜੋ ਭਾਈ ਮੇਰੇ ਧੰਨ ਭਾਗ ਹੈਂ ਜੋ ਜਿਸ ਗੁਰੂ ਕੋ ਮੈਂ ਢੂੰਢਤਾ ਥਾ ਸੋ ਗੁਰੂ ਮੇਰੇ ਕਉ ਆਪ ਦਰਸ਼ਨ ਦੇਵਨ ਆਯਾ ਹੈ ਏਹ ਕਹਿ ਕਰ ਰਾਜਾ ਚੋਰ ਦੇ ਚਰਨਾਂ ਕਉ ਦੌੜਿਆ ਤਾਂ ਚੋਰ ਨੇ ਕਹਿਆ ਭਾਈ ਰਾਜਾ ਮੇਰੇ ਕਉ ਮਾਰਨੇ ਆਯਾ ਹੈ ਪਰ ਹੱਛਾ ਰਾਜਾ ਵੀ ਅਕੇਲਾ ਹੈ ਅਤੇ ਏਕ ਹੀ ਮੈਂ ਹੋ ਹੁਣ ਤਾਂ ਰਾਜਾ ਸਾਥ ਲੜਨਾ ਹੀ ਪਿਆ ਚੋਰ ਏਹੀ ਵਿਚਾਰਾਂ ਕਰਦਾ ਥਾ ਉਤਨੇਂ ਰਾਜਾ ਚੋਰ ਦੇ ਪੈਰਾਂ ਤੇ ਜਾਇ ਪਿਆ ਤੇ ਚੋਰ ਨੇ ਦਿਲ ਵਿਚ ਕਿਹਾ ਜੋ ਰਾਜਾ ਮੇਰੇ ਪਾਸੋਂ ਡਰਦਾ ਹੈ ਪਰ ਹੁਣ ਛੋਡਦਾ ਨਹੀਂ ਇਤਨੇ ਮੇਂ ਰਾਜਾ ਨੇ ਕਿਹਾ ਹੇ ਮੇਰੇ ਸੁਆਮੀ ਗੁਰਦੇਵ ਜੀ ਮੈਂ ਬਲਿਹਾਰ ਜਾਵਾਂ ਜੀ ਆਪਦੇ ਦਰਸ਼ਨ ਉਤੋਂ ਜੋ ਮੈਨੂੰ ਕ੍ਰਿਤਾਰਥ ਕਰਨੇ ਆਏ ਹੋ ਤਾਂ ਚੋਰ ਨੇ ਕਿਹਾ ਰਾਜਾ ਤੂੰ ਗੁਰਦੇਵ ਕਿਸਕੋ ਆਖਦਾ ਹੈਂ ਤਾਂ ਰਾਜੇ ਕਹਿਆ ਮੈਂ ਬਲਿਹਾਰੇ ਜਾਵਾਂ ਜੀ ਆਪਦੇ ਤਾਈਂ ਮੈਂ ਗੁਰਦੇਵ ਕਹਿਤਾ ਹਾਂ ਚੋਰ ਨੇ ਕਿਹਾ ਹੇ ਰਾਜਾ ਮੈਂ ਤੇ ਚੋਰ ਹਾਂ ਤਾਂ ਰਾਜਾ ਨੇ ਕਹਾ ਹੇ ਦੀਨ ਦਯਾਲ ਜੀ ਮੇਰੇ ਤਾਈਂ ਆਪ ਕਿਉਂ ਭਰਮਾਵਤੇ ਹੋ ਜੀ ਤਾਂ ਚੋਰ ਨੇ ਕਹਾ ਰਾਜਾ ਅਬ ਤੂੰ ਮੇਰੇ ਤਾਈਂ ਕਿਆ ਕੈਹਤਾ ਹੈਂ ਤਾਂ ਰਾਜਾ ਨੇ ਕਿਹਾ ਜੀ ਮੈਂ ਆਪ ਕੋ ਗੁਰੂ ਕੀਤਾ ਚਾਹੁੰਦਾ ਹਾਂ ਜੀ ਕਿਉਂ ਜੋ ਆਪ ਮੇਰੇ ਉਤੇ ਬਹੁਤ ਅਨੁਗ੍ਰਹ ਕੀਆ ਹੈ ਜੋ ਮੇਰੇ ਮਨ ਦਾ ਸੰਕਲਪ ਪੂਰਨ ਕੀਆ ਹੈ ਆਪ ਤੋ ਪੂਰਨ ਗੁਰੂ ਹੋ ਤਾਂ ਚੋਰ ਨੇ ਕਿਹਾ ਰਾਜਾ ਜੀ ਗੁਰੂ ਜਿਸ ਕਉ ਧਾਰਨ ਕਰੀਦਾ ਹੈ ਉਸਕਾ ਬਚਨ ਸਤ ਪ੍ਰਤੀਤ ਕਰਕੇ ਮੰਨੀਦਾ ਹੈ ਅਤੇ ਗੁਰਦੇਵ ਕੋ ਤਨ ਮਨ ਧਨ ਏਹ ਅਰਪਨ ਕਰ ਦੇਈਦਾ ਹੈ ਸੋ ਤੂੰ ਜੋ ਪਦਾਰਥ ਘਰੋਂ ਲਿਆਯਾ ਹੈਂ ਸੋ ਮੇਰੇ ਅਗੇ ਰਖ ਦੇਹ ਤਾਂ ਮੈਂ ਤੇਰਾ ਗੁਰੂ ਬਨਤਾ ਹੋਂ ਤਾਂ

ਰਾਜਾ ਨੇ ਕਿਹਾ ਹੇ ਗੁਰਦੇਵ ਦੀਨਬੰਧ ਜੀ ਮੈਂ ਤੋ ਘਰ ਸੇ ਏਕ ਰਤਨ ਨਾਲ ਲਿਆਂਦਾ ਹੈ ਸੋ ਏਹ ਹੈ ਜੀ ਅਤੇ ਇਹ ਲਾਲ ਦੂਜਾ ਮੇਰਾ ਸਰੀਰ ਏਹ ਦੋਵੇਂ ਆਪਕੀ ਭੇਟਾ ਹੈਨ ਜੀ ਭਾਵੇਂ ਜੋ ਚਾਹੇ ਸੋ ਕਰੋ ਜੀ ਤਾਂ ਚੋਰ ਰਾਜੇ ਪਾਸੋਂ ਓਹ ਰਤਨ ਲਾਲ ਲੈਕੇ ਕੈਹਨ ਲਗਾ ਹੇ ਰਾਜਾ ਗੁਰੂ ਕਾ ਹੁਕਮ ਫੇਰਨਾ ਨਹੀਂ ਪਰ ਇਸ ਜਗਹ ਉਪਰੋਂ ਉਠਨਾ ਨਹੀਂ ਜਿਤਨਾ ਚਿਰ ਮੈਂ ਨਾ ਆਵਾਂ ਤਾਂ ਰਾਜਾ ਨੇ ਕਿਹਾ ਹੇ ਪ੍ਰਮਾਤਮਾਂ ਗੁਰਦੇਵ ਜੀ ਮੈਂ ਆਪ ਤੋਂ ਬਲਿਹਾਰ ਜਾਵਾਂ ਜੀ ਜਿਤਨਾ ਚਿਰ ਆਪ ਮੇਰੇ ਤਾਈਂ ਦੀਦਾਰ ਨ ਦੇਓਗੇ ਜੀ ਉਤਨਾ ਚਿਰ ਮੈਂ ਕਦਾਚਿਤ ਏਕ ਕਦਮ ਭੀ ਨਾ ਉਠੂੰਗਾ ਜੀ ਏਹ ਬਾਤ ਰਾਜਾ ਕੀ ਚੋਰ ਸੁਣ ਕਰ ਲਾਲ ਲੇਕਰ ਉਠ ਨਠਾ ਕਿ ਮਤ ਹੁਣ ਭੀ ਰਾਜਾ ਆਇ ਮਿਲੇ ਏਹ ਬਾਤ ਚਿਤ ਵਿਚ ਵਿਚਾਰਤਾ ਵਿਚਾਰਤਾ ਨਸਦਾ ਭਜਦਾ ਇਕ ਨਗਰ ਮੇਂ ਜਾਇ ਬੈਠਾ ਅਤੇ ਰਾਜਾ ਉਸੇ ਥਾਂ ਉਦਿਆਨ ਵਿਚ ਬੈਠਾ ਰਿਹਾ ਜਾਂ ਰਾਜੇ ਕੋ ਓਥੇ ਬੈਠੇ ਕਉ ਏਕ ਬਰਸ ਗੁਜਰਿਆ ਤਾਂ ਸ੍ਰੀ ਨਿਰੰਕਾਰ ਜੀ ਭਗਤਾਂ ਕੇ ਰਿਦੇ ਕੀ ਜਾਨਣ ਹਾਰ ਆਪ ਰਾਜਾ ਕੇ ਪਾਸ ਆਏ ਤੇ ਕਿਹਾ ਹੇ ਰਾਜਾ ਤੂੰ ਏਥੈ ਕਿਉਂ ਬੈਠਾ ਹੈਂ ਏਥੇ ਤਾਂ ਤੇਰਾ ਕੁਛ ਨਹੀਂ ਸੌਰਨਾ ਤੂੰ ਕਿਸੇ ਤੀਰਥ ਪਰ ਜਾਹ ਜਾਇ ਕਰ ਨਿਰੰਕਾਰ ਕੋ ਚੇਤਨ ਕਰ ਜਾਂ ਕਿਸੇ ਸੰਤ ਮਹਾਤਮਾ ਕਉ ਮਿਲ ਤੇ ਜਾਂ ਕਿਸੇ ਨਗਰ ਮੇਂ ਜਾਕਰ ਬੈਠ ਰਾਜੇ ਨੇ ਕਿਹਾ ਹੇ ਦੀਨਾ ਨਾਥ ਜੀ ਮੈਨੂੰ ਗੁਰਦੇਵ ਜੀ ਕਾ ਹੁਕਮ ਹੈ ਜੋ ਮੇਰੇ ਆਉਂਦਿਆਂ ਤੀਕਰ ਏਥੇ ਬੈਠੀ ਸੋ ਮੈਂ ਤਾਂ ਗੁਰਦੇਵ ਜੀ ਕੀ ਆਗਿਆ ਕੇ ਬਗੈਰ ਕਬੀ ਨ ਉਠੂੰਗਾ ਤਾਂ ਫੇਰ ਸ੍ਰੀ ਠਾਕੁਰ ਜੀ ਕਹਾ ਹੇ ਰਾਜਾ ਓਹ ਤਾਂ ਚੋਰ ਸੀ ਤੂੰ ਉਸਦੀ ਆਗਿਆ ਮੰਨ ਕਰ ਨਰਕ ਕਉ ਜਾਵੇਂਗਾ ਅਜੇ ਭੀ ਕਿਸੇ ਸ਼ਾਹ ਦੀ ਸ਼ਰਨ ਜਾਹ ਤੇ ਹੋਰ ਕਿਸੇ ਮਹਾਤਮਾਂ ਨੂੰ ਗੁਰੂਕਰ ਤਾਂ ਤੇਰੀ ਗਤੀ ਹੋਵੇਗੀ ਤਾਂ ਰਾਜੇ ਕਿਹਾ ਹੇ ਠਾਕਰ ਜੀ ਮੈਂ ਤਾਂ ਓਸ ਸਾਧ ਜਿਹਾ ਕੋਈ ਸਾਧ ਨਹੀਂ ਦੇਖਯਾ ਜੇਕਰ ਵੋਹ ਸਾਧ ਹੈ ਤਾਂ ਭੀ ਜੇਕਰ ਚੋਰ ਹੈ ਤਾਂ ਭੀ ਓਹੀ ਮੇਰਾ ਸਤਿਗੁਰ ਦੇਵ ਹੈ ਤਾਂ ਫੇਰ ਠਾਕਰ ਜੀ ਕਿਹਾ ਹੱਛਾ ਰਾਜਾ ਤੂੰ ਜਾਣ ਬੈਠਾ ਰਹੁ ਤਾਂ ਠਾਕਰ ਜੀ ਏਹ ਬਾਤ ਕਹਿ ਕਰ ਉਥੋਂ ਚਲੇ ਗਏ ਪਰ ਰਾਜੇ ਨੂੰ ਓਥੇ ਬੈਠਿਆਂ ਤਿੰਨ ਬਰਸ ਹੋਏ ਤਾਂ ਸ੍ਰੀ ਠਾਕਰ ਜੀ ਬਹੁਤ ਕੰਬੇ ਅਰ ਮਨ ਮੇਂ ਕਿਹਾ ਜੋ ਰਾਜਾ ਤਾਂ ਐਸੀ ਦ੍ਰਿੜਤਾ ਬੰਨ ਬੈਠਾ ਹੈ ਅਤੇ ਰਾਜੇ ਦਾ ਨੇਮ ਮੇਰੇ ਪਾਸੋਂ ਅਬ ਤੋ ਨਹੀਂ ਸਹਾਰਿਆਂ ਜਾਂਦਾ ਏਹ ਬਾਤ ਵਿਚਾਰ ਕਰ ਸ੍ਰੀ ਠਾਕਰ ਜੀ ਫੇਰ ਰਾਜੇ ਪਾਸ ਆਏ ਤੇ ਕਹਿਣ ਲਗੇ ਹੇ ਰਾਜਾ ਅਬ ਤੂੰ ਖੜਾ ਹੋ ਤਾਂ ਰਾਜਾ ਜੀ ਨੇ ਕਿਹਾ ਹੇ ਪ੍ਰਭ ਜੀ ਬਿਨਾਂ ਗੁਰਦੇਵ ਜੀ ਕੀ ਆਗਯਾ ਤੇ ਕਿਉਂ ਕਰ ਉਠੋਂ ਜੀ ਤਾਂ ਸ੍ਰੀ ਠਾਕਰ ਜੀ ਨੇ ਕਿਹਾ ਹੇ ਰਾਜਾ ਜਿਸਕੋ ਤੂੰ ਅਰਾਧਤ ਹੈਂ ਮੈਂ ਤਾਂ ਸੋਈ ਹਾਂ ਮੇਰੀ ਆਗਯਾ ਹੈ ਜੋ ਤੂੰ ਪਰਮ ਭਗਤਿ ਕੋ ਪ੍ਰਾਪਤ ਹੂਆ ਹੈਂ ਹੁਣ ਤੂੰ ਬੈਕੁੰਠ ਕੋ ਚਲ ਤੇਰਾ ਨਾਮ ਸਿਮਰਨ ਤੇ ਪੂਰਨ ਹੋਤਾ ਹੈ ਤਾਂ ਰਾਜੇ ਨੇ ਕਿਹਾ ਜੀ ਮੈਂ ਬਲਿਹਾਰ ਜਾਵਾਂ ਜੀ ਤੇਰੇ ਦਰਸ਼ਨ ਉਪਰੋਂ ਜੋ ਆਪ ਨੇ ਮੇਰੇ ਉਪਰ ਬੜੀ ਕ੍ਰਿਪਾ ਕੀਤੀ

ਹੈ ਜੀ ਪਰ ਗੁਰਦੇਵ ਜੀ ਕੀ ਆਗਿਆ ਬਗੈਰ ਮੈਂ ਕੈਸੇ ਉਠੂੰ ਜੀ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਰਾਜਾ ਓਹ ਤਾਂ ਚੋਰ ਸੀ ਤੈਨੂੰ ਠਗਣ ਵਾਸਤੇ ਆਯਾ ਸੀ ਤੇਰੇ ਪਾਸੋਂ ਰਤਨ ਠਗਕੇ ਲੈ ਗਿਆ ਹੈ ਅਰ ਹੁਣ ਤੂੰ ਉਸਕੋ ਕਿਆ ਢੂੰਡਤਾ ਹੈਂ ਅਬ ਤੂੰ ਬੈਕੁੰਠ ਕੋ ਚਲ ਤਬ ਰਾਜਾ ਨੇ ਕਹਾ ਬਲਿਹਾਰ ਜਾਵਾਂ ਜੀ ਤੇਰੇ ਦਰਸ਼ਨ ਤੋਂ ਜੀ ਪਰ ਸ੍ਰੀ ਗੁਰਦੇਵ ਜੀ ਕੀ ਆਗਯਾ ਬਗੈਰ ਮੈਂ ਤੋ ਨਹੀਂ ਉਠੂੰਗਾ ਤਾਂ ਠਾਕੁਰ ਜੀ ਕਿਹਾ ਹੇ ਰਾਜਾ ਤੂੰ ਚੋਰ ਕੇ ਸਾਥ ਨਰਕ ਕੋ ਗਿਆ ਚਾਹਤਾ ਹੈਂ ਤਾਂ ਰਾਜੇ ਨੇ ਕਹਾ ਹੇ ਪ੍ਰਭ ਜੀ ਮੈਂ ਉਸਕੇ ਸਾਥ ਨਰਕ ਕੋ ਹੀ ਜਾਊਂਗਾ ਪਰ ਬਗੈਰ ਉਸ ਗੁਰਦੇਵ ਜੀ ਕੀ ਆਗਯਾ ਕੇ ਕਬੀ ਨ ਉਠੂੰਗਾ ਤਾਂ ਇਹ ਨਿਸ਼ਚਾ ਰਾਜੇ ਕਾ ਦੇਖਕੇ ਸ੍ਰੀ ਠਾਕੁਰ ਜੀ ਓਥੋਂ ਉਠ ਚਲੇ ਅਰ ਚੋਰ ਕੇ ਪਾਸ ਆਏ ਤਾਂ ਸ੍ਰੀ ਨਿਰੰਕਾਰ ਜੀ ਉਸ ਚੋਰ ਕੋ ਕਹਿਆ ਅਰੇ ਤੂ ਉਸ ਰਾਜਾ ਕੋ ਉਦਯਾਨ ਵਿਖੇ ਬੈਠਾ ਆਯਾ ਹੈਂ ਅਤੇ ਫੇਰ ਤੂੰ ਉਸਕੀ ਖਬਰ ਭੀ ਨਹੀਂ ਲੀਤੀ ਅਬ ਜਾਇਕਰ ਦੇਖ ਉਸ ਰਾਜਾ ਕੀ ਕਵਨ ਦਸ਼ਾ ਹੈ ਤਾਂ ਚੋਰ ਨੇ ਕਿਹਾ ਅਰੇ ਭਾਈ ਤੂ ਕਿਸ ਕੀ ਬਾਤ ਕਰਤਾ ਹੈਂ ਅਤੇ ਮੈਂ ਕਿਸਕੋ ਬੈਠਾਇ ਆਯਾ ਹੂੰ ਤਾਂ ਸ੍ਰੀ ਠਾਕੁਰ ਜੀ ਕਹਿਆ ਅਰੇ ਚੋਰ ਜਿਸ ਰਾਜਾ ਸੇ ਲਾਲ ਰਤਨ ਠੱਗਕੇ ਲੈ ਆਯਾ ਹੈਂ ਸੋ ਉਸਨੂੰ ਅਬੀ ਨਹੀਂ ਜਾਨਤਾ ਤੇ ਵੋਹ ਉਦਿਆਨ ਵਿਖੇ ਬੈਠਾ ਹੈ ਤੇਰੀ ਆਗਿਆ ਬਿਨਾਂ ਵੋਹ ਉਠਤਾ ਨਹੀਂ ਸੋ ਉਸ ਕੋ ਜਾਇ ਕਰ ਕਯੋਂ ਨਹੀਂ ਉਠਾਵਤਾ ਤਾਂ ਚੋਰ ਨੇ ਮਨ ਵਿਖੇ ਦੇਖਯਾ ਜੋ ਭਾਈ ਵੋਹ ਰਾਜਾ ਅਬ ਤੀਕਰ ਵਹਾਂ ਬੈਠਾ ਹੈ ਅਤੇ ਏਹ ਕੌਣ ਹੈ ਜਿਸਨੇ ਮੈਨੂੰ ਆਇ ਕਰ ਲੱਭ ਲੀਤਾ ਹੈ ਤਾਂ ਉਸ ਚੋਰ ਨੇ ਪੁਛਿਆ ਭਾਈ ਤੂੰ ਕੌਣ ਹੈਂ ਤਾਂ ਸ੍ਰੀ ਠਾਕੁਰ ਜੀ ਕਿਹਾ ਅਰੇ ਚੋਰ ਮੈਂ ਤਾਂ ਆਪ ਨਿਰੰਕਾਰ ਹਾਂ ਤਾਂ ਉਸ ਚੋਰ ਨੇ ਇਹ ਬਾਤ ਸੁਣਦਿਆਂ ਹੀ ਸ੍ਰੀ ਠਾਕੁਰ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਸ੍ਰੀ ਪ੍ਰਮੇਸ਼ਰ ਜੀ ਅਗੇ ਅਧੀਨਤਾ ਕੀਤੀ ਅਤੇ ਚੋਰ ਉਸ ਰਾਜਾ ਕੀ ਤਰਫ ਉਠ ਚਲਿਆ ਅਤੇ ਚੋਰ ਦੇ ਨਾਲ ਸ੍ਰੀ ਠਾਕਰ ਜੀ ਚਲੇ ਪਰ ਰਾਜੇ ਦਾ ਪ੍ਰੇਮ ਸ੍ਰੀ ਨਿਰੰਕਾਰ ਸਹਾਰ ਨ ਸਕਿਆ ਅਗੇ ਅਗੇ ਚੋਰ ਅਤੇ ਪਿਛੇ ਪਿਛੇ ਸ੍ਰੀ ਠਾਕੁਰ ਜੀ ਗਏ ਦੋਨੋਂ ਜਣੇ ਰਾਜਾ ਪਾਸ ਜਾਇ ਪ੍ਰਾਪਤ ਹੋਏ ਤਾਂ ਰਾਜੇ ਨੇ ਕਿਹਾ ਜੋ ਮੇਰਾ ਗੁਰਦੇਵ ਜੀ ਆਯਾ ਹੈ ਬਡੀ ਕ੍ਰਿਪਾ ਹੋਈ ਹੈ ਤੇ ਧੰਨ ਮੇਰਾ ਗੁਰਦੇਵ ਹੈ ਜਿਸਨੇ ਮੈਨੂੰ ਆਇਕਰ ਦਰਸ਼ਨ ਦੀਆ ਹੈ ਤਾਂ ਰਾਜਾ ਉਸ ਚੋਰ ਦੇ ਚਰਨਾਂ ਵਲ ਦਉੜਿਆ ਤਾਂ ਚੋਰ ਨੇ ਕਿਹਾ ਹੇ ਰਾਜਾ ਤੂੰ ਸ੍ਰੀ ਠਾਕੁਰ ਜੀ ਦੇ ਹੀ ਚਰਨਾਂ ਉਪਰ ਮੱਥਾ ਟੇਕ ਅਤੇ ਪਹਿਲਾਂ ਰਾਜਾ ਚੋਰ ਦੇ ਪੈਰਾਂ ਪਰ ਨਮਸਕਾਰ ਕਰਕੇ ਫੇਰ ਸ੍ਰੀ ਠਾਕੁਰ ਜੀ ਦੀ ਚਰਨੀ ਲਾਗਾ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਰਾਜਾ ਤੂੰ ਮੇਰੇ ਚਰਨਾਂ ਕੋ ਛੋਡਦੇ ਅਰ ਚੋਰ ਕੇ ਚਰਨਾਂ ਕਉ ਪਕੜ ਤਾਂ ਰਾਜੇ ਨੇ ਕਹਿਆ ਹੇ ਪ੍ਰਭ ਜੀ ਚੋਰ ਤਾਂ ਮੇਰਾ ਤੂੰ ਹੈਂ ਤਾਂ ਸ੍ਰੀ ਪ੍ਰਮੇਸ਼ਰ ਨੇ ਕਹਿਆ ਹੇ ਰਾਜਾ ਮੈਂ ਤੇਰਾ ਚੋਰ ਕਿਸ ਤਰਾਂ ਹੋਂ ਤਾਂ ਰਾਜੇ ਕਹਿਆ ਹੇ ਪ੍ਰਭ ਜੀ ਜੇਕਰ ਤੂ ਸਾਧ ਹੋ ਤਾਂ ਤਉ ਮੇਰੇ ਤਾਈਂ ਅਗੇ ਕਿਉਂ ਨ ਦਰਸ਼ਨ ਦਿਤਾ ਜਦ ਮੈਂ ਇਸ ਸੰਤ

ਦੀ ਚਰਨੀ ਲਗਾ ਤਾਂ ਤੂ ਭੀ ਮੇਰੇ ਤਾਈਂ ਦਰਸ਼ਨ ਦੀਆ ਮੇਰੇ ਤਾਈਂ ਇਸ ਸੰਤ ਕੀ ਕ੍ਰਿਪਾ ਸੇ ਤੇਰਾ ਵੀ ਦਰਸ਼ਨ ਹੂਆ ਹੈ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਰਾਜਾ ਤੂੰ ਧੰਨ ਹੈਂ ਅਤੇ ਹੁਣ ਤੂੰ ਮੁਕਤ ਹੂਆ ਹੈ ਅਤੇ ਤੇਰੇ ਪਿਛੇ ਇਸ ਚੋਰ ਦੀ ਵੀ ਮੁਕਤੀ ਹੋਈ ਹੈ ਤਬ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਭਾਈ ਸਿਖੋ ਸੁਣੋ ॥ ਸ੍ਰੀ ਮੁਖਵਾਕ ॥ ਮੰਨੇ ਤਰੇ ਤਾਰੇ ਗੁਰ ਸਿਖ ॥ ਮੰਨੈ ਨਾਨਕ ਭਵੈ ਨ ਭਿਖ ॥ ਤਾਂ ਸ੍ਰੀ ਗੁਰੂ ਨਾਨਕ ਜੀ ਕਹੈਂ ਹੇ ਭਾਈ ਸਿਖੋ ਜਿਸ ਸਿਖ ਕੋ ਸਤਿਗੁਰਾਂ ਕੇ ਚਰਨਾਂ ਊਪਰ ਦ੍ਰਿੜਤਾ ਹੋਵੇ ਤੇ ਪ੍ਰੀਤ ਹੋਵੇ ਜੋ ਐਸਾ ਭਰੋਸਾ ਕਰਨਗੇ ਸੋ ਸਿਖ ਮੁਕਤ ਕਉ ਪ੍ਰਾਪਤ ਹੋਵੇਂਗੇ ਇਹ ਬਾਤ ਸੁਣ ਕਰ ਸਰਬਤ ਸੰਗਤ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਸ੍ਰੀ ਗੁਰੂ ਨਾਨਕ ਜੀ ਸਰਬਤ ਸੰਗਤ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ॥੧੪੨॥

## ਅਗੇ ਸਾਖੀ ਹੋਰ ਚਲੀ

ਤਾਂ ਭਾਈ ਬਾਲਾ ਜੀ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਤੋ ਅਦਭੁਤ ਚਰਿਤ੍ਰ ਹੈਂ ਜੋ ਕੋਈ ਸਿਖ ਸੁਣੇਗਾ ਅਥਵਾ ਸੁਣਾਵੇਗਾ ਸੋ ਮੁਕਤ ਕੋ ਪ੍ਰਾਪਤ ਹੋਵੇਗਾ ॥ ਸ੍ਰੀ ਗੁਰੂ ਅੰਗਦ ਜੀ ਵਾਚ । ਹੇ ਭਾਈ ਬਾਲਾ ਤੂੰ ਧੰਨ ਹੈਂ ਤੇ ਜੀਵਨ ਮੁਕਤ ਹੈਂ ਅਤੇ ਸਰਬਤ ਸੰਗਤ ਕੇ ਤੂੰ ਨਿਹਾਲ ਕੀਤਾ ਹੈ ਪਰ ਅਗੇ ਸ੍ਰੀ ਗੁਰੂ ਜੀ ਕਿਧਰ ਕਉ ਗਏ ਸੋ ਸੁਨਾਓ ॥ ਬਾਲਾ ਸੰਧੂ ਵਾਰ । ਹੇ ਸ੍ਰੀ ਗੁਰੂ ਜੀ ਆਗੇ ਮਹਾਰਾਜ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਪਠਾਣਾਂ ਦੇ ਦੇਸ ਜਾਇ ਪ੍ਰਾਪਤ ਹੋਏ ਤੇ ਇਕ ਰੇੜੀ ਉਪਰ ਉਸੇ ਅਸਥਾਨ ਪਰ ਜਾਇ ਬੈਠੇ ਤਾਂ ਓਥੇ ਇਕ ਰੁਹੇਲਾ ਪਠਾਣ ਆਇ ਪਹੁੰਚਿਆ ਜਾਂ ਸ੍ਰੀ ਗੁਰੂ ਜੀ ਨੇ ਉਸ ਰੁਹੇਲੇ ਕਉ ਦੇਖਿਆ ਤਾਂ ਸਾਨੂੰ ਸਤਿਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਤੇ ਮਰਦਾਨਾ ਤੁਸੀਂ ਕੋਈ ਦਿਨ ਗੁਪਤ ਹੋਇਕਰ ਖੇਲੋ ਤੋ ਆਪ ਬਾਰਾਂ ਬਰਸਾਂ ਦੇ ਲੜਕੇ ਬਨਕਰ ਬੈਠ ਗਏ ਇਤਨਾ ਆਖਦਿਆਂ ਹੀ ਓਹ ਪਠਾਣ ਪਾਸ ਆਇ ਪਹੁੰਚਾ ਤੇ ਸ੍ਰੀ ਬਾਬੇ ਜੀ ਨੂੰ ਅਕੇਲਾ ਦੇਖ ਕਰ ਪਕੜਕੇ ਆਪਣੇ ਘਰ ਲੈ ਗਿਆ ਤੇ ਆਪਣੀ ਤੀਵੀਂ ਨੂੰ ਕਹਿਣ ਲਗਾ ਹੇ ਬੰਦੀ ਖੁਦਾਇਦੀ ਅਜ ਸਾਨੂੰ ਇਕ ਲੜਕਾ ਹਿੰਦੂ ਹਥ ਆਯਾ ਹੈ ਅਤੇ ਮੈਂ ਇਸਦੇ ਬਹੁਤ ਦਾਮ ਵਟਨੇ ਹਨ ਜਦ ਪਠਾਣੀ ਨੇ ਸ੍ਰੀ ਗੁਰੂ ਜੀ ਨੂੰ ਦੇਖਿਆ ਜੋ ਬੜਾ ਖੂਬਸੂਰਤ ਹੈ ਤਾਂ ਉਹ ਰੁਹੇਲੀ ਸ੍ਰੀ ਗੁਰੂ ਨਾਨਕ ਦੀ ਸੁੰਦਰ ਸੂਰਤ ਵੇਖਕਰ ਬਡੀ ਪ੍ਰਸੰਨ ਹੋਈ ਅਤੇ ਕਹਿਣ ਲਗੀ ਜੋ ਏਹ ਲੜਕਾ ਤਾਂ ਮੈਂ ਆਪਣੇ ਘਰ ਹੀ ਰਖਾਂਗੀ ਅਸੀਂ ਇਸਨੂੰ ਵੇਚਾਂਗੇ ਨਹੀਂ ਤਾਂ ਪਠਾਣ ਨੇ ਆਖਿਆ ਹੇ ਬੰਦੀ ਖੁਦਾਇ ਦੀ ਇਸਦੇ ਦੋ ਘੋੜੇ ਮਿਲਦੇ ਹੈਨ ਤਾਂ ਉਸ ਰੁਹੇਲੀ ਨੇ ਆਖਿਆ ਜੀ ਤੁਹਾਡੀ ਖੁਸ਼ੀ ਤਾਂ ਉਹ ਰੁਹੇਲਾ ਸ੍ਰੀ ਗੁਰੂ ਜੀ ਨੂੰ ਵੇਚਨ ਵਾਸਤੇ ਲੈ ਗਿਆ ਵੋਹ ਬਹੁਤ ਨਿਗੁਰੇ ਸਨ ਨਾ ਓਹ ਗੁਰਾਂ ਨੂੰ ਜਾਨਣ ਨ ਪ੍ਰਮੇਸ਼ਰ ਨੂੰ ਜਾਣਨ ਤੇ ਗੁਰੂ

ਨਾਨਕ ਜੀ ਉਨ੍ਹਾਂ ਦੇ ਤਾਰਨ ਵਾਸਤੇ ਏਸ ਦੇਸ ਵਿਚ ਆਇ ਹੈਨ ਤੇ ਆਪਣੇ ਆਪ ਨੂੰ ਵਿਚਾਰਨ ਵਾਸਤੇ ਤਾਂ ਵੁਹ ਰੁਹੇਲਾ ਗੁਰੂ ਜੀ ਨੂੰ ਵੇਚਣ ਲੈ ਗਿਆ ਦੋਇ ਘੋੜੇ ਵਟਕੇ ਲੈ ਗਿਆ ਅਤੇ ਗੁਰੂ ਅੰਗਦ ਜੀ ! ਮੈਂ ਤੇ ਭਾਈ ਮਰਦਾਨਾ ਅਸੀਂ ਗੁਪਤ ਖੇਡ ਖੇਡੀ ਪਰ ਸ੍ਰੀ ਗੁਰੂ ਜੀ ਦੇ ਆਸ ਪਾਸ ਰਹੀਏ ਅਤੇ ਜਿਸ ਪਠ੍ਾਣ ਨੇ ਸ੍ਰੀ ਗੁਰੂ ਜੀ ਦੀ ਸੂਰਤ ਦੇਖੀ ਤੇ ਖ੍ਰੀਦ ਕੇ ਆਪਣੇ ਘਰ ਲੈ ਗਿਆ ਤਾਂ ਉਸਦੀ ਮੁਗਲਾਣੀ ਨੇ ਸ੍ਰੀ ਗੁਰੂ ਜੀ ਦੀ ਸੂਰਤ ਦੇਖੀ ਤੇ ਬਹੁਤ ਪ੍ਰਸੰਨ ਹੋਈ ਆਖਣ ਲਗੀ ਇਸਨੂੰ ਆਪਣੇ ਘਰ ਰਖਾਂਗੇ ਤਾਂ ਉਸ ਮੁਗਲ ਨੇ ਕਹਿਆ ਸੁਣ ਬੰਦੀ ਏਸ ਨੂੰ ਖਿਦਮਤ ਕੇਹੜੀ ਦਸਾਂਗੇ ਤਾਂ ਵੋਹ ਬੋਲੀ ਜੋ ਇਸ ਲੜਕੇ ਨੂੰ ਘਰ ਦਾ ਪਾਣੀ ਭਰਨ ਵਾਸਤੇ ਰਖੀਏ ਉਸ ਮੁਗਲ ਨੇ ਕਹਿਆ ਹੇ ਲੜਕੇ ਤੂੰ ਪਾਣੀ ਲਿਆਇਆ ਕਰ ਤਾਂ ਸ੍ਰੀ ਗੁਰੂ ਜੀ ਇਕ ਦਿਨ ਘੜਾ ਲੈ ਕੇ ਖੂਹ ਉਪਰ ਗਏ ਅਤੇ ਜਾਇਕਰ ਸ੍ਰੀ ਗੁਰੂ ਜੀ ਖੁਵਾਜ਼ਾ ਖਿਜ਼ਰ ਨੂੰ ਕਹਿਆ ਖੁਆਜ਼ਾ ਮੇਰੇ ਕਹੇ ਬਗੈਰ ਤੂੰ ਪਾਣੀ ਕਿਸੇ ਨੂੰ ਨਹੀਂ ਦੇਣਾ ਤਾਂ ਖੁਵਾਜਾ ਨੇ ਕਹਿਆ ਭਲਾ ਜੀ ਇਤਨਾ ਹੁਕਮ ਸ੍ਰੀ ਗੁਰੂ ਜੀ ਕਾ ਮੰਨ ਕੇ ਖੁਵਾਜੇ ਨੇ ਸਾਰੇ ਸ਼ਹਿਰ ਦੇ ਖੂਹਾਂ ਦਾ ਪਾਣੀ ਸੁਕਾਇ ਦਿਤਾ ਤਾਂ ਸ੍ਰੀ ਗੁਰੂ ਜੀ ਖਾਲੀ ਘੜਾ ਲੈ ਕੇ ਉਸ ਮੁਗਲ ਦੇ ਘਰ ਮੁੜ ਆਏ ਗੁਰੂ ਜੀ ਨੇ ਕਹਿਆ ਹੇ ਮੀਆਂ ਜੀ ਖੂਹ ਵਿਚ ਤਾਂ ਪਾਣੀ ਹੈ ਨਹੀਂ ਤਾਂ ਓਸ ਮੁਗਲ ਨੇ ਕਿਹਾ ਭਾਈ ਦੂਸਰੇ ਖੂਹ ਉਪਰ ਜਾਓ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਭਲਾ ਮੀਆਂ ਜੀ ਤਾਂ ਸ੍ਰੀ ਗੁਰੂ ਜੀ ਦੂਸਰੇ ਖੂਹ ਉਪਰ ਗਏ ਤੇ ਓਥੋਂ ਵੀ ਖਾਲੀ ਮੁੜ ਆਏ ਤਾਂ ਕਿਹਾ ਜੀ ਓਥੇ ਵੀ ਪਾਣੀ ਹੈ ਨਹੀਂ ਅਗਲਾ ਦਿਨ ਹੋਇਆ ਤਾਂ ਸਾਰੇ ਸ਼ਹਿਰ ਵਿਚ ਧੁੰਮ ਪੈ ਗਈ ਅਤੇ ਕਹਿਣ ਲਗੇ ਹੇ ਖੁਦਾਇ ਤੂ ਅਸਾਂ ਨੂੰ ਇਕੋ ਵਾਰੀ ਮਾਰੇਂਗਾ ਸਾਰਾ ਹੀ ਪਾਣੀ ਸੁਕ ਗਿਆ ਹੈ ਅਸੀਂ ਤਾਂ ਪਾਣੀ ਰਾਤੀ ਭਰਕੇ ਸੁਤੇ ਹਾਂ ਅਤੇ ਹੁਣ ਕਿਆ ਹੋਇ ਗਿਆ ਹੈ ਤਾਂ ਸਭ ਲੋਕ ਆਜਜ ਹੋਏ ਅਰ ਆਖਣ ਲਗੇ ਹੇ ਖੁਦਾਇ ਤੂੰ ਅਸਾਂ ਨੂੰ ਇਕੋ ਵਾਰੀ ਮਾਰੇਂਗਾ ਸਭਨਾਂ ਲੋਕਾਂ ਦਾ ਲਹੂ ਸੁਕ ਗਿਆ ਸ੍ਰੀ ਗੁਰੂ ਨਾਨਕ ਦੇਵ ਜੀ ਬਹੁਤ ਪ੍ਰਸੰਨ ਰਹਿਣ ਤਾਂ ਇਕ ਮੁਗਲ ਨੇ ਆਖਿਆ ਮੀਆਂ ਜੀ ਹੋਰ ਸਭ ਦਿਲਗੀਰ ਹਨ ਤੇ ਇਕ ਤੁਹਾਡਾ ਗੁਲਾਮ ਰਾਜੀ ਫਿਰਦਾ ਹੈ ਸੋ ਤੈਂ ਕਿਥੋਂ ਆਂਦਾ ਹੈ ਤਾਂ ਉਸ ਮੁਗਲ ਨੇ ਕਹਿਆ ਭਾਈ ਮੈਂ ਤਾਂ ਇਹ ਲੌਂਡਾ ਕੱਲ ਮੁਲ ਆਂਦਾ ਪਰ ਕੰਮ ਨੂੰ ਬਹੁਤ ਹੁਸ਼ਿਆਰ ਹੈ ਅਤੇ ਖਾਂਦਾ ਪੀਂਦਾ ਕੁਛ ਨਾਹੀਂ ਅਤੇ ਹੁਣ ਭੀ ਰਾਜੀ ਰਹਿੰਦਾ ਹੈ ਤਾਂ ਉਹ ਸਭ ਇਕਠੇ ਹੋਇ ਕਰ ਸ੍ਰੀ ਗੁਰੂ ਬਾਬੇ ਜੀ ਦੀ ਪੈਰੀਂ ਆਇ ਪਏ ਅਤੇ ਕਹਿਣ ਲਗੇ ਭਾਈ ਤੂ ਤਾਂ ਕੋਈ ਮਹਾਂ ਪੁਰਖ ਹੈ ਤੇ ਅਸੀਂ ਹੁਣ ਸਭੇ ਮਰਦੇ ਹਾਂ ਜੀ ਤੂੰ ਸਾਡੇ ਉਪਰ ਕਿਰਪਾ ਕਰ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀਂ ਜੇਕਰ ਸਿਖ ਹੋਵੋਗੇ ਤਾਂ ਤੁਸਾਂ ਨੂੰ ਪਾਣੀ ਮਿਲੇਗਾ ਤਾਂ ਉਨਾਂ ਲੋਕਾਂ ਕਿਹਾ ਜੀ ਅਸੀਂ ਤੇਰੇ ਸਿਖ ਹੋਵਾਂਗੇ ਜੀ ਪਰ ਸਾਨੂੰ ਪਾਣੀ ਮਿਲੇ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਖੁਆਜਾ ਤੂੰ ਹੁਣ ਪਾਣੀ ਇਨਾਂ ਨੂੰ ਦੇਹ ਇਤਨਾ ਗੁਰੂ ਜੀ ਕਾ ਕਹਿਣਾ ਸੁਣਕਰ ਖੁਆਜੇ ਸਭਨਾਂ ਖੂਹਾਂ ਵਿਚ ਪਾਣੀ ਭੇਜ ਦਿਤਾ ਤਾਂ ਸਭ ਮੁਗਲਾਂ ਦਾ

ਦੇਸ ਸ੍ਰੀ ਗੁਰੂ ਜੀ ਕਾ ਸਿਖ ਹੋਯਾ ਅਤੇ ਸ੍ਰੀ ਗੁਰੂ ਜੀ ਉਨਾਂ ਲੋਕਾਂ ਨੂੰ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਧਰਮ ਦੇ ਰਸਤੇ ਚਲਾਇਆ ਤਾਂ ਸਭਨਾਂ ਧਰਮਸਾਲਾਂ ਬਣਵਾਈਆਂ ਪੰਚਾਮ੍ਰਿਤ ਕਰਾਏ ਤੇ ਗੁਰੂ ਜੀ ਦੀ ਬਾਣੀ ਉਚਾਰੀ ਹੋਈ ਕੰਠ ਕਰ ਲਿਖ ਲਿਖ ਦੇਵਣ ਤੇ ਸਭ ਇਕਠੇ ਹੋਕੇ ਰਾਤ ਨੂੰ ਕੀਰਤਨ ਕਰਨ ਤੇ ਸ੍ਰੀ ਮਹਾਰਾਜ ਨੇ ਕਹਿਆ ਭਾਈ ਜੋ ਕੋਈ ਅਸਾਡਾ ਸਿਖ ਸੰਤ ਆਵੇ ਉਸਦੀ ਸੇਵਾ ਕਰਨੀ ਤਾਂ ਤੁਸਾਡਾ ਭਲਾ ਹੋਵੇਗਾ ਅਤੇ ਧਰਮ ਦੀ ਕਿਰਤ ਕਰਨੀ ਅਤੇ ਵੰਡ ਛਕਣਾ ਅਤੇ ਸਾਡੇ ਵਾਂਗਰ ਤੁਸਾਂ ਪਕੜਨਾ ਨਾਹੀਂ ਸਗੋਂ ਤੁਸਾਂ ਉਸਦੀ ਸੇਵਾ ਕਰਨੀ ਤਾਂ ਉਨਾਂ ਲੋਕਾਂ ਨੇ ਕਹਿਆ ਭਲਾ ਗੁਰੂ ਜੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਹੇ ਮੀਰ ਜੀ ਮੇਰਾ ਲਾਹਾ ਤੁਸਾਂ ਜੋਗ ਕਿਤਨਾਕੁ ਆਉਂਦਾ ਹੈ ਉਸ ਤੋਂ ਦੂਣੇ ਦਮ ਲੇਵੇਂਗਾ ਤਾਂ ਅਸੀਂ ਜਾਵਾਂਗੇ ਤੇ ਉਨਾਂ ਮੁਗਲਾਂ ਨੇ ਆਖਿਆ ਹੇ ਗਰੀਬ ਨਿਵਾਜ ਜੀ ਏਹ ਜਿਤਨਾ ਪਿੰਡ ਅਰ ਗ੍ਰਾਉਂ ਅਤੇ ਘਰ ਬਾਰ ਹੈ ਏਹ ਸਭ ਆਪ ਦੀ ਮਿਹਰਬਾਨੀ ਹੈ ਅਤੇ ਇਹ ਜੋ ਪਦਾਰਥ ਹੈਂ ਸੋ ਸਭ ਤੁਸਾਡਾ ਹੀ ਹੈ ਅਤੇ ਸ੍ਰੀ ਗੁਰੂ ਜੀ ਤੁਸਾਂ ਇਹ ਕਿਆ ਆਖਿਆ ਹੈ ਅਤੇ ਸ੍ਰੀ ਗੁਰੂ ਜੀ ਜੇਕਰ ਤੁਸਾਂ ਸਾਡੇ ਪਾਸ ਨਹੀਂ ਰਹਿਣਾ ਤਾਂ ਤੁਸਾਡੀ ਮਰਜੀ ਜਹਾਂ ਚਾਹੇ ਤਹਾਂ ਵਿਚਰੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੁਸੀਂ ਅਮਕੀ ਜਗਹ ਜਾਕੇ ਇਕ ਢੀਮ ਉਠਾਵੋ ਜਾਂ ਉਨਾਂ ਜਾਇ ਕਰ ਓਥੋਂ ਢੀਮ ਉਠਾਈ ਤਾਂ ਕਿਆ ਦੇਖਣ ਜੋ ਉਥੇ ਖਜਾਨਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਏਹ ਸਭ ਖਜਾਨਾ ਤੁਹਾਡਾ ਹੀ ਹੈ ਤਾਂ ਉਨਾਂ ਪਠਾਣਾਂ ਨੇ ਕਿਹਾ ਗੁਰੂ ਜੀ ਮਹਾਰਾਜ ਇਹ ਸਭ ਵਸਤੂ ਆਪ ਦੀਆਂ ਹੈਨ ਹਮਾਰਾ ਤੇ ਕੁਛ ਨਹੀਂ ਏਹ ਬਾਤ ਸੁਣ ਕਰ ਸ੍ਰੀ ਗੁਰੂ ਜੀ ਨੇ ਕਹਾ ਭਾਈ ਤੁਸੀਂ ਮੇਰੇ ਤੇ ਮੈਂ ਤੁਹਾਡਾ ਪਰਮੇਸ਼ਰ ਦਾ ਭਜਨ ਬੰਦਗੀ ਕਰਿਆ ਕਰੋ ਕਿਰਤ ਕਰਨੀ ਵੰਡ ਖਾਣਾ ਆਏ ਅਥਿਤ ਦੀ ਸੇਵਾ ਕਰਨੀ ਅਰ ਟਹਿਲ ਕਰਨੀ ਇਹ ਕਹਿਕਰ ਸ੍ਰੀ ਗੁਰੂ ਜੀ ਉਨਾਂ ਨੂੰ ਸਿਖ ਕਰਕੇ ਫੇਰ ਉਸੇ ਰੋੜੀ ਦੇ ਸਿਖਰ ਜਾਇ ਬੈਠੇ ਜਾਂ ਕੁਛਕ ਕਾਲ ਬੀਤਿਆ ਤਾਂ ਫੇਰ ਉਹ ਰੁਹੇਲਾ ਆਯਾ ਤੇ ਸ੍ਰੀ ਗੁਰੂ ਜੀ ਨੂੰ ਪਕੜ ਕੇ ਲੈ ਗਿਆ ਜਾਂ ਉਸ ਰੁਹੇਲੇ ਨੇ ਦੇਖਿਆ ਤਾਂ ਉਹੀ ਲੜਕਾ ਹੈ ਉਸਦੀ ਅਉਰਤ ਨੇ ਕਹਿਆ ਕਿ ਇਹ ਲੌਂਡਾ ਤਾਂ ਮੈਂ ਆਪਨੇ ਘਰ ਰਖਾਂਗੀ ਤਾਂ ਉਸ ਰੁਹੇਲੇ ਨੇ ਦੇਖਿਆ ਕਿ ਇਹ ਔਰਤ ਤਾਂ ਬੁਰਾ ਮਤ ਰਖਦੀ ਹੈ ਓਹ ਰਹੇ ਅਗਲੇ ਭਲਕ ਸ੍ਰੀ ਗੁਰੂ ਜੀ ਨੂੰ ਹੋਰਸ ਸ਼ਹਿਰ ਲੈ ਗਿਆ ਤੇ ਵੇਚ ਆਯਾ ਤੇ ਆਪਣੇ ਘੋੜੇ ਲੈ ਆਯਾ ਅਤੇ ਜਿਸਨੇ ਮੁਲ ਲਿਆ ਸੀ ਓਹ ਆਪਣੇ ਘਰ ਲੈ ਗਿਆ ਅਤੇ ਆਪਣੇ ਘਰ ਦੀ ਸਭ ਕਾਰ ਸਪੁਰਦ ਕਰ ਦਿਤੀ ਤਾਂ ਸ੍ਰੀ ਗੁਰੂ ਜੀ ਕਿਹਾ ਭਲਾ ਮੀਆਂ ਜੀ ਜਾਂ ਅਗਲਾ ਭਲਕ ਹੋਯਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸ ਸ਼ਹਿਰ ਥੀਂ ਅਗਨ ਪਾਣੀ ਅਉਰ ਅਨਾਜ ਬੰਦ ਕਰ ਛਡਿਆ ਤਾਂ ਓਹ ਸਭ ਲੋਕ ਹੈਰਾਨ ਹੋਇ ਰਹੇ ਅਤੇ ਕਹਿਣ ਲਗੇ ਕਿ ਹੇ ਖੁਦਾ ਇਹ ਕਿਆ ਸਰਾਰ ਹੋਯਾ ਜੋ ਸਭ ਕੁਛ ਇਕ ਵਾਰੀ ਹੀ ਨਿਖੁਟ ਗਿਆ ਹੈ ਇਹ ਕੌਤਕ ਦੇਖ ਕਰ ਜੇਹੜੇ ਭਲੇ ਸਿਆਣੇ ਹੈਸਨ ਤਿਨਾਂ ਨੇ ਕਹਿਆ ਚਲੋ ਭਾਈ ਅਸੀਂ ਸਭੋ

ਇਕਤ੍ਰ ਹੋਇ ਕਰ ਆਪਣੇ ਪੀਰ ਮੁਰਸ਼ਦ ਮਨਾਈਏ ਤਾਂ ਉਹ ਸਭ ਲੋਕ ਆਪੋ ਆਪਣੀ ਅਕਲ ਖਰਚ ਕਰਨ ਲਗੇ ਤੇ ਪੀਰ ਫਕੀਰ ਭੀ ਮਨਾਏ ਪਰ ਹੋਵੇ ਕੁਛ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਆਪਨੇ ਮੁਗਲ ਕਉ ਕਹਿਆ ਹੇ ਮੀਆਂ ਜੀ ਜੇਕਰ ਤੁਸੀਂ ਗੁਰੂ ਜੀ ਕੇ ਸਿਖ ਹੋਵੋਗੇ ਤਾਂ ਤੁਹਾਨੂੰ ਸਭ ਕੁਛ ਮਿਲੇਗਾ ਜੇਕਰ ਤੁਸੀਂ ਆਪਣੇ ਪੀਰ ਮਨਾਵੋਗੇ ਤਾਂ ਤੁਹਾਨੂੰ ਕੁਛ ਨਹੀਂ ਪ੍ਰਾਪਤ ਹੋਣਾ ਤਾਂ ਉਸ ਮੁਗਲ ਨੇ ਸਭਨਾਂ ਲੋਕਾਂ ਨੂੰ ਸਦਕੇ ਆਖਯਾ ਭਾਈ ਏਹ ਜੋ ਲੜਕਾ ਮੈਂ ਕਲ ਖਰੀਦ ਆਂਦਾ ਹੈ ਸੋ ਆਖਦਾ ਹੈ ਕਿ ਜੇ ਗੁਰੂ ਕੇ ਸਿਖ ਹੋਵੋਗੇ ਤਾਂ ਤੁਹਾਨੂੰ ਮੈਂ ਸਭ ਚੀਜਾਂ ਦੇਵਾਂਗਾ ਤਾਂ ਸਭਨਾਂ ਲੋਕਾਂ ਨੇ ਆਖਿਆ ਭਾਈ ਮਰਦੇ ਭਲੇ ਹੋ ਕਿ ਜੋ ਇਹ ਆਖਦਾ ਹੈ ਸੋ ਕਬੂਲ ਕਰੋ ਤਾਂ ਉਹ ਸਭ ਇਕਠੇ ਹੋ ਕਰ ਸ੍ਰੀ ਗੁਰੂ ਨਾਨਕ ਜੀ ਕੀ ਚਰਨੀਂ ਆਇ ਪਏ ਅਤੇ ਸਿਖ ਹੋਏ ਤੇ ਸ੍ਰੀ ਗੁਰੂ ਜੀ ਨੇ ਉਹਨਾਂ ਨੂੰ ਆਪਣੇ ਚਰਨ ਧੋਇ ਕਰ ਪਾਹੁਲ ਦਿਤੀ ਤਾਂ ਲਗੇ ਗੁਰੂ ਗੁਰੂ ਜਪਨ ਤਾਂ ਸ੍ਰੀ ਗੁਰੂ ਨਾਨਕ ਜੀ ਉਹਨਾਂ ਨੂੰ ਸਭ ਕੁਛ ਦਿਤਾ ਅਤੇ ਨਾਮ ਜਪਨਾ ਦਾਨ ਕਰਨਾ ਦਯਾ ਧਰਮ ਇਸ਼ਨਾਨ ਦ੍ਰਿੜਾਯਾ ਤੇ ਪਰ ਉਪਕਾਰ ਵਾਸਤੇ ਗੁਰਮਤ ਦ੍ਰਿਆਈ ਘਰ ਘਰ ਧਰਮਸ਼ਾਲਾ ਬਣਵਾਈ ਤੇ ਗੁਰੂ ਜੀ ਬਚਨ ਕੀਤਾ ਹੇ ਭਾਈ ਸਿਖੋ ਜੋ ਕੋਈ ਸਾਡਾ ਸਿਖ ਸੇਵਕ ਏਥੇ ਆਵੇ ਉਸ ਨੂੰ ਤੁਸਾਂ ਪਕੜਨਾ ਨਹੀਂ ਉਸ ਦੀ ਸੇਵਾ ਕਰਨੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਉਸ ਮੁਗਲ ਨੂੰ ਕਿਹਾ ਸੁਣੋ ਖਾਂ ਜੀ ਤੁਸੀਂ ਉਤੇ ਜਾਇ ਕਰ ਪੱਥਰ ਦੀ ਸਿਲ ਚੁਕੋ ਜਾਂ ਉਸ ਮੁਗਲ ਨੇ ਉਥੋਂ ਜਾਇ ਕਰ ਪਥਰ ਚੁਕਿਆ ਤੇ ਕਿਆ ਦੇਖੇ ਜੋ ਬਹੁਤ ਸਾਰੀ ਮਾਯਾ ਹੈਸੀ ਸੋ ਗੁਰੂ ਜੀ ਕਹਿਆ ਭਾਈ ਏਹ ਦੌਲਤ ਸਭ ਤੇਰੀ ਹੈ ਤੂੰ ਹੀ ਲੈ ਲੈ ਤਾਂ ਉਸ ਮੁਗਲ ਨੇ ਕਹਿਆ ਗੁਰੂ ਜੀ ਮੈਂ ਕਿਸ ਤਰਾਂ ਕਹਾਂ ਕਿ ਤੁਸੀਂ ਏਥੋਂ ਚਲੇ ਜਾਓ ਜੇਕਰ ਆਪ ਦੀ ਖੁਸ਼ੀ ਹੋਵੇ ਤਾਂ ਰਹੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਏਹ ਮਾਯਾ ਸਭ ਤੇਰੀ ਹੈ ਤੂੰ ਸਾਂਭ ਲੈ ਅਸੀਂ ਦੇਣ ਜਾਵਾਂਗੇ ਪਠਾਣਾਂ ਕਿਹਾ ਆਪਦੀ ਖੁਸ਼ੀ ਹੋਵੇ ਤਾਂ ਸਾਡੇ ਪਾਸ ਰਹੋ ਜੀ ਸਾਡੇ ਉਪਰ ਦਇਆ ਕਰੋ ਤਾਂ ਫੇਰ ਗੁਰੂ ਨਾਨਕ ਜੀ ਉਹਨਾਂ ਮੁਗਲਾਂ ਉਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ਤਾਂ ਫੇਰ ਓਸੇ ਰੋੜੀ ਉਪਰ ਸ੍ਰੀ ਗੁਰੂ ਜੀ ਆਏ ਬੈਠੇ ਤਾਂ ਅਗਲੇ ਦਿਨ ਓਹ ਰਹੇਲਾ ਫੇਰ ਆਯਾ ਤਾਂ ਕਿਆ ਦੇਖੇ ਜੋ ਓਹ ਲੜਕਾ ਬੈਠਾ ਹੈ ਤਾਂ ਫੇਰ ਉਹ ਰੁਹੇਲਾ ਗੁਰੂ ਜੀ ਕੋ ਪਕੜ ਕਰ ਲੈ ਗਿਆ ਤੇ ਕਿਸੇ ਹੋਰਸ ਪਿੰਡ ਜਾਇਕੇ ਵੇਚ ਆਯਾ ਤੇ ਉਸ ਰੁਹੇਲੇ ਦੀ ਤੀਵੀਂ ਆਖੇ ਜੋ ਇਹ ਲੜਕਾ ਸਾਡੇ ਘਰ ਰਹੇ ਤਾਂ ਸਾਡਾ ਭਲਾ ਹੋਵੇ ਪਰ ਉਸਦਾ ਵਸ ਚਲੇ ਨਾਹੀਂ ਰੁਹੇਲੀ ਸ੍ਰੀ ਗੁਰੂ ਜੀ ਉਪਰ ਬਹੁਤ ਰੀਝੀ ਅਤੇ ਰੁਹੇਲਾ ਗੁਰੂ ਜੀ ਕੋ ਵੇਚਕੇ ਦੋਇ ਘੋੜੇ ਲੈ ਆਯਾ ਸੋ ਜਿਸ ਮੁਗਲ ਨੇ ਮੁਲ ਖਰੀਦਿਆ ਸੀ ਉਹ ਅਪਨੇ ਘਰ ਲੈ ਗਿਆ ਅਤੇ ਕਹਿਣ ਲਗਾ ਅਰੇ ਲੜਕੇ ਤੂੰ ਮੇਰੇ ਦੁੰਬੇ ਚਾਰ ਲਿਆਯਾ ਕਰ ਤਾਂ ਸ੍ਰੀ ਗੁਰੂ ਜੀ ਕਿਹਾ ਮੈਂ ਬੜਾ ਚੰਦਰਾ ਹਾਂ ਮੈਂ ਜਿਸ ਦੁੰਬੇ ਨੂੰ ਛਟੀ ਲਗਾਵਨਾਂ ਹਾਂ ਸੋਈ ਮਰ ਜਾਂਦਾ ਹੈ ਏਸੇ ਵਾਸਤੇ ਮੈਨੂੰ ਮਾਪਿਆਂ ਨੇ ਘਰੋਂ ਕੱਢ ਛਡਿਆ ਹੈ ਜੇ ਤੈਨੂੰ ਇਤਬਾਰ ਨਹੀਂ ਆਉਂਦਾ ਤਾਂ ਪਰਤਾ

ਲੈ ਤਾਂ ਉਸ ਮੁਗਲ ਨੇ ਕਿਹਾ ਭਲਾ ਲੜਕੇ ਇਸ ਦੁੰਬੇ ਨੂੰ ਛਟੀ ਮਾਰ ਸ੍ਰੀ ਗੁਰੂ ਜੀ ਨੇ ਉਸ ਦੁੰਬੇ ਨੂੰ ਛਟੀ ਮਾਰੀ ਤਾਂ ਉਹ ਦੁੰਬਾ ਮਰ ਗਿਆ ਤਾਂ ਉਸ ਮੁਗਲ ਨੇ ਆਖਿਆ ਲੜਕੇ ਇਸ ਦੁੰਬੇ ਨੂੰ ਜਿਵਾਇ ਦੇਹ ਤਾਂ ਮੈਂ ਤੈਨੂੰ ਕੋਈ ਹੋਰ ਕੰਮ ਦਸ ਦੇਵਾਂਗਾ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਉਠ ਦੁੰਬੇ ਚਰ ਤਾਂ ਓਹ ਦੁੰਬਾ ਇਤਨੇ ਕਹਿਣ ਨਾਲ ਉਠਕੇ ਚਰਨ ਲਗ ਪਿਆ ਤਾਂ ਫੇਰ ਉਸ ਮੁਗਲ ਨੇ ਕਿਹਾ ਚਲ ਲੜਕੇ ਤੂ ਮੇਰੇ ਬਾਗ ਦੀ ਖਿਦਮਤ ਕਰ ਤਾਂ ਸ੍ਰੀ ਗੁਰੂ ਜੀ ਕਿਹਾ ਮੀਆਂ ਜੀ ਮੇਰੇ ਵੜਨ ਨਾਲ ਬਾਗ ਸੁਕ ਜਾਵੇਗਾ ਤਾਂ ਗੁਰੂ ਜੀ ਉਹ ਮੁਗਲ ਜਦ ਬਾਗ ਵਿਚ ਜਾਇ ਵੜੇ ਤਾਂ ਬਾਗ ਸਾਰਾ ਹੀ ਸੁਕ ਗਿਆ ਤਾਂ ਉਸ ਮੁਗਲ ਨੇ ਕਿਹਾ ਭਾਈ ਲੜਕੇ ਤੂੰ ਮੇਰੇ ਬਾਗ ਵਿਚੋਂ ਬਾਹਰ ਆਏ ਜਾਹ ਜਾਂ ਗੁਰੂ ਜੀ ਉਸ ਬਾਗ ਵਿਚੋਂ ਬਾਹਰ ਆਇ ਗਏ ਤਾਂ ਬਾਗ ਸ਼ੀਘ੍ਰ ਹੀ ਹਰਿਆ ਹੋਇ ਗਿਆ ਤਾਂ ਭੀ ਵੁਹ ਮੁਗਲ ਸਮਝੇ ਨਹੀਂ ਫੇਰ ਉਸਨੇ ਕਹਿਆ ਭਾਈ ਤੂੰ ਅਸਾਡੇ ਘਰ ਦੇ ਦਾਣੇ ਪੀਸਿਆ ਕਰ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਮੈਂ ਤਾਂ ਤੁਹਾਡੇ ਦਾਣੇ ਹੀ ਪੀਸਿਆ ਕਰਾਂਗਾ ਪਰ ਆਟਾ ਕਿਸ ਪਾਸੋਂ ਲਿਆ ਕਰੋਗੇ ਮੈਂ ਕਦੀ ਜੰਮ ਕੇ ਰਜਿਆ ਨਹੀਂ ਅਤੇ ਮੇਰਾ ਸੌ ਮਨ ਅਹਾਰ ਹੈ ਤਾਂ ਮੁਗਲ ਨੇ ਕਹਿਆ ਭਾਈ ਇਸ ਕੋਠੀ ਵਿਚ ਸੌ ਮਨ ਕਣਕ ਹੈ ਏਹ ਤੂੰ ਪੀਹ ਦੇਖਾਂਗਾ ਜੋ ਆਟਾ ਕਿਥਾਊਂ ਜਾਂਦਾ ਹੈ ਤਾਂ ਉਸ ਮੁਗਲ ਨੇ ਆਪਣੇ ਨਫਰਾਂ ਨੂੰ ਕਹਿਆਂ ਭਾਈ ਕਣਕ ਇਸਨੂੰ ਕੱਢ ਲਿਆ ਦੇਵੋ ਤਾਂ ਓਹ ਮੁਗਲ ਲਗੇ ਕਣਕ ਅੰਦਰੋਂ ਲਿਆਉਣ ਤੇ ਸ੍ਰੀ ਗੁਰੂ ਜੀ ਇਕ ਗਾਲਾ ਆਪ ਪਾਈ ਜਾਵਣ ਤੇ ਚੱਕੀ ਆਪੇ ਪਹੀ ਫਿਰੇ ਏਸ ਤਰਾਂ ਪੀਸਦੇ ਪੀਸਦੇ ਸਾਰੀ ਕਣਕ ਪੀਸ ਗਈ ਪਰ ਆਟਾ ਇਕ ਸਰਸਾਹੀ ਵੀ ਨਹੀਂ ਨਿਕਲਿਆ ਜਦ ਉਸ ਮੁਗਲ ਦੀ ਮੁਗਲਾਣੀ ਨੇ ਆਇ ਕਰ ਦੇਖਿਆ ਤਾਂ ਕੋਠੀ ਸਾਰੀ ਵੇਹਲੀ ਹੋ ਗਈ ਹੈ ਤੇ ਆਟਾ ਇਕ ਪੈਸਾ ਭਰ ਭੀ ਨਹੀਂ ਨਿਕਲਿਆ ਤਾਂ ਏਹ ਦੇਖਕਰ ਲੱਗੀ ਰੌਲਾ ਪਾਵਣ ਕਿ ਯਾ ਖੁਦਾਇ ਏ ਬਲਾਇ ਕਿਥੋਂ ਆਂਦੀ ਹਈ ਇਸ ਨੇ ਤਾਂ ਅਸਾਡਾ ਘਰ ਉਜਾੜ ਛਡਿਆ ਹੈ ਅਤੇ ਅਸਾਡੀ ਜੜ ਵੀ ਭੰਨ ਛਡੀ ਹੈ ਉਹ ਮੁਗਲਾਣੀ ਪਿਟਦੀ ਰੋਂਦੀ ਕਦੀ ਅੰਦਰ ਜਾਵੇ ਕਦੀ ਬਾਹਰ ਜਾਵੇ ਤੇ ਮੂੰਹੋਂ ਕਹੇ ਹੇ ਖੁਦਾਇ ਜੀ ਏਸ ਬਲਾਇ ਨੂੰ ਕਿਉਂ ਏਥੋਂ ਕੱਢ ਦੇਹ ਕਹਿ ਕਰ ਰੌਲਾ ਪਾਇ ਰਹੀ ਸੀ ਤਾਂ ਓਹ ਮੁਗਲ ਆਯਾ ਤੇ ਸਭ ਹਾਲ ਸੁਣਿਆਂ ਅਤੇ ਦੇਖਿਆ ਤਾਂ ਦਿਲ ਦੇ ਵਿਚ ਜਾਣਿਆਂ ਕਿ ਭਾਈ ਏਹ ਤਾਂ ਕੋਈ ਖੁਦਾਇ ਦਾ ਔਲੀਆ ਹੈ ਤਾਂ ਉਸ ਮੁਗਲ ਨੇ ਕਹਿਆ ਹੇ ਸਾਈਂ ਦੇ ਪਿਆਰੇ ਅਸੀਂ ਤੇਰੀ ਬੇਅਦਬੀ ਕੀਤੀ ਹੈ ਸੋ ਗੁਨਾਹ ਅਸਾਂ ਨੂੰ ਬਖਸ਼ ਅਤੇ ਆਪ ਜਿਧਰ ਖੁਸ਼ੀ ਹੋਵੇ ਓਧਰ ਹੀ ਜਾਈਏ ਜੀ। ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਜਿਤਨੇ ਤੇਰੇ ਪੈਸੇ ਖਰਚ ਹੋਏ ਹੈਨ ਸੋ ਤੁਮ ਉਨ ਦੂਣੇ ਰੁਪਏ ਲੇਵੋ ਤਾਂ ਹਮ ਜਾਵੇਂਗੇ ਨਹੀਂ ਤਾਂ ਹਮ ਕਬੀ ਨਹੀਂ ਜਾਵੇਂਗੇ ਏਹੀ ਬਾਤ ਹੋ ਰਹੀ ਸੀ ਜੋ ਮੁਗਲ ਪੈਸੇ ਲੇਵੇ ਨਹੀਂ ਤੇ ਸ੍ਰੀ ਗੁਰੂ ਜੀ ਬਿਨਾ ਦੀਏ ਜਾਵਨ ਨਹੀਂ ਆਖਰ ਸ੍ਰੀ ਗੁਰੂ ਨਾਨਕ ਜੀ ਆਪਨੀ ਰੋਟੀ ਵਿਚੋਂ ਇਕ ਲਾਲ ਨਿਕਾਲ ਕਰ ਦਿਤਾ ਤੇ ਕਿਹਾ ਕਿ ਤੇਰੇ ਤਾਈਂ ਕੋਈ ਮੁਲ

ਘਟ ਦੇਵੇ ਤਾਂ ਤੂੰ ਲਾਲ ਮੇਰੇ ਪਾਸ ਫੇਰ ਲਿਆਈਂ ਤਾਂ ਓਹ ਮੁਗਲ ਉਸ ਲਾਲ ਕੋ ਬਜਾਰ ਮੇਂ ਵੇਚਣੇ ਕੇ ਵਾਸਤੇ ਇਕ ਸਰਾਫ ਦੀ ਦੁਕਾਨ ਪਰ ਲੈ ਗਿਆ ਜਬ ਉਸ ਸ਼ਾਹੂਕਾਰ ਨੇ ਲਾਲ ਦੇਖਿਆ ਤਾਂ ਕਹਿਆ ਭਾਈ ਇਸ ਲਾਲ ਦੀ ਕੀਮਤ ਤਾਂ ਮੇਰੇ ਪਾਸ ਨਹੀਂ ਪਰ ਜਿਤਨੇ ਰੁਪਏ ਤੈਨੂੰ ਦਰਕਾਰ ਹੈਨ ਸੋ ਤੂੰ ਲੈ ਜਾਹ ਤਾਂ ਓਹ ਮੁਗ਼ਲ ਓਹ ਲਾਲ ਲੈਕੇ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਲੈ ਆਂਦਾ ਤੇ ਕਹਿਨ ਲਗਾ ਹੇ ਗਰੀਬ ਨਿਵਾਜ ਜੀ ਏਹ ਲਾਲ ਆਪ ਲੇਵੋ ਜੀ ਤੇ ਮੇਰੇ ਤਾਈਂ ਖੁਸ਼ੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੁਸੀਂ ਦੋਜ਼ਕ ਪਾਉਂਦੇ ਸਾਓ ਪਰ ਹੁਣ ਸਤਿਗੁਰਾਂ ਨੇ ਤੁਸਾਨੂੰ ਬਖਸ਼ਿਆ ਹੈ ਤਾਂ ਏਹ ਸੁਣਕਰ ਓਹ ਮੁਗਲ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਤਾਂ ਆਖਿਓਸੁ ਗੁਰੂ ਜੀ ਆਪਣੇ ਸਿਖ ਕਰੋ ਤਾਂ ਗੁਰੂ ਜੀ ਉਨਾਂ ਮੁਗਲਾਂ ਨੂੰ ਸਿਖ ਕੀਤਾ ਤਾਂ ਓਹ ਲਗੇ ਗੁਰੂ ਗੁਰੂ ਜਪਨ ਤੇ ਸ੍ਰੀ ਗੁਰੂ ਜੀ ਨੇ ਉਨ੍ਹਾਂ ਨੂੰ ਨਾਮ ਦਾਨ ਇਸ਼ਨਾਨ ਦ੍ਰਿੜਾਯਾ ਅਤੇ ਕਹਿਆ ਭਈ ਏਥੇ ਸਾਡਾ ਕੋਈ ਸਿਖ ਆਵੇ ਤਾਂ ਉਸਨੂੰ ਤੁਸਾਂ ਪਕੜਨਾ ਨਹੀਂ ਸਗੋਂ ਆਏ ਸਿੱਖ ਸਾਧ ਦੀ ਟਹਿਲ ਕਰਨੀ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਕਿਸੇ ਨੂੰ ਦੁਖਾਣਾ ਨਾਹੀਂ ਏਹ ਸਿਖਿਆ ਦੇ ਕੇ ਗੁਰੂ ਨਾਨਕ ਜੀ ਉਥੋਂ ਵਿਦਿਆ ਹੋਏ। ਤਾਂ ਫੇਰ ਸ੍ਰੀ ਗੁਰੂ ਅੰਗਦ ਸਾਹਿਬ ਜੀ ! ਸ੍ਰੀ ਗੁਰੂ ਨਾਨਕ ਜੀ ਉਨ੍ਹਾਂ ਮੁਗਲਾਂ ਦਾ ਉਧਾਰ ਕਰਕੇ ਫੇਰ ਉਸੇ ਰੋੜੀ ਉਪਰ ਜਾਇ ਪ੍ਰਾਪਤ ਹੋਏ ਜਾਂ ਅਗਲਾ ਦਿਨ ਹੋਯਾ ਤਾਂ ਫੇਰ ਉਹ ਰੁਹੇਲਾ ਆਇ ਨਿਕਲਿਆ ਤੇ ਸ੍ਰੀ ਗੁਰੂ ਨਾਨਕ ਜੀ ਨੂੰ ਪਕੜ ਕਰ ਵੇਚਣ ਕੋ ਲੈ ਚਲਿਆ ਤਾਂ ਉਸਦੀ ਰੁਹੇਲੀ ਨੇ ਕਹਿਆ ਹੇ ਬੰਦੇ ਰੱਬ ਦੇ ਕੋਈ ਇਕ ਵਾਰ ਆਉਂਦਾ ਹੈ ਤਾਂ ਆਪਨੀ ਜਾਨ ਲੈਕੇ ਨੱਸ ਜਾਂਦਾ ਹੈ ਅਤੇ ਏਸਨੂੰ ਤੂੰ ਕਈ ਵਾਰ ਵੇਚ ਆਯਾ ਹੈਂ ਤੇ ਏਹ ਘੜੀ ਘੜੀ ਆਉਂਦਾ ਹੈ ਤੇਰੇ ਮਨ ਵਿਚ ਨਹੀਂ ਆਉਂਦਾ ਏਹ ਕੋਈ ਮਹਾਂ ਪੁਰਖ ਹਈ ਤੂੰ ਜਾਇਕਰ ਉਸਦੀ ਪੈਰੀ ਪਉ ਤੇ ਅਪਨਾ ਗੁਨਾਹ ਬਖਸ਼ਾਉ ਤਾਂ ਉਹ ਰੁਹੇਲਾ ਆਪਣੀ ਤੀਵੀ ਦਾ ਕਹਿਆ ਮੰਨਕੇ ਸ੍ਰੀ ਗੁਰੂ ਨਾਨਕ ਜੀ ਦੀ ਪੈਰੀ ਆਇ ਪਿਆ ਤੇ ਆਖਣ ਲਗਾ ਗਰੀਬ ਨਿਵਾਜ ਜੀ ਮੈਂ ਭੁਲਾ ਹਾਂ ਆਪ ਮੇਹਰਬਾਨੀ ਕਰਕੇ ਸਾਡਾ ਗੁਨਾਹ ਬਖਸ਼ੋ ਜੀ ਤਾਂ ਗੁਰੂ ਜੀ ਹਸੇ ਤੇ ਕਹਿਣ ਲਗੇ ਭਾਈ ਤੁਸੀਂ ਦੋਜ਼ਕ ਵਿਚ ਪਾਉਂਦੇ ਸਾਓ ਹੁਣ ਤੁਹਾਨੂੰ ਬਖਸ਼ਿਆ ਹੈ ਪਰ ਏਹ ਕਰਮ ਛੋਡ ਦੇਵੋ ਤਾਂ ਤੁਮਾਰਾ ਭਲਾ ਹੋਵੇਗਾ ਤਾਂ ਓਹ ਰੁਹੇਲਾ ਸ੍ਰੀ ਗੁਰੂ ਨਾਨਕ ਜੀ ਦਾ ਸਿਖ ਹੋਯਾ ਅਰ ਲਗਾ ਗੁਰੂ ਗੁਰੂ ਜਪਨ ਤਾਂ ਗੁਰੂ ਨਾਨਕ ਜੀ ਉਸਨੂੰ ਸਿਖ ਕੀਤਾ ਤੇ ਉਪਦੇਸ਼ ਕੀਤਾ ਸੁਣੋ ਭਾਈ ਏਥੇ ਕੋਈ ਸਿਖ ਸੰਤ ਗ੍ਰਹਿਸਤੀ ਆਵੇ ਅਤੇ ਸਾਡਾ ਨਾਮ ਲਵੇਗਾ ਉਸਨੂੰ ਪਕੜਨਾ ਨਾ ਸਗੋਂ ਉਸ ਦੀ ਸੇਵਾ ਕਰਨੀ ਅੰਨ ਪਾਣੀ ਬਸਤਰ ਦੇਣਾ ਤਾਂ ਤੁਹਾਡਾ ਭਲਾ ਹੋਵੇਗਾ ਅਤੇ ਤੁਸਾਂ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਵੰਡ ਖਾਣਾ ਬਾਣੀ ਪੜ੍ਹਨੀ ਹਰ ਵਕਤ ਪਰਮੇਸ਼ਰ ਦਾ ਸਿਮਰਨ ਕਰਨਾ ਸੱਚ ਬੋਲਨਾ ਤਾਂ ਉਸ ਰੁਹੇਲੇ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਸਭ ਬਾਤ ਮੰਨੀ ਤੇ ਕਹਿਆ ਗੁਰੂ ਜੀ ਸਾਡੇ ਉਪਰ ਮੇਹਰ ਕਰਨੀ ਤਾਂ ਸ੍ਰੀ ਗੁਰੂ ਨਾਨਕ ਜੀ ਉਸ

ਪਰ ਬਹੁਤ ਖੁਸ਼ੀ ਕਰਕੇ ਉਥੋਂ ਚਲਦੇ ਰਹੇ ॥੧੪੩॥

# ਆਗੇ ਸਾਖੀ ਕਾਬਲ ਦੀ ਮਸੀਤ ਦੀ ਚਲੀ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ ! ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਅਸਾਨੂੰ ਨਾਲ ਲੈਕਰ ਕਾਬਲ ਵਿਚ ਜਾਇ ਪ੍ਰਾਪਤਿ ਹੋਏ ਇਕ ਮਸੀਤ ਵਿਚ ਜਾਇ ਬੈਠੇ ਤਾਂ ਏਹ ਮਸੀਤ ਦਾ ਮੁਲਾਂ ਆਇਕਰ ਕਹਿਣ ਲਗਾ ਭਾਈ ਤੂੰ ਹਿੰਦੂ ਨਜ਼ਰ ਆਉਨਾ ਹੈਂ ਏਹ ਮਸੀਤ ਜੋ ਹੈ ਕਾਜ਼ੀ ਦੀ ਹੈ ਏਥੇ ਨਾ ਬੈਠ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਕਿਆ ਹੂਆ ਜੋ ਕਾਜ਼ੀ ਦੀ ਮਸੀਤ ਹੈ ਅਸੀਂ ਤਾਂ ਏਥੇ ਹੀ ਬਹਾਂਗੇ ਪਰ ਏਹ ਸੁਣ ਕਰ ਓਹ ਮੁਲਾਂ ਸ੍ਰੀ ਗੁਰੂ ਜੀ ਦੇ ਬਹੁਤ ਹੀ ਖਿਆਲ ਪਿਆ ਤਾਂ ਉਸ ਮੁਲਾਂ ਨੂੰ ਸ੍ਰੀ ਗੁਰੂ ਜੀ ਕਹਿਆ ਹੇ ਮੁਲਾਂ ਤੂੰ ਇਤਨਾ ਮਾਨ ਕਰਦਾ ਹੈਂ ਤੂੰ ਏਸ ਮਸੀਤ ਨੂੰ ਰਖੇਂਗਾ ਉਸ ਮੁਲਾਂ ਕਹਿਆ ਭਾਈ ਮੇਰੀ ਮਸੀਤ ਨੂੰ ਕੌਣ ਲੈ ਜਾਵੇਗਾ ਜਾਂ ਉਸ ਮੁਲਾਂ ਨੇ ਏਹ ਆਖਿਆ ਤਾਂ ਸ੍ਰੀ ਗੁਰੂ ਜੀ ਵਾਹਿਗੁਰੂ ਆਖਕੇ ਉਸ ਮਸੀਤ ਉਪਰ ਸਵਾਰ ਹੋਇ ਕਰ ਓਸ ਮਸੀਤ ਨੂੰ ਦੌੜਾਯਾ ਕਾਬਲ ਦੇ ਚੌਫੇਰੇ ਪਈ ਦੌੜੇ ਏਹ ਗਲ ਸੁਣ ਕਰ ਸਭ ਕਾਬਲ ਦੇ ਲੋਕ ਹੈਰਾਨ ਹੋਇ ਗਏ ਅਤੇ ਕਾਜੀ ਵੀ ਆ ਗਿਆ ਜਾਂ ਦੇਖੇ ਤਾਂ ਮਸੀਤ ਪਈ ਦੌੜੇ ਤਾਂ ਕਾਜੀ ਨੇ ਕਿਹਾ ਯਾ ਖੁਦਾਇ ਏਹ ਕੋਈ ਬੜਾ ਅਉਲੀਆ ਹੈ ਜਾਂ ਕੋਈ ਪੀਰ ਹੈ ਏਹ ਤਾਂ ਕੋਈ ਬੜੀ ਕਰਾਮਾਤ ਵਾਲਾ ਹੈ ਅਤੇ ਜਾਂ ਕੋਈ ਏਸ ਜ਼ਮਾਨੇ ਦਾ ਪੈਗੰਬਰ ਹੈ ਏਹੀ ਕਹਿ ਕਰ ਅਰ ਖਲਕਤ ਕੋ ਨਾਲ ਲੈਕਰ ਕਾਜੀ ਹਥ ਜੋੜ ਕਰ ਕਹਿਣ ਲਗਾ ਹੇ ਖੁਦਾਇ ਦੇ ਵਲੀ ਵਾਸਤਾ ਈ ਤੈਨੂੰ ਖੁਦਾਇ ਦਾ ਜਿਸ ਤੈਨੂੰ ਪੈਦਾ ਕੀਤਾ ਹੈ ਉਸਦੇ ਵਾਸਤੇ ਮਸੀਤ ਖੜੀਕਰ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਦੀ ਬਾਤ ਸੁਣ ਕਰ ਮਸੀਤ ਖੜੀ ਕੀਤੀ ਤਾਂ ਹਿੰਦੂ ਮੁਸਲਮਾਨ ਸਭ ਸ੍ਰੀ ਬਾਬੇ ਜੀ ਦੀ ਪੈਰੀਂ ਆਇ ਪਏ ਤਾਂ ਸ੍ਰੀ ਗੁਰੂ ਜੀ ਨੇ ਮੁਸਲਮਾਨਾਂ ਨੂੰ ਕਿਹਾ ਭਾਈ ਤੁਸੀਂ ਬਾਯਾਂ ਪੈਰ ਪੂਜਹੁ ਅਤੇ ਹਿੰਦੂਆਂ ਨੂੰ ਕਹਿਆ ਭਾਈ ਤੁਸੀਂ ਦਾਹਿਣਾ ਪੈਰ ਪੂਜਹੁ ਏਹ ਗੱਲ ਸੁਣ ਕਹ ਹਿੰਦੂ ਤੇ ਮੁਸਲਮਾਨ ਲਗੇ ਪੂਜਾ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਓਥੇ ਆਪ ਨਾਮ ਧਰਾਯਾ ਅਉਘੜ ਤੇ ਸ੍ਰੀ ਬਾਬੇ ਆਪਣੀ ਸਿਖੀ ਬਨਾਈ ਅਤੇ ਲਗੇ ਲੋਕ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਉਚਾਰਿਆ ॥

ਮੁਲਾਂ ਦਿਲ ਸਿਉ ਦਿਲਹਿ ਮਿਲਾਵੈ ॥ ਤਬ ਭੇਦ ਸਾਹਿਬ ਕਾ ਪਾਵੈ ॥੧॥ ਖਾਲਕ ਖਸਮ ਖੈਰ ਅਰ ਖੂਬੀ ਇਸ ਦਿਲ ਮੈ ਤਸਬੀ ਤੋਸਾ ॥ ਦਿਲ ਦੇ ਅੰਦਰ ਚੜੇ ਸ਼ਗੀਨੀ ਸਕਰ ਖੰਡ ਸਮੋਸਾ ॥੨॥ ਦਿਲ ਮੇਂ ਤਾਲਬ ਤੀਰਥ ਹੀਆ ਦਿਲ ਮੇਂ ਮੁਹੰਮਦ ਜਾਣਾ ॥ ਦਿਲ ਮੇਂ ਹਸਨ ਹੁਸੈਨ ਫਾਤਮਾ ਦਿਲ ਹੀ ਮੇਂ ਮਉਲਾਣਾ ॥੩॥ ਦਿਲ ਮੇਂ ਮੇਹਰ ਮੁਹੱਬਤ ਕਾਬਾ ਦਿਲ ਮੇਂ ਗੋਰਸਤਾਨੀ ॥ ਹੱਕ ਹਲਾਲ ਦੋਊ ਦਿਲ ਭੀਤਰ ਖਾਹਿ ਪਛਾਣ ਪਛਾਨੀ ॥ ਦਿਲਮੇਂ ਗਿਆਨ ਕਥਾ ਅਰ ਪੂਜਾ

ਦਿਲ ਮਹਿ ਰੱਬ ਰਸੂਲੁ ॥

ਨਾਨਕ ਖੋਜੀ ਦਿਲ ਮੇਂ ਖੋਜੈ ਤਾਂ ਦਰਗਹ ਪਵਹਿ ਕਬੂਲ ॥੫॥੧॥ ਤਿਸਦਾ ਪ੍ਰਮਾਰਥ ਗੁਰੂ ਜੀ ਕਹੈਂ ॥ ਫੇਰ ਗੁਰੂ ਜੀ ਬੈਰਾਗੀਆਂ ਕੇ ਰੂਪ ਪਏ ਫਿਰਨ ਅਤੇ ਇਕ ਪੈਰ ਵਿਚ ਵੱਡਾ ਸਾਰਾ ਪੈਰ ਜੁਤੀ ਦਾ ਅਤੇ ਇਕ ਪੈਰ ਖੜਾਵਾਂ ਤੇ ਇਕ ਭਗਵੀ ਚਾਦਰ ਉਪਰ ਅਤੇ ਇਕ ਚਾਦਰ ਤੇੜ ਸਿਰ ਉਪਰ ਟੋਪੀ ਮਸਤਕ ਉਪਰ ਟਿਕਾ ਏਕ ਤਰਹ ਦਾ ਭੇਸ ਸ੍ਰੀ ਗੁਰੂ ਨਾਨਕ ਸਾਹਿਬ ਕੀਤਾ ਅਤੇ ਆਪਣੀ ਮੌਜ ਨਾਲ ਫਿਰਦੇ ਤੇ ਗਲ ਵਿਚ ਅੰਬੂਏ ਰੰਗ ਦਾ ਪਹਿਰਾਹਨ ਪਾਯਾ ਅਤੇ ਸ੍ਰੀ ਗੁਰੂ ਜੀ ਕੋ ਨਾ ਕੋਈ ਹਿੰਦੂ ਜਾਣੇ ਨਾ ਕੋਈ ਮੁਸਲਮਾਨ ਜਾਣੇ ਜੇ ਕੋਈ ਹਿੰਦੂ ਮਿਲੇ ਤਾਂ ਹਿੰਦੂਆਂ ਦਾ ਜਵਾਬ ਦੇਵਨ ਅਤੇ ਜੇ ਕੋਈ ਮੁਸਲਮਾਨ ਮਿਲੇ ਤਾਂ ਉਸਨੂੰ ਮੁਸਲਮਾਨਾਂ ਦਾ ਜਵਾਬ ਮਿਲੇ ਏਸ ਭੇਸ ਵਿਚ ਗੁਰੂ ਨਾਨਕ ਜੀ ਸੰਸਾਰ ਕੋ ਪਰਮੇਸ਼ਰ ਕਾ ਨਾਮ ਦ੍ਰਿੜਾਵਨ ਅਤੇ ਜੇ ਕੋਈ ਸ੍ਰੀ ਗੁਰੂ ਨਾਨਕ ਜੀ ਕੋ ਮਿਲਨ ਆਵੇ ਸੋ ਨਿਹਾਲ ਹੋ ਜਾਵੇ ਅਤੇ ਸੰਸਾਰ ਵਿਚ ਬੁਧ ਬਿਬੇਕਮਤ ਸ੍ਰੀ ਪਰਮੇਸ਼ਰ ਜੀ ਕੇ ਨਾਮ ਕਾ ਹੀ ਸਿਮਰਨ ਭਗਵੰਤ ਕਾ ਯੱਸ ਦ੍ਰਿੜਾਯਾ ਅਤੇ ਘਰ ਘਰ ਮੇਂ ਧਰਮਸਾਲਾ ਕਰਾਈਆਂ ਸਭ ਕਉ ਨਾਮ ਦਾਨ ਦਿਤਾ ਕਹਿਆ ਸੱਚ ਬੋਲਣਾ ਆਏ ਗਏ ਦੀ ਸੇਵਾ ਕਰਨੀ ਏਹ ਉਪਦੇਸ਼ ਕਰਕੇ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ॥੧੫੪॥

## ਅਗੇ ਸਾਖੀ ਮੂਲੇ ਖਤ੍ਰੀ ਨਾਲ ਹੋਈ

ਤਾਂ ਇਕ ਦਿਨ ਸ੍ਰੀ ਨਾਨਕ ਜੀ ਮੇਰੇ ਤਾਈਂ ਕਹਿਣ ਲਗੇ ਸੁਣ ਭਾਈ ਬਾਲਾ ਇਕ ਮੇਰਾ ਸੰਸਾਰੀ ਮੇਲੀ ਹੈ ਬਾਲਾ ਜਦ ਮੈਂ ਕਿਰਤ ਕਰਦਾ ਸਾਂ ਤਦੋਂ ਦਾ ਮੂਲਾ ਮੇਰਾ ਅਸ਼ਨਾਇ ਹੈ ਚਲੋ ਤਾਂ ਉਸਨੂੰ ਮਿਲ ਆਵੀਏ ਮੇਰਾ ਦਿਲ ਬਹੁਤ ਮਿਲਨ ਨੂੰ ਲੋਚਦਾ ਹੈ ਤਾਂ ਕਿਹਾ ਜੀ ਚਲੀਏ ਤਾਂ ਸ੍ਰੀ ਗੁਰੂ ਨਾਨਕ ਜੀ ਫਕੀਰਾਂ ਦਾ ਰੂਪ ਧਾਰਨ ਕਰ ਚਲਤੇ ਚਲਤੇ ਮੂਲੇ ਖਤਰੀ ਦੀ ਦਲੀਜ ਉਪਰ ਜਾਇ ਖੜੇ ਹੋਏ ਤਾਂ ਮੂਲੇ ਦੀ ਜੋਰੂ ਸ੍ਰੀ ਗੁਰੂ ਨਾਨਕ ਜੀ ਨੂੰ ਦੇਖ ਕਰ ਭੀਤਰ ਵੜ ਗਈ ਅਤੇ ਜਾਇਕਰ ਮੂਲੇ ਨੂੰ ਕਹਿਣ ਲਗੀ ਕਿ ਤੇਰਾ ਯਾਰ ਆਯਾ ਹੈ ਪਰ ਬੁਰੇ ਹਾਲ ਹੈ ਲੁਟਿਆ ਪੁਟਿਆ ਹੋਆ ਹੈ ਅਗੇ ਤਾਂ ਬੜੇ ਸੁੰਦਰ ਹਾਲ ਨਾਲ ਆਂਵਦਾ ਹੁੰਦਾ ਹੈ ਸੀ ਕਦੀ ਘੋੜੀ ਪਰ ਕਦੇ ਪਾਲਕੀ ਵਿਚ ਆਂਵਦਾ ਹੁੰਦਾ ਸੀ ਤੇ ਹੁਣ ਤੇਰੇ ਪਾਸੋਂ ਕੁਛ ਮੰਗਨ ਆਯਾ ਹਈ ਅਤੇ ਹੁਣ ਤੂ ਛਪ ਜਾਹ ਇਤਨੇ ਮੇਂ ਗੁਰੂ ਜੀ ਮੂਲੇ ਨੂੰ ਅਵਾਜ਼ ਮਾਰੀ ਤਾਂ ਅਗੋਂ ਮੂਲਾ ਕੋਠੜੀ ਵਿਚ ਜਾਏ ਵੜਿਆ ਤਾਂ ਗੁਰੂ ਜੀ ਮੂਲੇ ਦੀ ਜੋਰੂ ਨੂੰ ਪੁਛਿਆ ਜੋ ਮੂਲਾ ਕਿਥੇ ਹੈ ਤਾਂ ਉਹ ਕਹਿਣ ਲੱਗੀ ਘਰ ਨਹੀਂ ਸ੍ਰੀ ਗੁਰੂ ਨਾਨਕ ਜੀ ਸਰਬ ਘਟਾਂ ਕੇ ਜਾਨਣ ਵਾਲੇ ਕਹਿਣ ਲਗੇ ਆਵੋ ਮੂਲਾ ਅਸੀਂ ਤੇਰੇ ਮਿਲਨ ਨੂੰ ਆਏ ਤੇ ਤੂ ਅਗੋਂ ਛਪ ਬੈਠੋਂ ਤਾਂ ਸ੍ਰੀ ਗੁਰੂ ਜੀ ਨੇ ਮੂਲੇ ਦੇ ਪਰਥਾਇ ਸ਼ਲੋਕ ਉਚਾਰਿਆ॥ ਨਾਲ ਕਿਰਾੜਾਂ ਦੋਸਤੀ ਏਥੇ ਕਰੋ ਗੁਆਉ ਮਰਨ ਨ ਜਾਪੀ ਮੂਲਿਆ ਆਵੈ ਕਿਤੈ ਥਾਉ ॥੧॥ ਏਹ ਸਲੋਕ ਆਖਕੇ

ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ਤੇ ਬਾਹਰ ਆਇ ਬੈਠੇ ਤਾਂ ਉਹ ਕਿਰਾੜ ਜਿਉਂ ਕੋਠੀ ਵਿਚ ਵੜਿਆ ਸੀ ਤਿਉਂ ਹੀ ਓਸਨੂੰ ਸਰਪ ਲੜ ਗਿਆ ਜਾਂ ਉਹ ਕਿਰਾੜ ਕੋਠੀ ਵਿਚੋਂ ਬਾਹਰ ਆਯਾ ਤੇ ਜੋਰੂ ਨੂੰ ਕਹਿਣ ਲਗਾ ਕਹੁ ਓਹ ਫਕੀਰ ਕਿਧਰ ਨੂੰ ਗਿਆ ਹੈ ਅਤੇ ਓਸ ਤੋਂ ਮੈਨੂੰ ਬੇਮੁਖ ਕਰਕੇ ਤੂਹੀਂ ਮੈਨੂੰ ਮਾਰਿਆ ਹੈ ਤੂੰ ਹੀ ਮੇਰੇ ਸਿਰ ਚੜੀ ਹੈਂ ਹੁਣ ਤੂੰ ਮੈਨੂੰ ਛੇਤੀ ਦਸ ਫਕੀਰ ਕਿਥੇ ਗਿਆ ਹੈ ਮੂਲੇ ਦੀ ਜੋਰੂ ਬੋਲੀ ਕਿ ਫਕੀਰ ਤਾਂ ਬਾਹਰ ਨੂੰ ਗਿਆ ਹੈ ਇਤਨੇ ਚਿਰ ਮੇਂ ਮੂਲੇ ਨੂੰ ਜੈਹਰ ਚੜ੍ਹ ਗਈ ਤਾਂ ਮੂਲੇ ਨੂੰ ਮੰਜੀ ਉਪਰ ਪਾਇਕੇ ਬਾਹਰ ਸ੍ਰੀ ਗੁਰੂ ਜੀ ਦੇ ਪਾਸ ਲੈ ਗਏ ਪਰ ਇਹ ਗਲ ਸਾਰੇ ਜਾਹਰ ਹੋ ਗਈ ਕਿ ਗੁਰੂ ਨਾਨਕ ਜੀ ਮੂਲੇ ਨੂੰ ਮਿਲਣ ਆਏ ਤੇ ਮੂਲਾ ਕੋਠੀ ਵਿਚ ਲੁਕ ਬੈਠਾ ਤੇ ਬੋਲੇ ਨਾਹੀਂ ਤਾਂ ਓਥੇ ਸਰਪ ਲੜਕੇ ਮਰ ਗਿਆ ਹੈ ਅਤੇ ਮੰਜੀ ਮੂਲੇ ਦੀ ਸ੍ਰੀ ਗੁਰੂ ਨਾਨਕ ਜੀ ਅਗੇ ਰੱਖ ਕਰ ਸਭਨਾਂ ਹਥ ਜੋੜ ਕਰ ਕਿਹਾ ਹੇ ਸਚੇ ਪਾਤਸ਼ਾਹ ਜੀ ਮੂਲਾ ਤਾਂ ਹੁਣ ਮਰਦਾ ਹੈ ਹੇ ਦੀਨ ਦਇਆਲ ਜੀ ਏਹ ਹੁਣ ਭੁਲ ਗਿਆ ਹੈ ਅਤੇ ਆਪਦੇ ਮੂੰਹੋਂ ਨਿਕਲਨ ਦੀ ਦੇਰ ਹੋਈ ਹੈ ਏਸਦੇ ਮਰਿਆਂ ਦੇਰ ਨਹੀਂ ਹੋਈ ਤਾਂ ਤੇ ਮਹਾਰਾਜ ਜੀ ਆਪ ਪ੍ਰਮੇਸ਼ਰ ਦਾ ਰੂਪ ਹੋ ਹੁਣ ਬਖਸ਼ੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਭਾਈ ਸਿਖੋ ਮੂਲਾ ਤਾਂ ਹੁਣ ਜੀਵਨ ਤੇ ਰਹਿ ਚੁਕਾ ਹੈ ਕਿਉਂ ਜੋ ਇਸ ਨੂੰ ਸਖਤ ਮਾਰ ਹੋਈ ਹੈ ਅਰ ਇਸ ਦੀ ਮੁਕਤੀ ਹੋ ਜਾਵੇਗੀ ਜੋ ਇਸਨੂੰ ਸਾਡਾ ਦਰਸ਼ਨ ਅਖੀਰ ਦੇ ਸਮੇਂ ਹੋਇ ਗਿਆ ਹੈ ਏਸ ਕਰਕੇ ਅਸੀਂ ਇਸਦੀ ਗਤੀ ਕਰਾਂਗੇ ਪਰ ਹੁਣ ਤੁਸੀਂ ਇਸਨੂੰ ਘਰ ਮੇਂ ਮੋੜਕਰ ਲੈ ਜਾਵੋ ਕਿਉਂ ਜੋ ਇਸਦਾ ਮਰਨਾ ਨਜੀਕ ਆਇ ਗਿਆ ਹੈ ਤਾਂ ਵਹੁ ਲੋਕ ਸ੍ਰੀ ਗੁਰੂ ਜੀ ਕਾ ਹੁਕਮ ਮੰਨਕਰ ਮੂਲੇ ਕਉ ਘਰ ਲੈ ਗਏ ਅਰ ਮੂਲਾ ਘਰ ਜਾਂਦਾ ਹੀ ਮਰ ਗਿਆ ਪਰ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਕਰਨ ਸੇ ਮੂਲੇ ਕੀ ਮੁਕਤੀ ਹੋ ਗਈ ਅਤੇ ਲੋਕ ਵੀ ਸ੍ਰੀ ਗੁਰੂ ਨਾਨਕ ਜੀ ਕਾ ਜਸ ਕਰਨ ਲਗੇ ਤਾਂ ਓਥੋਂ ਸ੍ਰੀ ਗੁਰੂ ਨਾਨਕ ਜੀ ਉਸ ਦਾ ਸਸਕਾਰ ਕਰਵਾਇ ਕਰ ਉਸਦੇ ਘਰ ਦੇ ਸਰਬੰਧੀਆਂ ਕੋ ਉਪਦੇਸ਼ ਦੀਆ ਅਤੇ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੨੪੫॥ ਤਾਂ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ! ਅਜਿਹੇ ਨੇਕ ਚਰਿਤ੍ਰ ਗੁਰੂ ਨਾਨਕ ਜੀ ਕਰਤੇ ਭਏ ਅਰ ਏਕ ਦਿਨ ਸ੍ਰੀ ਗੁਰੂ ਜੀ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਮੇਰੇ ਪ੍ਰਤੀ ਕਹਿਤੇ ਭਏ ਕਿ ਹੇ ਭਾਈ ਬਾਲਾ ਤੁਹਾਨੂੰ ਕਸ਼ਮੀਰ ਦੀ ਧਰਤੀ ਦਾ ਸੈਰ ਕਰਵਾਇ ਲਿਆਵੀਏ ਤਾਂ ਮੈਂ ਹੱਥ ਜੋੜ ਕਰ ਕਿਹਾ ਹੇ ਦੀਨ ਦਇਆਲ ਜੀ ਜਿਵੇਂ ਆਪ ਦੀ ਰਜਾਇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਣ ਲਗੇ ਹੇ ਭਾਈ ਏਹ ਜੋ ਕਸ਼ਮੀਰ ਦੀ ਧਰਤੀ ਹੈ ਸੋ ਕਸ਼ਪ ਜੀ ਦੀ ਬਣਾਈ ਹੋਈ ਹੈ ਜੈਸੇ ਸ਼ਿਵ ਜੀ ਕਾਂਸ਼ੀ ਪੁਰੀ ਰਚੀ ਹੈ ਸਰਬਤ ਤੀਰਥਾਂ ਵਿਖੇ ਉਤਮ ਹੈ ਤੈਸੇ ਇਹ ਕਸ਼ਮੀਰ ਕਸ਼ਪ ਜੀ ਰਚਿਆ ਹੈ ਜਿਸ ਵਿਖੇ ਉਗਰ ਅਸਥਾਨ ਅਮਰਨਾਥ ਹੈ ਜਹਾਂ ਸਿਵਾਂ ਕਾ ਹਮੇਸ਼ ਹੀ ਵਾਸਾ ਹੈ ਤਾਂ ਮੈਂ ਅਤੇ ਮਰਦਾਨੇ ਹਥ ਜੋੜ ਕਰ ਕਿਹਾ ਚਲੀਏ ਗੁਸਾਈਂ ਜੀ ਆਪ ਅਗੇ ਚਲੀਏਂਗੇ ਤਾਂ ਪਿਛੇ ਪਿਛੇ ਅਸਾਂ ਚਲਨਾ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਸ਼ਮੀਰ ਦੀ ਧਰਤੀ

ਦੀ ਸੈਰ ਵਾਸਤੇ ਤਿਆਰੀ ਕੀਤੀ ॥੧੪੯॥

## ਪੰਜੇ ਸਾਹਿਬ ਦੀ ਸਾਖੀ

ਕਸ਼ਮੀਰ ਦੇਸ ਦੀ ਸੈਰ ਵਾਸ੍ਤੇ ਜਾਂਦੇ ਹੋਏ ਸ੍ਰੀ ਗੁਰੂ ਜੀ ਦਰਯਾ ਸਿੰਧ ਤੋਂ ਵੀਹ ਕੁ ਕੋਹ ਦੀ ਵਿੱਥ ਪੁਰ ਇਕ ਉਚੀ ਸਾਰੀ ਪਹਾੜੀ ਦੇ ਨੇੜੇ ਹਸਨ ਅਬਦਾਲ ਨਗਰ ਦੇ ਕੋਲ ਬਾਹਰ ਵਾਰ ਡੇਰਾ ਲਾਈ ਬੈਠੇ ਸਨ ਤਾਂ ਭਾਈ ਮਰਦਾਨੇ ਨੂੰ ਪਿਆਸ ਲੱਗੀ। ਭਾਈ ਮਰਦਾਨੇ ਗੁਰੂ ਜੀ ਪਾਸ ਪਾਨੀ ਵਾਸਤੇ ਬੇਨਤੀ ਕੀਤੀ ਨੇੜੇ ਤੇੜੇ ਕਿਤੇ ਪਾਣੀ ਨਹੀਂ ਸੀ ਭਾਈ ਮਰਦਾਨਾ ਪਿਆਸ ਨਾਲ ਵਿਆਕੁਲ ਹੋਇ ਰਿਹਾ ਸੀ। ਜਾਣੀ ਜਾਣ ਸ੍ਰੀ ਗੁਰੂ ਜੀ ਜੀ ਨੇ ਭਾਈ ਮਰਦਾਨੇ ਨੂੰ ਕਿਹਾ ਹੇ ਭਾਈ ਮਰਦਾਨਾ ! ਐਹ ਜੋ ਉਚੀ ਜੈਸੀ ਪਹਾੜੀ ਨਜਰ ਆ ਰਹੀ ਹੈ ਇਸ ਪਹੜੀ ਪਰ ਇਕ ਵਲੀ ਕੰਧਾਰੀ ਨਾਮੇ ਮੁਸਲਮਾਨ ਫਕੀਰ ਰਹਿੰਦਾ ਹੈ ਉਸ ਦੇ ਪਾਸ ਪਾਣੀ ਹੈ ਏਥੇ ਨੇੜੇ ਤੇੜੇ ਹੋਰ ਕਿਤੋਂ ਪਾਣੀ ਨਹੀਂ ਮਿਲੇਗਾ ਤੂੰ ਉਸ ਪਾਸੋਂ ਜਾਕੇ ਪਾਣੀ ਕਾ ਯਾਚਨਾ ਕਰ ਤੇਰੀ ਤੁਰਕ ਸ਼ਕਲ ਵੇਖਕੇ ਆਸ ਹੈ ਤੇਰੇ ਪੀਣ ਲਈ ਓਹ ਤੈਨੂੰ ਪਾਣੀ ਦੇਵੇਗਾ ਭਾਈ ਮਰਦਾਨਾ ਸ੍ਰੀ ਗੁਰੂ ਜੀ ਪਾਸੋਂ ਇਹ ਬਚਨ ਸੁਣ ਕਰ ਪਿਆਸ ਬੁਝਾਵਨ ਦੀ ਇੱਛਾ ਨਾਲ ਤੁਰ ਪਿਆ ਤੇ ਬੜੇ ਕਸ਼ਟ ਨਾਲ ਪਹਾੜੀ ਉਪਰ ਚੜ੍ਹਕੇ ਓਥੇ ਪਹੁੰਚਾ ਜਿਥੇ ਵਲੀ ਕੰਧਾਰੀ ਬੈਠਾ ਸੀ ਤੇ ਉਸ ਨੇ ਇਕ ਕੁੰਡ ਵਿਚ ਕੁਛ ਪਾਣੀ ਕੱਠਾ ਕਰਕੇ ਆਪਣੇ ਲਈ ਜਮਾਂ ਕੀਤਾ ਹੋਇਆ ਸੀ। ਭਾਈ ਮਰਦਾਨੇ ਨੇ ਪਰੇਮ ਸਹਿਤ ਬੇਨਤੀ ਕੀਤੀ ਕਿ ਹੇ ਫਕੀਰ ਸਾਈਂ ਮੈਨੂੰ ਬੜੀ ਤ੍ਰਿਖਾ ਲਗੀ ਹੋਈ ਹੈ ਕਿਰਪਾ ਕਰਕੇ ਜਲ ਬਖਸ਼ੋ। ਅਗੋਂ ਵਲੀ ਕੰਧਾਰੀ ਮਰਦਾਨੇ ਦੀ ਸ਼ਕਲ ਤੇ ਪਹਿਰਾਵਾ ਓਪਰਾ ਦੇਖਕੇ ਬੋਲਿਆ ਤੂੰ ਐਡਾ ਤੇਹ ਦਾ ਮਾਰਿਆ ਹੋਇਆ ਕੇਹੜੇ ਦੇਸ ਤੋਂ ਆਇਆ ਹੈਂ। ਕਿਸ ਕੰਮ ਲਈ ਏਧਰ ਆਇਆ ਹੈਂ। ਤੇਰਾ ਨਾਮ ਕੀ ਹੈ। ਤੂ ਕਲਾ ਹੀ ਹੈਂ ਜਾਂ ਕੋਈ ਹੋਰ ਸਾਥੀ ਵੀ ਤੇਰੇ ਨਾਲ ਹੈ। ਭਾਈ ਮਰਦਾਨੇ ਕਿਹਾ ਪੰਜਾਬ ਦੇਸ ਦੇ ਪ੍ਰਸਿਧ ਪੂਜਨੀਕ ਤਪਾ ਗੁਰੂ ਨਾਨਕ ਜੀ ਜਿਨ੍ਹਾਂ ਨੂੰ ਹਿੰਦੂ ਗੁਰੂ ਤੇ ਮੁਸਲਮਾਨ ਪੀਰ ਕਰਕੇ ਮੰਨਦੇ ਹਨ ਸਾਰੇ ਸੰਸਾਰ ਦੀ ਯਾਤ੍ਰਾ ਤੇ ਲੋਕਾਂ ਦਾ ਉਧਾਰ ਕਰਦੇ ਹੋਏ ਕਸ਼ਮੀਰ ਦੇਸ ਦੀ ਸੈਰ ਨੂੰ ਜਾਂਦੇ ਜਾਂਦੇ ਏਥੇ ਏਸ ਪਹਾੜੀ ਦੇ ਪਾਸ ਹੇਠਾਂ ਬੈਠੇ ਹਨ ਓਹਨਾਂ ਦਾ ਰਬਾਬੀ ਹਾਂ ਤੇ ਮੇਰਾ ਨਾਮ ਮਰਦਾਨਾ ਮਰਾਸੀ ਹੈ। ਤੇ ਮੇਰਾ ਕੰਮ ਸ੍ਰੀ ਗੁਰੂ ਜੀ ਦੇ ਨਾਲ ਰਹਿਕੇ ਸ਼ਬਦ ਗਾਇਨ ਕਰਨਾ ਹੈ। ਇਹ ਬਚਨ ਤੇ ਸ੍ਰੀ ਗੁਰੂ ਜੀ ਦੀ ਮਹਿਮਾ ਸੁਣਕੇ ਵਲੀ ਕੰਧਾਰੀ ਅੰਦਰੇ ਅੰਦਰ ਬੜਾ ਜਲਿਆ ਤੇ ਭਾਈ ਮਰਦਾਨੇ ਪ੍ਰਤਿ ਆਖਿਓਸੁ ਹੇ ਭਾਈ ਮਰਦਾਨਾ ! ਤੇਰਾ ਤਪਾ ਜੋ ਇਤਨਾ ਮਹਾਨ ਆਦਮੀ ਹੈ, ਓਹ ਜਿਥੇ ਆਪ ਬੈਠਾ ਹੈ, ਅਪਨੀ ਅਜਮਤ ਨਾਲ ਓਥੇ ਹੀ ਪਾਣੀ ਕਿਉਂ ਨਹੀਂ ਮੰਗਵਾਇ ਲੇਤਾ ਔਰ ਤੁਮ ਕੋ ਪਿਲਾਇ ਕਰ ਪਿਆਸ ਨਿਵਾਰਤਾ। ਤ੍ਰਿਖਾਵਤ ਕੋ ਜਲ ਦੇਣਾ ਜਰੂਰੀ ਹੈ ਪ੍ਰੰਤੂ ਮੈਂ ਤੇਰੇ ਕੋ ਜਲ ਦੇਨੇ ਕੇ ਲੀਏ ਤਿਆਰ ਨਹੀਂ, ਤੂੰ ਆਪਣੇ ਪੀਰ ਕੋ ਜਾਇ ਕਰ ਕਹੁ, ਵੋਹ ਹੀ ਤੁਮ ਕੋ ਅਪਨੀ

ਸ਼ਕਤੀ ਸੇ ਜਲ ਮੰਗਵਾਇ ਦੇਗਾ ਔਰ ਤੇਰੀ ਤਿਖਾ ਦੂਰ ਕਰੇਗਾ ਐਸੇ ਬਚਨ ਸੁਣ ਕਰ ਭਾਈ ਮਰਦਾਨਾ ਦੁਖੀ ਹੋਤਾ ਹੂਆ ਊਪਰ ਤੇ ਨੀਚੇ ਕੋ ਉਤਰਾ ਔਰ ਸ੍ਰੀ ਗੁਰੂ ਜੀ ਪਾਸ ਆਇ ਕਰ ਸਗਲ ਬ੍ਰਿਤਾਂਤ ਸੁਨਾਇਆ ਕਿ ਆਪਦਾ ਜੱਸ ਸੁਣਕੇ ਵਲੀ ਕੰਧਾਰੀ ਬਹੁਤ ਦੁਖੀ ਹੋਯਾ ਤੇ ਓਸ ਨੇ ਪਾਣੀ ਦੇਣ ਤੋਂ ਇਨਕਾਰ ਕਰ ਦਿਤਾ ਹੈ ਸ੍ਰੀ ਗੁਰੂ ਜੀ ਸਾਰੀ ਵਾਰਤਾ ਸੁਣਕੇ ਮੁਸਕ੍ਰਾਏ ਤੇ ਮਰਦਾਨੇ ਨੂੰ ਕਹਿਣ ਲਗੇ ਤੁਰਕ ਤੁਰਕੰ ਨਾਲ ਬੜਾ ਪਰੇਮ ਰਖਦਾ ਹੈ, ਤੂੰ ਨਿੰਮ੍ਰਤਾ ਨਾਲ ਓਸ ਪਾਸੋਂ ਜਾਕੇ ਜਲ ਲੈ ਲੈ। ਭਾਈ ਮਰਦਾਨਾ ਸ੍ਰੀ ਗੁਰੂ ਜੀ ਦੀ ਆਗਿਆ ਪਾਇ ਕਰ ਮੁੜ ਪੀਰ ਦੇ ਪਾਸ ਗਿਆ ਤੇ ਜਾਕੇ ਨਿੰਮ੍ਰਤਾ ਤੇ ਪਰੇਮ ਨਾਲ ਕਹਿਣ ਲਗਾ ਹੇ ਪੀਰ ਜੀ ! ਮੈਂ ਆਪ ਦਾ ਤੁਰਕ ਭਾਈ ਹਾਂ ਤੁਸੀਂ ਬੜੇ ਅਜਮਤ ਵਾਲੇ ਹੋ ਕਿਰਪਾ ਕਰਕੇ ਜਲ ਬਖਸ਼ੋ ਤਾਂਕਿ ਮੈਂ ਆਪਣੀ ਤਿਖਾ ਨਵਿਰਤ ਕਰਾਂ। ਏਹ ਬਚਨ ਸੁਣਕੇ ਪੀਰ ਵਲੀ ਕੰਧਾਰੀ ਫੇਰ ਬੜੇ ਕਰੋਧ ਨਾਲ ਬੋਲਿਆ ਕੀ ਨਾਨਕ ਤਪਾ ਏਨੀ ਅਜਮਤ ਵਾਲਾ ਹੋ ਕੇ ਤੈਨੂੰ ਪਿਆਸ ਹਥੋਂ ਤੜਫਦੇ ਨੂੰ ਜਲ ਦੇਕੇ ਪਿਆਸ ਹੀ ਨਹੀਂ ਬੁਝਾ ਸਕਦਾ ਜਾਹ ਓਸੇ ਪਾਸੋਂ ਜਾਕੇ ਜਲ ਲੈ। ਭਾਈ ਮਰਦਾਨਾ ਫੇਰ ਮੁੜ ਆਯਾ ਤੇ ਸ੍ਰੀ ਗੁਰੂ ਜੀ ਪਾਸ ਆ ਵਿਆਕੁਲ ਹੋ ਬੇਨਤੀ ਕਰਨ ਲਗਾ ਹੇ ਗੁਰੂ ਜੀ ! ਓਹ ਜਲ ਨਹੀਂ ਦੇਂਦਾ ਤੇ ਮੇਰੀ ਜਾਨ ਪਿਆਸ ਨਾਲ ਨਿਕਲ ਰਹੀ ਹੈ। ਅੰਤਰਜਾਮੀ ਗੁਰੂ ਜੀ ਨੇ ਪੀਰ ਵਲੀ ਕੰਧਾਰੀ ਦੇ ਦਿਲ ਦੀ ਦਸ਼ਾ ਜਾਣ ਕਰਕੇ ਭਾਈ ਮਰਦਾਨੇ ਦੀ ਪਿਆਸ ਬੁਝਾਵਣ ਹਿਤ ਉਸ ਵੇਲੇ ਆਪਣੇ ਹਥ ਦੀ ਲੱਕੜੀ ਉਸ ਪਹਾੜੀ ਦੇ ਪੈਰਾਂ ਵਿਚ ਮਾਰੀ ਤੁ ਉਸੇ ਵੇਲੇ ਓਥੋਂ ਬੜਾ ਸੀਤਲ ਤੇ ਨਿਰਮਲ ਜਲ ਨਿਕਲਨ ਲਗਾ। ਵਲੀ ਕੰਧਾਰੀ ਦਾ ਜਿਤਨਾ ਜਲ ਇਕਤਰ ਹੋਯਾ ਸੀ, ਸੋ ਸਭ ਪਰਬਤ ਦੇ ਅੰਦਰ ਪ੍ਰਵੇਸ਼ ਕਰ ਗਿਆ ਤੇ ਓਥੋਂ ਜਲ ਸੁਕ ਗਿਆ। ਏਹ ਹਾਲਤ ਵੇਖਕੇ ਵਲੀ ਕੰਧਾਰੀ ਬੜਾ ਘਬਰਾਇਆ ਤੇ ਕ੍ਰੋਧਤ ਹੋ ਇਕ ਬੜੀ ਭਾਰੀ ਮਹਾਨ ਸਿਲਾ ਨੂੰ ਆਪਣੇ ਤਪ ਬਲ ਨਾਲ ਹੇਠਾਂ ਵਲ ਗੁਰੂ ਜੀ ਉਪਰ ਰੇੜ ਦਿਤਾ। ਓਹ ਸਿਲਾ ਬੜੇ ਜ਼ੋਰ ਨਾਲ ਹੇਠਾਂ ਨੂੰ ਰਿੜਦੀ ਹੋਈ ਰਸਤੇ ਦੇ ਤਮਾਮ ਬ੍ਰਿਛ ਬੂਟੇ ਸਿਲਾਂ ਤੋੜਦੀ ਹੋਈ ਥਲੇ ਨੂੰ ਆ ਰਹੀ ਜਦ ਗੁਰੂ ਜੀ ਨੇ ਦੇਖੀ ਤਾਂ ਗੁਰੂ ਜੀ ਨੇ ਸਿਲਾ ਰੋਕਣ ਲਈ ਆਪਣਾ ਹੱਥ ਉਚਾ ਕੀਤਾ, ਸਿਲਾ ਓਥੇ ਹੀ ਰੁਕ ਗਈ ਤੇ ਗੁਰੂ ਜੀ ਦੇ ਹੱਥ ਦਾ ਪੰਜਾ ਓਸ ਸਿਲਾ ਵਿਚ ਖੁਬ ਗਿਆ। ਵਲੀ ਕੰਧਾਰੀ ਫਕੀਰ ਨੇ ਦੇਖਿਆ ਕਿ ਗੁਰੂ ਜੀ ਨੇ ਬਾਂਹ ਉਚੀ ਕਰਕੇ ਇਕ ਪੰਜੇ ਨਾਲ ਸਿਲਾ ਨੂੰ ਰੋਕ ਲਿਆ ਹੈ ਤੇ ਬੜੇ ਸੁੰਦਰ ਜਲ ਦਾ ਪ੍ਰਵਾਹ ਜਾਰੀ ਹੈ ਤਾਂ ਬੜਾ ਨਿੰਮੋਝੂਣਾ ਤੇ ਸ਼ਰਮਸਾਰ ਹੋਕੇ ਗੁਰੂ ਜੀ ਦੀ ਅਜਮਤ ਨੂੰ ਮੰਨ ਗਿਆ ਤੇ ਗੁਰੂ ਜੀ ਦੀ ਚਰਨੀਂ ਢਹਿਕੇ ਆਪਣੀ ਕਲਿਆਨ ਹਿਤ ਬੇਨਤੀ ਕਰਨ ਲੱਗਾ। ਗੁਰੂ ਜੀ ਨੇ ਪ੍ਰੇਮ ਸਹਿਤ ਵਲੀ ਕੰਧਾਰੀ ਨੂੰ ਹੰਕਾਰ ਛੱਡ ਸਿੰਮ੍ਰਤਾ ਗ੍ਰਹਿਨ ਕਰਨ ਦਾ ਉਪਦੇਸ਼ ਦਿਤਾ ਤੇ ਉਸਦੇ ਤਪਤ ਹਿਰਦੇ ਨੂੰ ਸ਼ਾਂਤੀ ਬਖਸ਼ਕੇ ਓਥੋਂ ਚਲਦੇ ਹੋਏ। ਬੋਲੋ ਭਾਈ ਜੀ ਵਾਹਿਗੁਰੂ। ਸਾਖੀ ਹੋਰ ਚਲੀ ॥੧੪੭॥

# ਸਾਖੀ ਕਸ਼ਮੀਰ ਦੇ ਪਾਲੀ ਨਾਲ ਹੋਈ

ਜਦ ਸ੍ਰੀ ਗੁਰੂ ਨਾਨਕ ਜੀ ਕਸ਼ਮੀਰ ਦੇ ਬਾਹਰ ਜਾਇਕਰ ਪਹੁੰਚੇ ਤਾਂ ਦੇਖਣ ਜੋ ਓਥੇ ਬਡਾ ਧਰਮ ਹੋਂਦਾ ਹੈ ਕਸ਼ਮੀਰ ਵਿਚ ਕਸ਼ਮੀਰੀ ਬ੍ਰਾਹਮਣ ਬੰਸ ਕਸ਼ਪ ਕੀ ਸੰਤਾਨ ਕਹਾਉਂਦੀ ਹੈ ਅਤੇ ਪਹਾੜ ਪਰਬਤ ਵੀ ਬੜੇ ਹੈਨ ਤਾਂ ਇਕ ਪਰਬਤ ਉਪਰ ਸ੍ਰੀ ਗੁਰੂ ਜੀ ਜਾਇ ਬੈਠੇ ਓਥੇ ਬਾਰਹ ਦਿਨ ਸ੍ਰੀ ਗੁਰੂ ਜੀ ਬੈਠਿਆਂ ਗੁਜਰ ਗਏ ਕਿਸੇ ਨੇ ਆਕਰ ਖਬਰ ਨਹੀਂ ਲੀਤੀ ਜਬ ਤੇਰ੍ਹਵਾਂ ਦਿਨ ਹੋਯਾ ਤਾਂ ਇਕ ਪਾਲੀ ਅਯੜ ਚਾਰਦਾ ਚਾਰਦਾ ਆ ਨਿਕਲਿਆ ਅਤੇ ਸ੍ਰੀ ਗੁਰੂ ਜੀ ਨੂੰ ਦੇਖ ਕਰ ਆਖਨ ਲੱਗਾ ਭਾਈ ਤੁਸੀਂ ਕੌਣ ਹੋ ਤਾਂ ਗੁਰੂ ਜੀ ਕਿਹਾ ਭਾਈ ਅਸੀਂ ਤੈਨੂੰ ਕੌਣ ਨਜਰ ਆਉਂਦੇ ਹਾਂ ਤਾਂ ਓਹ ਪਾਲੀ ਬੋਲਿਆ ਭਾਈ ਤੁਸੀਂ ਭਲੇ ਨਾਹੀਂ ਜੇੜੇ ਉਜਾੜ ਵਿਚ ਬੈਠੇ ਹੋ ਕਿਆ ਜਾਣੀਏਂ ਤੁਸੀਂ ਚੋਰ ਯਾ ਬਾਟ ਪਾੜ ਹੋ ਜੇਕਰ ਤੁਸੀਂ ਫਕੀਰ ਹੋਤੇ ਤਾਂ ਵਸਤੀ ਵਿਚ ਜਾਇਕਰ ਬੈਠਤੇ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਤੂੰ ਆਪਣੇ ਘਰ ਨੂੰ ਜਾਹ ਅਤੇ ਅਸਾਂ ਨੂੰ ਕੁਝ ਨਾ ਆਖ ਤਾਂ ਗੁਰੂ ਜੀ ਨੇ ਆਖਿਆ ਭਾਈ ਏਥੇ ਅਸੀਂ ਖੁਦਾਇ ਨੇ ਆਂਦੇ ਹਾਂ ਨਹੀਂ ਤਾਂ ਏਥੇ ਹੋਰ ਅਗੇ ਕੋਈ ਨਹੀਂ ਆਯਾ ਤਾਂ ਫੇਰ ਸ੍ਰੀ ਗੁਰੂ ਜੀ ਨੇ ਕਹਾ ਭਾਈ ਹੁਣ ਤੂੰ ਏਥੋਂ ਜਾਹ ਅਪਨੀ ਕਾਰ ਕਰ ਤਾਂ ਓਹ ਕਸ਼ਮੀਰੀ ਗੁਰੂ ਜੀ ਨੂੰ ਸਲਾਮ ਕਰਕੇ ਚਲਦਾ ਰਹਿਆ ਜਾਂ ਅਪਨਾ ਅੱਯੜ ਦੇਖੇ ਤਾਂ ਸਾਰਾ ਹੀ ਮੋਇਆ ਪਿਆ ਹੈ ਅੱਯੜ ਦੇਖ ਕਰ ਬੜਾ ਹੈਰਾਨ ਹੋਇਆ ਤੇ ਆਖਨ ਲੱਗਾ ਯਾ ਖੁਦਾਇ ਏਹ ਅੱਯੜ ਮੇਰਾ ਹੁਣ ਅਜੇ ਚੰਗਾ ਭਲਾ ਹੈ ਸੀ ਅਤੇ ਹੁਣ ਇਸਨੂੰ ਕਿਆ ਹੋਯਾ ਹੈ ਤਾਂ ਉਸਨੇ ਆਪਣੇ ਮਨ ਵਿਚ ਸਮਝਿਆ ਕਿ ਭਾਈ ਏਹ ਜੋ ਹੋਈ ਓਸ ਫਕੀਰ ਦੀ ਬਾਤ ਹੋਈ ਹੈ ਹੁਣ ਮੈਂ ਜਾ ਕਰ ਓਸੇ ਫਕੀਰ ਦੀ ਪੈਰੀਂ ਪਵਾਂ ਤਾਂ ਮੇਰਾ ਕੁਛ ਸੌਰੇਗਾ ਨਹੀਂ ਤਾਂ ਮੇਰਾ ਬੁਰਾ ਹਾਲ ਹੋਵੇਗਾ ਕਿਉਂਕਿ ਅੱਯੜ ਦਾ ਖਾਵੰਦ ਮੈਨੂੰ ਕਿਆ ਆਖੇਗਾ ਅਤੇ ਮੇਰਾ ਬਾਲ ਬਚਾ ਕਿਸ ਤਰਹ ਪਲੇਗਾ ਏਹ ਬਾਤ ਸਮਝ ਕਰ ਓਹ ਕਸ਼ਮੀਰੀ ਸ੍ਰੀ ਗੁਰੂ ਨਾਨਕ ਜੀ ਦੀ ਤਰਫ ਨੂੰ ਚਲਿਆ ਓਸੇ ਤਰਹ ਆਪਨਾ ਦੁੰਬਿਆ ਦਾ ਅੱਯੜ ਛਡਕੇ ਗੁਰੂ ਨਾਨਕ ਜੀ ਦੀ ਪੈਰੀਂ ਜਾਇ ਪਿਆ ਅਤੇ ਆਖਣ ਲੱਗਾ ਹੇ ਗਰੀਬ ਨਿਵਾਜ ਇਕ ਬੜੀ ਕੁਦਰਤ ਹੋਈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਕਹੁ ਭਾਈ ਕੀ ਬਾਤ ਹੋਈ ਹੈ ਤਾਂ ਉਸ ਪਾਲੀ ਨੇ ਕਹਿਆ ਹੇ ਸਾਈਂ ਲੋਕ ਜੇ ਮੈਂ ਨਿਤ ਹੀ ਦੁੰਬੇ ਚਾਰਦਾ ਫਿਰਦਾ ਹਾਂ ਏਸੇ ਬਾਤ ਉਪਰ ਮੇਰੀ ਅਤੇ ਮੇਰੇ ਟੱਬਰ ਦੀ ਗੁਜਰਾਨ ਚਲਦੀ ਹੈ ਅਤੇ ਇਸੀ ਕਰਕੇ ਮੇਰਾ ਬਾਲ ਬੱਚਾ ਪਲਦਾ ਹੈ ਅੱਜ ਮੈਂ ਘਰ ਦੇ ਦੁੰਬੇ ਚਾਰਨ ਵਾਸਤੇ ਆਯਾ ਸਾਂ ਅਤੇ ਇਜੜ ਚੰਗਾ ਭਲਾ ਛੱਡਕਰ ਆਪ ਦੀ ਤਰਫ ਆਯਾ ਸਾਂ ਸੋ ਆਪ ਜੀ ਦਾ ਦੀਦਾਰ ਕੀਤਾ ਹੈ ਜਦ ਮੈਂ ਤੁਹਾਡੇ ਪਾਸੋਂ ਗਿਆ ਤੇ ਜਾਇਕਰ ਦੇਖਯਾ ਤਾਂ ਮੇਰਾ ਇਜੜ ਸਾਰਾ ਹੀ ਮੋਯਾ ਪਿਆ ਹੈ ਅਤੇ ਹੁਣ ਮੈਂ ਘਰ ਜਾਵਾਂਗਾ ਤਾਂ ਇਜੜ ਦਾ ਮਾਲਕ ਮੇਰਾ ਬਾਲ ਬੱਚਾ ਘਾਣੀ ਚਾਇ ਘਤੇਗਾ ਅਤੇ ਮੈਨੂੰ ਭੀ ਕਿਆ ਜਾਣਾ ਜੋ ਕਿਆ ਕਰੇਗਾ

ਜੀ ਤਾਂ ਤੇ ਮੈਂ ਆਪ ਦੀ ਸ਼ਰਨ ਆਯਾ ਹਾਂ ਤੁਸੀਂ ਖੁਦਾਇ ਦੇ ਲੋਕ ਹੋ ਅਤੇ ਪ੍ਰਮੇਸ਼ਰ ਦੇ ਪਿਆਰੇ ਹੋ ਆਪ ਵਲੀ ਹੋ ਜੋ ਮੇਰੇ ਅਨਾਥ ਉਪਰ ਮੇਹਰਬਾਨੀ ਕਰੀਏ ਜੀ ਹੇ ਦੀਨ ਦਯਾਲ ਜੀ ਆਪ ਦਇਆ ਦੀ ਖਾਨ ਹੋ ਜੀ ਓਸਦੀਆਂ ਬਾਤਾਂ ਸੁਣਕਰ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਘਟਾਂ ਕੇ ਅੰਤਰਜਾਮੀ ਓਸਦੇ ਮਨ ਦੀ ਬੁਝ ਕਰ ਰਿਦੇ ਵਿਚ ਦਯਾ ਆਈ ਉਸਦੀ ਗਰੀਬੀ ਵਲ ਦੇਖਕੇ ਤਰਸ ਆਯਾ ਤੇ ਉਸ ਅਯਾਂਲੀ ਨੂੰ ਕਹਿਣ ਲਗੇ ਭਾਈ ਤੂੰ ਜਾਇਕੇ ਆਪਣੇ ਇਜੜ ਦੇ ਪਾਸ ਤੇ ਇਕ ਇਕ ਦੂੰਬੇ ਦੇ ਪਾਸ ਜਾਇਕਰ ਕਹੁ ਹੇ ਵਾਹਿਗੁਰੂ ਜੀ ਸੋ ਵਾਹਿਗੁਰੂ ਕਹਿ ਕਰ ਸਭ ਕੋ ਉਠਾਂਵਦਾ ਜਾਹ ਸੋ ਉਹ ਅਯਾਲੀ ਆਪਣੇ ਇਜੜ ਦੇ ਪਾਸ ਜਾਇਕਰ ਇਕ ਮਨ ਹੋਇਕੇ ਕਹਿਣ ਲੱਗਾ ਐ ਪ੍ਰਮੇਸ਼ਰ ਜੀ ਤੂੰ ਸਰਬਤ ਕਾ ਮਾਲਿਕ ਹੈਂ ਤਾਂ ਤੂੰ ਮੇਰੀ ਅਰਜ ਸੁਣ ਕਰ ਮਰੇ ਇਜੜ ਨੂੰ ਮੁੜ ਸਾਬਤ ਕਰ ਇਹ ਕਹਿਕਰ ਅਯਾਲੀ ਵਾਹਿਗੁਰੂ ਆਖੇ ਤੇ ਦੂੰਬੇ ਨੂੰ ਹੱਥ ਲਾਵੇ ਦੂੰਬਾ ਉਠਕੇ ਚਰਨ ਲੱਗ ਪਵੇ ਏਸੇ ਤਰਾਂ ਸਾਰਾ ਇਜੜ ਉਠ ਕਰ ਚੁਗਨ ਲੱਗ ਪਿਆ ਤਾਂ ਉਹ ਅਯਾਲੀ ਦੇਖ ਕਰ ਬਹੁਤ ਹੈਰਾਨ ਹੋਇ ਗਿਆ ਤੇ ਫੇਰ ਇਜੜ ਛੱਡਕੇ ਸ੍ਰੀ ਗੁਰੂ ਜੀ ਦੇ ਪਾਸ ਜਾਇਕਰ ਚਰਨਾਂ ਤੇ ਢਹਿ ਪਿਆ ਤੇ ਆਖਣ ਲੱਗਾ ਹੇ ਮਹਾਂ ਪੁਰਖ ਜੀ ਮੇਰੇ ਉਪਰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਇਹ ਆਖ ਕਰ ਓਹ ਅਯਾਲੀ ਸਾਰੀ ਰਾਤ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਾਸ ਬੈਠਾ ਰਿਹਾ ਤੇ ਇਜੜ ਸੁੰਵਾ ਹੀ ਚਰਦਾ ਰਿਹਾ ਜਾ ਅਗਲਾ ਦਿਨ ਹੋਯਾ ਤਾਂ ਓਸ ਇਜੜ ਦੇ ਖਾਵੰਦ ਨੇ ਆਖਯਾ ਭਾਈ ਇਜੜ ਮੇਰਾ ਰਾਤ ਘਰ ਨਹੀਂ ਆਯਾ ਮੈਂ ਚਲ ਕੇ ਦੇਖਾਂ ਕਿ ਕਿਉਂ ਨਹੀਂ ਆਯਾ ਤਾਂ ਓਹ ਢੂੰਢਦਾ ੨ ਉਥੇ ਆਇਕੇ ਦੇਖੇ ਤਾਂ ਕਿਆ ਦੇਖੇ ਜੋ ਇਜੜ ਸੁਵਾਂ ਚਰਦਾ ਹੈ ਤੇ ਅਯਾਲੀ ਗੁਰੂ ਜੀ ਦੇ ਪਾਸ ਬੈਠਾ ਹੈ ਤਾਂ ਉਸ ਇਜੜ ਦੇ ਖਾਵੰਦ ਨੇ ਦੇਖ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਦੇਖੇ ਤਾਂ ਸ੍ਰੀ ਗੁਰੂ ਜੀ ਭੀ ਬੜੇ ਮਸਤ ਹੋਇਕਰ ਬੈਠੇ ਹੈਨ ਅਤੇ ਨਾਲ ਓਹ ਅਯਾਲੀ ਭੀ ਮਸਤ ਹੋਕਰ ਬੈਠਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਆਗੇ ਓਸ ਇਜੜ ਦੇ ਮਾਲਕ ਨੇ ਕਹਿਆ ਹੇ ਮਹਾਂ ਪੁਰਖ ਜੀ ਇਹ ਅਯਾਲੀ ਰੋਜ ਇਜੜ ਚਾਰਦਾ ਰੈਂਹਦਾ ਹੈ ਸੀ ਅਤੇ ਰਾਤ ਨੂੰ ਘਰ ਲੈ ਆਉਂਦਾ ਸੀ ਸੋ ਹੇ ਮੇਹਰਬਾਨ ਜੀ ਇਹ ਅਯਾਲੀ ਅਜ ਰਾਤ ਨੂੰ ਘਰ ਨਹੀਂ ਆਯਾ ਤਾਂ ਹੇ ਗੁਰੂ ਜੀ ਮਹਾਰਾਜ ਅਸੀਂ ਏਸਦੀ ਤਲਾਇਸ਼ ਕਰਦੇ ਆਏ ਹਾਂ ਜੀ ਪਰ ਹੇ ਦੀਨ ਦਿਆਲ ਜੀ ਏਹਦੇ ਪਿਛੇ ਅਸਾਂ ਨੂੰ ਆਪ ਦਾ ਦੀਦਾਰ ਹੋ ਗਿਆ ਹੈ ਜੀ ਤਾਂ ਉਸ ਅਯਾਲੀ ਨੇ ਕਹਿਆ ਭਾਈ ਇਹ ਜੋ ਫਕੀਰ ਖੁਦਾਇ ਦਾ ਪਿਆਰਾ ਦੇਖਦੇ ਹੋ ਠੀਕ ਖੁਦਾਇ ਦਾ ਰੂਪ ਹੈ ਅਤੇ ਆਪ ਖੁਦਾਇ ਇਸਦੇ ਵਿਚ ਹੈ ਮਤ ਤੁਸੀਂ ਕੁਛ ਹੋਰ ਜਾਣਦੇ ਹੋਵੋ ਤਾਂ ਓਸ ਇਜੜ ਦੇ ਮਾਲਕ ਨੇ ਕਿਹਾ ਭਾਈ ਤੂੰ ਜੋ ਇਸ ਫਕੀਰ ਦੀ ਉਸਤਤ ਕਰਦਾ ਹੈਂ ਤੂੰ ਕਿਸ ਤਰਾਂ ਜਾਨਦਾ ਹੈਂ ਭਾਈ ਸਚ ਕਹੋ ਤਾਂ ਉਸ ਅਯਾਲੀ ਨੇ ਕਹਿਆ ਭਾਈ ਸੁਣੋ ਮੈਂ ਰੋਜ ਦੂੰਬੇ ਚਾਰਦਾ ਸਾਂ ਜਾਂ ਮੈਂ ਕਲ ਏਥੇ ਆਯਾ ਤੇ ਇਜੜ ਛਡਕੇ ਏਨਾਂ ਦੇ ਪਾਸ ਆਇਕਰ ਮੈਂ ਏਨਾਂ ਨੂੰ ਕਹਿਆ ਭਾਈ ਤੁਸੀਂ ਚੋਰ ਹੋ ਅਥਵਾ ਰਾਹ ਪਾੜ ਹੋ ਐਸੀਆਂ ੨ ਬਿਅਦਬੀ ਦੀਆਂ

ਬਾਤਾਂ ਬਹੁਤ ਹੀ ਆਖੀਆਂ ਤਾਂ ਏਨਾਂ ਸਾਈਂ ਦੇ ਪਿਆਰਿਆਂ ਮੈਨੂੰ ਏਹ ਆਖਯਾ ਭਾਈ ਤੂੰ ਜਾਹ ਜਾਇ ਕਰ ਅਪਨਾ ਕੰਮ ਕਰ ਜਾਂ ਮੈਂ ਏਥੋਂ ਗਿਆ ਤੇ ਜਾਇਕਰ ਦੇਖਾਂ ਤਾਂ ਇਸ ਵਿਚੋਂ ਇਕ ਦੁੰਬਾ ਨਹੀਂ ਜੀਂਵਦਾ ਸਾਰਾ ਇਜੜ ਮੋਯਾ ਪਿਆ ਹੈ ਮੈਂ ਦੇਖਕੇ ਬੜਾ ਦਲਗੀਰ ਹੋਯਾ ਤੇ ਦਿਲ ਵਿਚ ਵਿਚਾਰਿਆ ਕਿ ਭਾਈ ਮੈਂ ਉਸ ਫਕੀਰ ਦੀ ਬਿਅਦਬੀ ਕੀਤੀ ਹੈ ਤਾਂ ਮੈਂ ਮੁੜਕੇ ਏਨਾਂ ਦੇ ਚਰਨਾਂ ਉਪਰ ਆਇ ਪਿਆ ਤਾਂ ਏਨਾਂ ਦੇ ਮਨ ਵਿਚ ਦਯਾ ਆਈ ਤੇ ਮੇਰੇ ਤਾਈਂ ਆਖਯਾ ਕਿ ਭਾਈ ਜਾਇ ਕਰ ਤੂੰ ਸ੍ਰੀ ਵਾਹਿਗੁਰੂ ਆਖਕਰ ਦੁੰਬੇ ਨੂੰ ਉਠਾਇ ਲੈ ਤਾਂ ਭਾਈ ਮੈਂ ਆਇ ਕਰ ਵਾਹਿਗੁਰੂ ਆਖਾਂ ਤਾਂ ਦੁੰਬੇ ਨੂੰ ਹੱਥ ਲਾਵਾਂ ਤੇ ਏਸੇ ਤਰਾਂ ਇਜੜ ਉਠਾ ਲਿਆ ਸੋ ਭਾਈ ਇਸ ਕਰਕੇ ਮੈਂ ਸਮਝਿਆ ਹੈ ਜੋ ਏਹ ਖੁਦਾਇਦੇ ਪਿਆਰੇ ਹੈਨ ਯਾ ਆਪ ਖੁਦਾਇ ਹੈਨ ਅਤੇ ਭਾਈ ਹੁਣ ਤੁਸੀਂ ਆਪੋ ਆਪਨੇ ਦੁੰਬੇ ਘਰੀਂ ਲੈ ਜਾਹੋ ਤੇ ਮੇਰੇ ਭਰੋਸੇ ਉਪਰ ਮਤ ਛਡੋ ਤਾਂ ਉਨ੍ਹਾਂ ਲੋਕਾਂ ਕਹਿਆ ਭਾਈ ਤੂੰ ਸਚ ਆਖਦਾ ਹੈਂ ਓਨਾਂ ਆਪਨੇ ਦੁੰਬੇ ਘਰੋ ਘਰੀ ਲੈ ਆਂਦੇ ਤੇ ਵਸਤੀ ਵਿਚ ਧੁਮਆਇ ਘਤੀਆ ਨੇ ਕਿਹਾ ਸੁਣੋ ਭਾਈ ਏਸ ਸ਼ਹਿਰ ਦੇ ਬਾਹਰ ਦੋ ਫਕੀਰ ਆਏ ਹੈਂ ਪਰ ਠੀਕ ਖੁਦਾਇ ਦੀ ਸੂਰਤ ਹੈ ਅਤੇ ਚੌਦਾਂ ਦਿਨ ਉਨਾਂ ਨੂੰ ਬੈਠਿਆਂ ਹੋਏ ਹੈਨ ਅਤੇ ਕਿਸੇ ਓਨਾਂ ਦੀ ਖਬਰ ਵੀ ਨਹੀਂ ਲੀਤੀ ਏਹ ਬਾਤ ਸੁਣਕਰ ਸਭ ਲੋਕ ਸ਼ਹਿਰ ਦੇ ਓਥੇ ਆਏ ਸ੍ਰੀ ਗੁਰੂ ਜੀ ਦੀ ਪੈਰੀਂ ਪਏ ਕਹਿਣ ਲਗੇ ਹੇ ਫਕੀਰ ਸਾਈਂ ਲੋਕ ਜੀ ਅਸਾਥੋਂ ਬੜਾ ਗੁਨਾਹ ਹੋਯਾ ਹੈ ਜੋ ਅਸਾਂ ਆਪਦੀ ਕਿਸੇ ਤਰਾਂ ਦੀ ਟਹਿਲ ਨਹੀਂ ਕੀਤੀ ਸੋ ਸਾਨੂੰ ਆਪ ਬਖਸ਼ੋ ਜੀ ਅਸੀਂ ਦੁਨੀਆਂਦਾਰ ਸਦਾ ਹੀ ਗੁਨਾਹਗਾਰ ਹਾਂ ਤੇ ਆਪ ਪ੍ਰਮੇਸ਼ਰ ਦੇ ਪਿਆਰੇ ਹੋ ਸਾਡਾ ਗੁਨਾਹ ਨਾ ਵਿਚਾਰਨਾ ਜੀ ਅਸੀਂ ਭੁਲੇ ਹਾਂ ਆਪ ਬਖਸ਼ਨਹਾਰ ਹੋ ਜੀ ਜਿਉਂ ਜਾਣੋਂ ਸਾਨੂੰ ਦ੍ਰਿਸ਼ਟੀ ਕਰੋ ਜੀ ਇਹ ਅਰਜ ਓਨਾਂ ਲੋਕਾਂ ਦੀ ਸੁਨਕਰ ਸ੍ਰੀ ਗੁਰੂ ਜੀ ਉਨਾਂ ਉਪਰ ਖੁਸ਼ੀ ਕੀਤੀ ਤੇ ਆਪਣੇ ਸਿਖ ਕੀਤੇ ਨਾਮਦਾਨ ਦਿਤਾ ਅਤੇ ਕਿਹਾ ਭਾਈ ਧਰਮ ਦੀ ਕਿਰਤ ਕਰਨੀ ਸਚ ਬੋਲਣਾ ਉਨਾਂ ਨੇ ਕਿਹਾ ਭਲਾ ਗੁਰੂ ਜੀ ਤਾਂ ਉਹ ਲੋਕ ਸ੍ਰੀ ਗੁਰੂ ਜੀ ਦੇ ਸਿਖ ਹੋਏ ਲਗੇ ਗੁਰੂ ਗੁਰੂ ਜਪਣ ਪਹਿਰ ਰਾਤ ਦੇ ਵਕਤ ਇਸ਼ਨਾਨ ਕਰਨ ਤੇ ਬਾਣੀ ਪੜਨ ਤੇ ਨਿਤਨੇਮ ਕਰਨ ਅਰ ਏਕ ਪੰਡਤ ਕਸ਼ਮੀਰ ਵਿਚ ਰਹਿੰਦਾ ਸੀ ਓਸਨੇ ਸੁਣਿਆਂ ਜੋ ਇਕ ਫਕੀਰ ਏਥੇ ਆਯਾ ਹੈ ਤੇ ਮੈਂ ਭੀ ਦੇਖਾਂ ਕੈਸਾ ਕੁ ਹੈ ਪਰ ਓਸ ਪੰਡਤ ਦੇ ਪਾਸ ਪੂਜਾ ਪਾਠ ਦੀ ਸਮਗ੍ਰੀ ਸੀ ਅਤੇ ਉਸਦੇ ਗਲ ਵਿਚ ਸਾਲਗਰਾਮ ਦੀ ਪ੍ਰਿਤਮਾ ਸੀ ਅਤੇ ਕਰਮਕਾਂਡੀ ਸੀ ਪਰ ਉਸਕੇ ਮਨ ਵਿਚੋਂ ਦੂਜਾ ਭਾਉ ਜਾਂਦਾ ਨਹੀਂ ਸੀ ਸੋ ਉਹ ਪੰਡਤ ਵੀ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਗਿਆ ਤਾਂ ਸ੍ਰੀ ਗੁਰੂ ਜੀ ਦਾ ਭੇਖ ਦੇਖਕਰ ਰਾਮ ਰਾਮ ਕਹਿ ਕਰ ਬੈਠ ਗਿਆ ਅਤੇ ਜੋ ਉਸਦੇ ਮਨ ਮੇਂ ਦੂਜਾ ਭਾਉ ਸੀ ਉਸਦਾ ਸਦਕਾ ਉਸਦੀ ਪੂਜਾ ਥਾਇ ਨਹੀਂ ਸੀ ਪਾਉਂਦੀ ਤਾਂ ਸ੍ਰੀ ਗੁਰੂ ਨਾਨਕ ਜੀ ਬਚਨ ਕੀਤਾ ਹੇ ਪੰਡਤ ਜੀ ਤੁਸੀਂ ਭੀ ਕੁਝ ਆਖੋ ਤਾਂ ਪੰਡਤ ਨੇ ਕਿਹਾ ਹੇ ਭਗਤ ਜੀ ਮੇਰੇ ਮਨ ਵਿਚੋਂ ਦੂਜਾ ਭਾਉ ਨਹੀਂ ਜਾਂਦਾ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਪੰਡਤ ਜੀ ਤੁਸੀਂ ਜਾਇ ਕਰ ਗੁਰੂ ਕਰੋ ਤਾਂ ਤੁਮਾਰਾ ਦੂਜਾ ਭਾਉ ਦੂਰ ਹੋਵੇਗਾ ਤਾਂ

ਪੰਡਤ ਨੇ ਕਿਹਾ ਹੇ ਗੁਰੂ ਜੀ ਮੈਂ ਗੁਰੂ ਕਿਸ ਨੂੰ ਕਰਾਂ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਹੇ ਭਗਤ ਜੀ ਉਦਿਆਨ ਵਿਚ ਚਾਰ ਫਕੀਰ ਬੈਠੇ ਹਨ ਉਹਨਾਂ ਨੂੰ ਜਾਇਕਰ ਪੁਛ ਓਹ ਤੇਰੇ ਤਾਈਂ ਜੇ ਦੱਸਣਗੇ ਉਸਨੂੰ ਗੁਰੂ ਕਰੀਂ ਤਾਂ ਉਹ ਪੰਡਤ ਉਥੋਂ ਉਠ ਕਰ ਉਜਾੜ ਮੇਂ ਗਿਆ ਜਾਇ ਕਰ ਦੇਖੇ ਤਾਂ ਕਿਆ ਦੇਖੇ ਜੋ ਚਾਰ ਫਕੀਰ ਬੈਠੇ ਹਨ ਸੋ ਪੰਡਤ ਉਨਾਂ ਤਾਈਂ ਮੱਥਾ ਟੇਕ ਕਰ ਬੈਠ ਗਿਆ ਤਾਂ ਉਹਨਾਂ ਕਿਹਾ ਪੰਡਤ ਜੀ ਕੀਕਰ ਆਂਇ ਹੋ ਤਾਂ ਉਸ ਪੰਡਤ ਨੇ ਕਿਹਾ ਹੇ ਸੰਤ ਜੀ ਮੈਂ ਗੁਰੂ ਕਰਨਾ ਹੈ ਜੋ ਮੇਰੇ ਤਾਈਂ ਕਹੋ ਸੋ ਮੈਂ ਕਰਾਂ ਤਾਂ ਉਹਨਾਂ ਸੰਤਾਂ ਨੇ ਕਿਹਾ ਪੰਡਤ ਜੀ ਓਹ ਜੇਹੜਾ ਉਚਾ ਮਕਾਨ ਹੈ ਉਥੇ ਤੇਰਾ ਗੁਰੂ ਹੈ ਉਹ ਤੈਨੂੰ ਦਸੇਗਾ ਤੂੰ ਉਸ ਪਾਸ ਜਾਹ ਤਾਂ ਪੰਡਤ ਜੀ ਓਸ ਮੰਦਰ ਦੇ ਬਾਹਰ ਜਾਇਕਰ ਮੱਥਾ ਟੇਕ ਕਰ ਓਹਦੇ ਵਿਚ ਜਾਇ ਝਾਤੀ ਪਾਈ ਤਾਂ ਕਿਆ ਦੇਖੇ ਜੋ ਓਥੇ ਸੂਹੇ ਬਸਤ੍ਰ ਪਹਿਨ ਕਰ ਇਕ ਇਸਤ੍ਰੀ ਬਹੁਤ ਸਰੂਪ ਵਾਲੀ ਬੈਠੀ ਸੀ ਪਰ ਆਪਣੇ ਧਿਆਨ ਖੇਡ ਰਹੀ ਸੀ ਅਤੇ ਉਸਦੇ ਪੈਰੀਂ ਜੁਤੀ ਸੀ ਸੋ ਉਸਨੇ ਜੁਤੀ ਉਤਾਰ ਕਰ ਸੁਟੀ ਤਾਂ ਉਹਦੇ ਸਿਰ ਵਿਚ ਵਜੀ ਤਾਂ ਪੰਡਤ ਉਥੋਂ ਰੋਂਦਾ ਪਿਟਦਾ ਉਨਾਂ ਸੰਤਾਂ ਪਾਸ ਆਯਾ ਤੇ ਉਨਾਂ ਸੰਤਾਂ ਕਿਹਾ ਕਹੁ ਪੰਡਤ ਜੀ ਗੁਰੂ ਮਿਲਿਆ ਹਈ ਤਾਂ ਪੰਡਤ ਨੇ ਆਪਣੀ ਸਭ ਹਕੀਕਤ ਕਹਿ ਕਰ ਸੁਣਾਂਈ ਤਾਂ ਉਹਨਾਂ ਸੰਤਾਂ ਕਿਹਾ ਹੇ ਪੰਡਤ ਜੀ ਉਹ ਤਾਂ ਮਾਯਾ ਹੈ ਜਿਸਦੀ ਤੂੰ ਪੂਜਾ ਕਰਦਾ ਹੈਂ ਤਾਂ ਉਹ ਪੰਡਤ ਫੇਰ ਸ੍ਰੀ ਗੁਰੂ ਨਾਨਕ ਜੀ ਦੀ ਚਰਨੀਂ ਆਇ ਪਿਆ ਤੇ ਕਹਿਓਸੁ ਹੇ ਗੁਰੂ ਜੀ ਮੇਰੇ ਉਪਰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਮੈਂ ਭੁਲਾ ਹਾਂ ਜੀ ਅਤੇ ਜੋ ਸਮੱਗ੍ਰੀ ਸੀ ਸੋ ਸਭ ਸਟ ਘਤੀ ਪੁਸਤਕ ਲੁਟਾਇ ਦਿਤੇ ਤੇ ਸ੍ਰੀ ਗੁਰੂ ਨਾਨਕ ਜੀ ਦਾ ਸਿਖ ਹੋਯਾ ਲਗਾ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਉਸ ਪੰਡਤ ਦੇ ਪ੍ਰਥਾਇ ਸਲੋਕ ਉਚਾਰਿਆ ॥

ਗੁਰ ਮਿਲਿਐ ਮਨ ਰਹਿਸੀਐ ਜਿਉਂ ਵੁਠੈ ਧਰਣ ਸੀਗਾਰ ॥ ਸਭ ਦਿਸੇ ਹਰੀਆਵਲੀ ਸਰ ਭਰ ਸੁਭਰਤਾਲ ॥ ਅੰਦਰ ਰਚੈ ਰੰਗ ਜਿਉ ਮਜੀਠੈ ਲਾਲ ਗੁਲਾਲ ॥ ਕਮਲ ਵਿਗਸੈ ਸਚਮਨ ਗੁਰਕੈ ਸਬਦ ਨਿਹਾਲ ॥ ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲ ॥ ਫਾਹੀ ਫਾਥੇ ਮ੍ਰਿਗ ਜਿਉ ਸਿਰ ਦਿਸੈ ਜਮਕਾਲ। ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮ ਕ੍ਰੋਧ ਵਿਕਰਾਲ ॥ ਏਨੀਂ ਅਖੀਂ ਨਦਰ ਨ ਆਵੈ ਜਿਚਰ ਸਬਦ ਨ ਕਰੇ ਪਿਆਰ ॥ ਤੁਧ ਭਾਵੈ ਸੰਤੋਖੀਆ ਚੂਕੈ ਆਲ ਜੰਜਾਲ। ਮੂਲ ਰਹੈ ਗੁਰ ਸੇਵੀਏ ਗੁਰ ਪਉੜੀ ਬੋਹਿਥ। ਨਾਨਕ ਲਗੀ ਤਤ ਲੇ ਤੂੰ ਸਚਾ ਮਨ ਸਚ ॥੧॥

ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਕਿਹਾ ਤਾਂ ਹੋਰ ਪੰਡਤ ਕਸ਼ਮੀਰ ਦੇ ਸਭੇ ਰਲਕਰ ਸ੍ਰੀ ਗੁਰੂ ਦੇ ਪਾਸ ਆਇ ਬੈਠੇ ਤੇ ਕਹਿਣ ਲਗੇ ਹੇ ਸ੍ਰੀ ਗੁਰੂ ਨਾਨਕ ਜੀ ਅਸੀਂ ਸਭ ਵੇਦ ਪਾਠ ਕਰਦੇ ਹਾਂ ਤੇ ਪੁਰਾਨ ਸੁਣਦੇ ਹਾਂ ਅਤੇ ਸਾਡੇ ਮਨ ਵਿਚੋਂ ਹੰਕਾਰ ਨਹੀਂ ਜਾਂਦਾ ਅਜੇਹੀ ਕ੍ਰਿਪਾ ਦ੍ਰਿਸਟੀ ਕਰੋ ਜੀ ਸਾਡੇ ਮਨ ਵਿਚੋਂ ਹੰਕਾਰ ਦੂਰ ਹੋ ਜਾਵੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਉਨਾਂ ਪੰਡਤਾਂ ਦੀ ਬੇਨਤੀ ਸੁਣ ਉਨ੍ਹਾਂ ਦੇ ਪ੍ਰਥਾਇ ਪਰ ਸ਼ਬਦ ਉਚਾਰਨ ਕੀਤਾ ॥ ਸਿਰੀ ਰਾਗ ਮਹਲਾ ੧॥ ਲਬ ਕੁਤਾ ਕੂੜ

ਕੂੜ ਚੂਹੜਾ ਠਗ ਖਾਧਾ ਮੁਰਦਾਰ ॥ ਪਰਨਿੰਦਾ ਪਰਮਲ ਮੁਖ ਸੁਧੀ ਅਗਨਿ ਕ੍ਰੋਧ ਚੰਡਾਲ । ਰਸ ਕਸ ਆਪ ਸਲਾਹਣਾ ਏਹ ਕਰਮ ਮੇਰੇ ਕਰਤਾਰ ॥੧॥ ਬਾਬਾ ਬੋਲੀਏ ਪਤਿ ਹੋਇ । ਊਤਮ ਸੇ ਦਰ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ।੧। ਰਹਾਉ । ਰਸ ਸੁਇਨਾ ਰਸ ਰੁਪਾ ਕਾਮਣ ਰਸੁ ਪਰਮਲ ਕੀ ਵਾਸ ॥ ਰਸ ਘੋੜੇ ਰਸ ਸੇਜਾ ਮੰਦਰ ਰਸ ਮੀਠਾ ਰਸ ਮਾਸ ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸ ॥੨॥ ਜਿਸ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣ । ਫਿਕਾ ਬੋਲਿ ਵਿਗੁਚਣਾ ਸੁਨ ਮੂਰਖ ਮਨ ਅਜਾਨ । ਜੋ ਤਿਸ ਭਾਵਹਿ ਸੇ ਭਲੇ ਹੋਰ ਕਿ ਕਹਿਣ ਵਖਾਣ ।੩। ਤਿਨ ਮਤਿ ਤਿਨ ਪਤਿ ਤਿਨ ਧਨ ਪਲੈ ਜਿਨ ਹਿਰਦੈ ਰਹਿਆ ਸਮਾਇ ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਓ ਕਾਇ । ਨਾਨਕ ਨਦਰੀ ਬਾਹਰੇ ਰਾਚੇ ਦਾਨ ਨ ਨਾਇ ॥੪॥੧॥ ਤਿਸ ਕਾ ਪ੍ਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਸੁਣ ਪੰਡਤ ਲੋਭ ਜੋ ਹੈ ਸਰੀਰ ਮੈਂ ਸੋ ਕੁੱਤਾ ਹੈ ਕੂੜ ਚੰਡਾਲ ਹੈ ਤੇ ਠਗੀ ਕਰਨੀ ਮੁਰਦੇ ਦੇ ਸਮਾਨ ਹੈ ਪਰ ਨਿੰਦਾ ਚੂਹੜੀ ਹੈ ਪਰ ਮਲ ਜੋ ਹੈ ਸੋ ਅਗਨ ਦੇ ਸਮਾਨ ਹੈ ਰਸ ਕਸ ਇਤਿ ਆਦਿਕ ਖੋਟੇ ਕਰਮ ਹੈਨ ਤੇ ਪ੍ਰਮੇਸ਼ਰ ਦਾ ਨਾਮ ਕੈਸੇ ਰਿਦੇ ਮੇਂ ਪਰਵੇਸ਼ ਕਰੇ ਤੇ ਜਬ ਲਗ ਸਤਿਸੰਗ ਨਹੀਂ ਹੁੰਦਾ ਤਬ ਲਗ ਮਨ ਸ਼ੁਧ ਨਹੀਂ ਹੋਤਾ ਸੋ ਜੋ ਉੱਤਮ ਕਰਮ ਕਰਦੇ ਹੈਨ ਸੋ ਉੱਤਮ ਹੈਨ ਤੇ ਜੋ ਨੀਚ ਕਰਮ ਕਰਦੇ ਹੈਨ ਸੋ ਨੀਚ ਹਨ ਤੈਸੇ ਹੇ ਪੰਡਤ ਜੀ ਨਾਮ ਜਪੇ ਅਥਵਾ ਸੁਣੇ ਤੇ ਮੰਨਣ ਕਰੇ ਤਾਂ ਏਸ ਜੀਵ ਦੇ ਸਰੀਰ ਮੈ ਸਾਂਤ ਨਿਵਾਸ ਕਰਦੀ ਹੈ ਤਾਂ ਉਹ ਪੁਰਖ ਪ੍ਰਮੇਸ਼ਰ ਦੇ ਲੋਕ ਕੋ ਪ੍ਰਾਪਤ ਹੋਤੇ ਹੈਨ ਏਹ ਬਚਨ ਸੁਨ ਕਰ ਓਹ ਪੰਡਤ ਸ੍ਰੀ ਗੁਰੂ ਜੀ ਕੇ ਸਿਖ ਹੋਏ ਅਤੇ ਲਗੇ ਗੁਰੂ ਗੁਰੂ ਜਪਨ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਭਾਈ ਵਿਦਯਾ ਕਾ ਅਭਿਮਾਨ ਨਹੀਂ ਕਰਨਾ ਅਤੇ ਸੰਤਾਂ ਦੀ ਟਹਿਲ ਕਰਨੀ ਆਇ ਅਭਿਆਗਤ ਦੀ ਸੇਵਾ ਕਰਨੀ ਤੇ ਧਰਮ ਮੈਂ ਅਸਥਿਰ ਰਹਿਣਾ ਅਤੇ ਨਾਮ ਦਾਨ ਇਸਨਾਨ ਕਰਨਾ ਤੇ ਕੂੜ ਨਹੀਂ ਬੋਲਨਾ ਤੇ ਧਰਮ ਦੀ ਕਮਾਈ ਕਰਨੀ ਏਹ ਕਹਿਕਰ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ॥੧੪੮॥

## ਸਾਖੀ ਹੋਰ ਚਲੀ

### ਗੋਸ਼ਟਿ ਭਾਈ ਅਜਿੱਤੇ ਰੰਧਾਵੇ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਬਾਬਾ ਨਾਨਕ ਜੀ ਨਗਰ ਕਰਤਾਰ ਪੁਰ ਧਰਮਸਾਲ ਵਿਚ ਇਕੰਤ ਬਹੁਤ ਬੈਰਾਗ ਕੇ ਘਰ ਵਿਚ ਬੈਠੇ ਥੇ ਤਿਸ ਸਮੇ ਸਿਰੀ ਰਾਗ ਵਿਚ ਸ਼ਬਦ ਗਾਂਵਦੇ ਸਨ ॥

ਸ੍ਰੀ ਰਾਗ ਮਹਲਾ ੧ ॥ ਕੋਟਿ ਕੋਟੀ ਮੇਰੀ ਆਰਜਾ ਪਉਣ ਪੀਅਨ ਅਪਿਆਉ ॥ ਚੰਦ ਸੂਰਜ ਦੁਇ ਗੁਫੈ ਨ ਦੇਖਾ ਸੁਪਨੇ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾ ਨਾਉ ॥ ਸਾਚਾ ਨਿਰੰਕਾਰ ਨਿਜਥਾਉ ॥ ਸੁਣ ਸੁਣ ਆਖਣ ਆਖਣਾ ਜੇ ਭਾਵੈ ਕਰੈ ਤਮਾਉ ॥ ੧॥ ਰਹਾਉ ॥ ਪੰਖੀ ਹੋਇਕੈ ਜੇ ਭਵਾਂ ਸੈ ਅਸਮਾਨੀ ਜਾਉ ॥ ਨਦਰੀ ਕਿਸੇ ਨ ਆਵਊ ਨਾ

ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥ ਕੁਸਾ ਕਟੀਆ ਵਾਰ ਵਾਰ ਪੀਸਣ ਪੀਸਾ ਪਾਉ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ । ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾ ਨਾਉ ॥੩॥ ਨਾਨਕ ਕਾਗਦ ਲਖਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣ ਪਉਣ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾ ਨਾਉ ॥੪॥

ਜਾਂ ਸ੍ਰੀ ਗੁਰੂ ਬਾਬੇ ਨਾਨਕ ਜੀ ਏਹ ਸ਼ਬਦ ਉਦਾਸ ਰੂਪ ਬਰਾਗ ਦੇ ਘਰ ਗਾਂਵਿਆਂ ਤਾਂ ਭਾਈ ਅਜਿੱਤੇ ਰੰਧਾਵੇ ਸੁਨਿਆਂ ਸੁਣ ਕਰ ਡਰ ਗਿਆ ਭੈਮਾਨ ਹੋਇ ਕਰ ਹਾਜਰ ਸ੍ਰੀ ਗੁਰੂ ਬਾਬੇ ਅੱਗੇ ਹੱਥ ਜੋੜਕੇ ਆਯਾ ਦੇਖੇ ਤਾਂ ਸਬਦ ਕਰਕੇ ਬੈਰਾਗ ਕਰਦੇ ਹਨ ਅਰ ਬਹੁਤ ਉਦਾਸੀ ਦੇ ਘਰ ਹਨ ਤਾਂ ਮੱਥਾ ਟੇਕ ਕਰ ਬੈਠਾ ਤਾਂ ਭਾਈ ਅਜਿੱਤਾ ਰੰਧਾਵਾ ਸ੍ਰੀ ਗੁਰੂ ਬਾਬੇ ਜੀ ਕਾ ਸੁਭਾਵ ਦੇਖਕਰ ਬਹੁਤ ਦਿਲਗੀਰ ਹੋਯਾ ਜਾਂ ਘੜੀਆਂ ਦੋ ਇਕ ਬੀਤੀਆਂ ਤਾਂ ਸਤਿਗੁਰ ਦਿਆਲ ਹੋਯਾ ਤਾਂ ਆਖਿਆ ਬੱਚਾ ਤੂੰ ਭੈਮਾਨ ਕਿਉਂ ਹੋਇਆ ਹੈਂ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਿਸਾਹ ਜੀ ਤੇਰਾ ਬਚਨ ਸੁਣਕੈ ਬਹੁਤ ਮਨ ਵਿਚ ਗਿਣਤੀ ਆਈ ਹੈ ਜੋ ਭਾਵੇ ਤਾਂ ਅਰਦਾਸ ਸੁਨੀਐ ਤਾਂ ਬਚਨ ਹੋਯਾ ਬੱਚਾ ਅਜਿੱਤਿਆ ਅਰਦਾਸ ਗੁਰੂ ਸੁਣਦਾ ਹੈ ਜੋ ਕੁਛ ਪੁਛੇਂਗਾ ਸੋ ਨਿਸ਼ਾ ਹੋਵੇਗੀ ਤਾਂ ਗੁਰੂ ਕੇ ਬਚਨ ਪਾਇਕਰ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਜੀ ਜੇ ਤੂੰ ਮੇਹਰਬਾਨ ਹੋਯਾ ਹੈਂ ਤਾਂ ਇਸ ਪਦ ਕਾ ਵੀਚਾਰ ਸਮਝਾਇ ਤਾਂ ਬਚਨ ਹੋਯਾ ਸ਼ਾਬਾਸ਼ ਬੱਚਾ ਅਜਿੱਤਿਆ ਤੈਂ ਭਲੀ ਬਾਤ ਪੁਛੀ ਹੈ ਸਿਖ ਤੇ ਪੁਤ੍ਰ ਏਹੋ ਜਹੇ ਲੋੜੀਂਦੇ ਹਨ ਜਿਸ ਕਰਕੇ ਸਿਖੀ ਦਾ ਉਧਾਰ ਹੋਵੇ ਬਚਾ ਅਜਿਤਿਆ ਤੈਂ ਭਲੀ ਬਾਤ ਪੁਛੀ ਹੈ ਇਸ ਪਦ ਕਾ ਬੀਚਾਰ ਏਹ ਹੈ ਜੇ ਕੋਈ ਕਹੇ ਜੋ ਮੈਂ ਬੇਸੁਮਾਰ ਜੀ ਕੀ ਕੀਮਤ ਪਾਵਾਂ ਤਾਂ ਨਹੀਂ ਪਾਈ ਜਾਂਦੀ ਤਾਂ ਉਸਦੇ ਵਾਸਤੇ ਕਿਤਨੇ ਜਤਨ ਕਰਤੇ ਹਨ ਜੋ ਕੋਈ ਜੋ ਮੈਂ ਪਉਣ ਕਾ ਅਹਾਰ ਕੀਤਾ ਕਿਛ ਨਹੀਂ ਹੁੰਦਾ ਜਿਚਰ ਚੰਦ ਸੂਰਜ ਇਕ ਗੁਫਾ ਵਿਚ ਨ ਹੋਵਨ ਤਿਚਰ ਸੁਫਨੇ ਸਉਣ ਨਹੀਂ ਮਿਲਦਾ ਅਤੇ ਸਚੇ ਨਿਰੰਕਾਰ ਕਾ ਵਾਸ ਜੋ ਹੈ ਸੋ ਨਿਜ ਥਾਉਂ ਵਿਚ ਹੈ ਜਾਂ ਨਿਜ ਥਾਂਉਂ ਦਿਸੈ ਤਾਂ ਆਵਾਗਉਨ ਤੇ ਰਹਿਤ ਹੋਵੇ ਨਿਜ ਥਾਉਂ ਏਹ ਆਪਣੇ ਘਟ ਵਿਚ ਪਰਮੇਸ਼ਰ ਵਸਦਾ ਹੈ ਅਤੇ ਜੋ ਬੇਸੁਮਾਰ ਦੀ ਦਰਗਾਹ ਵਲ ਦਿਸਦਾ ਹੈਂ ਤਾਂ ਓੜਕ ਅੰਤ ਕੁਛ ਨਾਹੀਂ ਜਿਸ ਕਰਕੇ ਉਸਦੀ ਕੀਮਤ ਪਾਵੇ ਤਿਸਦਾ ਹਉ ਕੇਵਡ ਕਰਕੇ ਨਾਮ ਸਲਾਹੀਂ ਜੋ ਏਵਡ ਸਾਹਿਬ ਹੈ ਪਰ ਸੁਣ ਸੁਣ ਸੁਣ ਬੇਦ ਸਾਸਤ੍ਰ ਸਿਧ ਸਾਧਿਕ ਹੁਆਸ ਕਰਦੇ ਹਨ ਪਰਮੇਸਰ ਸਰਬ ਮਈ ਹੈ ਪਰ ਡਿਠਾ ਕਿਸੇ ਨਾਹੀਂ ਜੋ ਇਸ ਰੰਗ ਰੂਪ ਵਿਚ ਹੈ ਤਿਸ ਕਰਕੇ ਜੇ ਭਵਸ ਤਾਂ ਕਰੇ ਤਮਾਉ ਤਿਸ ਕੇ ਅੰਤ ਕਾਰਨ ਕੇਤੇ ਉਪਾਉ ਕਰਦੇ ਹਨ ਜੋ ਕਿਵੇਂ ਬੇਸੁਮਾਰ ਕਾ ਅੰਤ ਆਵੇ ਭਾਈ ਅਜਿਤਿਆ ਜੇ ਕੋਈ ਆਖੇ ਹਉਂ ਪੰਖੀ ਹੋਇਕੇ ਭਵਾਂ ਅਤੇ ਸੈ ਅਸਮਾਨੀ ਉਡਕੇ ਜਾਇ ਚੜ੍ਹਾਂ ਅਤੇ ਨਾ ਕਿਛੁ ਪੀਵੇ ਨਾ ਕੁਛ ਖਾਵੇ ਅਤੇ ਨਦਰੀ ਕਿਸੇ ਨੂੰ ਨਾ ਆਵੇ ਤਾਂ ਭੀ ਕੀਮਤ ਬੇਸੁਮਾਰ

ਦੀ ਪਾਈ ਨਹੀਂ ਜਾਂਦੀ ਅਤੇ ਓਸਦਾ ਭੇਦ ਕੋਈ ਨਹੀਂ ਜਾਣਦਾ ਅਤੇ ਜੇ ਕੋਈ ਆਪ ਕੁਹਾਇਕਰ ਕੁਹਾਇਕੇ ਕਟ ਕਰਕੇ ਚਕੀ ਕਰ ਚਾਇ ਪੀਸਾਈਏ ਅਤੇ ਜੇ ਭਸਮ ਹੋਇ ਕਰ ਖੇਹ ਸੇਤੀ ਰਲਾਯਾ ਜਾਵੇ ਤਾਂ ਭੀ ਓਸਦੀ ਕੀਮਤਿ ਨਾਹੀਂ ਪਉਂਦੀ ਅਤੇ ਜੇ ਕੋਈ ਕਹੇ ਮੈਂ ਪਰਮੇਸ਼ਰ ਦਾ ਨਾਂਉ ਲਿਖ ਪੜ੍ਹ ਭਾਉ ਕਰੀਂ ਅਤੇ ਮਸ ਅੜ੍ਹੇ ਕਲਮ ਕੀ ਤੋਟ ਕਦੇ ਆਵੇ ਨਾਹੀਂ ਅਤੇ ਪਉਣ ਕੀ ਨਿਆਈਂ ਲਿਖਣ ਰਲਾਇ ਜਾਣਦਾ ਹੋਵੇ ਤਾਂ ਭੀ ਬੇਸੁਮਾਰ ਕੀਮਤ ਨਾਹੀਂ ਪਉਂਦੀ ਅਤੇ ਰਹਿੰਦਾ ਭੀ ਇਸਕੇ ਬੀਚ ਹੈ ਸਰਬ ਮਹਿ ਸਮਾਇਆ ਹੈ ਅਰ ਆਖਿਆ ਨਾਹੀਂ ਜਾਂਦਾ ਪਰ ਜੇ ਕੋਈ ਓਸ ਦੇ ਦੁਆਰੇ ਪਰ ਜਾਇਕੇ ਢਹਿ ਪਵੇ ਪਾਲਾ ਘਾਮ ਸਿਰ ਪਰ ਝਲੇ ਜੇ ਭਾਵਸ ਤਾਂ ਕਿਤ ਵੇਲੇ ਸਮਾਲ ਕਰੇ ਨਾਹੀਂ ਤਾਂ ਚਤੁਰਾਈ ਕੀਤਿਆਂ ਨਹੀਂ ਪਾਯਾ ਜਾਂਦਾ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਏਤੇ ਕਿਉਂ ਹੋਰ ਵਰਤਾਰਾ ਵਰਤਿਆ ਹੈ ਅਤੇ ਸੰਸਾਰ ਹੋਰਨਾਂ ਬਾਤਾਂ ਵਿਚ ਪਚ ਪਚ ਮਰਦਾ ਹੈ ਜੋ ਅਮਕਾ ਬੇਦ ਸੁਨੀਐ ਅਮਕਾ ਧਰਮ ਕਰੀਐ ਤਾਂ ਪਰਮੇਸ਼ਰ ਕਉ ਮਿਲੀਐ ਏਹ ਬਾਤ ਕਿਉ ਕਰ ਹੈ ਜੀ ਤਾਂ ਬੋਲਨਾ ਹੋਆ ॥ ਸਲੋਕ ॥ ਨਾ ਭੀ ਜੈ ਰਾਗੀ ਨਾਦੀ ਬੇਦੀ। ਨਾ ਭੀਜੈ ਸੁਰਤੀ ਗਿਆਨੀ ਜੋਗੀ। ਨਾ ਭੀਜੈ ਜੋਗੀ ਕੀਤੇ ਰੋਜ। ਨਾ ਭੀਜੈ ਰੂਪੀ ਮਾਲੀ ਰੰਗ ॥ ਨਾ ਭੀਜੈ ਬਾਹਰਿ ਬੈਠਿਆ ਸੁੰਨਿ। ਨਾ ਭੀਜੈ ਭੇੜ ਮਰਹਿ ਭਿੜ ਸੂਰ। ਨਾ ਭੀਜੈ ਕੇਤਕ ਹੋਵੇ ਧੂੜ। ਲੇਖਾ ਲਿਖੀਐ ਮਨ ਕੈ ਭਾਇ। ਨਾਨਕ ਭੀਜੈ ਸਾਚੈ ਨਾਇ। ਤਿਸਕਾ ਪਰਮਾਰਥ। ਭਾਈ ਅਜਿਤਿਆ ਓਹ ਬੇਸੁਮਾਰ ਅਗਮ ਪਰਮੇਸ਼ਰ ਹੈ ਬੇਪਰਵਾਹ ਨਾਹੀਂ ਭਿਜਦਾ ਭਾਵੇਂ ਕੋਈ ਰਾਗ ਨਾਦ ਗਾਵੇਂ ਭਾਵੇਂ ਬੇਦ ਸੁਣਾਵੇ ਭਾਵੇਂ ਕੋਈ ਗਿਆਨ ਸੁਰਤ ਕਰੇ ਭਾਵੇਂ ਕੋਈ ਸੋਗ ਕਰਕੇ ਬਹੇ ਨਾ ਰੂਪ ਮਾਲ ਕਰਕੇ ਭਿਜਦਾ ਹੈ ਨਾ ਦਾਨ ਪੁੰਨ ਕੀਏ ਭਿਜਦਾ ਹੈ ਸੁਣ ਭਾਈ ਸੂਰਮੇ ਕਾ ਮਹਾਤਮਾ ਸਭ ਤੋਂ ਵਡਾ ਕਹਿੰਦੇ ਹਨ ਜੋ ਭਿੜ ਮਰੀਏ ਤਾਂ ਵੀ ਨਹੀਂ ਭਿਜਦਾ ਜੋ ਕਹੇ ਹਉਂ ਧੂੜ ਹੋਇ ਰਹਾਂ ਤਾਂ ਭੀ ਪਰਮੇਸਰ ਨਹੀ ਭਿਜਦਾ ਬਿਨਾ ਸੱਚੇ ਨਾਮ ਨਹੀਂ ਭਿਜਦਾ ਸਚਾ ਨਾਮ ਜੋ ਹੈ ਸੋ ਮਨ ਕੇ ਵਿਚ ਲਿਖਿਆ ਹੋਆ ਹੈ ਓਸਦਾ ਰੂਪ ਸਚ ਹੈ ਹੋਰ ਚਤਰਾਈਆਂ ਕੀਤਿਆਂ ਓਹ ਨਾਂਹੀ ਭਿਜਦਾ ਬੇਦ ਸਾਸਤਰ ਪੁਰਾਨ ਏਹ ਜੋਗ ਅਭਿਆਸ ਜੋ ਹੈ ਸੋ ਭੀ ਸਾਧਾਂ ਕੇ ਬਚਨ ਹੈਨ ਪਰ ਤ੍ਰਿਹੁੰਗੁਣਾਂ ਦਾ ਵਰਤਾਰਾ ਹੈ ਬੱਚਾ ਸਤਵਾਦ ਰਹੀਐ ਨਿੰਦਾ ਅਤੇ ਚਿੰਦਾ ਕਿਸੇ ਦੀ ਨ ਕਰੀਐ ਜੋ ਕੁਛ ਪਰਮੇਸ਼ਰ ਕੀ ਪੈਦਾਇਸ਼ ਹੈ ਸੋ ਸਭ ਸਤ ਹੈ। ਸਲੋਕ। ਜੂਠ ਨ ਰਾਗੀ ਜੂਠ ਨ ਬੇਦੀ। ਜੂਠ ਨ ਚੰਦ ਸੂਰਜ ਕੀ ਭੇਦੀ। ਜੂਠ ਨ ਅੰਨੀ ਜੂਠ ਨ ਨਾਈ। ਜੂਠ ਨ ਮੀਹਿ ਵਰਿਐ ਸਭ ਥਾਈ। ਜੂਠ ਨ ਧਰਤੀ ਜੂਠ ਨ ਪਾਣੀ। ਜੂਠ ਨ ਪਵਣੈ ਮਾਹਿ ਸਮਾਣੀ। ਨਾਨਕ ਨਿਗੁਰਿਆ ਗੁਨ ਨਾਹੀ ਕੋਇ। ਮੂੰਹ ਫੇਰੇ ਮੂੰਹ ਜੂਠਾ ਹੋਇ।੩। ਤਿਸਕਾ ਪਰਮਾਰਥ ਭਾਈ ਅਜਿਤਿਆ ਰਾਗ ਬੇਦ ਭੀ ਜੂਠ ਨਹੀ ਅਤੇ ਚੰਦ ਸੂਰਜ ਭੀ ਅਤੇ ਸਰਬ ਥਾਨ ਓਸਦੇ ਹਨ ਧਰਤੀ ਪਉਣ ਪਾਣੀ ਇਹ ਭੀ ਜੂਠ ਨਹੀ ਅਤੇ ਇਹ ਸਭ ਸਤ ਹੈ ਜੂਠਾ ਤਾਂ ਓਹ ਹੈ ਜਿਸ ਨੇ ਗੁਰਾਂ ਦੇ ਸਬਦ ਨਾਲੋਂ ਮੂੰਹ ਫੇਰਿਆ ਹੈ ਅਰ ਜੋ ਨਿਗੁਰੇ ਹਨ ਤਿਨ ਕਾ ਕੀ ਹਵਾਲ

ਹੈ ਜੋ ਏਥੇ ਹੀ ਪਰਤੱਖ ਗੁਰਾਂ ਨਾਲੋਂ ਨਿਖੜੇ ਹਨ ਸੋ ਫੇਰ ਕਦੇ ਨ ਮਿਲਸਨ ਜਾਂ ਇਹ ਬਚਨ ਸ੍ਰੀ ਗੁਰੂ ਬਾਬੇ ਜੀ ਕਹਿਆ ਤਾਂ ਅਜਿਤਾ ਰੰਧਾਵਾ ਬਿਸਮਾਦ ਹੋਇ ਗਿਆ ਤਾਂ ਅਰਦਾਸ ਕੀਤੀਓਸੁ ਜੀ ਸਚੇ ਪਾਤਸ਼ਾਹ ਤੇਰਾ ਵਰਨ ਚਿਹਨ ਰੰਗ ਰੂਪ ਏਹੋ ਹੈ ਕਿ ਹੋਰ ਹੈ ਤਾਂ ਬੋਲਣਾ ਹੋਯਾ ਬਚਾ ਅਜਿਤਿਆ ਪੂਰੇ ਇਹੋ ਜੇਹੇ ਲੋੜੀਦੇ ਹਨ ਗੁਰੂ ਬਾਬਾ ਜੀ ਬਹੁਤ ਖੁਸ਼ੀ ਹੋਇਆ ਬਚਾ ਤੂੰ ਭਲੀ ਵਸਤ ਪੁਛੀ ਹੈ ਇਹ ਬਚਨ ਸਿਖਾਂ ਸੰਤਾਂ ਨੂੰ ਕਿਸੇ ਭਲੇ ਵਖਤ ਕੰਮ ਦੇਵਨਗੇ ਤਾਂ ਫੇਰ ਬਚਨ ਹੋਯਾ ਬਚਾ ਜਿਉਂ ਸਾਂਗੀ ਸਾਂਗ ਕਰਤਾ ਹੈ ਅਤੇ ਆਪਣਾ ਭੇਖ ਬਦਲਾਇੰਦਾ ਹੈ ਤਿਸਨੋ ਕੋਈ ਲਖ ਨਹੀਂ ਸਕਦਾ ਜੋ ਇਹ ਕੌਣ ਹੈ ਇਸੀ ਰਉਂਸ ਗੁਰੂ ਭੀ ਭੇਖ ਵਟਾਯਾ ਤਾਂ ਸਿਆਨੀਏਂਗਾ ਨਾਹੀਂ ਜੋ ਇਹ ਗੁਰੂ ਹੈ ਕਿ ਕੋਈ ਹੋਰ ਹੈ। ਸਲੋਕ। ਧੁੰਧੂਕਾਰ ਅਗਮ ਹੈ ਏਕੋ ਏਕ ਹਰਿਰਾਇ। ਆਯਾ ਆਪ ਉਲਾਸਕਰ ਨਾਨਕ ਦਰਸ ਦਿਖਾਇ ॥੪॥ ਤਿਸਕਾ ਪਰਮਾਰਥ ॥ ਸੁਣ ਬਚਾ ਅਜਿਤਿਆ ਧੁੰਧੂਕਾਰ ਵਿਚ ਇਕ ਨਿਰੰਕਾਰ ਰਹਿਸੀ ਤਦ ਏਕ ਇਕਲਾ ਸੀ ਕੋਈ ਦੂਸਰਾ ਨ ਸੀ ਜੋ ਕੀਮਤ ਬੇਸੁਮਾਰ ਕੀ ਕਰੇ ਜੇ ਭਾਵਸ ਤਾਂ ਆਪੇ ਉਲਾਸ ਕੀਤੋਸ ਆਪਣਾ ਆਪ ਉਪਾਇਓਸ ਇਸਤੇ ਅਨੇਕ ਰੂਪ ਅਨੇਕ ਭਾਂਤ ਕਰ ਸਾਜੇ ਤਿਸ ਕਰਕੇ ਬੇਸੁਮਾਰ ਸਾਹਿਬ ਹੈ ਬੇਸੁਮਾਰ ਹੀ ਕੰਮ ਕੀਤੇਸੁ ਤਿਸਤੇ ਆਪਣੀ ਜੋਤ ਪਾਇਕੇ ਗੁਰੂ ਹੋਇ ਬੈਠਾ ਹੈ ਜਿਸਨੂੰ ਦਰਸ਼ਨ ਦਿਤੋਸੁ ਸੋ ਭੀ ਸਾਧ ਸੰਤ ਹੋਇ ਬੈਠਾ ਜਿਥੇ ਗੁਰੂ ਪ੍ਰਮੇਸ਼ਰ ਕਾ ਨਿਵਾਸ ਹੋਇਆ ਹੈ ਮਾਨੁਖਾਂ ਕੇ ਜਾਮੇਂ ਜਿਨਕੇ ਦਰਸਨ ਹੋਆ ਹੈ ਅਰ ਪ੍ਰੀਤਿ ਆਈ ਹੈ ਸੋ ਆਵਾਗਉਣ ਤੇ ਰਹਿਤ ਹੋਆ ਔਰ ਪਾਰਗਿਰਾਮੀ ਹੋਯਾ। ਸਲੋਕ। ਜਾਮਾ ਪਹਿਰ ਜੁਗਾ ਮਹਿ ਬੈਠਾ ਸਗਲ ਪਰੋਈ ਸੂਤ। ਅੰਧਕਾਰ ਦੀਪਕ ਪਰਗਾਸਿਆ ਕਹੁ ਨਾਨਕ ਪਰਮ ਨ ਜਾਨਹਿ ਦੂਤ।੫। ਤਿਸਕਾ ਪਰਮਾਰਥ ॥ ਬਚਾ ਅਜਿਤਿਆ ਗੁਰੂ ਜੋ ਹੈ ਸੋ ਆਦਿ ਪੁਰਖ ਹੈ ਜੁਗ ਜੁਗ ਕਰਦਾ ਆਇਆ ਹੈ ਪਰ ਇਕਨਾ ਨੋ ਮਰਮ ਆਯਾ ਹੈ ਤੇ ਇਕਨਾ ਨੋ ਨਹੀਂ ਆਯਾ ਤਿਨਾਂ ਜਾਨਿਆਂ ਜੋ ਰਾਜਾ ਹੈ ਜਿਸ ਗੁਰੂ ਕਰਕੇ ਜਾਣਿਆਂ ਬਚਨ ਮੰਨਿਆ ਸ਼ਬਦ ਮਨ ਵਸਾਯਾ ਤੇ ਪ੍ਰਤੀਤ ਆਈ ਸੋ ਮਹਾਂ ਪੁਰਖ ਭਏ ਉਸ ਪਿਛੇ ਬਹੁਤ ਲਗੇ ਸੋ ਭੀ ਉਧਰੇ ਬਚਾ ਸਤਜੁਗ ਵਿਖੇ ਗੁਰੂ ਚਉਰਾਸੀ ਜਾਮੇ ਪਹਿਰੇ ਸੀ ਚਉਰਾਸੀ ਜਾਮੇ ਤ੍ਰੇਤੇ ਜੁਗ ਵਿਚ ਚਉਰਾਸੀ ਜਾਮੇ ਦੁਆਪਰ ਵਿਚ ਪਹਿਰੇ ਸੀ ਅਰ ਜਿਨਾਂ ਜਿਨਾਂ ਦਰਸ਼ਨ ਕੀਤਾ ਅਰ ਉਪਦੇਸ਼ ਲਿਆ ਅਰ ਸ਼ਬਦ ਮਨ ਵਸਾਯਾ ਤਿਨਾਂ ਨੋ ਭਾਲਦੀਪਕ ਹੋਯਾ ਸ਼ਬਦ ਜੋ ਹੈ ਸੋ ਦੀਪਕ ਹੈ ਜਿਸ ਕਉ ਗੁਰੂ ਕੇ ਸ਼ਬਦ ਕਾ ਮਰਮ ਨ ਆਯਾ ਸੋ ਦੂਰ ਹੋਏ ਓਹ ਜੁਗ ਜੁਗ ਅੰਧੇ ਹੀ ਰਹੇ ਸੂਤਕ ਉਨਾਂ ਦਾ ਗਇਓ ਨਹੀਂ ਸਗਲ ਪਰੋਈ ਸੂਤ ਸੋ ਕਿਉਂਕਰ ਪਰੋਈਮਾਲ ਖਾਵੰਦ ਦੂਇ ਕਰਨੀਆਂ ਪਿਛੇ ਜਾਪਦਾ ਹੈ ਕਿਸੇ ਗੁਰਮੁਖ ਕਾ ਕਹਿਆ ਮੰਨਣਾ ਹੁੰਦਾ ਹੈ ਤਿਨਾਂ ਕੋ ਸਬਦ ਉਪਜਾਉਂਦਾ ਹੈ ਓਹ ਸਾਧ ਸੰਗਤ ਦਾ ਮਰਮ ਦੱਸਦੇ ਹਨ ਬੱਚਾ ਅਜਿਤਿਆ ਹੁਣ ਏਹ ਕਲਜੁਗ ਆਯਾ ਹੈ ਇਸ ਵਿਚ ਮਹਾਂਦੁੰਦ ਰਹੇਗਾ ਕਿਸੇ ਕੀ ਰਹਿਣ ਨਾ ਦੇਵੇਗਾ ਇਸ ਕਲਜੁਗ ਵਿਖੇ ਕਈ ਜਾਮੇਂ ਗੁਰੂ ਹੋਵਣਗੇ ਦਸ ਜਾਮੇਂ ਗੁਰੂ ਜਾਹਰ

ਹੋਵਣਗੇ ਅਰ ਸਤਿਗੁਰ ਸਾਧ ਕਹੀਅਨਗੇ ਅਰ ਸਤਰਜਾਮ ਨਾਉਂ ਧਰੀਕ ਭਗਤ ਕਹੀਅਨਗੇ ਅਰ ਜਦ ਗੁਰੂ ਜਾਮਾ ਪਹਿਰੇਗਾ ਤਾਂ ਗੁਰੂ ਅਕਾਲ ਪੁਰਖ ਦਾ ਮੰਨੇਗਾ ਜੋ ਭਾਵੈ ਸੋ ਕਰੇ ਅਤੇ ਸੁਣ ਭਾਈ ਅਜਿਤਿਆ ਹੁਣ ਇਹ ਵਰਤਾਰਾ ਦੇਖ ਜੋ ਗੁਰੂ ਸਾਂਗ ਕਰੇਗਾ ਤਾਂ ਸਿਖ ਸਭ ਨਾਲੋਂ ਭੁਲ ਜਾਣਗੇ ਤੇ ਸਤਿਗੁਰੂ ਨੂੰ ਦੋਸ਼ ਰੱਖਣਗੇ ਨਿੰਦਾ ਕਰਨਗੇ ਤਿਤ ਕਰ ਬੇਮੁਖ ਹੋਵਣਗੇ ਅਤੇ ਮਨੁਖਾਂ ਨੂੰ ਗੁਰੂ ਕਰਕੇ ਬਠਾਵਨਗੇ ਸਤਿਗੁਰ ਤੇ ਭੁਲ ਜਾਵਨਗੇ ਬਚਾ ਅਜਿਤਿਆ ਗੁਰੂ ਜੁਗ ਜੁਗ ਵਿਚ ਹੁੰਦਾ ਆਯਾ ਹੈ ਅਰ ਹੋਵੇਗਾ ॥ ਸਲੋਕ ॥ ਸਤਿਜੁਗ ਗੁਰ ਮਿਹਰਬਾਨ ਤ੍ਰੇਤੈ ਜਨਕ ਬਦੇਹ। ਹਰੀ ਚੰਦ ਦੁਆਪਰ ਗੁਰੂ ਕਲਜੁਗ ਨਾਨਕ ਦੇਉ ॥੬॥ ਤਿਸਕਾ ਵਿਚਾਰ ਕਹਤੇ ਹਨ ॥ ਭਾਈ ਅਜਿਤਿਆ ਸਤਿਜੁਗ ਵਿਖੇ ਏਹੀ ਗੁਰੂ ਮਿਹਰਬਾਨ ਥਾ ਤਿਸਦੀ ਪੈਰੀ ਸਿਖ ਕਰੋੜੀ ਪੰਦ੍ਹਾਂ ਪਏ ਇਸ ਸਮੇਂ ਆਗਿਆ ਹੋਈ ਭਾਈ ਜਗ ਕਰੇ ਅਤੇ ਹਾਥੀ ਜਗ ਵਿਖੇ ਪਾਵਹੁ ਅਰ ਖਾਵਹੁ ਅਤੇ ਹਾਥੀ ਜਗ ਪਾਇਕੇ ਸਿਖ ਸੰਤ ਸਭ ਸਦਾਏ ਅਤੇ ਬਚਨ ਹੋਯਾ ਘਾਹ ਦਾਨਾ ਤਿਆਰ ਕਰਾਵੋ ਹਾਥੀ ਫੇਰ ਜੀਵੇਗਾ ਤਾਂ ਸਿਖਾਂ ਨੂੰ ਆਗਿਆ ਹੋਈ ਬਚਾ ਏਸ ਹਾਥੀ ਕਉ ਜੇਂਵਹੁ ਤਾਂ ਸਿਖ ਕ੍ਰੋੜਾਂ ਹੀ ਨਸ ਗਏ ਪੰਜਾਂ ਹੁਕਮ ਮੰਨਿਆਂ ਅਤੇ ਦਸ ਕ੍ਰੋੜ ਵਿਚਾਰਾਂ ਹੀ ਕਰਦੇ ਰਹੇ ਤਾਂ ਭਾਈ ਗੁਰੂ ਫੇਰ ਹਾਥੀ ਜਿਵਾਇ ਖੜਾ ਕੀਤਾ ਇਹ ਕਉਤਕ ਸਤਿਜੁਗ ਵਿਚ ਹੋਯਾ ਸੀ ਅਤੇ ਜਿਨਾਂ ਨਹੀਂ ਸੀ ਜੇਂਵਿਆਂ ਸੋ ਪਿਛੋਂ ਪਛਤਾਵਣ ਲਗੇ ਤਾਂ ਫੇਰ ਆਖਣ ਲਗੇ ਜੀ ਜੋ ਹੁਕਮ ਹੋਵੇ ਤਾਂ ਅਸੀਂ ਹੁਣ ਜੇਂਵੀਏ ਜੀ ਤਾਂ ਹੁਕਮ ਹੋਯਾ ਓਹ ਵੇਲਾ ਬੀਤ ਗਿਆ ਮਿਲੇ ਸੋ ਥਾਇ ਪਏ ਅਤੇ ਤਰੁਟੇ ਸੋ ਫੇਰ ਹੁਟੇ ਤਾਂ ਫੇਰ ਤ੍ਰੇਤੇ ਜੁਗ ਵਿਚ ਗੁਰੂ ਜਨਕ ਬਦੇਹੀ ਹੋਯਾ ਅਰ ਸਿਖ ਕਰੋੜੀ ਇਕਸ ਪੈਰੀਂ ਆਇ ਪਏ ਤਾਂ ਆਗਿਆ ਹੋਈ ਜੇ ਘੋੜਾ ਜਗ ਪਾਵਹੁ ਤਾਂ ਸਿਖ ਸਭ ਸਦਾਏ ਤੇ ਹੁਕਮ ਹੋਯਾ ਦਾਨਾ ਘਾਹ ਆਣ ਰਖੇ ਘੋੜਾ ਫੇਰ ਉਠੇਗਾ ਤਾਂ ਸਿਖਾਂ ਨੂੰ ਆਗਿਆ ਹੋਈ ਬਚਾ ਘੋੜਾ ਜੇਂਵਹੁ ਤਾਂ ਸਤਾਂ ਕ੍ਰੋੜੀ ਹੁਕਮ ਮੰਨਿਆਂ ਅਤੇ ਚਉਦਾਂ ਕ੍ਰੋੜੀ ਨਸ ਗਏ ਜਾਂ ਘੋੜਾਂ ਉਠਿਆ ਤਾਂ ਲਗੇ ਪਛੋਤਾਵਣੇ ਤੇ ਆਖਣ ਲਗੇ ਜੀ ਅਸੀਂ ਭੀ ਹੁਣ ਜੇਵਨੇ ਹਾਂ ਤਾਂ ਹੁਕਮ ਹੋਯਾ ਵੇਲਾ ਗੁਜਰ ਗਿਆ ਤਾਂ ਫੇਰ ਦੁਆਪਰ ਜੁਗ ਗੁਰੂ ਹਰੀਚੰਦ ਪ੍ਰਗਟਿਆ ਤਾਂ ਸਿਖ ਕਰੋੜੀ ਛਤ੍ਰੀ ਆਇ ਪੈਰੀ ਪਏ ਤਾਂ ਆਗਿਆ ਹੋਈ ਭਾਈ ਗੈਂਡਾ ਜਗ ਪਾਵੋ ਤਾਂ ਸਭ ਸਿਖ ਇਕਠੇ ਹੋਏ ਤੇ ਲਗੇ ਵਿਚਾਰਾਂ ਕਰਨ ਭਾਈ ਇਹ ਸਾਂਗ ਬੜਾ ਭਾਰੀ ਹੋਯਾ ਹੈ ਤਾਂ ਹੁਕਮ ਹੋਯਾ ਬਚਾ ਘਾਹ ਦਾਨਾ ਇਕੱਠਾ ਕਰੋ ਗੈਂਡਾ ਫਿਰ ਉਠੇਗਾ ਤਾਂ ਫੇਰ ਸਿਖਾਂ ਨੂੰ ਹੁਕਮ ਹੋਯਾ ਬਚਾ ਏਹ ਪ੍ਰਸਾਦਿ ਜੇਂਵਹੁ ਤਾਂ ਇਕੀਸ ਕਰੋੜੀ ਬਚਨ ਮੰਨਿਆਂ ਤੇ ਪੰਦ੍ਹਾਂ ਕਰੋੜ ਨਸ ਗਏ ਤਾਂ ਗੈਂਡਾ ਉਠ ਖੜਾ ਹੋਇਆ ਤਾਂ ਲਗੇ ਪਛੋਤਾਵਣੇ ਤਾਂ ਆਖਣ ਲਗੇ ਅਸੀਂ ਹੁਣ ਜੇਵਨੇ ਹਾਂ ਜੀ ਤਾਂ ਅਗੋਂ ਆਗਿਆ ਹੋਈ ਬਚਾ ਉਹ ਜੋ ਵੇਲਾ ਸੀ ਜੋ ਗੁਜਰ ਗਿਆ ਤਾਂ ਫੇਰ ਹੁਣ ਜੇ ਨਿਬੇੜਾ ਹੋਵੇਗਾ ਤਾਂ ਕਲਜੁਗ ਵਿਚ ਹੋਵੇਗਾ ਬਚਾ ਪਿਛਲੇ ਜੁਗਾਂ ਵਿਚ ਜਪ ਤਪ ਬਹੁਤ ਕਰਦੇ ਸਨ ਅਤੇ ਸਤਵਾਦੀ ਹੁੰਦੇ ਸਨ ਤੇ ਜੋ ਕੋਈ ਤੁਟਦਾ ਸੀ ਸੋ ਫੇਰ ਮਨੁਖ ਜਨਮ

ਹੋਕਰ ਉਬਰਦਾ ਸੀ ਜੇ ਇਕ ਜੁਗ ਚੁਕਦਾ ਸੀ ਤਾਂ ਦੂਸਰੇ ਜੁਗ ਮਿਲ ਪਉਂਦਾ ਸੀ ਅਤੇ ਮੁਕਤਿ ਪਉਂਦਾ ਸੀ ਅਤੇ ਬਚਾ ਅਜਿਤਿਆ ਹੁਣ ਆਯਾ ਹੈ ਕਲਜੁਗ ਤੇ ਗੁਰੂ ਨਾਉਂ ਧਰਾਯਾ ਹੈ ਨਾਨਕ ਤੇ ਸਿਖ ਪੈਰੀ ਪਵਨਗੇ ਛਿੰਨਵੇਂ ਕਰੋੜੀ ਤੇ ਮਨੁਖ ਜਾਗ ਪਵੇਗਾ ਅਤੇ ਇਸ ਸਾਂਗ ਵਿਚ ਠਹਿਰ ਕੋਈ ਨਾ ਸਕੇਗਾ ਇਕ ਨਸ ਜਾਣਗੇ ਤੇ ਇਕ ਭ੍ਰਿਸ਼ਟ ਹੋ ਜਾਵਣਗੇ ਇਕ ਬਨ ਉਪਬਨ ਪੰਜ ਸਿਖ ਤਕੜੇ ਰਹਿਣਗੇ ਅਤੇ ਉਹਨਾਂ ਦਾ ਸਦਕਾ ਓਹ ਭੀ ਸਾਂਗ ਬਖਸ਼ਿਆ ਜਾਵੇਗਾ ਅਤੇ ਬੱਚਾ ਅਗਲਿਆਂ ਜੁਗਾਂ ਦੇ ਮਨੁਖ ਸਤਵਾਦੀ ਰਹਿੰਦੇ ਸਨ ਬੜੀ ਪ੍ਰਤੀਤ ਗੁਰਾਂ ਦੇ ਬਚਨਾਂ ਉਪਰ ਰਖਦੇ ਸਨ ਅਤੇ ਉਹਨਾਂ ਦੀ ਅਰਦਾਸ ਨਾਲ ਓਹ ਭੀ ਉਠ ਖੜਾ ਹੁੰਦਾ ਆਹਾ ਅਤੇ ਬਚਾ ਅਜਿਤਿਆ ਕਲਜੁਗ ਵਿਚ ਗੁਰਾਂ ਉਪਰ ਪ੍ਰਤੀਤ ਥੋੜੀ ਰਖਸਨ ਅਤੇ ਮਾਯਾ ਕਾਰਨ ਜਗਤ ਬਹੁਤ ਇਕਠਾ ਹੋਵੇਗਾ ਬਚਾ ਏਹ ਸੰਸਾਰ ਅਵੇਹਾ ਹੈ ਜੇ ਆਪਣਾ ਆਪ ਦਿਖਾਈਏ ਤਾਂ ਮਿਟੀ ਵੀ ਪੁਟਕੇ ਲੈ ਜਾਵਣ ਇਸ ਵਾਸਤੇ ਮਨੁਖ ਖੜਾ ਨ ਕੀਚੇਗਾ ਇਸ ਕਰਕੇ ਗੁਰੂ ਸੰਜਮ ਵਿਚ ਰਹੇਗਾ ਜਾਂ ਸਾਂਗ ਕਰੇਗਾਂ ਤਾਂ ਸਭ ਖਿੰਡ ਜਾਵੇਗੀ ਕੋਈ ਗੁਰਮੁਖ ਹੀ ਸਬੂਤ ਰਹੇਗਾ ਅਤੇ ਜੋ ਏਥੋਂ ਖਿਸਕੇਗਾ ਅਥਵਾ ਚੁਕੇਗਾ ਸੋ ਥਾਉਂ ਕਿਥਾਉਂ ਨ ਪਾਵੇਗਾ ਅਤੇ ਬਹੁਤ ਜੁਗ ਭਰਮੇਗਾ ਜੇਵਡ ਸਾਹਿਬ ਤੇਵਡ ਰਜਾਈਂ ॥ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਜਿਸਦੀ ਪ੍ਰਤੀਤ ਤੂੰ ਰਖੇਂਗਾ ਤਿਸੇ ਦੀ ਰਹੇਗੀ ਜੇਵਡ ਸਾਹਿਬ ਹੈ ਤਿਸ ਦੀਆਂ ਤੇਵਡ ਰਜਾਈਂ ਹੈਨ ਤਾਂ ਬੋਲਣ ਹੋਯਾ। ਸਲੋਕ। ਆਦਿ ਪੁਰਖ ਅਪਰੰਪਰ ਕਰਤਾ ਆਪੇ ਦਾਨਾ ਬੀਨਾ ॥ ਕਹਨ ਸੁਨਨ ਤੇ ਰਹੈ ਨਿਆਰਾ ਕਾਹੂੰ ਸੰਗ ਨ ਭੀਨਾ। ਤਾਂਕੀ ਜਾਤ ਨਾ ਜਨਮ ਵਰਨ ਚਿਹਨਾ ਹੈ ਕਵਨ ਕਹੈ ਤੂੰ ਕਦਕਾ। ਹਾਜਰ ਹਜੂਰ ਨਿਕਟ ਨ ਆਵੈ ਹਰਖ ਸੋਗ ਤੇ ਰਹਿਤਾ। ਗਗਨ ਨਿਰੰਤਰਿ ਮਹਿਲ ਨਿਵਾਸੀ ਕੂੰਜ ਆਵਾਜਾ ਬੋਲੈ। ਕਹੁ ਨਾਨਕ ਅਬਿ ਭਈ ਹੈਰਾਨੀ ਕੋਈ ਸਾਧੂ ਤਤ ਵਿਰੋਲੈ।੭। ਤਿਸਕਾ ਪਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਭਾਈ ਅਜਿਤਿਆ ਓਹ ਜੋ ਆਦਿ ਪੁਰਖ ਹੈ ਸੋ ਜੁਗ ਜੁਗ ਵਿਖੇ ਵਰਤਦਾ ਆਯਾ ਹੈ ਤਿਸਦਾ ਪਾਰਾਵਾਰ ਨਹੀਂ ਪਾਯਾ ਜਾਂਦਾ ਉਹ ਆਪੇ ਹੀ ਦਾਨਾ ਹੈ ਅਤੇ ਆਪੇ ਹੀ ਬੀਨਾ ਹੈ ਦਾਨਾ ਤਾਂ ਇਉਂ ਹੈ ਜੋ ਕੁਛ ਕਰਦਾ ਹੈ ਸੋ ਆਪੇ ਹੀ ਕਰਦਾ ਹੈ ਅਤੇ ਦੂਸਰੇ ਪਾਸੋਂ ਮਸਲਤ ਨਹੀਂ ਪੁਛਦਾ ਅਤੇ ਜੋ ਕੁਝ ਕਰਦਾ ਹੈ ਸੋ ਭਲੀ ਹੀ ਕਰਦਾ ਹੈ ਅਤੇ ਬੀਨਾ ਇਉਂ ਹੈ ਜੋ ਸਭਦੀ ਜਾਨਣ ਵਾਲਾ ਹੈ ਤੇ ਕਾਹੂੰ ਸੰਗ ਨ ਭੀਨਾ ਉਸਨੂੰ ਕਿਸੇ ਕੀ ਮਨ ਬੁਧ ਚਤੁਰਾਈ ਸਿਆਨਪ ਮਸਲਤ ਖੁਸ਼ੀ ਨਹੀਂ ਆਂਵਦੀ ਓਹ ਕਿਸੇ ਬਾਤ ਪਰ ਪਰਚਦਾ ਨਹੀਂ ਤਟ ਤੀਰਥ ਤਪਸਯਾ ਪੂਜਾ ਅਰਚਾ ਦਾਨ ਪੁੰਨ ਪਰ ਭਿਜਦਾ ਨਹੀ ਬਿਨਾ ਸਤਿਗੁਰਾਂ ਦੇ ਸ਼ਬਦ ਉਸਕੀ ਜਾਤ ਕੌਣ ਜਾਨੈ। ਅਰ ਵਰਨ ਕਿਆ ਕਹੀ ਅਰ ਚਿਹਨ ਕਯਾ ਕਹੀਐ ਜਯੋਂ ਪਾਰਸ ਕੇ ਭੇਟੇ ਲੋਹਾ ਸਵਰਨ ਹੋ ਜਾਤਾ ਹੈ ਅਤੇ ਦੁਰਮਤ ਮਿਟ ਜਾਂਦੀ ਹੈ ਜੈਸੇ ਅਤਿਸੈ ਪਾਪੀ ਜੀਵ ਸੰਤਾਂ ਨਾਲ ਮਿਲਕਰ ਸਾਧ ਹੋ ਜਾਂਦਾ ਹੈ ਤਯੋਂ ਪਾਰਸ ਦੇ ਸਪਰਸ ਕੀਏ ਪਾਰਸ ਨਹੀਂ ਹੋਤਾ ਸੋਨਾ ਹੋਤਾ ਹੈ ਏਹ ਭੇਦ ਸੰਤ ਮੇਂ ਅਰ ਪਾਰਸ ਮੇਂ ਹੈ ਅਤੇ ਸੰਤ

ਜੋ ਹਨ ਸੋ ਦੀਵੇ ਦੇ ਸਮਾਨ ਹਨ ਜੈਸੇ ਏਕ ਦੀਵੇ ਸੇ ਦੂਸਰਾ ਦੀਵਾ ਜਗਾਵੇ ਉਸ ਸੇ ਹੋਰ ਜਗਾਵੇ ਇਸ ਤਰਾਂ ਅਸੰਖ ਦੀਵੇ ਜਗਾਈਏ ਤਾਂ ਜੋਤ ਸਭਨਾਂ ਦੀ ਇਕੋ ਜੇਹੀ ਰੁਸ਼ਨਾਈ ਹੈ ਅਤੇ ਪਾਰਸ ਸੇ ਲੋਹਾ ਲਾਈਏ ਤਾਂ ਸੋਨਾ ਹੋਤਾ ਹੈ ਪਰ ਓਹ ਸੋਨਾ ਹੋਰ ਸੋਨਾ ਨਹੀਂ ਬਨਾ ਸਕਤਾ ਸੋਨਾ ਤਬੀ ਹੋਤਾ ਹੈ ਜੋ ਪ੍ਰਾਰਸ ਸੇ ਮਿਲੇ ਸੋ ਪ੍ਰਾਰਸ ਮੇਂ ਅਰ ਸੰਤ ਮੇਂ ਏਹੀ ਵਸ਼ੇਸ਼ਤਾ ਹੈ ਸੰਤਾਂ ਕੋ ਭਾਵ ਕੈਸਾ ਪਾਪੀ ਮਿਲੇ ਤੋ ਭੀ ਸੰਤ ਆਪ ਸਮਾਨ ਕਰ ਲੈਂਦੇ ਹਨ ਅਰ ਫੇਰ ਉਸਕੀ ਕੀਮਤ ਹੀ ਹੋਰ ਹੋ ਜਾਂਦੀ ਹੈ ਕਿਉਂ ਜੋ ਓਹ ਦੁਨੀਆਂ ਨਾਲ ਨਹੀਂ ਮਿਲਦਾ ਜਿਉਂ ਮ੍ਰਿਤਕ ਵਿਚ ਜੀਉ ਪੈਂਦਾ ਹੈ ਅਤੇ ਓਹ ਆਪਣੀ ਭਾਖਿਆ ਨਾਲ ਬੋਲ ਉਠਦਾ ਹੈ ਜਬ ਪ੍ਰਮੇਸ਼ਰ ਇਸ ਪ੍ਰਾਣੀ ਵਿਚ ਜੋਤ ਪਾਂਇਦਾ ਹੈ ਤਾਂ ਏਹ ਵੀ ਬੋਲ ਉਠਦਾ ਹੈ ਜਬ ਪਰਮੇਸਰ ਕੀ ਭਾਖਿਆ ਦੀ ਕੀਮਤ ਨਹੀਂ ਕਹੀ ਜਾਤੀ ਅਪਰ ਅਪਾਰ ਹੈ। ਹਰਖ ਸੋਗ ਤੇ ਨਿਆਰਾ ਹੈ ਓਹ ਗਗਨੰਤਰ ਮਹਲ ਨਿਵਾਸੀ ਹੈ ਕੂੰਜ ਅਵਾਜ ਬੋਲਦਾ ਹੈ। ਕਹੁ ਨਾਨਕ ਅਬ ਗਈ ਹੈਰਾਨੀ ਕੋਊ ਸਾਧੂ ਤਤ ਵਿਰੋਲੈ। ਸੋ ਕਿਉਂਕਰ ਹੈ ਜਿਤਨਾ ਅਕਾਰ ਹੈ ਤਿਸ ਵਿਚ ਉਸਕਾ ਨਿਵਾਸ ਹੈ ਤਿਸ ਕਰਕੇ ਸਭ ਸੁਰਜੀਤ ਹੈਨ ਅਰ ਮਹਿਲਾਂ ਨਿਵਾਸ ਉਸਕੇ ਸਾਧ ਹਨ ਸੋ ਉਹਨਾਂ ਵਿਚੋਂ ਕੂੰਜ ਅਵਾਜ਼ ਹੋਇ ਬੋਲਦਾ ਹੇ ਕੂੰਜ ਅਵਾਜ਼ ਕਿਆ ਹੈ ਜੋ ਕੂੰਜ ਕਹੀਏ ਦੇਹੀ ਅਤੇ ਜੋ ਇਸ ਦੇਹੀ ਵਿਚ ਅਨਾਹਦ ਵਾਜਾ ਹੈ ਸੋ ਕਹੀਐ ਬੋਲਣਾ ਅਤੇ ਜੋ ਸੰਤ ਜਨ ਹਨ ਸੋ ਅਨਾਹਦ ਸ਼ਬਦ ਸੁਣਦੇ ਹਨ ਅਨਾਹਦ ਸ਼ਬਦਾਂ ਕਾ ਏਹ ਪਰਤਾਪ ਹੈ ਪਰ ਹੈਰਾਨਗੀ ਜੋ ਹੈ ਸੋ ਕਿਆ ਹੈ ਜਾਂ ਓਹ ਸਾਧ ਭੀਤਰ ਬ੍ਰਿਤੀ ਹੋਕਰ ਸੁਣਦੇ ਤੇ ਰੈਹਤ ਹੋ ਜਾਸਨ ਓਹ ਜੋ ਬਾਨ ਹਨ ਤਿਨਾਂ ਵਿਚੋਂ ਬਰਕਤ ਨਿਕਲ ਜਾਂਦੀ ਹੈ ਤੇ ਓਹ ਖਾਲੀ ਰੈਹ ਜਾਸਨ ਤਬ ਦੁਨੀਆਂ ਬੇ ਪ੍ਰਤੀਤਿ ਹੋਇਗੀ ਭਾਈ ਅਜਿਤਿਆ ਨਾਵੇਂ ਜਾਮੇ ਸਾਂਗ ਭਾਰੀ ਹੋਵੇਗਾ। ਸਲੋਕ। ਦਸਤ ਮੁਹਾਰ ਅਪਨੇ ਵਸ ਰਾਖੀ ਜਾਂ ਤੁਣਕੇ ਤਾਂ ਬੋਲੈ। ਭਰਮ ਭੀਤ ਕਉ ਸਭ ਜਗ ਬੰਧਿਆ ਆਪ ਅਡੋਲ ਨਾ ਡੋਲੈ। ਪੈਹਨ ਹਾਰ ਸਦਾ ਅਬਿਨਾਸ਼ੀ ਤਿਸਤੇ ਰਹੇ ਨਿਹਾਰਾ ॥ ਕਹੁ ਨਾਨਕ ਕੋਟਿ ਜੁਗ ਬੀਤੇ ਅੰਤ ਨ ਪਾਰਾਵਾਰਾ ॥੮॥ ਤਿਸਕਾ ਪ੍ਰਮਾਰਥ ॥ ਸ੍ਰੀ ਸਤਿਗੁਰੂ ਜੀ ਕਹਿਤੇ ਹੈਨ ਬੋਲਣਾ ਹੋਯਾ ਭਾਈ ਅਜਿਤਿਆ ਦਸਤ ਮੁਹਾਰ ਜੋ ਹੈ ਸੋ ਸਭਨਾਂ ਕਾ ਮਤਿ ਬੁਧ ਬਲ ਖਿਚਕੇ ਆਪਣੇ ਵਸ ਰਖੀਏ ਜੀ ਜਿਉਂ ਖਿਲਵਾਹਿਗਾ ਤਿਉਂ ਖੇਲੇਗਾ ਕੋਈ ਪਹੁੰਚਣੇ ਨਾ ਪਾਵੇਗਾ ਸਭ ਭਰਮ ਜਾਵੇਗੀ ਆਪ ਅਡੋਲ ਹੋਇ ਰਹੇਗਾ ਅਤੇ ਜਾਮੇਂ ਜੁਗ ਜੁਗ ਪਹਿਰ ਦਾ ਆਇਆ ਹੈ ਪਰ ਆਪ ਜਾਮੇ ਥੀਂ ਨਿਆਰਾ ਰਹਿੰਦਾ ਹੈ ਆਪ ਤਾਂ ਅਬਿਨਾਸ਼ੀ ਹੈ ਮਰਣ ਕਾ ਨਹੀਂ ਹੈ ਜਾਮੇਂ ਕਾ ਬਿਨਾਸ਼ ਹੈ ਆਪ ਤਾਂ ਨਵਤਨ ਬਾਲਾ ਹੈ ਕਈ ਕੋਟਿ ਜੁਗ ਬੀਤੇ ਹੈਂ ਓਹ ਸਦਾ ਹੀ ਅਮਰ ਹੈ ਤਿਸਕਾ ਭੇਦ ਕੋਈ ਨਹੀਂ ਪਾਵਤਾ ॥ ਸਲੋਕ ॥ ਨਾਥ ਨਿਰੰਜਨ ਨਾਥੀ ਸਭ ਜਾਕੀ ਤਾਂਕੇ ਨਿਕਟ ਨ ਕੋਈ। ਨਵ ਦੁਆਰੇ ਚਲਤ ਕਰ ਦੇਖਿਆ ਰਹੈ ਅਲਿਪਤ ਗੁਸਾਈ। ਦਸਵਾਂ ਦੁਆਰ ਬ੍ਰਹਮ ਕਾ ਪੁਤਰ ਤਾਂ ਬਹੁ ਹੈਰਾਨੇ ॥ ਕਹੁ ਨਾਨਕ ਪ੍ਰਭ ਅਗਮ ਅਗੋਚਰ ਕੋਈ ਵਿਰਲਾ ਸਾਧ ਪਛਾਨੇ ॥੯॥ ਤਿਸਕਾ ਪ੍ਰਮਾਰਥ ਸ੍ਰੀ ਗੁਰੂ ਜੀ

ਕਹਿਤੇ ਹੈਨ ਤਾਂ ਬੋਲਨਾ ਹੋਯਾ ਅਜਿਤਿਆ ਓਹ ਸਭ ਕਿਸੇ ਕਾ ਨਾਥ ਹੈ ਅਰ ਪੈਦਾਇਸ਼ ਸਭ ਉਸਕੋ ਹਾਥ ਹੋਇ ਗਈ ਓਸਨੋ ਸਭ ਸ੍ਰਿਸਟਿ ਮਾਨ ਹੋਵੇਗਾ ਤੇ ਉਸਕੋ ਕੋਈ ਲਖ ਨ ਸਕੇਗਾ ਅਤੇ ਨਵਦੁਆਰੀ ਚਲਤ ਕਰੇਗਾ ਅਤੇ ਦਸਵੇਂ ਦੁਆਰ ਖੇਲੇਗਾ ਭਾਈ ਜਾਂ ਗੁਰੂ ਨਾਵਾਂ ਜਾਮਾਂ ਪਹਿਰੇਗਾ ਤਾਂ ਸਭ ਬੇਮੁਖ ਹੋ ਜਾਵੇਗੀ ਤੇ ਗੁਰੂ ਜੀ ਕਾ ਹੁਕਮ ਮੰਨਣਗੇ ਨਾਹੀ ਆਪਣੀ ਮਤ ਕਰੇਗੀ ਤਾਂ ਭਾਈ ਆਪਣੇ ਆਪ ਹੀ ਗੁਰੂ ਬਣ ਬੈਹਨਗੇ ਅਤੇ ਆਖਣਗੇ ਅਸੀਂ ਭਰਾਉ ਸ਼ਰੀਕ ਹੈਗੇ ਤਾਂ ਤਿਨਕਾ ਫਲ ਆਗੇ ਹੀ ਨਿਹਫਲ ਹੋਇ ਜਾਵੇਗਾ ਅਤੇ ਜੂਨੀਆਂ ਵਿਚ ਪਾਈਅਨਗੇ ਅਤੇ ਗੁਰੂ ਕੇ ਮਾਨੁਖ ਕਰਕੇ ਜਾਨਸਨ ਅਰ ਨਿੰਦਿਆ ਕਰਸਨ ਅਤੇ ਸਤਿਗੁਰ ਕਉ ਨਾ ਜਾਣ ਸਨ ਭੁਲ ਜਾਣਗੇ ਪਿਛੇ ਸਤਿਗੁਰ ਲੁਕਵਾਂ ਖੇਲੀਏਗੇ ਆਪਣੇ ਜਾਮੇਂ ਥੀਂ ਭੀ ਨਿਆਰਾ ਰਹੇਗਾ ਓਹ ਸਨਕਾਦਿਕ ਰੂਪ ਰਹੇਗਾ ਜਿਸ ਕਉ ਕੋਈ ਆਖ ਨ ਸਕੇਗਾ ਮਹਿਰਮ ਸਭ ਕੋ ਭੁਲਾਵੇਗਾ ਤਿਸ ਕਉ ਕੋਈ ਰਖ ਨ ਸਕੇਗਾ ਕਹੁ ਨਾਨਕ ਗੁਰ ਅਗਮ ਅਗੋਚਰ ਕੋਈ ਵਿਰਲਾ ਸਾਧ ਪਛਾਣੈ। ਜਦ ਨਾਵਾਂ ਜਾਮਾ ਪਹਿਰੇਗਾ ਤਾਂ ਕਿਸੀ ਕਉ ਨਦਰ ਨ ਆਏਗਾ। ਸਭਿ ਕਹਿਣਗੇ ਗੁਰੂ ਅਬ ਦੇਖਣ ਗੋਚਰਾ ਨਾਹੀਂ ਆਖਸਣ ਜੋ ਗੁਰੂ ਕਹਿਆ ਹੈ ਇਸ ਬਾਤ ਕਾ ਪਾਰ ਪਾਯਾ ਨਹੀਂ ਜਾਤਾ ਕੋਈ ਵਿਰਲਾ ਹੀ ਪਛਾਣੇਗਾ ਜਿਸਕੋ ਪ੍ਰਾਪਤ ਹੋਵੇਗੀ ਕੋਈ ਵਿਰਲਾ ਹੀ ਸਹੀ ਕਰੇਗਾ ਜੋ ਗੁਰੂ ਨਾਲ ਸਚਾ ਹੋਵੇਗਾ ਗੁਰੂ ਭਾਵੇਂ ਤਾਂ ਭੀ ਬਰਖੇਗਾ ਨਵੇਂ ਸਿਰੇ ਖੇਤ ਜਮਾਵੇਗਾ ਗੁਰੂ ਭਾਣੇ ਕਾ ਖਸਮ ਹੈ ਜੋ ਭਾਵੈ ਸੋ ਕਰੇ ਤਾਂ ਫੇਰ ਅਜਿਤੇ ਰੰਧਾਵੈ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਤੂੰ ਜਾਮਾਂ ਬਦਲੇਂਗਾ ਤਾਂ ਤੇਰੇ ਪਿਛੇ ਸਿਖ ਭਰਮ ਜਾਵਸਨ ਤਾਂ ਫੇਰ ਏਹ ਜੋਤ ਕਿਥੇ ਸਮਾਵੇਗੀ ਤਾਂ ਫੇਰ ਬਾਬੇ ਜੀ ਦਾ ਬੋਲਣਾ ਹੋਯਾ ਮੇਰਾ ਵਾਕ ਸ਼ਬਦ ਹੈ ਹੁਕਮ ਹੋਯਾ ਮੂੰਹ ਤੇ ਆਖਣ ਦਾ ਕੁਛ ਨਹੀਂ ਸ਼ਬਦ ਕੀ ਬਾਤ ਸਚ ਹੈ ਸ਼ਬਦ ਕਹਕੇ ਪਾਈਏ ਸਹੀ। ਸਲੋਕ। ਮਰ ਜਨਮੈ ਜੋਨੀ ਸੋ ਆਵੈ ਜੋ ਗੁਰ ਜਾਨੈ। ਦੂਆ। ਕਰਮ ਕਰਤੂਤ ਬੇਲ ਬਿਸਥਾਰੀ ਨ ਮਿਲਿਆ ਨ ਫਲ ਹੂਆ। ਮੁਖ ਆਗਰ ਕਾ ਕਹਿਆ ਜੋ ਮਾਨੈ ਸੋ ਸਿਖ ਭਰਮ ਭੁਲਾਨੇ। ਸ਼ਬਦ ਨਿਰੰਤਰ ਜੋ ਜਨ ਖੋਜੈ ਸਾਚੈ ਸ਼ਬਦ ਸਮਾਨੇ। ਉਡੇ ਬਿਹੰਗਮ ਚੀਟਾ ਕਾ ਪਗ ਹਸਤ ਉਪਰ ਅਸਵਾਰੀ। ਜਾਕੇ ਕਰਮ ਧਰਮ ਨਹੀਂ ਮਾਯਾ ਮਾਖੀ ਕਹੁ ਨਾਨਕ ਆਠ ਪਹਿਰ ਲਿਵਤਾਰੀ ॥੧੦॥ ਤਿਸਕਾ ਪ੍ਰਮਾਰਥ ॥ ਭਾਈ ਅਜਿਤਿਆ ਗੁਰੂ ਜਾਮਾਂ ਬਦਲੇਗਾ ਤਾਂ ਸੰਬੂਹ ਸਿਖ ਭਰਮ ਜਾਵਣਗੇ ਆਖਣਗੇ ਜੋ ਗੁਰੂ ਮੋਯਾ ਹੈ ਫਿਰ ਜੰਮੇਗਾ ਪਰ ਇਹ ਜੋ ਹੈ ਸੋ ਭਰਮ ਹੈ ਭਾਈ ਅਜਿਤਿਆ ਗੁਰੂ ਜੰਮਣ ਵਿਚ ਨਾਹੀਂ ਅਲਿਪਤ ਹੈ ਜੋਤੀ ਸਰੂਪ ਅਮਰ ਹੈ ਪਰ ਏਹ ਜੋ ਕਰਮ ਕਰਤੂਤ ਹੈ ਸੋ ਸੰਸਾਰ ਕੀ ਬੇਲ ਬਿਸਥਾਰੀ ਸੰਸਾਰ ਏਸ ਬੇਲ ਕੇ ਬੀਚ ਬਿਸਥਾਰਿਆ ਹੈ ਸੋ ਕੈਸੇ ਕਰਮ ਕਰਤੂਤ ਕੀ ਬੇਲ ਬਿਸਥਾਰੀ ਹੈ ਏਹ ਜੋ ਬੁਰੇ ਕਰਮ ਕਰਦਾ ਹੈ ਉਨੋਂ ਕਰਮੋਂ ਕਰ ਬਹੁ ਜੂਨੀ ਭਰਮਾਈਦਾ ਹੈ ਅਤੇ ਸਤਿਗੁਰੂ ਜੋ ਹੈ ਨਿਹਕਰਮੀ ਹੈ ਕਰਮ ਧਰਮ ਤੇ ਪਰੇ ਹੈ ਪਾਪ ਪੁੰਨ ਤੇ ਨਿਰਲੇਪ ਰਹਿੰਦਾ ਹੈ ਓਹ ਜੋ ਕਹਿਣ ਜੋ ਗੁਰੂ ਫੇਰ ਜੰਮੇਗਾ ਓਹ ਫੇਰ ਫੇਰ ਮਰਣ ਜੰਮਣਗੇ

ਕਈ ਜੂਨ ਭਰਮ ਭਰਮੇਂਗੇ ਅਰ ਗੁਰੂ ਕੇ ਹਜ਼ੂਰ ਓਇ ਬੁਰੇ ਕਰਮ ਕਰਸਨ ਉਨਾਂ ਕੋ ਗੁਰੂ ਮਿਲਣ ਕਾ ਫਲ ਲਗਦਾ ਨਹੀਂ ਸਤਿਗੁਰੂ ਉਨਾਂ ਕੋ ਹੋਰ ਮੁਖ ਵਾਕ ਭਰਮਾਵੇਗਾ ਤਾਂ ਓਹ ਵਾਕ ਸੁਣ ਸੁਣ ਭਰਮਣਗੇ ਆਖਣਗੇ ਜੋ ਏਹ ਵਾਕ ਕੀਤੇ ਹੈਨ ਸਾਖੀਆਂ ਕਰ ਕਰ ਭਰਮਣਗੇ ਕੁਚਾਲ ਚਲਣਗੇ ਮੁਖ ਆਗਰਕੇ ਕਹੇ ਕਾ ਏਹ ਫਲ ਲਗੇਗਾ ਅਤੇ ਜੋ ਸਬਦ ਖੋਜੇਗਾ ਸੋ ਵਿਰਲਾ ਕੋਈ ਸਾਧੂ ਖੋਜੇਗਾ ਸੋ ਸਚ ਸਮਾਵੇਗਾ ਸਤਿਗੁਰੂ ਕੋ ਮਿਲੇਗਾ ਸੋ ਕਿਸ ਰਉਂਸ ਮਿਲੇਗਾ ਬੱਚਾ ਸਬਦ ਜੋ ਹੈ ਸੋ ਸਤਿਗੁਰੂ ਹੈ ਓਹ ਇਤ ਬਿਧ ਕਰਕੇ ਸਤਿਗੁਰੂ ਕੋ ਮਿਲਣਗੇ ਬਿਹੰਗਮ ਜੋ ਹੈ ਸੋ ਪਾਰਬ੍ਰਹਮ ਕੀ ਜੋਤ ਹੈ ਓਹ ਖਰੀ ਫੁਰਦੀ ਹੈ ਚੀਂਟੀ ਕਾ ਪਗ ਜੋ ਹੈ ਸੋ ਏਹ ਮਨੁਖ ਜਾਮਾ ਪਹਿਨਿਆ ਹੈ ਹਸਤੀ ਕੀ ਅਸਵਾਰੀ ਜੋ ਹੈ ਸੋ ਸ੍ਰੀ ਸਤਿਗੁਰ ਸਾਧ ਹੈ ਜੋ ਮਨੁਖ ਜਾਮਾ ਪਹਿਨਣਗੇ ਬਿਹੰਗਮ ਰੂਪ ਹੋਇ ਖੇਲੇਗਾ ਅਤੇ ਜਾਮੇਂ ਤੇ ਨਿਆਰਾ ਰਹੇਗਾ ਅਤੇ ਕਿਸੀ ਸਾਥ ਮਤਲਬ ਭੀ ਨ ਹੋਵੇਗਾ ਸਭ ਤੇ ਨਿਆਰਾ ਰਹੇਗਾ ਆਠ ਪਹਿਰ ਸ੍ਰੀ ਪਾਰਬ੍ਰਹਮ ਸਾਥ ਲਿਵਤਾਰੀ ਰਹੇਗੀ ਤਾਂ ਫੇਰ ਬੋਲਣਾ ਹੋਯਾ ਜੋ ਆਠ ਪਹਿਰ ਲਿਵ ਆਪਣੇ ਗੁਰੂ ਪਰਮੇਸ਼ਰ ਨਾਲ ਰਖੇਗਾ ਸ਼ਬਦ ਮਨ ਵਸਾਵੇਗਾ ਉਸ ਵਿਚ ਸਤਿਗੁਰੂ ਦਾ ਵਾਸਾ ਹੋਵੇਗਾ ਜਿਸਦੀ ਸ਼ਬਦ ਨਾਲ ਪ੍ਰੀਤ ਲਗੇਗੀ ਤਿਸਦੀ ਗੁਰੂ ਨਾਲ ਲਗੇਗੀ ਜੋ ਉਸ ਦੇ ਭਗਤ ਹੋਣਗੇ ਤਿਨਾਂ ਨੂੰ ਲਿਵ ਲਗੇਗੀ ਉਸ ਜਾਮੇ ਦਾ ਮੈਂ ਵਾਲੀ ਹਾਂ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਜਾਮਾ ਏਹ ਰਖੀਏਗਾ ਤਾਂ ਫੇਰ ਹੁਕਮ ਹੋਯਾ ਭਾਈ ਅਜਿਤਿਆ ਏਹ ਨਹੀਂ। ਸਲੋਕ ॥ ਭਗ ਤੇ ਨਿਕਸਿਆ ਸੋ ਸਭ ਬਿਨਸੈ ਪਗ ਬੇੜੀ ਹੈ ਬੰਧ ॥ ਭਏ ਗੁਸਾਈ ਸਾਂਗ ਮੈਂ ਦੀਪਕ ਜਲੇ ਬਿਹੰਗ ॥ ਕੋਕਿਲ ਅੰਬ ਪਰੀਤ ਜਿਉ ਉਤਿ ਅਉਸਰਿ ਲਾਗੀ ਸੋਇ ॥ ਟੂਟੀ ਤੰਤ ਰਬਾਬ ਕੀ ਬਹੁੜ ਨ ਵਾਜਾ ਹੋਇ ॥ ਨਾਨਕ ਐਸੇ ਸਾਂਗ ਮੈਂ ਕਿਸੇ ਮਿਲਾਵਾ ਹੋਇ ॥੧॥ ਤਿਸਕਾ ਪਰਮਾਰਥ ਸ੍ਰੀ ਗੁਰੂ ਜੀ ਕਹਿਤੇ ਹਨ। ਭਗ ਤੇ ਜੋ ਨਿਕਸਿਆ ਹੈ ਸੋ ਬਿਨਸਨਹਾਰਾ ਹੈ ਬੇੜੀ ਪਰ ਬਿਧਿ ਜੋ ਹੈ ਸੋ ਸੰਜੋਗ ਵਿਜੋਗ ਹੈ ਸੰਜੋਗ ਕਰਕੇ ਮੇਲ ਹੁੰਦਾ ਹੈ ਵਿਜੋਗ ਕਰਕੇ ਵਿਛੋੜੀਦਾ ਹੈ ਗੁਸਾਂਈ ਜੋ ਹੈ ਸੋ ਸਤਿਗੁਰੂ ਹੈ ਉਹ ਸਾਂਗ ਕਰ ਕਰ ਚੋਰ ਦੇਖਦਾ ਹੈ ਦੀਪਕ ਜੋ ਹੈ ਸੋ ਬਿਹੰਗਮ ਹੈ ਜਤਿ ਸਰੂਪ ਅਮਰ ਹੈ ਕੋਕਲ ਅੰਬ ਪਰੀਤ ਹੈ ਸੋ ਉਨਕੇ ਸਾਸ ਹਨ ਉਨਾਂ ਦੀ ਪਰੀਤ ਉਸਦੇ ਨਾਮ ਸੰਗ ਹੈ ਕੋਕਲ ਕੀ ਨਿਆਈਂ ਸਾਸ ਹੈ ਅਰ ਨਾਮ ਜੋ ਹੈ ਸੋ ਅੰਮ੍ਰਿਤ ਫਲ ਹੈ ਉਹ ਉਸ ਸਾਥ ਖੁਸ਼ੀ ਹੋਤੇ ਹੈਂ ਰੰਗ ਲਗਾਵਤੇ ਹੈਂ ਜਿਉਂ ਕੋਕਲ ਆਂਬ ਫਲ ਖਾਇਕੇ ਸੁਭਾਉ ਕਰਕੇ ਬੋਲਤੀ ਹੈਂ ਤਿਉਂ ਸਾਧ ਨਾਮ ਫਲ ਅੰਮ੍ਰਿਤ ਫਲ ਖਾਇ ਬਹੁਤੇ ਖੁਸ਼ ਹੋਤੇ ਹੈਂ ਇਕ ਵਾਰ ਸਤਿਗੁਰ ਰਹੇਗਾ ਅਰ ਜੀ ਟੂਟੀ ਤੰਤ ਰਬਾਬ ਕੀ ਏਹ ਕੀ ਹੈ ਜੋ ਕੋਈ ਉਸ ਕਉ ਮਿਲਕਰ ਫੇਰ ਤੁਟਦੇ ਹੈਂ ਉਹ ਫੇਰ ਨਾਹੀਂ ਮਿਲਦੇ ਜਿਉਂ ਤੰਤ ਰਬਾਬ ਕੀ ਟੁਟਦੀ ਹੈ ਫੇਰ ਵਜਦੀ ਨਾਹੀਂ ਤਿਉਂ ਵਿਚ ਗਿਰਹਾਂ ਪੈਜਾਇਗੀ ਅਜਿਹਾ ਵਕਤ ਆਵੇਗਾ ਸੋ ਸਤਿਗੁਰੂ ਕੀ ਨਿੰਦਿਆ ਸਭ ਸੰਸਾਰ ਕਰੇਗਾ ਅਤੇ ਸਭ ਭੁਲ ਜਾਣਗੇ ਅਤੇ ਨਰਕਗਾਮੀ ਹੋਵਣਗੇ ਅਤੇ ਮੇਰਾ ਇਕਨਾ ਨੂੰ ਸੰਸਾਰ ਵਿਚ ਦਰਸ਼ਨ ਪ੍ਰਾਪਤ ਹੋਵੇਗਾ ਪਰ

ਜੋ ਨਿੰਦਾ ਤੇ ਰਹਿਤ ਹੈਂ ਕੈਸੇ ਹੋਵਨਗੇ ਓਹ ਕਹਿਨਗੇ ਜੋ ਗੁਰੂ ਕਰਦਾ ਹੈ ਸੋ ਭਲਾ ਹੀ ਕਰਦਾ ਹੈ ਜੇ ਭਾਵਸ ਕਰੇ ਸੋ ਉਹ ਭਲਾ ਬੁਰਾ ਕਿਸੇ ਕੋ ਕਹਿਨਗੇ ਨਾਹੀਂ ਓਹ ਸਿਖ ਮੇਲ ਲੀਅਨਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ਜਾਂ ਸਭ ਭੁਲ ਜਾਵੇਗੀ ਤਾਂ ਵਡਾ ਕਲਜੁਗ ਆਵੇਗਾ ਤਾਂ ਇਨਾਂਜੀਆਂ ਕੇ ਬਾਬ ਕਿਆ ਹੋਵੇਗੀ ਤਾਂ ਫੇਰ ਅਗੇ ਬਾਬੇ ਦਾ ਬੋਲਣਾ ਹੋਯਾ ॥ ਸਲੋਕ ॥ ਬਾਦਿਰ ਧੂਅਰ ਪਉਣ ਨਿਵਾਸੀ ਨਿਜ ਪਉੜੀ ਨਿਜ ਥਾਉ ॥ ਨਾਵੇਂ ਮਹਲੇ ਨਾਨਕਾ ਚੁਗਲ ਅਪਾਰਾ ਨਾਉਂ ॥੧੨॥ ਤਿਸਕਾ ਪਰਮਾਰਥ ॥ ਭਾਈ ਅਜਿਤਿਆ ਇਹ ਦੁਨੀਆਂ ਜੋ ਹੈ ਸੋ ਬੱਦਲ ਧੂਏਂ ਦੇ ਹਨ ਜੋ ਦੇਖੋ ਦੇਖੀ ਹੋਵਨਗੇ ਅਰ ਦੇਖੋ ਦੇਖੀ ਫਟ ਜਾਣਗੇ ਜਿਉਂ ਧੂਏਂ ਕੇ ਬਾਦਲ ਪਉਣ ਲਾਗੇ ਨਹੀਂ ਠਹਿਰਤੇ ਉਡ ਜਾਤੇ ਹੈਂ ਉਹਨਾਂ ਕੀ ਨਿਆਈਂ ਜਾਂ ਉਸ ਸਮੇਂ ਗੁਰੂ ਸਾਂਗ ਕਰੇਗਾ ਤਾਂ ਸਭ ਦੁਨੀਆਂ ਖਿੰਡ ਜਾਵੇਗੀ ਜਿਉਂ ਪਉਣ ਚਲੈ ਬੱਦਲ ਖਿੰਡ ਜਾਂਦੇ ਹਨ ਅਰ ਬੁਰੇ ਕਰਮ ਜੋ ਹਨ ਸੋ ਤਿਨੀਂ ਜਾਈਂ ਟਿਕਨਗੇ ਜੋ ਬੇਮੁਖ ਨਿੰਦਕ ਹੋਵਨਗੇ ਪਰ ਅਖੀਰ ਪਛੋਤਾਵਨਗੇ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਕੁਛ ਫਰ ਭੀ ਬਖਸ਼ੀਅਨਗੇ ਕਿ ਨਾ ਤਾਂ ਫੇਰ ਗੁਰੂ ਜੀ ਦਾ ਬੋਲਣਾ ਹੋਯਾ ਬੱਚਾ ਅਜਿਤਿਆ ਇੰਦਰ ਜੋ ਹੈ ਸਤਿਗੁਰੂ ਹੈ ਸੋ ਤਿਸ ਦੇ ਸਿਖ ਸਭ ਸਾਧ ਦੇਵਤੇ ਹਨ ਓਹ ਨਿਰਤਕਾਰ ਕਰਦਾ ਹੈ ਤਾਂ ਬਖਸ਼ਾਇ ਲੈਂਦੇ ਹਨ ਹਾਣਤ ਕਿਸੇ ਦੀ ਨਹੀਂ ਕਰਨ ਦੇਤੇ ਸਭਸੇ ਕਾ ਭਲਾ ਚਾਹਤੇ ਹਨ ਸਭਨਾਂ ਕੋ ਮਿਲਾਇ ਲੈਂਦੇ ਹਨ ਤਿਉਂ ਬੱਚਾ ਇਕ ਐਸੇ ਹੀ ਸਿਖ ਹੋਵਣਗੇ ਜੋ ਹਾਣਤ ਕਿਸੇ ਦੀ ਨ ਕਰਨਗੇ ਅਰ ਮਿਲੇ ਕੋ ਮੇਲ ਲੈਣਗੇ ਪਰ ਜਾਂ ਉਹ ਵਕਤ ਆਵੇਗਾ ਤਾਂ ਸਾਧ ਸਿਖ ਆਗੇ ਹੀ ਸਮਾਇ ਜਾਣਗੇ ਅਜੇਹੇ ਮਨੁਖ ਰਹਿਣਗੇ ਜੋ ਮਿਲੇ ਨੂੰ ਭੀ ਵਿਛੋੜਨਗੇ ਸੋ ਪੁਰਖ ਨਰਕਗਾਮੀ ਹੋਵਨਗੇ ਨਿਜ ਪਉੜੀ ਥਾਉਂ ਜੋ ਹੈ ਸੋ ਕੀ ਉਸ ਕਾ ਨਾਮ ਹੈ ਸ਼ਬਦ ਕਾ ਜੋ ਉਸ ਵਕਤ ਸ਼ਬਦ ਹੀ ਉਚਾਰੀਐਗਾ ਸਤਿਗੁਰੂ ਨਿਰਾਲਮ ਹੋਇ ਰਹੇਗਾ ਜਿਉਂ ਗਰਦਿਆ ਜਾਮਾ ਧੂੜ ਝਾੜ ਉਜਲਾ ਹੁੰਦਾ ਹੈ ਐਸਾ ਸੰਸਾਰ ਤੇ ਰਹੇਗਾ ਜੈਸਾ ਕਮਲ ਜਲਤੇ ਰਹਿਤ ਹੈ ਓਸਕੋ ਜਲ ਨਹੀਂ ਪੋਹਤਾ ਤੈਸੇ ਏਹ ਧੂਏਂ ਕੇ ਬਾਂਦਰ ਨਿਕਟ ਨਾ ਆਵਨਗੇ ਅਰ ਬੱਚਾ ਨਾਵਾਂ ਜਾਮਾਂ ਜੋ ਹੋਵੇਗਾ ਸੋ ਦੇਸ ਪਰਵਾਨ ਹੋਵੇਗਾ ਸਭੇ ਵਸਤੂ ਨਵੀਆਂ ਹੋਵਣਗੀਆਂ ਅਰ ਅਪਾਰ ਵਸਤ ਜੋ ਹੈ ਸੋਈ ਹੈ ਅਪਾਰ ਵਸਤ ਸ਼ਬਦ ਹੈ ਸੋ ਓਥੇ ਸ਼ਬਦ ਹੀ ਹੋਵੇਗਾ ਸੋ ਇਕ ਅਜੇਹੇ ਬੇਮੁਖ ਹੋਵਣਗੇ ਤਿਸ ਨੋ ਭੀ ਨਾਮ ਰਖਣਗੇ ਓਹ ਅਪਾਰ ਵਸਤ ਕਿਸੇ ਦੇ ਨਿੰਦਣੇ ਕੀ ਨਾਹੀਂ ਪਰ ਓਸ ਕੀ ਚੁਗਲੀ ਕਰਕੇ ਦੁਸ਼ਟਾਦਿਕ ਮਰਨਗੇ ਸਚਿਆਰਾਂ ਉਪਰ ਚੁਗਲੀ ਨਹੀਂ ਚਲਦੀ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੋ ਸਚੇ ਪਾਤਸ਼ਾਹ ਤੂੰ ਕੁਛ ਖਾਂਦਾ ਪੀਂਦਾ ਭੀ ਹੈਂ ਤਾਂ ਫੇਰ ਬਾਬੇ ਜੀ ਕਾ ਬੋਲਣਾ ਹੋਯਾ ਬਚਾ ਅਜਿਤਿਆ ਜਿਥੇ ਗੁਰੂ ਕਾ ਆਸਣ ਹੈ ਤਿਥੇ ਖਾਣਾ ਪੀਣਾ ਕੁਛ ਨਾਹੀਂ ॥ ਸਲੋਕ ॥ ਆਪੇ ਧੰਧੈ ਘਰਿ ਕਰੈ ਨਾ ਕੁਛ ਪੀਐ ਨ ਖਾਇ ॥ ਨੀਚਾ ਅੰਦਰ ਨੀਚ ਜਾਤ ਸਤਿਗੁਰੂ ਰਹੇ ਬਿਲਾਇ ॥ ਸਾਂਗੀ ਸਾਂਗ ਰਚਾਇਸੀ ਫੁਟੈ ਸਗਲ ਜਹਾਨ ਨਾਨਕ ਕੋਈ

ਗੁਰਮੁਖ ਉਬਰੇ ਸਬਦਿ ਰਹੇ ਮਨ ਗਿਆਨ ॥੧੩॥ ਤਿਸਕਾ ਪਰਮਾਰਥ ॥ ਭਾਈ ਅਜਿਤਿਆ ਜਿਥੇ ਗੁਰੂ ਕਾ ਆਸਣ ਹੈ ਤਿਥੇ ਖਾਣ ਪੀਣ ਨਹੀਂ ਓਥੇ ਸਚੋ ਹੀ ਸਚ ਹੈ ਸਚ ਜੋ ਹੈ ਸੋ ਨਾਮ ਹੈ ਉਸ ਨਾਮ ਸੰਗ ਪਰਚਿਆ ਰਹੇ ਹੋਰ ਕਿਸੇ ਦਾ ਰੀਝਾਇਆ ਨਾਹੀਂ ਰੀਝਦਾ ਓਥੇ ਪਾਪ ਪਰ ਪਰਕਿਰਤ ਕਾਈ ਨਾਹੀਂ ਅਤੇ ਨੀਚਾਂ ਅੰਦਰ ਨੀਚ ਜਾਤ ਹੈ ਕੀ ਹੈ ਓਹ ਆਪਣਾ ਆਪ ਜਣਾਵੇਗਾ ਨਹੀਂ ਹਉਮੈਂ ਤੇ ਅਹੰਕਾਰ ਦੂਰ ਕਰੇਗਾ ਸੰਤੋਖ। ਖਿਮਾ ਮਸ਼ਟ ਉਸ ਕੀ ਜਾਤ ਹੈ ਓਥੇ ਹੀ ਸਤਿਗੁਰੂ ਜੀ ਕਾ ਬਾਸਾ ਹੋਇਗਾ ਅਤੇ ਜਿਥੇ ਏਹ ਤ੍ਰੈ ਵਸਤੂ ਹੋਵਨਗੀਆਂ ਅਤੇ ਆਪ ਸੀਗਾਰ ਭੀ ਕਰਦਾ ਸਾਧਾਂ ਨਾਲ ਮਿਲ ਕਰ ਸਭ ਕੁਛ ਭੋਗਦਾ ਹੈ ਪਰ ਉਸਨੂੰ ਕੁਛ ਨਾਹੀਂ ਲਗਦਾ ਓਹ ਅਲਿਪਤ ਹੈ ਪਰ ਸਾਂਗ ਵਿਚ ਰਹੇਗਾ ਸਾਂਗ ਜੁਗ ਜੁਗ ਕਰਦਾ ਆਯਾ ਹੈ ਪਰ ਜੋ ਇਸ ਕਲੂਕਾਲ ਵਿਚ ਸਾਂਗ ਕਰੇਗਾ ਤਿਸ ਤੇ ਸਭ ਫਿਟ ਜਾਵੋਗੀ ਸੋ ਕੌਣ ਕੌਣ ਭੁਲਣਗੇ ਸਿਧ ਸਾਧਿਕ ਸਿੱਖ ਸਾਖੀ ਸਭ ਫਿਟ ਜਾਨਗੇ ਕੋਈ ਵਿਰਲਾ ਗੁਰਮੁਖ ਸਾਬਤ ਰਹੇਗਾ ਓਹ ਸ਼ਬਦ ਗੁਰੂ ਕਾ ਕਹੇਗਾ ਸ਼ਬਦ ਕਰਕੇ ਰਹੇਗਾ ਸ਼ਬਦ ਪਰ ਚਲੇਗਾ ਸ਼ਬਦ ਕਉ ਮੰਨੇਗਾ ਹੋਰ ਗੱਲਾਂ ਝੂਠ ਕਰ ਮੰਨੇਗਾ ਸੋਈ ਪੁਰਖ ਸਤਿਗੁਰੂ ਕਾ ਸਿਖ ਹੋਵੇਗਾ ਹੋਰ ਸਭ ਨਰਕਗਾਮੀ ਹੋਵਨਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਐਸਾ ਇਕ ਕੋਈ ਹੋਵੇਗਾ ਅਰ ਜੀ ਹੋਰਨਾਂ ਜੀਆਂ ਕੇ ਬਾਦ ਕੀ ਹੋਵੇਗਾ ਤਾਂ ਫੇਰ ਬਾਬੇ ਜੀ ਦਾ ਬੋਲਣਾ ਹੋਯਾ ॥ ਸਲੋਕ ॥ ਲੱਖ ਕਰੋੜੀ ਜੀਵਤੇ ਕੋਨ ਨਰਕ ਭੁੰਚਾਈਐ। ਲਾਗੈ ਅੰਕ ਕਾਸੀਓ ਬਹੁ ਪੰਚਾਈਐ। ਹੁਕਮ ਹੋਯਾ ਧਰਮਰਾਇ ਕੋ ਕਾਢੋ ਨਰਕ ਨਿਵਾਸ। ਇਨਾਂ ਜੀਆਂ ਸਤਿਗੁਰੂ ਨਹੀਂ ਭੇਟਿਆ ਕਰਹਿ ਬ੍ਰਹਮੇ ਕੀ ਆਸ। ਤਾਕਉ ਲੇਖ ਲਿਖਾਈਐ ਏਹ ਦਾਣੇ ਪਾਨੀ ਕਾ ਜੀਉ। ਮਾਯਾ ਮਮਤਾ ਮੋਹਣੀ ਤਾਂ ਸਿਉਂ ਲਗਾ ਜੀਉ। ਨਾਨਕ ਆਸਣ ਪੂਰਿਆ ਫਿਰ ਨਰਕ ਸਿਧਾਰਨ ਜੀਉ ॥੪॥ ਤਿਸ ਕਾ ਪਰਮਾਰਥ। ਸੁਣ ਭਾਈ ਅਜਿਤਿਆ ਛਿੰਨਵੇਂ ਕਰੋੜੀ ਜੋ ਜੀਵ ਥੇ ਤਿਨਾਂ ਸਤਿਗੁਰ ਕੋ ਨਾ ਜਾਣਿਆ ਸੀ ਬ੍ਰਹਮ ਬ੍ਰਹਮ ਜਪਦਿਆਂ ਸਾਰੀ ਉਮਰ ਗੁਜਰ ਗਈ ਕਹਿਣ ਜੋ ਹਮ ਭੀ ਬ੍ਰਹਮ ਹੈਂ ਗੁਰੂ ਭੀ ਬ੍ਰਹਮ ਹੈ ਅਰ ਸਤਿਗੁਰ ਸਿਉਂ ਵਾਦ ਕਰਦੇ ਸੋ ਜੋ ਅਸੀਂ ਵਡੇ ਹਾਂ ਅਸਾਡੇ ਪੰਥ ਜੇਹਾ ਹੋਰ ਕੋਈ ਨਾਹੀਂ ਉਨਾਂ ਦਾਵਾ ਬੱਧਾ ਸੀ ਓਹ ਮਾਰ ਬਿਦਾਰ ਕਰਨੇ ਹਾਰੇ ਖਉ ਕੀਤੇ ਕੁੰਭੀ ਨਰਕ ਮੇਂ ਸਭ ਪਾਏ ਉਨਾਂ ਨੂੰ ਬਿਲਲਾਂਦਿਆਂ ਸਤਿਜੁਗ ਬੀਤਿਆ ਫਿਰ ਤ੍ਰੇਤੇ ਜੁਗ ਜਨਕ ਬਿਦੇਹੀ ਦੀ ਆਗਿਆ ਸਾਥ ਨਰਕੋਂ ਨਿਕਲੇ ਸੋ ਕਿਉਂ ਕਰ ਨਰਕੋਂ ਨਿਕਸੇਥੇ ਜਾਂ ਸਤਿਗੁਰੂ ਕੇ ਜਾਮੇ ਕਾ ਪਉਨ ਉਨਾਂ ਨੂੰ ਲਗਾ ਸੀ ਤਾਂ ਓਹ ਪੁਰਖ ਨਰਕੋਂ ਬਾਹਰ ਨਿਕਲੇ ਸੇ ਭਾਵੇਂ ਉਨਾਂ ਵਾਦ ਕੀਤਾ ਸੀ ਪਰ ਭਾਈ ਅਜਿਤਿਆ ਗੁਰੁ ਨਿਰਵੈਰ ਹੈ ਵੈਰ ਕਿਸੀ ਨਾਲ ਨਹੀਂ ਰਖਦਾ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਓਹ ਕਿਉਂਕਰ ਪਉਣ ਲਾਗੀ ਤਾਂ ਫੇਰ ਗੁਰੂ ਨਾਨਕ ਜੀ ਕਾ ਬੋਲਣਾ ਹੋਯਾ ਜਾਂ ਗੁਰੂ ਨਾਨਕ ਜੀ ਸਚਖੰਡ ਕੋ ਚਲੇ ਹਨ ਤਾਂ ਹੁਕਮ ਕੀਤੋ ਨੇ ਨਾਲੇ ਗਣ ਗੰਧਰਬ ਬਹੁਤ ਭਗਤ ਤੇ ਪੁਰਖ ਬਿਬਾਨ ਉਠਾਈ ਜਾਂਦੇ ਸੇ ਤਾਂ

ਉਨਾਂ ਨੂੰ ਹੁਕਮ ਕੀਤੋ ਨੇ ਜੇ ਅਸਾਨੂੰ ਨਰਕੋਂ ਕੇ ਜੋ ਜੀਵ ਹਨ ਸੋ ਜਾਇ ਦਿਖਾਲੋ ਤਾਂ ਓਨਾਂ ਭਗਤਾ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਤੁਸਾਂ ਨੂੰ ਨਰਕ ਸੁਰਗ ਨਾਲ ਹੀ ਕੰਮ ਹੈ ਤੁਸੀਂ ਸਚ ਖੰਡ ਕੋ ਚਲੈਂ ਤਾਂ ਫੇਰ ਹੁਕਮ ਕੀਤੋ ਨੇ ਅਸਾਂ ਤਾਂ ਏਹ ਤਮਾਸ਼ਾ ਦੇਖਕਰ ਚਲਨਾ ਹੈ ਤਾਂ ਗਣ ਹੁਕਮ ਮੰਨਕੇ ਲੈ ਚਲੇ ਤਾਂ ਅਗੋਂ ਪੁਕਾਰ ਆਂਵਦੀ ਸੀ ਨਰਕ ਦੇ ਜੀਅ ਬਹੁਤ ਕੁਰਲਾਂਵਦੇ ਹੈਸਨ ਪਰ ਜਿਉਂ ਗੁਰੂ ਜਨਨ ਕਾ ਬਿਬਾਣ ਨੇੜੇ ਆਯਾ ਤਾਂ ਓਹ ਜੀਅ ਸਭ ਚੁਪ ਕਰ ਗਏ ਅਰ ਧਰਮਰਾਇ ਆਸਨ ਛੋਡ ਕਰ ਭੰਨਾ ਤਾਂ ਓਹ ਚਿਤ੍ਰਗੁਪਤ ਭੀ ਨਾਲੇ ਭੰਨੇ ਤਾਂ ਫੇਰ ਗੁਰੂ ਜਨਕ ਜੀ ਓਹਨਾਂ ਨਰਕ ਕੇ ਜੀਆਂ ਸੇ ਪੁਛਾਂ ਤੁਸੀਂ ਜੋ ਕੁਰਲਾਂਵਦੇ ਸੇ ਸੋ ਹੁਣ ਕਿਉਂਕਰ ਸਾਂਤਿ ਆਈ ਤਾਂ ਓਹ ਨਰਕ ਕੇ ਜੀਵ ਬੋਲੇ ਜੋ ਜੀ ਤੇਰੇ ਜਾਮੇਂ ਕਾ ਜੋ ਸੀਤਲ ਪਉਣ ਲਗਾ ਹੈ ਤਾਂ ਅਸਾਨੂੰ ਸਾਂਤਿ ਆਈ ਹੈ ਤਪਤ ਬੁਝ ਗਈ ਹੈ ਅਰ ਜਮਦੂਤ ਜੋ ਅਸਾਂ ਨੂੰ ਮਾਰਦੇ ਥੇ ਸੋ ਸਭ ਨਸ ਗਏ ਹੈਂ ਤਾਂ ਹੁਕਮ ਹੋਯਾ ਜੋ ਇਨਾਂ ਕੋ ਬਾਹਰ ਕਾਢੋ ਤਾਂ ਸਤਿਗੁਰੂ ਸਜੇ ਪੈਰ ਕੇ ਅੰਗੂਠੇ ਨਾਲ ਛਿੰਨਵੇਂ ਕਰੋੜੀ ਅਤੇ ਬੀਸ ਲਖ ਜੀਵ ਨਰਕ ਵਿਚੋਂ ਕਾਢੇ ਸਨ ਤਾਂ ਧਰਮਰਾਇ ਨਿਰੰਜਨ ਨਿਰੰਕਾਰ ਜੀ ਅਗੇ ਆਇ ਪੁਕਾਰਿਆ ਜੋ ਜੀ ਇਕ ਮਹਾਂ ਪੁਰਖ ਆਯਾ ਹੈ ਜਿਸ ਕੋ ਜਨਕ ਬਿਦੇਹੀ ਕਹਿਤੇ ਹੈ ਉਸਨੇ ਜੋ ਨਰਕ ਕੇ ਜੀਵ ਹਨ ਸੋ ਸਭ ਨਰਕੋਂ ਬਾਹਰ ਕੱਢ ਬਹਾਏ ਹਨ ਜਿਉ ਤੁਮਾਰੀ ਆਗਿਆ ਹੋਵੇ ਤਾਂ ਫੇਰ ਸਚਾ ਨਿਰੰਕਾਰ ਜੀ ਬੋਲਿਆ ਹੇ ਧਰਮ ਰਾਇ ਉਸ ਮਹਾਂ ਪੁਰਖ ਕੋ ਕੁਛ ਨਹੀਂ ਕਹਿਣਾ ਜੇ ਓਹ ਚਾਹੇ ਤਾਂ ਨਰਕ ਹੀ ਦੂਰ ਕਰ ਦੇਵੇ ਪਰ ਉਸ ਕੋ ਰਾਜੀ ਰਖਣਾ ਹੈ ਤਾਂ ਧਰਮਰਾਇ ਹਾਥ ਜੋੜਕੇ ਅਰਦਾਸ ਕੀਤੀ ਜੀ ਫੇਰ ਸ੍ਰਿਸਟਕਾ ਬੰਧੇਜ ਕਿਉਂ ਕਰ ਚਲੇਗਾ ਤਾਂ ਫੇਰ ਨਿਰੰਕਾਰ ਕੀ ਆਗਿਆ ਹੋਈ ਜੋ ਹੇ ਧਰਮਰਾਇ ਤੂੰ ਉਸੀ ਭਗਤ ਪਾਸ ਜਾਇ ਜਿਉਂ ਕਰ ਰਾਜੀ ਹੋਵੇ ਤਿਵੇਂ ਕਰਨਾ ਤਾਂ ਧਰਮਰਾਇ ਸ੍ਰੀ ਸਤਿਗੁਰੂ ਅਗੇ ਆਇ ਹਥ ਜੋੜਕੇ ਖੜਾ ਹੋਯਾ ਅਤੇ ਅਰਦਾਸ ਕੀਤੀਓਸੁ ਜੋ ਜੀ ਮਿਹਰਵਾਨ ਏਨਾਂ ਜੀਆਂ ਬਡੇ ਅਨਗਿਣਤ ਹੀ ਪਾਪ ਕੀਤੇ ਹਨ ਤਾਂ ਓਵਕਤ ਸਤਿਗੁਰੂ ਨਿਰੰਕਾਰ ਨਾਲ ਧਿਆਨ ਕਰਕੇ ਤਪਸਿਆ ਕੀਤੀ ਹੈਸੀ ਜਾਂ ਤਾੜੀ ਗੁਰੂ ਜੀ ਮਹਾਰਾਜ ਨੇ ਖੋਲੀ ਤਾਂ ਧਰਮਰਾਇ ਜੋਗ ਆਖਿਆ ਸੁ ਹੇ ਧਰਮਰਾਇ ਏਹ ਤਪਸਿਆ ਸਦਾ ਘੜੀ ਕੀਜੀਆਂ ਕੋ ਮੁਜਰੇ ਦੀਜੇ ਪਾਪਾਂ ਕੇ ਬਦਲੇ ਇਨਾਂ ਕੀ ਖਲਾਸੀ ਕੀਜੈ ਤਾਂ ਧਰਮਰਾਇ ਤਮਾਉ ਕੀਤਾ ਤਪਸਿਆ ਏਕ ਧਾਰਨ ਮੰਡੀ ਜੀਆਂ ਕੇ ਪਾਪ ਏਕ ਧਾਰਨ ਮੰਡੇ ਤਾਂ ਤਪਸਿਆ ਭਾਰੀ ਹੋਈ ਜੀਆਂ ਕੇ ਪਾਪ ਹੌਲੇ ਹੋਏ ਨਾਮ ਕੀ ਮਹਿਮਾ ਜੋ ਹੈ ਅਗਮ ਹੈ ਫੇਰ ਜੀਆਂ ਕਉ ਸੁਰਗ ਮੀਹ ਪਾਇਆ ਤਾਂ ਉਥੇ ਮੁਖ ਨਾਲ ਲਗੇ ਕੁਰਲਾਣ ਤਾਂ ਫੇਰ ਗੁਰੂ ਜੀ ਪੁਛਿਆ ਜੀ ਉਨ੍ਹਾਂ ਜੀਆਂ ਕਾ ਹੁਣ ਕੀ ਹਵਾਲ ਹੈ ਤਾਂ ਅਗੋਂ ਧਰਮਰਾਇ ਕਹਿਆ ਜੀ ਨਾ ਵੋਹ ਸੁਰਗ ਹਨ ਨਾ ਨਰਕ ਹੈਨ ਵੋਹ ਅਧਬੀਚਹ ਸਹਿਕਦੇ ਹਨ ਅਗੇ ਇਨਾਂ ਕੁਛ ਨਹੀਂ ਬੀਜਿਆ ਜੋ ਏਥੋਂ ਏਨਾਂ ਨੂੰ ਮਿਲੇ ਤਾਂ ਸਤਿਗੁਰੂ ਨਿਰੰਕਾਰ ਕਉ ਜਾਇ ਕਹਿਆ ਤਾਂ ਸਚੇ ਨਿਰੰਕਾਰ ਜੀ ਕਹਿਆ ਜੋ ਜੀ ਏਹ ਜੀਅ ਤੇਰੇ ਹਵਾਲੇ ਹੈਂ ਇਨਾਂ ਕੋ ਮਿਰਤ ਮੰਡਲ ਲੈ ਜਾਵਹੁ ਇਨਾਂ ਕੋ ਨਾਮ

ਦਾਨ ਇਸਨਾਨ ਦ੍ਰਿੜਾਵਹੁ ਤਾਂ ਇਨਾਂ ਜੀਆਂ ਕਾ ਉਧਾਰ ਹੋਵੇ ਤਾਂ ਫੇਰ ਸਤਿਗੁਰੂ ਅਰਦਾਸ ਕੀਤੀ ਜੀ ਏਹ ਦਾਣੇ ਪਾਣੀ ਕੇ ਜੀਅ ਹੈਨ ਇਨਾਂ ਕਾ ਰਿਜਕ ਭੀ ਲਿਖਿਆ ਮਿਲੇ ਜੋ ਇਨਾਂ ਦਾ ਖਰਚ ਹੈ ਤਾਂ ਫੇਰ ਸਚੇ ਨਿਰੰਕਾਰ ਕਹਿਆ ਹੇ ਜਨਕ ਇਨਾਂ ਕਾ ਰਿਜਕ ਭੀ ਤੇਰੇ ਹਵਾਲੇ ਹੈ ਤਾਂ ਫੇਰ ਸ੍ਰੀ ਸਤਿਗੁਰੂ ਜੀ ਅਰਦਾਸ ਕੀਤੀ ਜੀ ਗਰੀਬ ਨਿਵਾਜ ਤੇਰੀ ਕੋਠੜੀ ਵਿਚ ਸਭ ਕੁਛ ਹੈ ਤਾਂ ਨਿਰੰਕਾਰ ਜੀ ਕੀ ਆਗਿਆ ਹੋਈ ਜੋ ਤੂੰ ਜਾਂਹ ਮੇਰਾ ਸਿਖ ਹੋਯਾ ਏਹ ਸਭ ਜੀਅ ਤੇਰੇ ਸਿਖ ਹੂਏ ਤਾਂ ਨਿਰੰਕਾਰ ਕੀ ਥਾਪੀ ਲੈ ਕਰ ਇਸ ਸੰਜੋਗ ਸਤਿਗੁਰੂ ਜਾਮਾ ਪਹਿਨਿਆਂ ਇਸ ਵਾਸਤੇ ਜਗਤ ਮੈਂ ਆਇਆ ਪਰ ਬਚਾ ਅਜਿਤਿਆ ਜਿਸਦੇ ਪੂਰੇ ਭਾਗ ਹੋਣਗੇ ਸੋ ਪੁਰਖ ਸੁਧਰਨਗੇ ਹੋਰ ਮਾਯਾ ਮਮਤਾ ਕੇ ਲੋਕ ਹਨ ਜਿਤਨੇ ਤਾਈਂ ਮੇਰਾ ਜਾਮਾ ਰਹੇਗਾ ਦਸਾਂ ਮਹਿਲਾਂ ਤਾਈਂ ਗੁਰੂ ਜਾਮਾ ਹਾਜਰ ਰਖੇਗਾ ਤੇ ਦਸ ਜਾਮੇ ਤਾਂ ਮੇਰਾ ਹੀ ਸਰੂਪ ਅਰ ਮੇਰੀ ਹੀ ਜੋਤ ਹੋਵੇਗੀ ਪਿਛੇ ਧੁੰਧੂਕਾਰਾ ਪੈ ਜਾਵੇਗਾ ਆਪੋ ਆਪਣੇ ਮਤ ਚਲਣਗੇ ਗੁਰੂ ਇਕੋ ਹੋਵੇਗਾ ਮਤ ਬਹੁਤੇ ਹੋਇ ਜਾਣਗੇ ਅਰ ਮਤਿ ਮਤੀ ਕੀ ਨਿੰਦਿਆ ਕਰੇਗਾ ਵਰਸਨਹਾਰ ਕੋਈ ਨ ਹੋਵੇਗਾ ਕੋਈ ਇਕ ਅਧ ਸਮਦਰਸੀ ਸਤਿਗੁਰੂ ਕਾ ਸਿਖ ਹੋਵੇਗਾ ਨਹੀਂ ਤਾਂ ਹੋਰ ਸਭ ਸਿਖਾਂ ਹੀ ਕੀ ਨਿੰਦਿਆ ਕਰਨਗੇ ਅਤੇ ਬੇਮੁਖ ਹੋਵਨਗੇ ਸੋ ਫੇਰ ਨਰਕਗਾਮੀ ਕਰੀਅਨਗੇ ਜੋ ਸਤਿਗੁਰੂ ਕੇ ਸਬਦ ਕਉ ਨਾ ਜਾਨਣਗੇ ਸੋ ਨਿਰਾਸ ਹੋਵਨਗੇ ਓਹ ਬਿਧਿ ਇਹਨਾਂ ਜੀਆਂ ਦੇ ਸਿਰ ਉਲਟਦੀ ਨਾਹੀਂ ਆਗੇ ਸਤਿਗੁਰੂ ਨੂੰ ਜੋ ਭਾਵੇ ਸੋ ਹੋਇ ॥ ਸਲੋਕ ॥ ਭਗਤਾਂ ਕੋ ਆਗਿਆ ਭਈ ਲਾਹਾ ਲਹਿ ਅਮੋਲ ॥ ਆਏ ਜਗਮਹਿ ਸਾਧ ਜਨ ਨਾਮ ਅਜਾਚੀ ਤੋਲ ॥ ਦੀਵਾ ਸ਼ਬਦ ਜਲਾਇਆ ਖਰਪੈ ਖਰਪੈ ਬੰਦ ॥ ਸ਼ਬਦ ਗੁਰੂ ਤੇ ਵੀਛੜੇ ਕੂੜ ਕਮਾਵੈ ਅੰਧ ॥ ਕਾਮ ਕਸਉਟੀ ਹਥ ਕਰੀ ਸੰਗ ਤਿਰੀਆ ਸੋ ਮੋਹ ॥ ਨਾਨਕ ਕੂਕ ਸੁਣਾਇਅਨ ਨਾ ਮਿਲਿਆ ਪ੍ਰਭ ਸੋਇ ॥੧੫॥ ਤਿਸਕਾ ਪਰਮਾਰਥ ॥ ਬਚਾ ਅਜਿਤਿਆ ਭਗਤਾਂ ਨੂੰ ਆਗਿਆ ਹੈ ਜੋ ਤੁਸੀਂ ਜਗ ਮਹਿ ਜਾਵੋ ਤੁਸੀਂ ਜਾਇਕੇ ਮੇਰਾ ਨਾਮ ਦ੍ਰਿੜਾਵਹੁ ਜਗ ਜੋ ਹੈ ਸੋ ਅੰਧ ਗੁਬਾਰ ਹੈ ਮਾਇਆ ਕਾ ਅੰਧ ਹੈ ਜਾਇਕੈ ਸ਼ਬਦ ਕਾ ਦੀਵਾ ਜਗਾਇਓ ਜੋ ਤਿਮਰ ਅੰਧੇਰ ਮਿਟ ਜਾਵੇ ਰੁਸ਼ਨਾਈ ਹੋਵੇ ਅਰ ਅਮੋਲ ਵਸਤ ਜੋ ਹੈ ਸੋ ਨਾਮ ਹੈ ਅਰ ਅਤੋਲ ਹੈ ਸੋ ਜਾਇਕੇ ਆਪ ਭੀ ਜਪੋ ਤੇ ਸੰਸਾਰ ਕੋ ਭੀ ਦ੍ਰਿੜਾਵਹੁ ਤਾਂ ਸੰਸਾਰ ਕੀ ਭੀ ਗਤਿ ਹੋਵੇ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥ ਸੰਸਾਰ ਵਿਖੇ ਆਏ ਜਨਮ ਲਿਓਨੇ ਉਨਾਂ ਕੋ ਏਹਾ ਮਿਲਿਆ ਨਾਮ ਦਾਨ ਇਸ਼ਨਾਨ ਗਿਆਨ ਭਾਉ ਭਗਤ ਧਰਮ ਦਯਾ ਜਤ ਸਤ ਸੰਤੋਖ ਖਿਮਾਂ ਗਰੀਬੀ ਸੀਲ ਸੰਜਮ ਸੇਵਾ ਟਹਿਲ ਇਹ ਵਸਤੂ ਉਨਾਂ ਭਗਤਾਂ ਨੂੰ ਮਿਲਿਆ ਸੋ ਲੈ ਕੇ ਜਗ ਵਿਚ ਆਏ ਸਤਿਗੁਰੂ ਆਪ ਸਦਾਏ ਤਿਨਾਂ ਨਾਲ ਸਤਿਗੁਰੂ ਕਾ ਬਾਸਾ ਹੋਯਾ ਜੋ ਕੋਈ ਉਨਾਂ ਨਾਲ ਮਿਲੇਗਾ ਸਤਿਗੁਰੂ ਕਉ ਪਾਵੇਗਾ ਅਰ ਜੋ ਕੋਈ ਉਨਾਂ ਕਿਹਾ ਨ ਕਰੇਗਾ ਤਿਨਾਂ ਕੋ ਸਤਿਗੁਰੂ ਨ ਮਿਲੇਗਾ ਓਹ ਅਗੇ ਬੰਨ ਬਹਾਲੀਏਂਗੇ ਦੁਖ ਪਾਵੇਂਗੇ ਉਨ ਕਉ ਸ਼ਬਦ ਭੀ ਨ ਲਗੇਗਾ ਅਰ ਜੋ ਕੁਛ ਥੋੜਾ ਬਹੁਤਾ ਕਮਾਵਨਗੇ ਸੋ ਭੀ ਨਿਸਫਲ ਜਾਵੇਗਾ ਤਿਨ ਕਉ ਸ਼ਬਦ

ਭੁਲ ਜਾਵੇਗਾ ਸੇਵਾ ਥਾਇ ਨ ਪਵੇਗੀ ਉਹ ਕੂੜ ਕਪਟ ਕਮਾਵਨਗੇ ਅਰ ਇਸਤ੍ਰੀਆਂ ਸੋਂ ਮੋਹ ਲਗਾਵਨਗੇ ਕਾਮ ਕਮਾਵਨਗੇ ਜੋ ਗੱਲਾਂ ਮਨ੍ਹਾਂ ਕੀਤੀਆਂ ਹੈਨ ਸੋਈ ਕਮਾਵਨਗੇ ਤਿਨਾਂ ਪੁਰਖਾਂ ਕੋ ਸਤਿਗੁਰੂ ਕਾ ਮੇਲ ਹੋਵੇਗਾ ਨਹੀਂ ਓਹ ਨਿਰਾਸ ਹੀ ਜਾਵਨਗੇ ਮਨੁਖ ਜਨਮ ਨੂੰ ਪਾਇਕੇ ਜਿਉਂ ਕੋਈ ਪਰਦੇਸ ਵਿਚ ਧਨ ਖਟਦਾ ਹੈ ਅਤੇ ਬਦਮਾਲੀ ਕਰਕੇ ਖੋਂਵਦਾ ਹੈ ਤਿਉਂ ਉਨਾਂ ਦੀ ਸੇਵਾ ਭਾਉ ਖੋਈ ਜਾਇਗੀ ਆਸਾਂ ਉਨਾਂ ਦੀ ਪੂਰੀ ਨਾ ਹੋਵੇਗੀ ਸੋ ਜੀਅ ਨਿਰਾਸ ਜਾਹਿੰਗੇ ਫੇਰ ਨਰਕ ਹੀ ਪਾਈਅਨਗੇ ॥ ਕਹੁ ਨਾਨਕ ਆਸਾ ਨ ਪੂਰੀਆਂ ਫਿਰ ਨਰਕ ਸਿਧਾਏ ਜੀਅ ॥ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਛਿਨਵੇਂ ਕਰੋੜੀ ਬੀਜ ਜਿਥੋਂ ਕਢਿਆ ਫੇਰ ਤਿਥਾਊਂ ਪਾਯਾ ਤਾਂ ਸਚੇ ਪਾਤਸ਼ਾਹ ਜੋ ਤੇਰੇ ਸ਼ਬਦ ਸਾਖੀ ਲਿਖਦੇ ਪੜਦੇ ਸੇ ਪਰ ਜੀ ਆਪ ਇਹ ਕਹੋ ਲਿਖੇ ਪੜੇ ਕਾ ਇਨਾਂ ਕੋ ਕੁਛ ਫਲ ਹਥ ਆਵੇਗਾ ਕਿ ਨਹੀਂ ਤਾਂ ਫੇਰ ਬਾਬੇ ਜੀ ਬੋਲਣਾ ਹੋਯਾ ॥ ਸਲੋਕ ॥ ਹੈ ਬਬੇਕ ਏਹ ਨਾਹੀਂ ਦੀਸੈ ਕਪਟੀ ਭਗਤ ॥ ਰਾਗ ਪਾਇ ਰਾਗਣੀ ਗਾਵੇ ਕਿਸੇ ਨ ਆਵੈ ਗੁਰ ਕੀ ਮਤ ॥ ਸਰਪਾਹੁ ਅੰਤਰ ਲੈ ਧਾਰੇ ਜੀਵਣ ਕੀ ਇਹ ਗਤਿ ॥ ਕਹੁ ਨਾਨਕ ਪ੍ਰਭ ਅਗਮ ਅਗੋਚਰ ਕਉਣ ਜੁਗਤ ਥਾਂਕੀ ਹੋਇ ਭਗਤ ॥੬॥ ਤਿਸਕਾ ਪਰਮਾਰਥ ॥ ਤਾਂ ਸੁਣ ਭਾਈ ਅਜਿਤਿਆ ਕਲਜੁਗ ਵਿਚ ਧਰਮ ਛੀਨ ਹੋਏਗਾ ਧਰਮ ਹੋਵਨਾ ਨਾ ਪਾਵੇਗਾ ਅਤੇ ਭਗਤਿ ਜੇ ਕੋਈ ਕਰੇਗਾ ਸੋ ਕਪਟ ਕੀ ਕਰੇਗਾ ਸੋ ਆਪਣੀ ਪ੍ਰਾਲਬਧ ਦੇ ਵਾਸਤੇ ਕਰੇਗਾ ਜੋ ਹਉਂ ਵਡਾ ਕਹਾਵਾਂ ਸੰਸਾਰ ਸਭ ਮੰਨੇ ਅਰ ਰਾਗ ਜੋ ਹੈ ਸ਼ਬਦ ਹੈ ਅਰ ਰਾਗਨੀ ਜੋ ਹੈ ਸੋ ਰੁਜ਼ਗਾਰ ਹੈ ਓਹ ਆਪਣੇ ਰੁਜਗਾਰ ਕੇ ਵਾਸਤੇ ਗਾਵਨ ਪੜਨਗੇ ਜਿਥੇ ਕੁਛ ਹਥ ਆਵੇਗਾ ਤਿਥੇ ਹੀ ਸੁਨਾਵਨਗੇ ਅਤੇ ਖਾਵਣ ਪੀਵਣਕੇ ਮੇਲੇ ਹੋਵਣਗੇ ਗੁਰੂ ਕਾ ਅਰਥ ਕੋਈ ਵਿਰਲਾ ਹੀ ਜਾਣੇਗਾ ਸੰਸਾਰ ਸਭੇ ਸੁਆਦੇ ਹੀ ਲਗ ਜਾਵੇਗਾ ਅਰ ਸ਼ਬਦ ਕੋਈ ਵਿਰਲਾ ਹੀ ਖੋਜੇਗਾ ਅਰ ਸਤਿਗੁਰ ਕੀਮਤ ਖਰੀ ਉਚੀ ਹੈ ਸੋ ਕੋਟਾਂ ਮਧੇ ਹੋਵਸੀ ਸੋ ਮਤ ਕੇਹੀ ਹੈ ਨਾਮ ਦਾਨ ਇਸ਼ਨਾਨ ਸਤ ਸੰਤੋਖ ਸੰਜਮ ਜਪ ਤਪ ਧਰਮ ਭਾਉ ਭਗਤਿ ਗਰੀਬੀ ਟਹਿਲ ਇਹ ਸਤਿਗੁਰੂ ਕੀ ਮਤ ਹੈ ਕਾਮ ਕ੍ਰੋਧ ਅਹੰਕਾਰ ਲੋਭ ਧ੍ਰੋਹ ਮੋਹ ਪਰ ਨਿੰਦਾ ਕਬੁਧ ਹਿਰਸ ਤ੍ਰਿਸ਼ਨਾ ਏਹ ਛਡਨੀਆਂ ਹਨ ਅਤੇ ਜੋ ਕੋਈ ਸਿਖ ਸੰਤ ਗੁਰੂ ਕਾ ਨਾਉਂ ਧਰੀਕ ਹੈ ਸਭ ਕੀ ਟਹਿਲ ਕਰਨੀ ਤੇ ਕੋਈ ਏਹ ਹੁਕਮ ਮੰਨੇ ਕਮਾਵੇ ਦਰਸ਼ਨ ਲਗੇ ਸ਼ਬਦ ਮਨ ਵਾਸਤੇ ਤਾਂ ਤਿਸਕੋ ਪਾਹੁ ਲਗਦਾ ਹੈ ਓਹ ਬੁਰਿਆਂ ਕਰਮਾਂ ਤੇ ਸ਼ਰਮਿੰਦਾ ਹੈ ਜਾਂ ਬੁਰਿਆਂ ਕਰਮਾਂ ਤੇ ਸ਼ਰਮਾਯਾ ਅਰ ਗੁਰਾਂ ਕੇ ਉਪਦੇਸ਼ ਤੇ ਚਲਿਆ ਇਸ ਮਨੁਖ ਕਉ ਰੰਗ ਲਗਦਾ ਹੈ ਉਹ ਜੀਂਵਦਿਆਂ ਹੀ ਗਤਿ ਕਉ ਪ੍ਰਾਪਤ ਹੋਯਾ ਅਰ ਜੇ ਕਮਾਵੇ ਕੁਛ ਨਹੀਂ ਤਾਂ ਕਿਉਂਕਰ ਪਹੁੰਚੇ ਇਸਕੀ ਜਾਂ ਜਗਤ ਭਗਤ ਹੋਵੇ ਨਹੀਂ ਤਾਂ ਕਿਉਂਕਰ ਮਿਲਾਵਾ ਹੋਵੇ। ਕਹੁ ਨਾਨਕ ਪ੍ਰਭ ਅਗਮ ਅਗੋਚਰ ਕਉਣ ਜਗਤ ਤਾਂ ਕੀ ਭਗਤਿ ॥ ਤਾਂ ਸਤਿਗੁਰੂ ਜੀ ਕਾ ਬੋਲਣਾ ਹੋਇਆ ਸੁਣ ਭਾਈ ਅਜਿਤਿਆ ਅਜਿਹਾ ਵਕਤ ਆਵਸੀ ਜੋ ਘਰ ਘਰ ਮੰਜੀਆਂ ਪਾਇ ਬਹਿਸਨ ਅਰ ਗੁਰੂ ਸਦਾਇਸਨ ਤਾਂ ਉਨਾਂਦੇ ਪਿਛੇ ਸੰਸਾਰ

ਲਗ ਜਾਵੇਗਾ ਤਾਂ ਉਹਨਾਂ ਮੰਜੀਆਂ ਦੇ ਬਾਦ ਏਹੋ ਹੋਵੇਗਾ ॥ ਸਲੋਕ ॥ ਪਦ ਨਿਰਬਾਨ ਰਹੈ ਬਿਹੰਗਮ ਦੇਖ ਦੇਖ ਬਿਸਮਾਈ ॥ ਬਾਂਧੋ ਮੋਹ ਮਾਯਾ ਕੇ ਬੰਧਨ ਵੁਹ ਲਾਗੇ ਗੁਰੂ ਰਹਾਈ ॥ ਚਕਨਾ ਚੂਰ ਕਰੈ ਗੁਰ ਪੂਰਾ ਤਾਂਕਾ ਲੇਖ ਮਿਟਿਆ ਜਾਈ ॥ ਮੁਸਲਮਾਨ ਸਿਫਤ ਸ਼ਰੀਅਤ ਸਾਚੇ ਕੀ ਵਡਿਆਈ ॥ ਕਹੁ ਨਾਨਕ ਧੁੰਧੂਕਾਰ ਵਰਤੈ ਅਲਹ ਅਗਮ ਖੁਦਾਈ ॥੭॥ ਤਿਸਕਾ ਪਰਮਾਰਥ ॥ ਪਦੁ ਗੁਰੂ ਹੈ ਬਿਹੰਗਮ ਪਰਮੇਸ਼ਰ ਕਾ ਰੂਪ ਹੈ ਏਹ ਜੁਗਤ ਗੁਰੂ ਦੇਖ ਬਿਗਸੇਗਾ ਅਰ ਨਿਰਬਾਨ ਜੋ ਹੈ ਸੋ ਨਿਰਲੇਪ ਹੈ ਜਿਉਂ ਮੁਰਗਾਬੀ ਦੇ ਪਰ ਨਹੀਂ ਭਿਜਦੇ ਤਿਉਂ ਵੁਹ ਮਾਯਾ ਮੋਹ ਤੇ ਨਿਰਬਾਨ ਰਹਿਸਨ ਮਾਯਾ ਮੋਹ ਕੀ ਗ੍ਰਹਸਤ ਕੁਟੰਬ ਦੁਨੀਆਂ ਕਾ ਜੋ ਬਿਉਹਾਰ ਤਿਸ ਸਾਥ ਮੋਹ ਲਗਾਵੇਗਾ ਤਾਂ ਸ੍ਰੀ ਪਾਰਬ੍ਰਹਮ ਕੇ ਜਸ ਜਿਉਂ ਰਚੇਗਾ ਬਾਂਧੇ ਮੋਹ ਮਾਯਾ ਕੇ ਫਾਂਧੇ ਸੋ ਅਜਿਹੇ ਬਹੁਤੇ ਗੁਰੂ ਹੋਵਨ ਓਹਨਾਂ ਕਾ ਮਨ ਮਾਯਾ ਗ੍ਰਿਹਸਤ ਸਿਉਂ ਲਗਾ ਰਹੇਗਾ ਅਰ ਓਹ ਅਵਰ ਕਰਮ ਹੀ ਕਰਨਗੇ ਸੋ ਕੈਸੇ ਕਰਮ ਕਰਸਨ ਜੋ ਕਿਤੇ ਜੁਗ ਨਹੀਂ ਹੋਏ ਸੋ ਓਹ ਬਦਰਾਹ ਚਲਨਗੇ ਅਤੇ ਸੰਸਾਰ ਉਨਾਂ ਨੂੰ ਪੂਜੇਗਾ ਸੋ ਕੌਣ ਹੋਵਣਗੇ ਘਰ ਘਰ ਗੁਸਾਈਂ ਹੋਇ ਬਹਿਸਨ ਵੁਹ ਗੁਰਸਿਖ ਨਰਕ ਗਾਮੀ ਹੋਵਸਨ ਗੁਰ ਭੀ ਅਰ ਸਿਖ ਭੀ ਵਿਕਰਮ ਹੀ ਕਰਨਗੇ ਸੋ ਪੁਰਖ ਹਨੇਰੇ ਖੂਹ ਵਿਚ ਪਾਈਅਨਗੇ ਜਿਤਨੇ ਭੇਖ ਹਨ ਤਿਨਾਂ ਦਾ ਏਹ ਵਰਤਾਰਾ ਹੋਇ ਵਰਤੇਗਾ ਅਤੇ ਕਲਜੁਗ ਅਜੇਹੀ ਕਰੇਗਾ ਸ਼ਾਸਤ੍ਰ ਗਾਯਤ੍ਰੀ ਤਰਪਨ ਇਕਾਦਸ਼ੀ ਤੀਰਥ ਵਡੇ ਵਡੇ ਸੰਜੋਗ ਤਿਨਾ ਕੋ ਮੰਨੇਗਾ ਕੋਈ ਨਹੀਂ ਇਹ ਵਰਤਾਰਾ ਵਰਤ ਜਾਵਸੀ ਏਸ ਸੰਸਾਰ ਵਿਖੇ ਕੌਣ ਕੌਣ ਗੁਰੂ ਕਹਾਇਨਗੇ ਜੋਗੀ ਸੰਨਿਆਸੀ ਜੰਗਮ ਬ੍ਰਹਮਚਾਰੀ ਬ੍ਰਾਹਮਣ ਇਹ ਕਲਜੁਗ ਵਿਖੇ ਗੁਰੂ ਕਹਾਇਨਗੇ ਤਿਨਾਂ ਕੇ ਬਾਦ ਇਹ ਹੋਵੇਗੀ। ਚਕਨਾਚੂਰ ਕਰੇ ਗੁਰ ਪੂਰਾ ਤਾਕਾ ਲੇਖ ਨਾ ਮਿਟਿਆ ਜਾਈ। ਓਨਾਂ ਦੇ ਬਾਬ ਏਹ ਹੋਵੇਗਾ ਸੋ ਮਿਟਣੇ ਕਾ ਨਾਹੀਂ ਅਰ ਇਕ ਜੋ ਬੰਦਾ ਸਾਹਿਬ ਦਾ ਉਠੇਗਾ ਤਿਸਕਾ ਨਾਮ ਬੈਰਾਗੀ ਹੋਵੇਗਾ ਸੋ ਸਤਿਗੁਰ ਕੇ ਹੁਕਮ ਸਿਉਂ ਉਠੇਗਾ ਸਤਿਗੁਰੂ ਉਸਨੂੰ ਅਪਨੀ ਬੰਦਗੀ ਬਖਸ਼ਨਗੇ ਵੋਹ ਅਕਾਲ ਪੁਰਖ ਕੋ ਜਾਣਸੀ ਅਰ ਦੂਸਰੇ ਕੋ ਨ ਜਾਣੇਗਾ ਜਹਾਂ ਝੂਠ ਹੋਵੇਗਾ ਸੋ ਉਸਕੇ ਹਵਾਲੇ ਕਰੀਏਂਗਾ ਸੋ ਪਾਰਬ੍ਰਹਮ ਕੇ ਹੁਕਮ ਸਾਥ ਚਕਨਾਚੂਰ ਕਰੇਗਾ ਜਿਤਨੀਆਂ ਝੂਠੀਆਂ ਠਉਰਾਂ ਹਨ ਤੀਰਥ ਮੜੀਆਂ ਦੇਹੁਰੇ ਪੀਰਾਂਕੇ ਟਿਕਾਨੇ ਰਾਜ ਰੰਗ ਕੀਆ ਠਉਰਾਂ ਜਹਾਂ ਜਹਾਂ ਝੂਠ ਹੋਵੇਗਾ ਸੋ ਸਜਾਇ ਪਾਵਹਿੰਗੇ ਓਸ ਵਖਤ ਧੁੰਧੂਕਾਰ ਵਰਤੇਗਾ ਅਲਹ ਅਗਮ ਖੁਦਾਈ ਸੋ ਖੁਦਾਇ ਸ਼ਬਦ ਹੀ ਹੈ ਜੋ ਅਲਖ ਅਗੰਮ ਕੀ ਖਬਰ ਦੇਂਦਾ ਹੈ ਅਗੋਂ ਹੀ ਆਖਦਾ ਹੈ ਜੋ ਇਉਂ ਹੋਵੇਗੀ ਪਰ ਕੋਈ ਵਿਰਲਾ ਹੀ ਜਾਣੇਗਾ ਪੜ੍ਹਨਗੇ ਪਰ ਕਮਾਵਣਗੇ ਨਾਹੀਂ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੋ ਸਚੇ ਪਾਤਸ਼ਾਹ ਜੀ ਓਸਨੂੰ ਮਿਲਿਆਂ ਫਲ ਹੋਵਸੀ ਕਿ ਨਾਹੀਂ ਤਾਂ ਫੇਰ ਸਤਿਗੁਰ ਕਾ ਬੋਲਣਾ ਹੋਇਆ ॥ ਸਲੋਕ ॥ ਉਪਜੀ ਰੀਤਿ ਪ੍ਰੀਤਿਮਨ ਉਪਜੀ ਭਏ ਦਇਆਲ ਗੁਸਾਈਂ। ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ ਜਲ ਉਪਜੇ ਰਹੇ ਸਮਾਈ॥ ਤੁਟੇ ਪੰਖ ਪਾਤ ਜਿਉਂ ਤੂਟੇ ਤਰਵਰ ਡਾਲੀ॥ ਕਹੁ ਨਾਨਕ

ਜਬ ਲਗ ਉਲਟਾਨਾ ਸਾਧੂ ਭਏ ਸੁਆਲੀ ॥੧੮॥ ਤਿਸਕਾ ਪ੍ਰਮਾਰਥ ਤਾਂ ਸੁਣ ਭਾਈ ਅਜਿਤਿਆ ਜਾਂ ਆਪ ਦਿਆਲ ਹੋਂਵਦਾ ਹੈ ਤਾਂ ਸਾਧਾਂ ਕੇ ਮਿਲਣੇ ਕੀ ਪ੍ਰੀਤ ਉਪਜਦੀ ਹੈ ਸਾਧੂ ਕੇ ਮਿਲਨੇ ਕਰ ਇਸਕੀ ਗਤਿ ਸੰਸਾਰ ਪਾਸੋਂ ਨਯਾਰੀ ਹੋਂਦੀ ਹੈ ਸਾਧੂ ਅਰ ਪਰਮੇਸ਼ਰ ਵਿਚ ਭੇਦ ਕੁਛ ਨਾਹੀਂ ਜਿਉਂ ਬੂੰਦ ਸਾਗਰ ਮਹਿ ਮਿਲ ਜਾਤ੍ਰੀ ਹੁੰਦੀ ਹੈ ਪਰ ਜਾਂ ਭਗਤਿ ਪ੍ਰੀਤ ਕਰ ਅਰਦਾਸ ਕਰੇਂਗੇ ਜੋ ਅਸਾਨੂੰ ਦਰਸ਼ਨ ਆਪਣਾ ਦੇਹ ਤਾਂ ਜੁਗ ਪਰਵਾਨ ਹੋਇਕੇ ਦਰਸ਼ਨ ਦੇਵੇਗਾ ਸਚਿ ਵਡਿਆਈ ਸਤਿਗੁਰੂ ਕੀ ਪ੍ਰਾਪਤ ਹੋਵੇਗੀ ਉਸਤਤ ਹੋਵੇਗੀ ਪਰ ਜੋ ਪੁਰਖ ਤੁਟਣਗੇ ਸੋ ਫੇਰ ਨਾਹੀਂ ਮਿਲਣਗੇ ਜੈਸੇ ਪੰਖੀ ਕੇ ਪਰ ਤੁਟਦੇ ਹਨ ਓਹ ਨਾਹੀਂ ਲਗਦੇ ਫੇਰ ਨਵੇਂ ਸਿਰੇ ਉਗਦੇ ਹਨ ਜਯੋਂ ਨਵੇਂ ਸਿਰੇ ਖੇਤ ਜਮਾਵੇਗਾ ਸਾਧਾਂ ਹੀ ਕੇ ਸੁਆਲ ਕਰ ਓਸ ਸਮੇਂ ਦਰਸ਼ਨ ਹੋਵਸੀ ਅਰ ਕਰੋੜਾਂ ਦੀਵਾਨ ਲਗੇਗਾ ਪਹੁੰਚਣੇ ਕੋਈ ਨਾ ਪਾਵੇਗਾ ॥ ਸਲੋਕ ॥ ਐਸਾ ਪਾਸਾ ਢਲਸੀ ਦੂਰ ਦੀ ਦੀਵਾਨ ਅਭਗ ॥ ਕਵਤਨ ਜਾਮਾ ਪਹਿਨਕੇ ਭਏ ਅਲਖ ਅਲਗ ॥ ਇਕ ਕਚੇ ਇਕ ਪਕਿਆ ਗੁਰ ਮੁਖ ਭਏ ਨਿਹਾਲ ॥ ਤੁਟਨ ਸੇਈ ਨਾਨਕਾ ਜੋ ਤੋੜੇ ਆਪ ਦਿਆਲ ॥੧੯॥ ਤਿਸਕਾ ਪਰਮਾਰਥ। ਦੂਰ ਦੀਵਾਨ ਅਭਗ ਕਹੈ ਅਜਿਹਾ ਪਾਸਾ ਢਾਲੇਗਾ ਦੁਨੀਆਂ ਤੇ ਦੂਰ ਰਹੇਗਾ ਦੀਬਾਣ ਜੋ ਹੈ ਅਭਗ ਲਗੇਗਾ ਤੁਟਣੇ ਕਾ ਕਦੇ ਨਾਹੀਂ ਅਰ ਇਕ ਕਚੇ ਇਕ ਪਕਿਆਂ ਸੋ ਕੀ ਹੈ ਪਕੇ ਤਾਂ ਗੁਰਮੁਖ ਹਨ ਜੋ ਟੁਟਨੇ ਕੇ ਨਾਹੀਂ ਗੁਰਮੁਖ ਕਹਿਣਗੇ ਜੋ ਇਹ ਪੂਰਨ ਪੁਰਖ ਅਬਿਨਾਸੀ ਇਸ਼ਟ ਕਾ ਕਰਤਾ ਕਰਨੇਹਾਰਾ ਹੈ ਅਰ ਜੋ ਕਚੇ ਹੋਵਨਗੇ ਸੋ ਭਰਮਾਈਅਨਗੇ ਸੋ ਕਹਿਣਗੇ ਜੋ ਇਹ ਰਾਜਾ ਹੈ ਅਰ ਗੁਰਮੁਖ ਸਿਖ ਜੋ ਸਚੇ ਗੁਰੂ ਕੇ ਪਿਆਰੇ ਹੈਨ ਉਨਕੋ ਭੀ ਨਿੰਦਨਗੇ ਤਿਨਕੋ ਸਤਿਗੁਰੂ ਆਪ ਤੋੜ ਸਕੇਗਾ। ਤੁਟਨੇ ਸਈ ਨਾਨਕਾ ਜੋ ਤੋੜੇ ਆਪ ਦਿਆਲ। ਸਭ ਉਸੀ ਦਿਆਲਪੁਰਖ ਕਾ ਕਾਰਨ ਹੋਂਦਾ ਹੈ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਵੋਹ ਦਿਆਲ ਪੁਰਖ ਕੇਵਡ ਹੈ ਤਾਂ ਫੇਰ ਸਤਿਗੁਰੂ ਕਾ ਬੋਲਨਾ ਹੋਯਾ ॥ ਸਲੋਕ ॥ ਬਲ ਉਪਜੈ ਨ ਬਲ ਖਿਸੈ ਤਾਂਕੋ ਰੋਮ ਰੋਮ ਪਰਗਾਸ। ਭੇਜੇ ਆਏ ਪਾਰਬ੍ਰਹਮ ਕੇ ਮਤਿ ਕੋ ਹੋਇ ਤੁਮਾਰੇ ਦਾਸ ॥ ਪਾਹੁ ਲਗਾਇਆ ਸਤਿਗੁਰੂ ਰੰਗ ਚਲੂਲਾ ਜਗ ॥ ਨਾਨਕ ਪਕੜੀ ਓਟ ਜਨ ਨਾ ਪੋਹੇ ਜਮ ਮਗ ॥੨੦॥ ਤਿਸਕਾ ਪਰਮਾਰਥ ॥ ਸੁਣ ਭਾਈ ਅਜਿਤਿਆ ਵੋਹ ਪਾਰਬ੍ਰਹਮ ਜੋ ਹੈ ਸੋ ਵਡਾ ਪ੍ਰਬਲ ਹੈ ਅਤੇ ਦਿਨੋ ਦਿਨ ਬਲਵੰਤ ਹੁੰਦਾ ਹੈ ਪਰ ਉਸਕੀ ਕੀਮਤ ਕੋਈ ਨਹੀਂ ਕਰ ਸਕਦਾ ਜੋ ਕੇਵਡ ਹੈ ਪਰ ਇਕ ਨਿਸਾਨੀ ਹੈ ਓਸਕੇ ਜੋ ਸਾਧ ਹੈਨ ਤਿਸਕੋ ਰੋਮ ਰੋਮ ਪਰਗਾਸ ਹੋਂਦਾ ਹੈ ਉਸਕੋ ਇਕ ਪਲ ਨਾਹੀਂ ਵਿਸਰਤਾ ਵੋਹ ਪਲ ਪਲ ਖਿਨ ਖਿਨ ਸਾਸ ਗਿਰਾਸ ਵਿਖੇ ਉਸੀ ਕਾ ਧਿਆਨ ਧਰਤੇ ਹੈਨ ਇਕ ਪਲ ਭੀ ਉਨ੍ਹਾਂ ਸੇ ਨਾਹੀਂ ਖਿਸਕਦਾ ਸਦਾ ਹੀ ਉਸਕੇ ਸਾਥ ਰਹਿਤੇ ਹੈਂ ਅਰ ਦਿਨੋਂ ਦਿਨ ਬਾਲਾ ਹੈ ਬਢਤਾ ਨਹੀਂ ਸੰਤ ਹੀ ਜਾਨਤੇ ਹੈਨ ਸੰਤ ਜੋ ਹੈਨ ਪਾਰਬ੍ਰਹਮ ਹੈਨ ਵੋਹ ਪਾਰਬ੍ਰਹਮ ਕੇ ਭੇਜੇ ਆਂਵਦੇ ਹੈਨ ਪਾਰਬ੍ਰਹਮ ਕੀ ਆਗਿਆ ਹੋਤੀ ਹੈ ਜੋ ਤੁਸੀਂ ਜਗ ਮਹਿ ਜਾਵਹੁ ਪਾਰ ਲੰਘਾਵਹੁ ਨਾਮ ਕਾ ਉਪਦੇਸ਼ ਦ੍ਰਿੜਾਵਹੁ ਜੋ ਸੰਸਾਰ ਤੁਮ੍ਹਾਰਾ

ਦਾਸ ਹੋਵੇ ਪਾਹੁ ਜੋ ਹੈ ਸੋ ਉਪਦੇਸ਼ ਹੈ ਸੋ ਉਪਦੇਸ਼ ਸ਼ਬਦ ਹੀ ਹੈ ਜਿਨ੍ਹਾਂ ਕੋ ਸ਼ਬਦ ਕਾ ਪਾਹੁ ਲਗਦਾ ਹੈ ਸੋ ਸੰਸਾਰ ਤੇ ਨਿਆਰਾ ਹੁੰਦਾ ਹੈ ਤਿਸਕਾ ਖਰਾ ਰੰਗ ਚਲੂਲ ਹੋਵੇਗਾ ਫੇਰ ਵੋਹ ਦੁਨੀਆਂ ਨਾਲ ਨਹੀਂ ਰਲਦਾ ਸੁਣ ਭਾਈ ਅਜਿਤਿਆ ਜੋ ਕੋਈ ਓਸਦੀ ਓਟ ਪਕੜਦਾ ਹੈ ਤਿਸਕੋ ਕੋਈ ਪਿਆਸ ਨਹੀਂ ਹੋਂਦੀ ਵੋਹ ਪੁਰਖ ਜਮ ਕ੍ਰੀ ਤਰਾਸ ਸੇ ਭੀ ਬਚਤਾ ਹੈ ॥ ਨਾਨਕ ਪਕੜੀ ਟੇਕ ਜਨ ਨਾ ਪੋਹੈ ਜਮ ਜਗ ॥ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਸਚੇ ਪਾਤਸ਼ਾਹ ਤੇਰਾ ਬੋਲਨਾ ਹੋਯਾ ਸੀ ਜੋ ਸਾਧੂ ਕੀ ਓਟ ਪਕੜੇ ਤਾਂ ਜਮਕੀ ਤ੍ਰਾਸ ਦੂਰ ਹੋਂਦੀ ਹੈ ਤਾਂ ਫੇਰ ਸਤਿਗੁਰੂ ਜੀ ਕਾ ਬੋਲਣਾ ਹੋਯਾ ਸਾਧੂ ਕੀ ਓਟ ਏਹ ਹੈ ਜੋ ਸਾਧਾਂ ਕੇ ਕਹੇ ਪਰ ਚਲਨਾ ਤੇ ਕਾਮ ਤੇ ਰਹਿਤ ਹੋਣਾ ਝੂਠ ਨਾ ਬੋਲਨਾ ਪਰਾਈ ਨਿੰਦਾ ਨਹੀਂ ਕਰਨੀ ਤਾਂ ਸਾਧਾਂ ਦੇ ਮਿਲਨੇ ਕਾ ਫਲ ਹੋਂਦਾ ਹੈ ਅਰ ਜੇ ਕਹੇ ਪਰ ਨਾ ਚਲੇ ਤਾਂ ਸਾਧ ਆਪਣਾ ਬਚਨ ਖਸ ਲੈਂਦੇ ਹੈਨ ॥ ਸਲੋਕ ॥ ਜੈਸੀ ਲਹਿਰ ਸਮੁੰਦਰ ਕੀ ਸਤਿਗੁਰ ਕੀਨੋ ਵਾਕ ॥ ਬਚਨ ਹਮਾਰਾ ਫੇਰ ਕਹੁ ਹਮ ਤੁਮ ਕੈਸਾ ਸਾਕ ॥੨੧॥ ਤਿਸਕਾ ਪਰਮਾਰਥ । ਸਮੁੰਦਰ ਜੋ ਹੈ ਸੋ ਵਾਹਿਗੁਰੂ ਹੈ ਉਸਕੀ ਲਹਿਰ ਜੋ ਹੈ ਸੋ ਸ਼ਬਦ ਹੈ ਜਿਉਂ ਸਮੁੰਦਰ ਦੀ ਲਹਿਰ ਨਾਲ ਮੋਤੀ ਹੀਰਾ ਲਾਲ ਲਛਮੀ ਬੰਨੇ ਆਏ ਪਉਂਦੀ ਹੈ ਤਿਸ ਕੀ ਨਿਆਈਂ ਜਿਸਕੋ ਸ਼ਬਦ ਪ੍ਰਾਪਤ ਹੋਂਦਾ ਹੈ ਸੋ ਸਾਧ ਹੋਂਦਾ ਹੈ ਅਤੇ ਜੇਕਰ ਸ਼ਬਦ ਕੀ ਕੀਮਤ ਜਾਨੇ ਨਾਹੀ ਤਾਂ ਓਹ ਕਉਡੀ ਬਦਲੇ ਲਾਲ ਵੇਚ ਲੈਂਦਾ ਹੈ ਤਿਸਕੀ ਨਿਆਈਂ ਅਜੇਹੇ ਸਿਖ ਹੋਵਨ ਜੋ ਸ਼ਬਦ ਕੋ ਵੇਚਣਗੇ ਉਸ ਵਕਤ ਉਸ ਕੀ ਕੀਮਤ ਨਾ ਜਾਨਣਗੇ ਤਾਂ ਉਨ੍ਹਾਂ ਪਾਸੋਂ ਸ਼ਬਦ ਕਾ ਸਾਕ ਟੁਟ ਜਾਵੇਗਾ ਜਿਨ੍ਹਾਂ ਸ਼ਬਦਾਂ ਕਾ ਕਿਹਾ ਮੰਨਿਆ ਨਹੀਂ ਉਨ੍ਹਾਂ ਨਾਲ ਕੀ ਸਾਕ ਹੈ ਬਚਨ ਹਮਾਰਾ ਫੇਰਦੇ ਹੈਨ ਹਮਾਰੇ ਓਹ ਕੈਸਾ ਸਾਕ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੇ ਓਹ ਕੌਣ ਸਾਇਤ ਹੋਵੇਗੀ ਤਾਂ ਫੇਰ ਸ੍ਰੀ ਸਤਿ ਗੁਰੂ ਜੀ ਕਾ ਬੋਲਣਾ ਹੋਯਾ ॥ ਸਲੋਕ ॥ ਸਿੱਧੀ ਮੰਡਲ ਮੰਡਿਆ ਬੈਠਾ ਤਾੜੀ ਲਾਇਠ॥ ਹਾਥੀ ਖੱਪਰ ਤੇ ਸਿਰ ਟੋਪੀ ਜਨਮ ਬਿਰਥਾ ਜਾਇ ॥ ਆਇਆ ਗੁਰੂ ਨ ਜਾਣਨੀ ਕੀਤਾ ਮੁਖਹਿ ਅਲਾਇ ॥ ਮੁਹਿ ਕਾਲੇ ਦੋਜਕ ਸਟੀਅਨ ਲੱਖ ਚੁਰਾਸੀ ਹੀ ਪਾਇ ॥ ਅਚਲ ਆਵੈ ਨਾਨਕਾ ਸੁ ਨਰਕ ਪੁਰੀ ਕੋ ਜਾਇ ॥੨੨॥ ਤਿਸਕਾ ਪਰਮਾਰਥ ॥ ਸੁਣ ਬੱਚਾ ਅਜਿਤਿਆ ਸਿਖ ਜੋ ਸੇ ਸੋ ਤਾਂ ਸਤਿਗੁਰੂ ਕੇ ਤਾਲਬ ਸੇ ਜਬ ਓਹ ਆਵੇਗਾ ਅਰ ਗੁਰੂ ਕਾ ਜਾਮਾ ਅਲੋਪ ਹੋਇ ਜਾਵੇਗਾ ਤਾਂ ਕੌਣ ਹੋਵਣਗੇ ਕੋਈ ਗ੍ਰਿਹਸਤੀ ਕੋਈ ਫਕੀਰ ਹੋਵੇਗਾ ਮੰਡਲ ਜੋ ਮੰਡਨਗੇ ਸੋ ਆਪੋ ਆਪਣੇ ਆਸਣ ਸਵਾਰ ਬੈਠਨਗੇ ਅਰ ਸਿਰ ਟੋਪੀਆਂ ਪਾਈਆਂ ਤੇ ਕਿਹਾ ਮੈਂ ਉਦਾਸੀਹੋਂ ਸੋ ਉਦਾਸੀ ਕੀ ਹੈ ਜੋ ਇਨ੍ਹਾਂ ਗਲਾਂ ਤੇ ਉਦਾਸ ਹੋਵੇ ਪਹਿਲੇ ਮਾਯਾ ਤੇ ਗ੍ਰਿਸਤ ਤੇ ਦੁਨੀਆਂ ਕੇ ਗੁਰੂ ਹੋਇ ਫਿਰਨਗੇ ਬਾਤਾਂ ਕਰ ਕਰ ਉਪਦੇਸ਼ ਕਰਨਗੇ ਅਰ ਇਸਤ੍ਰੀਆਂ ਜਹਾਨ ਤੇ ਕਾਮ ਕ੍ਰੋਧ ਲੋਭ ਮੋਹ ਨਿੰਦਾ ਬਖੀਲੀ ਤ੍ਰਿਸ਼ਨਾ ਜੋ ਇਨ ਤੇ ਉਦਾਸ ਹੋਵੇਗਾ ਤਾਂ ਉਦਾਸੀ ਜਾਨਣਾ ਨਹੀਂ ਤਾਂ ਉਨ੍ਹਾਂ ਕੇ ਭੇਖ ਕੋ ਮਰਣ ਪਰਯੰਤ ਨਹੀਂ ਮੰਨਣਾ ਪਰ ਸੁਣ ਬੱਚਾ ਅਜੇਹਾ ਵਕਤ ਆਵੇਗਾ ਜੋ ਉਹ ਦੁਨੀਆਂ ਨਾਲ ਮੋਹ ਕਰਨਗੇ

ਅਰ ਕਹਿਨਗੇ ਹਮ ਫਕੀਰ ਹੈਂ ਅਜਿਹਾ ਸਮਾਂ ਭੀ ਆਵੇਗਾ ਓਸ ਵਕਤ ਕੋਈ ਗੁਰੂ ਉਨ੍ਹਾਂ ਪਾਸ ਆਵਸੀ ਤਾਂ ਉਹ ਪਛਾਨ ਨਾ ਸਕਣਗੇ ਤੇ ਸਗੋਂ ਮੂੰਹੋਂ ਬੁਰਾ ਬੋਲਣਗੇ ਕਹਿਣਗੇ ਏਹ ਕੌਣ ਹੈ ਗੁਰੂ ਅਸਾਡੇ ਨਾਲ ਹੈ ਅਤੇ ਆਪੋ ਆਪਣੀ ਭਾਖਿਆ ਬੋਲਸਨ ਅਤੇ ਗੁਰੂ ਕੋ ਪਛਾਣ ਨਾ ਸਕਨਗੇ ਕਿ ਭਰਮਸਣ ਤਾਂ ਉਹ ਗੁਰੂ ਤੇ ਵਿਛੜਨ ਪਰ ਇਕ ਅਜੇਹੇ ਭੀ ਸਿੱਖ ਦ੍ਰਿੜ ਬੁਧੀ ਵਾਲੇ ਹੋਵਸਨ ਜੋ ਉਨ੍ਹਾਂ ਦਾ ਕਿਹਾ ਨਾ ਮੰਨਣ ਸਨ ਸ਼ਬਦ ਦੇ ਕਹੇ ਪਰ ਚਲਸਨ ਅਰ ਉਹ ਭੀ ਭਰਮਾਵਣੇ ਵਾਲੇ ਕੇ ਮੂੰਹ ਕਾਲੇ ਹੋਵਸਣ ਅਤੇ ਫੇਰ ਚਉਰਾਸੀ ਵਿਚ ਸੁਟਸਨ ਤੇ ਨਰਕਗਾਮੀ ਹੋਵਸਣ ॥ ਅਚਲ ਆਵੇ ਨਾਨਕ ਸੇ ਨਰਕ ਪੁਰੀ ਕਉ ਜਾਇ ॥ ਫੇਰ ਬੋਲਨਾ ਹੋਯਾ ਏਹ ਕੀ ਹੈ ਇਨ੍ਹਾਂ ਥੀਂ ਭੀ ਵਡ ਭੁਲਸਣ ॥ ਸਲੋਕ ॥ ਹਰਿ ਉਪਜੈ ਹਰਿ ਖਪ ਗਏ ਕਈ ਰਾਮ ਅਵਤਾਰ। ਬ੍ਰਹਮੇ ਕੋਈ ਕਈ ਜੁਗ ਬੀਤੇ ਮਾਧੋ ਕ੍ਰਿਸ਼ਨ ਮੁਰਾਰ ॥ ਦਰ ਦਰਵਾਨ ਕਰੈ ਬੇਨਤੀ ਅੰਤ ਨ ਪਾਰਾਵਾਰ ॥ ਕਹੁ ਨਾਨਕ ਏਹ ਸਭ ਜਗ ਡੁਬਾ ਝੂਠੇ ਮੋਹਿ ਪਿਆਰ ॥੨੩॥ ਤਿਸਕਾ ਪ੍ਰਮਾਰਥ ॥ ਓਹ ਹਰਿ ਉਪਾਏ ਹਰਿ ਖਪਾਏ ਕਈ ਬਾਰ ਰਾਮ ਹੀ ਨਾਮ ਰਖਾਯਾ ਕਈ ਜੁਗ ਬ੍ਰਹਮੇ ਕੋਟ ਹੀ ਹੂਏ ਅਰ ਕਈ ਬਾਰ ਮਾਧੋ ਕ੍ਰਿਸ਼ਨ ਮੁਰਾਰ ਸਦਾਯਾ ਅਪਰ ਅਪਾਰ ਹੈ ਅਪਨੀ ਕੀਮਤ ਆਪ ਹੀ ਜਾਨਦਾ ਹੈ ਸੰਗ ਜੁਗ ਜੁਗ ਕਰਦਾ ਆਇਆ ਹੈ ਅਰ ਦਰਵਾਨ ਉਸਕੇ ਕਉਣ ਹੈਨ ਕਈ ਅਸੰਖ ਭਗਤ ਕਈ ਅਸੰਖ ਸਿਖ ਸੰਤ ਸਿਧ ਸਾਧਿਕ ਦੇਵਤੇ ਉਸ ਕੇ ਦਰਵਾਨ ਹੈਨ ਸੋ ਦਰ ਉਸਦਾ ਸ਼ਬਦ ਹੈ ਸੋ ਓਹ ਦਰ ਖੜੇ ਰਹਿੰਦੇ ਹੈਨ ਮਤ ਕਿਸੇ ਸਮੇਂ ਕਿਤੇ ਸਾਇਤ ਆਉਂਦਾ ਹੋਵੇ ਦਰਸ ਹੋਇ ਤਾਂ ਮੁਕਤ ਹੋਵਹਿ ਉਹਨਾਂ ਨੋ ਖਬਰ ਨਾਹੀਂ ਬੇਸ਼ੁਮਾਰ ਕੀ ਜੋ ਕਿਤ ਵਕਤ ਆਉਂਦਾ ਹੈ ਅਤੇ ਇਹ ਜੋ ਹੈ ਤਾਂ ਸੋ ਮਾਯਾ ਨਾਲ ਰਚ ਰਹਿਆ ਹੈ ਸੋਈ ਬਿਧ ਡੂਬੋ ਡੂਬਾ ਹੈ ਕਹੁ ਨਾਨਕ ਏਹ ਸਭ ਜਗ ਝੂਠਾ ਮਾਯਾ ਮੋਹ ਪਿਆਰ। ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਏਹ ਜਗਤ ਜਹਾਨ ਜੋ ਬਿਨਾਸੀ ਹੈ ਅਰ ਏਹ ਜੋ ਜੋਗ ਪਾਵਤੇ ਹੈਂ ਸਭੇ ਸੁਆਦ ਤਜਕੇ ਉਹਨਾਂ ਦੀ ਇਕ ਜੁਗਤ ਹੈ ਤਾਂ ਫੇਰ ਸ੍ਰੀ ਸਤਿਗੁਰੂ ਕਾ ਬੋਲਣਾ ਹੋਯਾ ॥ ਸਲੋਕ ॥ ਜੋ ਉਪਜੈ ਸੋ ਖਪੈ ਜੋਗੀਸਰ ਲਾਇ ਬੈਠੇ ਬਿਭੂਤ ॥ ਜੋਗ ਜੁਗਤ ਕੀ ਸਾਰ ਨਾ ਜਾਣੈ ਗੁਰ ਸਬਦੀ ਨਾਹੀਂ ਪ੍ਰੀਤ। ਰਨਕਸ ਸੁਆਦ ਸਭੇ ਤਜ ਛੋਡਹਿ ਫੀਕਾ ਖਾਇ ਅਲੂਣਾ ॥ ਕਹੁ ਨਾਨਕ ਇਨ੍ਹਾਂ ਜੋਗ ਨ ਪਾਯਾ ਜਿਉਂ ਉਦਰ ਚਲੂਣਾ ॥੨੪॥ ਤਿਸਕਾ ਪਰਮਾਰਥ ॥ ਜੋ ਉਪਜਿਆ ਹੈ ਸੋ ਸਭ ਖਪੇਗਾ ਝੂਠ ਖਪੇਗਾ ਸਚ ਸਦਾ ਕਾਇਮ ਹੈ ਸੋਈ ਸਚ ਕੋ ਦੇਖ ਕਰ ਖਿਝਦਾ ਹੈ ਤਿਸਕੋ ਸਚ ਪਾਵਣੇ ਦੀ ਬਿਧ ਨਹੀਂ ਆਂਵਦੀ ਬਿਨਾਂ ਸਤਿਗੁਰੂ ਸੱਚ ਨਾਹੀ ਪਿਆ ਅਤੇ ਏਹ ਭੇਖ ਜੋ ਸੋ ਆਪੋ ਆਪ ਕੋ ਧਾਵਤੇ ਹੈਨ ਅਰ ਕਹਿਤੇ ਹੈਨ ਹਮ ਤਪਸੀ ਹਾਂ ਤਪਸਿਆ ਕਾ ਗੁਮਾਨ ਕਰਦੇ ਹੈਨ ਆਪ ਕਉ ਗੁਰੂ ਕਹਾਵਤੇ ਹੈਨ ਅਰ ਜੋਗ ਜੁਗਤ ਕੀ ਸਾਰ ਨਹੀਂ ਜਾਨਤੇ ਅਰ ਸਤਿਗੁਰੂ ਕੇ ਸ਼ਬਦ ਕੀ ਪਹੁੰਚ ਨਾਹੀਂ ਪਾਵਤੇ ਅਰ ਜੋਗ ਕੀ ਜੁਗਤਿ ਕੀ ਹੈ ਸੋ ਗੁਰੂ ਕਾ ਸ਼ਬਦ ਹੈ ਸੋ ਕਮਾਵਤੇ ਜੋਗ ਕੀ ਜੁਗਤ ਪਾਵੇ ਸ਼ਬਦ ਸਚ ਹੈ ਪਰ ਸ਼ਬਦ ਬਿਨਾਂ ਸਭ

ਝੂਠ ਹੈ ਸੋ ਜਿਸ ਪੁਰਖ ਕੋ ਸਚ ਸ਼ਬਦ ਕੀ ਖਬਰ ਨਾਹੀਂ ਪੜਤੀ ਸੋ ਸਚ ਕਿਆ ਚਾਲ ਹੈ ਅਰ ਰਸ ਕਸ ਸੁਆਦ ਛੋਡਤੇ ਹੈਨ ਅਰ ਜੋਗ ਕੀ ਜੁਗਤਿ ਨਹੀਂ ਜਾਨਤੇ ਜੋਗ ਜੋ ਹੈ ਸੋ ਸਚ ਸ਼ਬਦ ਹੈ ਜਦ ਸਚ ਸ਼ਬਦ ਕੋ ਕਮਾਵੇਗਾ ਤਬ ਜੋਗ ਕੀ ਜਗਤ ਕੋ ਪਾਵੇਗਾ ਆਸ ਕਰਕੇ ਮੰਨੇ ਸੰਤੋਖ ਕਰਕੇ ਬਹੇ ਅਰ ਨਾਮ ਕਾ ਅਹਾਰ ਕਰੇ ਤਬ ਜੋਗ ਕੀ ਜੁਗਤ ਕੋ ਪਾਵੇ ਏਹ ਜੋ ਫਕੀਰ ਅਲੂਣਾ ਖਾਤੇ ਹੈਨ ਏਹ ਅਲੂਣਾ ਨਹੀਂ ਇਨ ਕੋ ਜੋਗ ਕੀ ਸਾਰ ਨਹੀਂ ਅਤੇ ਜੋ ਜੋਗੀ ਤਪਸੀ ਕਹਾਵਤੇ ਹੈਨ ਸੋ ਸਭ ਨਰਕ ਮਹਿ ਪਾਈਅਹਿੰਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਤੂੰ ਗੁਰੂ ਹੈਂ ਤੇਰੇ ਪਾਸ ਅਰਦਾਸ ਹੈ ਤਦ ਗੁਰਮਤ ਉਸ ਸਮੇਂ ਦ੍ਰਿੜਾਵਣੀ ਤਾਂ ਫੇਰ ਸਤਿਗੁਰੂ ਕਾ ਬੋਲਨਾ ਹੋਯਾ ॥ ਸ਼ਲੋਕ ॥ ਸਤਿਗੁਰ ਸੇਤੀ ਅਰਦਾਸ ਕਰ ਜਿਨ ਸਤਿਗੁਰ ਜਾਤਾ। ਕਿਆ ਕੋ ਆਖੇ ਆਖਵਖਾਣੇ ਉਹ ਪੂਰਨ ਪੁਰਖ ਬਿਧਾਤਾ ॥ ਜਨਮ ਜਨਮ ਕਾ ਭੂਲਾ ਪ੍ਰਾਣੀ ਨਿਤ ਉਠ ਕਰੈ ਅਰਦਾਸ ॥ ਕਹੁ ਨਾਨਕ ਮਨੂਆ ਬਿਰਥਾ ਨ ਜਮਪੁਰ ਬਧਾ ਜਾਸ ॥੨੫॥ ਇਸ ਕਾ ਪ੍ਰਮਾਰਥ— ਸੁਣ ਭਾਈ ਅਜਿਤਿਆ ਸਤਿਗੁਰੂ ਪਾਸ ਜੋ ਅਰਦਾਸਾਂ ਕਰਨਗੇ ਸੋ ਮਾਇਆ ਕੀਆਂ ਵਡਿਆਈਆਂ ਅਰ ਪੁਤਰਾਜ ਮੰਗ ਸਨ ਜੋ ਅਸੀਂ ਦੁਨੀਆਂ ਮਹਿੰ ਵਡੇ ਹੋਵਹਿੰ ਸੰਸਾਰ ਹੀ ਕੇ ਸੁਖ ਮੰਗ ਸਨ ਤਿਨ੍ਹਾਂ ਪੁਰਖਾਂ ਸਤਿਗੁਰੂ ਨਾ ਜਾਤਾ ਕਿਉਂ ਕਰ ਨ ਜਾਤਾ ਜੋ ਸਤਿਗੁਰੂ ਪਾਸੋਂ ਨਾਮਦਾਨ ਨਾ ਮੰਗਿਆ ਟਹਿਲ ਨਾ ਮੰਗੀ ਅਤੇ ਸਤਿਗੁਰੂ ਕੇ ਘਰ ਤਾਂ ਸਭ ਕਿਛੁ ਹੈ ਜੇਹੀ ਕੋਈ ਇਛਾ ਕਰ ਆਂਵਦਾ ਹੈ ਤੇਹਾ ਫਲ ਪਾਇੰਦਾ ਹੈ ਬਿਨਾ ਸਤਿਗੁਰ ਕੀ ਦੀਖਿਆ ਪਾਪ ਨਹੀਂ ਉਤਰਦੇ ਅਰ ਫਲ ਜੋ ਹੈਨ ਬਿਨਾਂ ਸਤਿਗੁਰੂ ਤੋ ਵੋਹ ਭੀ ਕੋਈ ਨਾਹੀਂ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਸਚੇ ਪਾਤਸ਼ਾਹ ਵੋਹ ਕਵਨ ਗੁਨ ਹੈਨ ਜਿਨਾਂ ਕਰਕੇ ਪਾਪ ਉਤਰਦੇ ਹੈਨ ਤਾਂ ਫੇਰ ਬਾਬੇ ਜੀ ਕਾ ਬੋਲਨਾ ਹੋਯਾ ॥ ਸਲੋਕ ॥ ਨਾਨਕ ਨਾਉ ਨਿਰੰਕਾਰ ਹੈ ਆਪ ਨਿਰੰਜਨ ਦੇਉ ॥ ਕਈ ਜੁਗ ਵਰਤਾਰਾ ਵਰਤਿਆ ਆਪਣਾ ਆਪ ਸਮੇਉ ॥ ਖੇਲੇ ਬਿਗਸੇ ਜਗ ਮੈ ਅਲਖ ਨ ਲਖਿਆ ਜਾਇ ॥ ਤ੍ਰਿਭਵਨ ਸੋਝੀ ਤਿਸ ਕਉ ਜੋ ਮਾਰਗ ਦੇਇ ਬਤਾਇ ॥ ਪੁਤ੍ਰ ਕਲਤ੍ਰ ਸਭ ਬੰਧਨਾ ਰਹੈ ਨਿਆਰਾ ਆਪ ॥ ਅਲਖ ਨਿਰੰਜਨ ਆਪ ਹੈ ਤਿਸ ਮਾਯ ਨ ਬਾਪ ॥ ਤਪੀਸਰ ਜੋਗੀਆ ਗੋਰਖ ਕਈ ਅਨੇਕ ॥ ਜਿਨ ਖੋਜਿਆ ਤਿਨ ਪਾਇਆ ਨਾਨਕ ਸਤਿਗੁਰੂ ਏਕ ॥੨੬॥ ਤਿਸ ਕਾ ਪਰਮਾਰਥ—ਗੁਰੂ ਅਰ ਨਿਰੰਕਾਰ ਏਕ ਹੀ ਜੋਤ ਹੈ ਕਈ ਜੁਗ ਵਰਤਾਰਾ ਵਰਤਦਾ ਆਇਆ ਹੈ ਸੋ ਇਸੀ ਜੁਗ ਮਹਿ ਖੇਲਤਾ ਬਿਗਸਤਾ ਹਾਜਰ ਹੈ ਕੋਈ ਓਸ ਕਉ ਲਖ ਸਕਦਾ ਨਾਹੀਂ ਜੋ ਇਹ ਗੁਰੂ ਹੈ ਪਰ ਜੋ ਓਸਦੇ ਮਾਰਗ ਚਲਤਾ ਹੈ ਤਿਸ ਕੋ ਤ੍ਰਿਭਵਣ ਕੀ ਸੋਝੀ ਆਂਵਦੀ ਹੈ ਤਾਂ ਜਨਮ ਜਨਮ ਕੇ ਪਾਪ ਸਭ ਮਿਟ ਜਾਂਦੇ ਹੈਂ ਲੇਖਾ ਨਿਬੜਤਾ ਹੈ ਕੁਲਾਂ ਕਾ ਉਧਾਰ ਹੋਤਾ ਹੈ ਉਸਕਾ ਮਾਰਗ ਜੋ ਹੈ ਸੋ ਦੁਨੀਆਂ ਤੇ ਨਿਰਮੋਹ ਹੈ ਪੁਤ੍ਰ ਕਲਤ੍ਰ ਸਨਬੰਧ ਦੁਨੀਆਂ ਕੋ ਸਭ ਹੋਵਸਨ ਵੋਹ ਸਭਨਾਂ ਤੇ ਨਿਆਰਾ ਹੋਵੇਗਾ ਉਸਕਾ ਨਾਉਂ ਅਲਖ ਨਿਰੰਜਨ ਹੈ ਉਸਕੋ ਲਖ ਸਕੇਗਾ ਕੋਈ ਨਾਹੀਂ ਸਾਂਗ ਕਰ ਭਰਮਾਏਗਾ ਅਰ

ਆਪਣਾ ਬਾਣਾ ਛਡੇਗਾ ਨਹੀਂ ਬਾਣਾ ਉਸਕਾ ਕਿਆ ਹੈ ਸ਼ਬਦ ਹੈ ਸੋ ਸ਼ਬਦ ਹੀ ਤੇ ਪਾਈਏਗਾ ਅਰ ਕਈ ਤਪੀਸ਼ਰ ਜੋਗੀਸ਼ਰ ਗੁਰੂ ਕਹਾ ਵਸਨ ਪਰ ਸਚ ਕੋਈ ਵਿਰਲਾ ਹੀ ਖੋਜੇਗਾ ਜਹਾਂ ਸਚ ਹੋਵੇਗਾ ਤਹਾਂ ਸਤਿਗੁਰੂ ਕਾ ਵਾਸ ਹੋਵੇਗਾ ਸੋ ਕਉਣ ਸੱਚ ਮਾਇਆ ਮੋਹ ਤੇ ਰਹਿਤ ਹੋਵੇਗਾ, ਪਰ ਵੋਹ ਸਮਾਂ ਆਵੇਗਾ ਤਾਂ ਸਭ ਸੋਖ ਲਾਵੇਗਾ। ॥ ਸਲੋਕ ॥ ਸੋਖੇ ਸਾਗਰ ਤਰਤ ਸਭ ਰਹੈ ਪਦ ਨਿਰਬਾਣੀ ॥ ਓਹ ਇਸ ਵਿਸਵਾਸ ਤੇ ਵਿਗੁਤੇ ਪ੍ਰਾਣੀ ॥੨੭॥ ਤਿਸ ਕਾ ਪ੍ਰਮਾਰਥ—ਸੁਣ ਬੱਚਾ ਇਕ ਸਮਾਂ ਅਜਿਹਾ ਆਵਸੀ ਸਤਿਗੁਰੂ ਸੰਗਤ ਕੋ ਸੋਖ ਲੇਵੇਗਾ ਤਾਂ ਉਹ ਪ੍ਰਾਣੀ ਵਿਗਸਾ ਹਾਰ ਜਾਵੇ ਤਬ ਕਬੁਧ ਉਪਜੇਗੀ ਜੋ ਮੂੰਹੋਂ ਆਖਸਨ ਅਸੀਂ ਸਿੱਖ ਬਾਬੇ ਨਾਨਕ ਕੇ ਹਾਂ ਤੇ ਜੋ ਮੇਰਾ ਵਾਸਤਾ ਪਾਵੇਗਾ ਸੋ ਤਿਸਕੇ ਨਾ ਮੰਨਨਗੇ ਮੇਰਾ ਨਾਉਂ ਨ ਮੰਨਨਗੇ ਅਰ ਸਿਖ ਰਹਨਗੇ ਓਹ ਬੇਮੁਖ ਨਰਕ ਪਾਈਅਨਗੇ ਕਿਉਂ ਜੋ ਉਨਾਂ ਕੋ ਮੇਰਾ ਸ਼ਬਦ ਸੁਨਿਆਂ ਲਗੇਗਾ ਨਹੀਂ ਜਿਉਂ ਪਥਰ ਕੋ ਜਲ ਨਹੀਂ ਪੋਹਤਾ ਤਬ ਓਹ ਵਿਗੋਚੇਂਗੇ ਗੁਰੂ ਉਹਨਾਂ ਨੂੰ ਨਦਰ ਆਵੇਗਾ ਨਾਹੀਂ ਗੁਰੂ ਓਹਨਾਂ ਦਾ ਵਸਾਹ ਕਰੇਗਾ ਨਹੀਂ ਜਿਉਂ ਸ਼ਾਹੂਕਾਰ ਝੂਠਿਆਂ ਵਨਜਾਰਿਆਂ ਕਾ ਵਿਸਾਹ ਨਹੀਂ ਕਰਦਾ ਅੰਤ ਸੁਨ ਕਰਕੇ ਬੇਧਿਆਨ ਹੋਇ ਬੈਠਤਾ ਹੈ ਸੋ ਉਨ੍ਹਾਂ ਦੇ ਸੰਗ ਬੋਲਦਾ ਨਹੀਂ ਜਿਤਨੀ ਕੁਛ ਓਹ ਅਰਦਾਸ ਕਰਦੇ ਹਨ ਸੋ ਭੀ ਸੁਣਦਾ ਨਹੀਂ ਤਾਂ ਓਹ ਖਾਲੀ ਹੀ ਜਾਣਗੇ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਓਹ ਦਾਨ ਪੁੰਨ ਭੇਟ ਤੇਰੇ ਨਾਮ ਕੀ ਦੇਣਗੇ ਤਾਂ ਓਹਨਾਂ ਕੋ ਕੁਛ ਪ੍ਰਾਪਤ ਹੋਵੇਗਾ ਕਿ ਨਾ ਤਾਂ ਫੇਰ ਸ੍ਰੀ ਗੁਰੂ ਜੀ ਕਾ ਬੋਲਣਾ ਹੋਯਾ ॥ ਸਲੋਕ ॥ ਦਾਨ ਪੁੰਨ ਕਬਹੂੰ ਨਹੀਂ ਸਿਝੇ ਦਿਤਾ ਗੁਰੂ ਕਾ ਖਾਇ। ਅਹੰਕਾਰ ਕਰਕੇ ਦੇਵੇ ਮੂੰਹ ਕਾਲਾ ਚਲਿਆ ਜਨਮ ਗਵਾਇ ॥੨੮॥ ਤਿਸ ਕਾ ਪਰਮਾਰਥ ॥ ਸੁਣ ਬਚਾ ਇਸ ਦਾਨ ਪੁੰਨ ਤੇ ਸਿਝਦਾ ਨਹੀਂ ਇਸ ਕੀ ਮੁਕਤੀ ਹੋਂਦੀ ਨਹੀਂ ਅਤੇ ਦਾਨ ਪੁੰਨ ਕਰਕੇ ਕਹਿੰਦਾ ਹੈ ਜੋ ਹਉ ਕਰਦਾ ਹਾਂ ਸੋ ਇਸਕਾ ਕੀ ਹੈ ਏਹ ਜੋ ਖਾਂਦਾ ਹੈ ਸਭ ਕਰਣਹਾਰੇ ਦੀ ਦਾਤ ਹੈ ਅਤੇ ਆਪਣੇ ਕਾਰਜ ਵਾਸਤੇ ਕਰਹਿੰਗੇ ਆਪਣੇ ਪ੍ਰਾਪਤ ਵਾਸਤੇ ਕਰਨਗੇ ਇਉਂ ਹੀ ਦੁਨੀਆਂ ਦੇ ਕਰਣ ਨਾਲ ਜਨਮ ਜਾਵੇਗਾ ਗੁਰੂ ਕੇ ਮਿਲਨੇ ਕੀ ਨਮਿਤ ਨ ਕਰਨਗੇ ਜੋ ਗੁਰੂ ਕਾ ਵਾਸਤਾ ਪਾਇਗਾ ਤਿਸਕੋ ਦਾਨ ਦੇਵ ਸਨ ॥ ਸਲੋਕ ॥ ਗਊ ਘਾਤ ਹਤਿਆ ਨਹੀਂ ਉਤਰੇ ਤਟਿ ਤੀਰਥ ਭ੍ਰਮਾਇ। ਕਹੁ ਨਾਨਕ ਜਗ ਥਾਪਿ ਉਥਾਪੇ ਸਤਿਗੁਰ ਕਿਨੈ ਨ ਪਾਇਆ ਜਾਇ ॥੨੯॥ ਤਿਸਕਾ ਪਰਮਾਰਥ ॥ ਸੁਣ ਬਚਾ ਅਜਿਤਿਆ ਜੋ ਪੁਰਖ ਗਊ ਮਾਰਕੇ ਤੀਰਥ ਜਾਂਦੇ ਹੈਨ ਸੋ ਹਤਿਆ ਨਹੀਂ ਉਤਰਦੀ ਅਰ ਜੋ ਸਾਧਾਂ ਕੀ ਨਿੰਦਿਆ ਕੀ ਹਤਿਆ ਹੈ ਸੋ ਭੀ ਨਹੀਂ ਉਤਰਦੀ ਭਾਵੇਂ ਅਨੇਕ ਤੀਰਥ ਕਰੇ ਭਾਵੇਂ ਅਨੇਕ ਪੁੰਨ ਕਰੇ ਭਾਵੇਂ ਤਪ ਕਰੇ ਸਾਧਕੇ ਨਿੰਦਕ ਕੇ ਪਾਪ ਨਹੀਂ ਉਤਰਦੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜਾ ਸਚੇ ਪਾਤਸ਼ਾਹ ਕਲਜੁਗ ਕੇ ਜੋ ਗੁਰੂ ਹੋਵਸਨ ਤਿਨਾਂ ਕੀ ਸੁਖ ਸ਼ਰੀਣੀ ਕਾ ਕਿਆ ਫਲ ਹੋਵੇਗਾ ॥ ਸਲੋਕ ॥ ਸੁਖ ਸਰੀਣੀ ਜੋ ਨਰ ਕਰੇ ਸੋ ਲਖ ਚਉਰਾਸੀ ਜੂਨ ਫਿਰ ਆਵੇ ॥ ਚਾਉ ਤਮਾਸੇ ਬਾਂਧਿਆ ਸੋ ਪਛੋਤਾਵੇ ॥ ਸਰਿ ਡੂਗਰ

ਅਸਗਾਹ ਹੈ ਕਿਉਂ ਮਾਰਗ ਪਾਵੈ ॥ ਨਾਨਕ ਸਤਿਗੁਰੂ ਤਾਂ ਮਿਲੈ ਜਾਂ ਸਚ ਸਮਾਵੈ ॥੩੦॥ ਤਿਸਕਾ ਪਰਮਾਰਥ ॥ ਸੁਣ ਬਚਾ ਅਜਿਤਿਆ ਕਲਜੁਗੀ ਜੋ ਸੁਖ ਸ਼ਰੀਨੀਆਂ ਮੰਨਸਨ ਸੋ ਝੂਠੀਆਂ ਥਾਵਾਂ ਨੂੰ ਮੰਨਸਨ ਪੀਰਾਂ ਅਰ ਕਬਰਾਂ ਕੋ ਮੰਨਸਨ ਸੋ ਫੇਰ ਚਉਰਾਸੀ ਭਰਮਸਣ ਇਹ ਕਲਜੁਗ ਕੇ ਪੀਰ ਅਰ ਗੁਸਾਈ ਜੋ ਹੋਵਸਨ ਸੋ ਕਚੇ ਗੁਰ ਹੋਵਸਨ ਬਿਨਾਂ ਸਤਿਗੁਰਾਂ ਦੇ ਇਨ੍ਹਾਂ ਕਾ ਛੁਟਕਾਰਾ ਨਹੀਂ ਹੁੰਦਾ ਪਰ ਚਾਉ ਤਮਾਸੇ ਪਿਛੇ ਦੁਨੀਆਂ ਰੀਝੇਗੀ ਸੋ ਉਹ ਚਾਉ ਤਮਾਸੇ ਗੁਰ ਕੇ ਹੋਵਸਨ ਅਰ ਬੰਦਗੀ ਭੀ ਦੁਨੀਆਂ ਦੀ ਦੇਖੋ ਦੇਖੀ ਵਾਸਤੇ ਕਰਸਨ ਦੁਨੀਆਂ ਕੀ ਜਗਤ ਤੇ ਮੁਕਤ ਨਾਹੀਂ ਅਰ ਸਰ ਡੁਗਰ ਜੋ ਹੈ ਸੋ ਸ੍ਰੀ ਸਤਿਗੁਰ ਕਰਨਹਾਰੇ ਹਨ ਜੋ ਅਗਮ ਦਇਆਲ ਬੇਅੰਤ ਪਰੇ ਤੋਂ ਪਰੇ ਹੈ ਬੇਸ਼ੁਮਾਰ ਹੈ ਸੋ ਬਿਨਾਂ ਸਤਿਗੁਰ ਉਸਦਾ ਥਾਉਂ ਨਹੀਂ ਦਿਸਦਾ ਜੋ ਸਤਿਗੁਰ ਕਉ ਮਿਲਿਆ ਸੋ ਸਚਯਾਰ ਹੋਯਾ ਦੁਨੀਆਂ ਕੇ ਮਾਰਗ ਛਡੇ ਸਤਿਗੁਰੂ ਕੇ ਮਾਰਗ ਚਲੇ ਸਤਿਗੁਰੂ ਕਾ ਮਾਰਗ ਕਉਣ ਹੈ ਸਚ ਸ਼ਬਦ ਹੈ ਸ਼ਬਦ ਨਾਲ ਰਹੇ ਤਾਂ ਸਤਿਗੁਰੂ ਮਿਲੇ ਸੱਚ ਮੈਂ ਸਮਾਵੈ ਜੂਨੀ ਭਰਮੇਂ ਨਾਹੀਂ ॥

ਸਲੋਕ ॥ ਫੰਧੀ ਦਰ ਬਾਜਾਰ ਦੇਵਾਨੇ ॥ ਪਸਰੇ ਕੇਸੂ ਫੂਲ ਫੁਲਾਨੇ ॥
ਕਰੇ ਮੋਹ ਤ੍ਰਿਆ ਲਾਵੈ ਅੰਗ ॥ ਨਾਨਕ ਚਉਰਾਸੀ ਕਾ ਪਾਵੈ ਸੰਗ ॥

ਤਿਸਕਾ ਪਰਮਾਰਥ ॥ ਸੁਣ ਬੱਚਾ ਅਜਿਤਿਆ ਓਹ ਕੈਸੇ ਮਰਦ ਹੋਵਨਗੇ ਜੋ ਕੋਈ ਸਤਿਗੁਰੂ ਕੇ ਜਾਨਨੇ ਵਾਲਾ ਸਾਧ ਹੋਵੇਗਾ ਤਿਸ ਕੇ ਜੀ ਕੇ ਲਾਗੂ ਹੋਵਸਨ ਅਤੇ ਬਜਾਰ ਜੋ ਕਰਨਗੇ ਜਿਉਂ ਬਜ਼ਾਰ ਮਹਿ ਕਰੁੰਜੜੇ ਭਠਿਆਰੇ ਲੜਦੇ ਹਨ ਤਿਉਂ ਓਹ ਲੜ ਪਵਨਗੇ ਅਰ ਬਾਤਾਂ ਜੋ ਕਰਨਗੇ ਸੋ ਦੇਵਾਨੀਆਂ ਕੀਆਂ ਹੀ ਕਰਨ ਜਿਉਂ ਕੇਸੂ ਫੁਲਾਂ ਦਾ ਗੁਛਾ ਖਿੜ ਪਉਂਦਾ ਹੈ ਤਿਉਂ ਉਹਨਾਂ ਦਾ ਰੰਗ ਟੁਟ ਜਾਵੇਗਾ ਉਹ ਆਪ ਵਿਚ ਕਠੇ ਨ ਹੋਵਨਗੇ ਉਨ੍ਹਾਂ ਦਾ ਮੋਹ ਤਿਰੀਆ ਸੰਗ ਲਗ ਜਾਵੇਗਾ ਸਤਿਗੁਰ ਤੇ ਓਹ ਬੇਮੁਖ ਹੋਇ ਜਾਵਨਗੇ ਉਹ ਚੌਰਾਸੀ ਭਰਮਨਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਤੇਰੇ ਘਰ ਘਰ ਸਿੱਖ ਕਹਾਈਅਨਗੇ ਸੋ ਪੜਨਗੇ ਗਾਵਨਗੇ ਤਿਸਕੀ ਗਲ ਕਿਉਂ ਕਰ ਹੋਵੇਗੀ ਤਾਂ ਸਤਿਗੁਰੂ ਜੀ ਕਾ ਬੋਲਣਾ ਹੋਯਾ ॥

ਸਲੋਕ ॥ ਲੁਕਮੇ ਜਗ ਗਿਰਾਸਿਆ ਲੁਕਮੇ ਕੀ ਮਹਿਮਾ ਖੂਬ ॥ ਲੁਕਮੇ ਵਿਚਹੁ ਗਿਰਾਸਿਆ ਕਲੀ ਕਾਲ ਫਾਥਾ ਸਿੰਘ ਕਰਤੂਬ ॥ ਗਦਹਾ ਕੜਕੈ ਨਿਕਲੇ ਬਹਿ ਬਹਿ ਹੀਂਗਹਿ ਬਾਨ ॥ ਫਿਟ ਅਵੇਹਾ ਖਾਇਆ ਸਿਰ ਮਾਰੇ ਸ਼ੈਤਾਨ ॥

ਤਿਸਕਾ ਪ੍ਰਮਾਰਥ ॥ ਸੁਣ ਭਾਈ ਅਜਿਤਿਆ ਕਲਜੁਗ ਦੇ ਵਿਚ ਗੁਰੂ ਕੇ ਸਿਖ ਥੋੜੇ ਹੋਵਨਗੇ ਐਸਾ ਵਕਤ ਭੀ ਆਵੇਗਾ। ਜਿਥੇ ਟੁਕੜਾ ਖਾਵਨਗੇ ਤਿਥੇ ਹੀ ਪੜਨਗੇ ਓਥੇ ਹੀ ਗੁਰੂ ਕਹਿਣਗੇ ਉਥੇ ਹੀ ਗਾਵਨਗੇ ਅਜੇਹੀ ਜਿਨਸ ਕੀ ਸਿਖੀ ਹੋਵੇਗੀ ਜਿਸਕਾ ਖਾਵਨਗੇ ਤਿਸ ਕੋ ਸਲਾਹੁਣਗੇ ਸਤਿਗੁਰੂ ਤੇ ਭੁਲ ਜਾਵਨਗੇ ਸੋ ਲੁਕਮਾ ਇਹ ਹੋਇ ਲਗੇਗਾ ਜਿਉਂ ਸਿੰਘ ਕਾਲ ਕੀ ਫਾਸੀ ਵਿਚ ਫਾਸਦਾ ਹੈ ਖਾਣਾ ਪੀਣਾ ਭੁਲ ਜਾਂਦਾ ਹੈਸੁ ਜੀਅ ਕੀ ਪੌਂਦੀ ਹੈ ਸੋ ਤਿਉਂ ਉਨਾਂ ਕਉ

ਭੀ ਇਕ ਦਿਨ ਜੀਅ ਕੀ ਪਵੇਗੀ ਖਾਣਾ ਪੀਣਾ ਭੁਲ ਜਾਵੇਗਾ ਜਿਉਂ ਗਧਾ ਮਸਤ ਹੋਇਕਰ ਹੀਂਗਦਾ ਹੈ ਤਿਉਂ ਉਹ ਗਾਵਣਗੇ ਇਕ ਦਿਨ ਜਮਕੇ ਹਵਾਲੇ ਹੋਵਣਗੇ ਤਾਂ ਬਿਲਲਾਵਨਗੇ ਦੁਖ ਪਾਵਨਗੇ ਤਾਂ ਆਖਣਗੇ ਜੋ ਫਿਟੇ ਮੂੰਹ ਅਸਾਡੇ ਇਸ ਖਾਧੇ ਦਾ ਇਹ ਹਵਾਲ ਹੋਇਆ। ਆਖਸਨ ਜੋ ਅਸੀਂ ਗੁਰੂ ਤੇ ਭੁਲੇ ਤੇ ਫੇਰ ਵਕਤ ਪਾਵਸਨ ਨਾਹੀਂ ਫੇਰ ਬਖਸ਼ੀਅਨ ਨਾਹੀਂ ਕਿਉਂ ਜੋ ਖਾਣਾ ਦਾਣਾ ਗੁਰੂ ਜੀ ਦਾ ਅਰ ਸਲਾਹਣਾ ਮਨੁਖ ਦਾ ਪਛੋਤਾਵਣਗੇ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਕੋਈ ਜੋ ਕਿਸੀ ਕੀ ਸੇਵਾ ਕਰਦਾ ਹੈ ਸੋ ਥਾਂਇ ਪਵੇਗੀ ਕਿ ਬਿਰਥੀ ਜਾਏਗੀ ਤਾਂ ਫੇਰ ਸ੍ਰੀ ਗੁਰੂ ਬਾਬੇ ਕਾ ਬੋਲਣਾ ਹੋਯਾ ॥ ਸਲੋਕ ॥ ਸੇਵਕ ਮੋਹਨਿ ਵਿਚੋਲੇ ॥ ਕਾਗ ਜੋਨ ਵਿਸਟਾ ਫੋਲੇ ॥ ਕਰੈ ਸੇਵਾ ਸਤਿਗੁਰੂ ਨ ਭਾਵੈ ॥ ਸੋ ਸੇਵਕ ਸੇਵਾ ਖੋਇ ਜਾਵੈ ॥ ਲਿਖਿਆ ਲੇਖ ਨਾਹੀ ਧੁਰਿ ਰੰਗ ॥ ਨਾਨਕ ਤਿਸਤੇ ਚੁਪੈ ਚੰਗ ॥੨੩॥ ਤਿਸਕਾ ਪਰਮਾਰਥ ॥ ਜੋ ਸੇਵਕ ਹੋਇ ਤੇ ਗਰਬੈ ਜੋ ਮੈਂ ਅਜੇਹੀ ਸੇਵਾ ਕਰਦਾ ਹਾਂ ਮੈਂ ਭੀ ਕੁਛ ਹੋਇਆ ਹਾਂ ਤਿਸਕੀ ਜੂਨ ਕਾਗ ਦੀ ਹੋਂਦੀ ਹੈ ਓਸਦੇ ਮੂੰਹ ਵਿਚ ਵਿਸਟਾ ਮਿਲਦਾ ਹੈ ਜੋ ਕੁਛ ਕਰਕੇ ਮਨ ਵਿਚ ਗਰਬ ਕਰਦਾ ਹੈ ਅਰ ਆਖਦਾ ਹੈ ਜੋ ਮੈਂ ਗੁਰੂ ਕਉ ਕੁਛ ਦੇਂਦਾ ਹਾਂ ਅਰ ਗੁਰੂ ਕੇ ਭਾਣੇ ਚਲੇ ਨਾਹੀਂ ਤਾਂ ਓਹ ਸੇਵਕ ਗੁਰੂ ਕੋ ਨਾਹੀਂ ਭਾਉਂਦਾ ਓਹ ਸੇਵਾ ਆਪਣੀ ਖੋਇ ਜਾਂਦਾ ਹੈ ਲਿਖਿਆ ਲੇਖ ਨਾਹੀਂ ਧੁਰ ਅੰਗ ॥ ਉਨਾਂ ਦੇ ਸਿਰ ਧੁਰ ਦਾ ਲੇਖ ਲਿਖਿਆ ਹੋਇਆ ਹੈ ਸੋ ਟਲਣੇ ਕਾ ਨਾਹੀਂ ਓਸੁਹ ਦੇਖੋ ਦੇਖੀ ਸੇਵਾ ਕਰਦੇ ਹੈਨ ਪਰ ਰੰਗ ਨਹੀਂ ਲੱਗਦਾ ਅਤੇ ਚੁਪ ਚੰਗੀ ਹੈ ਸੋ ਕੀਂ ਹੈ ਸੋ ਬੁਧ ਹੈ ਜਿਉਂ ਕਰ ਸੰਤੋਖ ਮੇਂ ਰਹੇ ਤਾਂ ਇਸ ਵਾਸਤੇ ਫਲ ਲਗਦਾ ਹੈ ਨਾਨਕ ਤਾਂ ਤੇ ਚੁਪ ਚੰਗੀ ਹੈ ਅਜਿਤੇ ਰੰਧਾਵੇ ਅਰਦਾਸ ਕੀਤੀ ਸਚੇ ਪਾਤਸ਼ਾਹ ਕਲੀ ਕਾਲ ਕੇ ਵਿਖੇ ਸੰਸਾਰੀ ਸਾਧ ਕਿਸਨੋ ਕਹਿਸਨ ਅਰ ਕਿਸਨੂੰ ਪੂਜਸਨ ਤਾਂ ਫੇਰ ਬੋਲਣਾ ਹੋਯਾ ॥ ਸਲੋਕ ॥ ਸਾਧ ਕਹਾਇ ਮੁਖ ਬੁਰਾ ਜੋ ਬੋਲੇ ॥ ਜੀਆਂ ਘਾਤ ਕਰ ਅਨਰਥ ਤੋਲੈ ॥ ਲਹੈ ਸਜਾਇ ਦਰਗਹਿ ਨਾਹੀ ਢੋਈ ॥ ਕਹੈ ਨਾਨਕ ਤਿਨ ਮਿਲਿਆਂ ਮੁਕਤ ਨ ਹੋਈ ॥੨੪॥ ਤਿਸਕਾ ਪਰਮਾਰਥ ਗੁਰੂ ਜੀ ਕਹੈਂ ਭਾਈ ਅਜਿਤਿਆ ਕਲੀ ਕਾਲ ਵਿਖੇ ਜਿਨਾਂ ਨੂੰ ਸੰਸਾਰ ਸਾਧ ਕਰਕੇ ਪੂਜੇਗਾ ਸੋ ਕੁਚਲਨ ਕਾਲ ਚਲਣਗੇ ਕੁਬਾਣ ਬੋਲਣਗੇ ਉਹ ਸਾਧ ਕਰਕੇ ਮੱਥਾ ਟੇਕਨ ਜਾਵਸਨ ਅਤੇ ਓਹ ਅਗੋਂ ਬੁਰਾ ਬੋਲਸਨ ਅਤੇ ਮਨ ਤੇ ਦਇਆ ਨ ਹੋਵੇਗੀ ਬੇ ਮੇਹਰ ਹੋਵਸਨ ਸੋ ਅਨਰਥ ਕਉ ਤੋਲਸਨ ਅਤੇ ਓਹ ਅਤਿ ਸਜਾਇ ਪਾਵਸਨ ਦਰਗਹ ਢੋਈ ਨ ਮਿਲਸੀ ਓਹ ਚੌਰਾਸੀ ਫੇਰ ਪਾਵਸਨ ਅਤੇ ਨਰਕ ਗਾਮੀ ਹੋਵਸਨ ਅਤੇ ਜੋ ਕੋਈ ਉਹਨਾਂ ਕੋ ਪੂਜਸੀ ਸੋ ਮੁਕਤ ਨ ਪਾਵਸੀ ਅਤੇ ਨਿਹਫਲ ਜਾਵੇਗਾ ਨਾਨਕ ਤਿਨ ਮਿਲਿਆ ਮੁਕਤ ਨ ਹੋਈ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੋ ਸਾਧ ਤੇਰੇ ਮਨ ਭਾਣੇ ਹੈਨ ਤਿਨਕੀ ਕਿਆ ਚਾਲੀ ਹੈ ਤਾਂ ਬੋਲਣਾ ਹੋਯਾ ॥ ਸਲੋਕ ॥ ਸਾਧ ਕੀ ਮਹਿਮਾ ਬੇਦ ਨ ਜਾਣੈ ॥ ਉਹ ਗਰਬ ਜੋਨ ਨਹੀਂ ਆਏ ॥ ਉਹ ਬੁਰਾ ਨ ਬੋਲਨ ਕੁਚਬਨ ਬੋਲਹਿ ਗੁਰਮੁਖ ਸ਼ਬਦ ਸਮਾਏ ॥ ਸਦਾ ਹਜੂਰ ਰਹੈ ਸੰਗ ਰਾਤੇ ਮਾਤੇ

ਸਦਾ ਖੁਮਾਰੀ ॥ ਰਾਗ ਨਿਰੰਤਰ ਮਿਲਹਿ ਨਿਵਾਸੀ ਸਹਿਜ ਲਗੀ ਧੁਨ ਕਾਰੀ ਗੁਪਤ ਬਾਣੀ ਕੋ ਵਿਰਲੈ ਬੂਝੈ ਕਛੂ ਨ ਜਾਏ ਕਹਿਣਾ। ਕਹੁ ਨਾਨਕ ਤਿਨ ਹੋਇ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਿਣਾ ॥ ੩੫॥ ਤਿਸਕਾ ਪਰਮਾਰਥ ॥ ਭਾਈ ਅਜਿਤਿਆ ਸਾਧ ਕੀ ਮਹਿਮਾ ਬੇਦ ਭੀ ਨਹੀਂ ਜਾਣਤਾ ਬੇਦ ਜੋ ਹੈ ਸੋ ਤਿਹ ਗੁਣਾਂ ਕੀਆਂ ਬਾਤਾਂ ਕਰਤਾ ਹੈ ਚਉਥੇ ਗੁਨ ਕਉ ਨਹੀਂ ਜਾਨਤਾ ਚੌਥਾ ਬੇਦ ਜੋ ਹੈ ਸੰਤ ਹੀ ਹੈਨ ਤਿਨਾਂ ਕੀ ਬੇਦ ਕੋ ਭੀ ਖਬਰ ਨਹੀਂ ਅਤੇ ਸੰਤਾਂ ਕੀ ਖਬਰ ਉਹ ਅਕਾਲ ਪੁਰਖ ਆਪ ਹੀ ਜਾਣੇ ਅਥਵਾ ਸੰਤਾਂ ਕੀ ਮਹਿਮਾ ਸੰਤ ਹੀ ਜਾਣਹਿ ਉਹ ਅੰਤਰ ਆਤਮੇ ਕੇ ਸਮਾਇ ਰਹੇ ਹੈਨ ਅਨਹਦ ਸ਼ਬਦ ਕੇ ਸਾਥ ਉਨਕੀ ਆਠ ਪਹਿਰ ਲਿਵਲਾਗ ਰਹੀ ਹੈ ਅਤੇ ਖੁਮਾਰੀ ਉਤਰਦੀ ਨਾਹੀਂ ਨਾਮ ਦੇ ਸੰਗ ਰਚ ਰਹੇ ਹੈਨ ਦੁਨੀਆਂ ਕੀ ਸੁਰਤ ਭੁਲ ਗਈ ਹੈ ਸਤਿਗੁਰੂ ਨਾਲ ਸਮਾਏ ਤਾਂ ਕਉਣ ਬੋਲੇ ਤੇ ਕਉਣ ਬਚਨ ਹੋਇ ਜਬ ਅਜੇਹਾ ਹੂਆ ਤਬ ਸੰਸਾਰ ਤੇ ਉਲਟਾ ਹੋਯਾ ਅਤੇ ਬਾਣੀ ਭੀ ਉਸਕੀ ਉਲਟੀ ਹੋਇ ਜਾਤੀ ਹੈ ਕਉਣ ਸਮਝੇ ਕੌਣ ਬੀਚਾਰੇ ਕੋਈ ਗੁਰਮੁਖ ਸਮਝੇ ਜਿਸ ਕੋ ਪੂਰਬ ਕਾ ਲਹਿਣਾ ਹੋਵੇਗਾ ਜਿਥੇ ਸੰਤ ਹੋਵਨਗੇ ਅਤੇ ਕਲੀ ਕਾਲ ਦੇ ਲੋਕ ਉਨਾਂ ਦੀ ਨਿੰਦਾ ਕਰਨਗੇ ਓਹਨਾਂ ਕੋ ਚੋਰ ਯਾਰ ਕਹਿਨਗੇ ਤਾਂ ਫੇਰ ਅਜਿਤੇ ਰੰਧਾਵੇ ਨੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਉਸ ਵਕਤ ਕਿਸੇ ਨੂੰ ਸਨਮੁਖ ਰਖੇਗਾ ਕਿ ਨਹੀਂ ਸ੍ਰੀ ਗੁਰੂ ਨਾਨਕ ਜੀ ਕਹੈਂ ਬੱਚਾ ਜਿਸਦੇ ਪੂਰਬ ਮਸਤਕ ਲੇਖ ਲਿਖਿਆ ਹੈ ਸੋ ਹੋਵੇਗਾ ਤਿਸਨੋ ਏਹ ਵਸਤ ਪ੍ਰਾਪਤ ਹੋਵੇਗੀ ॥ ਸਲੋਕ ॥ ਗੁਹਜ ਕਥਾ ਲੇ ਮਨ ਮਹਿ ਰਾਖੈ ॥ ਓਅੰਕਾਰ ਅਖਰ ਚਿਤ ਮਹਿ ਭਾਖੈ ॥ ਕਰੈ ਨਮਸ਼ਕਾਰ ਪੂਰੇ ਗੁਰਦੇਵ ॥ ਨਾਨਕ ਮਿਲਿਐ ਅਲਖ ਅਭੇਵ ॥੩੬॥ ਤਿਸਕਾ ਪ੍ਰਮਾਰਥ ॥ ਬੱਚਾ ਅਜਿਤਿਆ ਗੁਹਜ ਕਥਾ ਹੈ ਸੋ ਸ਼ਬਦ ਹੈ ਤਿਸ ਕੋ ਬਿਰਲਾ ਹੀ ਮਨ ਵਿਚ ਰਖੇਗਾ ਅਰ ਅਖਰ ਜੋ ਭਾਖੇ ਸੋ ਕੀ ਭਾਖੇ ਅਖਰ ਜੋ ਹੈ ਸੋ ਏਕੰਕਾਰ ਸ੍ਰਿਸ਼ਟ ਕਰਤਾ ਉਨਕੀ ਦੀਖਿਆ ਸਚ ਸ਼ਬਦ ਹੈ ਤਾਂ ਉਹ ਸਚ ਸ਼ਬਦ ਕਿਸ ਤੋਂ ਪਾਈਏ ਜੋ ਪੂਰੇ ਗੁਰੂ ਤੌਂ ਪਾਈਏ ਤੂੰ ਕਰ ਨਮਸ਼ਕਾਰ ਪੂਰੇ ਗੁਰਦੇਵ ਕੋ ਨਾਨਕ ਮਿਲੀਏ ਅਲਖ ਅਭੇਖ ਸੋ ਮਨ ਕਿਤੇ ਬਾਤ ਪਰ ਭਿਜਦਾ ਨਹੀਂ ਸੋ ਸਚ ਸ਼ਬਦ ਪਰ ਭਿਜਦਾ ਹੈ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਪੁੰਨ ਦਾਨ ਭੀ ਫਲਦਾ ਹੈ ਕਿ ਨਹੀਂ ਤਾਂ ਬੋਲਣਾ ਹੋਯਾ ॥ ਸਲੋਕ ॥ ਕਰੈ ਦਾਨ ਜੋ ਗੁਰ ਕੋ ਭਾਵੈ ॥ ਉਹ ਫਿਰ ਨਹੀਂ ਭੂਲੇ ਜਨਮ ਨ ਆਵੈ ॥ ਨਾਨਕ ਸਚੀ ਦਰਗਹ ਪਹਿਦਾ ਜਾਵੇ ॥੩੭॥ ਤਿਸਕਾ ਪ੍ਰਮਾਰਥ ॥ ਸੁਣ ਭਾਈ ਅਜਿਤਿਆ ਏਹ ਜੋ ਦਾਨ ਕਰਦੇ ਹਨ। ਸੋ ਸਉਦਾ ਕਰਦੇ ਹਨ ਸੋ ਕੈਸਾ ਸਉਦਾ ਕਰਦੇ ਹਨ ਜੋ ਮੇਰੇ ਦੂਣੇ ਹੋਵਨ ਜਾ ਸਵਾਏ ਹੋਵਨ ਅਰ ਕਹਿੰਦਾ ਹੈ ਜੋ ਮੈਂ ਕਰਦਾ ਹਾਂ ਸੋ ਪਾਵਾਂਗਾ ਜੋ ਦਾਨ ਕਰਕੇ ਫਲਤਾ ਹੈ ਸੋ ਫੇਰ ਗਰਭ ਮੇਂ ਆਵਤਾ ਹੈ ਅਤੇ ਜੋ ਸਤਿਗੁਰ ਨੂੰ ਦਾਨ ਭਾਂਵਦਾ ਹੈ ਸੋਈ ਹੱਛਾ ਹੈ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਓਹ ਕੇਹੜਾ ਦਾਨ ਹੈ ਜੋ ਸਤਿਗੁਰੂ ਨੂੰ ਭਾਂਵਦਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹੇਂ ਬੱਚਾ ਅਜਿਤਿਆ ਸਤਿਗੁਰਾਂ ਨੂੰ ਏਹ ਦਾਨ ਭਾਂਵਦਾ ਹੈ ਜੋ ਸਿੱਖ

ਸਤਿਗੁਰਾਂ ਦੇ ਨਮਿਤ ਦਾਨ ਕਰੇ ਅਤੇ ਕਰੇ ਕਿਆ ਜੋ ਆਪਣਾ ਆਪ ਨਾ ਜਣਾਵੇ ਅਤੇ ਜੇ ਕਿਛੁ ਕਰਦਾ ਹੈ ਤਾਂ ਆਖਦਾ ਹੈ ਜੋ ਮੇਰਾ ਇਸੇ ਮੇਂ ਕੁਛ ਨਾਹੀਂ ਜਾਤਾ ਸ੍ਰੀ ਗੁਰੂ ਕਾ ਹੈ ਤੇ ਦਾਤਾ ਭੁਗਤਾ ਸਤਿਗੁਰੂ ਆਪ ਹੈ ਅਤੇ ਸਾਸ ਸਾਸ ਸ੍ਰੀ ਗੁਰੂ ਜੀ ਕਾ ਜਾਪ ਕਰੇ ਹੇ ਅਜਿਤਿਆ ਨਾਮ ਤੁਲ ਕੁਛ ਅਵਰ ਨਹੀਂ ਹੇ ਬੱਚਾ ਉਸਕਾ ਦਾਨ ਸਤਿਗੁਰਾਂ ਕੋ ਭਾਂਵਦਾ ਹੈ ਓਹ ਦਾਨ ਫਿਰ ਫੁਲਤਾ ਨਹੀਂ ਫੁਲਤਾ ਏਹ ਹੈ ਜੋ ਗਰਭ ਜੂਨ ਮੇਂ ਨਹੀਂ ਆਵਤਾ ਓਹ ਸਚੇ ਵਿਚ ਸਮਾਵਤਾ ਹੈ ਅਰ ਸਚੀ ਦਰਗਾਹਿ ਪਹਿਰਿਆ ਜਾਵੇਗਾ ॥ ਸਲੋਕ ॥ ਆਦਿ ਪੁਰਖ ਤੇ ਸਭ ਡਰਪਾਨੀ ਨੈਨੀ ਨੀਂਦ ਬਿਲੋਵੈ ॥ ਜੋ ਕੁਛ ਕਰਨਾ ਸੋ ਕਰ ਕਹਿਆ ਬਹੁਰ ਨਾ ਕਰਣਾ ਹੋਵੈ ॥੩੮॥ ਤਿਸਕਾ ਪਰਮਾਰਥ ॥ ਭਾਈ ਅਜਿਤਿਆ ਸਭ ਕੁਛ ਆਦਿ ਪੁਰਖ ਕਾ ਕਰਨਾ ਹੋਂਦਾ ਹੈ ਜਿਉਂ ਤਿਸ ਭਾਵੇਗਾ ਤਿਉਂ ਹੀ ਕਰੇਗਾ। ਇਕ ਸਮਾਂ ਅਜੇਹਾ ਆਵੇਗਾ ਭਾਈ ਗੁਰੂ ਕਾ ਦਰਸ਼ਨ ਕਰਮਾਂ ਕਰ ਹੋਵੇਗਾ ਤੇ ਗੁਰੂ ਆਪਨੇ ਵੈਰਾਗ ਵਿਚ ਰਹੇਗਾ ਅਤੇ ਸਿਖ ਪੁਤ ਕੋਈ ਨਜਦੀਕ ਨ ਆਵੇਗਾ ਬੱਚਾ ਬਾਣੀ ਗੁਰੂ ਕੀ ਅਗਮ ਅਗਾਧ ਹੈ ਪਰ ਇਹ ਪੰਜਾਂ ਮਹਿਲਾਂ ਵਿਚ ਹੋਵੇਗੀ ਜਾਂ ਪੰਜਵਾਂ ਜਾਮਾ ਗੁਰੂ ਪਾਵੇਗਾ ਤਾਂ ਮੁਹਿਰ ਹੋਵੇਗੀ ਤਿਸਕੇ ਪਿਛੇ ਗੁਰੂ ਭਾਣੇ ਕਾ ਖਸਮ ਹੋਵੇਗਾ ਓਸ ਸਮੇਂ ਹੋਰ ਹੀ ਸਾਂਗ ਗੁਰੂ ਕਰੇਗਾ ਪਰ ਜਦੋਂ ਗੁਰੂ ਨਾਵਾਂ ਜਾਮਾਂ ਪਹਿਰੇਗਾ ਅਤੇ ਛੀਵੀਂ ਪਾਤਸ਼ਾਹੀ ਬਾਬਰ ਕੀ ਹੋਵੇਗੀ ਸੁਣ ਬੱਚਾ ਅਜਿਤਿਆ ਤਿਸ ਸਮੇਂ ਇਕ ਵਡਾ ਚੋਜ ਵਰਤੇਗਾ ॥ ਸਲੋਕ ॥ ਮਲੇਛ ਜਾਮਾ ਬਹੁਤ ਹੋਇਕੈ ਕਰੇ ਹਿੰਦੂਆਂ ਪਰ ਜੋਰ। ਇਕ ਵਰਨ ਸਭ ਸ੍ਰਿਸਟਿ ਹੋਇ ਵਰਤੇ ਹੋਵੈ ਧੁੰਧੂ ਕੋਰ। ਹਿੰਦ ਧਰਮ ਕੇ ਕਾਰਣ ਕਰੇਂਗਾ ਭਾਰੀ ਸਾਂਗ। ਨਾਵਾਂ ਜਾਮਾਂ ਪਲਟਕੇ ਦਸਵਾਂ ਪਹਿਰੋਂ ਤਾਂਗ। ਜੈਕਾਰ ਕਰੇ ਸਭ ਜਗਤ ਮੇਂ ਓਹੀ ਨਾਨਕ ਸ਼ਾਹ। ਸੰਤ ਜਨਾਂ ਕੇ ਕਾਰਨੇ ਦੁਸਟਾਂ ਮਾਰੇ ਧਾਇ ॥੩੯॥ ਤਿਸਕਾ ਪਰਮਾਰਥ ॥ ਭਾਈ ਅਜਿਤਿਆ ਓਹ ਅਜੇਹਾ ਸਮਾਂ ਆਵੇਗਾ ਜੇ ਮਲੇਛ ਹਿੰਦੂਆਂ ਪਰ ਬਹੁਤ ਜੋਰ ਕਰਨਗੇ ਅਤੇ ਮਲੇਸ਼ ਕਹੇਗਾ ਕਿ ਜਹਾਂ ਤਕ ਮੇਰੀ ਪਾਤਸ਼ਾਹੀ ਹੈ ਤਹਾਂ ਤੀਕ ਹਿੰਦੂ ਸਭ ਇਕ ਵਰਨ ਹੋਇ ਜਾਨ ਅਤੇ ਜੋ ਕੋਈ ਹਿੰਦੂਆਂ ਦੇ ਪੀਰ ਹੈਨ ਅਤੇ ਠਾਕੁਰ ਦੁਆਰੇ ਤੇ ਤੀਰਥ ਹੈਂ ਸਭ ਬੰਦ ਕਰ ਦੇਵੇਂਗਾ ਤਾਂ ਹਿੰਦੂਆਂ ਕੋ ਕੋਈ ਉਪਾਵ ਹੱਥ ਨ ਆਵੇਗਾ ਜਹਾਂ ਤੀਕਰ ਹਿੰਦੂ ਹੈਨ ਸਭ ਸੁੰਨ ਹੋਇ ਜਾਵੇਂਗੇ ਤਿਸ ਕਰਕੇ ਸੰਤ ਜਨਾਂ ਕਉ ਬਹੁਤ ਕਸੀਸ ਪਹੁੰਚੇਗੀ ਭਾਈ ਅਜਿਤਿਆ ਤਿਸ ਸਮੇਂ ਸੰਤਾਂ ਕੇ ਕਾਰਨ ਅਤੇ ਗੁਰੂ ਬ੍ਰਾਹਮਣਾਂ ਦੇ ਪਿੱਛੇ ਗੁਰੂ ਆਪਣੇ ਸੀਸ ਉਪਰ ਭਾਰ ਲੇਵੇਗਾ ਤਿਸ ਅਸਥਾਨ ਆਪਣੀ ਦੇਹੀ ਅਰਪ ਦੇਵੇਗਾ ਅਤੇ ਜੰਞੂ ਟਿਕੇ ਦੀ ਲਾਜ ਰਖ ਲਏਗਾ ਅਤੇ ਬੱਚਾ ਅਜਿਤਿਆ ਸੰਸਾਰ ਅਜੇਹਾ ਭੋਲਾ ਹੋਵੇਗਾ ਜੋ ਗੁਰੂ ਕੀ ਨਿੰਦਾ ਕਰਨਗੇ ਕਹਿਨਗੇ ਜੋ ਗੁਰੂ ਪਾਸ ਕੁਛ ਹੋਂਦਾ ਤਾਂ ਆਪਣਾ ਆਪ ਜਾਹਰ ਕਰਦੇ ਅਤੇ ਜੋ ਪ੍ਰਤੀਤਵਾਲੇ ਸਿਖ ਸੰਤ ਹੋਣਗੇ ਸੋ ਕਹਿਣਗੇ ਧੰਨ ਸਾਡਾ ਸਤਿਗੁਰੂ ਹੈ ਪ੍ਰਮਾਰਥ ਵਾਸਤੇ ਸਤਿਗੁਰਾਂ ਆਪਣਾ ਆਪ ਤਜ ਦਿਤਾ ਹੈ ਬੱਚਾ ਅਜਿਤਿਆ ਜੇ ਕਰ ਉਸ ਸਮੇਂ ਗੁਰੂ ਆਪਣੀ ਦੇਹੀ ਨਾ ਛੋਡੇਗਾ ਤਾਂ ਜਿਥੋਂ ਤੀਕਰ ਹਿੰਦ ਹੋਵੇਗੀ ਸੋ ਸਭ ਇਕ ਵਰਨ ਹੋ ਜਾਵੇਗਾ

ਪਰ ਬੱਚਾ ਸੰਤ ਜਨਾਂ ਦੇ ਕਾਰਨੇ ਗੁਰੂ ਸੰਸਾਰ ਕੀ ਰਖਿਆ ਕਰੇਗਾ ਅਤੇ ਬੱਚਾ ਫੇਰ ਦਸਵਾਂ ਜਾਮਾ ਅਜੇਹਾ ਪੈਹਰ ਬੈਠੇਗਾ ਜੋ ਜਿਥੇ ਸੰਤਾਂ ਦਾ ਦੋਖੀ ਹੋਵੇਗਾ ਉਸਨੂੰ ਥਾਇ ਮਾਰੇਗਾ ਫੇਰ ਨਵਾਂ ਧਰਮ ਚਲਾਏਗਾ ॥ ਸਲੋਕ ॥ ਬਾਬਾ ਪਹਿਲੇ ਮਹਿਲ ਸੀ ਦਸਵਾਂ ਪ੍ਰਗਟੀ ਆਇ ॥ ਜਿਸਨੋ ਬਖਸੇ ਨਾਨਕਾ ਤਿਸਨੂੰ ਦੇਇ ਬੁਝਾਇ ॥੪॥

ਤਿਸਕਾ ਪਰਮਾਰਥ ॥ ਭਾਈ ਅਜਿਤਿਆ ਇਹ ਜੋ ਪਹਿਲਾ ਸਰੂਪ ਹੈ ਸੋ ਦਸਵਾਂ ਇਸ ਥੀਂ ਨਿਰਾਲਾ ਹੋਵੇਗਾ ਅਤੇ ਵਿਚ ਵਿਚ ਜੋ ਜਾਮੇਂ ਪਹਿਰ ਸੀ ਸੋ ਸੰਜਮ ਵਿਚ ਰਹੇਗਾ ਆਪਨਾ ਆਪ ਸ਼ਬਦ ਵਿਚ ਜਾਹਰ ਕਰੇਗਾ ਪਰ ਦਸਵੇਂ ਜਾਮੇ ਆਪਣਾ ਆਪ ਜਾਹਰ ਕਰੇਗਾ ਅਤੇ ਆਪਣਾ ਪੰਥ ਹਿੰਦੂਆਂ ਤੇ ਮੁਸਲਮਾਨਾਂ ਤੇ ਨਿਆਰਾ ਪ੍ਰਗਟਾਵੇਗਾ ਅਤੇ ਇਕ ਵਾਕ ਐਸਾ ਕਰਸੀ ਤਿਸ ਵਾਕ ਸੋ ਸਿਖੀ ਕਾ ਮੂਲ ਬਝੇਗਾ ਪਰ ਸੁੰਨ ਹੀ ਰਹੇਗਾ ਅਤੇ ਦਰਸ਼ਨ ਆਵੇਹਾ ਹੋਵੇਗਾ ਜੈਸਾ ਕਰੜੀ ਕਮਾਨ ਦਾ ਤੀਰ ਹੋਂਦਾ ਹੈ ਅਰ ਜੋ ਮਸਤਕ ਲਗੇਗਾ ਸੋ ਉਸਦਾ ਉਧਾਰ ਹੋ ਜਾਵੇਗਾ ਅਤੇ ਜੋ ਕੋਈ ਉਸਕੇ ਬਚਨ ਪਰ ਮੁਹਕਮ ਰਹੇਗਾ ਸੋ ਤੁਰ ਜਾਵੇਗਾ ਪਰ ਅਵੇਹਾ ਬਚਨ ਕਰੜਾ ਰਹੇਗਾ ਜੋ ਮਨਮੁਖ ਕੋਈ ਖੜਾ ਨਾ ਹੋਏ ਸਕੇਗਾ ਹੇ ਭਾਈ ਅਜਿਤਿਆ ਓਸ ਸਮੇਂ ਅਜੇਹਾ ਹੋਵੇਗਾ ਕਿ ਕੋਈ ਆਪਣੇ ਗੁਰੂ ਪੀਰ ਕੋ ਨਾ ਜਾਣੇਗਾ ਨਾ ਸੋਭਾ ਦੇਵੇਗਾ ਅਤੇ ਆਪੋ ਆਪਣੇ ਮਾਰਗ ਚਲੇਗਾ ਤੇ ਗੁਰੂ ਅਵੇਹਾ ਹੋਇ ਬੈਠੇਗਾ ਜੋ ਆਪਣੀ ਕਲਾ ਰਖੇਗਾ ਤਾਂ ਓਸ ਸਮੇਂ ਸਿਖ ਅਰਦਾਸ ਕਰਨਗੇ ॥ ਸਲੋਕ ॥ ਇੰਦ੍ਰਾਦਿਕ ਬ੍ਰਹਮਾਦਿਕਾਂ ਭਗਤਾਂ ਕੇ ਅਵਤਾਰ। ਹਾਥ ਜੋੜ ਬਿਨਤੀ ਕਰਨ ਠਾਢੇ ਹੋਇ ਦਰਬਾਰ। ਸੁੰਨ ਮੰਡਲ ਕੇ ਕਾਰਨੇ ਹਰਿ ਸੇ ਕਰਪਹੁ ਵੀਚਾਰ। ਜਾਮਾਂ ਰਖੋ ਅਗਕਾ ਨਾਨਕ ਮੁਕਤ ਪਾਏ ਸੰਸਾਰ ॥੧੪॥ ਤਿਸਕਾ ਪਰਮਾਰਥ ॥ ਬਚਾ ਸਿਖ ਅਰਦਾਸ ਕਰਨਗੇ ਇੰਦ੍ਰਾਦਿਕ ਬ੍ਰਹਮਾਦਿਕ ਭਗਤ ਜਨਾ ਕੇ ਅਵਤਾਰ ਉਹ ਹਥ ਜੋੜ ਕਰ ਅਰਦਾਸ ਕਰਨਗੇ ਚੰਦ ਸੂਰਜ ਅਕਾਸ਼ ਪੌਣ ਪਾਣੀ ਇਹ ਸਤਿ ਗੁਰੂ ਪਾਸ ਗੁਪਤ ਅਰਦਾਸ ਕਰਨਗੇ ਜੋ ਹੇ ਪਾਰਬ੍ਰਹਮ ਜੀ ਇਹ ਮੰਡਲ ਬਿਨਾਂ ਤੇਰੀ ਜੋਤ ਸੁੰਨ ਹੋਇ ਜਾਵੀਗਾ ਤੇ ਗੁਰੂ ਕੇ ਸ਼ਬਦ ਬਿਨਾਂ ਮੰਡਲ ਖਾਲੀ ਰਹੇਗਾ ਸੰਸਾਰ ਭ੍ਰਿਸ਼ਟ ਹੋ ਜਾਵੇਗਾ ਭਾਈ ਜਿਤਨਾ ਚਿਰ ਗੁਰੂ ਵਰਤੇਗਾ ਤਿਚਰ ਸੰਸਾਰ ਮੇਂ ਭਉ ਹੋਵੇਗਾ ਭਾਈ ਸ੍ਰੀ ਸਤਿਗੁਰੂ ਜੀ ਕੇ ਜਾਮੇ ਤੋਂ ਬਗੈਰ ਭਾਉ ਭਗਤੀ ਨਹੀਂ ਹੋਵੇਗੀ ਅਤੇ ਬਿਨਾ ਭਾਉ ਭਗਤੀ ਹਮ ਕਿਉਂ ਕਰ ਰਹੇਂਗੇ ਅਤੇ ਸੰਸਾਰ ਮੇਂ ਕਿਉਂ ਕਰ ਕੋਈ ਮੋਖ ਪਾਵੇਗਾ ਅਤੇ ਕਿਉਂ ਕਰ ਕੋਈ ਪਾਰਗਰਾਮੀ ਹੋਵੇਗਾ ਬਿਨਾਂ ਤੇਰੇ ਹੇ ਸਚੇ ਪਾਤਸ਼ਾਹ ਜਦ ਤੇ ਸ਼ਬਦ ਨਾਲੋਂ ਬੋਧ ਰੂਪ ਕੀਤਾ ਫਿਰ ਖਲੋਨਗੇ ਕੋਈ ਕਿਸੇ ਕੋ ਬਢੇਗਾ ਨਾਹੀਂ ਸਭ ਆਪਣੇ ਮਤ ਮੇਂ ਚਲਣਗੇ ਕੋਈ ਐਸਾ ਜਵਾਬ ਹੋਵੇ ਜੋ ਕਲੀਕਾਲ ਮੇਂ ਮੋਖ ਪ੍ਰਾਪਤ ਹੋਵੇਗੀ ਤਾਂ ਫੇਰ ਗੁਰੂ ਜੀ ਕਿਹਾ ਬਚਾ ਅਜਿਤਿਆ ਜਬ ਇਹ ਅਰਦਾਸ ਸਿਖ ਕਰਨਗੇ ਤਾਂ ਓਹਨਾਂ ਵਾਸਤੇ ਇਕ ਰੰਚਕ ਦੀਵਾਨ ਲਗੇਗਾ ਇਕੰਤ ਮਹਲ ਗੁਰੂ ਹੋਇ ਬੈਠੇਗਾ ਜੋ ਕੋਈ ਉਸ ਵਕਤ ਦਰਸ਼ਨ ਕਰੇਗਾ ਸੋ ਨਿਹਾਲ ਹੋਵੇਗਾ ਅਤੇ ਜਨਮ ਮਰਨ ਤੋਂ

ਰਹਿਤ ਹੋਵੇਗਾ ਅਤੇ ਬਚਾ ਗੁਰੂ ਸੰਜਮ ਇਕ ਅਜੇਹਾ ਕਹੇਗਾ ਸਿਖੀ ਕਾ ਬੀਜ ਰਖ ਜਾਵਨਗੇ ਅਤੇ ਬਚਾ ਜੇਕਰ ਗੁਰੂ ਏਨਾਂ ਭਗਤਾਂ ਸਿਖਾਂ ਦੀ ਅਰਦਾਸ ਨਾ ਸੁਣਦਾ ਤਾਂ ਜਿਥੋਂ ਤੀਕਰ ਨਉਖੰਡ ਪ੍ਰਿਥਵੀ ਹੈਸੀ ਸੋ ਸਭ ਭ੍ਰਿਸਟਿ ਹੋਇ ਜਾਤੀ ਇਹ ਪਉਣ ਪਾਣੀ ਧਰਤੀ ਅਕਾਸ ਚੰਦ ਸੂਰਜ ਤਿਚਰਾਂ ਤਾਈਂ ਕਾਇਮ ਹੈਨ ਜਿਤਨਾ ਚਿਰ ਗੁਰੂ ਹੈ ਨਾਹੀਂ ਤਾਂ ਇਹ ਭੀ ਠਹਿਰ ਸਨ ਨਾਹੀਂ ਪਰ ਬਚਾ ਤੁਰਕ ਇਨਾਂ ਸਤਿਗੁਰਾਂ ਕਾ ਬਹੁਤ ਪਿਛਾ ਕਰਸਨ ਪਰ ਗੁਰੂ ਉਨ ਕਉ ਮਿਲਨਗੇ ਨਾਹੀਂ ॥ ਤਾਂ ਅਜਿਤੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਇਕ ਵਸਵਾਸ ਮੇਰੇ ਮਨ ਵਿਚ ਹੈ ਕਿਉਂ ਕਿ ਆਪਦਾ ਬੋਲਨਾ ਹੋਇਆ ਸੀ ਜੋ ਬਾਹਰ ਮੇਰਾ ਭਗਤ ਹੈ ਭਗਤੀ ਕਰਕੇ ਪਾਤਸ਼ਾਹੀ ਲਈ ਹੈ ਸੋ ਸਚੇ ਪਾਤਸ਼ਾਹ ਜੀ ਇਹ ਆਪ ਕਾ ਹੀ ਸਿਖ ਹੋਇ ਕਰ ਅਤੇ ਆਪ ਕਾ ਹੀ ਪਿਛਾ ਕਰੇਗਾ ਹੇ ਗਰੀਬ ਨਿਵਾਜ ਮੇਰੀ ਇਹ ਵੀ ਨਿਸ਼ਾ ਕਰੋ ਜੀ ਜੋ ਕਿਉਂ ਕਰ ਬਾਦਸ਼ਾਹੀ ਬਾਬਰ ਕੋ ਬਖਸ਼ੀ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸਲੋਕ ਉਚਾਰਿਆ ॥ ਸਲੋਕ ॥ ਬਾਬਰ ਧਾਣਾ ਕਾਬਲੋਂ ਆਇਆ ਹਿੰਦੁਸਤਾਨ ॥

ਪਹਿਲੋਂ ਮਾਰਿਆ ਸੈਦਪੁਰ ਬਹੁਤ ਹੋਈ ਕਤਲਾਮ ॥ ਰਹਿੰਦੇ ਬੰਦੀ ਕੀਤੀ ਓਸ ਸਉਪੇ ਫੇਰ ਸ਼ੈਤਾਨ ॥ ਅਗੋਂ ਦੇ ਜੇ ਚੇਤੀਐ ਤਾਂ ਕਿਉਂ ਹੋਈਐ ਪਰੇਸ਼ਾਨ ॥ ਗੁਰੂ ਦੇਖੈ ਨ ਸਕਿਆ ਬੰਦ ਕੋ ਬਹੁਤੀ ਮਿਲੇ ਸਜਾਇ ॥ ਬਾਬਰ ਕੋ ਫੁਰਮਾਇਆ ਸਭ ਬੰਦੀ ਦੇਇ ਛਡਾਇ ॥ ਬਾਬਰ ਚਰਨੀ ਢਹਿ ਪਿਆ ਮੁਝ ਕੋ ਕਰੋ ਦੁਆਇ ॥ ਪਾਤਸ਼ਾਹੀ ਚਿਰ ਤਾਈਂ ਕਰਹੂੰ ਫੇਰ ਨ ਕਾਹੇ ਜਾਇ ॥ ਬਾਬਰ ਕੀ ਬੇਨਤੀ ਸੁਨੀ ਸਤਿਗੁਰ ਭਏ ਦਇਆਲ। ਪਾਤਸ਼ਾਹੀ ਚਿਰ ਤੀਕਰ ਦਿਤੀਆ ਨਾਨਕ ਨਦਰਿ ਨਿਹਾਲ ॥੨੪॥

ਤਿਸਕਾ ਪ੍ਰਮਾਰਥ ॥ ਭਾਈ ਅਜਿਤਿਆ ਜਾਂ ਪਹਿਲੋਂ ਬਾਬਰ ਕਾਬਲੋਂ ਆਯਾ ਹੈਸੀ ਤਾਂ ਪਹਿਲਾਂ ਹਿੰਦੁਸਤਾਨ ਮਾਰਿਆ ਤਿਸ ਸਮੇਂ ਗੁਰੂ ਸੈਦਪੁਰ ਵਿਚ ਆਹਾ ਅਤੇ ਸੈਦਪੁਰ ਦੇ ਲੋਕ ਬਹੁਤ ਨਿਰਦਈ ਆਹੇ ਪੀਰ ਫਕੀਰ ਕਉ ਜਾਣਦੇ ਭੀ ਨਾਹੀਂ ਗੁਰੂ ਕੇ ਹੁਕਮ ਨਾਲ ਉਹ ਕਤਲ ਹੋਏ ਅਤੇ ਕੁਛ ਬੰਦੀ ਕੀਤਿ ਓਸ ਤਾਂ ਭਾਈ ਅਜਿਤਿਆ ਓਨਾਂ ਬੰਦੀਵਾਨਾਂ ਕਉ ਦੇਖ ਕਰ ਗੁਰੂ ਕਉ ਤਰਸ ਆਇਆ ਤਾਂ ਸ੍ਰੀ ਗੁਰੂ ਜੀ ਨੇ ਸ਼ਬਦਾਂ ਵਿਚ ਬਾਬਰ ਕਉ ਬੁਲਾਯਾ ਤਾਂ ਬਾਬਰ ਸ਼ਬਦ ਸੁਣ ਕਰ ਸ੍ਰੀ ਗੁਰੂ ਬਾਬੇ ਜੀ ਦੇ ਪਾਸ ਆਯਾ ਤੇ ਸ੍ਰੀ ਗੁਰੂ ਜੀ ਨੇ ਬਾਬਰ ਦੇ ਮਨ ਵਿਚ ਭਉ ਪਾਇਆ ਤਾਂ ਓਸ ਕਿਹਾ ਹੇ ਗੀਰਬ ਨਿਵਾਜ ਜੀ ਮੇਰੇ ਉਪਰ ਮੇਹਰਬਾਨੀ ਕਰੋ ਤਾਂ ਬਚਨ ਹੋਇਆ ਕਿ ਤੇਰੇ ਉਪਰ ਬਹੁਤ ਖੁਸ਼ੀ ਹੋਈ ਹੈ ਪਰ ਇਹ ਬੰਦੀਆ ਪਠਾਣਾਂ ਦੀਆਂ ਛਡ ਦੇਹ ਤਾਂ ਬਾਬਰ ਕਿਹਾ ਬੰਦੀਵਾਨ ਮੈਂ ਤਾਂ ਛਡਦਾ ਹਾਂ ਜੇ ਮੇਰਾ ਰਾਜ ਚਿਰ ਤੀਕਰ ਰਹੇਤਾਂ ਭਾਈ ਅਜਿਤਿਆ ਭਗਤ ਚਿਰਤੀਕਰ ਰਾਜ ਕਰਦਾ ਹੈ ਪਰ ਭਾਈ ਅਜਿਤਿਆ ਪਿਛੋਂ ਮਹਿਲਾਂ ਨਾਲ ਬਾਬਰ ਦੀ ਉਲਾਦ ਅੜਦੀ ਰਹਿਸੀ ਜਿਤਨਾ ਚਿਰ ਇਹਨਾਂ ਦਾ ਅਮਲ ਰਹੇਗਾ ਅਤੇ ਭਾਈ ਤਿਸਥੋਂ ਪਿਛੇ ਗੁਰੂ ਜਿਸਨੂੰ ਚਾਹੇ ਤਿਸਨੋਂ ਬਖਸ਼ੇਗਾ ਜਾਂ ਗੁਰੂ ਚੰਦ ਰਾਵਲ ਖੇੜੇ ਨਿਵਾਸ ਕਰੇਗਾ

ਤਾਂ ਬਾਬਰ ਦੀ ਉਲਾਦ ਸਿਖ ਹੋਵੇਗੀ ਅਤੇ ਵਿਚ ਵਿਚ ਅੜਦੇ ਹੀ ਰਹਿਣਗੇ ਤਦ ਗੁਰੂ ਜੀ ਉਨ੍ਹਾਂ ਉਪਰ ਦਇਆਲ ਹੋਵੇਂਗਾ ਅਤੇ ਜੇਹੜੇ ਜੇਹੜੇ ਗੁਰੂ ਪਾਸੋਂ ਮੂੰਹ ਫੇਰਨਗੇ ਉਹਨਾਂ ਨੂੰ ਬਾਬਰ ਸਿਧੇ ਕਰਨਗੇ ਅਤੇ ਜੋ ਗੁਰੂ ਕੇ ਬਚਨਾਂ ਉਪਰ ਚਲਣਗੇ ਉਹਨਾਂ ਦੇ ਨੇੜੇ ਜਮ ਭੀ ਆਇ ਸਕੇਗਾ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜਦ ਨਾਵਾਂ ਗੁਰੂ ਹੋਵੇਗਾ ਤਿਸਨੋ ਅਗੇ ਹੀ ਹੋਵੇਗਾ ਕਿ ਪਿਛੋਂ ਹੋਵੇਗਾ ਤਾਂ ਬਚਨ ਹੋਯਾ ॥ ਸਲੋਕ ॥ ਦਸਵਾਂ ਜਾਮਾਂ ਪਹਿਰ ਕਰ ਵਰਤੇ ਧੁੰਧੂਕਾਰ । ਭਾਰੀ ਸਾਂਗ ਵਰਤਿਆ ਫਿਰ ਜਾਸੀ ਸੰਸਾਰ ॥ ਮੰਨੇ ਹੁਕਮ ਸੋ ਬਖਸ਼ੀਐ ਤਾ ਨਰ ਹੋਇ ਖੁਆਰ । ਨਾਨਕ ਸਚਾ ਪਾਤਸ਼ਾਹ ਕਿਨੇ ਨਾ ਪਾਇਓ ਪਾਰ ॥੪੮॥ ਤਿਸਕਾ ਪ੍ਰਮਾਰਥ ਭਾਈ ਅਜਿਤਿਆ ਗੁਰੂ ਜਦ ਦਸਵਾਂ ਜਾਮਾਂ ਹੋਵੇਗਾ ਤਾਂ ਜਗਤ ਵਿਖੇ ਰੌਲਾ ਬਹੁਤ ਹੋਇ ਜਾਵੇਗਾ ਤਾਂ ਭਾਈ ਅਜਿਤਿਆ ਗੁਰੂ ਅਜੇਹਾ ਵਿਹਾਰ ਬੰਨੇਗਾ ਜੋ ਸੁਣ ਸੁਣ ਖੋਟੇ ਆਦਮੀ ਬਹੁਤ ਡਰਸਨ ਅਤੇ ਆਪਣੇ ਸਿਖ ਸੰਸਾਰ ਵਿਚੋਂ ਚੁਣ ਕਢਸੀ ਜਯੋਂ ਰੇਤ ਵਿਚੋਂ ਸੋਨੇ ਦੇ ਕਿਨਕੇ ਚੁਣਕੇ ਕੱਢ ਲਈਦੇ ਹਨ ਜਿਉਂ ਦੁਧ ਵਿਚੋਂ ਘਿਉ ਨਿਕਾਲ ਲਈਦਾ ਹੈ ਤਯੋਂ ਆਪਣੇ ਸਿਖ ਸੰਤ ਸੰਸਾਰ ਵਿਚੋਂ ਨਯਾਰੇ ਕਰ ਲੈਸੀ ਅਤੇ ਬਚਨ ਅਜੇਹਾ ਕਰੜਾ ਰਖਸੀ ਜਿਸਨੂੰ ਸੁਣ ਕਰ ਪਾਂਬਰ ਲੋਕਾਂ ਸੇ ਤੁਟ ਜਾਸਨ ਅਤੇ ਜੋ ਉਸ ਬਚਨੋਂ ਪਰ ਤਕੜਾ ਰਹਿਸੀ ਤਿਸਕੋ ਆਪਣਾ ਸ਼ਬਦ ਦੇਵਸੀ ਅਤੇ ਜੋ ਨਾਵਾਂ ਮਹਲਾਂ ਥੀਂ ਸਿਖ ਪਿਛੇ ਰਹਿਸੀ ਤਿਸਕੋ ਭੁਲਾਵਸੀ ਅਤੇ ਕੋਈ ਵਿਰਲਾ ਹੀ ਰਹੇਗਾ ਜਿਸ ਕੇ ਭੀਤਰ ਗੁਰੂ ਦਾ ਸਬਦ ਵਸੇਗਾ ਬੀਜ ਮੰਤ੍ਰ ਕੇ ਵਾਸਤੇ ਜਿਨਾਂ ਹੁਕਮ ਮੰਨਿਆ ਹੋਵੇਗਾ ਸੋ ਅਰਦਾਸ ਕਰਸਨ ਜੀ ਪਾਤਿਸ਼ਾਹ ਤੇਰੇ ਸਿਖ ਹਨ ਤੇਰਾ ਹੀ ਨਾਮ ਜਪਦੇ ਹਨ ਆਪਣੇ ਨਾਮ ਕੀ ਟੇਕ ਰਖਣੀ ਜਾਂ ਏਹ ਅਰਦਾਸ ਸਿਖ ਕਰਨਗੇ ਤਾਂ ਓਹਨਾਂ ਸਿਖਾਂ ਪਰ ਬਹੁਤ ਖੁਸ਼ੀ ਹੋਵੇਗੀ ਅਤੇ ਆਖੇਗਾ ਬੱਚਾ ਜੋ ਮੇਰੇ ਬਚਨਾਂ ਉਪਰ ਪੈਹਰਾ ਦੇਵੇਗਾ ਸੋ ਨਿਹਾਲ ਹੋਵੇਗਾ ਅਤੇ ਜੋ ਮੇਰਾ ਬਚਨ ਮੰਨੇਗਾ ਸੋ ਟੂਟਾ ਹੂਆ ਫੇਰ ਗੁਰੂ ਭਾਵੇਂ ਤਾਂ ਮਿਲੇਗਾ ਅਤੇ ਜੋ ਮੇਰਾ ਸਿਖ ਹੋਵੇਗਾ ਸੋ ਮੇਰਾ ਹੁਕਮ ਮੰਨੇਗਾ ਅਤੇ ਪੂਰਨ ਮੇਲੇ ਜਾਵੇਂਗੇ ਅਤੇ ਜੋ ਸਤਿਗੁਰੂ ਕਾ ਜਾਮਾਂ ਹੈ ਸੋ ਸੰਸਾਰ ਮੇਂ ਜਹਾਜ ਹੈ ਸੋ ਭਉਜਲ ਹੈ ਜਯੋਂ ਸਮੁੰਦਰ ਕਾ ਪਾਣੀ ਖਾਰਾ ਹੈ ਤਯੋਂ ਸੰਸਾਰ ਪਾਪਾਂ ਕਾ ਕਾਰਣ ਹੈ ਅਤੇ ਜੋ ਗੁਰੂ ਕੇ ਜਹਾਜ ਪਰ ਚੜ੍ਹੇਗਾ ਸੋ ਭਉਜਲ ਸੇ ਪਾਰ ਲੰਘੇਗਾ ਅਤੇ ਜੋ ਬੇਮੁਖ ਹੋਵੇਗਾ ਸੋ ਜਹਾਜ ਪਰ ਚੜ੍ਹਨਾ ਨਾ ਪਾਵੇਗਾ ਸੋ ਭਉਜਲ ਮਹਿ ਗੋਤੇ ਖਾਵਸੀ ਅਤੇ ਜੋਨੀ ਮੇਂ ਭਰਮੇਗਾ ਅਤੇ ਦਸਵਾਂ ਜਾਮਾਂ ਜੋ ਹੈ ਸੋ ਓਸ ਜਹਾਜ ਪਰ ਕੋਈ ਨਾ ਚੜ੍ਹੇਗਾ ਤੇ ਨਾ ਚੜ੍ਹਨਾ ਪਾਵੇਗਾ ਅਤੇ ਜੀਵਨ ਜੋ ਹੈ ਸੋ ਪੁਰਜਾ ਹੋਇ ਲਗੇਗਾ ਪੁਰਜਾ ਕੀ ਹੈ ਜੋ ਇਕ ਮਣ ਚੀਜ਼ ਹੁੰਦੀ ਹੈ ਅਤੇ ਸੇਰ ਦ੍ਰਿਸ਼ਟੀ ਆਂਵਦੀ ਹੈ ਤਿਸਦੀ ਨਯਾਈਂ ਜਾਹਰ ਜਾਨੀਏਗਾ ਨਹੀਂ ਅਤੇ ਪੁਰਜੇ ਕੀ ਨਯਾਈਂ ਕੋਈ ਵਿਰਲਾ ਹੀ ਸਿਖ ਰਹੇਗਾ ਹੋਰ ਸਭ ਭੁਲ ਜਾਵੇਗਾ ਉਸ ਵਕਤ ਧੁੰਧੂਕਾਰ ਵਰਤ ਜਾਵੇਗਾ ਤੇ ਸੰਸਾਰ ਭੁਲ ਕਰ ਕੁਰਾਹੇ ਪੈ ਜਾਵੇਗਾ ਉਨ

ਕਉ ਗੁਰੂ ਨਜ਼ਰੀ ਨਹੀਂ ਆਵੇਗਾ ਜਿਉਂ ਧੁੰਧ ਮੇਂ ਸੂਰਜ ਛਪ ਜਾਤਾ ਹੈ ਓਸ ਵਕਤ ਤੁਰਕ ਕਾ ਤੇਜ ਬਹੁਤ ਹੋਵੇਗਾ ਅਤੇ ਹਿੰਦੂਆਂ ਦਾ ਤੇਜ ਘਟ ਜਾਵੇਗਾ ਫੇਰ ਗੁਰੂ ਹਿੰਦੂ ਤੇ ਮੁਸਲਮਾਨਾ ਵਿਚੋਂ ਨਿਆਰਾ ਹੋਵੇਗਾ ਜੋ ਦਰਸ਼ਨ ਕਰੇਗਾ ਸੋ ਨਿਹਾਲ ਹੋਵੇਗਾ ਇਕ ਅਜੇਹੇ ਲੋਕ ਹੋਵਨਗੇ ਜੋ ਗੁਰੂ ਪਾਸੋਂ ਕਰਾਮਾਤ ਮੰਘਨਗੇ ਅਤੇ ਕਹਿਣਗੇ ਆਪ ਸਾਨੂੰ ਕੁਛ ਵੇਖਾਲੋ ਤਾਂ ਅਸੀਂ ਪ੍ਰਤੀਤ ਕਰਾਂਗੇ ਹੇ ਭਾਈ ਅਜਿਤਿਆ ਕਰਾਮਾਤ ਨਾਮ ਕਹਿਰ ਦਾ ਹੈ ਅਤੇ ਦੁਨੀਆਂ ਫਕੀਰਾਂ ਪਾਸੋਂ ਕਹਿਰ ਮੰਗਦੀ ਹੈ ਇਸੇ ਕਰਕੇ ਸੰਸਾਰ ਮੇਂ ਪਰਲੋ ਆਵੇਗੀ ਓਸ ਪਰਲੋ ਵਿਚ ਕਈ ਬਹਿ ਜਾਵੇਂਗੇ ਅਤੇ ਭਾਈ ਅਜਿਤਿਆ ਗੁਰੂ ਦੇ ਘਰ ਵਿਚ ਮਿਹਰ ਹੈ ਅਤੇ ਜਿਧਰ ਗੁਰੂ ਨਜ਼ਰ ਕਰਦਾ ਹੈ ਤਿਧਰ ਹੀ ਅੰਮ੍ਰਿਤ ਵਸਦਾ ਹੈ ਸਭ ਪੈਦਾਇਸ਼ ਗੁਰੂ ਕੀ ਹੈ ਗੁਰੂ ਆਪਣੇ ਉਪਰ ਭਾਰ ਲੈਂਦਾ ਹੈ ਅਤੇ ਸ੍ਰਿਸ਼ਟ ਦਾ ਭਲਾ ਕਰਦਾ ਹੈ ਅਤੇ ਇਕ ਤਪ ਜੁਹਦ ਕਰਕੇ ਇਕ ਰਤੀ ਦਰਗਾਹੋਂ ਲੈਂਦੇ ਹੈਨ ਜੇ ਉਸ ਰਤੀ ਕੋ ਵਰਤਾਉਨ ਤਾਂ ਉਨ ਪਿਛੇ ਲੰਘ ਜਾਵੇਂ ਪਰ ਉਨ ਕਉ ਉਸ ਰਤੀ ਦਾ ਪਾਰ ਨਹੀਂ ਆਉਂਦਾ ਅਤੇ ਉਹ ਦੁਨੀਆਂ ਕੇ ਲੋਕ ਆਪਣਾ ਆਪ ਜਾਹਰ ਕਰਦੇ ਹੈਨ ਤਿਸ ਕਰਕੇ ਉਹਨਾਂ ਦੀ ਅਗਲੀ ਪਿਛਲੀ ਕਮਾਈ ਸਭ ਜਾਂਦੀ ਹੈ ਓਹ ਆਪਣੀ ਘਾਲ ਤਿਸ ਥੀਂ ਖਾਇ ਜਾਂਦੇ ਹੈਨ ਅਗੇ ਦਰਗਾਹ ਸੇ ਵੇਮੁਖ ਹੋ ਜਾਂਦਾ ਹੈ ਅਤੇ ਦਸਵੇਂ ਗੁਰ ਕਾ ਇਹ ਚਾਲਾ ਹੋਵੇਗਾ ਜੋ ਸਉ ਮਨ ਵਸਤ ਹੋਵੇਗੀ ਤਾਂ ਇਸ ਸੰਸਾਰ ਵਿਚ ਪਾਇ ਕਰ ਜਾਹਿਰ ਹੋਵੇਗੀ ਸੋ ਭੀ ਇਹੋ ਜਿਹੀ ਭੀੜ ਪਉਸੀ ਤਾਂ ਗੁਰੂ ਦੇ ਘਰ ਵਿਚ ਦੋਵੇਂ ਗੱਲਾਂ ਹੈਨ ਇਕ ਮਿਹਰ ਤੇ ਇਕ ਕਹਿਰ ਹੈ ਮੇਹਰ ਤਾਂ ਸ਼ਬਦ ਹੈ ਅਤੇ ਕਹਿਰ ਗਰਬ ਹੈ ਜੇਹੀ ਕੋਈ ਭਾਵਨਾ ਕਰੇਗਾ ਤੇਹਾ ਫਲ ਪ੍ਰਾਪਤ ਹੋਵੇਗਾ ਅਤੇ ਬੱਚਾ ਅਜਿਹਾ ਸਮਾਂ ਆਵੇਗਾ ਕਿ ਸ਼ਬਦ ਕੇ ਖੋਜਨੇ ਵਾਲਾ ਕੋਟਾਂ ਬਧੀ ਕੋਈ ਕੋਈ ਹੋਵੇਗਾ ਨਹੀਂ ਤਾਂ ਪਸੂ ਕੀ ਨਯਾਈਂ ਹੋਇ ਜਾਵੇਂਗੇ ਭਾਈ ਜਿਨ ਕਉ ਗੁਰੂ ਕਾ ਨਾਮ ਯਾਦ ਰਹੇਗਾ ਤਿਨਕੋ ਹਰ ਵਕਤ ਮੁਕਤ ਕਰੇਗਾ ਅਤੇ ਜੋ ਕੋਈ ਓਸ ਧੁੰਧੂ ਕਾਰ ਵਿਚੋਂ ਦ੍ਰਿੜ ਰਹੇਗਾ ਸੋਈ ਬਚੇਗਾ ਠਾਕੁਰ ਜਿਥੋਂ ਕਢੇ ਹੈਂ ਤਿਥਾਈਂ ਪਾਏ ਜਾਨਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਕਿ ਸਚੇ ਪਾਤਸ਼ਾਹ ਜੀ ਆਪ ਨੇ ਬਚਨ ਕੀਤਾ ਕਿ ਦਸਵੇਂ ਗੁਰੂ ਜੀ ਵਕਤ ਓਹ ਜੋ ਛਿੰਨਵੇਂ ਕ੍ਰੋੜੀ ਨਰਕ ਸੇ ਨਿਕਾਲੇ ਹੈਨ ਫੇਰ ਉਥਾਈਂ ਹੀ ਪਾਏਂ ਜਾਏਂਗੇ ਅਤੇ ਹੇ ਦੀਨ ਦਇਆਲ ਜੀ ਆਪਕਾ ਹੀ ਬਚਨ ਹੈ ਕਿ ਜੋ ਮੇਰਾ ਮੰਤ੍ਰ ਪੜਨਗੇ ਸੋ ਆਵਾਗਉਨ ਤੇ ਮੁਕਤ ਕੋ ਪ੍ਰਾਪਤ ਹੋਵਨਗੇ ਹੇ ਮਹਾਰਾਜ ਜੀ। ਏਹ ਗਲ ਕੀਕਰ ਹੈ ਜੀ ਮੇਹਰਬਾਨੀ ਕਰਕੇ ਮੇਰਾ ਸੰਸਾ ਨਿਵਰਤ ਕਰਹੁ ਜੀ ਤਾਂ ਬਚਨ ਹੋਇਆ ॥ ਸਲੋਕ ॥

ਸਾਧੂ ਬਚਨ ਨ ਮਿਟਈ ਜੇ ਸਉ ਜਤਨ ਕਮਾਇ ॥ ਸੂਲੀਕਾ ਕੰਡਾ ਕਰੇ ਸਤਿਗੁਰ ਲਏ ਛਡਾਇ ॥ ਸਉ ਪਾਪੀ ਕਾ ਫੇੜਿਆ ਇਕ ਨਿੰਦਕ ਕੈ ਸਿਰ ਭਾਰ ॥ ਨਾਨਕ ਲੇਖ ਨਾ ਮਿਟਈ ਜੋ ਲਿਖਿਆ ਕਰਤਾਰ ॥੪੪॥ ਤਿਸਕਾ ਪ੍ਰਮਾਰਥ ॥ ਭਾਈ ਅਜਿਤਿਆ ਜੋ ਗੁਰੂ

ਬਚਨ ਕੀਤਾ ਹੈ ਸਭ ਸਚ ਹੈ ਕਿਉਂ ਜੋ ਜਿਥੇ ਕੋਈ ਦਿਨ ਕਾ ਭੁਲਾ ਹੋਯਾ ਜੇਕਰ ਰਾਤ ਘਰ ਆਇ ਵਸੇ ਤਾਂ ਤਿਸਨੋਂ ਦੋਸ਼ ਕੋਈ ਨਹੀਂ ਲਗਾਯਾ ਜਾਤਾ ਤਿਸਨੋ ਵੜਨੇ ਦੇਵੇ ਅਤੇ ਜੋ ਕੋਈ ਮੇਰਾ ਸਿਖ ਹੋਵੇਗਾ ਸੋ ਤੁਟੇ ਮੇਲ ਲਏਗਾ ਅਤੇ ਜੇ ਨਾ ਮੇਲੇ ਤਾਂ ਸੰਸਾਰ ਮੇਂ ਨਿੰਦਯਾ ਹੋਵੇਗੀ ਅਤੇ ਜੋ ਕੋਈ ਗੁਰਾਂ ਦੇ ਬਚਨ੍ਹ ਉਪਰ ਚਲਨਗੇ ਤਿਨਾਂ ਦੇ ਬਾਬ ਨਿਗੁਰੇ ਬੁਰੀ ਕਰਨਗੇ ਅਤੇ ਜੇ ਕੋਈ ਨਿੰਦਕ ਗੁਰੂ ਕੀ ਸੰਗਤ ਕੀ ਨਿੰਦਯਾ ਕਰੇਗਾ ਸੋ ਨਰਕ ਗਾਮੀ ਹੋਵਸੀ ਜੋ ਪਾਪ ਇਕ ਸਿਖ ਨੇ ਕੀਤਾ ਹੋਏਗਾ ਅਤੇ ਦੂਸਰਾ ਸਿਖ ਉਸਦੀ ਨਿੰਦਾ ਕਰੇ ਤਾਂ ਉਸਦੀ ਸਭ ਬਲਾਇ ਉਸਦੇ ਸਿਰ ਪਵੇਗੀ ਅਤੇ ਉਸ ਸਿਖ ਕਉ ਕੁੰਭੀ ਨਰਕ ਪਾਵਸਨ ਅਤੇ ਜੋ ਗੁਰੂ ਕੇ ਬਚਨਾਂ ਉਪਰ ਚਲੇਗਾ ਉਸ ਨੂੰ ਸੂਲੀ ਦਾ ਕੰਡਾ ਹੋ ਜਾਵੇਗਾ ਅਤੇ ਜੇ ਕੋਈ ਸਿਖ ਹੋਕੇ ਬੇ ਸਿਦਕ ਹੋਏਗਾ ਤਾਂ ਓਹ ਭੀ ਨਰਕਗਾਮੀ ਹੋਵੇਗਾ ਅਤੇ ਜੋ ਕੋਈ ਸਿੱਖ ਭੁਲਾ ਹੋਯਾ ਫੇਰ ਸ਼ਰਨੀ ਪਵੇ ਤਾਂ ਉਸਨੂੰ ਗੁਰੂ ਬਖਸ਼ੇਗਾ ਪਰ ਨਿੰਦਿਆ ਸਿਖ ਕੀ ਸਿਖ ਨੂੰ ਕਰਣੀ ਬਹੁਤ ਬੁਰੀ ਬਾਤ ਹੈ ਏਹ ਸਾਧ ਬਚਨ ਫਿਰਤੇ ਨਹੀਂ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੀ ਏਹਨਾਂ ਜੀਆਂ ਦੇ ਕੀ ਵਸ ਹੈ ਜਿਉਂ ਜਿਉਂ ਤੇਰਾ ਭਾਣਾ ਹੈ ਤਿਵੇਂ ਤਿਵੇਂ ਹੋਵੇਗਾ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਫਿਰ ਸਿਖ ਸਿਦਕੀ ਪੈਰੀਂ ਪਉਣਗੇ ਤੇ ਕਿਉਂ ਕਰ ਵਰਤਾਰਾ ਵਰਤੇਗਾ ਤਾਂ ਬਚਨ ਹੋਯਾ ਜੀ ਭਾਈ ਅਜਿਤਿਆ ਜਿਥੇ ਸ਼ਬਦ ਮਿਹਰਵਾਨ ਹੋਂਦਾ ਹੈ ਤਿਥੇ ਹੀ ਬਖਸ਼ੇਗਾ ਕਿਆ ਘਰ ਕਿਆ ਬਾਹਰ ਏਹ ਆਦ ਜੁਗਾਦੀ ਗੁਰੂ ਕੇ ਹੁਕਮ ਵਿਚ ਹੈ ਤੋ ਬੱਚਾ ਅਜਿਤਿਆ ਤੈਂ ਜੋ ਪੁਛਿਆ ਹੈ ਕਿਉਂਕਰ ਵਰਤਾਰਾ ਵਰਤੇਗਾ ਸੋ ਭਾਈ ਜਬ ਦਸਵਾਂ ਜਾਮਾਂ ਹੋਵੇਗਾ ਤਿਸਦੇ ਪਿਛੇ ਆਪੋ ਆਪਣੀ ਹੋਇ ਕਰ ਵਰਤੇਗੀ ਅਤੇ ਕੋਈ ਕਿਸੇ ਕਉ ਬਦੇਗਾ ਨਹੀਂ ਤੇ ਸਿਖੀ ਅਜੇਹੀ ਚਲੇਗੀ ਜੋ ਮਨ ਭਾਂਵਦੀ ਕਰਨਗੇ ਅਤੇ ਕਿਤਨੇ ਹੀ ਪੰਥ ਗੁਰੂ ਕੇ ਘਰ ਵਿਚੋਂ ਨਿਕਲਣਗੇ ਅਜੇਹੀ ਜੋ ਕਲਾ ਵਰਤੇਗੀ ਕਿ ਜੈਸੇ ਇਕ ਬਾਪ ਦੇ ਬੇਟੇ ਹੋਵਨਗੇ ਕੋਈ ਕਿਸੇ ਨਾਲ ਵਰਤੇਗਾ ਕੋਈ ਕਿਸੇ ਨਾਲ ਵਰਤੇਗਾ ॥ ਸਲੋਕ ॥ ਗੁਰ ਚੇਲੇ ਰਹਿਰਾਸ ਹੈ ਅੰਤਰ ਵੇਖੇ ਟੋਹਿ ॥ ਸੁਆਗੀ ਹਰਿ ਪ੍ਰਭ ਹੋਇਆ ਨਹੀਂ ਮਿਲਾਵਾ ਤੋਹਿ ॥੪੬॥ ਤਿਸਕਾ ਪਰਮਾਰਥ ॥ ਭਾਈ ਅਜਿਤਿਆ ਦਸਵਾਂ ਜਾਮਾਂ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੇ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਅਤੇ ਆਪ ਕੋ ਜਨਾਵੇਗਾ ਨਹੀਂ ਅਰ ਨਿਰਮੋਹ ਹੋਵੇਗਾ ਅਤੇ ਆਸਰਾ ਜੋ ਲਏਗਾ ਸੋ ਇਕ ਅਕਾਲ ਪੁਰਖ ਜੀ ਕਾ ਲਏਗਾ ਤੇ ਤਿਸਕੋ ਕੋਈ ਲਖ ਨਹੀਂ ਸਕੇਗਾ ਸੂਲੀ ਸ਼ਬਦ ਉਚਾਰੇਗਾ ਅਰ ਸ਼ਬਦ ਕਮਾਏਗਾ ਅਰ ਜੋ ਸਿੱਖ ਹੋਵਨਗੇ ਤਿਸ ਕੋ ਵੀ ਸ਼ਬਦ ਹੀ ਦਸੇਗਾ ਅਰ ਤਿਸਕੇ ਆਸਰੇ ਮਾਰਗ ਚਲੇਗਾ ਇਸ ਕਰਕੇ ਜਗਤ ਵਿਚ ਜੈਕਾਰ ਹੋਵੇਗਾ ਅਤੇ ਉਸਤਤ ਹੋਏਗੀ ਅਰ ਜਹਾਂ ਤਕ ਕੋਈ ਸਿਖ ਭੰਨਾ ਟੁਟਾ ਹੋਏਗਾ ਸੋ ਸਭ ਉਸਕੀ ਪੈਰੀਂ ਆਨ ਪੈਸਨ ਸੋ ਨਵੇਂ ਸਿਰੇ ਤੇ ਸਿਖ ਹੋਵਸਨ ਅਤੇ ਉਨਾਂ ਕੋ ਬਖਸ਼ ਕਰ ਗੁਰੂ ਬੋਹਿਥਾ ਹੋਏਗਾ ਅਤੇ ਜੋ ਸਿਖ

ਹੋਏਗਾ ਸੋ ਉਸ ਜਹਾਜ ਉਪਰ ਚੜ੍ਹਕੇ ਪਾਰ ਹੋਵਸੀ ਭਾਈ ਅਜਿਤਿਆ ਕੋਈ ਸਤਿਗੁਰੂ ਕੋ ਮਿਲੇਗਾ ਸੋ ਸਭ ਗਲਾਂ ਗੁਰੂ ਦੀਆਂ ਕਬੂਲ ਕਰੇਗਾ ਤਾਂ ਸਤਿਗੁਰਾਂ ਦੇ ਸ਼ਬਦ ਨਾਲ ਭਿਜੇਗਾ ਅਤੇ ਜਿਨਾਂ ਪਾਸੋਂ ਰਹਿਤਾਂ ਤੇ ਓਹ ਕਰਮ ਨਾ ਹੋਵਸਨ ਅਤੇ ਸੰਸਾਰ ਦੀ ਲਜ ਵਿਚ ਮਰਸਨ ਤਾਂ ਭਾਈ ਉਨਾਂ ਕੋ ਗੁਰੂ ਕਦ੍ਹੀ ਨਹੀਂ ਮਿਲੇਗਾ ਤਦ ਜੋ ਸ੍ਰੀ ਗੁਰੂ ਦੇ ਬਚਨਾਂ ਤੋਂ ਬੇਮੁਖ ਹੋਵਨ ਸੋ ਗੁਰੂ ਨਾ ਮੂੰਹ ਲਾਵੇਗਾ ਅਤੇ ਗੁਰੂ ਜੀ ਕੇ ਏਹ ਬਚਨ ਹੈਨ ਜੋਰ ਜੁਲਮ ਚੋਰੀ ਯਾਰੀ ਪਰ ਨਿੰਦਿਆ ਜੋ ਮੇਰਾ ਸਿਖ ਹੋਵੇਗਾ ਸੋ ਏਹ ਬਾਤਾਂ ਨ ਕਰੇ ਤੇ ਜੋ ਗੁਰੂ ਜੀ ਦੇ ਬਚਨਾਂ ਪੁਰ ਨਾ ਚਲਸਨ ਅਰ ਓਹੀ ਕਰਮ ਕਰਸਨ ਤਿਸ ਕਰਕੇ ਫਿਰ ਨਰਕਗਾਮੀ ਹੋਵਸਨ ਤੇ ਗੁਰੂ ਕੇ ਸ਼ਬਦ ਕਾ ਰੰਗ ਨ ਚੜ੍ਹੇਗਾ ਓਹ ਕੋਰੇ ਹੀ ਰਹਿਸਨ ਸੋ ਕਲੀ ਕਾਲ ਵਿਚ ਬਸਣ ਤੇ ਭਾਈ ਅਜਿਤਿਆ ਏਹ ਜਾਮਾ ਵੀ ਕਰੜਾ ਰਾਹ ਦਸੇਗਾ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਪਿਛਲਾ ਕਮਾਇਆ ਏਵੇਂ ਹੀ ਬਰਬਾਦ ਜਾਵਸੀ ਜੋ ਤੇਰਾ ਨਾਮ ਜਪਦੇ ਰਹੇ ਸਨ ਉਨਾਂ ਨੂੰ ਵੀ ਕੁਛ ਹੱਥ ਆਵਸੀ ਕਿ ਨਾਹੀਂ। ਤੇ ਬਚਨ ਹੋਯਾ ਬਚਾ ਸ਼ਬਦ ਜੋ ਗੁਰੂ ਕਿਹਾ ਹੈ ਸੋ ਉਸ ਵਿਚ ਵੀ ਚੋਰੀ ਯਾਰੀ ਪਰ ਨਿੰਦਿਆ ਜੋਰ ਸੋ ਸਭ ਮਨਹਿ ਕੀਤੇ ਹੈਨ ਜੋਂ ਅਜਿਹਾ ਸਿਖ ਹੋਵਸੀ ਪੜ੍ਹਸਨ ਗਵਸਨ ਅਤੇ ਕਮਾਇ ਨ ਸਕਨਗੇ ਅਤੇ ਦਸਵੇਂ ਗੁਰੂ ਨੂੰ ਮਨ ਵਿਚ ਯਾਦ ਕਰਸਨ ਤੇ ਆਖਸਨ ਗੁਰੂ ਏਵੇਂ ਹੀ ਆਖਦਾ ਹੈ ਅਤੇ ਸਿਖ ਆਪਸ ਵਿਚ ਆਖਸਨ ਸਿਖ ਕੋਈ ਨਹੀਂ ਰਿਹਾ ਭਾਈ ਕਲੀਕਾਲ ਵਿਚ ਦਸਵਾਂ ਗੁਰੂ ਅਵਤਾਰ ਹੋਵਸੀ ਅਤੇ ਮੁਖਵਾਕ ਕਰਕੇ ਸਭਸੇ ਕਉ ਭੁਲਾਇ ਦੇਵਸੀ ਅਤੇ ਗੁਰੂ ਨਾਲੋਂ ਭਜ ਜਾਵਨ ਜਾਂ ਨਿੰਦਿਆ ਕਰਸਨ ਸੋ ਮਨਹਿ ਹੈ ਫੇਰ ਉਨਾਂ ਲੋਕਾਂ ਕੋ ਚਉਰਾਸੀ ਵਿਚ ਘਤੀਏਗਾ ॥ ਸਲੋਕ ॥ ਮਾਸ ਕੀੜਾ ਲਗਾ ਬੁਰਿਆਰ ॥ ਭਉਕੇ ਫਕੜ ਹੋਇ ਖੁਆਰ ॥ ਸਭ ਕੁਲ ਡੁਬੇ ਨਿੰਦਕ ਗੁਬਾਰ ॥ ਨਾਨਕ ਦਸਵਾਂ ਰੂਪ ਅਪਾਰ ॥੪੭॥ ਤਿਸਕਾ ਪਰਮਾਰਥ ॥ ਅਜਿਤਿਆ ਮਾਸ ਜੋ ਹੈ ਸੋ ਮਾਯਾ ਹੈ ਅਤੇ ਕੀੜਾ ਸੰਸਾਰ ਹੈਸੋ ਸੰਸਾਰ ਅਜਿਹਾ ਬੁਰਾ ਹੋਇ ਕਰ ਜਾਮੇ ਮਾਯਾ ਕੇ ਜੈਸੇ ਮਾਸ ਕਉ ਕੀੜਾ ਲਗਤਾ ਹੈ ਤਿਉ ਕਲੂ ਕੇ ਲੋਕ ਮਾਯਾ ਕਉ ਲਗਸਨ ਪਰਮੇਸ਼ਰ ਤੇ ਜਪ ਤਪ ਭੁਲ ਜਾਵਸਨ ਭਾਈ ਅਜਿਤਿਆ ਸ਼ਬਦ ਪੜ੍ਹਨਗੇ ਅਰ ਕਮਾਇ ਨ ਸਕਸਣ ਤਾਂ ਸ਼ਬਦ ਉਲਟ ਕੇ ਮਸਾਣ ਜਿਉਂ ਸੰਸਾਰ ਕੋ ਜਲਾਇ ਮਾਰਸੀ ਖਾਇ ਲਏਗਾ ਹੇ ਕਲਜੁਗ ਕੇ ਲੋਕ ਅਵੇਹੇ ਨਿੰਦਾ ਕਰਸਨ ਆਪੋ ਆਪਣੇ ਮਤ ਚਲਾਉਨਗੇ ਤਿਸ ਸਮੇਂ ਗੁਰੂ ਨਜ਼ਰੀਂ ਨਾ ਆਵਸੀ ਪਾਪ ਬਹੁਤ ਹੋਵਸੀ ਇਸ ਰਉਂਸ ਕਲਜੁਗ ਸੰਸਾਰ ਕਉ ਡੋਬੇਗਾ ਜਿਉਂ ਦੁਰਾਚਾਰ ਇਸਤ੍ਰੀ ਹੋਤੀ ਹੈ ਖਸਮ ਉਸ ਕਉ ਤਿਆਗ ਦੇਤਾ ਹੈ ਅਰ ਦਰ ਦਰ ਖੁਆਰ ਹੋਤੀ ਫਿਰਤੀ ਹੈ ਭੌਂਕਤੀ ਹੈ ਅਤੇ ਆਪਕੋ ਹੰਸਾਵਤੀ ਹੈ ਉਸ ਇਸਤ੍ਰੀ ਕੀ ਨਿਆਈਂ ਕਲ ਕੇ ਲੋਕਾਂ ਕੋ ਗੁਰੂ ਤਿਆਗ ਦੇਵਸਨ ਤਾਂ ਏਹ ਭੀ ਦਰ ਖੁਆਰ ਹੋਵਨਗੇ ਪਰ ਬੀਜ ਮਾਤ੍ਰ ਕੋਈ ਕੋਟੋਂ ਮਧ ਸਿਖ ਰਹਿ ਜਾਵਸੀ ਸੋ ਆਖਸਨ ਜੋ ਸਤਿਗੁਰੂ ਹੈ ਅਤੇ ਭਾਣੇ ਕਾ ਪਾਵੰਦ ਹੈ ਆਪਨੇ ਚੋਜ ਕੀਤੇ

ਹੈ ਸੁ ਓਹ ਕਿਸੇ ਕੀ ਨਿੰਦਾ ਨਾ ਕਰਸਨ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੋ ਸਿਖ ਤੇਰੇ ਪਾਸੋਂ ਤੁਰਨਗੇ ਓਹ ਫੇਰ ਭੀ ਕਿਤੇ ਬਖਸ਼ੇ ਜਾਵਨਗੇ ਕਿ ਨਾਹੀਂ ਬਖਸ਼ੇ ਜਾਵਸਨ ਤਾਂ ਬਚਨ ਹੋਯਾ। ਭਾਈ ਅਜਿਤਿਆ ਓਹ ਫੇਰ ਗੁਰੂ ਨੂੰ ਨਵੇਂ ਸਿਰੇ ਮਿਲਸਨ ਤੇ ਬਖਸ਼ਾਵਨਗੇ ਤਾਂ ਗੁਰੂ ਨਵੇਂ ਸਿਰੇ ਤੇ ਸ਼ਬਦ ਦਸੇਗਾ ਤਾਂ ਫੇਰ ਸਿਦਕ ਰਖਸਨ ਤਾਂ ਬਖਸ਼ੇ ਜਾਸਨ ॥ ਸਲੋਕ ॥ ਜੁਗਾ ਜੁਗੰਤਰ ਸਤਿਗੁਰੂ ਦੂਸਰ ਹੋਆ ਨ ਹੋਗ ॥ ਚਉਰਾਸੀ

ਜਾਮੇਂ ਪਹਿਰਕੇ ਪਾਛੇ ਹੋਆ ਅਲੋਪ ॥ ਚੌਹੱਤਰ ਜਾਮੇਂ ਭਗਤ ਜਨ ਦਸ ਹੈਂ ਸਤਿਗੁਰੂ ਰਾਇ ॥ ਗੁਰਮੁਖ ਹੋਇ ਸੋ ਮਿਲ ਰਹੇ ਮਨਮੁਖ ਮਿਲਹਿ ਸਜਾਇ ॥ ਭਰ ਬੇੜੇ ਲੈ ਜਾਹਿੰਗੇ ਸੰਤ ਜਨਾਂ ਕੇ ਪੂਰ ॥ ਬੇਮੁਖ ਤੁਟੇ ਤੁਟ ਮੂਏ ਮਨਮੁਖ ਨ ਭਏ ਕਬੂਲ ॥ ਗੁਰ ਮੁਖਿ ਜਿਨਿ ਜਾਨਿਆ ਮਿਟ ਗਏ ਆਵਣ ਜਾਣ ॥ ਨਾਨਕ ਜਾਤਾ ਖਸਮ ਜਿਨ ਆਏ ਤੇ ਪਰਵਾਣ ॥੪੯॥ ਤਿਸਕਾ ਪ੍ਰਮਾਰਥ ॥ ਜੁਗਾ ਜੁਗੰਤਰ ਗੁਰੂ ਅਟਲ ਹੈ ਦੂਸਰ ਹੋਰ ਨਾ ਕੋਈ ਹੋਯਾ ਹੈ ਨਾ ਹੋਵੇਗਾ ਅਤੇ ਚੌਰਾਸੀ ਜਾਮੇਂ ਪਹਿਰਸਨ ਜਿਸ ਵਿਚ ਚੌਹੱਤਰ ਜਾਮੇਂ ਭਗਤ ਹੋਵਸਨ ਅਤੇ ਦਸ ਜਾਮੇਂ ਗੁਰੂ ਹੋਵਸਨ ਅਤੇ ਕੋਈ ਗੁਰੂ ਕਉ ਮਿਲ ਕਰ ਲੜ ਪਕੜੇਗਾ ਸੋਈ ਉਧਰੇਗਾ ਅਤੇ ਜੋ ਗੁਰੂ ਕੇ ਸ਼ਬਦ ਪਰ ਪ੍ਰਤੀਤ ਰਖੇਗਾ ਸੋ ਬਿਨਾਂ ਕਮਾਈ ਤਰ ਜਾਵੇਗਾ ਨਾਲੇ ਕੁਟੰਬ ਵੀ ਉਧਰ ਜਾਸੀ ਤਾਂ ਜੋ ਬੇਮੁਖ ਹੋਵੇਗਾ ਸੋ ਤੁਟੇਗਾ ਤੇ ਸਜਾਇ ਵੀ ਪਾਵੇਗਾ ਅਰ ਪ੍ਰਲੋਕ ਭੀ ਜਾਂਦਾ ਰਹੇਗਾ ਫੇਰ ਮੁੜ ਭੰਨ ਘੜੀਅਨਗੇ ਜੋ ਖਸਮ ਕਉ ਪਛਾਨਣਗੇ ਸੋ ਆਵਾਗਉਣ ਤੇ ਰਹਿ ਜਾਵਣਗੇ ਬੱਚਾ ਅਜਿਤਿਆ ਜੋ ਗੁਰੂ ਕੇ ਲੜ ਲਗੇਗਾ ਸੋ ਮੁਕਤ ਹੋਵੇਗਾ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਤਿਗੁਰੂ ਜੀ ਤੇਰਾ ਬਚਨ ਹੋਯਾ ਹੈ ਜੋ ਇਸ ਮਹਿਲਕਾ ਦਰਸ਼ਨ ਕਰੇਗਾ ਸੋ ਮੁਕਤ ਪਾਵੇਗਾ ਅਤੇ ਜੋ ਸੰਸਾਰ ਪਿਛੇ ਰਹੇਗਾ ਤਿਨਾਂ ਕੀ ਕਿਉਂਕਰ ਹੋਵੇਗੀ ਤਾਂ ਬਚਨ ਹੋਯਾ ਭਾਈ ਸੁਣ ॥ ਸਲੋਕ ॥ ਧੁੰਧੂਕਾਰ ਜੋ ਵਰਤਸੀ ਨਾ ਹਿੰਦੂ ਨਾ ਮੁਸਲਮਾਨ ॥ ਰਾਮ ਰਹੀਮ ਨ ਜਾਣਸੀ ਨਾ ਕੋ ਕਹੇ ਕਲਾਮ ॥ ਨਾ ਗਾਇਤਰੀ ਨਾ ਤਰਪਣੋ ਨਾ ਫਾਇਤਾਨ ਦਰੂਦ ॥ ਨਾ ਤੀਰਥ ਨਾ ਦੇਹੁਰਾ ਨਾ ਦੇਵਕੀ ਪੂਜ ॥ ਗੁਰਮੁਖ ਕੋਈ ਨਾ ਜਾਣਸੀ ਨਾ ਕੋ ਲਏ ਉਪਦੇਸ ॥ ਇਕੋ ਵਰਤਣ ਵਰਤੀਐ ਨਾ ਕੋ ਕਰੇ ਆਦੇਸ ॥ ਬੇਦ ਕਤੇਬ ਨ ਜਾਣਸਨ ਨ ਦਵਾਰਾ ਮਸੀਤ ॥ ਰੋਜਾ ਬਾਂਗ ਵਰਤ ਨੇਮ ਨ ਕੋ ਕਢੇ ਹਦੀਸ ॥ ਕੋਈ ਨ ਕਿਸਕੀ ਜਾਣਸੀ ਨਾ ਕੋ ਕਰੇ ਸਲਾਮ ॥ ਨਾਨਕ ਸ਼ਬਦ ਵਰਤਦਾ ਜਿਸ ਕੋਟੀ ਮਧੀ ਜਾਣ ॥੫੦॥ ਤਿਸਕਾ ਪ੍ਰਮਾਰਥ ॥ ਭਾਈ ਅਜਿਤਿਆ ਜਦੋਂ ਗੁਰੂ ਏਸ ਧਰਤੀ ਉਪਰੋਂ ਅਦਿਸ਼ਟ ਹੋ ਜਾਵਣਗੇ ਤਾਂ ਪਿਛੋਂ ਸੰਸਾਰ ਵਿਚ ਅਜੇਹੀ ਵਰਤ ਜਾਵੇਗੀ ਜੋ ਕੋਈ ਕਿਸੇ ਨੂੰ ਜਾਣੇਗਾ ਨਹੀਂ ਅਤੇ ਧੁੰਧੂਕਾਰ ਵਰਤ ਜਾਸੀ ਅਜੇਹੇ ਮਨਮੁਖ ਹੋਵਣਗੇ ਜੋ ਕੋਈ ਨਾ ਹਿੰਦੂ ਰਹੇਗਾ ਨ ਮੁਸਲਮਾਨ ਰਹਿਸਨ ਨ ਰਾਮ ਕਉ ਮੰਨਣਗੇ ਨ ਰਹੀਮ ਕੋ ਮਨਣਗੇ ਨਾ ਗਾਇਤ੍ਰੀ ਤਰਪਣ ਇਸ਼ਨਾਨ ਨ ਧਰਮ ਨ ਨੇਮ ਨ ਤੀਰਥ ਪੂਜਾ ਨ ਦੇਵੀ ਨ ਦੇਹੁਰਾ ਨ ਧਰਮਸਾਲ, ਨਾ ਮਸੀਤ, ਨ ਬਾਂਗ ਨਾ ਨਿਮਾਜ ਨਾ ਫਾਇਤਾ ਨ

ਗੁਰੂ ਨੂੰ ਮਨ ਵਿੱਚ ਯਾਦ ਕਰਨਗੇ ਤੇ ਆਖਣਗੇਗੁਰ ਏਵੇਂ ਹੀ ਆਖਦਾ ਹੈ ਅਤੇ ਸਿੱਖ ਆਪਸ ਵਿੱਚ ਆਖਨਗੇ ਸਿੱਖ ਕੋਈ ਨਹੀਂ ਰਿਹਾ ਭਾਈ ਕਲੀ ਕਾਲ ਵਿੱਚ ਦਸਵਾਂ ਗੁਰੂ ਭਾਰੀ ਅਵਤਾਰ ਹੋਵੇਗਾ ਅਤੇ ਮੁਖ ਵਾਕ ਕਰਕੇ ਸਭਸੈ ਕਉ ਭੁਲਾਇ ਦੇਵੇਗਾ ਅਤੇ ਗੁਰੂ ਨਾਲੋਂ ਭੱਜਨਗੇ ਤਾਂ ਨਿੰਦਿਆ ਕਰਨਗੇ ਸੋ ਨਿੰਦਿਆ ਮਨਹਿ ਹੈ ਫੇਰ ਓਨਾਂ ਲੋਕਾਂ ਕੋ ਚਉਰਾਸੀ ਵਿੱਚ ਘੱਤੀਐਗਾ ॥ ਸ਼ਲੋਕ ॥ ਮਾਸਕੀੜਾ ਲੱਗਾ ਬੁਰਿਆਰ ॥

ਭਉਕੇ ਫੱਕੜ ਹੋਇ ਖੁਆਰ ॥ ਸਭ ਕਲ ਡੁਬੇ ਨਿੰਦ ਗੁਬਾਰ ॥ ਨਾਨਕ ਦਸਵਾਂ ਰੂਪ ਅਪਾਰ ॥ ੪੭ ॥ ਤਿਸਕਾ ਪਰਮਾਰਥ॥ ਅਜਿੱਤਿਆ ਮਾਸ ਜੋ ਹੈ ਸੋ ਮਾਯਾ ਅਤੇ

ਕੀੜਾ ਸੰਸਾਰ ਹੈ ਸੋ ਸੰਸਾਰ ਐਸਾ ਬੁਰਾ ਹੋਇਕਰ ਲਗੇਗਾ ਮਾਯਾ ਕੋ ਜੈਸੇ ਮਾਸ ਕਉਕੀੜਾ ਲਗਤਾ ਹੈ ਤਿਉਂ ਕਲੂ ਕੇ ਲੋਕ ਮਾਯਾ ਕਉ ਲਗਨਗੇ ਪਰਮੇਸ਼ਰ ਕੇ ਜਾਪ ਤਪ ਤੇ ਭੁਲ ਜਾਵਨਗੇ ਭਾਈ ਅਜਿੱਤਿਆ ਸ਼ਬਦ ਪੜਨਗੇ ਅਤੇ ਕਮਾਇ ਨਾ ਸੱਕਨਗੇਤਾਂਸ਼ਬਦ ਉਲਟ ਕੈ ਮਸਾਣ ਜਿਉਂ ਸੰਸਾਰ ਕੌ ਜਲਾਇ ਮਾਰੇਗਾ ਗ੍ਰਸ ਲਏਗਾ ਏਹ ਕਲਜੁਗਕੇ ਲੋਗ ਅਵੇਹੇ ਨਿੰਦਿਆ ਕਰਨਗੇ ਆਪੋ ਆਪਨੇ ਮਤ ਚਲਾਉਨਗੇ ਤਿਤੁਸਮੈਗੁਰੂ ਨਜ਼ਰੀਨਾ ਆਵੇਗਾ ਪਾਪ ਬਹੁਤ ਹੋਵੇਗਾ ਇਸ ਰਉਂਸ ਕਲਜੁਗ ਸੰਸਾਰ ਕਉ ਡੋਬੇਗਾ ਜਿਓ ਦੁਰਾਚਾਰ ਇਸਤ੍ਰੀ ਹੋਤੀ ਹੈ ਖ਼ਸਮ ਉਸ ਕਉ ਤਿਆਗ ਦੇਤਾ ਹੈ ਔਰ ਦਰ ਦਰ ਖੁਆਰ ਹੋਤੀਫਿਰਤੀ ਹੈ ਭਉਂਕਤੀ ਹੈ ਅਤੇ ਆਪ ਕੌ ਹੰਸਾਵਤੀ ਹੈ ਉਸ ਇਸਤ੍ਰੀ ਕੀ ਨਿਆਈਂ ਕਲ ਦੇ ਲੋਕਾਂ ਕੋ ਗੁਰੂ ਤਿਆਗ ਦੇਵੇਗਾ ਤਾਂ ਏਹ ਭੀ ਦਰਦਰ ਖ਼ੁਆਰ ਹੋਵਨਗੇ ਪਰ ਬੀਜ ਮਾਤ੍ਰਕੋਈ ਕੋਟੋਂ ਮੱਧੇ ਸਿੱਖ ਰਹਿ ਜਾਵੇਗਾ ਸੋ ਆਖਨਗੇ ਜੋ ਸਭ ਗੁਰੂ ਹੈਅਤੇ ਭਾਣੇ ਕਾ ਖ਼ਾਵਿੰਦਹੈਆਪਣੇਚੋਜ ਕੀਤੇ ਹੈਂਸ ਓਹ ਕਿਸੇ ਕੀ ਨਿੰਦਾ ਨਾ ਕਰਨਗੇ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੋ ਸਿੱਖ ਤੇਰੇ ਪਾਸੋਂ ਭੁਟਨਗੇ ਓਹ ਫੇਰ ਬੀ ਕਿਤੇ ਬਖ਼ਸ਼ ਜਾਨਗਕਿਨਾਹੀਂ ਬਖ਼ਸ਼ੇ ਜਾਨਗੇ ਤਾਂ ਬਚਨ ਹੋਯਾ॥ ਭਾਈ ਅਜਿੱਤਿਆ ਓਹ ਫੇਰ ਗੁਰੂ ਨੂੰ ਨਵੇਂ ਸਿਰੇ ਮਿਲਨਗੇਤੇ ਬਖ਼ਸ਼ਾਵਨਗੇ ਤਾਂ ਗੁਰੂ ਨਵੇਂ ਸਿਰ ਤੇ ਸ਼ਬਦ ਦੱਸੇਗਾ ਤਾਂ ਫੇਰ ਸਿਦਕ ਰੱਖਨਗੇ ਤਾਂਬਖ਼ਸ਼ੇ ਜਾਨਗੇ ॥ ਸ਼ਲੋਕ ॥ ਜੁਗਾ ਜੁਗੰਤਰ ਸਤਗੁਰੂ ਦੂਸਰ ਹੂਆ ਨ ਹੋਗ॥ ਚਉਰਾਸੀ

ਜਾਮੇ ਪਹਿਰ ਕੇ ਪਾਛੈ ਹੋਯਾ ਅਲੋਪ ॥ ਸੱਤਰ ਜਾਮੇ ਭਗਤ ਜਨਚਉਦਹਸਤਗੁਰੂ ਹਾਇ ॥ ਗੁਰਮੁਖ ਹੋਇ ਸੋ ਮਿਲ ਰਹੇ ਮਨ ਮੁਖ ਮਿਲਹਿ ਸਜ਼ਾਇ ॥ ਭਰ ਬੇੜੇ ਲੇ ਜਾਹਿਗੇ ਮੀਤ ਜਨਾਂਕੇਪੂਰ॥ ਬੇਮੁਖ ਤੁੱਟੇ ਤੁਟ ਮੂਏ ਮਨਮੁਖ ਨ ਭਏ ਕਬੂਲ॥ਗੁਰ ਮੁਖ ਜਿਨੀ ਜਾਣਿਆ ਮਿਟ ਗਏਆਵਣ ਜਾਣ॥ਨਾਨਕ ਜਾਤਾ ਖਸਮਜਿਨ ਆਏ ਤੇ ਪਰਵਾਣ ॥ ੪੮ ॥ ਤਿਸਕਾ ਪਰਮਾਰਥ ॥ ਜੁਗਾ ਜੁਗੰਤਰ ਗੁਰੂ ਅਟੱਲਹੈ ਦੂਸਰਾ

ਹੋਰ ਨਾ ਕੋਈ ਹੋਯਾ ਹੈ ਨਾਹੋਵੇਗਾ ਅਤੇ ਗੁਰੂ ਚੌਰਾਸੀ ਜਾਮੇ ਪਹਿਰੇਂਗੇ ਜਿਸਵਿਚਸਤ੍ਰਜਾਮੇ ਭਗਤ ਹੋਵਨਗੇ ਅਤੇ ਚਉਦਾਂ ਜਾਮੇ ਗੁਰੂ ਹੋਵਨਗੇ ਅਤੇ ਜੇ ਕੋਈ ਗੁਰੂ ਕਉ ਮਿਲਕਰ ਲੜ

**ਇਹ ਅਸਲੀ ਲਿਖਤ ਹੈ**

ਦੁਆਇ ਨ ਸਲਾਮ ਨ ਕੋ ਕਿਸੀ ਧਿਆਇਸੀ ਨਾ ਦੇਵੀ ਕੀ ਪੂਜਾ ਸੰਸਾਰ ਕਰੇਗਾ ਸਭ ਇਕ ਵਰਨ ਹੋਇ ਜਾਵਣਗੇ ਅਤੇ ਸ਼ਬਦ ਗੁਰੂ ਕਾ ਕਿਥਾਊਂ ਵਿਰਲਾ ਹੀ ਹੋਵੇਗਾ। ਉਸ ਸਮੇਂ ਇਕ ਭਗਤ ਪੈਦਾ ਹੋਇ ਜਾਵੇਗਾ ਸੋ ਨੀਲ ਬਸਤਰ ਪਹਿਰੇ ਅਤੇ ਅੰਤਰੋਂ ਸ਼ਬਦ ਪੋਥੀਆਂ ਉਚਾਰੇਗਾ ਉਸਦੇ ਵਾਸਤੇ ਪ੍ਰਮੇਸ਼ਰ ਆਪ ਉਤਾਰ੍ਹੀ ਹੋਇ ਕਰ ਸਹਾਇਤਾ ਕਰੇਗਾ॥ ਅਜਿਤੇ ਰੰਧਾਵੇ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਓਹ ਕੌਣ ਭਗਤ ਹੋਵੇਗਾ ਜੀ ਤਾਂ ਬਚਨ ਹੋਯਾ ਹੇ ਭਾਈ ਅਜਿਤਿਆ ਤੂੰ ਸੁਣ॥ ਸਲੋਕ॥ ਨਿਹਕਲੰਕ ਹੋਇ ਉਤਰਸੀ ਮਹਾਬਲੀ ਅਉਤਾਰ॥ ਸੰਤ ਰਛਿਆ ਜੁਗ ਜੁਗ ਕਰੇ ਦੁਸ਼ਟਾਂ ਕਰੇ ਸੰਘਾਰ॥ ਨਵਾਂ ਧਰਮ ਚਲਾਇਸੀ ਜੁਗ ਹੋਮ ਹੋਵਹਿ ਵਾਰ॥ ਨਾਨਕ ਕੁਲ ਜੁਗ ਤਾਰਸੀ ਕੀਰਤਨ ਨਾਮ ਅਧਾਰ ॥੫੦॥ ਤਿਸਕਾ ਪ੍ਰਮਾਰਥ—ਭਾਈ ਅਜਿਤਿਆ ਗੁਰੂ ਜੋ ਕਲਜੁਗ ਮੇਂ ਸੰਸਾਰ ਵਿਚ ਆਯਾ ਹੈ ਸੋ ਉਪਕਾਰ ਵਾਸਤੇ ਅਤੇ ਜਾਂ ਗੁਰੂ ਜਾਮਾ ਪਹਿਰ ਸੀ ਤਾਂ ਧੁੰਧੂਕਾਰ ਵਰਤ ਜਾਵੇਗਾ ਜਿਥੋਂ ਕੁਛ ਪੂਜਾ ਚਰਨਾ ਸੁਨਣਗੇ ਤਿਸੇ ਚੜਕਰ ਮਾਰਨਗੇ ਤੁਰਕਾਂ ਕਾ ਤੇਜ ਹੋਵਸੀ ਤਾਂ ਓਸ ਸਮੇਂ ਇਕ ਸੰਤ ਪ੍ਰਮੇਸ਼ਰ ਕੀ ਪੂਜਾ ਕਰੇਗਾ ਤੇ ਓਸ ਦੇ ਘਰ ਇਕ ਇਸਤ੍ਰੀ ਬਹੁਤ ਚੰਦਰੀ ਹੋਵੇਗੀ ਓਹ ਨਾਰ ਜਾਇ ਲੋਕਾਂ ਅਗੇ ਚੁਗਲੀ ਕਰੇਗੀ ਤਿਤ ਕਰਕੇ ਸੰਤ ਕੋ ਦੈਂਤ ਦੁਖ ਦੇਵਸੀ ਤਾਂ ਓਸ ਸੰਤ ਵਾਸਤੇ ਗੁਰੂ ਜਾਮਾ ਪਹਿਰਸੀ ਜਹਾਂ ਤੀਕਰ ਓਸ ਸੰਤ ਕਾ ਦਵੈਖੀ ਦੁਸ਼ਟ ਹੋਵੇਗਾ ਸੋ ਉਨਾਂ ਨੂੰ ਚੁਣ ਚੁਣ ਕਰ ਮਾਰੇਗਾ ਫੇਰ ਨਵੇਂ ਧਰਮ ਚਲਾਵੇਗਾ ਦੂਤੀ ਦੁਸ਼ਟ ਕਉ ਸੰਘਾਰੇਗਾ ਤੇ ਚੌਰਾਸੀ ਜਾਮੇ ਕਲਜੁਗ ਮੇਂ ਸੰਪੂਰਨ ਕਰੇਗਾ। ਕਲਜੁਗ ਕੀ ਮਿਤ ਪੂਰਨ ਹੋਇਗੀ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਮੈਨੂੰ ਬਖਸ਼ ਲਵੋ ਜੀ ਮੈਂ ਆਪਦੇ ਸਨਮੁਖ ਬਹੁਤ ਬਚਨ ਕੀਤੇ ਹਨ ਤਾਂ ਬਚਨ ਹੋਯਾ ਭਾਈ ਏਹ ਗਲਾਂ ਨਹੀਂ ਇਹ ਤਾਂ ਗੁਰਮੰਤਰ ਹਨ ਜੋ ਏਸ ਨੂੰ ਮਨ ਕਰਕੇ ਪੜੇਗਾ ਅਥਵਾ ਦਿਲ ਕਰਕੇ ਸੁਣੇਗਾ ਸੋ ਤਿਸਕਾ ਤਤਕਾਲ ਹੀ ਉਧਾਰ ਹੋਵੇਗਾ॥ ਸਲੋਕ॥ ਅਮਰ ਬਚਨ ਗੁਰਦੇਵ ਦੇ ਜਿਹ ਜਿਨ ਰਿਦੇ ਬਸਾਇ॥ ਮੁਕਤ ਜੁਗਤ ਅਰ ਮਾਲ ਧਨ ਜੁਗੋ ਜੁਗੰਤਰ ਖਾਹਿ॥ ਸ਼ਬਦ ਅਖਰ ਜਿਸ ਮਨ ਵਸੈ ਖਿਨ ਮਹਿ ਹੋਇ ਉਧਾਰ॥ ਪੁਨ ਪ੍ਰਮਾਰਥ ਨਾਨਕਾ ਜਿਸ ਲਗ ਤਰੈ ਸੰਸਾਂਰ ॥੫੧॥

ਸਲੋਕ॥ ਗੋਸ਼ਟ ਸਤਿਗੁਰੂ ਨਿਰੰਕਾਰ ਜੀ ਨਾਲ ਅਜਿਤੇ ਰੰਧਾਵੇ ਕੀਆ ਉਚਾਰ॥
ਜੋ ਸਿਖ ਪੜੈ ਪ੍ਰੀਤ ਕਰ ਸੋਈ ਉਤਰੈ ਪਾਰ॥

ਦੋਹਰਾ॥ ਜਨਮ ਮਰਨ ਤਾਂਕਾ ਮਿਟੈ ਪੜੈ ਸੁ ਪ੍ਰੀਤ ਲਗਾਇ॥
ਜੀਵਨ ਤਿਸ ਕਾ ਸਫਲ ਹੈ ਨਾਨਕ ਨਾਮ ਧਿਆਇ॥
ਨਾਨਕ ਮੂਰਤਿ ਨਾਮ ਕੀ ਜਪਿਆਂ ਸਭ ਦੁਖ ਦੂਰ॥
ਨਾਨਕ ਤਿਸ ਬਲਿਹਾਰਣੇ ਜੋ ਰਹਿੰਦੇ ਸਦਾ ਹਜੂਰ॥
ਗੋਸ਼ਟ ਅਜਿਤੇ ਰੰਧਾਵੇ ਕੀ ਸੰਪੂਰਣੰ ਸ਼ੁਭ ਮਸਤ॥

# ਸਮੁੰਦਰ ਦੀ ਸਾਖੀ

ਤਾਂਤੇ ਜਬ ਭਾਈ ਬਾਬੇ ਨੇ ਸੰਪੂਰਨ ਗੋਸ਼ਟ ਅਜਿਤੇ ਦੀ ਸੁਣਾਈ ਅਤਿਸੈ ਪਵਿਤ੍ਰ ਜਸ ਸ੍ਰੀ ਗੁਰੂ ਨਾਨਕ ਜੋਤੀ ਸਰੂਪ ਜੀ ਕੇ ਚਰਿਤ੍ਰ ਇਕ ਤੋਂ ਇਕ ਅਦਭੁਤ ਸੁਣਕੇ ਗੁਰੂ ਅੰਗਦ ਜੀ ਤਿੰਨ ਦਿਨ ਤੇ ਤਿੰਨ ਰਾਤ ਬਿਦੇਹ ਰਹੇ ਜਦ ਗੁਰੂ ਅੰਗਦ ਜੀ ਕੋ ਆਪਣੇ ਸਰੀਰ ਵਿਚ ਸੁਧ ਆਈ ਅਤੇ ਫੇਰ ਬਾਲੇ ਕੋ ਸਦਵਾਯਾ ਅਤੇ ਆਖਣ ਲਗੇ ਭਾਈ ਬਾਲਾ ਤੂੰ ਧੰਨ ਹੈਂ ਜਿਸਨੇ ਅਜੇਹੇ ਚਰਿਤ੍ਰ ਨੇਤਰਾਂ ਕਰਕੇ ਦੇਖੇ ਹਨ ਅਰ ਸਰਵਣਾ ਕਰਕੇ ਸਰਵਣ ਕੀਤੇ ਹਨ। ਹੇ ਭਾਈ ਬਾਲਾ ਫੇਰ ਗੁਰੂ ਨਾਨਕ ਦੇਵ ਜੀ ਕਿਸ ਧਰਤੀ ਕੋ ਜਾਤੇ ਭਏ ਸੋ ਅਸਾਂ ਤਾਈਂ ਉਚਾਰ ਕਰਕੇ ਕਹੋ। ਬਾਲਾ ਸੰਧੂ ਵਾਚ॥ ਤਾਂਤੇ ਹੇ ਗੁਰੂ ਅੰਗਦ ਜੀ ਜਦ ਗੁਰੂ ਨਾਨਕ ਜੀ ਅਜਿਤੇ ਪਾਸੋਂ ਵਿਦਿਆ ਹੋਏ ਤਾਂ ਮਰਦਾਨੇ ਕਿਹਾ ਸਚੇ ਪਾਤਸ਼ਾਹ ਜੀ ਅਸਾਂ ਸਮੁੰਦਰ ਤਾਂ ਦੇਖਿਆ ਪਰ ਲੰਕਾ ਨਾ ਦੇਖੀ ਜਿਥੇ ਰਾਮਚੰਦ੍ਰ ਜੀ ਚੜ੍ਹਾਈ ਕੀਤੀ ਹੈ ਤਾਂ ਗੁਰੂ ਨਾਨਕ ਜੀ ਕਿਹਾ ਚਲੋ ਭਾਈ ਬਾਲਾ ਤੇ ਮਰਦਾਨਾ ਤੁਹਾਨੂੰ ਰੰਜ ਨਹੀਂ ਕਰਨਾ ਅਖੀਂ ਮੀਟੇ ਜਾਂ ਅਖੀਂ ਮੀਟਕੇ ਖੋਲ੍ਹੀਆਂ ਤਾਂ ਸਮੁੰਦਰ ਦੇ ਕੰਢੇ ਜਾਇ ਖੜੇ ਹੋਏ ਤੇ ਆਖਣ ਲਗੇ ਬਾਲਾ ਤੇ ਮਰਦਾਨਾ ਮੇਰੇ ਪਿਛੇ ਪਿਛੇ ਚਲੇ ਆਓ ਮੁਖੋਂ ਵਾਹਿਗੁਰੂ ਵਾਹਿਗੁਰੂ ਕਹਿੰਦੇ ਆਓ ਤੇ ਅਗੇ ਅਗੇ ਗੁਰੂ ਜੀ ਤੁਰ ਪਏ ਜੈਸੇ ਧਰਤੀ ਉਪਰ ਤੁਰਦੇ ਸਨ ਓਸੇ ਤਰਾਂ ਸਮੁੰਦਰ ਉਪਰ ਤੁਰ ਪਏ ਜ੍ਹਾਂ ਚਲੇ ਜਾਵਣ ਤੇ ਪਿਛੇ ਬਾਲਾ ਤੇ ਮਰਦਾਨਾ ਜਾਵਣ ਤਾਂ ਮਰਦਾਨੇ ਵਿਚਾਰ ਕੀਤੀ ਕਿ ਗੁਰੂ ਨਾਨਕ ਦੇਵ ਜੀ ਓਅੰ ਸੋਹੰ ਜਪਦੇ ਜਾਂਦੇ ਹਨ ਤਾਂ ਮਰਦਾਨਾ ਵੀ ਓਅੰ ਸੋਹੰ ਲੱਗਾ ਜਪਣ ਤੇ ਲਗਾ ਗੋਤੇ ਖਾਵਣ ਜਾਂ ਗੁਰੂ ਨਾਨਕ ਜੀ ਦੇਖਨ ਤਾਂ ਮਰਦਾਨਾ ਗੋਤੇ ਖਾਂਦਾ ਹੈ ਤਾਂ ਗੁਰੂ ਜੀ ਕਿਹਾ ਮਰਦਾਨਾ ਗੁਰੂ ਦੀ ਕਰਨੀ ਵਲ ਨਹੀਂ ਦੇਖਣਾ ਗੁਰੂ ਦੇ ਬਚਨਾਂ ਪਰ ਚਲਨਾ ਚਾਹੀਏ ਤੂੰ ਮਰਦਾਨਾ ਓਹੋ ਆਖ ਜੋ ਅਸਾਂ ਆਖਿਆ ਹੈ ਤਾਂ ਮਰਦਾਨਾ ਫੇਰ ਲਗਾ ਵਾਹਿਗੁਰੂ ਵਾਹਿਗੁਰੂ ਕਹਿਣ ਤਾਂ ਫਿਰ ਜਲ ਉਪਰ ਓਸੇ ਤਰਹ ਤੁਰਨ ਲਗਾ ਏਸੇ ਤਰਹ ਮਾਨ ਸਰੋਵਰ ਜਾਇ ਖੜੇ ਹੋਏ ਓਥੇ ਅਨੇਕ ਤਰਹ ਕੇ ਹੰਸ ਅਨੰਦ ਭੋਗ ਰਹੇ ਹਨ ਅਤੇ ਮੋਤੀਆਂ ਦਾ ਅਹਾਰ ਕਰਦੇ ਹਨ ਜਾਂ ਮਰਦਾਨੇ ਮਾਨ ਸਰੋਵਰ ਦਾ ਦਰਸ਼ਨ ਕੀਤਾ ਅਤੇ ਆਖਣ ਲਗਾ ਧੰਨ ਹੋ ਗੁਰੂ ਜੀ ਤੁਸੀਂ ਅਤੇ ਧੰਨ ਆਪਦੀ ਕਮਾਈ ਹੈ ਅਸਾਂ ਮਧਮ ਜੀਵਾਂ ਨੇ ਏਹ ਅਸਥਾਨ ਕਿਸ ਤਰਾਂ ਦੇਖਣੇ ਸਨ ਆਪ ਦੀ ਕਿਰਪਾ ਕਰਕੇ ਅਸਾਂ ਵੀ ਮਾਨ ਸਰੋਵਰ ਦੇਖਿਆ ਹੈ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਹੁਣ ਅਖੀਂ ਮੀਟੋ ਜਾਂ ਅੰਗਦ ਸਾਹਿਬ ਜੀ ਅਸਾਂ ਅਖੀਂ ਮੀਟਕ ਖੋਲ੍ਹੀਆਂ ਤਾਂ ਕਿਆ ਦੇਖੀਏ ਜੋ ਹਾਰੂੰ ਸ਼ਹਿਰ ਦੇ ਪਾਸ ਜਾਇ ਖੜੇ ਹੋਏ ਹਾਂ ਪਰ ਓਸ ਹਾਰੂੰ ਦੇਸ ਦਾ ਪਾਤਸ਼ਾਹ ਜੋਗੀ ਦਾ ਸਿਖ ਹੈਸੀ ਪਰ ਓਹ ਜੋਗੀ ਸਰੇਵੜਾ ਸੀ ਅਤੇ ਓਹ ਆਪ ਨੂੰ ਪਰਮੇਸ਼ਰ ਸਦਾਂਵਦਾ ਸੀ ਅਤੇ ਰਾਜਾ ਉਸ ਦਾ ਹੁਕਮ ਮੰਨਦਾ ਸੀ ਤੇ ਰਾਜਾ ਕੋ ਕਹਿਤਾ ਸੀ ਕਿ ਮੇਰੇ ਬਗੈਰ ਪਰਮੇਸ਼ਰ

ਹੋਰ ਕੋਈ ਨਹੀਂ ਜੋ ਤੁਹਾਨੂੰ ਲੋੜ ਹੈ ਸੋ ਤੁਸੀਂ ਮੇਰੇ ਪਾਸੋਂ ਮੰਗੋ ਮੈਂ ਤੁਹਾਨੂੰ ਦੇਵਾਂਗਾ ਤਾਂ ਰਾਜਾ ਵੀ ਤੇ ਪਰਜਾ ਵੀ ਤਿਸ ਚੀਜ਼ ਦੀ ਲੋੜ ਹੋਵੇ ਤਾਂ ਉਸੇ ਜੋਗੀ ਦੇ ਪਾਸ ਜਾਇ ਕਰ ਮੰਗਣ ਸੋ ਉਹ ਜੋਗੀ ਜੰਤਰ ਮੰਤ੍ਰ ਪੜ੍ਹਕੇ ਉਹਨਾਂ ਲੋਕਾਂ ਕੋ ਮੀਂਹ ਵੀ ਵਸਾਇ ਦੇਵੇ ਅਤੇ ਪੁਤਰ ਵੀ ਮੰਤਰ ਕਰਕੇ ਦੇਵੇ ਹੋਰ ਧਨ ਪਦਾਰਥ ਵੀ ਦੇਂਦਾ ਸੀ ਸੋ ਉਸ ਸ਼ਹਿਰ ਦੇ ਬਾਹਰ ਗੁਰੂ ਨਾਨਕ ਜੀ ਜਾਇ ਕਰ ਆਸਣ ਲਾਇ ਕਰ ਪ੍ਰਮੇਸ਼ਰ ਜੀ ਕਾ ਸਿਮਰਨ ਕਰਨ ਲਗੇ ਤੇ ਸ਼ਬਦ ਕੀਰਤਨ ਕਰਨ ਲਗੇ ਤਾਂ ਰਾਜਾ ਅਤੇ ਪਰਜਾ ਨੇ ਗੁਰੂ ਨਾਨਕ ਦੇਵ ਜੀ ਦੇ ਅਗੇ ਮੱਥਾ ਜਾਇ ਟੇਕਿਆ ਅਤੇ ਗੁਰੂ ਜੀ ਨੇ ਕਿਹਾ ਰਾਜਾ ਤੁਮ ਪ੍ਰਮੇਸ਼ਰ ਕੋ ਕਿਉਂ ਨਹੀਂ ਸਿਮਰਤੇ ਤਾਂ ਰਾਜਾ ਨੇ ਕਹਿਆ ਹੇ ਸੰਤ ਜੀ ਸਾਡਾ ਜੋ ਗੁਰੂ ਹੈ ਓਹ ਆਖਦਾ ਹੈ ਕਿ ਪਰਮੇਸ਼ਰ ਹੋਰ ਕੋਈ ਨਹੀਂ ਜਾਂ ਇਹ ਬਾਤ ਰਾਜਾ ਪਾਸੋਂ ਗੁਰੂ ਜੀ ਸੁਣੀ ਤੇ ਕਹਿਆ ਰਾਜਾ ਤੁਸਾਡਾ ਵਿਹਾਰ ਕਿਸ ਤਰਾਂ ਚਲਦਾ ਹੈ ਤਾਂ ਓਸ ਰਾਜਾ ਨੇ ਕਿਹਾ ਸੰਤ ਜੀ ਸਾਨੂੰ ਮੀਂਹ ਦੀ ਲੋੜ ਹੋਂਦੀ ਹੈ ਤਾਂ ਓਸ ਸੰਤ ਨੂੰ ਜਾਇਕਰ ਆਖਦੇ ਹਾਂ ਸੋ ਮੀਂਹ ਵਸਾਇ ਦੇਂਦਾ ਹੈ ਅਤੇ ਜੇਕਰ ਕਿਸੇ ਨੂੰ ਪੁਤ੍ਰਦੀ ਲੋੜ ਹੋਂਦੀ ਹੈ ਤਾਂ ਉਸਨੂੰ ਪੁਤ੍ਰ ਦੇਵਾ ਦੇਂਦਾ ਹੈ ਧਨ ਵਾਲੇ ਕੋ ਧਨ ਦਿਵਾਇ ਦੇਤਾ ਹੈ ਅਤੇ ਆਖਦੇ ਹਨ ਕਿ ਜੈਸੇ ਬੀਜ ਤੇ ਬੀਜ ਹੋ ਜਾਤਾ ਹੈ ਬਿਰਛ ਦਾ ਬਿਰਛ ਹੋ ਜਾਤੇ ਹੈਨ ਤੈਸੇ ਹੀ ਆਦਮੀ ਸੇ ਆਦਮੀ ਪੈਦਾ ਹੋ ਜਾਤਾ ਹੈ ਇਸ ਵਾਸਤੇ ਸੰਤ ਜੀ ਅਸੀਂ ਜੋਗੀ ਦੀ ਸੇਵਾ ਕਰਦੇ ਹਾਂ ਅਤੇ ਜੋ ਸਾਡੀ ਕਾਮਨਾ ਹੋਤੀ ਹੈ ਸੋਈ ਪੂਰਨ ਹੋ ਜਾਂਦੀ ਹੈ ਜਾਂ ਗੁਰੂ ਨਾਨਕ ਜੀ ਨੇ ਏਹ ਬਾਤ ਰਾਜਾ ਦੇ ਮੂਹੋਂ ਸੁਣੀ ਤਾਂ ਗੁਰੂ ਜੀ ਨੇ ਓਸ ਜੋਗੀ ਦੀ ਸਾਰੀ ਕਰਾਮਾਤ ਖਿਚ ਲਈ ਤਾਂ ਮੀਂਹ ਬਰਸਨੋ ਰਹਿ ਗਿਆ ਅਤੇ ਉਥੋਂ ਦੇ ਸਭ ਲੋਕ ਦੁਖੀ ਹੋਏ ਕਿਉਂ ਕਿ ਉਥੋਂ ਦੇ ਸਭ ਕੰਮ ਮੀਂਹ ਨਾਲ ਸੌਰਦੇ ਹੈਸਨ ਜਦ ਓਸ ਦੇਸ ਵਿਚੋਂ ਮੀਂਹ ਠੈਹਰ ਗਿਆ ਤਾਂ ਰਾਜਾ ਪਰਜਾ ਪਰਮਦੁਖ ਕੋ ਪ੍ਰਾਪਤ ਹੋਏ ਤੇ ਓਥੇ ਪੀਵਨ ਕਉ ਭੀ ਮੀਂਹ ਦਾ ਹੀ ਪਾਣੀ ਕੰਮ ਆਂਵਦਾ ਸੀ ਤਾਂ ਲੋਕਾਂ ਰਾਜਾ ਕੋ ਕਹਿਆ ਅਤੇ ਰਾਜਾ ਨੇ ਪਰਜਾ ਕੋ ਨਾਲ ਲੈਕੇ ਉਸ ਜੋਗੀ ਕੇ ਪਾਸ ਜਾਇ ਅਰਜ਼ ਕਰੀ ਹੇ ਜੋਗੀ ਜੀ ਅਸੀਂ ਪਾਣੀ ਨਾ ਬਰਸਨੇ ਤੇ ਬਹੁਤ ਦੁਖੀ ਹੋਏ ਹਾਂ ਹੁਣ ਤਾਂ ਪੀਵਣੇ ਜੋਗਾ ਵੀ ਪਾਣੀ ਨਹੀਂ ਰਹਿਆ ਤਾਂ ਉਹ ਜੋਗੀ ਰਾਜਾ ਪਰਜਾ ਕਉ ਦੇਖਕਰ ਲਗਾ ਜੰਤ੍ਰ ਮੰਤ੍ਰ ਕਰਨ ਪਰ ਕੁਝ ਪੇਸ਼ ਨਾ ਜਾਂਦੇ ਬਥੇਰਾ ਜੋਰ ਲਗਾਇ ਰਿਹਾ ਇਕ ਬੂੰਦ ਪਾਣੀ ਦੀ ਨਾ ਬਰਸੀ ਤਾਂ ਫੇਰ ਜੋਗੀ ਪਾਸੋਂ ਰਾਜਾ ਪਰਜਾ ਨਿਰਾਸ ਹੋਕਰ ਗੁਰੂ ਨਾਨਕ ਜੀ ਦੀ ਚਰਨੀਂ ਆਇ ਲਗੇ ਤਾਂ ਗੁਰੂ ਜੀ ਕਹਿਣ ਲਗੇ ਹੇ ਰਾਜਾ ਮੀਂਹ ਤਾਂ ਬਰਸੇਗਾ ਜਦ ਤੁਸੀਂ ਲੋਕ ਕਰਤਾਰ ਅਗੇ ਬੇਨਤੀ ਕਰੋਗੇ ਅਰ ਸਤਿਨਾਮ ਦਾ ਜਾਪ ਜਪੁ ਤੇ ਕੜਾਹ ਪ੍ਰਸ਼ਾਦਿ ਕਰਕੇ ਸ਼ਬਦ ਕੀਰਤਨ ਕਰੋ ਔਰ ਸੁਣ ਤਾਂ ਉਹ ਅਕਾਲ ਪੁਰਖ ਸਭ ਕਾਰਜ ਤੁਹਾਡੇ ਪੂਰਨ ਕਰੇਗਾ ਏਹ ਬਾਤ ਜਦ ਗੁਰੂ ਜੀ ਕਹੀ ਤਾਂ ਰਾਜਾ ਪਰਜਾ ਸਭ ਜੋਗੀ ਮੰਨਤਾਂ ਨੂੰ ਛੋਡ ਬੈਠੇ ਜਿਸ ਤਰ੍ਹਾਂ ਸ੍ਰੀ ਬਾਬੇ ਜੀ ਕਹਿਆ ਸੀ ਉਸੀ ਤਰਾਂ ਰਾਜਾ ਨੇ ਓਸੇ ਵਕਤ੍ਰ ਆਦਮੀ ਕਉ ਭੇਜ ਕਰ ਰਸਤ ਮੰਗਵਾਇ ਲਈ ਅਤੇ ਬਹੁਤ ਪਵਿਤ੍ਰ ਹੋਇਕਰ

ਸ੍ਰੀ ਵਾਹਿਗੁਰੂ ਜੀ ਕਾ ਪਾਠ ਕਰਕੇ ਤ੍ਰਿਹਾਵਲ ਤਿਆਰ ਕਰਵਾਯਾ ਅਤੇ ਸ੍ਰੀ ਗੁਰੂ ਜੀ ਦੇ ਸਿਖ ਹੋਏ ਸ੍ਰੀ ਬਾਬਾ ਜੀ ਨੇ ਆਪਣੇ ਚਰਨ ਧੋਇਕਰ ਰਾਜਾ ਅਤੇ ਪਰਜਾ ਸਭ ਕਉ ਚਰਨ ਪਾਹੁਲ ਦੇਇ ਕਰ ਸਿਖ ਕੀਤਾ ਓਹ ਲਗੇ ਸ੍ਰੀ ਵਾਹਿਗੁਰੂ ਵਾਹਿਗੁਰੂ ਜਪਨ ਤਾਂ ਬੜੀ ਬਾਰਸ਼ ਹੋਈ ਅਤੇ ਓਹਨਾਂ ਲੋਕਾਂ ਸ੍ਰੀ ਗੁਰੂ ਜੀ ਅਗੇ ਅਰਦਾਸ ਕੀਤੀ ਤੇ ਕਿਹਾ ਸ੍ਰੀ ਗੁਰੂ ਨਾਨਕ ਜੀ ਆਪ ਕ੍ਰਿਪਾ ਕਰੋ ਅਤੇ ਸਾਡੇ ਪਾਸ ਰਹੋ ਜੀ ਕਿਉਂਕਿ ਆਪ ਦੇ ਰਹਿਣ ਕਰਕੇ ਅਸਾਂ ਦਾ ਉਧਾਰ ਹੋਵੇਗਾ ਜੀ ਅਤੇ ਸ੍ਰੀ ਗੁਰੂ ਜੀ ਕਿਹਾ ਰਾਜਾ ਤੁਸਾਂ ਇਹ ਕੰਮ ਕਰਨਾ ਜਦ ਤੁਹਾਨੂੰ ਕੋਈ ਕਾਰਜ ਕਰਨਾ ਬਨੇ ਤਾਂ ਇਕ ਮਨ ਹੋਇਕਰ ਅਰਦਾਸ ਕਰਨੀ ਤੇ ਕੜਾਹ ਪ੍ਰਸਾਦਿ ਪਵਿਤ੍ਰ ਹੋਇ ਕਰਨਾ ਸੰਗਤ ਨੇ ਇਕਤ੍ਰ ਹੋਇ ਹੱਥ ਜੋੜਕੇ ਤੇ ਕੈਹਣਾ ਹੇ ਅਕਾਲ ਪੁਰਖ ਜੀ ਸਾਡਾ ਕਾਰਜ ਪੂਰਨ ਕਰੋ ਜੀ ਤਾਂ ਰਾਜਾ ਤੁਹਾਡਾ ਭਾਵੇਂ ਕੋਈ ਕੰਮ ਹੋਵੇ ਸੋਈਤੱਤ ਕਾਲ ਹੀ ਹੋਇਗਾ ਇਹ ਉਪਦੇਸ਼ ਦੇਇ ਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਤੁਰਨ ਲਗੇ ਤੇ ਉਨ੍ਹਾਂ ਲੋਕਾਂ ਨੂੰ ਕਹਿਆ ਭਾਈ ਨਾਮ ਜਪਣਾ ਤੇ ਆਇ ਸੰਤ ਦੀ ਟਹਿਲ ਕਰਨੀ ਧਰਮ ਦੀ ਕਿਰਤ ਕਰਨੀ ਝੂਠ ਨਾਹੀਂ ਬੋਲਣਾ ਬਾਣੀ ਨਾਲ ਪ੍ਰੀਤ ਰਖਣੀ ਸ਼ਬਦ ਦਾ ਅਭਿਆਸ ਕਰਨਾ ਜਾਂ ਏਹ ਕਿਹਾ ਤਾਂ ਰਾਜੇ ਨੇ ਇਕ ਜਵਾਹਰਾਂ ਦਾ ਥਾਲ ਭਰਕੇ ਸ੍ਰੀ ਗੁਰੂ ਜੀ ਦੇ ਅਗੇ ਆਣ ਰੱਖਿਆ ਤੇ ਕਿਹਾ ਗੁਰੂ ਜੀ ਏਹ ਤਾਂ ਮੇਰੀ ਭੇਟਾ ਹੈ ਆਪ ਲਵੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਹੇ ਰਾਜਾ ਅਸਾਡੇ ਪਾਸ ਸ੍ਰੀ ਪ੍ਰਮੇਸ਼ਰ ਜੀ ਕੇ ਨਾਮ ਕਾ ਅਚਰਜ ਜਵਾਹਰ ਹੈ ਅਤੇ ਏਹ ਝੂਠੇ ਜਵਾਹਰ ਅਸਾਡੇ ਕਿਸੇ ਕੰਮ ਨਹੀਂ ਤਾਂ ਮਰਦਾਨੇ ਕਿਹਾ ਗੁਰੂ ਜੀ ਇਕ ਦੋਇ ਤਾਂ ਲੈ ਲਵੋ ਜੀ ਤਾਂ ਗੁਰੂ ਜੀ ਕਹਿਆ ਮਰਦਾਨਾ ਏਹ ਜਵਾਹਰ ਦੁਖ ਰੂਪ ਹਨ ਅਤੇ ਤੇਰੇ ਪਾਸ ਸਚਾ ਨਾਮ ਲਾਲ ਹੈ ਸੋ ਤੂੰ ਸ਼ਬਦ ਪੜ੍ਹ ਤਾਂ ਮਰਦਾਨੇ ਮੱਥਾ ਟੇਕਿਆ ਤੇ ਸ੍ਰੀ ਗੁਰੂ ਜੀ ਰਾਜਾ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੧੦੫॥

## ਅਗੇ ਸਾਖੀ ਸਿਖਾਂ ਨੂੰ ਸੁਣਾਈ

ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ ! ਸ੍ਰੀ ਗੁਰੂ ਕਰਨ ਕਾਰਨ ਜੋਤੀ ਸਰੂਪ ਗੁਰੂ ਨਾਨਕ ਸਾਹਿਬ ਜੀ ਸਰਬ ਧਰਤੀ ਕਾ ਸੈਲ ਕਰਾ ਅਤੇ ਬਹੁਤ ਪਾਪੀਆਂ ਕੀ ਕਲਿਆਣ ਕਰੀ ਤਾਂ ਇਕ ਦਿਨ ਮਹਾਰਾਜ ਗੁਰੂ ਨਾਨਕ ਜੀ ਬੈਠੇ ਸਨ ਤੇ ਚਾਰ ਸਿਖਾਂ ਆਇ ਮੱਥਾ ਟੇਕਿਆ ਅਤੇ ਬੈਠ ਗਏ ਬੈਠਿਆਂ ਘੜੀ ਦੋ ਘੜੀਆਂ ਗੁਜਰੀਆਂ ਤਾਂ ਉਨ੍ਹਾਂ ਅਰਦਾਸ ਕੀਤੀ ਹੇ ਦੀਨਾਨਾਥ ਜੀ ਸੰਤਾਂ ਦੀ ਸੇਵਾ ਕਰੀਦੀ ਹੈ ਤਾਂ ਉਸਦਾ ਕੀ ਫਲ ਹੁੰਦਾ ਹੈ ਕਿਰਪਾ ਕਰਕੇ ਸਾਨੂੰ ਸੁਣਾਉ ਜੀ ਤਾਂ ਉਨ੍ਹਾਂ ਦੀ ਪ੍ਰਾਰਥਨਾ ਸੁਣਕਰ ਸ੍ਰੀ ਗੁਰੂ ਨਾਨਕ ਸਾਹਿਬ ਦਇਆ ਦੇ ਸਮੁੰਦਰ ਇਕ ਸਾਖੀ ਲਗੇ ਉਚਾਰਨ ॥ ਸ੍ਰੀ ਗੁਰੂ ਨਾਨਕ ਜੀ ਵਾਚ ॥ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਸੁਣੋ ਭਾਈ ਸਿਖੋ ਸੰਤਾਂ ਦਾ ਮਹਾਤਮ ਸਾਰਾ ਤੋ ਕਿਹਾ ਨਹੀਂ ਜਾਤਾ ਪਰ ਥੋੜਾ ਜਿਹਾ ਤੁਹਾਨੂੰ ਕਹਿਤੇ ਹਾਂ ਅਗੇ ਆਪ

ਨੇ ਸਮਝ ਲੈਣਾ ਇਹ ਬਚਨ ਸੁਣਕਰ ਸੰਗਤ ਨੇ ਹਾਥ ਜੋੜੇ ਕਿਹਾ ਸਤ ਬਚਨ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਭਾਈ ਸਿਖੋ ਇਕ ਬ੍ਰਾਹਮਣ ਸੀ ਗੰਗਾ ਜੀ ਕੇ ਕਿਨਾਰੇ ਪਰ ਰਹਿੰਦਾ ਸੀ ਤਾਂ ਓਥੇ ਇਕ ਠਾਕਰ ਦਵਾਰਾ ਸੀ ਅਤੇ ਉਸ ਠਾਕਰ ਦਵਾਰੇ ਵਿਚ ਸੰਤਾਂ ਦਾ ਆਉਣ ਜਾਣ ਬਹੁਤ ਰਹਿੰਦਾ ਸੀ ਕਿਉਂਕਿ ਓਥੇ ਸੇਵਾ ਬਹੁਤ੍ਰ ਹੁੰਦੀ ਸੀ ਅਤੇ ਸੰਤ ਮਿਲਕਰ ਭਜਨ ਭਗਵਾਨ ਦਾ ਕਰਦੇ ਸਨ ਤੇ ਗਿਆਨ ਚਰਚਾ ਵੀ ਹੋਤੀ ਥੀ ਅਤੇ ਉਸ ਬ੍ਰਾਹਮਣ ਦਾ ਡੇਰਾ ਉਸ ਠਾਕਰ ਦਵਾਰੇ ਪਾਸ ਸੀ ਜੋ ਸੰਤ ਮਹਾਤਮਾ ਆਵੇ ਤਾਂ ਉਸ ਨੂੰ ਦਰਸ਼ਨ ਹੋਯਾ ਕਰੇ ਅਤੇ ਉਸ ਬ੍ਰਾਹਮਣ ਦਾ ਵਿਹਾਰ ਸੀ ਕਿ ਚਮੜੇ ਦੀਆਂ ਢਾਲਾਂ ਤੇ ਸਿਗੜੇ ਬਣਵਾਇ ਕਰ ਵੇਚਦਾ ਸੀ ਸਾਰੀ ਉਮਰ ਉਸਦੀ ਏਸੇ ਤਰਾਂ ਬੀਤ ਗਈ ਅਤੇ ਸੰਤਾਂ ਦਾ ਜੋ ਦਰਸ਼ਨ ਕਰਦਾ ਸੀ ਸੋ ਕੁਛ ਚਾਹ ਕਰਕੇ ਨਹੀਂ ਸੀ ਕਰਦਾ ਕਿਉਂਕਿ ਆਪਣੇ ਵਿਹਾਰ ਵਿਚ ਸਾਰਾ ਦਿਨ ਰਹਿਣਾ ਤੇ ਸੰਤਾਂ ਵੀ ਉਥੋਂ ਦੀ ਜ਼ਰੂਰ ਲੰਘਣਾ ਏਸ ਕਰਕੇ ਉਸਨੂੰ ਦਰਸ਼ਨ ਹੋ ਜਾਵੇ ਜਦ ਉਸਦੇ ਦਿਨ ਪੂਰੇ ਹੋਏ ਤਾਂ ਧਰਮ ਰਾਜ ਨੇ ਆਪਣੇ ਦੂਤਾਂ ਕੋ ਹੁਕਮ ਦੀਆ ਕਿ ਜਾਇਕਰ ਉਸ ਪਾਪੀ ਬ੍ਰਾਹਮਣ ਕੋ ਪਕੜ ਲਿਆਓ ਖੂਬ ਮਾਰਕੇ ਲਿਆਉਣਾ ਕਿਉਂ ਜੋ ਉਸਨੂੰ ਮਾਨੁਖ ਸਰੀਰ ਮਿਲਿਆ ਸੀ ਸ੍ਰੀ ਪ੍ਰਮੇਸ਼ਰ ਜੀ ਦਾ ਸਿਮਰਨ ਕਰਨ ਨੂੰ ਸੋ ਓਸ ਦੁਸ਼ਟ ਨੇ ਸਾਰੀ ਆਯੂ ਏਸੇ ਤਰਾਂ ਖੋਇ ਦਿਤੀ ਹੈ ਤਾਂ ਧਰਮ ਰਾਜਾ ਕੀ ਆਗਿਆ ਪਾਇ ਕਰ ਜਮਦੂਤ ਓਸ ਬ੍ਰਾਹਮਣ ਕੋ ਲੇ ਆਏ ਹਾਥੋਂ ਮੇਂ ਸੰਗਲ ਪੈਰੋਂ ਮੇਂ ਬੇੜੀਆਂ ਡਾਲ ਲਈਆਂ ਤੇ ਬਹੁਤ ਨਰਕਾਂ ਕੇ ਰਸਤੇ ਮਾਰਦੇ ਕੁਟਦੇ ਘਸੀਟ ਕੇ ਲੈ ਗਏ ਜਾਇ ਧਰਮਰਾਜ ਦੇ ਸਨਮੁਖ ਹਾਜਰ ਕੀਤਾ ਤਾਂ ਧਰਮਰਾਜ ਨੇ ਕਹਿਆ ਭਾਈ ਇਸਕੋ ਕੁੰਭੀ ਨਰਕ ਮੇਂ ਪਾਇ ਦੇਵੋ ਤਾਂ ਓਹ ਜਮਦੂਤ ਉਸ ਬ੍ਰਾਹਮਣ ਕੋ ਕੁੰਭੀ ਨਰਕ ਪਾਸ ਲੈ ਗਏ ਉਸ ਨਾਨਕ ਦਾ ਮੁਖ ਤੋ ਘੜੇ ਕੇ ਮੁਖ ਜਿਤਨਾ ਹੈ ਅਤੇ ਹੇਠੋਂ ਕਈ ਲਾਖ ਜੋਜਨ ਹੈ ਜਦ ਉਸ ਨਰਕ ਮੇਂ ਉਸ ਬ੍ਰਾਹਮਣ ਨੂੰ ਸੁਟਿਆ ਤਾਂ ਅਗੋਂ ਅਵਾਜ਼ ਆਈ ਜਿਸ ਤਰ੍ਹਾਂ ਖੂਹੇ ਮੇਂ ਇਟ ਸੁਟੀਏ ਤੇ ਆਉਂਦੀ ਹੈ ਅਗੇ ਉਸ ਨਰਕ ਮੇਂ ਜੀਵ ਪ੍ਰਕਾਰ ਕਰ ਰਹੇ ਸਨ ਤੇ ਅਗਨ ਜਲਾਇ ਰਹੀ ਸੀ ਜਦ ਉਸ ਬ੍ਰਾਹਮਣ ਕੋ ਸੁਟਿਆ ਤਾਂ ਜੇਹੜੀ ਬਦਬੋਇ ਔਂਦੀ ਸੀ ਓਹ ਹਟ ਗਈ ਅਤੇ ਸ਼ਾਂਤ ਹੋ ਗਈ ਜੋ ਜਲਨ੍ਹ ਹੋਂਦੀ ਸੀ ਮਿਟ ਗਈ ਜੀਵ ਪੁਕਾਰ ਕਰਨ ਥੀਂ ਰਹਿ ਗਏ ਧਰਮ ਰਾਜ ਨੇ ਚਿਤ੍ਰ ਗੁਪਤਾਂ ਨੂੰ ਪੁਛਿਆ ਭਾਈ ਏਹ ਉਹ ਬ੍ਰਾਹਮਣ ਸੀ ਕਿ ਕੋਈ ਹੋਰਸੀ ਇਸਦੇ ਪਿਆਂ ਨਰਕ ਠੰਢਾ ਹੋਇ ਗਿਆ ਹੈ ਦੇਖੋ ਖਾਂ ਕੋਈ ਭੁਲੇਖੇ ਨਾਲ ਉਤਮ ਲੋਕ ਨਾ ਸੁਟਿਆ ਗਿਆ ਹੋਵੇ ਤਾਂ ਚਿਤ੍ਰਗੁਪਤਾਂ ਨੇ ਜਮਦੂਤਾਂ ਕੋਲੋਂ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਜੀ ਉਹੋ ਬ੍ਰਾਹਮਣ ਹੀ ਹੈ ਜਿਸ ਨੇ ਆਪਣਾ ਧਰਮ ਛੱਡ ਕਰਕੇ ਨੀਚਾਂ ਦਾ ਧਰਮ ਸਵਿਕਾਰ ਕੀਤਾ ਹੈਸੀ ਅਤੇ ਸਾਰੀ ਉਮਰ ਏਸਨੇ ਵਿਸ਼ਿਆਂ ਵਿਖੇ ਬਿਤਾਈ ਹੈ ਸੁਰਾਪਾਨ ਕਰਦਾ ਰਹਿਆ ਹੈ ਮਾਸ ਮਛੀ ਅਨੇਕ ਪੰਛੀ ਮਾਰ ਖਾਂਦਾ ਰਿਹਾ ਹੈ ਵੋਹੀ ਹੈ ਹੋਰ ਕੋਈ ਸਾਧ ਨਹੀਂ ਪਰ ਜਿਤਨੇ ਕੁੰਭੀ ਨਰਕ ਦੇ ਆਦਮੀ ਹੈਨ ਸਭ ਉਸ ਦੀ ਚਰਨੀਂ ਆਇ ਲਗੇ ਹੈਨ ਤਾਂ ਧਰਮ ਰਾਜਾ ਕੀ ਆਗਿਆ ਭਈ ਕਿ

ਏਸਦੇ ਕਰਮ ਦੇਖੋ ਕਿਆ ਕਿਆ ਹੈਨ ਜਾਂ ਚਿਤਰ ਗੁਪਤ ਉਸ ਬ੍ਰਾਹਮਣ ਦੇ ਕਰਮ ਲਗੇ ਦੇਖਣ ਤਾਂ ਕਿਆ ਲਿਖਾ ਹੈ ਕਿ ਸਾਰੀ ਉਮਰ ਸੰਤਾਂ ਦਾ ਦਰਸ਼ਨ ਕਰਦਾ ਰਿਹਾ ਹੈ ਅਰ ਬਹੁਤ ਸੇ ਮਹਾਤਮੋਂ ਕੇ ਚਰਨਾਂ ਕੀ ਧੂੜੀ ਉਡ ਕਰ ਇਸਦੇ ਸਰੀਰ ਉਪਰ ਪੈਂਦੀ ਰਹੀ ਹੈ ਇਸ ਕਰਕੇ ਏਸ ਬ੍ਰਾਹਮਣ ਦਾ ਸਰੀਰ ਪਵਿਤਰ ਹੂਆ ਹੈ ਤਾਂ ਧਰਮਰਾਜਾ ਨੇ ਹੁਕਮ ਦੀਆ ਭਾਈ ਜਾਇ ਕਰ ਉਸ ਬ੍ਰਾਹਮਣ ਕਉ ਉਸ ਨਰਕੋਂ ਥੀਂ ਨਿਕਾਲ ਲੇਵੋ ਤਾਂ ਜਮਦੂਤਾਂ ਜਾਇ ਕਰ ਕਹਿਆ ਹੇ ਬ੍ਰਾਹਮਣ ਅਸਾਂ ਤੈਨੂੰ ਭੁਲ ਕਰ ਏਸ ਨਰਕ ਮੇਂ ਪਾਇਆ ਹੈ ਹੁਣ ਤੂੰ ਨਿਕਲ ਆਵੋ ਤਾਂ ਉਸ ਬ੍ਰਾਹਮਣ ਨੇ ਕਹਿਆ ਭਾਈ ਮੈਂ ਤਦ ਨਿਕਲਦਾ ਹਾਂ ਜਾਂ ਏਸ ਨਰਕ ਦੇ ਸਭ ਜੀਵ ਕਢੇ ਤਾਂ ਓਨਾਂ ਨੇ ਜਾਇ ਕਰ ਧਰਮ ਰਾਜਾ ਨੂੰ ਕਹਿਆ ਹੇ ਰਾਜਾ ਜੀ ਓਹ ਬ੍ਰਾਹਮਣ ਕਹਿੰਦਾ ਹੈ ਜੇ ਸਾਰਾ ਨਰਕ ਖਾਲੀ ਕਰੋ ਤਾਂ ਮੈਂ ਨਿਕਲਦਾ ਹਾਂ ਤਾਂ ਧਰਮ ਰਾਜਾ ਨੇ ਕਹਿਆ ਜਾਵੋ ਭਾਈ ਸਭ ਕਉ ਕਢ ਲਿਆਵੋ ਤਾਂ ਹੁਕਮ ਲੈ ਕੇ ਓਨਾਂ ਜਮਦੂਤਾਂ ਨੇ ਸਾਰਾ ਨਰਕ ਖਾਲੀ ਕੀਤਾ ਅਤੇ ਸਭ ਕੋ ਮਾਤ ਲੋਕ ਨੂੰ ਭੇਜਿਆ ਅਤੇ ਉਸ ਬ੍ਰਾਹਮਣ ਨੂੰ ਸਚਖੰਡ ਨੂੰ ਭੇਜ ਦਿਤਾ ਸ੍ਰੀ ਗੁਰੂ ਜੀ ਕੇ ਲੋਕ ਨੂੰ ਪ੍ਰਾਪਤ ਹੋਯਾ ਤੇ ਲਗਾ ਸ੍ਰੀ ਪ੍ਰਮੇਸ਼ਰ ਜੀ ਕਾ ਸਿਮਰਨ ਕਰਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਹੇ ਭਾਈ ਸਿਖੋ ਇਹ ਸ੍ਰੀ ਠਾਕੁਰ ਜੀ ਦੇ ਪਿਆਰਿਆਂ ਦੇ ਦਰਸ਼ਨ ਦਾ ਮਹਾਤਮ ਹੈ ਓਹਨਾਂ ਲੋਕਾਂ ਸ੍ਰੀ ਗੁਰੂ ਜੀ ਦੀ ਉਸਤਤ ਕੀਤੀ ਕਿਹਾ ਹੇ ਸਤਿਗੁਰੂ ਜੀ ਆਪ ਦੀ ਰਸਨਾਂ ਤੇ ਸੁਣਿਆਂ ਹੈ ਅਤੇ ਸਾਡਾ ਵੀ ਉਧਾਰ ਹੂਆ ਹੈ ਅਤੇ ਦੀਨ ਦਯਾਲ ਜੀ ਆਪ ਵਿਚ ਤੇ ਪਰਮੇਸ਼ਰ ਵਿਚ ਕੋਈ ਭੇਦ ਨਹੀਂ ਅਤੇ ਫੇਰ ਗੁਰੂ ਜੀ ਸ਼ਬਦ ਉਚਾਰਿਆ। ਰਾਗ ਮਾਰੂ ਮਹਲਾ ੧ ॥ ਮੋਹਨੀ ਮੋਹ ਲੀਏ ਤ੍ਰੈ ਗੁਨੀਆ ॥ ਲੋਭ ਵਿਆਪੀ ਝੂਠੀ ਦੁਨੀਆ ॥ ਮੇਰੀ ਮੇਰੀ ਕਰਕੇ ਸੰਚੀ ਅੰਤ ਕੀ ਬਾਰ ਸਗਲ ਹੈ ਛਲੀਆ ॥੧॥ ਨਿਰਭਉ ਨਿਰੰਕਾਰ ਦਇਅਲੀਆ ॥ ਜੀਅ ਜੰਤ ਸਗਲੇ ਪ੍ਰਤਪਲੀਆ ॥੧॥ ਰਹਾਉ ॥ ਏਕੈ ਸਮਕਰ ਗਾਡੀਗਡ ਹੈ ॥ ਏਕੈ ਸੁਪਨੈ ਦਾਮ ਨ ਛਡ ਹੈ ॥ ਰਾਜ ਕਮਾਇ ਕਰੀ ਜਿਨ ਥੈਲੀ ਤਾ ਕੈ ਸੰਗ ਨ ਚੰਚਲ ਚਲੀਆ ॥੨॥ ਏਕੈ ਫ੍ਰਾਣ ਪਿੰਡ ਤੇ ਪਿਆਰੀ ॥ ਇਕ ਸੰਚੀ ਤਜ ਬਾਪ ਮਹਿਤਾਰੀ ॥ ਸੁਤ ਮੀਤ ਭ੍ਰਾਤ ਤੇ ਗੁਰ ਜੀ ਤਾਕੇ ਨਿਕਟ ਨ ਹੋਈ ਖਲੀਆ ॥੩॥ ਹੋਇ ਅਉਧੂਤ ਬੈਠਾ ਲਾਇ ਤਾੜੀ ॥ ਜੋਗੀ ਜਤੀ ਪੰਡਤ ਬੀਚਾਰੀ ॥ ਗ੍ਰਿਹ ਮੜੀ ਮਸਾਣੀ ਬਨ ਮੇਂ ਬਸਤੇ ਉਠ ਤਿਨਾਂ ਕੇ ਲਾਗੀ ਪਲੀਆ ॥੪॥ ਕਾਟੇ ਬੰਧਨ ਠਾਕੁਰ ਜਾਕੇ ॥ ਹਰਿ ਹਰਿ ਨਾਮ ਬਸਿਓ ਜੀਅ ਤਾਕੇ ॥ ਸਾਧ ਸੰਗ ਭਏ ਜਨ ਮੁਕਤੇ ਗਤ ਪਾਈ ਨਾਨਕ ਨਦਰ ਨਿਹਲੀਆ ॥੫॥੧॥ ਉਸ ਵਕਤ ਸਭ ਸੰਗਤ ਸ੍ਰੀ ਗੁਰੂ ਜੀ ਕੇ ਪਾਸ ਬੈਠੀ ਸੀ ਅਤੇ ਉਸ ਸਮੇਂ ਇਕ ਖਤਰੀ ਵਿਚ ਬੈਠਾ ਸੀ ਅਤੇ ਚਾਰ ਕਰੋੜ ਰੁਪਿਆ ਪਾਸ ਜਮਾਂ ਰਖਦਾ ਸੀ ਅਤੇ ਦੇਂਦਾ ਕਿਸੇ ਨੂੰ ਨਹੀਂ ਅਤੇ ਸਨਬੰਧੀ ਉਸਕੇ ਵਿਰਲੇ ਰਹਿੰਦੇ ਸਨ ਤੇ ਧਰਮ ਦੇ ਰਸਤੇ ਵੀ ਇਕ ਕਉਡੀ ਨਹੀਂ ਸੀ ਲਾਉਂਦਾ ਤੇ ਨਾ ਕਿਸੇ ਮਿਤਰ ਕੋ ਦਿੰਦਾ ਸੀ ਤੇ ਨਾ ਕਿਸੇ ਸਤਸੰਗ ਦੇ ਰਸਤੇ ਖਰਚ ਕਰਦਾ ਸੀ ਤਾਂ ਇਕ ਦਿਨ ਓਸ ਖਤ੍ਰੀ ਨੇ ਸ਼ਬਦ ਸੁਣਿਆਂ ਤੇ ਸ਼ਬਦ

ਸੁਣਕੇ ਬਹੁਤ ਕੰਬਿਆ ਅਰ ਭੈ ਕਉ ਪ੍ਰਾਪਤ ਹੂਆ ਅਤੇ ਵਿਚਾਰ ਕਰਕੇ ਸ੍ਰੀ ਗੁਰੂ ਜੀ ਕੀ ਚਰਨੀਂ ਆਇ ਲਗਾ ਅਤੇ ਅਰਦਾਸ ਕੀਤੀਓਸੁ ਹੇ ਸਤਿਗੁਰੂ ਜੀ ਮੇਰੇ ਤਾਈਂ ਕੋਈ ਉਪਦੇਸ਼ ਕਰੋ ਜੋ ਮੇਰੀ ਵੀ ਕਲਿਆਨ ਹੋਵੇ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਸੁਣ ਭਾਈ ਇਕ ਤੇਰੇ ਜੈਸਾ ਖਤਰੀ ਸੀ ਉਹ ਬਹੁਤ ਪਦਾਰਥ ਰਖਦਾ ਸੀ ਤੇ ਕਿਸੇ ਦਾ ਵਿਸਾਹ ਨਹੀਂ ਕਰਦਾ ਸੀ ਅਤੇ ਜੋ ਉਸ ਨੇ ਕਸ਼ਟ ਪਾਇਆ ਸੋ ਤੇਰੇ ਤਾਈਂ ਸੁਣਾਉਂਦੇ ਹਾਂ ਉਸ ਪਾਸ ਜੇਹੜਾ ਪਦਾਰਥ ਹੈਸੀ ਉਸ ਉਪਰ ਉਹ ਰਾਤ ਦਿਨ ਬੈਠਾ ਰਹਿੰਦਾ ਸੀ ਕਿਸੇ ਨੂੰ ਪਾਸ ਨਹੀਂ ਸੀ ਆਉਣ ਦੇਂਦਾ ਨਾ ਕਿਸੇ ਕੋ ਖਵਾਵੇ ਤੇ ਨਾ ਆਪ ਖਾਵੇ ਅਜੇਹਾ ਕਸ਼ਟ ਸਹਾਰੇ ਪਰ ਉਸਦੀ ਰਾਖੀ ਕਰਦਿਆਂ ਬਹੁਤ ਕਾਲ ਗੁਜਰਿਆ ਤੇ ਉਸਦੀ ਉਮਰ ਪੂਰੀ ਹੋਈ ਤਾਂ ਨਿਰੰਕਾਰ ਜੀ ਕੀ ਆਗਿਆ ਹੂਈ ਕਿ ਉਸ ਧੰਨ ਵਾਲੇ ਕੋ ਜਾਇ ਕਰ ਲੈ ਆਉ ਤਾਂ ਜਮਦੂਤ ਧਰਮਰਾਜ ਕੀ ਆਗਿਆ ਪਾਇ ਕਰ ਉਸ ਧਨ ਵਾਲੇ ਕੋ ਆਇ ਕੇਸਾਂ ਤੇ ਪਕੜ ਪਟਕਾਇਆ ਤੇ ਉਸਦੇ ਮੂੰਹੋਂ ਇਹ ਨਿਕਲਿਆ ਕਿ ਹਾਇ ਹਾਇ ਤੁਸੀਂ ਕਉਣ ਹੋ ਮਾਰੇ ਵਖਤ ਦੇ ਉਸਦੇ ਮੂਹੋਂ ਰਾਮ ਨਾਮ ਵੀ ਨ ਨਿਕਲਿਆ ਤੇ ਕਹਿਣ ਲਗਾ ਭਾਈ ਤੁਸੀਂ ਕਉਣ ਹੋ ਤਾਂ ਦੂਤਾਂ ਕਹਿਆ ਭਾਈ ਅਸੀਂ ਧਰਮ ਰਾਜਾ ਦੇ ਦੂਤ ਹਾਂ ਅਰ ਤੇਰੇ ਕਉ ਧਰਮ ਰਾਜਾ ਦੇ ਪਾਸ ਲੈ ਚਲੇਂਗੇ ਤਾਂ ਉਸ ਧਨਾਢ ਕਹਿਆ ਭਾਈ ਤੁਸੀਂ ਮੇਰੀ ਏਕ ਬਾਤ ਸੁਣੋ ਤਾਂ ਜਮਦੂਤਾਂ ਨੇ ਆਖਿਆ ਕਹੁ ਭਾਈ ਕੀ ਆਖਦਾ ਹੈਂ ਤਾਂ ਉਸ ਧਨੀ ਨੇ ਕਹਿਆ ਭਾਈ ਤੁਸੀਂ ਮੇਰੇ ਪਾਸੋਂ ਚਉਥਾ ਹਿੱਸਾ ਧਨ ਕਾ ਲਵੋ ਅਤੇ ਮੇਰੇ ਕਉ ਛੋਡ ਦੇਵੋ ਤਾਂ ਉਹਨਾਂ ਜਮਦੂਤਾਂ ਨੇ ਉਸ ਧਨੀ ਕੋ ਖੂਬ ਪੀਟਾ ਅਰ ਘਸੀਟਿਆ ਤਾਂ ਫੇਰ ਧਨੀ ਨੇ ਕਿਹਾ ਭਾਈ ਤੁਮ ਆਧਾ ਧਨ ਦੇਵੋ ਅਰ ਮੁਝੇ ਛੋੜ ਦੇਵੋ ਤਾਂ ਉਨਾਂ ਨੇ ਕਿਹਾ ਕਿ ਭਾਈ ਹਮ ਤੇਰੇ ਕਉ ਲੈ ਹੀ ਜਾਵੇਂਗੇ ਅਰ ਧਨ ਹਮਾਰੇ ਕਿਸੇ ਕਾਮ ਨਹੀਂ ਤਾਂ ਉਸਨੇ ਕਿਹਾ ਭਲਾ ਜੀ ਤੁਸੀਂ ਤੀਨ ਹਿਸੇ ਲੇ ਜਾਵੋ ਅਤੇ ਮੇਰੇ ਕੋ ਛਡ ਜਾਵੋ ਤਾਂ ਉਨਾਂ ਜਮਦੂਤਾਂ ਨੇ ਉਸ ਕੋ ਬਹੁਤ ਕਸ਼ਟ ਦੀਆ ਨਾਲੇ ਮਾਰਿਆ ਤੇ ਘਸੀਟਿਆ ਤੇ ਫੇਰ ਉਸ ਧਨੀ ਨੇ ਉਨਾਂ ਕੋ ਕਿਹਾ ਭਾਈ ਤੁਸੀਂ ਮੇਰਾ ਸੰਪੂਰਨ ਧਨ ਲੇ ਜਾਵੋ ਅਰ ਮੇਰੇ ਤਾਈਂ ਛੋਡ ਜਾਵੋ ਤਾਂ ਉਨਾਂ ਜਮਦੂਤਾਂ ਕਿਹਾ ਭਾਈ ਤੂੰ ਖਪਤੀ ਹੋ ਗਿਆ ਹੈਂ ਇਹ ਧਨ ਕਿਆ ਜੋ ਸਾਰੀ ਪ੍ਰਿਥਵੀ ਕਾ ਧਨ ਅਤੇ ਸਾਰੀ ਧਰਤੀ ਕਾ ਰਾਜ ਵੀ ਹਮਾਰੇ ਕਉ ਦੇਵੇਂ ਤਾਂ ਭਾਈ ਸਾਡੇ ਕਿਸੇ ਕਾਮ ਨਾਹੀਂ ਅਸਾਂ ਤੇਰੇ ਤਾਈਂ ਖੜਨਾ ਹੈ ਜਿਸ ਤਰਾਂ ਜਾਵੇਂ ਛੋਡੇਂਗੇ ਨਾਹੀਂ ਤਾਂ ਓਸ ਧਨੀ ਨੇ ਕਹਿਆ ਭਾਈ ਤੁਹਾਨੂੰ ਸ੍ਰੀ ਪ੍ਰਮੇਸ਼ਰ ਜੀ ਦਾ ਵਾਸਤਾ ਹੈ ਮੈਨੂੰ ਦੋ ਚਾਰ ਬਾਤਾਂ ਏਸ ਲਛਮੀ ਨਾਲ ਕਰ ਲੈਣ ਦਿਓ ਤਾਂ ਉਨਾਂ ਜਮਦੂਤਾਂ ਨੇ ਉਸ ਧਨੀ ਕੋ ਉਸ ਮਾਇਆ ਕੇ ਪਾਸ ਲੇ ਜਾਇ ਖੜਾ ਕੀਤਾ ਤਾਂ ਉਸ ਸ਼ਾਹੂਕਾਰ ਨੇ ਓਸ ਪਦਾਰਥ ਦੇ ਪਾਸ ਜਾਇ ਕਰ ਕਹਾ ਹੇ ਰਛਨੀ ਮੈਨੇ ਤੇਰੀ ਬੜੀ ਸੇਵਾਕਰੀ ਅਰ ਸਭ ਸੇ ਮੈਂ ਤੁਝੇ ਪਿਆਰੀ ਜਾਨਤਾ ਥਾ ਅਰ ਤੁਝੈ ਕਬੀ ਖਰਚਿਆ ਭੀ ਨਹੀਂ ਥਾ ਜੋ ਏਹ ਕਮਤੀ ਨਾ ਹੋ ਜਾਵੇ ਅਰ ਰਾਤ ਦਿਨ ਤੇਰੀ ਰਾਖੀ ਕਰਦਾ ਰਿਹਾ ਹਾਂ ਅਤੇ ਜਾਨ ਸੇ ਪਿਆਰੀ ਰਖਦਾ ਸਾਂ ਕਿਉਂਕਿ ਆਖਰ

ਕੇ ਵਕਤ ਮੇਰੇ ਕੰਮ ਆਵੇਗੀ ਤਕਲੀਫ ਵੇਲੇ ਮੇਰੀ ਸਹਾਇਤਾ ਕਰੇਗੀ ਅਰ ਦੇਖ ਲੱਛਮੀ ਮੈਂ ਤੈਨੂੰ ਨ ਖਾਧਾ ਅਤੇ ਨਾ ਕਿਸੇ ਨੂੰ ਖਵਾਯਾ ਫੇਰ ਜਦ ਤੋਂ ਤੈਨੂੰ ਮੈਂ ਸਾਂਭਿਆ ਹੈ ਤਦ ਤੋਂ ਪਿਛੇ ਇਕ ਪੈਸਾ ਭੀ ਤੇਰੇ ਸੇ ਨਹੀਂ ਖਰਚਿਆ ਸਗੋਂ ਜਿਉਂ ਤਉਂ ਕਰਕੇ ਕੁਛ ਪਾਯਾ ਹੋਵੇਗਾ ਤੇ ਆਪਣਾ ਸਰੀਰ ਸੁਕਾਇ ਛਡਿਆ ਪਰ ਤੇਰੇ ਤਾਈਂ ਖਰਚਿਆ ਨਾਹੀਂ ਕਿ ਅਖੀਰ ਦੇ ਵਕਤ ਮੇਰੀ ਸਹਾਇਤਾ ਕਰੇਗੀ ਅਰ ਜਿਤਨਾ ਚਿਰ ਮੈਂ ਜੀਵਿਆ ਤਿਤਨਾ ਚਿਰ ਤੇਰੇ ਅਰਥ ਹੀ ਦੇਹ ਸੁਕਾਈ ਤੇ ਸਭ ਤੇ ਤੈਨੂੰ ਅਧਿਕ ਜਾਣਦਾ ਸਾਂ ਅਰ ਹੋਰ ਤਾਂ ਸਭ ਕੁਛ ਤੇਰਾ ਰਿਹਾ ਪਰ ਤੂੰ ਮੇਰੇ ਨਾਲ ਚਾਰ ਕਦਮ ਤੁਰ ਕਰ ਵਿਦਿਆ ਤੋ ਕਰਤੀ। ਤਾਂ ਲੱਛਮੀ ਬੋਲੀ ਸੁਣ ਪਾਪੀ ਅਧਮ ਤੇ ਅਧਮ ਤੂ ਨੇ ਮੇਰੇ ਕਰਕੇ ਇਸ ਸੰਸਾਰ ਵਿਖੇ ਕੋਈ ਉਤਮ ਕਾਮ ਨਹੀਂ ਕੀਆ ਅਤੇ ਨਾ ਕਿਸੇ ਮਿਤ੍ਰ ਯਾਰ ਦੇ ਅਰਥ ਮੈਨੂੰ ਖਰਚਿਆ ਅਤੇ ਨਾ ਕਿਸੇ ਸਰਬੰਧੀ ਕੇ ਕਾਰਜ ਮੇਂ ਮੁਝੇ ਲਗਾਯਾ ਨਾ ਕੋਈ ਗੁਰੂ ਅਰਪਨ ਜੱਗ ਕੀਆ ਨਾ ਕੋਈ ਖੂਹ ਬਾਵਲੀ ਲਵਾਯਾ ਨਾ ਕਿਸੇ ਅਤਿਥੀ ਕਾ ਆਤਮਾ ਪ੍ਰਸਿੰਨ ਕੀਆ ਅਤੇ ਨਾ ਕਿਸੇ ਕੋ ਸੀਤ ਨਿਵਾਰਨ ਦੇ ਕਾਰਨ ਬਸਤਰ ਬਨਵਾਇ ਦੀਆ ਅਰ ਨਾ ਕਿਸੇ ਗਰੀਬ ਕੋ ਪੈਰਾਂ ਮੇਂ ਜੋੜਾ ਚੜਵਾਇ ਦਿਤਾ ਅਤੇ ਹੇ ਦੁਸ਼ਟ ਨਾ ਕੋਈ ਬਾਗ ਹੀ ਲਗਾਯਾ ਮੇਰੇ ਕਰਕੇ ਅਤੇ ਨਾ ਕਿਸੇ ਧੀ ਭੈਣ ਦੇ ਕਾਰਜ ਮੇਰੇ ਕਉ ਤੂੰ ਖਰਚਿਆ ਅਰ ਨਾ ਤੈਨੂੰ ਭੁਖੇ ਕੋ ਅਨਾਜ ਖਵਾਯਾ ਅਤੇ ਮਹਾਂ ਪਾਪੀ ਤੈਨੂੰ ਹੋਰ ਤੇ ਛੋਡਿਆ ਫਕਤ ਆਪਣੇ ਆਤਮੇ ਕੋ ਇਸ ਤਰਾਂ ਤਰਸਾਯਾ ਹੈ ਕਿ ਕੋਈ ਪਦਾਰਥ ਨਹੀਂ ਲੈ ਦੀਆ ਜੋ ਜਿਸ ਕਰਕੇ ਰੂਹ ਪ੍ਰਸੰਨ ਰਹੇ ਤੈਨੇ ਸੋ ਕਾਮ ਭੀ ਨਹੀਂ ਕੀਆ ਅਰੇ ਦੁਸ਼ਟ ਜੇ ਕਦਾਚਿਤ ਕੋਈ ਕਰਮ ਉਤਮ ਕਰਦਾ ਤਾਂ ਮੈਂ ਅਬ ਤੇਰੇ ਕਉ ਬੈਕੁੰਠ ਵਿਖੈ ਨਰ ਨਰਾਇਣ ਕੋ ਚਰਨੋਂ ਵਿਖੇ ਲੈ ਚਲਦੀ ਅਰ ਤੇਰੀ ਸਦਗਤੀ ਵੀ ਕਰਵਾਤੀ ਅਰੇ ਪਾਪੀ ਜੈਸੇ ਤੂੰ ਮੇਰੇ ਤਾਈਂ ਧਰਤੀ ਮੇਂ ਗੜ੍ਹਾ ਖੋਦ ਕਰ ਦਬਾਯਾ ਹੈ ਤੈਸੇ ਹੀ ਤੇਰੇ ਤਾਈਂ ਮਹਾਂ ਘੋਰ ਨਰਕ ਵਿਖੇ ਸੁਟਾਊਂਗੀ ਇਹ ਕਹਿ ਕਰ ਲਛਮੀ ਅੰਤ੍ਰ ਧਿਆਨ ਹੋ ਗਈ ਅਤੇ ਓਹ ਧਨੀ ਚੁਪ ਕਰ ਗਿਆ ਅਤੇ ਜਮਦੂਤ ਉਸਨੂੰ ਪਕੜ ਕਰ ਮਾਰਤੇ ਘਸੀਟਤੇ ਹੀ ਧਰਮਰਾਜਾ ਕੇ ਪਾਸ ਲੈ ਗਏ ਤਾਂ ਤੇ ਧਰਮਰਾਜਾ ਨੇ ਉਸ ਖੱਤਰੀ ਕੋ ਘੋਰ ਨਰਕ ਵਿਖੇ ਡਾਲਦੀਆ ਅਤੇ ਸ੍ਰੀ ਗੁਰੂ ਨਾਨਕ ਜੀ ਕਹੈਂ ਹੇ ਭਾਈ ਸਿਖੋ ਜੋ ਕੋਈ ਮਾਇਆ ਇਸਤ੍ਰਾਂ ਦਬਾਵੇਗਾ ਅਥਵਾ ਨਾ ਖਰਚੇਗਾ ਸੋ ਭਾਈ ਸਿਖੋ ਤਿਸਕਾ ਅਖੀਰਕਾ ਵਕਤ ਐਸਾ ਹੀ ਹੋਵੇਗਾ ਜਾਂ ਇਹ ਅਧਯਾਸ ਸ੍ਰੀ ਗੁਰੂ ਜੀ ਉਚਾਰਨ ਕੀਤਾ ਤਾਂ ਉਹ ਸਿੱਖ ਸੁਣ ਕਰ ਬਹੁਤ ਭੈ ਕਉ ਪ੍ਰਾਪਤ ਹੂਆ ਅਤੇ ਕਹਿਣ ਲੱਗਾ ਹੇ ਦੀਨ ਬੰਧੂ ਜੀ ਮੇਰੇ ਉਪਰ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਭਾਈ ਸਿਖਾ ਜੇਕਰ ਤੂੰ ਆਪਣੀ ਕਲਿਆਣ ਚਾਹੁੰਦਾ ਹੈਂ ਤਾਂ ਇਕ ਧਰਮਸਾਲ ਬਣਵਾਵੋ ਤਿਸਦੇ ਵਿਖੇ ਜੋ ਸੰਤ ਮਹਾਤਮਾ ਅਭਿਆਗਤ ਆਵੇ ਉਸਦੀ ਮਨ ਕਰਕੇ ਧਨ ਕਰਕੇ ਸੇਵਾ ਕਰਨੀ ਅਰ ਗੋਬਿੰਦ ਜੀ ਕਾ ਸਿਮਰਨ ਕਰਨਾ ਅਤੇ ਸੁਨਣਾ ਵੀ ਅਰ ਧਰਮ ਦੀ ਕਿਰਤ ਕਰਨੀ ਅਤੇ ਜੋ ਲਾਭ ਹੋਵੇ ਉਸ ਸਮੇਂ ਸੇ ਦਸਵਾਂ ਹਿੱਸਾ ਸ੍ਰੀ ਨਾਰਾਇਣ

ਦੇ ਨਮਿਤ ਖੁਲਾਇ ਦੇਣਾ ਤਾਂ ਤੇਰੀ ਕਲਿਆਣ ਹੋਵੇਗੀ ਹੇ ਭਾਈ ਏਹ ਮਾਯਾ ਮੋਹਨੀ ਹੈ ਜਿਸਨੇ ਇਸਨੂੰ ਆਪਣੀ ਜਾਣਕੇ ਸੰਚਿਆ ਹੈ ਤਿਸਦਾ ਅਖੀਰ ਸਮੇਂ ਕਦਾਚਿਤ ਕਲਯਾਣ ਨਹੀਂ ਅਤੇ ਸਗੋਂ ਉਸਨੂੰ ਨਰਕ ਵਿਖੇ ਗਿਰਾਤੀ ਹੈ ਅਤੇ ਏਹ ਮਾਯਾ ਛਲ ਰੂਪ ਹੈ ਅਤੇ ਜੋ ਜੀਅ ਜੰਤ ਹੈਂ ਸਭ ਦੀ ਪਾਲਣਾ ਮਾਯਾ ਹੀ ਕਰਦੀ ਹੈ ਅਤੇ ਜੋ ਪੁਰਖ ਇਸਨੂੰ ਸ੍ਰੀ ਪ੍ਰਮੇਸ਼ਰ ਦੇ ਅਰਪਨ ਲਾਵੇ ਹੈ ਤਿਸਦੀ ਲੋਕ ਪ੍ਰਲੋਕ ਵਿਖੇ ਸਹੈਤਾ ਕਰਦੀ ਹੈ ਏਹ ਉਪਦੇਸ਼ ਕਰਕੇ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥੧੫੦॥

## ਅਗੇ ਸਾਖੀ ਬਘਿਆੜ ਦੇ ਪ੍ਰਥਾਇ ਹੋਈ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਇਕ ਸਮੁੰਦਰ ਦੇ ਕਿਨਾਰੇ ਉਪਰ ਬੈਠੇ ਸੇ ਅਤੇ ਮਰਦਾਨਾ ਅਗੇ ਬੈਠਾ ਸ਼ਬਦ ਪੜ੍ਹਦਾ ਸੀ ਅਤੇ ਪਾਸ ਮੈਂ ਬੈਠਾ ਸਾਂ ਤਾਂ ਓਥੋਂ ਥੋੜੀ ਦੂਰ ਇਕ ਮਿਰਤਕ ਪੜਾ ਸੀ ਓਸ ਮਿਰਤਕ ਨੂੰ ਦੇਖ ਕਰ ਬਘਿਆੜ ਆਯਾ ਤੇ ਉਸ ਮਿਰਤਕ ਨੂੰ ਦੇਖ ਕਰ ਮੁੜ ਪਿਆ ਥੋੜੀ ਦੂਰ ਜਾਇ ਕਰ ਫੇਰ ਉਸਦਾ ਰਿਦਾ ਤੇ ਮਸਤਕ ਸੁੰਘਿਆ ਤੇ ਮੁੜ ਗਿਆ ਫੇਰ ਮ੍ਰਿਤਕ ਦੇ ਹਥ ਪੈਰ ਸੁੰਘ ਕੇ ਹਟ ਗਿਆ ਤੇ ਫੇਰ ਉਸ ਮਿਰਤਕ ਦੇ ਕੰਨ ਅਤੇ ਰਸਨਾ ਸੁੰਘ ਕਰ ਚਲਾ ਗਿਆ ਤਾਂ ਏਹ ਤਮਾਸ਼ਾ ਮਰਦਾਨੇ ਦੇਖਿਆ ਅਤੇ ਸ੍ਰੀ ਗੁਰੂ ਜੀ ਅਗੇ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੀ ਏਹ ਬਘਿਆੜ ਭੁਖਾ ਹੈ ਅਤੇ ਮਿਰਤਕ ਕੋ ਕਈ ਵਾਰ ਸੁੰਘ ਸੁੰਘ ਕਰ ਮੁੜ ਗਿਆ ਹੈ ਏਹ ਕਿਆ ਕਾਰਣ ਹੈ ਏਹ ਅਰਜ ਮਰਦਾਨੇ ਦੀ ਸੁਣ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਸ਼ਕਤੀ ਸਮਰਥ ਉਸ ਬਘਿਆੜ ਕੋ ਬੁਲਾਇਆ ਅਤੇ ਕਿਹਾ ਹੇ ਬਘਿਆੜ ਤੂੰ ਖੁਧਾਵੰਤ ਹੋਇਕੇ ਏਸ ਮਿਰਤਕ ਦਾ ਮਾਸ ਕਿਉਂ ਨਹੀਂ ਖਾਂਦਾ ਤਾਂ ਉਸ ਬਘਿਆੜ ਨੇ ਕਿਹਾ ਹੇ ਮਹਾਂ ਪੁਰਖ ਜੀ ਆਪਦੇ ਦਰਸ਼ਨ ਕਰਨ ਦਾ ਸਦਕਾ ਮੇਰਾ ਰਿਦਾ ਸ਼ੁਧ ਹੋ ਗਿਆ ਹੈ ਅਤੇ ਮੈਨੇ ਇਸ ਮਿਰਤਕ ਦੇ ਸੰਪੂਰਨ ਅੰਗ ਸੁੰਘ ਕਰ ਦੇਖੇ ਹੈਨ ਇਸ ਮਿਰਤਕ ਦਾ ਇਕ ਅੰਗ ਭੀ ਸਕਾਰਥ ਨਹੀਂ ਦੇਖਿਆ ਜੀ ਕਿਉਂਕਿ ਇਸਨੇ ਰਸਨਾ ਕਰਕੇ ਗੋਬਿੰਦ ਕਾ ਭਜਨ ਨਹੀਂ ਕੀਆ ਅਤੇ ਸ੍ਰਵਣਾ ਕਰਕੇ ਕਦੀ ਕੋਈ ਕਥਾ ਬਾਰਤਾ ਪ੍ਰਮੇਸ਼ਰ ਕਾ ਗੁਣਾਣ ਬਾਦ ਨਹੀਂ ਸੁਣਿਆ ਅਰ ਚਰਨਾਂ ਕਰਕੇ ਕਦੀ ਏਹ ਕਿਸੇ ਗੁਰਦੁਆਰੇ ਅਥਵਾ ਕਿਸੇ ਧਰਮਸਾਲਾ ਨਹੀਂ ਗਿਆ ਅਤੇ ਨਾ ਕਿਸੇ ਤੀਰਥ ਪਰ ਜਾਇ ਕਰ ਇਸਨੇ ਆਪਣਾ ਮਸਤਕ ਟੇਕਿਆ ਹੈ ਅਰ ਨਾ ਰਿਦੇ ਕਰਕੇ ਕਿਸੇ ਦਾ ਪਰ ਸੁਆਰਥ ਹੀ ਕੀਤਾ ਹੈ ਅਤੇ ਨਾ ਹਥਾਂ ਕਰਕੇ ਕੁਛ ਪੁੰਨ ਕੀਤਾ ਹੈ ਅਤੇ ਨਾ ਕਿਸੇ ਸੰਤ ਮਹਾਤਮਾ ਦੀ ਸੇਵਾ ਟਹਿਲ ਕੀਤੀ ਹੈ ਹੇ ਦੀਨ ਬੰਧੂ ਜੀ ਮੈਂ ਸਭ ਇਸਦੇ ਅੰਗ ਦੇਖੇ ਹੈਨ ਕੋਈ ਵੀ ਸਕਾਰਥ ਨਹੀਂ ਸੀ ਤਾਂਤੇ ਮੈਂ ਸਮਝਿਆ ਹੈ ਕਿ ਜੋ ਕੋਈ ਇਸ ਦਾ ਮਾਸ ਖਾਵੇਗਾ ਓਹ ਅਧੋਗਤੀ ਕੋ ਪ੍ਰਾਪਤ ਹੋਵੇਗਾ ਤਾਂਤੇ ਹੇ ਮਹਾਂ ਪੁਰਖ ਜੀ ਇਸ ਦੇ ਮਾਸ ਨਾਲੋਂ ਖੁਧਿਆ ਕਰਕੇ ਮਰ ਜਾਣਾ ਚੰਗਾ ਹੈ ਪਰ ਅਜੇਹੇ

ਦੁਸਟ ਦਾ ਮਾਸ ਖਾਣਾ ਮਹਾਂ ਪਾਪਾਂ ਦਾ ਕਾਰਨ ਹੈ ਜਾਂ ਏਹ ਬਾਤ ਉਸ ਮਿਰਤਕ ਦੀ ਸੁਣੀ ਤਾਂ ਸ੍ਰੀ ਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਉਨੋਂ ਪਰ ਕਰੀ ਤਾਂ ਮਿਰਤਕ ਦੀ ਅਤੇ ਬਘਿਆੜ ਦੀ ਕਲਿਆਣ ਹੋ ਗਈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਿਆਂ ਜੋ ਪ੍ਰਾਣੀ ਮਨੁਖ ਜਨਮ ਧਾਰਨ ਕਰਤੇ ਹੈਂ ਅਤੇ ਸਤਸੰਗ ਨਹੀਂ ਕਰਤੇ ਉਨਕਾ ਹੋਣਾ ਹੀ ਨਿਹਫਲ ਹੈ ਅਤੇ ਇਸ ਪ੍ਰਾਣੀ ਕੋ ਨਿਰੰਕਾਰ ਮਨੁਖ ਜਨਮ ਜੋ ਦੇਂਦਾ ਹੈ ਸੋ ਕੇਵਲ ਸਤਸੰਗ ਅਰ ਸੰਤਾਂ ਕੀ ਸੇਵਾ ਤੇ ਨਾਮ ਕਾ ਜਪਣਾ ਇਸੀ ਵਾਸਤੇ ਮਨੁਖ ਦੇਹੀ ਮਿਲਤੀ ਹੈ ਪਰ ਹੇ ਮਰਦਾਨਾ ਜੋ ਅਜੇਹਾ ਅਮੋਲਕ ਜਨਮ ਪਾਇ ਕਰ ਸਤਸੰਗ ਨਹੀਂ ਕਰਦੇ ਉਨ ਪੁਰਸ਼ੋਂ ਕੀ ਗਤੀ ਨਹੀਂ ਹੋਵੇਗੀ ਤਾਂ ਓਥੋਂ ਸ੍ਰੀ ਮਹਾਰਾਜ ਉਨਾਂ ਦੀ ਗਤੀ ਕਰਕੇ ਚਲਦੇ ਰਹੇ ਤਾਂ ਮਰਦਾਨੇ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ॥ ਬੋਲੋ ਭਾਈ ਜੀ ਵਾਹਿਗੁਰੂ ॥੧੫੧॥

## ਅਗੇ ਸਾਖੀ ਰਾਕਸ਼ਾਂ ਨਾਲ ਹੋਈ

ਅਗੇ ਜਾਂਦੇ ੨ ਇਕ ਬੜਾ ਭਾਰੀ ਜੰਗਲ ਆਇਆ ਉਸ ਜੰਗਲ ਦੇ ਵਿਚ ਸ੍ਰੀ ਗੁਰੂ ਜੀ ਜਾਇ ਕਰ ਬੈਠ ਗਏ ਤਾਂ ਭਾਈ ਮਰਦਾਨਾ ਅਤੇ ਨਾਲ ਮੈਂ ਜਾਂ ਥੋੜੀ ਦੇਰ ਹੋਈ ਤਾਂ ਉਸ ਜੰਗਲ ਦੇ ਵਿਚ ਬਹੁਤ ਸਾਰੇ ਰਾਖਸ਼ ਫਿਰਦੇ ਨਜਰੀਂ ਆਏ ਤੇ ਮਰਦਾਨੇ ਦਾ ਮੁਖ ਜਰਦ ਹੋਇ ਗਿਆ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਕਿਆ ਹੂਆ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਏਹ ਬਲਾਈਂ ਆਈਆਂ ਹੈਨ ਅਸਾਂਨੂੰ ਖਾਇ ਜਾਸਨ ਅਤੇ ਤੈਨੂੰ ਨਾ ਕਿਸੇ ਦਾ ਡਰ ਅਤੇ ਨਾ ਤੈਨੂੰ ਕੋਈ ਮਾਰਸੀ ਅਤੇ ਸਾਡਾ ਜੀਵਣ ਰਹਿਆ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਰਬਾਬ ਵਜਾਇ ਅਤੇ ਸ਼ਬਦ ਪੜ ਤੇਰੇ ਨੇੜੇ ਨਾਹੀਂ ਆਂਵਦੇ ਅਤੇ ਡਰ ਮਤ ਤਾਂ ਮਰਦਾਨਾ ਸ੍ਰੀ ਗੁਰੂ ਜੀ ਦਾ ਬਚਨ ਸੁਣ ਕਰ ਲਗਾ ਰਬਾਬ ਵਜਾਵਨ ਅਤੇ ਸ਼ਬਦ ਪੜਨ ਜਦ ਉਨਾਂ ਰਾਕਸ਼ਾਂ ਇਨਾਂ ਨੂੰ ਡਿਠਾ ਅਤੇ ਆਖਣ ਲਗੇ ਵਾਹ ਰਬਾ ਸਾਡਾ ਅਹਾਰ ਆਯਾ ਹੈ ਅਤੇ ਜੇੜਾ ਉਹਨਾਂ ਦਾ ਸਰਦਾਰ ਸੀ ਉਸਦਾ ਵਡਾ ਸਰੀਰ ਤੇ ਕਾਲੇ ਮੂੰਹ ਵਿਚ ਬੜੇ ਬੜੇ ਦੰਦ ਅਤੇ ਪਿੰਡੇ ਉਪਰ ਖਾਲ ਉਹ ਭੀ ਦੇਖਕਰ ਕਹਿਣ ਲਗਾ ਚਲੋ ਭਾਈ ਮਨੁਖਾਂ ਦਾ ਮਾਸ ਖਾਵੋ ਜਦ ਉਹ ਨੇੜੇ ਆਏ ਅਤੇ ਸ਼ਬਦ ਦੀ ਅਵਾਜ ਕੰਨੀ ਪਈ ਤਾਂ ਉਨਾਂ ਦਾ ਮਨ ਸ਼ਾਂਤ ਹੋ ਗਿਆ ਤੇ ਪਾਸ ਆਣ ਆਣ ਬਹਿੰਦੇ ਜਾਵਣ ਜਾਂ ਸ਼ਬਦ ਦਾ ਭੋਗ ਪਾਯਾ ਤਾਂ ਉਨਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਉਹ ਸਰਦਾਰ ਕਹਿਣ ਲਗਾ ਹੇ ਸੰਤ ਜੀ ਅਸੀਂ ਤਾਮਸ ਸਰੀਰ ਹਾਂ ਅਤੇ ਮਨੁਖਾਂ ਦਾ ਮਾਸ ਅਸੀਂ ਖਾਨੇ ਹਾਂ ਜਦ ਤੁਹਾਡਾ ਦਰਸ਼ਨ ਕੀਤਾ ਹੈ ਤੇ ਉਸੇ ਵਕਤ ਸਾਡਾ ਮਨ ਸ਼ਾਂਤ ਹੋ ਗਿਆ ਅਰ ਅਸਾਂ ਜਾਣਿਆਂ ਹੈ ਕਿ ਆਪਦੇ ਸ਼ਬਦ ਕਰਕੇ ਸਾਡੀ ਗਤੀ ਹੋਵੇਗੀ ਜੀ ਅਰ ਹੇ ਸੰਤ ਜੀ ਆ ਮਿਹਰਬਾਨੀ ਕਰਕੇ ਸਾਡੀ ਮੁਕਤ ਕਰੋ ਜੀ ਅਤੇ ਤੁਹਾਡੇ ਦਰਸ਼ਨ ਵਿਚ ਇਹ ਗੁਣ ਹੈ ਜੋ ਆਏ ਸਾਂ ਮਰਨ ਵਾਸਤੇ ਤੇ ਦਰਸ਼ਨ ਕਰਨ

ਨਾਲ ਅਸੀਂ ਤ੍ਰਿਪਤ ਹੋ ਗਏ ਹਾਂ ਤੇ ਅਸਾਂ ਜਾਣਿਆਂ ਹੈ ਜੋ ਤੁਹਾਡੇ ਪਾਸੋਂ ਸਾਡੀ ਕਲਿਆਨ ਹੋਵੇਗੀ ਹੇ ਸੰਤ ਜੀ ਤੁਸੀਂ ਦਇਆ ਦੇ ਸਮੁੰਦਰ ਹੋ ਅਤੇ ਸਾਡੀ ਮੁਕਤੀ ਕਰੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਤੁਸੀਂ ਸਤਿਨਾਮ ਦਾ ਜਾਪ ਜਪੋ ਅਤੇ ਹਾਰੂ ਸ਼ਹਿਰ ਵਿਚ ਜਾਓ ਓਥੇ ਅਸੀਂ ਸਿਖੀ ਦ੍ਰਿੜਾਇ ਆਏ ਹਾਂ ਤੇ ਹਾਰੂ ਸ਼ਹਿਰ ਵਿਚ ਜਾਇ ਕਰ ਧਰਮਸਾਲ ਵਿਚ ਟਹਿਲ ਕਰਿਆ ਕਰਹੁ ਅਤੇ ਨਾਮ ਜਪਿਆ ਕਰਹੁ ਤਾਂ ਤੁਹਾਡੀ ਗਤੀ ਹੋਵੇਗੀ ਅਤੇ ਓਥੋਂ ਕੜਾਹ ਪ੍ਰਸਾਦਿ ਲੈ ਕੇ ਖਾਣਾ ਤਾਂ ਮੁਕਤ ਹੋਵੇਗੀ ਇਹ ਉਪਦੇਸ਼ ਕਰਕੇ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੧੫੨॥

## ਅਗੇ ਸਾਖੀ ਸਿਧਾਂ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਬੈਠੇ ਸਨ ਤਾਂ ਮਰਦਾਨੇ ਕਿਹਾ ਹੇ ਗੁਰੂ ਜੀ ਜੋ ਗੋਰਖ ਦੇ ਤਪ ਦੀ ਜਗ੍ਹਾ ਹੈ ਜਿਥੇ ਗੋਰਖ ਨਾਥ ਨੇ ਤਿਲ ਖਾਇਕੇ ਤਪ ਕੀਤਾ ਹੈ ਜਿਸਦਾ ਨਾਮ ਤਿਲਗੰਜ ਰਖਿਆ ਹੈ ਜੇਕਰ ਗੁਰੂ ਜੀ ਓਥੇ ਚਲੋ ਤਾਂ ਦਰਸ਼ਨ ਕਰ ਚਲੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਚਲੋ ਭਾਈ ਬਾਲਾ ਤੇ ਮਰਦਾਨਾ ਉਥੇ ਚਲੀਏ ਤਾਂ ਅਸਾਂ ਕਿਹਾ ਚਲੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਤੁਸੀਂ ਅਖੀਂ ਮੀਟੋ ਜਾਂ ਅਖੀਂ ਮੀਟਕੇ ਖੋਲ੍ਹੀਆਂ ਤੇ ਦੇਖੀਏ ਤਾਂ ਤਿਲਗੰਜ ਬੈਠੇ ਹਾਂ ਤਾਂ ਗੁਰੂ ਜੀ ਆਸਨ ਲਾਇਕਰ ਬੈਠ ਗਏ ਅਤੇ ਸਭ ਸਿਧ ਆਇ ਮਿਲੇ ਤੇ ਆਦੇਸ ਕੀਤੀਓਨੇ ਤਾਂ ਸ੍ਰੀ ਗੁਰੂ ਜੀ ਕਹਿਆ ਆਦਿ ਪੁਰਖ ਕਉ ਆਦੇਸ ਤਾਂ ਬਾਬੇ ਜੀ ਕਿਹਾ ਆਓ ਸਿਧੋ ਜਤੀਓ ਨਾਥੋ ਬੈਠੀਏ ਜੀ ਤਾਂ ਸਿਧਾਂ ਨੇ ਸ੍ਰੀ ਬਾਬੇ ਜੀ ਅਗੇ ਇਕ ਤਿਲ ਆਣ ਰਖਿਆ ਤੇ ਮਨ ਵਿਚ ਕਹਿਓਨੇ ਭਾਈ ਦੇਖੀਏ ਜੋ ਏਹ ਕਿਸ ਤਰਾਂ ਵਰਤਾਉਂਦੇ ਹੈਨ ਅਤੇ ਸਿਧਾਂ ਆਪਣੇ ਬਲ ਕਰਕੇ ਓਥੋਂ ਦਾ ਜਿਤਨਾ ਪਾਣੀ ਸੀ ਸੋ ਸਭ ਛੁਪਾ ਲਿਆ ਜਾਂ ਤਿਲ ਸ੍ਰੀ ਗੁਰੂ ਨਾਨਕ ਜੀ ਦੇਖਿਆ ਤਾਂ ਮਰਦਾਨੇ ਨੂੰ ਆਖਿਓ ਨੇ ਮਰਦਾਨਾ ਏਸ ਪਹਾੜੀ ਤੇ ਜਾਹ ਉਥੇ ਕਪਲ ਮੁਨੀ ਤਪ ਕਰਦੇ ਹੈਨ ਓਹਨਾਂ ਦੇ ਅਗੇ ਇਕ ਤੂੰਬਾ ਜਲ ਦਾ ਭਰਿਆ ਹੈ ਉਹਨਾਂ ਦੀ ਸਮਾਧ ਲਗੀ ਹੋਈ ਹੈ ਤੂੰ ਚੁਪਾਤਾ ਹੀ ਉਥੇ ਤੂੰਬਾ ਰੁੜਾਇਕੇ ਆ ਜਾਈਂ ਪਰ ਪਿਛੇ ਮੁੜ ਕਰ ਦੇਖੀਂ ਨਾਹੀਂ ਤਾਂ ਮਰਦਾਨੇ ਉਸੀ ਤਰ੍ਹਾਂ ਕੀਤਾ ਉਹ ਤੂੰਬਾ ਪਾਣੀ ਦਾ ਰੁੜਾਇ ਆਯਾ ਤੇ ਏਧਰ ਸ੍ਰੀ ਗੁਰੂ ਜੀ ਮੇਰੇ ਤਾਈਂ ਹੁਕਮ ਕੀਤਾ ਬਾਲਾ ਇਸ ਤਿਲ ਨੂੰ ਘੋਟ ਤਾਂ ਮੈਂ ਤਿਲ ਨੂੰ ਖੂਬ ਰਗੜਿਆ ਤੇ ਉਪਰੋਂ ਜੋ ਤੂੰਬਾ ਰੁੜ੍ਹਿਆ ਸੋ ਉਸਦੀ ਨਦੀ ਹੋ ਗਈ ਤਾਂ ਸ੍ਰੀ ਗੁਰੂ ਜੀ ਕਿਹਾ ਬਾਲਾ ਇਸ ਕੋ ਛਾਨ ਕਰ ਕਮੰਡਲ ਭਰਕੇ ਸਭ ਸਿਧਾਂ ਕੋ ਵਰਤਾਇ ਦਿਉ ਤਾਂ ਮੈਂ ਸਭ ਕਉ ਵਰਤਾਇਆ ਸਭ ਸਿਧ ਹੈਰਾਨ ਹੋਏ ਗਏ ਤਾਂ ਮੰਗਲ ਨਾਥ ਬੋਲਿਆ ਹੇ ਤਪਾ ਜੀ ਏਥੇ ਜੋ ਕੋਈ ਸਾਧ ਆਇਆ ਹੈ ਤਿਸ ਪਰ ਸਿਧਾਂ ਕਾ ਜੋਰ ਪੜ ਜਾਤਾ ਹੈ ਹੇ ਤਪਾ ਜੀ ਆਪ ਤਾਂ ਪੂਰਨ ਸਾਧ ਹੋ ਤਾਂ ਤੇ ਸਭ ਸਿਧ ਭੈ ਭੀਤ ਹੋਇ ਗਏ ਹੈਨ ਏਹ ਜੋ ਕੁਦਰਤ ਹੈ ਸੋ ਪਰਮੇਸ਼ਰ ਨੇ ਆਪਕੋ ਹੀ ਬਖਸ਼ੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਮੰਗਲ ਨਾਥ ਜੀ ਜਿਨ੍ਹਾਂ

ਦੇ ਰਿਦੇ ਵਿਚ ਮਾਯਾ ਹੈ ਅਤੇ ਮੋਹ ਸੋ ਜਗਤ ਕੇ ਸਨਬੰਧ ਕਰਕੇ ਮਾੜੀਆਂ ਬੰਨ ਬੈਠਤੇ ਹੈਨ ਅਤੇ ਆਸਨ ਛਡ ਕੇ ਦੁਆਰੇ ਦੁਆਰੇ ਫਿਰਦੇ ਹੈਨ ਓਨਾਂ ਕਉ ਸਚ ਕਿਸ ਤਰਾਂ ਪ੍ਰਾਪਤ ਹੋਵੇ ਓਹ ਮਮਤਾ ਵਿਚ ਫਸੇ ਹੋਏ ਹਨ ਤੇ ਇਸਤ੍ਰੀਆਂ ਦੇ ਹਿਤਕਾਰੀ ਹਨ ਨਾ ਓਹ ਔਧੂਤ ਹਨ ਨਾ ਓਹ ਗ੍ਰਿਹਸਤੀ ਹੈਨ ਸੁਣੋ ਜੋਗੀਸ਼ਰ ਜੀ ਜੋ ਅਪਨੇ ਆਸਣ ਤੇ ਬੈਠੇ ਹੋ ਅਤੇ ਤੁਹਾਡੀ ਪ੍ਰਾਲਬਧ ਹੈ ਸੋ ਓਥੇ ਹੀ ਪਹੁੰਚੇਗੀ ਦੁਬਿਧਾ ਤੁਹਾਡੇ ਮਨੋਂ ਦੂਰ ਹੋਵੇਗੀ ਅਤੇ ਜੇਕਰ ਘਰ ਘਰ ਮੰਗਦੇ ਫਿਰਦੇ ਹੋ ਤੁਹਾਨੂੰ ਸ਼ਰਮ ਨਹੀਂ ਆਂਵਦੀ ਸੋ ਤੁਸੀਂ ਕਰਤਾਰ ਦੇ ਉਪਰ ਸਿਦਕ ਰਖੋ ਰਿਦੇ ਵਿਚ ਸਾਂਤ ਕਰੋ ਭਰੋਸਾ ਕਰਤਾਰ ਦਾ ਕਰੋ ਸ਼ਬਦ ਪੜੋ ਤੇ ਸੁਣੋ ਤੇ ਗਾਂਵਦੇ ਹੋ ਤੇ ਰੂਪ ਆਪਨੋਂ ਨਹੀਂ ਚੀਨ ਦੇ ਭਾਈ ਏਹ ਤ੍ਰਿਸ਼ਨਾ ਦੀ ਅਗਨ ਭਲੀ ਤਰਾਂ ਜਲਾਂਵਦੀ ਹੈ ਅਤੇ ਸਾਂਤ ਬਿਨਾਂ ਗੁਰਾਂ ਦੇ ਸ਼ਬਦ ਦੀ ਕਮਾਈ ਨਹੀਂ ਹੁੰਦੀ ਸਬਦ ਨਾਲ ਪਰਚੋ ਭਾਉ ਭਗਤਿ ਕਰ ਸਹਿਜ ਹੀ ਭਿਸ਼ਿਆ ਵਿਚਾਰੋ ਤੇ ਖਾਓ ਤਾਂ ਪ੍ਰਮੇਸ਼ਰ ਨੂੰ ਪ੍ਰਾਪਤ ਹੋਵੋਗੇ ਤੇ ਜਬ ਲਗ ਗੁਰਾਂ ਨੂੰ ਮਿਲਕਰ ਨਾਮ ਦਾ ਅਭਿਆਸ ਨਹੀਂ ਕਰਦੇ ਤਦ ਤਕ ਤੁਮਾਰੀ ਗਤੀ ਨਹੀਂ ਹੋਤੀ ਤੇ ਜਿਤਨਾ ਚਿਰ ਇਸ ਸਰੀਰ ਕਾ ਆਵਾਗਉਨ ਨਹੀਂ ਮਿਟਦਾ ਅਤੇ ਬਾਸਨਾ ਦੇ ਬਧੇ ਜਨਮ ਮਰਨ ਦੀ ਫਾਹੀ ਵਿਚ ਫਸਕੇ ਆਵਨ ਜਾਨਗੇ ਅਤੇ ਬਿੰਦ ਨਹੀਂ ਰਖਦੇ ਅਤੇ ਜਤੀ ਕਹੌਂਦੇ ਹਨ ਮਾਯਾ ਵਾਸਤੇ ਤ੍ਰਿਲੋਕੀ ਵਿਚ ਮੰਗਦੇ ਫਿਰਦੇ ਹਨ ਅਤੇ ਜੀਆਂ ਪਰ ਦਯਾ ਨਹੀਂ ਕਰਦੇ ਉਨਕੋ ਗਯਾਨ ਕੀ ਜੋਤ ਕਾ ਉਜਾਲਾ ਨਹੀਂ ਹੁੰਦਾ ਤੇ ਓਹ ਸਭ ਜੰਜਾਲ ਵਿਚ ਡੁਬੇ ਹੋਏ ਹੈਨ ਉਤੋਂ ਭੇਖ ਬਨਾਯਾ ਹੈ ਤੇ ਅੰਦਰੋਂ ਚਿੰਤਾ ਰੂਪੀ ਆਤਸ਼ ਵਿਚ ਦਗਧ ਹੋਂਦ ਹਨ ਸੋ ਬਿਨਾ ਨਾਮ ਦਾਨ ਦੇ ਕੈਸੇ ਪਾਰ ਉਤਰਨਗੇ ਅਤੇ ਫਟਕਦੀਆਂ ਮੁੰਦਰਾਂ ਕੰਨ ਪਾਇਕਰ ਤੇ ਇੰਦ੍ਰੀਆਂ ਦੇ ਸੁਆਦਾਂ ਵਿਚ ਡੁਬੇ ਹੈਨ ਅਤੇ ਗਿਆਨ ਤੋਂ ਬਿਨਾਂ ਮੁਕਤ ਨਹੀਂ ਹੁੰਦੇ ਤੇ ਜੋ ਸਤਿਗੁਰਾਂ ਦੇ ਸ਼ਬਦ ਕੋ ਵਿਚਾਰਦੇ ਹਨ ਸੋ ਤਤਕਾਲ ਹੀ ਮੁਕਤ ਹੁੰਦੇ ਹੈਨ ਅਤੇ ਸਤਿਗੁਰਾਂ ਖਜਾਨੇ ਵਿਚ ਨਵ ਨਿਧਾਂ ਹਾਜਰ ਹੈਨ ਗੁਰੂ ਸਭ ਕੁਛ ਕਰਨ ਕਾਰਨ ਸਮਰਥ ਹੈਨ ਜਿਸ ਜੋਗੀ ਦੇ ਚਿਤ ਵਿਚ ਜਤ ਸਤ ਸੰਜਮ ਹੈ ਤਿਸਕੋ ਕਿਰਪਾ ਦ੍ਰਿਸ਼ਟੀ ਸੇ ਮੁਕਤ ਕਰਦੇ ਹੈਨ ਜਿਸ ਜੋਗੀ ਦੇ ਚਿਤ ਵਿਚ ਏਹ ਚੀਜਾਂ ਹੈਨ ਸੋ ਜੋਗੀ ਤਿੰਨਾ ਭਵਨਾਂ ਕਾ ਮਿਤ ਹੈ ਤਾਂ ਇਹ ਬਾਤ ਸਤਿਗੁਰਾਂ ਦੀ ਸੁਨ ਕਰ ਸਭ ਸਿਧ ਚਰਨੀਂ ਆਏ ਪਏ ਅਤੇ ਓਥੇ ਹੀ ਸਿਧ ਗੋਸਟ ਬਾਣੀ ਸ੍ਰੀ ਗੁਰੂ ਨਾਨਕ ਜੀ ਉਚਾਰਨ ਕੀਤੀ ਹੈ ਅਤੇ ਸਭਨਾਂ ਸਿਧਾਂ ਦੇ ਮਨ ਸਾਂਤ ਆਈ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਭੰਗਰਨਾਥ ਨੇ ਦਿਲ ਵਿਚ ਗਰਬ ਕੀਤਾ ਅਤੇ ਕਹਿਣ ਲਗਾ ਜੋ ਮੈਂ ਅਵਧੂਤ ਹਾਂ ਅਤੇ ਫੇਰ ਸ੍ਰੀ ਬਾਬੇ ਜੀ ਕੋ ਕਹਿਓਸੁ ਬਾਬਾ ਜੀ ਕੁਛ ਕਰਾਮਾਤ ਦਿਖਾਓ ਤਉ ਤੁਮਾਰੇ ਆਗੇ ਹਮ ਨਿਵੇਂਗੇ ਇਹ ਕਹਿਕਰ ਮਰਦਾਨੇ ਦਾ ਰਬਾਬ ਲੈਕਰ ਉਡਿਆ ਤਾਂ ਸ੍ਰੀ ਗੁਰੂ ਜੀ ਭੰਗਰਨਾਥ ਦੀ ਚਲਾਕੀ ਦੇਖਕਰ ਆਪਣੀ ਖੜਾਂਵ ਕੋ ਹੁਕਮ ਦੀਆਂ ਕਿ ਜਾਇ ਕਰ ਭੰਗਰਨਾਥ ਕੋ ਮਾਰ ਮਾਰ ਕਰ ਉਤਾਰ ਲਿਆਓ ਤਾਂ ਉਹ ਖੜਾਉਂ ਉਡੀ ਜਾਇ ਕਰ ਭੰਗਰਨਾਥ ਕਉ ਮਾਰ ਕਰ ਲਿਆਈ ਤੇ ਮਰਦਾਨੇ ਕਾ ਰਬਾਬ

ਦਿਤਾ ਤੇ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਸ਼ਰਮਿੰਦਾ ਹੋਇਆ ਤਾਂ ਗੋਰਖ ਨੇ ਕਹਾ ਕਿਉਂ ਰੇ ਭੰਗਰਨਾਥ ਦੇਖੀ ਤਪੇ ਕੀ ਕਰਾਮਾਤ ਮਾਰ ਖਾਧੇ ਬਿਨਾ ਨ ਰਹਿ ਸਕਿਓਂ ਤਾਂ ਸਭਨਾਂ ਸਿਧਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਸਭ ਉਪਰ ਖੁਸ਼ੀ ਹੋਈ ਤੇ ਜੋ ਸਿਧ ਗੋਸ਼ਟ ਉਚਰੀ ਹੈ ਜੋ ਗੁਰੂ ਜੀ ਹੁਕਮ ਕੀਤਾ ਕਿ ਜੋ ਕੋਈ ਏਹ ਗੋਸ਼ਟ ਸੁਣੇਗਾ ਸੁਣਾਵੇਗਾ ਸੋ ਪਰਮ ਗਤੀ ਕੋ ਪ੍ਰਾਪਤ ਹੋਵੇਗਾ ਅਤੇ ਜੋ ਸਿਖ ਅਜੇਹਾ ਪਰੇਮ ਕਰੇਗਾ ਸੋ ਪਰਮ ਗਤੀ ਪਾਵੇਗਾ ਤਾਂ ਸਭ ਸਿਧ ਗੁਰਾਂ ਪਾਸੋਂ ਵਿਦਿਆ ਹੋਏ ॥੧੫੩॥

# ਅਗੇ ਸਾਖੀ ਲੰਕਾ ਦੇ ਟਾਪੂ ਦੀ ਚਲੀ

ਗੁਰੂ ਅੰਗਦ ਸਾਹਿਬ ਜੀ। ਜਦ ਸਿਧਾਂ ਪਾਸੋਂ ਸ੍ਰੀ ਗੁਰੂ ਨਾਨਕ ਜੀ ਵਿਦਿਆ ਹੂਏ ਤਾਂ ਮੈਨੇ ਹਾਥ ਜੋੜ ਕਰ ਕਹਾ ਹੇ ਦੀਨ ਦਿਆਲ ਜੀ ਜੋ ਸ੍ਰੀ ਰਾਮ ਚੰਦ੍ਰ ਜੀ ਲੰਕਾ ਪਰ ਚੜ੍ਹਾਈ ਕਰੀ ਹੈ ਤੇ ਸਮੁੰਦਰ ਪਰ ਪੁਲ ਬਾਂਧਯਾ ਹੈ ਸੈਨਾ ਕੋ ਪਾਰ ਉਤਾਰਨ ਵਾਸਤੇ ਉਹ ਅਸਥਾਨ ਕ੍ਰਿਪਾ ਕਰੋ ਤਾਂ ਦੇਖਦੇ ਚਲੀਏ ਜੀ ਤਾਂ ਅਸਾਨੂੰ ਹੁਕਮ ਹੋਯਾ ਭਾਈ ਭਾਈ ਬਾਲਾ ਅਤੇ ਮਰਦਾਨਾ ਅਖੀਂ ਮੀਟੋ ਤਾਂ ਅਸੀਂ ਅਖੀਂ ਮੀਟੀਆਂ ਜਾਂ ਖੋਲੀਆਂ ਤਾਂ ਸੇਤਬੰਦ ਰਾਮੇਸ਼ਰ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਹੇ ਸਚੇ ਪਾਤਸ਼ਾਹ ਜੀ ਇਹ ਸ਼ਿਵਲਿੰਗ ਏਥੇ ਕੈਸਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਜਦ ਸ੍ਰੀ ਰਾਮ ਚੰਦ੍ਰ ਜੀ ਪੁਲ ਦਾ ਅਰੰਭ ਕੀਆ ਸੀ ਤੇ ਬਾਂਦਰਾਂ ਨੂੰ ਪਰਬਤ ਲੈਣ ਵਾਸਤੇ ਭੇਜਿਆ ਸੀ ਉਸ ਵਕਤ ਕਾਰਜ ਨਿਰਵਿਘਨ ਵਾਸਤੇ ਏਹ ਰਾਮੇਸ਼ਰ ਸ਼ਿਵ ਜੀ ਕਾ ਅਸਥਾਨ ਕੀਆ ਹੈ ਤਾਂ ਫੇਰ ਬਾਂਦਰਾਂ ਕੋ ਹੁਕਮ ਦੀਆ ਜਦ ਪਥਰ ਲਯਾਓ ਤਾਂ ਰਾਮਚੰਦ੍ਰ ਜੀ ਨੇ ਕਿਹਾ ਏਹਨਾਂ ਪਥਰਾਂ ਉਤੇ ਰਾਮ ਰਾਮ ਲਿਖਕੇ ਤਾਰ ਦਿਓ ਜਾਂ ਤਾਰੇ ਸਭ ਪੁਲ ਬਝ ਗਿਆ ਤੇ ਸੈਨਾ ਪਾਰ ਹੋਈ ਤਾਂ ਬਾਲੇ ਪ੍ਰਸ਼ਨ ਕੀਤਾ ਹੇ ਸਤਿਗੁਰੂ ਜੀ ਸ੍ਰੀ ਰਾਮ ਚੰਦ੍ਰ ਜੀ ਚਾਹੁੰਦੇ ਤਾਂ ਸਮੁੰਦਰ ਕੋ ਸੁਕਾਇ ਦੇਂਦੇ ਤਾਂ ਸੈਨਾ ਪਾਰ ਲੰਘਾਇ ਲੇਤੇ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਰਾਮਚੰਦ੍ਰ ਜੀ ਮਰਯਾਦਾ ਪੁਰਸ਼ੋਤਮ ਸੇ ਇਸ ਵਾਸਤੇ ਉਹਨਾਂ ਵਿਚਾਰਿਆ ਕਿ ਸਾਡਾ ਦਰਸ਼ਨ ਸਭਨਾਂ ਲੋਕਾਂ ਨਹੀਂ ਕਰਨਾ ਅਤੇ ਨਾਮ ਕਰਕੇ ਸੰਸਾਰ ਪਾਰ ਉਤਰੇਗਾ ਏਸ ਵਾਸਤੇ ਮਹਾਰਾਜ ਨੇ ਪੁਲ ਬਾਂਧਾ ਹੈ ਤਾਂ ਬਾਲੇ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਕਿਹਾ ਸਤ ਹੈ ਜੀ ਮਰਦਾਨੇ ਕੋ ਸ੍ਰੀ ਗੁਰੂ ਜੀ ਕਿਹਾ ਚਲੋ ਭਾਈ ਤੁਹਾਨੂੰ ਲੰਕਾ ਦਿਖਾਇ ਲਿਆਵੈਂ ਤਾਂ ਮਰਦਾਨੇ ਕਹਾ ਗੁਰੂ ਜੀ ਪੁਲ ਉਪਰੋਂ ਦੀ ਚਲੋਗੇ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਪੁਲ ਤਾਂ ਬੰਧੀ ਸੀ ਤਾਂ ਲੰਕਾ ਜਿਤ ਕਰਕੇ ਫੇਰ ਤੋੜ ਛਡੀ ਤਾਂ ਫੇਰ ਮਰਦਾਨੇ ਕਹਾ ਗੁਰੂ ਜੀ ਤੇ ਹੋਰ ਕਿਥੋਂ ਦੀ ਚਲੋਗੇ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਸਤਿਨਾਮ ਦੇ ਆਸਰੇ ਅਸੀਂ ਤੁਹਾਨੂੰ ਲੈ ਚਲਾਂਗੇ ਤਾਂ ਏਹ ਕਹਿ ਕਰ ਸ੍ਰੀ ਗੁਰੂ ਜੀ ਸਮੁੰਦਰ ਦੇ ਉਤੋਂ ਦੀ ਤੁਰ ਪਏ ਅਤੇ ਪਿਛੇ ਅਸੀਂ ਤੁਰੇ ਗਏ ਤਾਂ ਲੰਕਾਂ ਦੇ ਬਾਹਰ ਜਾਇ ਪਹੁੰਚੇ

ਤਾਂ ਓਥੇ ਅਗੇ ਰਾਖਸ਼ ਫਿਰਦੇ ਹੈਸਨ ਤਾਂ ਮਰਦਾਨਾ ਦੇਖਕੇ ਡਰਿਆ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਦੇਹ ਨੂੰ ਅਨਿਤ ਜਾਣ ਤੇ ਸ਼ਬਤ ਪੜ ਦੇਹ ਦਾ ਅਧਿ ਸਰੂਪ ਭੂਤ ਤੇਰਾ ਫਲ ਜਾਵੇਗਾ ਤਾਂ ਮਰਦਾਨੇ ਕਿਹਾ ਗੁਰੂ ਜੀ ਅਗੇ ਮੈਂ ਪੜਦਾ ਸੁਣਦਾ ਸਾਂ ਪਰ ਹੁਣ ਆਪ ਦੇ ਬਚਨ ਕਰਕੇ ਮੇਰੀ ਨਿਸ਼ਾ ਹੈ ਹੁਣ ਭਾਵੇਂ ਸੌ ਬਰਸ ਜੀਵਾਂ ਤੇ ਭਾਵੇਂ ਹੁਣੇ ਹੀ ਮਰ ਜਾਵਾਂ ਮੇਰਾ ਦੇਹ ਨਾਲ ਪਰਜੋਜਨ ਕੋਈ ਨਹੀਂ ਜਿਉਂ ਸੱਪ ਕੂੰਜ ਉਤਾਰ ਦੇਂਦਾ ਹੈ ਤੈਸੇ ਹੀ ਮੈਂ ਭੀ ਏਸ ਦੇਹ ਦਾ ਅਭਿਮਾਨ ਛਡਿਆ ਏਹ ਚਰਚਾ ਕਰਦੇ ਈ ਸਨ ਜਾਂ ਇਤਨੇ ਚਿਰ ਨੂੰ ਦੋਇ ਰਾਖਸ਼ ਗੁਰੂ ਜੀ ਦੇ ਪਾਸ ਆਇ ਖਲੋਤੇ ਆਖਣ ਲਗੇ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਅਸੀਂ ਰਾਮਚੰਦ੍ਰ ਦੇ ਦੂਤ ਹਾਂ ਅਤੇ ਭਬੀਛਨ ਕੋ ਮਿਲਣ ਆਏ ਹਾਂ ਤਾਂ ਓਨਾਂ ਰਾਖਸ਼ਾਂ ਨੇ ਜਾਕਰ ਰਾਜੇ ਭਬੀਛਨ ਕੋ ਕਿਹਾ ਤਿੰਨ ਮਨੁਖ ਆਪਦੇ ਮਿਲਨ ਵਾਸਤੇ ਆਏ ਹੈਂ ਤੇ ਆਖਦੇ ਹੈਨ ਜੋ ਅਸੀਂ ਰਾਮ ਜੀ ਕੇ ਦੂਤ ਹਾਂ ਜਾਂ ਇਹ ਭਬੀਛਨ ਨੇ ਸੁਣੀ ਤਾਂ ਨੰਗੀ ਪੈਰੀਂ ਨਾਲ ਮੰਤ੍ਰੀਆਂ ਕੋ ਲੈਕੇ ਆਇ ਪਹੁੰਚਾ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਫਲ ਮੇਵੇ ਸ੍ਰੀ ਗੁਰੂ ਦੀ ਭੇਟਾ ਰਖੇ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਭਬੀਛਨ ਜੀ ਕਦੋਂ ਦੇ ਤੁਸੀਂ ਰਾਮ ਜੀ ਤੋਂ ਵਿਛੜੇ ਹੋ ਤਾਂ ਭਬੀਛਨ ਕਿਹਾ ਸੰਤ ਜੀ ਜਦੋਂ ਮਹਾਰਾਜ ਜੀ ਤੋਂ ਵਿਦਿਆ ਹੋਯਾ ਸਾਂ ਤਾਂ ਰਾਮ ਜੀ ਮੇਰੇ ਤਾਈਂ ਕਹਿਆ ਸੀ ਹੇ ਭਬੀਛਨ ਵਿਛੜਨਾ ਤਦੋਂ ਹੁੰਦਾ ਹੈ ਜਦੋਂ ਰਿਦੇ ਤੋਂ ਨਾਮ ਭੁਲ ਜਾਵੇ ਸੋ ਸੰਤ ਜੀ ਮੈਂ ਤਾਂ ਹਰਦਮ ਹੀ ਸ੍ਰੀ ਰਾਮਚੰਦ੍ਰ ਦਾ ਨਾਮ ਸਿਮਰਦਾ ਹਾਂ ਮੇਰੇ ਰਿਦੇ ਤੋਂ ਕਦੀ ਮਹਾਰਾਜ ਦਾ ਨਾਮ ਨਹੀਂ ਭੁਲਾ ਤੇ ਮੈਂ ਨਾਮ ਔਰ ਨਾਮੀ ਕੋ ਅਭੇਵ ਕਰ ਜਾਤਾ ਹੈ ਹੇ ਸੰਤ ਜੀ ਜਦ ਮੈਂ ਰਾਮ ਜੀ ਕੋ ਮਿਲਿਆ ਤਾਂ ਰਿਦੇ ਵਿਚ ਰਾਜ ਦੀ ਚਾਹ ਸੀ ਅਤੇ ਜਦ ਮੈਂ ਜਾਇ ਸ੍ਰੀ ਰਾਮ ਜੀ ਕਾ ਦਰਸ਼ਨ ਕੀਤਾ ਤਾਂ ਮੈਂ ਰਾਜ ਨੂੰ ਅੰਧੇਰੇ ਖੂਹ ਦੀ ਨਯਾਈਂ ਜਾਨਿਆਂ ਕਿਉਂ ਜੋ ਧੰਧਿਆਂ ਵਿਚ ਪਿਆ ਫੇਰ ਦਰਸ਼ਨ ਨਹੀਂ ਹੋਣਾ ਅਤੇ ਨਿਹਕਾਮ ਹੋਕੇ ਭੇਟ ਕੀਤੀ ਤਾਂ ਸ੍ਰੀ ਰਾਮਚੰਦਰ ਕਹਾ ਆਉ ਲੰਕੇਸ਼ ਤਾਂ ਮੈਂ ਬੇਨਤੀ ਕੀਤੀ ਹੇ ਮਹਾਰਾਜ ਜੀ ਮੇਰੇ ਮਨ ਰਾਜ ਦੀ ਚਾਹ ਨਹੀਂ ਤਾਂ ਸ੍ਰੀ ਰਾਮ ਜੀ ਕਹਾ ਹੇ ਭਬੀਛਨ ਜਦੋਂ ਘਰੋਂ ਤੁਰਿਆ ਸੈਂ ਤਾਂ ਰਾਜ ਦੀ ਆਸਾ ਤੇਰੇ ਮਨ ਸੀ ਸੋ ਅਸਾਡਾ ਬਿਰਦ ਹੈ ਜੋ ਪਹਿਲਾਂ ਜਗਿਆਸੂ ਕੀ ਮਨੋ ਕਾਮਨਾ ਪੂਰਨ ਕਰਨੀ ਤੇ ਪਿਛੋਂ ਨਿਹਕਾਮ ਕਰਕੇ ਉਸਦਾ ਉਧਾਰ ਕਰਨਾ ਤਾਂ ਮੈਂ ਸ੍ਰੀ ਰਾਮਚੰਦਰ ਜੀ ਕੇ ਚਰਨਾਂ ਉਪਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਾ ਭਬੀਛਨ ਤੂੰ ਧੰਨ ਹੈਂ ਰਾਮ ਜੀ ਤੈਨੂੰ ਤਦੇ ਹੀ ਜੀਵਨ ਮੁਕਤੀ ਦਿਤੀ ਹੈ ਭਬੀਛਨ ਤੂੰ ਚਿਰ ਜੀਵਨ ਰਹੁ ਤਾਂ ਫੇਰ ਭਬੀਛਨ ਨੇ ਸ੍ਰੀ ਗੁਰੂ ਜੀ ਅਗੇ ਬੇਨਤੀ ਕੀਤੀ ਹੇ ਸੰਤ ਪ੍ਰਮੇਸ਼ਰ ਵਿਚ ਤੇ ਸੰਤਾਂ ਵਿਚ ਕੁਛ ਭੇਦ ਨਹੀਂ ਤਾਂਤੇ ਹੇ ਸੰਤ ਜੀ ਆਪ ਕ੍ਰਿਪਾ ਕਰਕੇ ਅਜੇਹਾ ਉਪਦੇਸ਼ ਕਰੋ ਜੋ ਜਿਸ ਤੇ ਮਨ ਕਉ ਸ਼ਾਂਤ ਆਵੇ ਤਾਂ ਸ੍ਰੀ ਗੁਰੂ ਜੀ ਕਹਿਆ ਭਬੀਛਨ ਜਿਸ ਵਕਤ ਰਾਮ ਜੀ ਪੁਲ ਬੱਧਾ ਹੈ ਤਿਸ ਵਕਤ ਗੁਰ ਮੰਤ੍ਰ ਯਾਦ ਕਰਕੇ ਰਾਮ ਨਾਮ ਪਰਬਤਾਂ ਉਪਰ ਲਿਖੇ ਤੇ ਜਲ ਉਪਰ ਪੱਥਰ ਤਾਰੇ ਤੇ ਲੰਕਾ ਲੁਟੀ ਤੇ ਦੈਂਤ

ਮਾਰੇ ਤੇ ਗੁਰਮੁਖ ਰਾਮ ਜੀ ਤਾਰੇ ਤੇਤੀ ਕਰੋੜ ਦੇਵਤਾ ਉਧਾਰੇ ਭਾਵ ਏਹ ਕਿ ਜੋ ਗੁਰਾਂ ਦੇ ਬਚਨ ਹੈਨ ਸੋ ਭਵਜਲ ਕੀ ਪੁਲ ਹੈ ਤੇ ਲੰਕਾ ਅਵਿਦਯਾ ਹੈ ਸੋ ਉਨਾਂ ਲੁਟੀ ਹੈ ਕਾਮ ਕ੍ਰੋਧ ਆਦਿ ਦੈਂਤਾਂ ਕੋ ਮਾਰਿਆ ਤੇ ਨਾਮ ਕਾਮ ਜੋ ਹੈ ਸੋ ਚੰਦ੍ਰਮਾਂ ਵਤ ਉਸਦੇ ਅਭਿਆਸ ਕਰਕੇ ਮਨ ਰੂਪੀ ਭੁਯੰਗ ਕੋ ਮਾਰਕੇ ਉਸਕੋ ਵਸ ਕੀਤਾ ਅਤੇ ਗੁਰਮੁਖ ਸੰਤਾਂ ਨੇ ਮਨ ਮਾਰਨ ਦਾ ਭੇਦ ਦਸਿਆ ਤੇ ਗੁਰਾਂ ਦੇ ਬਚਨਾਂ ਕਰਕੇ ਗਿਆਨ ਰੂਪੀ ਸਮੁੰਦਰ ਮੇਂ ਅਗਿਆਨੀ ਪੱਥਰਾਂ ਕੋ ਤਾਰਿਆ ਹੈ ਤੇਤੀ ਕਰੋੜ ਦੇਵਤਿਆਂ ਦੀ ਨਿਆਈਂ ਅਗਿਆਨੀ ਹੈ ਤਿਨਾਂ ਦਾ ਉਧਾਰ ਸ੍ਰੀ ਮਹਾਰਾਜ ਨੇ ਕੀਤਾ ਤੇ ਤਾਰੇ ਹੈਨ ਹੇ ਭਬੀਛਨ ਤੁਸੀਂ ਗੁਰਾਂ ਦੇ ਬਚਨਾਂ ਦਾ ਅਭਿਆਸ ਕਰਨਾ ਤੇ ਸੰਤਾਂ ਕਾ ਸੰਗ ਕਰਨਾ ਰਾਮ ਨਾਮ ਕਾ ਭਜਨ ਕਰਨਾ ਤਾਂ ਤੁਹਾਡਾ ਵੀ ਉਧਾਰ ਹੋਵੇਗਾ ਤਾਂ ਭਬੀਛਨ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਮੈਂ ਗੁਰੂ ਅੰਗਦ ਜੀ ਭਬੀਛਨ ਕੋ ਕਹਿਆ ਭਗਤ ਜੀ ਏਥੇ ਹਨੂੰਮਾਨ ਜੀ ਸੁਣੀਂਦੇ ਹੈਨ ਸੋ ਭਬੀਛਨ ਨੇ ਕਹਿਆ ਸੰਤ ਜੀ ਹਨੂੰਮਾਨ ਤਾਂ ਰਾਵਣ ਦੀ ਚਿਖਾ ਉਪਰ ਬੈਠਾ ਰਹਿੰਦਾ ਹੈ ਜੇ ਹੁਕਮ ਕਰੋ ਤਾਂ ਸਦ ਲਿਆਵੀਏ ਪਰ ਓਹ ਸ੍ਰੀ ਰਾਮ ਜੀ ਕੇ ਰੂਪ ਬਿਨਾ ਮੱਥਾ ਕਿਸੇ ਅਗੇ ਨਹੀਂ ਟੇਕਦਾ ਤਾਂ ਸ੍ਰੀ ਗੁਰੂ ਜੀ ਕਿਹਾ ਅਸੀਂ ਉਸਨੂੰ ਰਾਮ ਜੀ ਕਾ ਹੀ ਦਰਸ਼ਨ ਕਰਵਾਈਆਹਿੰਗੇ ਤਾਂ ਭਬੀਛਨ ਨੇ ਹਨੂੰਮਾਨ ਕਉ ਸਦਵਾਯਾ ਅਤੇ ਏਧਰ ਸ੍ਰੀ ਗੁਰੂ ਜੀ ਰਾਮ ਬਣੇ ਤੇ ਮੈਨੂੰ ਲਛਮਨ ਬਣਾਯਾ ਤੇ ਮਰਦਾਨੇ ਕੋ ਸੀਤਾ ਕੀਤਾ ਤਾਂ ਹਨੂੰਮਾਨ ਨੇ ਦੇਖ ਕਰ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਹਨੂੰਮਾਨ ਸਾਨੂੰ ਤੂੰ ਸਰਬ ਵਿਆਪੀ ਜਾਨਿਆਂ ਕਰ ਤਾਂ ਤੂੰ ਕਦੀ ਸ੍ਰੀ ਰਾਮ ਜੀ ਤੇ ਨਹੀਂ ਵਿਛੜੇਂਗਾ ਹੇ ਹਨੂੰਮਾਨ ਤੂੰ ਐਸੇ ਜਾਨ ਕਿ ਜੋ ਜੀਵ ਦੇਹਧਾਰੀ ਹੈਨ ਸੋ ਸਭ ਓਹਨਾਂ ਦੇ ਹੀ ਹੈਨ ਰਾਮ ਦੀ ਦੀ ਆਗਿਆ ਸਾਥ ਉਸੀ ਸੀਤਾ ਲਛਮਨ ਕਾ ਰੂਪ ਧਾਰਿਆ ਤੇ ਓਹੀ ਜਾਮਵੰਤ ਸੁਗ੍ਰੀਵ ਅਰ ਅੰਗਦ ਜੀ ਹਨੂੰਮਾਨ ਏਹ ਸਭ ਰੂਪ ਸੀਤਾ ਧਾਰਨ ਕਰੇ ਹੈਨ ਤੇ ਰਾਵਣ ਆਦ ਮਾਰੇ ਹੈਨ ਏਹ ਸਭ ਰਾਮ ਜੀ ਕੀ ਸਤਿਆ ਕਰਕੇ ਸੀ ਤਾਂ ਜਗਤ ਕਾ ਉਧਾਰ ਕੀਤਾ ਹੈ ਅਤੇ ਅਸਥਿਤ ਵੀ ਕਰਦੀ ਹੈ ਤੇ ਪ੍ਰਲੈ ਵੀ ਕਰਦੀ ਹੈ ਤੇ ਰਾਮ ਜੀ ਸਰਬ ਵਿਆਪੀ ਹੈਨ ਤਾਂ ਹਨੂੰਮਾਨ ਕਹਿਆ ਮਹਾਰਾਜ ਜੀ ਮੈਂ ਆਪ ਨੂੰ ਠੀਕ ਜਾਣਦਾ ਹਾਂ ਉਪਾਸ਼ਨਾ ਕਰਕੇ ਤੁਹਾਡਾ ਦਾਸ ਹਾਂ ਪ੍ਰਮੇਸ਼ਰ ਕਰਕੇ ਵੀ ਆਪ ਕੋ ਹੀ ਜਾਣਦਾ ਹੋਂ ਗਿਆਨ ਕਰਕੇ ਵੀ ਆਪ ਹੀ ਸਾਰੇ ਰਮੇ ਹੋ ਅਤੇ ਮੈਂ ਤਾਂ ਕੁਛ ਨਹੀਂ ਜੀ ਮੇਰੇ ਕ੍ਰਿਪਾ ਰਖਣੀ ਜੀ ਇਤਨੀ ਚਰਚਾ ਕਰਕੇ ਹਨੂੰਮਾਨ ਸ੍ਰੀ ਗੁਰੂ ਨਾਨਕ ਜੀ ਕੋ ਮੱਥਾ ਟੇਕਕੇ ਆਪਣੇ ਅਸਥਾਨ ਕੋ ਜਾਤਾ ਰਹਿਆ ਅਤੇ ਭਬੀਛਨ ਭੀ ਸ੍ਰੀ ਗੁਰੂ ਜੀ ਕੋ ਮੱਥਾ ਟੇਕਕੇ ਜਾਂਦਾ ਰਿਹਾ ਅਤੇ ਸ੍ਰੀ ਗੁਰੂ ਨਾਨਕ ਜੀ ਆਪਣਾ ਰੂਪ ਧਾਰਨ ਕੀਤਾ ਤੇ ਬਾਲੇ ਮਰਦਾਨੇ ਆਪਣਾ ਰੂਪ ਧਾਰਨ ਕੀਤਾ ਅਤੇ ਓਥੋਂ ਵਿਦਿਆ ਹੋਏ ਅਤੇ ਮਰਦਾਨੇ ਆਖਿਆ ਹੇ ਗੁਰੂ ਜੀ ਆਪ ਮੇਹਰਬਾਨੀ ਕਰਕੇ ਬਗਦਾਦ ਤਾਂ ਸਾਨੂੰ ਦਿਖਾਇ ਖੜਨੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਅਸੀਂ ਜੋ ਕਹਾਂਗੇ ਸੋ ਦਿਖਾਇ ਖੜਾਂਗੇ ਏਹ ਕਹਿਕਰ

ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ਬੋਲੋ ਭਾਈ ਜੀ ਵਾਹਿਗੁਰੂ ॥੧੫੪॥

# ਅਗੇ ਸਾਖੀ ਸ਼ਹਿਰ ਬਗਦਾਦ ਦੀ ਚਲੀ

ਤਾਂ ਬਾਲਾ ਕਹੇ ਹੇ ਅੰਗਦ ਜੀ ਜਾਂ ਓਥੋਂ ਗੁਰੂ ਜੀ ਤੁਰੇ ਜਾਂਦੇ ਜਾਂਦੇ ਬਗਦਾਦ ਦੇ ਬਾਹਿਰ ਜਾਇ ਬੈਠੇ ਤੇ ਮਰਦਾਨਾ ਲਗਾ ਸ਼ਬਦ ਪੜ੍ਹਨੇ ਤਾਂ ਲੋਕਾਂ ਕਹਿਆ ਭਾਈ ਸਰੋਦ ਬੰਦ ਕਰੋ ਏਥੇ ਪੀਰ ਜੀ ਆਵਸਨ ਤੇ ਖਫਾ ਹੋਵਸਨ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਜਦ ਤੁਹਾਡਾ ਗੁਰੂ ਆਵੇਗਾ ਤਾਂ ਅਸੀਂ ਸਰੋਦ ਬੰਦ ਕਰ ਦੇਵਾਂਗੇ ਤਾਂ ਇਤਨੇ ਚਿਰ ਨੂੰ ਪੀਰ ਮੁਰੀਦਾਂ ਦੇ ਸਮੇਤ ਹੀ ਆਇ ਬੈਠਾ ਤਾਂ ਪੀਰ ਨੇ ਕਹਾ ਸਰੋਦ ਬੰਦ ਕਰੋ ਤਾਂ ਸ੍ਰੀ ਬਾਬੇ ਜੀ ਕਹਾ ਭਾਈ ਬਿਨਾਂ ਸਰੋਦ ਤੋਂ ਰੂਹ ਖੁਸ਼ ਨਹੀਂ ਹੁੰਦਾ ਕਿਉਂ ਜੋ ਜਿਸ ਵੇਲੇ ਬਾਬੇ ਆਦਮ ਨੇ ਬੁਤ ਬਨਾਏ ਹੈਨ ਤਾਂ ਉਸ ਵੇਲੇ ਰੂਹ ਵਿਚ ਦਾਖਲ ਨਾ ਹੋਵੇ ਤਾਂ ਖੁਦਾ ਸਚੇ ਨੇ ਫਰਿਸ਼ਤਿਆਂ ਕੋ ਹੁਕਮ ਕੀਤਾ ਇਸਦੇ ਸਿਰ ਸਰੋਦ ਕਰੋ ਤਾਂ ਫਰਿਸ਼ਤਿਆਂ ਇਸ ਬੁਤ ਦੇ ਸਿਰ ਸਰੋਦ ਕੀਤਾ ਤਦ ਰੂਹ ਵਿਚ ਦਾਖਲ ਹੋਯਾ ਹੈ ਜੇਕਰ ਆਖੋ ਕਿ ਪੈਗੰਬਰ ਨੇ ਸਰੋਦ ਬੰਦ ਕੀਤੇ ਹੈਨ ਤਾਂ ਪੈਗੰਬਰ ਨੇ ਤਾਂ ਬਦਫੈਲੀ ਸਰੋਦ ਬੰਦ ਕੀਤਾ ਹੈ ਕੁਛ ਰਬ ਦੀ ਯਾਦ ਦਾ ਸਰੋਦ ਤਾਂ ਨਹੀਂ ਬੰਦ ਕੀਤਾ ਤੇ ਬਦਫੈਲੀ ਦਾ ਏਸ ਵਾਸਤੇ ਬੰਦ ਕੀਤੇ ਹੈਨ ਕਿ ਇਨਾਂ ਲੋਕਾਂ ਦੀ ਉਮਰ ਨਾ ਜਾਇਆ ਜਾਵੇ ਸੋ ਤੁਸੀਂ ਰੱਬ ਦੀ ਯਾਦ ਦੇ ਸਰੋਦ ਕਿਉਂ ਬੰਦ ਕਰਦੇ ਹੋ ਏਹ ਤਾਂ ਖੁਦਾਇਦੀ ਸਿਫਤ ਦਾ ਸਰੋਦ ਹੈ ਤਾਂ ਪੀਰ ਨੇ ਕਿਹਾ ਸਾਡੇ ਪੈਗੰਬਰ ਨੇ ਜਿਮੀ ਤੇ ਅਸਮਾਨ ਮੇਂ ਖੁਦਾਇਦੀ ਸਿਫਤ ਕਰੀ ਹੈ ਤੇ ਸਰੋਦ ਮਨੇ ਕੀਤਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਪੀਰ ਜੀ ਲਖਾਂ ਅਕਾਸ਼ ਤੇ ਲਖਾਂ ਪਤਾਲ ਹੈਨ ਤਿਨਾਂ ਦੇ ਓੜਕ ਨੂੰ ਭਾਲਦੇ ਥੱਕ ਪਏ ਹੈਨ ਉਨ੍ਹਾਂ ਦਾ ਅੰਤ ਨਹੀਂ ਪਾਇਆ ਤੇ ਵੇਦ ਵੀ ਏਹੋ ਈ ਕਹਿੰਦੇ ਹਨ ਕਿ ਬੇਅੰਤ ਹੈ ਬੇਅੰਤ ਹੈ ਤਾਂ ਪੀਰ ਨੇ ਕਹਿਆ ਅਸਾਡੇ ਪੈਗੰਬਰ ਨੇ ਸਤ ਅਕਾਸ਼ ਤੇ ਸਤ ਪਤਾਲ ਕਹੇ ਹੈਨ ਉਨਾਂ ਨੇ ਬਹੁਤ ਡਿਠੇ ਹੈਨ ਕਿ ਨਾਹੀਂ ਡਿਠੇ ਤਾਂ ਸ੍ਰੀ ਬਾਬੇ ਜੀ ਕਹਿਆ ਡਿਠੇ ਹੈਨ ਤਾਂ ਪੀਰ ਨੇ ਕਿਹਾ ਡਿਠੇ ਹੈਨ ਤਾਂ ਸ੍ਰੀ ਬਾਬੇ ਜੀ ਕਹਾ ਜਿਸ ਵੇਲੇ ਹਜਰਤ ਜਬਰਾਈਲ ਪੈਗੰਬਰ ਕੋ ਮਹਿਰਾਜ ਮੇਂ ਲੇ ਗਏ ਸਨ ਤੇ ਰਸਤੇ ਵਿਚ ਇਕ ਕਤਾਰ ਊਠਾਂ ਦੀ ਲੰਘਦੀ ਜਾਂਦੀ ਸੀ ਤਾਂ ਪੈਗੰਬਰ ਖਲੋਇ ਰਹੇ ਤਾਂ ਜਬਰਾਈਲ ਪੁਛਿਆ ਖਲੋਤੇ ਕਿਉਂ ਹੋ ਤਾਂ ਪੈਗੰਬਰ ਕਹਾ ਕਤਾਰ ਲੰਘ ਜਾਵੇਗੀ ਤਾਂ ਲੰਘਾਂਗੇ ਹਜਰਤ ਜਬਰਾਈਲ ਨੇ ਕਿਹਾ ਕਿ ਅਜੇ ਮੈਂ ਭੀ ਪੈਦਾ ਨਹੀਂ ਸਾਂ ਹੋਯਾ ਜਦ ਦੀ ਏਹ ਕਤਾਰ ਲੰਘਦੀ ਹੈ ਤਾਂ ਪੈਗੰਬਰ ਨੇ ਕਹਾ ਕਿ ਦੇਖਣਾ ਚਾਹੀਏ ਜੋ ਕਿਆ ਹੈ ਤਾਂ ਉਸ ਕਤਾਰ ਵਿਚੋਂ ਇਕ ਊਠ ਖੋਲਕੇ ਦੇਖਿਆ ਤਾਂ ਇਕ ਊਠ ਉਪਰ ਦੋਇ ਦੋਇ ਸੰਦੂਕ ਹੈਨ ਤੇ ਤਾਲੇ ਲਗੇ ਹੋਏ ਤੇ ਤਾਲੀਆਂ ਨਾਲ ਹੈਨ ਜਦ ਸੰਦੂਕ ਖੋਲਿਆ ਤੇ ਕਿਆ ਦੇਖਨ ਜੋ ਸੰਦੂਕ ਆਂਡਿਆਂ ਦਾ ਭਰਿਆ ਹੋਇਆ ਹੈ ਜਾਂ ਇਕ ਆਂਡਾ ਖੋਲਿਆ ਤਾਂ ਹਜਰਤ ਜਬਰਾਈਲ ਤੇ ਪੈਗੰਬਰ ਦੋਨੋਂ ਆਂਡੇ ਵਿਚ ਪਰਵੇਸ਼

ਕਰ ਗਏ ਤਾਂ ਕਿਆ ਦੇਖਨ ਜੋ ਇਕ ਇਕ ਹਜਰਤ ਜਬਰਾਈਲ ਤੇ ਇਕ ਪੈਗੰਬਰ ਅਗੇ ਬੈਠੇ ਹੈਂ ਹਰ ਆਂਡੇ ਵਿਚ ਤਾਂ ਓਥੋਂ ਨਿਕਲ ਗਏ ਤਾਂ ਹੈਰਾਨ ਹੋਏ ਜਬਰਾਈਲ ਬਾਕੀ ਦੇ ਆਂਡਿਆਂ ਵਿਚ ਹੀ ਇਸੇ ਤਰਾਂ ਹੈਨ ਤੇ ਕਤਾਰਾਂ ਦਾ ਕੋਈ ਹਿਸਾਬ ਨਹੀਂ ਆਉਂਦਾ ਤੇ ਅਸੀਂ ਤੁਸੀਂ ਇਕ ਆਂਡੇ ਦੇ ਰਹਿਣ ਵਾਲੇ ਹਾਂ ਸੋ੍ ਮਹਾਰਾਜ ਦੀ ਕੁਦਰਤ ਦਾ ਭੇਦ ਨਹੀਂ ਪਾਇਆ ਜਾਂਦਾ ਜੈਸੇ ਭਗਵਤ ਦੇ ਸਰੀਰ ਵਿਚ ਰੋਮ ਹੈਨ ਸੋ ਬਿਰਛ ਹਨ ਤੇ ਬਿਰਛ ਰੂਪੀ ਦਰਖਤਾਂ ਦੇ ਬ੍ਰਹਮੰਡ ਰੂਪੀ ਫਲ ਹੈਨ ਤਿਸ ਵਿਖੇ ਸ੍ਰਿਸ਼ਟੀ ਵਸਦੀ ਹੈ ਜੈਸੇ ਗੂਲਰ ਦੇ ਫਲ ਵਿਚ ਭੇਦ ਨਹੀਂ ਪਾਈਦਾ ਸੋਈ ਈਸ਼ਵਰ ਦੇ ਰੋਮਾਂ ਦਾ ਭੇਦ ਨਹੀਂ ਤਾਂ ਫੇਰ ਪੈਗੰਬਰ ਨੂੰ ਜਬਰਾਈਲ ਲੈ ਗਿਆ ਅਤੇ ਓਥੇ ਪੈਗੰਬਰ ਨਾਲ ਪੜਦੇ ਵਿਚ ਗਲਾਂ ਹੋਈਆਂ ਹਨ ਜੈਸੇ ਪੈਗੰਬਰ ਬਾਹਰ ਪਗੜੀ ਬਾਂਧਦਾ ਸੀ ਤੇ ਪੜਦੇ ਵਿਚ ਖ਼ੁਦਾਇ ਦੀ ਸ਼ਬੀਹ ਦਿਸਦੀ ਸੀ ਤਾਂ ਅਵਾਜ਼ ਹੋਈ ਪੈਗੰਬਰ ਮੈਂ ਤੇਰੀ ਸ਼ਬੀਹ ਨਹੀਂ ਤੂੰ ਮੇਰੀ ਸ਼ਬੀਹ ਹੈਂ ਤਾਂ ਤੇ ਆਪਣੇ ਰੂਪ ਦੀ ਸੂਰਤ ਸਭ ਜਗ੍ਹਾ ਬ ਸਾਫ ਸ਼ੀਸ਼ੇ ਵਿਚ ਨਜ਼ਰ ਆਉਂਦੀ ਹੈ ਇਸੇ ਤਰਾਂ ਮੈਂ ਸਭ ਜਗ੍ਹਾ ਹੋਂ ਅਤੇ ਤੇਰਾ ਆਈਨਾ ਸਾਫ ਨਿਰਮਲ ਹੈ ਤਾਂ ਤੇਰੇ ਵਿਚ ਮੇਰੀ ਸ਼ਬੀਹ ਨਜਰ ਆਉਂਦੀ ਹੈ ਪਰ ਏਹ ਸਰੀਰ ਮੇਰਾ ਗਾਇ ਬਰਖੀਂ ਤੇ ਮੈਂ ਤੈਨੂੰ ਸਾਹਰਾਬ ਥੀਂ ਨਜ਼ਦੀਕ ਹਾਂ ਭੇਦ ਮੇਰਾ ਛੁਪਿਆ ਹੋਇਆ ਹੈ ਏਹ ਗਲ ਕਰਕੇ ਪੈਗੰਬਰ ਮੁੜ ਆਯਾ ਅਗੇ ਦੇਵਾ ਨਾਮ ਜਹੂਲ ਰਾਹ ਵਿਚ ਅਵਾਜ ਕਰਕੇ ਆਖੇ ਹੇ ਪੈਕੰਬਰ ਖੁਦਾਇ ਨੇ ਆਦਮੀ ਨੂੰ ਆਪਨੀ ਸੂਰਤ ਬਣਾਇਆ ਹੈ ਤੇ ਤੂੰ ਕਿਥੇ ਢੂੰਡਦਾ ਫਿਰਦਾ ਹੈਂ ਇਹ ਸੁਣ ਕਰ ਅਗਲੇ ਦਿਨ ਪੈਗੰਬਰ ਨੇ ਦਰਗਾਹ ਵਿਚ ਜਾਇ ਕਰ ਅਰਜ ਕਰੀ ਕਿ ਪਰਵਦਗਾਰ ਜਿਸ ਭੇਦ ਦਾ ਮੈਨੂੰ ਹੁਕਮ ਸੀ ਕਿ ਗਾਇਬ ਰਖਣਾ ਸੋ ਭੇਦ ਤਾਂ ਰਾਹ ਵਿਚ ਇਕ ਮਸਤਾਨੇ ਨੇ ਸੁਨਾਇ ਦਿਤਾ ਤਾਂ ਦਰਗਾਹ ਥੀਂ ਅਵਾਜ਼ ਆਈ ਕਿ ਦਾਨੇ ਦਿਵਾਨੇ ਏਹ ਸਭ ਮੇਰੀ ਸੂਰਤ ਹੈ ਤਿਨਾਂ ਪਾਸੋਂ ਮੈਂ ਕੁਛ ਨਹੀਂ ਲੁਕਾਂਵਦਾ ਜੋ ਦਾਨੇ ਹੈਨ ਉਨਾਂ ਦੇ ਪਿਛੇ ਸਭ ਲਗਦੇ ਹਨ ਤੇ ਕਾਫਲਾ ਜਿਸਦੇ ਮਗਰ ਲਗੇ ਓਹਨੂੰ ਸਿਧੇ ਰਾਹ ਜਾਨਾ ਵਾਜਬ ਹੈ ਅਤੇ ਖੁਦਾਇਦੀ ਕੁਦਰਤ ਦਾ ਬਿਆਨ ਨਹੀਂ ਕੀਤਾ ਜਾਂਦਾ ਅਤੇ ਤੈਨੇ ਮੁਹੰਮਦ ਦੀਨ ਨਾਮ ਧਰਾਇਆ ਹੈ ਤਾਂ ਪੀਰ ਨੇ ਕਹਾ ਪੈਗੰਬਰ ਨੂੰ ਵਫਾਤ ਪਾਇਆ ਬਹੁਤ ਮੁਦਤ ਗੁਜਰੀ ਹੈ ਸਭ ਲੋਕ ਈਮਾਨ ਥੀਂ ਫਿਰ ਗਏ ਨਿਮਾਜ ਰੋਜਾ ਛਡਕੇ ਤਕਬਰ ਸ਼ਹਵਤ ਬਖੀਲੀ ਮੇਂ ਵਰਤ ਗਏ ਹੈਨ ਦੀਨ ਵਜਾ ਆਜਜ ਹੋਯਾ ਹੈ ਤਾਂ ਮੇਰਾ ਜਨਮ ਹੋਯਾ ਹੇ ਖੁਦਾਇ ਦੇ ਹੁਕਮ ਨਾਲ ਦੀਨ ਨੂੰ ਹਯਾਤੀ ਦਿਤੀ ਫੇਰ ਨਵੇਂ ਸਿਰੇ ਜਵਾਨੀ ਦਿਤੀ ਹੈ ਮੁਸਲਮਾਨਾਂ ਨੂੰ ਨਮਾਜ ਰੋਜਾ ਬੰਦਗੀ ਤਸਬੀ ਸਿਖਾਈ ਹੈ ਅਤੇ ਤੁਸੀਂ ਜੋ ਇਸ ਜਮਾਨੇ ਵਿਚ ਆਏ ਹੋ ਕਿਸ ਵਾਸਤੇ ਆਏ ਹੋ ਅਰ ਕਿਸ ਖਾਨਦਾਨ ਦੇ ਆਪ ਸਾਹਿਬ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੁਣ ਪੀਰ ਜੀ ਅਵਲ ਤੁਸਾਡੇ ਦੋਇ ਪੀਰ ਹੋਏ ਹੈਨ ਅਬਦੁਲ ਰਹਿਮਾਨ ਤਿਸਨੇ ਨੌ ਖਾਨਦਾਨ ਕੀਤੇ ਦੂਜਾ ਅਬਦੁਲ ਵਾਹਦ ਪੰਜ ਖਾਨਦਾਨ ਉਸਨੇ ਕੀਤੇ ਹੈਂ ਚੌਦਾਂ ਖਾਨਦਾਨ ਬਹੱਤ੍ਰ ਫਿਰਕੇ ਸੋ ਅਸੀਂ ਕਿਸੇ ਖਾਨਦਾਨ ਦੇ ਨਾਹੀਂ ਅਸੀਂ ਏਸ

ਵਾਸਤੇ ਆਏ ਹਾਂ ਜੋ ਧਰਮ ਦੀ ਹਾਨੀ ਹੋਈ ਅਤੇ ਹਿੰਦੂਆਂ ਨੇ ਕਰਮ ਧਰਮ ਸਭ ਛਡ ਦਿਤਾ ਹੈ ਸੋ ਸੱਤ ਦੀ ਬ੍ਰਿਧੀ ਵਾਸਤੇ ਅਤੇ ਧਰਮ ਦੀ ਹਯਾਤੀ ਵਾਸਤੇ ਅਕਾਲ ਪੁਰਖ ਨੇ ਸਾਨੂੰ ਭੇਜਿਆ ਹੈ ਤਾਂ ਪੀਰ ਨੇ ਕਿਹਾ ਈਮਾਨ ਲਵੋ ਬਾਂਗ ਦੇਵੋ ਕਿਸੇ ਖਾਨਦਾਨ ਦੇ ਹੋਵੇ ਨਹੀਂ ਤਾਂ ਤੁਹਾਨੂੰ ਸੰਗਸਾਰ ਕਰਾਂਗੇ ਜਦੋਂ ਪੀਰ ਨੇ ਏਹ ਬਾਤ ਕੀਤੀ ਤਾਂ ਸ੍ਰੀ ਗੁਰੂ ਜੀ ਉਚੀ ਸੁਰ ਨਾਲ ਬਾਂਗ ਦਿਤੀ ॥ ਸ੍ਰੀ ਮੁਖਵਾਕ ॥ ਗੁਰਬਰ ਅਕਾਲ ਸਤਿ ਸ੍ਰੀ ਅਕਾਲ ਚਿਤ ਚਰਣ ਨਾਮ ਘਰ ਘਰ ਪ੍ਰਨਾਮ ਸਭ ਪਰ ਕ੍ਰਿਪਾਲ ਜੋਰਸ ਜਵਾਲ ਤਾਂ ਏਹ ਸ਼ਬਦ ਸ੍ਰੀ ਗੁਰੂ ਜੀ ਉਚਾਰਿਆ ਜਾਂ ਮੁਸਲਮਾਨਾਂ ਨੇ ਏਹ ਬੁਲੰਦ ਅਵਾਜ ਸੁਣੀ ਤਾਂ ਸਭ ਮੁਸਲਮਾਨ ਮੂਰਛਾ ਹੋਇ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਹਾ ਭਾਈ ਸਭਨਾਂ ਦਾ ਮਰਨਾ ਚੰਗਾ ਨਹੀਂ ਏਹ ਵੀਚਾਰ ਕਰਕੇ ਸ੍ਰੀ ਬਾਬੇ ਜੀ ਨੇ ਇਕ ਪੀਰ ਕੋ ਕਿਰਪਾ ਦ੍ਰਿਸ਼ਟੀ ਕੀਤੀ ਤੇ ਪੀਰ ਨੇ ਦੇਖਿਆ ਸਭ ਮੁਸਲਮਾਨ ਮੂਰਛਾ ਹੋ ਗਏ ਹੈਨ ਤਾਂ ਏਹ ਕੁਦਰਤ ਖੁਦਾਇ ਦੀ ਦੇਖ ਕਰਕੇ ਦਿਲ ਮੇਂ ਕਹਿਣ ਲਗਾ ਯਾ ਖੁਦਾਇ ਜੀ ਏਹ ਫਕੀਰ ਵੀ ਬੜੀ ਕਰਾਮਾਤ ਵਾਲਾ ਹੈ ਜੋ ਇਸਨੇ ਸਭ ਖਾਨਦਾਨਾਂ ਨੂੰ ਸਦਕੇ ਇਕ ਪ੍ਰਮੇਸ਼ਰ ਨੂੰ ਪਛਾਤਾ ਹੈ ਅਤੇ ਖੁਦਾਇ ਨੇ ਧਰਤੀ ਤੇ ਅਸਮਾਨ ਵਿਚ ਇਸ ਫਕੀਰ ਨੂੰ ਮਸ਼ਹੂਰ ਕੀਤਾ ਅਤੇ ਖੁਦਾਇ ਦੀ ਯਾਦ ਬਿਨਾ ਇਸਦਾ ਇਕ ਦਮ ਭੀ ਖਾਲੀ ਨਹੀਂ ਜਾਂਦਾ ਜਾਂ ਪੀਰ ਦੀ ਅੱਛੀ ਤਰਾਂ ਗਸ਼ ਖੁਲ੍ਹੀ ਤਾਂ ਹੱਥ ਜੋੜ ਕਰ ਆਖਣ ਲਗਾ ਹੇ ਨਾਨਕ ਜੀ ਜਿਸ ਤਰਾਂ ਮੇਰੇ ਉਪਰ ਮੇਹਰਬਾਨੀ ਕੀਤੀ ਹੈ ਜੀ ਇਸ ਤਰਾਂ ਇਹਨਾਂ ਲੋਕਾਂ ਉਪਰ ਵੀ ਕਰੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਪੀਰ ਜੀ ਤੁਸੀਂ ਸੰਗਸਾਰ ਕਰਨ ਨੂੰ ਪੱਥਰ ਆਂਦੇ ਹੈਸਨ ਹੁਣ ਕਿਉਂ ਨਹੀਂ ਕਰਦੇ ਤਾਂ ਪੀਰ ਨੇ ਸ੍ਰੀ ਗੁਰੂ ਜੀ ਕੇ ਕਦਮ ਪਕੜ ਲੀਤੇ ਤੇ ਕਿਹਾ ਹੇ ਸੰਤ ਜੀ ਏਸ ਬਗਦਾਦ ਵਿਚ ਕਰਾਮਾਤ ਕਿਸੇ ਦੀ ਨਹੀਂ ਸੀ ਚਲਦੀ ਅਤੇ ਤੂੰ ਫਕੀਰ ਹੈਂ ਜਿਸ ਨੇ ਏਹ ਕਲਾ ਦਿਖਾਈ ਹੈ ਪਰ ਹੁਣ ਆਪ ਮੇਹਰਬਾਨੀ ਕਰਕੇ ਸਾਡੀਆਂ ਤਕਸੀਰਾਂ ਮੁਆਫ ਕਰੋ ਜੀ ਤਾਂ ਸ੍ਰੀ ਬਾਬੇ ਜੀ ਉਨਾਂ ਉਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਸਭ ਲੋਕ ਸੁਰਤ ਵਿਚ ਆਏ ਤਾਂ ਸ੍ਰੀ ਬਾਬੇ ਜੀ ਦੇ ਅਗੇ ਸਭਨਾਂ ਲੋਕਾਂ ਦਸਤ ਬਸਤਾ ਹੋਕੇ ਤਾਜ਼ੀਮ ਕੀਤੀ ਤਾਂ ਪੀਰ ਨੇ ਕਿਹਾ ਹੇ ਫਕੀਰ ਜੀ ਆਪਨੇ ਲਖ ਅਕਾਸ਼ ਤੇ ਲਖ ਪਤਾ ਕਹੇ ਹਨ ਸੋ ਉਨ੍ਹਾਂ ਦਾ ਹਾਲ ਦਸੋ ਕੀਕਰ ਹਨ ਤਾਂ ਸ੍ਰੀ ਬਾਬੇ ਜੀ ਕਹਾ ਪੀਰ ਜੀ ਤੁਸਾਡੇ ਪੈਗੰਬਰ ਨੇ ਜੋ ਕਤਾਰਾਂ ਸ਼ੁਤਰਾਂ ਦੀਆਂ ਡਿਠੀਆਂ ਹੈਨ ਸੋ ਇਕ ਇਸ ਫਲਕ ਹੈਨ ਸ਼ੁਤਰ ਦਾ ਹਿਸਾ ਅਕਾਸ਼ ਹੈਨ ਤੇ ਹੇਠ ਸਤ ਪਤਾਲ ਹੈਨ ਤੇ ਜਮੀਨ ਬਹਿਸ਼ਤ ਦੋਜਖ ਤਿੰਨ ਸੰਦੂਕ ਸ਼ੁਤਰ ਉਤੇ ਹੈਸਨ ਜਿਤਨੇ ਖਲਕਤ ਦੇ ਬਚਨ ਹੈਨ ਸੰਦੂਕਾਂ ਵਿਚ ਅੰਡੇ ਹੈਨ ਤੇ ਇਕ ਆਦੀ ਵਿਚ ਚੌਦਾਂ ਤਬਕ ਹੈਨ ਸੁ ਖੁਦਾਇ ਦੀ ਕੁਦਰਤ ਅਪਾਰ ਹੈ ਜਿਸਤਰਾਂ ਤੂੰ ਦੀਨ ਦੀ ਹਯਾਤੀ ਵਾਸਤੇ ਆਯਾ ਹੈਂ ਇਸੀ ਤਰਹ ਧਰਮ ਦੀ ਹਯਾਤੀ ਲਈ ਸਾਨੂੰ ਉਸ ਪ੍ਰਮੇਸ਼ਰ ਨੇ ਭੇਜਿਆ ਹੈ ਕਲਜੁਗ ਮੇਂ ਧਰਮ ਦੇ ਤਿੰਨ ਪੈਰ ਟਲ ਗਏ ਹੈਨ ਚਉਥੇ ਪੈਰ ਉਪਰ ਖਲੋਤਾ ਹੈ ਸੋ ਕੂੜ ਕੁਸੱਤ ਵਧਦੇ ਹੈਨ ਤੇ ਧਰਮ ਕਰਮ ਦੂਰ ਹੁੰਦੇ ਜਾਂਦੇ ਹਨ ਅਤੇ ਮੈਂ ਕਰਤਾਰ ਦੇ ਹੁਕਮ

ਨਾਲ ਨਾਮ ਰੂਪੀ ਅੰਮ੍ਰਿਤ ਸੇ ਹਿੰਦੂ ਜੋ ਮਰਦੇ ਹੈਨ ਉਨਾਂ ਕੋ ਜਿੰਦਾ ਕਰਾਂਗਾ ਤੇ ਸਤਿਨਾਮ ਮੰਦਰ ਪੜਣਗੇ ਧਰਮ ਕਮਾਵਸਨ ਮੇਰੇ ਧਰਮੋਂ ਬਲ ਹੋਵੇਗਾ ਅਤੇ ਦਸਵਾਂ ਜਾਮਾ ਪਹਿਰ ਕਰ ਹਿੰਦੂਆਂ ਕੋ ਸ਼ਾਸਤ੍ਰ ਪਕੜਾ ਵਾਂਗਾ ਜੇਕਰ ਸੱਚ ਕਮਾਵਸਨ ਤਾਂ ਦਿਨੋ ਦਿਨ ਪ੍ਰਤਾਪ ਵਧੇਗਾ ਜੇ ਬੇਇਤਫਾਕੀ ਕਰਨਗੇ ਤਾਂ ਪਰਤਾਪ ਖਲੋਤ੍ਹਾ ਰਹੇਗਾ ਤਾਂ ਪੀਰ ਸਾਨੂੰ ਪਾਤਾਲ ਦਾ ਪਤਾ ਹੱਛੀ ਤਰਾਂ ਨਹੀਂ ਦਿਖਲਾਯਾ ਤਾਂ ਫੇਰ ਸ੍ਰੀ ਗੁਰੂ ਜੀ ਨੇ ਉਸ ਪੀਰ ਦੇ ਪੁਤਰ ਕਉ ਨਾਲ ਲੈਕਰ ਉਸਦਾ ਹੱਥ ਪਕੜ ਲਿਆ ਕਹਾ ਅਖੀਂ ਮੀਟ ਜਾਂ ਉਸ ਲੜਕੇ ਨੇ ਅਖਾਂ ਮੀਟੀਆਂ ਤੇ ਓਥੋਂ ਗਾਇਬ ਹੋਇ ਗਏ ਅਤੇ ਪਹਿਲੋਂ ਓਹਨੂੰ ਲਖਾਂ ਹੀ ਅਕਾਸ਼ ਦਿਖਾਏ ਤੇ ਫੇਰ ਪਤਾਲ ਲੱਖਾਂ ਹੀ ਦਿਖਾਏ ਤਾਂ ਵੋਹ ਲੜਕਾ ਦੇਖਦਾ ੨ ਥਕ ਗਿਆ ਤਾਂ ਪੀਰ ਦੇ ਪੁਤਰ ਨੇ ਕਿਹਾ ਜੀ ਹੁਣ ਪਿਛਾਹਾਂ ਨੂੰ ਚਲੀਏ ਜੀ ਤਾਂ ਸ੍ਰੀ ਬਾਬੇ ਜੀ ਕਹਾ ਤੇਰਾ ਪੀਰ ਮੰਨੇਗਾ ਨਹੀਂ ਏਥੋਂ ਇਕ ਕਚਕੌਲ ਕੜਾਹ ਦਾ ਭਰ ਕਰ ਲੈ ਚਲ ਤਾਂ ਕਿਆ ਦੇਖੇ ਜੋ ਅਗੇ ਸੰਗਤ ਇਕਠੀ ਹੋਈ ਹ੍ਹੈ ਤੇ ਕੜਾਹ ਪ੍ਰਸਾਦਿ ਤਿਆਰ ਹੈ ਤੇ ਵਰਤਾਉਂਦੇ ਹੈਨ ਓਥੋਂ ਕੜਾਹ ਪ੍ਰਸਾਦਿ ਦਾ ਕਚਕੌਲ ਭਰ ਲਿਆ ਤਾਂ ਧੁਰੋਂ ਪਤਾਲੋਂ ਕੜਾਹੀ ਲਈ ਅਤੇ ਪੀਰ ਅਗੇ ਆਇ ਰਖੀ ਤਾਂ ਪੀਰ ਪੁਛਣ ਲਗਾ ਤਾਂ ਸ੍ਰੀ ਬਾਬੇ ਜੀ ਕਹਾ ਤੂੰ ਆਪਣੇ ਪੁਤਰ ਕੋਲੋਂ ਪੁਛ ਤਾਂ ਪੀਰ ਦੇ ਪੁਤਰ ਨੇ ਕਹਾ ਮੈਂ ਤਾਂ ਅਕਾਸ਼ ਪਤਾਲ ਦੇਖਦਾ ੨ ਥੱਕ ਗਿਆ ਹਾਂ ਜਿਥੇ ਜਿਥੇ ਜਾਵਨ ਓਥੇ ਅਗੇ ਹੀ ਸੰਗਤ ਇਕੱਠੀ ਹੋਈ ਹੋਵੇ ਤੇ ਕੜਾਹ ਪ੍ਰਸਾਦਿ ਵੰਡੀਦਾ ਹੋਵੇ ਅਤੇ ਜੋ ਮਨੁਖ ਰੂਪ ਹੈ ਸੋ ਗੁਰੂ ਨਾਨਕ ਜੀ ਕਾ ਜੱਸ ਕਰ ਰਿਹਾ ਹੈ ਤੇ ਇਨਾਂ ਦੇ ਸ਼ਬਦ ਪੜ੍ਹਕਰ ਸ੍ਰੀ ਪ੍ਰਮੇਸ਼ਰ ਦੀ ਉਸਤਤ ਕਰਦੇ ਹੈਨ ਤਾਂ ਮੈਂ ਇਨਾਂ ਕੋ ਕਿਹਾ ਜੀ ਹੁਣ ਪਿਛਾਂਹ ਚਲੀਏ ਜੀ ਤਾਂ ਇਹਨਾਂ ਨੇ ਹੁਕਮ ਕੀਤਾ ਕਿ ਇਥੋਂ ਕੋਈ ਨਿਸ਼ਾਨੀ ਲੈ ਲੈਂ ਜੋ ਤੇਰਾ ਪੀਰ ਮੰਨੇਗਾ ਨਹੀਂ ਤਾਂ ਇਹ ਕਚਕੌਲ ਕੜਾਹ ਪ੍ਰਸਾਦਿ ਦਾ ਲਿਆਂਦਾ ਹੈ ਤਾਂ ਵੋਹ ਦੇਖਣ ਤਾਂ ਕਿਆ ਦੇਖਣ ਜੋ ਕੜਾਹ ਗਰਮ ਹੈ ਤਾਂ ਪੀਰ ਨੇ ਕਿਹਾ ਪੁਤ੍ਰ ਏਨਾਂ ਦੀ ਜ਼ਾਹਰਾ ਕਰਾਮਾਤ ਹੈ ਤਾਂ ਫੇਰ ਪੀਰ ਨੇ ਸਵਾਲ ਕੀਤਾ ਹੇ ਬਾਬਾ ਜੀ ਜਦੋਂ ਬਾਵੇ ਆਦਮ ਨੇ ਪਹਿਲੇ ਆਦਮੀਆਂ ਦੇ ਭਾਂਡੇ ਘੜੇ ਹੈਂ ਸੋ ਕਿਸ ਤਰਾਂ ਘੜੇ ਹੈਨ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਪੀਰ ਜੀ ਕਿਉਂ ਕੁਲਾਲ ਭਾਂਡੇ ਚਕ ਉਪਰ ਬਣਾਉਂਦਾ ਹੈ ਤਾਂ ਅੰਦਰ ਬਾਹਰ ਹੱਥ ਦੇਕਰ ਬਣੌਂਦਾ ਹੈ ਅਤੇ ਕਚੇ ਭਾਂਡੇ ਕੁਛ ਕੰਮ ਨਹੀਂ ਸਵਾਰਦੇ ਤੇ ਆਵੇ ਵਿਚ ਕਚੇ ਚੜ੍ਹਾਕੇ ਪਕਾਂਵਦਾ ਹੈ ਤਾਂ ਕੰਮ ਸੌਰਦਾ ਹੈ ਤੈਸਾ ਬਾਬਾ ਆਦਮ ਕੁਲਾਲ ਤੇ ਅਸਮਾਨ ਚੱਕ ਜਿਉਂ ਅਸਮਾਨ ਦੀ ਗਰਦਸ਼ ਹੁੰਦੀ ਹੈ ਤਿਉਂ ਹੀ ਖਲਕਤ ਪੈਦਾ ਹੁੰਦੀ ਹੈ ਬਜੁਰਗਾਂ ਦੀ ਸੋਹਬਤ ਰੂਪੀ ਆਵੇ ਮੇਂ ਵਰਤਦਾ ਹੁੰਦਾ ਹੈ ਸੋ ਸੁਖੀ ਰਹਿੰਦਾ ਹੈ ਨਹੀਂ ਤਾਂ ਖੁਆਰ ਹੁੰਦੇ ਹਨ ਤਾਂ ਪੀਰ ਨੇ ਕਹਾ ਕਿ ਮੁਸਲਮਾਨ ਆਖਦੇ ਹਨ ਕਿ ਆਦਮੀ ਹਨ ਕਿ ਆਦਮੀ ਦਾ ਰੂਪ ਫੇਰ ਨਹੀਂ ਜੰਮਦਾ ਤੇ ਹਿੰਦੂ ਆਖਦੇ ਹਨ ਕਿ ਜੰਮਦੇ ਮਰਦੇ ਰਹਿੰਦੇ ਹਨ ਤਾਂ ਸ੍ਰੀ ਬਾਬਾ ਕਹਿਆ ਮੁਸਲਮਾਨ ਸੋਈ ਹਿੰਦੂ ਹੈ ਜੋ ਗਿਆਨ ਅਗਨਿ ਕਰ ਪੁਖਤਾ ਹੈ ਜੈਸੇ ਕਚੇ ਦਾਣੇ ਉਗਦੇ ਹਨ ਤੇ ਪਕੇ ਦਾਣੇ ਨਹੀਂ ਉਗਦੇ ਤੈਸੇ ਜੋ ਅਗਿਆਨੀ ਹੈਨ

ਮਰਦੇ ਜੰਮਦੇ ਹੈਨ ਅਤੇ ਗਯਾਨੀ ਜੋ ਹੈਨ ਨਾ ਓਹ ਜੰਮਦਾ ਹੈ ਨਾ ਓਹ ਮਰਦਾ ਹੈ ਅਤੇ ਜੋ ਆਪਣੇ ਦਿਲ ਨੂੰ ਤਕੜਾ ਕਰਕੇ ਖੁਦਾਇ ਦੀ ਸਿਫਤ ਕਰਦਾ ਹੈ ਸੋ ਖੁਦਾਇ ਦੇ ਹਜੂਰ ਰਹਿੰਦਾ ਹੈ ਇਹ ਬਾਤਾਂ ਸ੍ਰੀ ਬਾਬੇ ਜੀ ਦੀਆਂ ਸੁਣ ਕਰ ਉਹਨਾਂ ਲੋਕਾਂ ਸਿਦਕ ਆਂਦਾ ਤੇ ਬਾਬੇ ਅਗੇ ਸਭਨਾਂ ਸਿਯਦਾ ਕੀਤਾ ਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ॥੧੫੫॥

## ਅਗੇ ਸਾਖੀ ਮਰਦਾਨੇ ਦੇ ਚਲਾਣੇ ਦੀ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਜਦ ਸਮੁੰਦਰ ਦੇ ਕਿਨਾਰੇ ਉਪਰ ਆਏ ਤਾਂ ਆਨਕਰ ਆਖਯਾ ਨੇ ਮਰਦਾਨਾ ਕਿਆ ਖਬਰ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਹੁਣ ਅਸੀਂ ਕਿਥੇ ਆਏ ਹਾਂ ਸ੍ਰੀ ਗੁਰੂ ਜੀ ਕਹਿਆ ਅਸੀਂ ਸਮੁੰਦਰ ਪਾਰ ਆਏ ਹਾਂ ਤਾਂ ਮਰਦਾਨੇ ਕਹਾ ਗੁਰੂ ਜੀ ਘਰ ਏਥੋਂ ਕਿਤਨੀ ਦੂਰ ਹੈ ਅਤੇ ਆਪ ਘਰ ਕਦ ਚਲੋਗੇ ਤਾਂ ਗੁਰੂ ਜੀ ਕਹਿਆ ਮਰਦਾਨਾ ਸਾਨੂੰ ਜਦ ਕਰਤਾਰ ਖੜੇਗਾ ਤਾਂ ਜਾਵਾਂਗੇ ਪਰ ਚਲ ਤੈਨੂੰ ਘਰ ਲੈ ਚਲਦੇ ਆਹੇ ਪਰ ਤੂੰ ਉਤਾਵਲਾ ਨਾ ਹੋ ਤਾਂ ਮਰਦਾਨੇ ਕਿਹਾ ਜੀ ਹੁਣੇ ਹੀ ਧੱਕਾ ਦੇਂਦੇ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਅਸੀਂ ਤਾਂ ਨਹੀਂ ਧੱਕਾ ਦੇਂਦੇ ਪਰ ਤੁਧ ਆਪੇ ਹੀ ਘਰ ਯਾਦ ਕੀਤਾ ਆਹਾ ਤਾਂ ਮਰਦਾਨੇ ਕਿਹਾ ਗੁਰੂ ਜੀ ਮੈਂ ਤਾਂ ਸੁਭਾਵਕ ਹੀ ਗਲ ਕੀਤੀਆਹੀ ਤਾਂ ਸ੍ਰੀ ਗੁਰੂ ਜੀ ਕਿਹਾ ਚਲੋ ਭਾਈ ਬਾਲਾ ਮਰਦਾਨਾ ਸਾਥੋਂ ਅਗੇ ਹੀ ਵਿਦਿਆ ਹੁੰਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਅਜਿਹਾ ਨਾ ਹੋਵੇ ਜੋ ਛੋੜਦੇ ਹੋ ਨਾਲ ਹੀ ਨਿਭਾਵਣਾ ਤਾਂ ਸ੍ਰੀ ਗੁਰੂ ਜੀ ਆਖਿਆ ਮਰਦਾਨਾ ਕਰਤਾਰ ਦੀ ਵਡੀ ਕ੍ਰਿਪਾ ਹੈ ਅਸਾਡੇ ਉਤੇ ਅਸੀਂ ਵੀ ਬੜੇ ਪਰਸੰਨ ਹਾਂ ਜੋ ਸਾਥੀ ਉਥੇ ਨਹੀਂ ਮੰਗਿਆ ਜੋ ਤੂੰ ਆਖੇਂਗਾ ਜੋ ਭੁਖ ਦੇ ਧੋਖੇ ਮਰ ਗਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਨੂੰ ਦੋ ਆਦਮੀ ਬਡੇ ਸੁੰਦਰ ਮਿਲੇ ਹੈਨ ਤੇ ਓਨਾਂ ਮੈਨੂੰ ਫੁਲਾਂ ਦੀ ਮਾਲਾ ਦਿਤੀ ਹੈ ਪਰ ਉਹ ਫੁਲ ਅਜੇਹੇ ਹੈਨ ਕਿ ਕੁਮਲਾਏ ਵੀ ਨਹੀਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਾ ਓਹ ਗੰਧਰਬ ਹੈਸਨ ਤੇਰੇ ਲੈਣ ਵਾਸਤੇ ਆਏ ਹੈਨ ਪਰ ਹੁਣ ਤੂੰ ਅਗੇ ਚਲ ਅਤੇ ਬਾਕੀ ਕੰਮ ਕਰਕੇ ਤੇ ਅਸੀਂ ਵੀ ਆਵਨੇ ਹਾਂ ਅਤੇ ਜਦ ਅਸੀਂ ਬੈਕੁੰਠ ਧਾਮ ਨੂੰ ਜਾਵਾਂਗੇ ਤਾਂ ਤੈਨੂੰ ਗੰਧਰਬ ਪੁਰੀ ਵਿਚੋਂ ਨਾਲ ਹੀ ਲਈ ਚਲੀਏਂਗੇ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਵੇਂ ਤੁਹਾਡੀ ਆਗਿਆ ਹੈ ਤਿਵੇਂ ਹੀ ਅੱਛਾ ਹੈ ਪਰ ਹੇ ਸਚੇ ਪਾਤਸ਼ਾਹ ਜੀ ਮੇਰੀ ਦੇਹ ਕਿਥੇ ਛੁਟੇਗੀ ਜੀ ਤਾਂ ਸ੍ਰੀ ਗੁਰੂ ਜੀ ਕਹੇ ਮਰਦਾਨਾ ਤੇਰੀ ਦੇਹ ਕਿਸੇ ਭਲੀ ਜਗ੍ਹਾ ਛੁਟੇਗੀ ਤੇ ਅਸੀਂ ਪਾਸ ਹੋਵਾਂਗੇ ਤਾਂ ਤੇਰੀ ਦੇਹ ਛੁਟੇਗੀ ਤਾਂ ਫੇਰ ਗੁਰੂ ਜੀ ਕਿਹਾ ਮਰਦਾਨਾ ਬ੍ਰਾਹਮਣਾਂ ਦਾ ਜੋ ਹੈ ਸੋ ਜਲ ਦਾਗ ਹੈ ਤੇ ਖਤ੍ਰੀਆਂ ਦਾ ਦਾਗ ਜੋ ਹੈ ਸੋ ਅਗਨਦਾਨ ਹੈ ਤੇ ਵੈਸ਼ਾਂ ਦਾ ਪਵਣ ਵਿਚ ਸੁਟਣਾ ਹੈ ਅਤੇ ਸ਼ੂਦਰਾਂ ਕੋ ਦੱਬ ਦੇਂਦੇ ਹੈਨ ਅਤੇ ਜੋ ਸਾਨੂੰ ਆਖੇਂ ਸੋ ਦਾਗ ਤੈਨੂੰ ਦੇਵੀਏ ਅਤੇ ਨਾਲੇ ਤੇਰੀ ਮੜੀ ਬਣਾਈਏ, ਤਾਂ ਮਰਦਾਨੇ

ਕਿਹਾ ਗੁਰੂ ਜੀ ਸਰੀਰ ਰੂਪੀ ਮੜੀ ਵਿਚੋਂ ਕਢਕੇ ਤੇ ਇਟਾਂ ਵਿਚ ਰੂਹ ਨੂੰ ਪੌਂਦੇ ਹੋ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨੇ ਤੈਂ ਬ੍ਰਹਮ ਨੂੰ ਪਛਾਣਿਆ ਹੈ ਤਾਂ ਮਰਦਾਨੇ ਕਹਾ ਗੁਰੂ ਜੀ ਆਪਦੀ ਕ੍ਰਿਪਾ ਕਰਕੇ ਜੋ ਕਰਤਾਰ ਨੇ ਦਿਖਾਯਾ ਹੈ ਸੋ ਦੇਖਯਾ ਹੈ ਜੀ ਮਰਦਾਨੇ ਕਹਾ ਗੁਰੂ ਜੀ ਜੋ ਏਥੇ ਸਾੜੀਦੇ ਹਨ ਸੋ ਪਾਕ ਹੋ ਜਾਂਦੇ ਹਨ ਅਤੇ ਜੋ ਏਥੇ ਦਬੀਦੇ ਹਨ ਸੋ ਅਗੇ ਸਾੜੀਦੇ ਹਨ ਜੀ ਤਾਂ ਤੇ ਹੇ ਦੀਨ ਦਯਾਲ ਜੀ ਮੈਨੂੰ ਆਪ ਮੇਹਰਬਾਨੀ ਕਰਕੇ ਸਾੜਣਾ ਜੀ ਸੋ ਏਹ ਬਾਤਾਂ ਕਰਦੇ ਕਰਦੇ ਸ੍ਰੀ ਗੁਰੂ ਜੀ ਦਰਬੇਲਾ ਸ਼ਹਿਰ ਮੇਂ ਆਣਉਤਰੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਮੇਰੀ ਦੇਹ ਏਥੇ ਛੁਟੇਗੀ ਤਾਂ ਸ੍ਰੀ ਬਾਬੇ ਜੀ ਕਹਾ ਮਰਦਾਨਾ ਏਥੇ ਤੇਰੀ ਉਲਾਦ ਰਹੇਗੀ ਤੇ ਤੈਨੂੰ ਅਸੀਂ ਖੁਰਮੇ ਸ਼ਹਿਰ ਲੈ ਚਲਦੇ ਹਾਂ ਉਥੇ ਤੇਰੀ ਦੇਹ ਛੁਟੇਗੀ ਤਾਂ ਮਰਦਾਨੇ ਕਿਹਾ ਜੀ ਭਲਾ ਗੁਰੂ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਓਥੇ ਖੁਰਮੇ ਚਲ ਕਰ ਖਾਹ ਤੇਰਾ ਅਹਾਰ ਬਾਕੀ ਰੈਂਹਦਾ ਹੈ ਤਾਂ ਓਥੋਂ ਚਲੇ ਪੰਜਵੇਂ ਦਿਨ ਮਰਦਾਨੇ ਨੇ ਖੁਰਮੇ ਆਣ ਖਾਧੇ ਅਤੇ ਤਰੈ ਘੜੀਆਂ ਦਿਨ ਰਿਹਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਰਦਾਨੇ ਪਾਸੋਂ ਪੁਛਿਆ ਕਿਉਂ ਮਰਦਾਨਾ ਦੇਹ ਖਬਰ ਆਤਮੇ ਦੀ ਜੋ ਕੈਸਾਕੁ ਹੈ ਤਾਂ ਮਰਦਾਨੇ ਕਹਾਂ ਗੁਰੂ ਜੀ ਤਿਆਰੀ ਹੈ ਤਾਂ ਸ੍ਰੀ ਬਾਬੇ ਜੀ ਕਹਾ ਮਰਦਾਨਾ ਤੂੰ ਕਯੋਂ ਕਰ ਜਾਤਾ ਹੈਂ ਤਾਂ ਮਰਦਾਨੇ ਕਿਹਾ ਗੁਰੂ ਜੀ ਜੋ ਮੇਰੀ ਨਾਭੀ ਹੈ ਤਿਸਦੇ ਵਿਚੋਂ ਸਵਾਸਾਂ ਦੀ ਗੰਢ ਖੁਲ੍ਹ ਗਈ ਹੈ ਅਤੇ ਗੁਰੂ ਜੀ ਮੇਰੇ ਨਬੇ ਸੁਆਸ ਬਾਕੀ ਰਹਿੰਦੇ ਹਨ ਭਾਵੇਂ ਆਪ ਗਿਣ ਲਵੋ ਤਾਂ ਸ੍ਰੀ ਗੁਰੂ ਜੀ ਕਹਾ ਭਾਈ ਬਾਲਾ ਤੂੰ ਗਿਣਦਾ ਜਾਹ ਮੈਂ ਲਗਾ ਗਿਣਨ ਤਾਂ ਸ੍ਰੀ ਗੁਰੂ ਜੀ ਬੈਠੇ ਹਨ ਜਾਂ ਨਬੇ ਸੁਆਸ ਪੂਰੇ ਹੋਏ ਤਾਂ ਮਰਦਾਨੇ ਦੀ ਦੇਹ ਠੰਢੀ ਹੋਈ ਜਾਂ ਮੈਂ ਗੁਰੂ ਜੀ ਹਥ ਲਾਯਾ ਤਾਂ ਮਰਦਾਨੇ ਦੀ ਦੇਹ ਵਿਚ ਸੁਆਸ ਕੋਈ ਬਾਕੀ ਨਹੀਂ ਰਿਹਾ ਤਾਂ ਮੈਂ ਕਿਹਾ ਗੁਰੂ ਜੀ ਮਰਦਾਨਾ ਪੂਰਾ ਭਇਆ ਹੈ ਤਾਂ ਸ੍ਰੀ ਗੁਰੂ ਜੀ ਕਰਤਾਰ ਅਗੇ ਮੱਥਾ ਟੇਕਿਆ ਤੇ ਕਹਾ ਦੇਖ ਭਾਈ ਬਾਲਾ ਕਰਤਾਰ ਦੇ ਰੰਗ ਤਮਾਸ਼ੇ ਜੋ ਕੇਹੀ ਕ੍ਰਿਪਾ ਮਰਦਾਨੇ ਉਪਰ ਕੀਤੀ ਹੈ ਤਾਂ ਮੈਂ ਆਖਿਆ ਗੁਰੂ ਜੀ ਧੰਨ ਕਰਤਾਰ ਹੈ ਤੇ ਧੰਨ ਆਪ ਹੈਂ ਜਿਸ ਉਪਰ ਆਪਦੀ ਕ੍ਰਿਪਾ ਹੋਵੇ ਉਸ ਉਪਰ ਕਿਉਂਨਾ ਕਰਤਾਰ ਕ੍ਰਿਪਾ ਕਰੇ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ ਹੁਣ ਮਰਦਾਨੇ ਨੂੰ ਸਾੜੀਏ ਤਾਂ ਮੈਂ ਆਖਿਆ ਭਲਾ ਜੀ ਤਾਂ ਲਕੜੀਆਂ ਇਕੱਠੀਆਂ ਕੀਤੀਆਂ ਖੁਰਮੇ ਦੀਆਂ ਤਾਂ ਇਕ ਚਾਦਰ ਗੁਰੂ ਜੀ ਅਪਨੀ ਲਈ ਤੇ ਇਕ ਚਾਦਰ ਮੇਰੀ ਲਈ ਤਾਂ ਮਰਦਾਨੇ ਦੀ ਚਾਦਰ ਤੀਸਰੀ ਤਿੰਨਾਂ ਦਾ ਖਫਨ ਸੀਤਾ ਤੇ ਮਰਦਾਨੇ ਨੂੰ ਇਸ਼ਨਾਨ ਕਰਵਾਇਕੇ ਅੱਛੀ ਤਰਾਂ ਨਾਲ ਮਰਦਾਨੇ ਦਾ ਸਸਕਾਰ ਕੀਤਾ ਤਾਂ ਸ੍ਰੀ ਗੁਰੂ ਜੀ ਆਪਣੀ ਹਥੀਂ ਮਰਦਾਨੇ ਦੀ ਦੇਹ ਜਲਾਈ ਅਤੇ ਮੇਰੇ ਤਾਈਂ ਕਹਿਣ ਲਗੇ ਭਾਈ ਬਾਲਾ ਹੁਣ ਏਥੇ ਮਰਦਾਨੇ ਦੀ ਸੰਤਾਨ ਕੋ ਲਯਾਇ ਵਸਾਈਏ ਤਾਂ ਮੈਂ ਆਖਿਆ ਗੁਰੂ ਜੀ ਜਿਵੇਂ ਤੁਸਾਡੀ ਰਜਾਇ ਹੈ ਸੋ ਕਹੋ ਜੀ ਤਾਂ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ । ਬੋਲੋ ਭਾਈ ਜੀ ਵਾਹਿਗੁਰੂ ॥੧੫੬॥

# ਅਗੇ ਸਾਖੀ ਮੁਲਤਾਨ ਦੇ ਪੀਰਾਂ ਨਾਲ ਹੋਈ

ਤਾਂ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਮਰਦਾਨੇ ਦੀ ਅਸਵਾਰੀ ਪੂਰਨ ਕਰਕੇ ਜਿਊਂ ਓਥੋਂ ਚਲੇ ਜਾਂਦੇ ੨ ਮੁਲਤਾਨ ਦੇ ਬਾਹਰ ਆ ਬੈਠੇ ਜਿਥੇ ਸ਼ੰਮਸ ਤਬਰੇਜ ਦਾ ਮਕਾਨ ਹੈ ਜਿਥੇ ਸ਼ੰਮਸ ਤਬਰੇਜ ਨੇ ਤਪ ਕੀਤਾ ਸੀ ਓਥੇ ਗੁਰੂ ਜੀ ਬੈਠੇ ਸਨ ਤਾਂ ਪੀਰਾਂ ਨੇ ਸੁਣਿਆਂ ਕਿ ਹਿੰਦੂ ਫਕੀਰ ਆਯਾ ਹੈ ਤਾਂ ਉਨ੍ਹਾਂ ਨੇ ਇਕ ਪਿਆਲਾ ਦੁਧ ਦਾ ਭਰਕੇ ਸ੍ਰੀ ਗੁਰੂ ਜੀ ਦੇ ਪਾਸ ਭੇਜ ਦਿਤਾ ਤਾਂ ਕਹਿਓਨੇ ਕਿ ਏਥੇ ਪੀਰੀ ਪੁਰ ਹੈ ਤਾਂ ਗੁਰੂ ਜੀ ਨੇ ਅਗੋਂ ਇਕ ਚੰਬੇਲੀ ਦਾ ਫੁਲ ਕਟੋਰੇ ਦੇ ਉਪਰ ਰੱਖ ਦਿਤਾ ਤੇ ਕਿਹਾ ਅਸੀਂ ਇਸ ਤਰਾਂ ਰਹਾਂਗੇ, ਇਹ ਬਾਤ ਸੁਣਕਰ ਮੁਲਤਾਨ ਦੇ ਪੀਰ ਸਭ ਇਕਠੇ ਹੋ ਕਰ ਸ੍ਰੀ ਗੁਰੂ ਜੀ ਦੇ ਪਾਸ ਆਏ ਤੇ ਸੁਆਲ ਕੀਤੋਨੇ ਕਿ ਵਰਮੀ ਕਰਕੇ ਸੱਪ ਨਹੀਂ ਮਰਦਾ ਸੱਪ ਤਾਂ ਮੰਤ੍ਰਾਂ ਕਰਕੇ ਵਸ ਆਂਵਦਾ ਹੈ ਸੋ ਉਹ ਕੇਹੜਾ ਸ਼ਬਦ ਹੈ ਜਿਸ ਕਰਕੇ ਮਨ ਵਸ ਆਂਵਦਾ ਹੈ ਅਤੇ ਸੁਧ ਹੁੰਦਾ ਹੈਸੋ ਤਾਂ ਸ੍ਰੀ ਗੁਰੂ ਜੀ ਕਹਾ ਭਾਈ ਜਗਤ ਨੂੰ ਝੂਠਾ ਜਾਣੋਂ ਪ੍ਰਮੇਸ਼ਰ ਕੋ ਸਤ ਜਾਣੋਂ ਜਿਤਨਾ ਜਗਤ ਹੈਸੋ ਮਨ ਦੇ ਸੰਕਲਪ ਵਿਚ ਹੈ ਅਤੇ ਮਨ ਸ਼ਬਦ ਵਲ ਲਗਦਾ ਨਹੀਂ ਜੇ ਮਨ ਸ਼ਬਦ ਦਾ ਅਭਿਆਸ ਕਰੇ ਤਾਂ ਸ਼ੁਧ ਹੋਵੇ ਤਾਂ ਬਹਾਵਲ ਹੱਕ ਕਿਹਾ ਜੋ ਮਾਯਾ ਕੋ ਝੂਠ ਕੈਂਹਦੇ ਹਨ ਤੇ ਮਾਯਾ ਦੇ ਬਿਨਾ ਵਿਹਾਰ ਨਹੀਂ ਚਲਦਾ ਤਾਂ ਬਾਬੇ ਜੀ ਕਿਹਾ ਜੇਸੇ ਮਾਯਾ ਝੂਠੀ ਹੈ ਸੋ ਵਿਹਾਰ ਭੀ ਸਭ ਝੂਠੇ ਹੈਨ ਅਤੇ ਇਕੋ ਪਰਮੇਸ਼ਰ ਦਾ ਨਾਮ ਹੀ ਸੱਚਾ ਹੈ ਤਾਂ ਰੁਕਨਦੀਨ ਕਿਹਾ ਸੰਤਾਂ ਕੇ ਲਛਣ ਤਾਂ ਕਹੋ ਤਾਂ ਬਾਬਾ ਜੀ ਕਹਾ ਬਜੁਰਗਾਂ ਦੀ ਸੰਗਤ ਨੀਯਤ ਰਾਸ ਪ੍ਰਮੇਸ਼ਰ ਦਾ ਨਾਮ ਸੁਣਕੇ ਖੁਸ਼ੀ ਹੋਵੇ ਜਿਨ੍ਹਾਂ ਪਾਸ ਗੁਣ ਹੋਵੇ ਉਨ੍ਹਾਂ ਦੀ ਸੇਵਾ ਕਰੇ ਅਤੇ ਸਭ ਵਡਿਆਈ ਗੁਰੂ ਪੀਰ ਕਰ ਜਾਨੇ ਜੈਸਾ ਖਾਵਣ ਪੀਵਣ ਪਹਿਰਣ ਦਾ ਅਭਿਆਸ ਹੈ ਇਸੇ ਤਰਾਂ ਸ਼ਬਦ ਦਾ ਤੇ ਆਤਮ ਗਿਆਨ ਦਾ ਅਭਿਆਸ ਕਰੇ ਬਿਗਾਨੀ ਇਸਤ੍ਰੀ ਨਾਲ ਸੰਗ ਨਾ ਕਰੇ ਸਬੰਧੀ ਲੋਕਾਂ ਨਾਲ ਪਿਆਰ ਕਰੇ ਜਿਸ ਗਲੇ ਸੰਤਾਂ ਨਾਲ ਅਥਵਾ ਮਹਾਤਮਾਂ ਨਾਲ ਝਗੜਾ ਵਧਦਾ ਹੋਵੇ ਓਹ ਗੱਲਾਂ ਕਰੇ ਹੀ ਨਾਹੀਂ ਆਪਨੇ ਆਪਨੂੰ ਨੀਵਾਂ ਕਰੇ ਸੰਤ ਦੀ ਸੇਵਾ ਟਹਿਲ ਕਰੇ ਆਪਣਾ ਆਪ ਜਣਾਵੇ ਨਾਹੀਂ ਕੁਕਰਮੀ ਸੰਗਤ ਨਾ ਕਰੇ ਜਾਂ ਗਲਾਂ ਸੁਣੀਆਂ ਤਾਂ ਪੀਰ ਕਿਹਾ ਧੰਨ ਹੋ ਜੀ ਨਾਨਕ ਤਪਾ ਪਰ ਆਪ ਸਾਡੇ ਉਪਰ ਮੇਹਰਬਾਨੀ ਕਰੋ ਜੀ ਕੋਈ ਉਪਦੇਸ਼ ਕਰੋ ਜੀ ਜਿਸ ਕਰਕੇ ਸਾਨੂੰ ਸ਼ਾਂਤ ਹੋਵੇ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਪੀਰ ਜੀ ਦੇਹਣਾ ਚਾਹੀਏ ਜੋ ਕਪਾਹ ਨਾਲ ਕੀ ਹੁੰਦਾ ਹੈ ਓਸ ਸਿਰ ਕਿਤਨੀਆਂ ਸਜਾਈਂ ਮਿਲਦੀਆਂ ਹਨ ਅਤੇ ਦੁਨੀਆਂ ਦੇ ਲੋਕ ਖਾਵਨ ਪਹਿਰਨ ਦੇ ਵਾਸਤੇ ਕੇਡੇ ਗੁਮਰਾਹ ਹੋਏ ਹਨ ਜਿਧਰ ਮਨ ਜਾਂਦਾ ਹੈ ਉਹ ਕਰਮ ਕਰਦੇ ਹਨ ਅਤੇ ਲੱਬ ਕਰਨਾ ਤਾਂ ਬੁਰਾ ਹੈ ਪਹਿਲਾਂ ਕਪਾਹ ਪੈਲੀ ਤੇ ਚੁਣੀਦੀ ਹੈ ਫੇਰ ਧੁਪੇ ਸੁਕਾਈ ਲਾਠੀ ਨਾਲ ਝੰਬੀ ਚੁਖ ਚੁਖ ਕਰਕੇ ਖੋਹੀ ਵੇਲਨੇ ਦੇ ਮੂੰਹ ਦਿਤੀ ਸਖਤ ਮਾਰ ਝਲੀਆਂ ਫੇਰ ਪੇਂਜੇ ਨੇ ਪਿੰਜੀ ਤਾਂ ਧੂਣੀਆਂ

ਵਟੀਆਂ ਫੇਰ ਕਤੀਆਂ ਫੇਰ ਤੰਦਾਂ ਤਨੀਆਂ ਫੇਰ ਜੁਲਾਹੇ ਛਿੱਕਕੇ ਮਰੋੜੀਆਂ ਦਿਤੀਆਂ ਫੇਰ ਕਪੜਾ ਬੁਣਾਇਆ ਧੋਬੀ ਪਟੜੇ ਤੇ ਛਟਯਾ ਤਾਂ ਦਰਜੀ ਕਟਿਆ ਸੂਈਆਂ ਨਾਲ ਵਿੰਨਿਆਂ ਤਾਂ ਤਿਆਰ ਹੂਆ ਪੈਹਨਣ ਕੇ ਜੋਗ ਹੂਆ ਏਹ ਦੇਖ ਕਰ ਮਾਨੁਖ ਹਸਦੇ ਹੈਨ ਸੋ ਭਾਈ ਐਸੇ ਗਰਬ ਕਰਦੇ ਹੈਨ ਕੈਹਤੇ ਹੈਨ ਕਿਆ ਹੈ ਪਰ ਦੇਖੋ ਇਸਕੇ ਸਿਰ ਕੀਕਰ ਬੀਤਦੀ ਹੈ ਜਾਂ ਪੀਰਾਂ ਕਹਾ ਧੰਨ ਹੋ ਨਾਨਕ ਜੀ ਤੋ ਧੰਨ ਆਪਦੀ ਸਿਫਤ ਹੈ ਕੁਛ ਵਡਿਆਈ ਕਹੀ ਨਹੀਂ ਜਾਂਦੀ ਫਕੀਰੀ ਨਾਮ ਤਿਸਦਾ ਹੈ ਫਕੀਰੀ ਵੀ ਨਾਨਕ ਜੀ ਆਪ ਨੇ ਹੀ ਕੀਤੀ ਹੈ ਤੇ ਗੁਰਿਆਈ ਵੀ ਤੁਮਾਰੇ ਹੀ ਲੈਕ ਹੈ ਅਤੇ ਜੋਹਦ ਸ਼ੇਖ ਫਰੀਦ ਨੇ ਕੀਆ ਭਗਤੀ ਭਗਤ ਕਬੀਰ ਨੇ ਕਰੀ ਹੈ ਅਤੇ ਜੋਗ ਗੋਰਖ ਨੇ ਕੀਤਾ ਹੈ ਤੇ ਤਯਾਗ ਰਾਜੇ ਜਨਕ ਵਦੇਹੀ ਕੀਆ ਹੈ ਵੀਚਾਰ ਦੇਵਦੱਤ ਕੀਤਾ ਹੈ ਤੇ ਜਤ ਲਛਮਣ ਨੇ ਕੀਤਾ ਹੈ ਪਰੇਮ ਹਨਵੰਤ ਨੇ ਕੀਤਾ ਹੈ ਤੇ ਯੁਧ ਦਹਿਸਿਰ ਕੀਤਾ ਬਿਓਗ ਰਾਮ ਜੀ ਕੀਤਾ ਹੈ ਹਨ ਧ੍ਰੂ ਭਗਤ ਨੇ ਕੀਤਾ ਹੈ ਸਤ ਸੀਤਾ ਦਾ ਗ੍ਰਿਹਸਤ ਬਾਬੇ ਆਦਮ ਕੀਤਾ ਹੈ ਤੇ ਨਾਨਕ ਜੀ ਅਤੀਤ ਫਕੀਰੀ ਆਪਨੇ ਹੀ ਕੀਤੀ ਹੈ ਤਾਂ ਸ੍ਰੀ ਗੁਰੂ ਬਾਬੇ ਜੀ ਕਹਾ ਪੀਰ ਜੀ ਖੁਦਾਇ ਦਾ ਯਾਦ ਕਰਨਾ ਤੇ ਬਜੁਰਗਾਂ ਦੀ ਸੋਹਬਤ ਕਰਨੀ ਦਿਲ ਵਿਚ ਖੌਫ ਰਖਨਾ ਜਿਨ੍ਹਾਂ ਦੇ ਇਹ ਲਖਣ ਹੋਣਗੇ ਉਨਾਂ ਨੂੰ ਮੁਕਤ ਪ੍ਰਾਪਤ ਹੋਵੇਗੀ ਇਹ ਗੋਸ਼ਟ ਸੁਣਕੇ ਮੁਲਤਾਨ ਦੇ ਪੀਰਾਂ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤੇ ਸੱਚਾ ਸਰੂਪ ਖੁਦਾਇ ਦਾ ਕਰਕੇ ਜਾਣਿਆਂ ਤੇ ਗੁਰੂ ਨਾਨਕ ਜੀ ਸਭ ਪੀਰਾਂ ਉਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ॥੧੫੭॥

# ਅਗੇ ਸਾਖੀ ਨੁਸ਼ਹਿਰੇ ਵਿਚ ਧਨੀ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਦੀਨ ਦਿਆਲ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਦੇ ਅਦਭੁਤ ਚਰਿਤ੍ਰ ਹੈਨ ਜੋ ਇਨਾਂ ਕੋ ਪੜੇਗਾ ਜਾਂ ਸੁਣੇਗਾ ਸੋ ਪਰਮਗਤੀ ਕੋ ਪ੍ਰਾਪਤ ਹੋਵੇਗਾ। ਸ੍ਰੀ ਗੁਰੂ ਅੰਗਦੋ ਵਾਚ ॥ ਤਾਂ ਸ੍ਰੀ ਗੁਰੂ ਅੰਗਦ ਜੀ ਬਾਲੇ ਕੋ ਸਦਵਾਇ ਕਰ ਕਹਾ ਭਾਈ ਬਾਲਾ ਤੂੰ ਧੰਨ ਹੈਂ ਉਹ ਸਿਖ ਧੰਨ ਹੈਨ ਜਿਨ੍ਹਾਂ ਸ੍ਰੀ ਗੁਰੂ ਨਾਨਕ ਜੀ ਦਾ ਦੀਦਾਰ ਕੀਤਾ ਹੈ ਅਤੇ ਧੰਨ ਓਹ ਦੇਸ ਹਨ ਜਿਥੇ ਮਹਾਰਾਜ ਜੀ ਕੇ ਚਰਨ ਪਏ ਹਨ ਸੋ ਭਾਈ ਬਾਲਾ ਤੈਂ ਸ੍ਰੀ ਗੁਰੂ ਨਾਨਕ ਜੀ ਕੀਆਂ ਸਾਖੀਆਂ ਸੁਣਾ ਕਰ ਸੰਪੂਰਨ ਸੰਗਤ ਕੇ ਕ੍ਰਿਤਾਰਥ ਕੀਆ ਹੈ ਪਰੰਤੂ ਭਾਈ ਬਾਲਾ ਵਤ ਸ੍ਰੀ ਸਤਿਗੁਰੂ ਜੀ ਕਿਥਾਈਂ ਵਿਚਰੇ ਹਨ। ਬਾਲਾ ਸੰਧੂ ਵਾਚ। ਹੇ ਸ੍ਰੀ ਗੁਰੂ ਅੰਗਦ ਜੀ ! ਇਕ ਦਿਨ ਸ੍ਰੀ ਗੁਰੂ ਜੀ ਜਗਤ ਦੇ ਉਧਾਰ ਕਰਨ ਵਾਸਤੇ ਜਾਂਦੇ ਜਾਂਦੇ ਨੁਸ਼ਹਿਰੇ ਨਗਰ ਮੇਂ ਜਾ ਬੈਠੇ ਬਾਜਾਰ ਦੇ ਵਿਚ ਉਥੇ ਇਕ ਧਨੀ ਰੈਂਹਦਾ ਸੀ ਅਰ ਬਹੁਤ ਪਦਾਰਥ ਵਾਲਾ ਸੀ ਪਰ ਉਹ ਧਨੀ ਆਪਨੇ ਵਿਹਾਰ ਵਿਚ ਲੱਗਾ ਰਿਹਾ ਅਤੇ ਗੁਰੂ ਜੀ ਦੀ ਖਬਰ ਓਸਨੇ ਨਾ ਲਈ ਤਾਂ ਬਾਲੇ ਨੇ ਕਿਹਾ ਗੁਰੂ ਜੀ ਏਸ ਧਨੀ ਨੇ ਕੁਛ ਦਾਨ ਪੁੰਨ ਵੀ ਨਹੀਂ ਕੀਤਾ ਤੇ ਧਨੀ ਬਹੁਤ ਨਜ਼ਰ ਆਉਂਦਾ ਹੈ ਅਤੇ ਸੁਖੀ ਵੀ ਬਹੁਤ ਹੈ ਤੇ ਸਾਧ

ਸੰਗਤ ਦੀ ਟਹਿਲ ਨਹੀਂ ਕਰਦਾ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਾ ਭਾਈ ਬਾਲਾ ਦੁਖ ਪਾਪਾਂ ਦਾ ਧਰਮ ਹੈ ਤੇ ਗਿਆ ਤੋਂ ਬਿਨਾਂ ਸੁਖੀ ਕੋਈ ਨਹੀਂ ਬੇਸ਼ਕ ਏਸਨੂੰ ਪੁਛ ਦੇਖ ਤਾਂ ਬਾਲਾ ਉਸ ਖਤਰੀ ਕੋ ਰਾਮ ਰਾਮ ਕਰਕੇ ਬੈਠਕੇ ਪੁਛਿਆ ਹੇ ਸ਼ਾਹ ਜੀ ਆਪ ਦਾ ਵਿਹਾਰ ਭੀ ਅੱਛਾ ਚਲਦਾ ਹੈ ਤੇ ਨੌਕਰ ਆਗਿਆ ਕਾਰ ਹੈਨ ਏਸ ਵਾਸਤੇ ਸ਼ਾਹ ਜੀ ਪਰਮੇਸ਼ਰ ਸਭੀ ਕੁਛ ਤੁਮਾਰੇ ਕੋ ਬਖਸ਼ਿਆ ਹੈ ਆਪ ਦੇ ਸਮਾਨ ਸੁਖੀ ਕੋਈ ਨਹੀਂ ਤਾਂ ਵੋਹ ਸ਼ਾਹੂਕਾਰ ਉਠ ਕਰ ਤਿਆਰ ਹੋਯਾ ਸ੍ਰੀ ਗੁਰੂ ਜੀ ਪਾਸ ਆਇ ਬੈਠਾ ਅਤੇ ਹੱਥ ਜੋੜ ਕਰ ਕਹਿਣੇ ਲਗਾ ਹੇ ਸੰਤ ਜੀ ਆਪਦਾ ਸਾਧ ਆਖਦਾ ਹੈ ਕਿ ਤੁਮ ਸੁਖੀ ਹੋ ਪਰ ਹੇ ਸੰਤ ਜੀ ਮੇਰੇ ਨਾਲ ਦਾ ਤਾਂ ਕੋਈ ਸੰਸਾਰ ਵਿਚ ਦੁਖੀ ਨਾਹੀਂ ਕਿਉਂਕਿ ਮਹਾਰਾਜ ਜੀ ਮੇਰਾ ਮਨ ਆਪਣੀ ਇਸਤ੍ਰੀ ਨਾਲ ਬਹੁਤ ਮਿਲਿਆ ਹੋਯਾ ਸੀ ਅਤੇ ਵੋਹ ਇਸਤ੍ਰੀ ਸੁੰਦਰ ਵੀ ਬੜੀ ਸੀ ਰਾਤ ਦਿਨ ਇਕ ਪਲ ਭਰ ਮੈਨੂੰ ਨਹੀਂ ਸੀ ਭੁਲਦੀ ਸੋ ਮਹਾਰਾਜ ਜੀ ਵੋਹ ਇਸਤ੍ਰੀ ਅਜੇਹੀ ਬੀਮਾਰ ਹੋਇ ਗਈ ਹੈਸੀ ਕਿ ਮਰਨ ਪਰਯੰਤ ਹੋਇ ਗਈ ਤਾਂ ਅਖੀਰ ਦੇ ਵਕਤ ਮੈਂ ਉਸ ਵਲ ਦੇਖ ਕਰ ਰੋਇ ਪਿਆ ਤਾਂ ਵੋਹ ਲਗੀ ਕਹਿਣ ਤੂੰ ਕਿਉਂ ਰੋਂਦਾ ਹੈਂ ਮੈਂ ਆਖਿਆ ਬੰਦੀਏ ਰਬ ਦੀਏ ਤੇਰਾ ਮੇਰਾ ਸੰਜੋਗ ਹਛਾ ਬੀਤਿਆ ਸੀ ਸੋ ਹੁਣ ਤੂੰ ਮੈਨੂੰ ਪਿਛਾ ਦੇ ਚਲੀ ਵੋਹ ਬੋਲੀ ਪਰਮੇਸ਼ਰ ਦੇ ਪਿਆਰਿਆ ਤੈਨੂੰ ਕੀ ਦੁਖ ਹੈ ਤੇਰੇ ਪਾਸ ਪਦਾਰਥ ਬਹੁਤ ਹੈ ਹੋਰ ਸਨਬੰਧੀ ਭੀ ਬਹੁਤ ਹੈਨ ਤੂੰ ਤਾਂ ਹੋਰ ਵਿਆਹ ਕਰ ਲਿਆਵੇਂਗਾ ਮੇਰੇ ਨਾਲੋਂ ਚੰਗੀ ਯਾ ਮੰਦੀ ਆ ਜਾਵੇਗੀ ਕੁਛ ਦਿਨਾਂ ਤੋਂ ਬਾਦ ਮੈਂ ਭੁਲ ਜਾਵਾਂਗੀ ਤਾਂ ਸਚੇ ਪਾਤਸ਼ਾਹ ਜੀ ਓਸਦਾ ਏਹ ਸੁਖਨ ਮੈਨੂੰ ਅਜਿਹਾ ਲਗਾ ਜੈਸਾ ਕਿਸੇ ਨੂੰ ਪਛਾਂ ਤੇ ਨਿਮਕ ਲਗਦਾ ਹੈ ਤਾਂ ਸੰਤ ਜੀ ਮੈਂ ਮੋਹ ਦੇ ਵੱਸ ਹੋਯਾ ਉਸਤਰਾ ਲੈਕਰ ਅਪਨੀ ਇੰਦ੍ਰੀ ਕਟਕੇ ਸੁਟ ਦਿਤੀ ਤਾਂ ਸੰਤ ਜੀ ਈਸ਼ਵਰ ਦੀ ਕ੍ਰਿਪਾ ਨਾਲ ਇਸਤ੍ਰੀ ਹਛੀ ਹੋਇ ਗਈ ਅਤੇ ਬਹੁਤ ਕਸ਼ਟ ਪਾਇ ਕਰ ਮੈਂ ਭੀ ਰਾਜੀ ਹੋ ਗਿਆ ਹਾਂ ਹੇ ਸੰਤ ਜੀ ਹੁਣ ਵੁਹ ਇਸਤ੍ਰੀ ਮੇਰੇ ਦੇਖਦੇ ਹੀ ਹੋਰਨਾਂ ਪੁਰਸ਼ਾਂ ਨਾਲ ਭੋਗ ਕਰਦੀ ਹੈ ਅਤੇ ਮੈਂ ਦੇਖ ਕਰ ਦੁਖੀ ਹੁੰਦਾ ਹਾਂ ਅਤੇ ਦਗਧ ਹੋਇਕਰ ਅਪਨੇ ਮਨ ਮੈਂ ਚੁਪ ਕਰ ਰਹਿੰਦਾ ਹਾਂ ਹੇ ਪ੍ਰਮੇਸ਼ਰ ਦੇ ਪਿਆਰਿਓ ਮੇਰੇ ਜੇਹਾ ਤਾਂ ਸਾਰੀ ਸ੍ਰਿਸ਼ਟੀ ਮੇਂ ਦੁਖੀ ਕੋਈ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਸੁਣੋ ਸ਼ਾਹ ਜੀ ਦੁਖ ਸੁਖ ਤਾਂ ਪਿਛਲੇ ਕਰਮਾਂ ਦੇ ਅਨੁਸਾਰ ਹੈਨ ਕਿਉਂ ਜੋ ਪਾਪਾਂ ਥੀਂ ਦੁਖ ਹੋਂਦਾ ਹੈ ਤੇ ਪੁੰਨ ਥੀਂ ਸੁਖ ਪ੍ਰਾਪਤ ਹੋਂਦਾ ਹੈ ਅਤੇ ਸੁਣ ਭਾਈ ਈਸ਼ਵਰ ਥੀਂ ਆਦਿ ਲੈਕੇ ਜੋ ਜੀਵ ਪਾਪ ਪੁੰਨ ਕਰਦੇ ਹੈਨ ਸੋ ਤਿਨਕਾ ਫਲ ਜ਼ਰੂਰ ਭੋਗਨਾ ਪੜਤਾ ਹੈ ਸੋ ਭਾਈ ਅਗਿਆਨੀ ਤਾਂ ਮਾਤ ਲੋਕ ਮੇਂ ਦੁਖ ਔਰ ਸੁਖ ਭੋਗਤੇ ਹੈਨ ਅਤੇ ਗਿਆਨਵਾਨ ਤਾਂ ਦੁਖ ਕੋ ਅਤੇ ਸੁਖ ਕੋ ਅਤੇ ਸਰੀਰ ਕੋ ਸਭ ਕੋ ਅੀਨਤ ਹੀ ਜਾਨਤੇ ਹੈਨ ਤੇ ਪ੍ਰਮੇਸ਼ਰ ਕੋ ਸਤ ਜਾਨਤੇ ਹੈਨ ਅਪਨਾ ਮਿਤਰ ਸਮਝਤੇ ਹੈਂ ਹੇ ਸ਼ਾਹ ਜੀ ਦੁਖ ਸੁਖ ਤਾਂ ਏਸ ਸੰਸਾਰ ਉਤੇ ਸਭਨੇ ਭੋਗਿਆ ਹੈ ਜੈਸੇ ਕਿ ਇੰਦ੍ਰ ਨੇ ਹਜ਼ਾਰਾਂ ਜੱਗ ਕੀਤੇ ਤਾਂ ਦੇਵਤਿਆਂ ਦਾ ਰਾਜਾ ਭਯਾ ਅਤੇ ਹਜ਼ਾਰਾਂ ਹੀ ਅਪੱਛਰਾਂ ਭੋਗਨ ਕੋ ਮਿਲੀਆਂ ਤਾਂ ਇਕ ਦਿਨ ਵੋਹ ਇੰਦਰ

ਗੋਤਮ ਰਿਖੀ ਦੇ ਘਰ ਵਿਖੇ ਇਸਤ੍ਰੀ ਪਾਸ ਵਿਸ਼ਾ ਭੋਗਨ ਆਯਾ ਤਾਂ ਗੋਤਮ ਨੂੰ ਖਬਰ ਹੋਈ ਤੇ ਗੋਤਮ ਨੇ ਸ੍ਰਾਪ ਦੀਆ ਕਿ ਹੇ ਦੁਸ਼ਟ ਤੂੰ ਇਕ ਭਗ ਦੇ ਵਾਸਤੇ ਆਯਾ ਹੈਂ ਜਾਹ ਤੇਰੇ ਸਰੀਰ ਮੇਂ ਸਹੰਸ ਭਗ ਹੋਇ ਜਾਵੇਂਗੀ ਸੋ ਇੰਦ੍ਰ ਜਲ ਮੇਂ ਜਾਇ ਕਰ ਰੁੰਨਾ ॥੧॥ ਅਤੇ ਪਰਸਰਾਮ ਨੇ ਇਕੀਸ ਵਾਰ ਨਿਛੱਤਰਾਇਨ ਪ੍ਰਿਥਵੀ ਕੀਤੀ ਤੇ ਫੇਰ ਸ੍ਰੀ ਰਾਮਚੰਦ੍ਰ ਜੀ ਉਸਕਾ ਬਲ ਛੀਨ ਲੀਆ ਤਾਂ ਓਹ ਸਮੁੰਦਰ ਦੇ ਪਾਸ ਜਾਇ ਕਰ ਛਪਿਆ ਸੋ ਉਹ ਚਿਰੰਜੀਵ ਹੈ ਸੋ ਬ੍ਰਾਹਮਣਾਂ ਨੂੰ ਭਿਖਿਆ ਮੰਗਦੇ ਦੇਖਕੇ ਰੋਂਦਾ ਹੈ ॥੨॥ ਰਾਜੇ ਰਾਜ ਛਡ ਕਰ ਅਤੀਤ ਹੋਏ ਤਾਂ ਭੀ ਓਹ ਰੁੰਨੇ ॥੪॥ ਅਤੇ ਪਾਪਾਂ ਨੂੰ ਦਰਗਾਹ ਵਿਚ ਸਜਾਇ ਮਿਲਦੀ ਅਤੇ ਰਾਮ ਜੀ ਕੋ ਪਿਤਾ ਨੇ ਨਿਕਾਲ ਦਿਤਾ ਤੇ ਸੀਤਾ ਕੋ ਰਾਵਣ ਲੈ ਗਿਆ ਤੇ ਲਛਮਣ ਕੋ ਯੁਧ ਵਿਚ ਮੂਰਛਾ ਹੋਈ ਤਾਂ ਰਾਮ ਜੀ ਭੀ ਰੁੰਨੇ ਰਾਮ ਜੀ ਨੇ ਰਾਵਣ ਨੂੰ ਮਾਰਿਆ ਤੇ ਲੰਕਾ ਦਾ ਰਾਜ ਭਬੀਛਨ ਨੂੰ ਦਿਤਾ ਤੇ ਰਾਵਣ ਦਾ ਕੁਟੰਬ ਖੇਤ ਵਿਚ ਰੁਲਿਆ ਤਾਂ ਉਹਨਾਂ ਕੋ ਦੇਖ ਕਰ ਰਾਵਣ ਭੀ ਰੁੰਨਾ ॥੫॥ ਪੰਜੇ ਪਾਂਡਵਾਂ ਦੁਰਯੋਧਨ ਨਾਲ ਜੂਆ ਖੇਡਿਆ ਤੇ ਬਾਰਾਂ ਬਰਸ ਬਨਬਾਸ ਭੋਗਿਆ ਫੇਰ ਬੈਰਾਗਨ ਰਾਜਾ ਦੇ ਹਜੂਰੀ ਜਾਇ ਬਨੇ ਅਤੇ ਦੇਖਿਆ ਪਾਂਡਵਾਂ ਨੇ ਦੁਰਯੋਧਨ ਦਰੋਪਤੀ ਕੋ ਨਗਨ ਕੀਨਾ ਪਾਂਡਵ ਭੀ ਰੁੰਨੇ ਸੋ ਹੇ ਸ਼ਾਹੂਕਾਰ ਜੀ ਸੋ ਬੜੇ ਬੜੇ ਸ਼ੇਖ ਮਸਾਇਕ ਪੀਰ ਸੇ ਸਭ ਰੋਂਦੇ ਰਹੇ ਹੈਨ ਕਿਉਂਕਿ ਮਤ ਅੰਤ ਕਾਲ ਦੇ ਵਕਤ ਜਨਮ ਮਰਨ ਦਾ ਦੁਖ ਹੋਂਦਾ ਹੋਵੇ ਹੇ ਸ਼ਾਹ ਗੋਪੀ ਚੰਦ ਜਹੇ ਰਾਜੇ ਰਾਜ ਤੇ ਮਹਿਲ ਦੌਲਤ ਰਾਣੀਆਂ ਛੱਡ ਕਰ ਫਕੀਰ ਹੋਏ ਤਾਂ ਫਿਰ ਘਰ ਘਰ ਭਿਖਿਆ ਮੰਗਦੇ ਫਿਰਦੇ ਹੈਨ ਬਿਨਾਂ ਪ੍ਰਮੇਸ਼ਰ ਦੇ ਨਾਮ ਸਿਵਾ ਕਿਸੇ ਦੀ ਗਤੀ ਨਹੀਂ ਹੋਈ ਤਾਂ ਸ੍ਰੀ ਗੁਰੂ ਜੀ ਦੇ ਬਚਨਾਂ ਕੋ ਸੁਣ ਕਰ ਓਹ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਢਹਿ ਪਿਆ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਸਵਾਸ ਸਵਾਸ ਵਾਹਿਗੁਰੂ ਜਪਿਆ ਕਰ ਤਾਂ ਤੇਰਾ ਜਨਮ ਮਰਨ ਕਟਿਆ ਜਾਵੇਗਾ ਅਤੇ ਉਸਦੀ ਇਸਤ੍ਰੀ ਕੋ ਕਹਿਆ ਹੇ ਪ੍ਰਮੇਸ਼ਰ ਦੀਏ ਪਿਆਰੀਏ ਜੋ ਇਸਤ੍ਰੀਆਂ ਬਗਾਨੇ ਪੁਰਖ ਭੋਗਦੀਆਂ ਹਨ ਸੋ ਉਨ੍ਹਾਂ ਕੋ ਅੰਧ ਘੋਰ ਨਰਕ ਮੇਂ ਸੁਟਦੇ ਹੈਨ ਅਰ ਤਪਦੇ ਥੰਮਾਂ ਸਾਥ ਲਗਾਈ ਦੀਆਂ ਹੈਨ ਤਾਂ ਓਸ ਇਸਤ੍ਰੀ ਪੁਰਖ ਦੋਹਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਹਥ ਜੋੜਕੇ ਅਰਜ ਕੀਤੀ ਹੇ ਗਰੀਬ ਨਿਵਾਜ ਜੀ ਸਾਡਾ ਲੋਕ ਪ੍ਰਲੋਕ ਮੇਂ ਭਲਾ ਕਰੋ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਿਪਰਾ ਦ੍ਰਿਸ਼ਟੀ ਕਰਕੇ ਉਸ ਸਰਾਫ ਦੀ ਦੇਹ ਦਰੁਸਤ ਕਰ ਦਿਤੀ ਤਾਂ ਦੋਨੋਂ ਜਨੇ ਸ੍ਰੀ ਗੁਰੂ ਜੀ ਕੇ ਸਿਖ ਹੋਏ ਤਾਂ ਓਹਨਾਂ ਪਰ ਖੁਸ਼ੀ ਕਰਕੇ ਸ੍ਰੀ ਗੁਰੂ ਜੀ ਉਸ ਦੇਸ ਥੀਂ ਚਲਦੇ ਰਹੇ ॥੧੫੯॥

## ਅਗੇ ਸਾਖੀ ਇਕ ਕੰਨਿਆਂ ਨਾਲ ਹੋਈ

ਤਾਂ ਭਾਈ ਬਾਲਾ ਕਹੇ ਗੁਰੂ ਅੰਗਦ ਸਾਹਿਬ । ਸ੍ਰੀ ਗੁਰੂ ਨਾਨਕ ਜੀ ਅਜੇਹੇ ੨ ਪਾਪੀਆਂ ਕਾ ਉਧਾਰ ਕਰਦੇ ੨ ਇਕ ਦਿਨ ਬੜੀ ਉਜਾੜ ਦੇ ਵਿਚ ਜਾਂਦੇ ਜਾਂਦੇ ਬੈਠ ਗਏ ਜਦ ਸਾਯੰ ਕਾਲ

ਦਾ ਵਕਤ ਹੂਆ ਤਾਂ ਮੇਰੇ ਤਾਈਂ ਕਹਿਆ ਬਾਲਾ ਰਹਿਰਾਸ ਪੜ੍ਹ ਤਾਂ ਸਤਿਗੁਰੂ ਜੀ ਮੈਂ ਸ੍ਰੀ ਗੁਰੂ ਜੀ ਕਾ ਹੁਕਮ ਮੰਨ ਕੇ ਉਸ ਵੇਲੇ ਲੱਗਾ ਪੜ੍ਹਨ ਜਾਂ ਮੈਂ ਉਚੀ ਉਚੀ ਰਹਿਰਾਸ ਪੜੀ ਤਾਂ ਓਥੋਂ ਨਜ਼ਦੀਕ ਇਕ ਝੁਗੀ ਸੀ ਉਸ ਝੁਗੀ ਦੇ ਵਿਚੋਂ ਇਕ ਕੰਨਿਆਂ ਅਧਭੁਤ ਸੁੰਦਰ ਨਿਕਲਕੇ ਸ੍ਰੀ ਗੁਰੂ ਜੀ ਦੇ ਸਾਹਮਣੇ ਆਇ ਬੈਠੀ ਅਤੇ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਕੇ ਮੱਥਾ ਟੇਕਿਆ ਤੇ ਕਹਿਣ ਲਗੀ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ ਤਾਂਤੇ ਹੇ ਗੁਰੂ ਜੀ ਮੈਂ ਉਸਕੋ ਕਿਹਾ ਅਸੀਂ ਅਤੀਤ ਫਕੀਰ ਹਾਂ ਅਤੇ ਰਾਤ ਗੁਜਾਰ ਕੇ ਚਲੇ ਜਾਵਾਂਗੇ ਤਾਂ ਓਹ ਕੰਨਿਆਂ ਸੁਣ ਦਿਆਂ ਸਾਰ ਉਠਕਰ ਇਕ ਛੁਰਾ ਪਕੜ ਕਰ ਝੁਗੀ ਵਿਚ ਜਾਇ ਵੜੀ ਅੰਦਰੋਂ ਇਕ ਗਤਲਾ ਮਾਸ ਦਾ ਲੈ ਆਈ ਉਸ ਮਾਸ ਕਉ ਤਕੜੀ ਵਿਚ ਰਖ ਕਰ ਤੋਲਿਆ ਤਾਂ ਦੋਇ ਸੇਰ ਹੂਆ ਤਾਂ ਉਸਨੇ ਇਕ ਸੇਰ ਆਪ ਰਖ ਲਿਆ ਤੇ ਇਕ ਸੇਰ ਮੇਰੇ ਤਾਈਂ ਦਿਤਾ ਤੇ ਮੈਂ ਕਿਹਾ ਗੁਰੂ ਜੀ ਏਹ ਕੰਨਿਆਂ ਮਾਸ ਦੇਤੀ ਹੈ ਤਾਂ ਪਤਿਤ ਪਾਵਨ ਸ੍ਰੀ ਗੁਰੂ ਨਾਨਕ ਜੀ ਕਹਿਣ ਲਗੇ ਭਾਈ ਮਾਸ ਕਾ ਕੁਛ ਪਤਾ ਨਹੀਂ ਜੋ ਕਾਸਦਾ ਹੈ ਸੋ ਬਿਨ ਦੇਖੇ ਤਾਂ ਖਾਵਨਾ ਵਾਜਬ ਨਹੀਂ ਤਾਂ ਮੈਂ ਕੰਨਿਆਂ ਕੋ ਕਹਾ ਹੇ ਕੰਨਿਆਂ ਇਹ ਮਾਸ ਕਿਸਦਾ ਹੈ ਤਾਂ ਕੰਨਿਆਂ ਕਹਿਣ ਲਗੀ ਭਾਈ ਜੇਕਰ ਤੁਸੀਂ ਕਿਸੇ ਗਲੋਂ ਡਰਦੇ ਹੋ ਤਾਂ ਰਿਧਾ ਹੋਯਾ ਤੁਸੀਂ ਲੈ ਜਾਓ ਤੇ ਇਹ ਰਖ ਦੇਹੁ ਤਾਂ ਮੈਂ ਫੇਰ ਉਸ ਨੂੰ ਕਿਹਾ ਹੇ ਕੰਨਿਆਂ ਮਾਸ ਤਾਂ ਬਿਨਾਂ ਦੇਖੇ ਖਾਵਣਾ ਵਾਜਬ ਨਹੀਂ ਤਾਂ ਉਹ ਕੰਨਯਾ ਬੋਲੀ ਭਾਈ ਏਸ ਉਜਾੜ ਦੇ ਵਿਚ ਕੋਈ ਆਦਮੀ ਨਹੀਂ ਆਯਾ ਤੇ ਨਾ ਕੋਈ ਪਸੂ ਦੇਖਿਆ ਹੈ ਅਤੇ ਅੱਜ ਦੇਵ ਜੋਗ ਕਰਕੇ ਤੁਹਾਡਾ ਦਰਸ਼ਨ ਕੀਤਾ ਹੈ ਸੋ ਮੈਂ ਅਤੀਤ ਸਾਧ ਸਮਝਕੇ ਤੁਹਾਨੂੰ ਮਾਸ ਦਿਤਾ ਹੈ ਸੋ ਤੁਸੀਂ ਮਾਸ ਖਾਕੇ ਰਾਤ ਗੁਜਾਰ ਕੇ ਚਲੇ ਜਾਓ ਤੁਸੀਂ ਏਹ ਮੇਰਾ ਸਿਰੜ ਕਿਉਂ ਜਾਹਰ ਕਰਦੇ ਹੋ ਤਾਂ ਭਾਈ ਬਾਲੇ ਆਪਣੇ ਮਨ ਵਿਚ ਗਿਣਤੀ ਖਾਧੀ ਜੋ ਇਹ ਕੰਨਿਆਂ ਸਿਰੜ ਆਖਦੀ ਹੈ ਤਾਂ ਕੋਈ ਬਡਾ ਹੀ ਅਪਰਾਧ ਕਰਦੀ ਹੋਵੇਗੀ ਤਾਂਤੇ ਗੁਰੂ ਜੀ ਮੈਂ ਉਸਨੂੰ ਆਖਿਆ ਹੇ ਲੜਕੀ ਸਾਨੂੰ ਇਹ ਜ਼ਰੂਰ ਹੀ ਦਸ ਜੋ ਮਾਸ ਕਾਸਦਾ ਹੈ ਤਾਂ ਉਹ ਕੰਨਯਾ ਬੋਲੀ ਚਲ ਭਾਈ ਜੋ ਤੂੰ ਨਹੀਂ ਰਹਿੰਦਾ ਤਾਂ ਚਲਕੇ ਦੇਖ ਲੈ ਤਾਂ ਓਹ ਮੈਨੂੰ ਝੁਗੀ ਵਿਚ ਲੈ ਗਈ ਤਾਂ ਮੈਂ ਜਾਕਰ ਦੇਖਿਆ ਤੇ ਇਕ ਮੁਰਦਾ ਓਥੇ ਲਟਕਦਾ ਹੈ ਤਾਂ ਓਹ ਆਖਣ ਲਗੀ ਭਾਈ ਮੈਂ ਇਸ ਦਾ ਮਾਸ ਖਾਂਦੀ ਹਾਂ ਜਾਂ ਇਹ ਦੇਖਿਆ ਤਾਂ ਬਾਲਾ ਵਾਹਿਗੁਰੂ ਆਖਕੇ ਬਾਹਰ ਆਯਾ ਤੇ ਮਾਸ ਸੱਟ ਦਿਤੋਸੁ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਬਾਲੇ ਕਿਆ ਡਿਠੋ ਹਈ ਤਾਂ ਮੈਂ ਕਿਹਾ ਹੇ ਗਰੀਬ ਨਿਵਾਜ ਜੀ ਇਹ ਕੰਨਿਆਂ ਤਾਂ ਮਨੁਖ ਦਾ ਮਾਸ ਰਿੰਨ ਕੇ ਖਾਂਦੀ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਇਸ ਲੜਕੀ ਨੂੰ ਪੁਛ ਜੋ ਤੂੰ ਮੁਰਦੇ ਦਾ ਮਾਸ ਕਿਉਂ ਖਾਂਦੀ ਹੈਂ ਤੇਰੇ ਤਾਈਂ ਕੁਛ ਹੋਰ ਨਹੀਂ ਖਾਣੇ ਕੋ ਲਭਦਾ ਤੂੰ ਰਾਖਸ਼ਨੀ ਹੈਂ ਤਾਂ ਮੈਂ ਜਾਇ ਕਰ ਉਸ ਲੜਕੀ ਕੋ ਕਹਾ ਹੇ ਕੰਨਯਾ ਤੂੰ ਮੁਰਦੇ ਦਾ ਮਾਸ ਕਿਉਂ ਖਾਂਦੀ ਹੈਂ ਤੇਰੇ ਖਾਣ ਵਾਲੀ ਕੋਈ ਹੋਰ ਚੀਜ਼ ਨਹੀਂ ਤਾਂ ਲੜਕੀ ਬੋਲੀ ਭਾਈ ਤੇਰਾ ਨਾਉਂ ਕਿਆ ਹੈ ਤਾਂ ਮੈਂ ਕਹਾ ਹੇ ਲੜਕੀ ਮੇਰਾ ਨਾਮ

ਬਾਲਾ ਹੈ ਤਾਂ ਓਹ ਕਹਿਣ ਲਗੀ ਬਾਲਾ ਤੂੰ ਮੇਰਾ ਪੜਦਾ ਕਿਉਂ ਜਾਹਰ ਕਰਦਾ ਹੈਂ ਤੇਰੇ ਹੱਥ ਕੀ ਆਵੇਗਾ ਤਾਂ ਮੈਂ ਉਸ ਲੜਕੀ ਕੋ ਕਹਾ ਹੇ ਕੰਨਯਾ ਇਹ ਪੜਦਾ ਸੰਤਾਂ ਪਾਸੋਂ ਨਹੀਂ ਲੁਕਾਈ ਦਾ ਤਾਂ ਉਹ ਆਖਣ ਲਗੀ ਸੁਣ ਭਾਈ ਏਹ ਜੋ ਹੈ ਸੋ ਮੇਰੇ ਪਿਤਾ ਹੈ ਜਦ ਮੈਂ ਇਸ ਦੇ ਘਰ ਜਨਮੀ ਤਾਂ ਇਹ ਮੇਰੇ ਨਾਲ ਬਹੁਤ-ਪਿਆਰ ਕਰਦਾ ਸੀ ਬੜੇ ਸੁੰਦਰ ਖਾਨੇ ਖਵਾਲੇ ਬੜੇ ਸੁੰਦਰ ਕਪੜੇ ਪਹਿਨਾਵੇ ਤਾਂ ਮੈਂ ਅਤਿ ਸੁੰਦਰ ਸਰੂਪ ਵਾਲੀ ਹੋਈ ਜਾਂ ਏਸਨੇ ਦੇਖਿਆ ਕਿ ਹੁਣ ਇਹ ਸੋਲਾਂ ਬਰਸਾਂ ਕੀ ਹੋਈ ਹੈ ਤਾਂ ਇਕ ਖਤਰੇਟੇ ਪਾਸੋਂ ਬਹੁਤ ਦਰਬ ਲੈ ਕੇ ਮੇਰੇ ਕੋ ਦੀਆ ਹੇ ਸੰਤ ਜੀ ਰਾਕਸ਼ ਇਹ ਹੂਆ ਕਿ ਮੈਂ ਹੁਈ ਜਿਸ ਨੇ ਮੇਰਾ ਜਿਉਂਦਿਆਂ ਮਾਸ ਵੇਚ ਖਾਧਾ ਤਾਂ ਏਸਦੇ ਸਵਾਸ ਪੂਰੇ ਹੋਏ ਅਤੇ ਧਰਮਰਾਜ ਨੇ ਜਮਦੂਤਾਂ ਕੋ ਹੁਕਮ ਦੀਆ ਭਾਈ ਉਸ ਦੁਸ਼ਟ ਕੋ ਲੈ ਆਵੋ ਤਾਂ ਭਾਈ ਓਹ ਜਮਦੂਤ ਇਸ ਨੂੰ ਲੈ ਗਏ ਤਾਂ ਧਰਮਰਾਜ ਨੇ ਕਹਾ ਇਸ ਪਾਪੀ ਕੇ ਮੇਰੇ ਮਥੇ ਨਾ ਲਾਵੋ ਜਲਦੀ ਕੁੰਭੀ ਨਰਕ ਵਿਚ ਪਾਓ ਤਾਂ ਜਮਦੂਤਾਂ ਨੇ ਏਸਨੂੰ ਕੁੰਭੀ ਨਰਕ ਮੇਂ ਪਾਯਾ ਅਤੇ ਖਤਰੇਟੇ ਨਾਲ ਮੇਰਾ ਸੰਜੋਗ ਹੂਆ ਤੇ ਮੇਰੇ ਘਰ ਈਸ਼ਵਰ ਦੀ ਕ੍ਰਿਪਾ ਸੇ ਸਤ ਲੜਕੇ ਜਨਮੇਂ ਤਾਂ ਏਕ ਕੰਨਿਆਂ ਭਈ ਜਦ ਓਹ ਕੰਨਯਾ ਹੋਈ ਤਾਂ ਮੇਰਾ ਭਰਤਾ ਕਹੇ ਤੂੰ ਕੰਨਯਾ ਮਾਰ ਦੇਹ ਤਾਂ ਮੈਂ ਆਖਿਆ ਮੈਂ ਨਹੀਂ ਮਾਰਦੀ ਤਾਂ ਮੇਰਾ ਭਰਤਾ ਕਹਿਣ ਲਗਾ ਜੇ ਤੂੰ ਨਾ ਮਾਰੇਂਗੀ ਤਾਂ ਤੇਰਾ ਮੇਰਾ ਸਨਬੰਧ ਕੋਈ ਨਹੀਂ ਹੈ ਸੰਤ ਜੀ ਮੈਂ ਆਪਣੇ ਪਤੀ ਦੇ ਕਹੇ ਕੰਨਯਾ ਮਾਰ ਦਈ ਤਾਂ ਤੇ ਸਮਾਂ ਪਾਕਰ ਮੇਰਾ ਵਕੀਲ ਭਯਾ ਜਮਦੂਤ ਮੇਰੇ ਤਾਈਂ ਧਰਮਰਾਜ ਦੇ ਸਾਹਮਣੇ ਲੈ ਗਏ ਤਾਂ ਧਰਮਰਾਜ ਨੇ ਕਹਾ ਹੇ ਪਾਪਨੀ ਤੈਨੇ ਬਿਨਾ ਅਪਰਾਧ ਕੰਨਯਾ ਮਾਰੀ ਹੈ ਤਾਂ ਤੂੰ ਕੰਨਯਾ ਹੋ ਕੇ ਮਾਤ ਲੋਕ ਵਿਚ ਉਦਿਆਨ ਮਹਿ ਰਹਿਤੇ ਪਿਤਾ ਦਾ ਮਾਸ ਖਾਣੇ ਕੋ ਮਿਲਸੀ ਸੋ ਮੈਂ ਕੰਨਯਾ ਕਾ ਜਨਮ ਲੀਆ ਹੈ ਤੇ ਪਿਤਾ ਨੇ ਜੋ ਮੇਰਾ ਦ੍ਰਬ ਲੀਆ ਥਾ ਉਸਦੇ ਬਦਲੇ ਇਸਕਾ ਮਾਸ ਖਾਤੀ ਹੂੰ ਕੋਈ ਕਦੀ ਭੁਲਾ ਚੁਕਾ ਮਨੁਖ ਆ ਜਾਵੇ ਤਾਂ ਦੇਖਤੀ ਹੂ ਨਹੀਂ ਤਾਂ ਉਦਿਆਨ ਵਿਚ ਮੇਰਾ ਵਾਸਾ ਹੈ ਬੜੀ ਦੁਖੀ ਹਾਂ ਤਾਂ ਤੇ ਹੇ ਸ੍ਰੀ ਗੁਰੂ ਜੀ ! ਮੈਂ ਹਥ ਜੋੜ ਕੇ ਸ੍ਰੀ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤੇ ਮੁਖੋਂ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਏਸ ਕੰਨਯਾ ਦੀ ਬਿਪਤਾ ਕਟੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ ਕੰਨਯਾ ਦਰਬ ਲੈਨਾ ਕੰਨਯਾ ਨੂੰ ਮਾਰਨਾ ਬਡੀ ਭਾਰੀ ਹਤਿਆ ਹੈ। ਪਰ ਤੇਰਾ ਕਿਹਾ ਮੰਨਣਾ ਭੀ ਜਰੂਰੀ ਹੈ। ਸੋ ਉਥੋਂ ਉਠ ਕਰ ਗੁਰੂ ਜੀ ਉਸ ਕੰਨਯਾ ਦੀ ਝੁਗੀ ਪਾਸ ਜਾਇ ਖੜੇ ਹੋਏ ਤਾਂ ਉਸ ਕੰਨਯਾ ਨੇ ਸ੍ਰੀ ਗੁਰੂ ਜੀ ਨੂੰ ਦੇਖ ਕਰ ਚਰਨਾਂ ਤੇ ਮੱਥਾ ਟੇਕਿਆ ਤੇ ਸ੍ਰੀ ਗੁਰੂ ਨਾਨਕ ਜੀ ਨੇ ਉਸ ਕੰਨਯਾ ਦੀ ਪਿੱਠ ਉਪਰ ਥਾਪੀ ਦਈ ਤਾਂ ਕੰਨਯਾ ਨੂੰ ਗੁਰਮਤ ਹੋਇ ਗਈ ਤੇ ਹਤਿਆ ਉਤਰ ਗਈ ਛਿੱਟਾ ਉਸ ਮੁਰਦੇ ਉਪਰ ਵੀ ਮਾਰਿਆ ਤੇ ਓਹ ਮੁਰਦਾ ਭੀ ਮੁਕਤ ਕੋ ਪ੍ਰਾਪਤ ਭਯਾ ਤਬ ਕੰਨਯਾ ਕਾ ਉਧਾਰ ਹੂਆ।

ਇਹ ਸਾਖੀ ਸੁਣਕਰ ਸ੍ਰੀ ਗੁਰੂ ਅੰਗਦ ਜੀ ਬਦੇਹੀ ਹੋਇ ਗਏ ਅੱਠ ਪਹਿਰ ਸ੍ਰੀ ਗੁਰੂ ਜੀ

ਨਿਜ ਸਰੂਪ ਵਿਖੇ ਲੀਣ ਰਹੇ ਜਾਂ ਮਹਾਰਾਜ ਆਪਣੀ ਬਿਰਤੀ ਤੇ ਨਵਿਰਤ ਹੋਏ ਤਾਂ ਕਿਹਾ ਭਾਈ ਬਾਲਾ ਧੰਨ ਤੂ ਹੈਂ ਤੇ ਧੰਨ ਸ੍ਰੀ ਗੁਰੂ ਨਾਨਕ ਜੀ ਹੈਨ ਜਿਨਾਂ ਦੇ ਦਰਸ਼ਨ ਕਰਕੇ ਅਜੇਹੇ ਪਾਪੀ ਜੀਵ ਮੁਕਤੀ ਕੋ ਪ੍ਰਾਪਤ ਭਏ ਹਨ ਤਾਂ ਫੇਰ ਭਾਈ ਬਾਲਾ ਗੁਰੂ ਜੀ ਕਿਸ ਧਰਤੀ ਕੋ ਜਾਤੇ ਭਏ ਸੰਗਤ ਕੋ ਸੁਣਾਵੋ ਤੇ ਸਿਖਾਂ ਕ੍ਰਾ ਉਧਾਰ ਕਰੋ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਫੇਰ ਉਸ ਕੰਨਯਾ ਕਾ ਉਧਾਰ ਕਰਕੇ ਤਾਂ ਮੇਰੇ ਕੋ ਕਹਿਤੇ ਭਏ ਚਲੋ ਬਾਲਾ ਅਸਾਂ ਮਰਦਾਨੇ ਦੇ ਪੁਤ੍ਰ ਨੂੰ ਏਥੇ ਲਿਆਇ ਵਸਾਣਾ ਹੈ ਮੈਂ ਆਖਿਆ ਚਲੋ ਗੁਰੂ ਜੀ ਜਿਵੇਂ ਆਪ ਦੀ ਰਜਾਇ ਤਾਂ ਗੁਰੂ ਜੀ ਕਿਹਾ ਬਾਲਾ ਸਜਾਦੇ ਨੂੰ ਖੁਰਮੇ ਸ਼ਹਿਰ ਦੀ ਮੰਜੀ ਤੇ ਬਹਾਲਨਾ ਹੈ ਤਾਂ ਮੈਂ ਆਖਿਆ ਗੁਰੂ ਜੀ ਸਜਾਦਾ ਤੋ ਤਲਵੰਡੀ ਹੋਵੇਗਾ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ ਅਖੀਂ ਮੀਟ ਤਾਂ ਮੈਂ ਅਖੀਂ ਮੀਟੀਆਂ ਜਾਂ ਖੋਲੀਆਂ ਤਾਂ ਤਲਵੰਡੀ ਦੇ ਬਾਹਰ ਚੰਦੂ ਭਾਨ ਦਾ ਖੂਹ ਹੈ ਉਸ ਉਪਰ ਜਾਇ ਬੈਠੇ ਓਹ ਖੂਹ ਹੇ ਗੁਰੂ ਜੀ ਮੇਰੇ ਪਿਤਾ ਦਾ ਹੈਸੀ ਤਾਂ ਸ੍ਰੀ ਗੁਰੂ ਜੀ ਨੇ ਕਹਾ ਹੇ ਬਾਲਾ ਰਾਇ ਬੁਲਾਰ ਤਾਂ ਚਲ ਗਿਆ ਹੈ ਜੇਕਰ ਅਸੀਂ ਗਏ ਤਾਂ ਸਾਨੂੰ ਕਾਲੂ ਲਾਲੂ ਚੰਬੜ ਪਉਸਣ ਤਾਂ ਤੇ ਤੂੰ ਚੁਪਾਤਾ ਹੀ ਜਾ ਕਰ ਸਜਾਦੇ ਕੋ ਸਦ ਲਿਆਓ ਤਾਂ ਹੇ ਗੁਰੂ ਜੀ ਮੈਂ ਚਾਰ ਘੜੀ ਰਾਤ ਗਈ ਸਜਾਦੇ ਕੋ ਬੁਲਾਵਨੇ ਚਲਿਆ ਤਾਂ ਗੁਰੂ ਜੀ ਨੇ ਕਹਾ ਹੋਰ ਕੋਈ ਸੁਣੈ ਨਾਹੀਂ ਬਾਲਾ ਉਨਾਂ ਦੇ ਘਰ ਦੇ ਬਾਹਰ ਜਾਇ ਖਲੋਤਾ ਅਤੇ ਸਜਾਦਾ ਆਪਨੇ ਘਰੋਂ ਬਾਹਰ ਨਿਕਲਿਆ ਤਾਂ ਕਿਆ ਦੇਖੇ ਜੋ ਬਾਲਾ ਖੜਾ ਹੈ ਜੋ ਨਾਨਕ ਤਪੇ ਦੇ ਨਾਲ ਥਾ ਅਤੇ ਏਹਨਾਂ ਦੇ ਨਾਲ ਹੀ ਮੇਰਾ ਪਿਤਾ ਆਹਾ ਏਹ ਸਿਵਾਣਕੇ ਸਜਾਦੇ ਨੇ ਬਾਲੇ ਦੇ ਚਰਨਾਂ ਉਤੇ ਮੱਥਾ ਟੇਕਿਆ ਤਾਂ ਸਜਾਦੇ ਕੋ ਦੇਖ ਕਰ ਬਾਲੇ ਕਹਿਆ ਕਰਤਾਰ ਤੇਰਾ ਭਲਾ ਕਰੇ ਤੇ ਕਿਹਾ ਸਜਾਦੇ ਤੈਨੂੰ ਨਾਨਕ ਤਪਾ ਸੱਦਦਾ ਹਈ ਤਾਂ ਸਜਾਦੇ ਕਿਹਾ ਜਜਮਾਨ ਮੇਰਾ ਬਾਪ ਕਿਥੇ ਹੈ ਤਾਂ ਆਖਿਆ ਤੇਰਾ ਬਾਪ ਨਾਨਕ ਜੀ ਦੇ ਪਾਸ ਹਈ ਤਾਂ ਸਜਾਦਾ ਕਰਮਾਂ ਦਾ ਬਲੀ ਆਹਾ ਸੋ ਓਸ ਵਖਤ ਮੇਰੇ ਨਾਲ ਤੁਰ ਪਿਆ ਤਾਂ ਸ੍ਰੀ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤਾਂ ਪੁਛਿਆ ਜੀ ਮੇਰਾ ਬਾਪ ਕਿਥੇ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸਜਾਦਾ ਤੇਰਾ ਬਾਪ ਕਾਲ ਵਸ ਹੋ ਗਿਆ ਹੈ ਅਤੇ ਸਾਨੂੰ ਜੋਗ ਹੈ ਜੋ ਤੈਨੂੰ ਸਿਰੋਪਾਉ ਦੇਣਾ ਅਗੇ ਤੂੰ ਜੇਹੜਾ ਸਿਰੋਪਾਉ ਕਹੇਂ ਸੋ ਦੇਵੀਏ ਤਾਂ ਸਜਾਦੇ ਨੇ ਕਿਹਾ ਤਪਾ ਜੀ ਜੇਹੜਾ ਮੇਰੇ ਪਿਤਾ ਮਰਦਾਨੇ ਨੂੰ ਦਿਤਾ ਸੀ ਸੋਈ ਸਿਰੋਪਾਉ ਮੈਨੂੰ ਦੇਵੋ ਜੀ ਤਾਂ ਗੁਰੂ ਜੀ ਨੇ ਕਹਿਆ ਸਜਾਦਾ ਮਰਦਾਨੇ ਤਾਂ ਸਾਨੂੰ ਕਹਿਆ ਹੈਸੀ ਕਿ ਮੈਨੂੰ ਸਾੜਨਾ ਸੋ ਅਸਾਂ ਉਸਨੂੰ ਸਾੜਿਆ ਹੈ ਜੇਕਰ ਕਦੀ ਤੂੰ ਭੀ ਓਥੇ ਚਲ ਰਹੇਂ ਤਾਂ ਓਸ ਵਰਗਾ ਹੀ ਹੋਇ ਜਾਵੇਂਗਾ ਤਾਂ ਸਜਾਦੇ ਕਿਹਾ ਹੇ ਤਪਾ ਜੀ ਜੇਕਰ ਕਦੀ ਮੈਨੂੰ ਬਾਬੇ ਦੇ ਅਸਥਾਨ ਉਪਰ ਲੈ ਚਲੋਗੇ ਤਾਂ ਮੇਰੇ ਉਪਰ ਭੀ ਕਰਤਾਰ ਮੇਹਰਬਾਨੀ ਕਰੇਗਾ ਤਾਂ ਸ੍ਰੀ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਅਸੀਂ ਸਜਾਦੇ ਕੋ ਲੇ ਚਲੀਏ ਤਾਂ ਮੈਂ ਆਖਿਆ ਜੀ ਚਲੋ ਗੁਰੂ ਜੀ ਜਿਵੇਂ ਤੁਸਾਡੀ ਰਜਾਇ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਨਾਲ ਸਜਾਦਾ ਮਿਰਾਸੀ ਤੇ ਮੈਂ ਤਿੰਨੇ ਤੁਰ ਪਏ ਤਾਂ ਪਹਿਲੋਂ ਲਾਹੌਰ

ਆਏ ਤੇ ਕਮਾਇ ਪੁਰ ਦੇ ਕੋਲ ਗੁਰੂ ਜੀ ਆ ਖਲੋਤੇ ਤਾਂ ਓਦੋਂ ਸਵਾ ਪਹਿਰ ਦਿਨ ਚੜੇ ਤੀਕਰ ਲਾਹੌਰ ਵਿਚ ਗਊਬਧ ਹੁੰਦਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸਲੋਕ ਉਚਾਰਿਆ ॥ ਲਾਹੌਰ ਸ਼ਹਿਰ ਜਹਿਰ ਕਹਿਰ ਸਵਾ ਪਹਿਰ ॥ ਤਾਂ ਫੇਰ ਸ੍ਰੀ ਗੁਰੂ ਜੀ ਕਿਹਾ ਭਾਈ ਅਸੀਂ ਤਾਂ ਲਊ ਨਗਰੀ ਜਾਣਕੇ ਆਏ ਸੀ ਸੋ ਮਲੇਛ ਦੇ ਜੋਰ ਕਰਕੇ ਸਵਾ ਪਹਿਰ ਤਕ ਕਹਿਰ ਵਰਤਦਾ ਹੈ ਅਸੀਂ ਦਸਵਾ ਜਾਮਾ ਪਹਿਨ ਕੇ ਤੁਰਕਾਂ ਦਾ ਨਾਸ ਕਰਾਂਗੇ ਅਤੇ ਧਰਮ ਦਾ ਰਾਜ ਹੋਵੇਗਾ ਤਾਂ ਹੁਣ ਚਲੋ ਭਾਈ ਬਾਲਾ ਸ਼ਹਿਰ ਦੇ ਬਾਹਰ ਚਲ ਰਹੀਏ ਤਾਂ ਰਾਤ ਗੁਰੂ ਜੀ ਸ਼ਾਹਦਰੇ ਰਹੇ ਤੇ ਫੇਰ ਸਿਆਲ ਕੋਟ ਬੇਰ ਦੇ ਹੇਠ ਜਾਇ ਰਹੇ ਓਥੇ ਬੈਠ ਕਰ ਸ੍ਰੀ ਗੁਰੂ ਜੀ ਸਜਾਦੇ ਨੂੰ ਦੁਇ ਪੈਸੇ ਦੇਕੇ ਸ਼ਹਿਰ ਭੇਜਿਆ ਕਿਹਾ ਸਜਾਦਾ ਏਨਾ ਪੈਸਿਆਂ ਦਾ ਝੂਠ ਸਚ ਲੈ ਆਓ ਤਾਂ ਸਜਾਦਾ ਪੈਸੇ ਲੈਕੇ ਸ਼ਹਿਰ ਗਿਆ ਸਾਰੇ ਫਿਰਿਆ ਉਸ ਨੂੰ ਕਿਸੇ ਨ ਦਿਤਾ ਤਾਂ ਇਕ ਬਜਾਰ ਵਿਚ ਮੂਲਾ ਨਾਮ ਹਟਵਾਣੀਆਂ ਸੀ ਉਸਨੇ ਕਿਹਾ ਭਾਈ ਤੂੰ ਕੀ ਲੈਣਾ ਹੈ ਤਾਂ ਸਜਾਦੇ ਕਿਹਾ ਜੀ ਮੇਰਾ ਗੁਰੂ ਸੱਚ ਤੇ ਝੂਠ ਮੰਗਦਾ ਹੈ ਤਾਂ ਓਹ ਖੱਤ੍ਰੀ ਰੋਜ ਧਰਮਸਾਲਾ ਰਾਤ ਨੂੰ ਜਾਂਦਾ ਹੁੰਦਾ ਸੀ ਤਾਂ ਓਸ ਕਿਹਾ ਭਾਈ ਜੀਵਣਾ ਝੂਠ ਤੇ ਮਰਨਾ ਸੱਚ ਏਹ ਤੂੰ ਜਾਇਕਰ ਕਹੁ ਤਾਂ ਸਜਾਦੇ ਪੈਸੇ ਉਸਨੂੰ ਦੇ ਦਿਤੇ ਤੇ ਇਹ ਬਾਣੀਏਂ ਪਾਸੋਂ ਲਖਾਇ ਲਿਆ ਤਾਂ ਗੁਰੂ ਜੀ ਕੋ ਜਾਇ ਕਿਹਾ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਚਲੋ ਉਸਦਾ ਦਰਸ਼ਨ ਕਰੀਏ ਤਾਂ ਗੁਰੂ ਜੀ ਉਸਦੀ ਹਟੀ ਉਪਰ ਜਾਇ ਬੈਠੇ ਤੇ ਉਸ ਮੂਲੇ ਕੋ ਪੁਛਿਆ ਭਾਈ ਤੂੰ ਮਰਨਾ ਸੱਚ ਕਿਥੋਂ ਸੁਣਿਆ ਹੈ ਉਸਨੇ ਕਿਹਾ ਸੰਤ ਜੀ ਆਪ ਦੀ ਕ੍ਰਿਪਾ ਕਰਕੇ ਜਾਣ ਲਵਾਂਗਾ ਤਾਂ ਬਚਨ ਹੋਯਾ ਭਾਈ ਸਾਡੇ ਨਾਲ ਚਲੇਂਗਾ ਤਾਂ ਤੈਨੂੰ ਸਚ ਝੂਠ ਦ੍ਰਿੜਾਇ ਲਿਆਵੀਗੇ ਤਾਂ ਮੂਲੇ ਹੱਟ ਲੁਟਾਇ ਦਿਤੀ ਅਤੇ ਸ੍ਰੀ ਗੁਰੂ ਜੀ ਦੇ ਨਾਲ ਤੁਰ ਪਿਆ ਤਾਂ ਸ੍ਰੀ ਗੁਰੂ ਜਾਂਦੇ ਜਾਂਦੇ ਤਿਲੰਬੇ ਸ਼ਹਿਰ ਦੇ ਬਾਹਰ ਜਾਇ ਬੈਠੇ ਅਗੇ ਓਥੇ ਇਕ ਸਜਣ ਵੈਸ਼ਨੋ ਰਹਿੰਦਾ ਸੀ ਬੜੀ ਪਵਿਤ੍ਰ ਰਹਿਣੀ ਰਖਦਾ ਸੀ ਭਗਤ ਮਲੂਮ ਦੇਵੇ ਜਦ ਓਥੇ ਗੁਰੂ ਜੀ ਜਾਇ ਬੈਠੇ ਤਾਂ ਸਜਾਦੇ ਆਖਿਆ ਗੁਰੂ ਜੀ ਕਿਹਾ ਸਜਾਦਾ ਜਾਹ ਸਹਿਰ ਦਾ ਸੈਲ ਕਰ ਪਰ ਡਰੀ ਨਾਹੀਂ ਤਾਂ ਸਜਾਦੇ ਆਖਯਾ ਗੁਰੂ ਜੀ ਮੈਨੂੰ ਡਰ ਆਪਦੇ ਹੁੰਦਿਆਂ ਕਿਸਦਾ ਹੈ ਇਹ ਬਾਤ ਸਜਾਦਾ ਕਹਿ ਕਰ ਸ਼ਹਿਰ ਦੇ ਵਿਚ ਜਾਇ ਵੜਿਆ ਤਾਂ ਅਗੇ ਇਕ ਸਜਣ ਨਾਮ ਠੱਗ ਬੈਠਾ ਹੈ ਤੇ ਸਜਾਦੇ ਨੇ ਜਾਇਕਰ ਰਾਮ ਰਾਮ ਕਰੀ ਤਾਂ ਸਜਣ ਦੇਖਿਆ ਕਿ ਸਜਾਦੇ ਦੇ ਕਪੜੇ ਚੰਗੇ ਹੈਨ ਤਾਂ ਸਜਣ ਨੇ ਕਿਹਾ ਆਓ ਭਾਈ ਸਤਰਾਮ ਬੈਠੀਏ ਜੀ ਤਾਂ ਸਜਣ ਨੇ ਕਹਿਆ ਭਾਈ ਕਿਥੋਂ ਆਇਆ ਹੈਂ ਅਤੇ ਕੌਣ ਹੋਂਦਾ ਹੈਂ ਤੇਰੇ ਨਾਲ ਕੋਈ ਹੋਰ ਹੈ ਕਿ ਅਕੇਲਾ ਈ ਹੈਂ ਤਾਂ ਸਜਾਦੇ ਆਖਿਆ ਜੀ ਪਰਦੇਸੀ ਹਾਂ ਤਲਵੰਡੀਓਂ ਆਇਆ ਹਾਂ ਤੇ ਮਿਰਾਸੀ ਹਾਂ ਨਾਨਕ ਤਪੇ ਦਾ ਅਤੇ ਓਹ ਭੀ ਮੇਰੇ ਨਾਲ ਹੈਨ ਤਾਂ ਸਜਣ ਨੇ ਕਿਹਾ ਓਹ ਕੌਣ ਹੈ ਤਾਂ ਸਜਾਦੇ ਕਹਿਆ ਓਹ ਵਡਾ ਅਵਤਾਰੀ ਜੀਵ ਹੈ ਤੁਸਾਂ ਥੀ ਚੰਗਾ ਹੈ ਤਾਂ ਸਜਣ ਨੇ ਆਪਣੇ ਆਦਮੀਆਂ ਨੂੰ ਆਖਿਆ ਭਾਈ ਇਹ ਵਡੇ ਆਦਮੀਆਂ ਦਾ ਮਿਰਾਸੀ ਹੈ ਏਸ ਦੀ ਖਾਤਰ ਅਛੀ ਤਰਾਂ ਕਰਨੀ ਤੇ ਰਸੋਈ ਬਹੁਤ

ਅੱਛੀ ਖੁਲਾਵਣੀ ਤਾਂ ਕਿਹਾ ਜਾਹ ਸਜਾਦਾ ਏਨਾਂ ਦੇ ਨਾਲ ਜਾਹ ਸਜਾਦਾ ਅੰਦਰ ਵੜਿਆ ਤਾਂ ਓਨਾਂ ਸਜਾਦੇ ਦੀਆਂ ਮੁਸ਼ਕਾਂ ਬੰਨ ਲਈਆਂ ਤੇ ਕਪੜੇ ਉਤਾਰ ਲਏ ਤੇ ਆਖਿਓਨੇ ਭਾਈ ਹੋਰ ਕੁਛ ਵੀ ਹਈ ਤਾਂ ਸਾਨੂੰ ਦਸ ਦੇਹ ਤਾਂ ਸਜਾਦੇ ਨੇ ਮਨ ਵਿਚ ਸ੍ਰੀ ਗੁਰੂ ਨਾਨਕ ਜੀ ਕੋ ਯਾਦ ਕੀਤਾ ਤੇ ਕਹਿਆ ਹੇ ਪਿਤਾ ਜੀ ਅੱਛੀ੍ ਜਗ੍ਹਾ ਭੇਜਿਆ ਹੈ ਮੈਂ ਕੁਥਾਇ ਫਸਿਆ ਹਾਂ ਮੇਰੀ ਸਹਾਇਤਾ ਕਰਨਾ ਜੀ ਇਤਨੇ ਮੇਂ ਸ੍ਰੀ ਗੁਰੂ ਜੀ ਸਰਬ ਘਟਾ ਕੇ ਜਾਨਣਹਾਰ ਕਹਿਣੇ ਲਗੇ ਚਲ ਭਾਈ ਬਾਲਾ ਸਜਾਦੇ ਦੀ ਖਬਰ ਲਈਏ ਜੋ ਮਰਦਾਨੇ ਦੀ ਤਰਾਂ ਏਹ ਭੀ ਬੱਧਾ ਬੈਠਾ ਹੈ ਏਹ ਆਖਦੇ ਹੀ ਸਜਣ ਦੇ ਘਰ ਤੁਰਤ ਹੀ ਜਾਇ ਪੁਜੇ ਅਗੇ ਸਜਣ ਬੜਾ ਬੈਸ਼ਨੋ ਧਰਮ ਬਣੀ ਬੈਠਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸਜਣ ਏਥੇ ਸਾਡਾ ਮਿਰਾਸੀ ਆਯਾ ਸੀ ਤਾਂ ਸਜਨ ਬੋਲਿਆ ਸੰਤ ਜੀ ਮੈਂ ਤੁਹਾਡੇ ਪਾਸੋਂ ਕਿਉਂ ਮੁਕਰਨਾ ਹੈ ਤੁਸੀਂ ਤਾਂ ਅਤੀਤ ਫਕੀਰ ਨਜ਼ਰ ਆਉਂਦੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਸਜਦੇ ਨੂੰ ਅੰਦਰੋਂ ਕਢ ਲਿਆਓ ਤਾਂ ਫੇਰ ਗੁਰੂ ਜੀ ਮੈਂ ਅਵਾਜ ਮਾਰੀ ਤੇ ਸਜਾਦੇ ਆਖਿਆ ਜਜਮਾਨ ਮੈਨੂੰ ਹਛੀ ਜਗ੍ਹਾ ਭੇਜਿਆ ਹੈ ਇਨ੍ਹਾਂ ਮੇਰੇ ਕਪੜੇ ਵੀ ਲਾਹ ਕਰ ਬੰਨ੍ਹਕੇ ਬਹਾਇਆ ਹੈ ਮੈਂ ਕਹਿਆ ਚਲ ਸਜਾਦਾ ਗੁਰੂ ਨਾਨਕ ਜੀ ਸਦਦੇ ਹੈਨ ਤੇ ਕਪੜੇ ਵੀ ਤੈਨੂੰ ਓਥੇ ਹੀ ਦੇਵਾਂਗੇ ਤੇ ਜਿਨ੍ਹਾਂ ਸਜਾਦੇ ਨੂੰ ਬੱਧਾ ਸੀ ਸੋ ਸ਼ਰਮਿੰਦੇ ਹੋਕੇ ਕਹਿਣ ਲਗੇ ਏਹ ਤਾਂ ਏਥੇ ਏਹੋ ਜਿਹਾ ਆਯਾ ਸੀ ਤਾਂ ਬਾਲੇ ਕਹਿਆ ਚਲ ਸਜਾਦਾ ਆਪੇ ਹੀ ਕਪੜੇ ਪਹੁੰਚ ਜਾਵੇਂਗੇ ਤਾਂ ਸਜਾਦੇ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਕਹਿਓਸੁ ਗੁਰੂ ਜੀ ਇਹ ਭਲਾ ਸਜਣ ਭਗਤ ਹੈ ਸ਼ਕਲ ਬੈਸ਼ਨੋ ਦੀ ਕਰਤੂਤ ਠੱਗਾਂ ਦੀ ਰਸੋਈ ਪਾਵਣੇ ਕੋ ਅੰਦਰ ਸਦਿਆ ਤੇ ਕਪੜੇ ਲਾਹਕੇ ਮੁਸ਼ਕਾਂ ਬੰਨ੍ਹ ਛੱਡੀਆਂ ਇਹ ਭਲਾ ਸਜਨ ਹੈ ਨਿਰਾ ਹੀ ਠਗ ਹੈ ਤਾਂ ਗੁਰੂ ਜੀ ਕਹਿਆ ਸਜਣਾ ਏਹ ਕੀ ਕੰਮ ਕਰਦਾ ਹੈਂ ਤਾਂ ਸਜਣ ਸ਼ਰਮਿੰਦਾ ਹੋ ਗਿਆ ਤਾਂ ਗੁਰੂ ਜੀ ਸ਼ਬਦ ਕਹਿਆ ਸੂਹੀ ਰਾਗ ਵਿਚ ॥ ਸੂਹੀ ਮਹਲਾ ੧ ॥ ਉਜਲ ਕੈਹਾ ਚਿਲਕਣਾ ਘੋਟਮ ਕਾਲੜੀ ਮਸੁ ॥

ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾਂ ਤਿਸੁ ॥ ਸਜਣ ਸੇਈ ਨਾਲ ਮੈਂ ਚਲਦਿਆ ਨਾਲ ਚਲੰਨ ॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨ ॥੧॥ ਰਹਾਉ ॥ ਅੰਙਣ ਪਿਪਲ ਜੰਮਿਆ ਬੂਹੇ ਤੇ ਧਰਮਸਾਲ ॥ ਬਾਹਰੋਂ ਦਿਸੇ ਸੋਹਣਾ ਅੰਦਰੋਂ ਖੋਟਾ ਲਾਲ ॥੨॥ ਮਥੇ ਟਿਕਾ ਲਾਲ ਹੈ ਗਲ ਮੇਂ ਮਾਲਾ ਚਾਰ ॥ ਬਾਤ ਫਰੋਸੀ ਸਿਖਿਆ ਠਗਣ ਕੋ ਸੰਸਾਰ ॥੩॥ ਕੋਠੇ ਮੰਡ ਮਾੜੀਆਂ ਪਾਸੋਂ ਚਿਟਵੀਆਹ ॥ ਢਠੀਆਂ ਕੰਮ ਨ ਆਵਨੀ ਵਿਚੋਂ ਸਖਨੀਆਹ ॥੪॥ ਬਗਾ ਬਗੇ ਕਪੜੇ ਤੀਰਥ ਮੰਝ ਵਸੰਨ ॥ ਘੁਟ ਘੁਟ ਜੀਆਂ ਖਾਵਣੇ ਬਗੇ ਨਾ ਕਹੀਅੰਨ ॥੫॥ ਸਿੰਮਲ ਰੁਖ ਸਰੀਰ ਮੈਂ ਮੈ ਜਨ ਦੇਖ ਭੁਲੰਨ ॥ ਸੇ ਫਲ ਕੰਮ ਨ ਆਵਨੀ ਤੇ ਗੁਣ ਮੈਂ ਤਨ ਹੰਨ ॥੬॥ ਅੰਧਲੇ ਭਾਰ ਉਠਾਇਆ ਡੂੰਗਰ ਵਾਟ ਬਹੁਤ ॥ ਅਖੀ ਲੋੜੀ ਨਾ ਲਹਾ ਹਉ ਚੜ ਲੰਘਾ ਕਿਤ ॥੭॥ ਚਾਕਰੀਆ ਚੰਗਿਆਈਆਂ ਅਵਰ ਸਿਆਨਪ ਕਿਤ ॥ ਨਾਨਕ ਨਾਮ ਸਮਾਲ ਤੂ ਬਧਾ ਛੁਟਹਿ ਜਿਤ ॥੮॥੧॥

ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਉਚਾਰਿਆ ਤਾਂ ਸਜਣ ਸ੍ਰੀ ਗੁਰੂ ਨਾਨਕ ਜੀ ਦੇ ਅਗੇ ਪੈਰਾਂ ਉਪਰ ਢਹਿ ਪਿਆ ਤੇ ਆਖਿਓਸ ਗੁਰੂ ਜੀ ਮੇਰੇ ਉਪਰ ਮੇਹਰਬਾਨੀ ਕਰੋ ਅਗੇ ਮੈਂ ਬੜੇ ਪਾਪ ਕੀਤੇ ਹੈਨ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਸਜਣਾ ਏਹ ਕੰਮ ਤੂ ਛਡੇਂਗਾ ਤਾਂ ਤੈਨੂੰ ਕਰਤਾਰ ਬਖਸ਼ੇਗਾ ਅਤੇ ਭਾਈ ਏਹੋ ਈ ਮਿਰਾਸੀ ਜੋ ਹਈ ਸੋ ਤਿਸਨੂੰ ਤੂ ਗੁਰੂ ਕਰਕੇ ਮੰਨੇਗਾ ਤੇਰੀ ਭੁਲ ਮਾਫ ਹੋਵੇਗੀ ਤਾਂ ਸਜਣ ਨੇ ਹੰਥ ਜੋੜ ਕਰ ਗਲ ਵਿਚ ਪਲਾ ਪਾਯਾ ਤੇ ਕਹਿਓਸੁ ਮੈਨੂੰ ਮਾਫ ਕਰੋ ਜੀ ਜਿਸ ਤਰਾਂ ਆਪ ਕਹੋਗੇ ਮੈਂ ਓਸੇ ਤਰਾਂ ਮੰਨਾਂਗਾ ਜੀ ਅਗੇ ਗੁਰੂ ਜੀ ਮੈਂ ਬਹੁਤ ਹੀ ਅਪਰਾਧ ਕੀਤੇ ਹੈਨ ਅਤੇ ਆਪਣਾ ਮੇਰੇ ਤਾਈਂ ਦਾਸ ਕਰੋ ਜੀ ਸ੍ਰੀ ਗੁਰੂ ਜੀ ਕਹਾ ਸਜਣਾ ਪਿੱਛੇ ਤੈਨੇ ਜੋ ਕਰਮ ਕੀਤੇ ਹੈਨ ਸੋ ਤਾਂ ਅਸੀਂ ਤੈਨੂੰ ਬਖਸ਼ਵਾਇ ਦਿਆਂਗੇ ਪਰ ਅਗੇ ਤੋਂ ਇਨਾਂ ਕਰਮਾਂ ਥੀਂ ਬਾਜ ਹੋਇ ਜਾਵੀਂ ਅਤੇ ਕੋਈ ਮੁਸਾਫਰ ਆਵੇ ਨੰਗਾ ਹੋਵੇ ਭੁਖਾ ਹੋਵੇ ਉਸਦੀ ਖਾਤਰ ਕਰਨੀ ਜਹਾਂ ਤਕ ਹੋ ਸਕੇ ਭਲਾ ਕਰਨਾ ਤਾਂ ਸਜਣ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪੁਰ ਮਥਾ ਟੇਕਿਆ ਸਚੇ ਪਾਤਸ਼ਾਹ ਜੀ ਮੈਂ ਭੁਲਾ ਜੀ ਜਿਵੇਂ ਕਹੋ ਸੋ ਮਨਜੂਰ ਹੈ ਜੀ ਤਾਂ ਗੁਰੂ ਜੀ ਸਜਣ ਨੂੰ ਸਿਖ ਕੀਤਾ ਨਾਮ ਦਾਨ ਬਖਸ਼ਿਆ ਤੇ ਸ੍ਰੀ ਗੁਰੂ ਜੀ ਸਜਣ ਨਿਵਾਜਕੇ ਤੇ ਸਜਾਦੇ ਕੋ ਨਾਲ ਲੈਕੇ ਖੁਰਮੇ ਸ਼ਹਿਰ ਵਿਚ ਆਇ ਪ੍ਰਾਪਤ ਹੂਏ ਅਤੇ ਕਹਿਓਨੇ ਸਜਾਦਾ ਏਹ ਤੁਮਾਰੇ ਬਾਪ ਮਰਦਾਨੇ ਦੀ ਸਮਾਧ ਹੈ ਤਾਂ ਸਜਾਦੇ ਓਥੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਕਹਾ ਸਜਾਦਾ ਤੂੰ ਏਥੇ ਹੀ ਆਏ ਰਹੁ ਤੇ ਸਜਾਦਾ ਮਰਦਾਨਾ ਸਾਡਾ ਯਾਰ ਆਹਾ ਤਾਂ ਸਜਾਦੇ ਕਹਾ ਤਪਾ ਜੀ ਟਬਰ ਓਥੇ ਰਹੇ ਕਿ ਏਥੇ ਲੈ ਆਵਾਂ ਤਾਂ ਸ੍ਰੀ ਗੁਰੂ ਜੀ ਕਹਾ ਸਜਾਦਾ ਮਰਦਾਨੇ ਦੀ ਤੇ ਤੇਰੀ ਮੰਜੀ ਏਥੇ ਹੀ ਹੋਵੇਗੀ ਹੁਣ ਤੂੰ ਟਬਰ ਵੀ ਲੈ ਆਵੀਂ ਤਾਂ ਸਜਾਦੇ ਕਹਾ ਗੁਰੂ ਜੀ ਤੁਸੀਂ ਹੁਣ ਕਿਧਰ ਜਾਵੋਗੇ ਅਤੇ ਮੈਂ ਕਿਸਦੇ ਅਧਾਰ ਰਹਾਂਗਾ ਜੀ ਤਾਂ ਗੁਰੂ ਜੀ ਕਹਾ ਸਜਾਦਾ ਤੂੰ ਸਾਨੂੰ ਜਿਸ ਵੇਲੇ ਯਾਦ ਕਰੇਂਗਾ ਉਸੀ ਵਕਤ ਅਸੀਂ ਤੇਰੇ ਪਾਸ ਹਾਜਰ ਹੋਵਾਂਗੇ ਤੂੰ ਸਤ ਪ੍ਰਤੀਤ ਰਖੀਂ ਤਾਂ ਸਜਾਦੇ ਕਹਾ ਹੇ ਤਪਾ ਜੀ ਮੈਨੂੰ ਆਪਦੇ ਚਰਨਾਂ ਪਰ ਸੱਤ ਪ੍ਰਤੀਤ ਹੈ ਤਾਂ ਸਜਾਦਾ ਆਪਨੇ ਟਬਰ ਨੂੰ ਲੈ ਕਰ ਖੁਰਮੇ ਸ਼ਹਿਰ ਜਾ ਰਿਹਾ ਤੇ ਸ੍ਰੀ ਗੁਰੂ ਜੀ ਸਜਾਦੇ ਉਪਰ ਖੁਸ਼ੀ ਕਰਕੇ ਉਥੋਂ ਕੰਧਾਰ ਕੋ ਗਏ ॥ ਬੋਲੋ ਭਾਈ ਜੀ ਵਾਹਿਗੁਰੂ ॥੧੫੯॥

## ਅਗੇ ਸਾਖੀ ਫਕੀਰਾਂ ਨਾਲ ਕੰਧਾਰ ਮੇਂ ਹੋਈ

ਤਾਂ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਕੰਧਾਰ ਵਿਚ ਯਾਰ ਅਲੀ ਪਾਸ ਜਾਇ ਪਹੁੰਚੇ ਤਾਂ ਅਗੇ ਇਕ ਮੁਗਲ ਫਕੀਰ ਆਹਾ ਉਸ ਨਾਲ ਗੁਰੂ ਜੀ ਕੀ ਭੇਟਾ ਭਈ ਤਾਂ ਓਸਨੇ ਕਹਾ ਤੁਮਾਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਾ ਨਾਨਕ ਨਿਰੰਕਾਰੀ ਫੇਰ ਮੁਗਲ ਨੇ ਕਹਾ ਤੁਮਾਰਾ ਪੀਰ ਕੌਣ ਹੈ ਤਾਂ ਗੁਰੂ ਜੀ ਨੇ ਕਹਾ ਪੀਰ ਸਾਡਾ ਇਕ ਖੁਦਾਈ ਹੈ ਤੇ ਮੁਰਸ਼ਦ ਵੀ ਓਹੀ ਹੈ ਜਿਸਦੇ ਕੁਲ ਮੁਰੀਦ ਹਨ ਤੇ ਅਸੀਂ ਵੀ ਓਸੇ ਖੁਦਾਇ ਸਚੇ

ਦੇ ਮੁਰੀਦ ਹਾਂ ਤੇ ਫਕੀਰ ਨਿਗਾਹ ਵਾਲਾ ਭੀ ਓਹੀ ਹੈ ਜਿਸਦੀ ਨਿਗਾਹ ਥੀਂ ਦੂਜਾ ਭਾਵ ਦੂਰ ਹੋਇ ਜਾਵੇ ਤੇ ਜਹਾਂ ਕਹਾਂ ਖੁਦਾਇ ਨੂੰ ਹਾਜਰ ਨਾਜਰ ਜਾਣੇ ਏਹ ਬਾਤ ਸੁਣਕੇ ਮੁਗਲ ਸ੍ਰੀ ਗੁਰੂ ਜੀ ਦੀ ਚਰਨੀ ਢਹਿ ਪਿਆ ਤੇ ਸ੍ਰੀ ਗੁਰੂ ਜੀ ਦਾ ਮੁਰੀਦ ਹੋਯਾ ਅਤੇ ਇਕ ਸ਼ੇਖ ਸ਼ਰਫ ਪਠਾਣ ਦਖਣ ਦੀ ਧਰਤੀ ਦਾ ਹੈ ਸੀ ਬ੍ਰਿਦਰ ਸ਼ਹਿਰ ਦਾ ਆਹਾ ਸੋ ਉਸ ਪਠਾਣ ਦਾ ਯਾਰ ਆਹਾ ਤੇ ਉਹ ਪਠਾਣ ਉਸ ਨਾਲ ਪਰਚਣ ਵਾਸਤੇ ਆਉਂਦਾ ਸੀ ਇਕ ਦਿਨ ਪਠਾਣ ਨੇ ਆਇਕੇ ਮੁਗਲ ਨੂੰ ਦੇਖਿਆ ਤਾਂ ਉਸਦਾ ਕੁਝ ਹੋਰ ਹੀ ਤੌਰ ਹੈ ਅਤੇ ਕੁਛ ਹੋਰ ਹੀ ਰਉਂਸ ਹੋਂਦੀ ਸੀ ਤਾਂ ਪਠਾਣ ਨੇ ਪੁਛਿਆ ਐ ਪੀਰ ਜੀ ਤੁਮਾਰਾ ਵਤਨ ਕੌਣ ਹੈ ਤਾਂ ਮੁਗਲ ਨੇ ਕਿਹਾ ਤੁਮਕੋ ਕਿਆ ਨਜ਼ਰ ਆਂਵਦਾ ਹੈ ਪਠਾਣ ਨੇ ਕਿਹਾ ਮੁਝਕੋ ਕੁਝ ਔਰ ਹੀ ਨਜ਼ਰ ਆਉਂਦਾ ਹੈ ਤਾਂ ਮੁਗਲ ਨੇ ਕਹਾ ਖੁਦਾਦਾਰੀ ਚਿਗਮਦਾਰੀ ਤਾਂ ਪਠਾਣ ਨੇ ਕਹਾ ਕਹੋ ਤੋ ਮੁਗਲ ਨੇ ਕਹਾ ਹਮ ਚਿਹਵਾਲ ਮਸਤ ਪਠਾਣ ਨੂੰ ਕਹਾ ਕਿਸ ਤਰ੍ਹਾਂ ਮੁਗਲ ਨੇ ਕਹਾ ਇਕ ਫਕੀਰ ਹਮਚੁਪੀਰ ਸ਼ੁਦਾ ਪਠਾਣ ਨੇ ਕਿਹਾ ਉਸਕੇ ਦੀਦਾਰ ਤੇ ਮਤਲਬ ਪੂਰਾ ਹੂਆ ਹੈ ਮੁਗਲ ਨੇ ਕਹਾ ਬੰਦਾ ਉਹ ਖਲਾਸ ਬੇ ਮਤਲਬ ਦਰੋਗ ਨਮੇ ਆਇਦ ਤਾਂ ਪਠਾਣ ਨੇ ਕਿਹਾ ਸ਼ਮਾਂ ਬਿਰਾਦਰ ਸ਼ੁਮਾ ਰਜਾਇ ਸ਼ੁਦੀ ਮੁਗਲ ਨੇ ਕਿਹਾ ਮਤਲਬ ਦੀਦਾਰ ਊਰਾ ਜਾਂ ਇਹ ਪਠਾਣ ਨੇ ਕਹਾ ਖੁਦਾਇ ਸਤਾਰੀ ਅਗਰ ਮਿਹਕਾਰੀ ਮੁਗਲ ਕਿਹਾ ਈਂ ਲੁਤਫ ਖੁਦਾਈ ਪਠਾਨ ਨੇ ਕਹਾ ਆਰੇ ਆਰੇ ਅਗੇ ਜਦ ਪਠਾਣ ਆਂਵਦਾ ਸੀ ਤਾਂ ਦੋ ਤਿੰਨ ਦਿਨ ਰਹਿਕਰ ਪਰਚ ਜਾਂਦੇ ਸੀ ਤੇ ਹੁਣ ਧਰਨਾ ਮਾਰ ਬੈਠਾ ਹੈਂ ਜਾਵੇ ਨਹੀਂ ਤਾਂ ਆਖਰ ਪਠਾਣ ਵੀ ਸ੍ਰੀ ਗੁਰੂ ਜੀ ਕ੍ਹੀ ਪੈਰੀਂ ਪਿਆ ਤਾਂ ਸ੍ਰੀ ਗੁਰੂ ਨਾਨਕ ਜੀ ਓਸ ਪਠਾਣ ਕੋ ਵੀ ਮੁਰੀਦ ਕੀਆ ਸੋ ਉਨ੍ਹਾਂ ਪਰ ਖੁਸ਼ੀ ਕਰਕੇ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥੧੯੦॥

## ਅਗੇ ਸਾਖੀ ਦੀਨਾਨਾਥ ਦਇਆਲ ਨਾਲ ਹੋਈ

ਤਾਂ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਵਤ ਸ੍ਰੀ ਗੁਰੂ ਨਾਨਕ ਜੀ ਕਿਥਾਉਂ ਗਏ ਤਾਂ ਬਾਲਾ ਕਹੇ ਅੰਗਦ ਜੀ ਇਕ ਦਿਨ ਗੁਰੂ ਨਾਨਕ ਜੀ ਜਾਂਦੇ ੨ ਇਕ ਸ਼ਹਿਰ ਦੇ ਬਾਹਰ ਜਾ ਬੈਠੇ ਤਾਂ ਸ਼ਹਿਰ ਦੇ ਵਿਚੋਂ ਇਕ ਖਤਰੇਟਾ ਚੌਦਾਂ ਪੰਦਰਾਂ ਬਰਸਾਂ ਦਾ ਸਵਾ ਪਹਿਰ ਰਾਤ ਰਹਿੰਦੀ ਸ਼ਹਿਰੋਂ ਬਾਹਰ ਆਯਾ ਤੇ ਇਕ ਬੂਟੇ ਉਤੋਂ ਬਿਰਛ ਦੀ ਗਾਰੀ ਲਾਹਕੇ ਨ੍ਹਾਤਾ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੇਰਾ ਨਾਉਂ ਕਿਆ ਹੈ ਅਤੇ ਹੁੰਦਾ ਕੌਣ ਹੈਂ ਤੇ ਕਿਸਦਾ ਬੱਚਾ ਹੈਂ ਤਾਂ ਓਸ ਲੜਕੇ ਕਿਹਾ ਭਾਈ ਤੁਸੀਂ ਕਿਉਂ ਪੁਛਦੇ ਹੋ ਤਾਂ ਗੁਰੂ ਜੀ ਕਿਹਾ ਭਾਈ ਏਥੇ ਇਕ ਬਿਲਮ ਨਾਮ ਜੋ ਤੰਬੋਲੀਆ ਰਹਿੰਦਾ ਹੈ ਰਾਜੇ ਜਨਕ ਦਾ ਬੇਟਾ ਤਾਂ ਉਸ ਖਤਰੇਟੇ ਨੇ ਕਿਹਾ ਸੰਤ ਜੀ ਤੁਮ ਕਬ ਕੀਆਂ ਬਾਤਾਂ ਕਰਦੇ ਹੋ ਰਾਜਾ ਜਨਕ ਤਰੇਤਾ ਜੁਗ ਮੇਂ ਹੂਆ ਹੈ ਅਤੇ ਅਬ ਕਲਜੁਗ ਹੈ ਤਾਂ ਗੁਰੂ ਜੀ ਕਿਹਾ ਭਾਈ ਜੇ ਉਹ ਹੋਵੇਗਾ ਤਾਂ ਉਹ ਹਮ ਕੋ ਆਪੇ ਹੀ ਪਛਾਣ ਲਵੇਗਾ ਤਾਂ ਉਸ ਖਤਰੇਟੇ ਕਹਾ ਸੰਤ ਜੀ

ਤੁਮਾਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਹਾ ਭਾਈ ਸਾਡੇ ਨਾਮ ਨਾਨਕ ਨਿਰੰਕਾਰੀ ਹੈ ਤਾਂ ਉਸ ਖਤਰੇਟੇ ਨੇ ਕਹਾ ਸੰਤ ਜੀ ਪੀਛੇ ਕਾ ਪਤਾ ਤੋ ਆਪਨੇ ਖੂਬ ਦੀਆ ਹੈ ਅਬ ਮੇਰੇ ਕੋ ਕਹੋ ਤਾਂ ਮੈਂ ਕਹੂੰ ਤਾਂ ਗੁਰੂ ਜੀ ਕਹਾ ਕਹੁ ਭਾਈ ਤਾਂ ਉਸ ਖਤਰੇਟੇ ਨੇ ਕਹਾ ਗੁਰੂ ਜੀ ਮੇਰੀ ਦੇਹ ਕਬ ਛੁਟੇਗੀ ਇਹ ਦਸੋ ਮੇਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਹਾ ਤੇਰਾ ਨਾਮ ਤਾਂ ਦੀਨਾਨਾਥ ਹੈ ਤੇ ਦੇਹ ਤੇਰੀ ਤਬ ਛੁਟੇਗੀ ਜਦ ਹਮ ਦੇਹ ਛੋਡੇਂਗੇ ਉਸ ਤੇ ਸੌ ਬਰਸ ਪੀਛੇ ਤੁਮਾਰੀ ਦੇਹ ਛੁਟੇਗੀ ਤਾਂ ਦੀਨਾਨਾਥ ਨੇ ਕਹਾ ਹੇ ਤਪਾ ਜੀ ਤੁਮ ਹਮਾਰੇ ਬਡੇ ਗੁਰਭਾਈ ਹੋ ਤੇ ਤਰੇਤੇ ਮੈਂ ਤਾਂ ਇਕਠੇ ਥੇ ਅਬ ਕਲਜੁਗ ਮੇਂ ਭੀ ਬਾਣੀਏਂ ਦੇ ਘਰ ਥੇ ਅਤੇ ਹਮ ਕਹਾਂ ਥੇ ਤਾਂ ਸ੍ਰੀ ਗੁਰੂ ਜੀ ਕਹਾ ਤੁਮ ਹਰ ਪ੍ਰਸ਼ਾਦ ਬਾਣੀਏਂ ਦੇ ਘਰ ਅਤੇ ਹਮ ਪਾਂਡਵਾਂ ਦੇ ਘਰ ਹਮਾਰਾ ਨਾਮ ਸੁੰਦਰ ਥਾ ਤੇਰਾ ਨਾਮ ਰਾਮਸ਼ਾਹ ਥਾ ਤਬ ਦੀਨਾਨਾਥ ਨੇ ਕਿਹਾ ਬਹੁਤ ਭਲਾ ਹੂਆ ਪੁਰਾਤਨ ਯਾਰ ਮਿਲੇ ਭਲੀ ਨਿਸ਼ਾ ਭਈ ਤਾਂ ਗੁਰੂ ਨਾਨਕ ਜੀ ਕਹਾ ਹੇ ਦੀਨਾਨਾਥ ਜੀ ਅਬ ਹਮਕੋ ਰਜਾਇ ਦੇਵੋ ਤਾਂ ਦੀਨਾਨਾਥ ਕਹਾ ਤੁਮ ਮੇਰੇ ਬੜੇ ਗੁਰ ਭਾਈ ਹੋ ਤੇ ਇਤਨੇ ਉਤਾਵਲੇ ਕਿਉਂ ਹੋਤੇ ਏਕਤੋ ਕਹਾ ਜੀ ਕਿ ਹਮਾਰੀ ਦੇਹ ਛੋਡਕੇ ਤੇ ਸੌ ਬਰਸ ਪੀਛੇ ਦੇਹ ਛੋਡੋਗੇ ਦੂਸਰਾ ਇਤਨੇ ਉਤਾਵਲੇ ਹੋਤੇ ਹੋ ਅਬੀ ਆਏ ਤੇ ਅਬੀ ਜਾਤੇ ਹੋ ਤਾਂ ਸ੍ਰੀ ਗੁਰੂ ਜੀ ਕਹਾ ਦੀਨਾਨਾਥ ਹਮਾਰਾ ਤੁਮਾਰਾ ਬਚਨ ਥਾ ਉਸ ਬਚਨ ਕੇ ਬਾਂਧੇ ਆਏ ਹਾਂ ਕਿਉਂ ਜੋ ਭਲੇ ਪੁਰਸ਼ਾਂ ਦਾ ਕੰਮ ਹੈ ਜੋ ਬਚਨ ਕਰੇ ਤਾਂ ਪੂਰਾ ਨਿਭਾਵੇ ਤਾਂ ਦੀਨਨਾਥ ਕਹਾ ਤਪਾ ਜੀ ਕੋਈ ਦਿਨ ਤਾਂ ਰਹੋ ਏਹ ਭੀ ਤੁਮਾਰੀ ਹੀ ਜਗ੍ਹਾ ਹੈ ਤਾਂ ਗੁਰੂ ਜੀ ਕਹਾ ਦੀਨਾਨਾਥ ਜੀ ਏਧਰ ਓਧਰ ਸਭ ਹੀ ਤੁਮਾਰਾ ਹੈ ਅਰ ਹਮਾਰੇ ਸਿਰ ਪਰ ਬਹੁਤ ਕੰਮ ਹਨ ਤਾਂ ਦੀਨਾਨਾਥ ਕਹਾ ਤਪਾ ਜੀ ਤੁਸੀਂ ਮੇਰੇ ਬੜੇ ਗੁਰਭਾਈ ਹੋ ਮੇਰਾ ਨਬੇੜਾ ਆਪਣੀ ਹਥੀਂ ਕਰਕੇ ਜਾਓ ਤਾਂ ਭਲੀ ਬਾਤ ਹੈ ਜੀ ਅਤੇ ਆਪ ਮੇਰੇ ਕੋ ਬਹੁਤ ਹੀ ਦੂਰ ਡਾਲ ਚਲੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਏਹ ਤਾਂ ਸਭ ਕੁਛ ਕਰਤਾਰ ਦੇ ਹਥ ਹੈ ਮੇਰੇ ਤਾਂ ਹੱਥ ਕੁਛ ਨਹੀਂ ਤਾਂ ਦੀਨਾਨਾਥ ਕਹਾ ਤਪਾ ਜੀ ਆਪ ਜੋ ਕਹਿਤੇ ਹੋ ਸੱਚ ਕਹਿਤੇ ਹੋ ਅਤੇ ਸ੍ਰੀ ਗੁਰੂ ਜੀ ਤਿੰਨ ਦਿਨ ਓਥੇ ਰਹਿਕਰ ਦੀਨਾਨਾਥ ਪਾਸੋਂ ਵਿਦਿਆ ਹੋਤੇ ਭਏ ॥

ਬੋਲੋ ਭਾਈ ਜੀ ਵਾਹਿਗੁਰੂ ॥੧੬੧॥

## ਅਗੇ ਸਾਖੀ ਮੂਲੇ ਬਾਣੀਏਂ ਨਾਲ ਹੋਈ

ਭਾਈ ਬਾਲਾ ਕਹੇ ਗੁਰੂ ਜੀ ਓਹ ਜੋ ਮੂਲਾ ਬਾਣੀਆਂ ਸਿਆਲ ਕੋਟੋਂ ਨਾਲ ਤੁਰਿਆ ਸੀ ਹੱਟੀ ਪੱਟੀ ਲੁਟਾਕੇ ਸੋਮੂਲਾ ਜਿਥੇ ਚਰਚਾ ਯਾ ਸਤਸੰਗ ਹੋਵੇ ਸੋ ਪਰੇਮ ਕਰਕੇ ਸੁਣਿਆ ਕਰੇ ਤੇ ਰਸਤੇ ਕਰਕੇ ਸੇਵਾ ਭੀ ਕਰਤਾ ਰਹਾ ਪਰ ਗੁਰੂ ਜੀ ਦੇ ਬਚਨ ਸੁਨਤਾ ਰਹਾ ਤੇ ਜਦ ਸ੍ਰੀ ਗੁਰੂ ਜੀ ਉਥੋਂ ਤੁਰੇ ਤੇ ਮੂਲਾ ਭੀ ਨਾਲ ਤੁਰਿਆ ਅਰ ਮੂਲਾ ਪਿਛੇ ਮੰਗ ਛਡ ਆਇਆ ਜਾਂ ਰਸਤੇ ਵਿਚ ਗਏ

ਟਿਕਨਾ ਦਾ ਵਿਆਹ ਹੁੰਦਾ ਦੇਖਕਰ ਮੂਲੇ ਨੇ ਚਿਤ ਵਿਚ ਵਿਚਾਰ ਕੀਤੀ ਕਿ ਜੇ ਮੈਂ ਘਰ ਹੋਂਦਾ ਤਾਂ ਏਨਾਂ ਦਿਨਾਂ ਵਿਚ ਮੇਰਾ ਵੀ ਵਿਆਹ ਹੋ ਜਾਂਦਾ ਤੇ ਮੂਲੇ ਦੇ ਘਰ ਭੀ ਉਡੀਕ ਲਗ ਰਹੀ ਸੀ ਕਿ ਮੂਲਾ ਆ ਜਾਵੇ ਤੇ ਬੜੀ ਹਛੀ ਬਾਤ ਹੈ ਪਰ ਅੱਠ ਪਹਿਰ ਸਾਹੇ ਵਿਚ ਹੈਨ ਜੇਕਰ ਮੂਲਾ ਨਾ ਆਵੇ ਤਾਂ ਮੂਲੇ ਦੇ ਭਰਾਉ ਨੂੰ ਵਿਆਹ ਦੇਹੋ ਇਹ ਗਿਣਤੀ ਕਰ ਰਹਿਆ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਘਟ ਘਟ ਦੇ ਜਾਨਨਹਾਰੇ ਦੇਖਕਰ ਕਹਿਣ ਲਗੇ ਕਿਉਂ ਮੂਲਾ ਵਿਆਹ ਨੂੰ ਚਿਤ ਕਰਦਾ ਹਈ ਤਾਂ ਮੂਲੇ ਨੇ ਕਿਹਾ ਗੁਰੂ ਜੀ ਚਿਤ ਤਾਂ ਕਰਦਾ ਹੈ ਪਰ ਦੂਰ ਦੇਸ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮੂਲਾ ਜੇ ਗਿਆ ਚਾਹੁੰਦਾ ਹੈ ਤਾਂ ਅੱਖਾਂ ਮੀਟ ਤਾਂ ਮੂਲੇ ਨੇ ਕਹਿਆ ਹੇ ਸਚੇ ਪਾਤਸ਼ਾਹ ਵਿਆਹ ਕੋ ਪਦਾਰਥ ਚਾਹੀਏ ਅਤੇ ਮੇਰੇ ਪਾਸ ਇਕ ਕਉਡੀ ਭੀ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਜਾਹ ਮੂਲਾ ਓਹ ਢੀਂਮ ਉਠਾਇਕੇ ਜਿਤਨਾ ਚੁਕ ਸਕਦਾ ਹੈਂ ਚੁਕ ਲੈ ਤਾਂ ਮੂਲੇ ਸ੍ਰੀ ਗੁਰੂ ਨਾਨਕ ਜੀ ਦਾ ਹੁਕਮ ਮੰਨਕੇ ਉਹ ਢੀਂਮ ਉਠਾਈ ਤਾਂ ਕਿਆ ਦੇਖੇ ਜੋ ਅਣਗਿਣਤ ਖਜਾਨਾ ਪਿਆ ਹੈ ਤਾਂ ਮੂਲੇ ਨੇ ਬਹੁਤ ਪਦਾਰਥ ਮੋਹਰਾਂ ਤੇ ਰੁਪਿਆਂ ਦੀ ਥੈਲੀ ਗਠੜੀ ਬੰਨ੍ਹਕੇ ਚੁਕ ਲਈ ਤਾਂ ਗੁਰੂ ਜੀ ਕਹਿਆ ਮੂਲਾ ਮੀਟ ਅੱਖੀਂ ਤਾਂ ਮੂਲੇ ਅਖੀਂ ਮੀਟੀਆਂ ਜਾਂ ਖੋਲ੍ਹੀਆਂ ਤਾਂ ਕਿਆ ਦੇਖੇ ਜੋ ਸਿਆਲਕੋਟ ਦੇ ਬਾਹਰ ਜਾਇ ਬੈਠਾ ਤਾਂ ਮੂਲੇ ਦੇ ਘਰ ਦਿਆਂ ਦੇਖਿਆ ਤੇ ਮੂਲਾ ਬੈਠਾ ਹੈ ਓਸੇ ਵਕਤ ਮੂਲੇ ਨੂੰ ਘਰ ਲੈ ਗਏ ਤੇ ਜਾਇ ਕਰ ਮੂਲੇ ਨੂੰ ਮਾਵੇਂ ਚਾ ਪਾਇਆ ਨੇ ਤੇ ਰਾਤ ਨੂੰ ਮੂਲੇ ਦਾ ਵਿਆਹ ਕੀਤਾ ਅਤੇ ਡੋਲੀ ਘਰ ਲੈ ਆਏ ਬੜੀ ਖੁਸ਼ੀ ਹੋਈ ਅਤੇ ਸਾਕ ਕਬੀਲਾ ਇਕੱਠਾ ਹੋਯਾ ਅਤੇ ਪੁਛਣ ਲਗੇ ਮੂਲਿਆਂ ਤੂੰ ਕਿਥੋਂ ਆਯਾ ਹੈਂ ਅਤੇ ਮੂਲੇ ਕਿਹਾ ਭਾਈ ਇਕ ਖਤਰੇਟਾ ਹੈ ਨਾਨਕ ਨਿਰੰਕਾਰੀ ਹੈ ਉਸਦੇ ਨਾਲ ਮੈਂ ਗਿਆ ਸਾਂ ਭਾਈ ਓਹ ਬੜਾ ਮਹਾਤਮਾ ਹੈ ਅਤੇ ਗੁਰੂ ਜੀ ਓਥੋਂ ਚਲਦੇ ਰਹੇ ॥੧੬੨॥

## ਸਾਖੀ ਹੋਰ ਚਲੀ

ਤਾਂ ਭਾਈ ਬਾਲੇ ਕਿਹਾ ਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਕਿਹਾ ਚਲ ਭਾਈ ਬਾਲਾ ਲਾਲੋ ਦੇ ਘਰ ਚਲੀਏ ਉਹ ਸਾਡਾ ਮਿਤ੍ਰ ਹੈ ਜਾਂ ਉਸ ਸ਼ਹਿਰ ਦੇ ਬਾਹਰ ਖੂਹ ਪਰ ਜਾਇ ਬੈਠੇ ਤਾਂ ਲਾਲੋ ਤਰਖਾਨ ਨੇ ਸੁਣਿਆਂ ਤਾਂ ਉਠਕਰ ਬਾਹਰ ਆਯਾ ਜਿਥੇ ਗੁਰੂ ਜੀ ਬੈਠੇ ਸਨ ਓਥੇ ਆਇਕੇ ਮੱਥਾ ਟੇਕਿਆ ਤੇ ਅਰਦਾਸ ਕੀਤੀ ਓਸੁ ਹੇ ਗਰੀਬ ਨਿਵਾਜ ਜੀ ਮੇਰੇ ਉਪਰ ਬਡੀ ਖੁਸ਼ੀ ਕੀਤੀ ਹੈ ਅਤੇ ਗੁਰੂ ਜੀ ਆਪਨੇ ਦਰਸ਼ਨ ਦੀਆ ਹੈ ਤੇ ਕ੍ਰਿਤਾਰਥ ਕੀਆ ਹੈ ਅਤੇ ਹੇ ਗੁਰੂ ਜੀ ਆਪ ਤਾਂ ਪਤਿਤ ਪਾਵਨ ਹੋ ਤੇ ਬਹੁਤ ਜੀਵਾਂ ਦਾ ਉਧਾਰ ਕੀਤਾ ਹੈ ਅੱਜ ਮੈਂ ਬਡੇ ਭਾਗ ਕੀਤੇ ਹੈਂ ਜੋ ਆਪਕਾ ਦੀਦਾਰ ਹੂਆ ਹੈ ਅੱਜ ਮੈਂ ਮਿਤ੍ਰ ਹੂਆ ਜੀਵਿਆ ਹਾਂ ਤਾਂ ਸ੍ਰੀ ਗੁਰੂ ਜੀ ਲਾਲੋ ਦੇ ਘਰ ਸਤ ਦਿਨ ਰਹੇ ਅਤੇ ਫੇਰ ਕਹਿਣ ਲਗੇ ਚਲ ਭਾਈ ਬਾਲਾ ਪਖੋ ਕੇ ਰੰਧਾਵੇ

ਚਲੀਏ ਤਾਂ ਗੁਰੂ ਜੀ ਭਾਈ ਲਾਲੋ ਉਪਰ ਖੁਸ਼ੀ ਕਰਕੇ ਤੇ ਕਰਤਾਰ ਕਰਤਾਰ ਸਤ ਕਰਤਾਰ ਕਰਕੇ ਓਥੋਂ ਚਲਦੇ ਰਹੇ ਤਾਂ ਸ੍ਰੀ ਗੁਰੂ ਜੀ ਓਥੇ ਤੁਰੇ ਜਾਂਦੇ ਜਾਂਦੇ ਪਖੋਕੇ ਰੰਧਾਵੇ ਜਾਇ ਪੁਜੇ ਨਾਨਕ ਬੈਠਾ ਹੈ ਤਾਂ ਮੂਲਾ ਸੜਿਆ ਹੋਇਆ ਬੋਲਿਆ ਤੇ ਆਖਿਓਸੁ ਵਤ ਆਯਾ ਹੈਂ ਮੇਰੀ ਹਿਕ ਸਾੜਨ ਨੂੰ ਤਾਂ ਅਜਿਤੇ ਰੰਧਾਵੇ ਕਿਹਾ ਮੂਲਿਆ ਕੁਛ ਖਾਵਣ ਵਾਸਤੇ ਲੈ ਜਾਹ ਅਤੇ ਕੁਛ ਕਪੜੇ ਦੀ ਭੀ ਖਬਰ ਲੈਸੁ ਤਾਂ ਮੂਲੇ ਇਕ ਥਾਲ ਪ੍ਰਸ਼ਾਦਿ ਦਾ ਲੈ ਆਂਦਾ ਕੌੜੀਲ ਜਿਹਾ ਬੋਲਿਆ ਆਵੋ ਨਾਨਕ ਲੈ ਪ੍ਰਸਾਦਿ ਖਾਹ ਤਾਂ ਗੁਰੂ ਜੀ ਕਿਹਾ ਮੈਂ ਨਹੀਂ ਖਾਂਦਾ ਤਾਂ ਅਜਿਤੇ ਸੁਣਿਆਂ ਜੋ ਨਾਨਕ ਜੀ ਨੇ ਮੂਲੇ ਦਾ ਪ੍ਰਸਾਦਿ ਨਹੀਂ ਖਾਧਾ ਅਤੇ ਆਪਣੇ ਘਰੋਂ ਪ੍ਰਸਾਦਿ ਤਯਾਰ ਕਰਵਾਇ ਕੇ ਲੈ ਆਇਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਅਜਿਤੇ ਦੀ ਭਾਉ ਭਗਤੀ ਦੇਖ ਕਰ ਪ੍ਰਸਾਦਿ ਲਗੇ ਛਕਨ ਤਾਂ ਚੰਦੋਰਾਣੀ ਪਾਸ ਆ ਬੈਠੀ ਅਤੇ ਲੱਗੀ ਕਹਿਣ ਬਚਾ ਤੇਰੇ ਏਡੇ ਕਾਰਖਾਨੇ ਚਲਤੇ ਹੈਸਣ ਇਹ ਤੇਰੀ ਆਮਦਨੀ ਆਵੇ ਅਤੇ ਇਜਤ ਬਣੀ ਹੋਈ ਸੀ ਅਤੇ ਘਰ ਤੇਰੇ ਪੁਤਰ ਅਤੇ ਤੂੰ ਸਭ ਕਾਸੇ ਵਾਲਾ ਹੋਇਕੇ ਤੇ ਬਣੇ ਰਿਜਕ ਨੂੰ ਛਡਕੇ ਉਡ ਨਠੋਂ ਤੇ ਫਕੀਰੀ ਚਾਇ ਪਕੜੀ ਸੁਣ ਬੱਚਾ ਤੂੰ ਕੀ ਕੀਤਾ ਹੈ ਅਤੇ ਸਾਡੀ ਧੀ ਦੇ ਇਹੋ ਜੇਹੇ ਕਰਮ ਹੋਵਨਗੇ ਤੇ ਹੁਣ ਵੀ ਉਨਾਂ ਕੋ ਲੈਕਰ ਬਹਿ ਜਾਵੇਂ ਤਾਂ ਹੁਣ ਵੀ ਸਭ ਕੁਛ ਹੋ ਜਾਸੀ ਬੱਚਾ ਹੁਣ ਘਰ ਬਹਿ ਜਾਹ ਬਤੇਰਾ ਫਿਰਿਆ ਹੈ ਤਾਂ ਸ੍ਰੀ ਗੁਰੂ ਜੀ ਚੁਪ ਕਰ ਰਹੇ ਬੋਲਿਓ ਨਾਹੀਂ ਤਾਂ ਇਤਨੇ ਮੇਂ ਸ੍ਰੀ ਚੋਣੀ ਆਇ ਚਰਨਾਂ ਉਪਰ ਮੱਥਾ ਟੇਕਿਆ ਅਤੇ ਸ੍ਰੀ ਚੰਦ ਲਖਮੀ ਦਾਸ ਵੀ ਆਇ ਚਰਨੀਂ ਲਗੇ ਅਤੇ ਸ੍ਰੀ ਚੋਣੀਂ ਦੇ ਨੇਤਰਾਂ ਵਿਚੋਂ ਜਲ ਚਲਿਆ ਜਾਵੇ ਤੇ ਵੈਰਾਗ ਲਗੀ ਕਰਨ ਅਤੇ ਆਖਿਓਸੁ ਹੇ ਮਹਾਰਾਜ ਹੁਣ ਸਾਡੇ ਉਪਰ ਕ੍ਰਿਪਾ ਕਰੋ ਤੇ ਸਾਡੇ ਔਗੁਣ ਨੂੰ ਬਖਸ਼ੋ ਅਤੇ ਆਪਣੇ ਘਰ ਬੈਠੋ ਜੀ ਹੁਣ ਤਾਂ ਬਹੁਤ ਫਿਰੇ ਹੋ ਤੇ ਏਹਨਾਂ ਪੁਤਰਾਂ ਦਾ ਵਖਤ ਦੂਰ ਕਰੋ ਜੀ ਜੇਕਰ ਆਪ ਨਹੀਂ ਬੈਠਤੇ ਤਾਂ ਮੈਨੂੰ ਆਪਣੇ ਚਰਨਾਂ ਵਿਚ ਰਖੋ ਜੀ ਤੇ ਏਹਨਾਂ ਮਾਪਿਆਂ ਦੀਆਂ ਬੋਲੀਆਂ ਤੋਂ ਬਚਾਓ ਜੀ ਜਦ ਏਹ ਬੇਨਤੀ ਚੋਣੀ ਨੇ ਕਰੀ ਤਾਂ ਸ੍ਰੀ ਗੁਰੂ ਜੀ ਬੋਲੇ ਤੇ ਬਚਨ ਕੀਤੋ ਨੇ ਹੇ ਚੋਣੀਏ ਸਾਡੇ ਪਾਸ ਤਾਂ ਨੰਗ ਭੁਖ ਕਬੂਲ ਕਰੇਂ ਤਾਂ ਸਾਡੇ ਪਾਸ ਰਹੁ ਤਾਂ ਸ੍ਰੀ ਚੋਣੀ ਕਹਾ ਜੀ ਆਪ ਦਾ ਸੱਥਰ ਭੀ ਮੈਨੂੰ ਨਿਹਾਲੀਆਂ ਹੈਨ ਤਾਂ ਨੰਗ ਭੁਖ ਸਭ ਕੁਛ ਕਬੂਲ ਹੈ ਇਤਨੇ ਚਿਰਾਂ ਨੂੰ ਸ੍ਰੀ ਚੰਦ ਜੀ ਮੱਥਾ ਟੇਕ ਕਰ ਕਹਾ ਹੇ ਮਹਾਰਾਜ ਜੀ ਬੇਬੇ ਜੀ ਚਲ ਗਏ ਅਤੇ ਭਾਯਾ ਜੈਰਾਮ ਜੀ ਚਲ ਗਏ ਹੈਨ ਹੇ ਗੁਰੂ ਜੀ ਸਭ ਜਗਤ ਚਲਣੀ ਸਰਾਇ ਹੈ ਅਤੇ ਅਸੀਂ ਕਿਸੇ ਦਿਨ ਨੂੰ ਚਲੇ ਜਾਵਾਂਗੇ ਇਤਨੇ ਚਿਰ ਨੂੰ ਮੂਲਾ ਸ੍ਰੀ ਗੁਰੂ ਜੀ ਨੂੰ ਆਖਣ ਲਗਾ ਨਾਨਕ ਜੇਕਰ ਰੋਟੀ ਨਹੀਂ ਖਾਂਦਾ ਤਾਂ ਕਪੜੇ ਹੀ ਪਹਿਨੋਂ ਲਾਲ ਕਵਾਇ ਤੇ ਨੀਲੀ ਸਲਵਾਰ ਪਟਕਾ ਪਗੜੀ ਸੁਫੈਦ ਤੇ ਫਰਦ ਲੈ ਸਿਆਲ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਉਚਾਰਿਆ ਉਚਾਰਿਆ ॥ ਸਭ ਰਸ ਮਿਠੇ ਮੰਨੀਐ ਸੁਣੀਐ ਸਾਲੋਣੇ ॥ ਖਟ ਤੁਰਸੀ ਮੁਖ ਬੋਲਣਾ ਮਾਰਨ ਨਾਦ ਕੀਏ ॥ ਛਤੀਹ ਅੰਮ੍ਰਿਤ ਭਾਉ ਏਕ ਜਾ ਕਉ ਨਦਰ ਕਰੇ ॥ ਬਾਬਾ ਹੋਰ ਖਾਣਾ ਖੁਸੀ ਖੁਆਰ ॥

ਜਿਤ ਖਾਧੇ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਤਾ ਪੈਨਣ ਮਨ ਰਤਾ ਸੁਪੇਦੀ ਸਤਦਾਨ ॥ ਨੀਲੀ ਸਿਆਹੀ ਕਦਾ ਕਰਣੀ ਪਹਿਰਨ ਪੈਰ ਧਿਆਨ ॥ ਕਮਰ ਬੰਦ ਸੰਤੋਖ ਕਾ ਧਨ ਜੋਬਨ ਤੇਰਾ ਨਾਉ ॥ ਬਾਬਾ ਹੋਰ ਪਹਿਰਣ ਖੁਸੀ ਖੁਆਰ ॥

ਜਿਤ ਪੈਧੈ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥ ਤਾਂ ਮੂਲੇ ਜਾਇ ਕਰ ਅਜਿਤੇ ਰੰਧਾਵੇ ਨੂੰ ਆਖਿਆ ਚੌਧਰੀ ਜੀ ਨਾਨਕ ਨਾ ਕੁਛ ਖਾਂਦਾ ਹੈ ਨਾ ਕੁਛ ਪਹਿਨਦਾ ਹੈ ਤਾਂ ਅਜਿਤਾ ਰੰਧਾਵਾ ਤੁਰਿਆ ਤੇ ਘੋੜੀ ਉਪਰ ਚੜ ਕਰ ਆਯਾ ਤੇ ਆਇ ਕਰ ਮੱਥਾ ਟੇਕਿਆ ਤੇ ਅਰਦਾਸ ਕੀਤੀਓਸੁ ਹੇ ਤਪਾ ਜੀ ਆਪ ਘੋੜੀ ਉਪਰ ਚੜ ਕਰ ਘਰ ਚਲਹੁ ਜੀ ਤਾਂ ਸ੍ਰੀ ਗੁਰੂ ਜੀ ਹੋਰ ਸ਼ਬਦ ਕਿਹਾ ॥ ਘੋੜੇ ਪਾਖਰ ਸੁਇਨੇ ਸਾਖਤ ਬੂਝਣ ਤੇਰੀ ਵਾਤ ॥

ਤਰਕਸ ਤੀਰ ਕਮਾਣ ਸਾਂਗ ਤੇਗ ਬੰਦ ਗੁਨ ਧਾਤ ॥ ਵਾਜਾ ਨੇਜਾ ਪਤਿ ਸਿਉ ਪਰਗਟ ਕਰਮ ਤੇਰਾ ਮੇਰੀ ਜਾਤ ॥ ਬਾਬਾ ਹੋਰ ਚੜਨਾ ਖੁਸੀ ਖੁਆਰ ॥ ਚੜਿਐ ਤਨ ਪੀੜੀਐ ਮਨ ਮਹਿ ਚਲਹਿ ਬਿਕਾਰ ॥੩॥ ਘਰ ਮੰਦਰ ਖੁਸ਼ੀ ਨਾਮਕੀ ਨਦਰ ਤੇਰੀ ਪਰਵਾਰ ॥ ਹੁਕਮ ਸੋਈ ਤੁਧ ਭਾਵਸੀ ਹੋਰ ਆਖਣ ਬਹੁਤ ਅਪਾਰ ॥ ਨਾਨਕ ਸਚਾ ਪਾਤਸ਼ਾਹ ਪੂਛ ਨ ਕਰੇ ਬੀਚਾਰ ॥ ਬਾਬਾ ਹੋਰ ਸਉਣਾ ਖੁਸ਼ੀ ਖੁਆਰ ॥ ਜਿਤ ਸੁਤੈ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥੪॥

ਤਾਂ ਉਥੇ ਸ੍ਰੀ ਗੁਰੂ ਜੀ ਨੇ ਧਰਮਸਾਲ ਬੱਧੀ ਅਤੇ ਲਗੇ ਕਹਿਣ ਤੇ ਫੇਰ ਸਿਖ ਸਾਧ ਆਵਣ ਮਿਲਣ ਅਤੇ ਰੋਜ ਹਰਿ ਚਰਚਾ ਹੋਵੇ ਜਾਂ ਮਹੀਨਾ ਗੁਜਰਿਆ ਤਾਂ ਇਕ ਦਿਨ ਕਹਿਣ ਲਗੇ ਭਾਈ ਬਾਲਾ ਕਿਤਨੀ ਬਰਸੀਂ ਏਥੇ ਆਏ ਹਾਂ ਤਾਂ ਮੈਂ ਕਿਹਾ ਹੇ ਸਚੇ ਪਾਤਸ਼ਾਹ ਤੇਰੀਆਂ ਤੂੰ ਹੈਂ ਜਾਣੇ ਤੇ ਮੈਂ ਕਿਆ ਜਾਣਾ ਦਸੋ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਬਾਲਾ ਅਸੀਂ ਅਠਾਰਾਂ ਬਰਸਾਂ ਪਿਛੋਂ ਆਏ ਹਾਂ ਸਾਂ ਦੋਇ ਮਹੀਨੇ ਰਹੇ ਤਾਂ ਇਕ ਦਿਨ ਸ੍ਰੀ ਚੋਣੀ ਤੇ ਸ੍ਰੀ ਚੰਦ ਲਖਮੀ ਦਾਸ ਅਤੇ ਬਾਲਾ ਸਭਨਾਂ ਨੂੰ ਨਾਲ ਲੈ ਕੇ ਕਰਤਾਰ ਪੁਰ ਨੂੰ ਆਏ ਅਗੇ ਧਰਮਸਾਲਾ ਤੇ ਹੋਰ ਪਕੇ ਘਰ ਬਣੇ ਹੋਏ ਸਨ ਤਾਂ ਉਥੇ ਲਗੇ ਰਹਿਣ ਅਤੇ ਭਾਈ ਬਾਲੇ ਨੂੰ ਤਲਵੰਡੀ ਭੇਜਿਆ ਮਾਤਾ ਪਿਤਾ ਨੂੰ ਵੀ ਇਥੇ ਹੀ ਮੰਗਵਾਇ ਲਿਆ ਅਤੇ ਬਾਲਾ ਭੀ ਆਪਣੇ ਸਰਬੰਧੀਆਂ ਨੂੰ ਮਿਲਿਆ ਤਾਂ ਮਾਤਾ ਸ੍ਰੀ ਗੁਰੂ ਜੀ ਦੀ ਲਗੀ ਬੈਰਾਗ ਕਰਨ ਤਾਂਤੇ ਬਾਲੇ ਆਖਿਆ ਮਾਤਾ ਜੀ ਚਲੋ ਗੁਰੂ ਨਾਨਕ ਸਦਦਾ ਹੈ ਤੇ ਨਾਲੇ ਮਹਿਤਾ ਕਾਲੂ ਭੀ ਤਿਆਰ ਹੋਇਆ ਤੇ ਮਾਤਾ ਭੀ ਤੁਰੀ ਤਾਂ ਫੇਰ ਲਗੀ ਵੈਰਾਗ ਕਰਨ ਕਾਲੂ ਬਾਲੇ ਨੂੰ ਆਖਿਆ ਬਾਲਾ ਨਾਨਕ ਜੀ ਕੋ ਆਖੀਂ ਬੱਚਾ ਕਾਲੂ ਅੰਮਾਂ ਬੀਬੀ ਏਥੇ ਹੈਨ ਅਤੇ ਤੁਸੀਂ ਵੀ ਤਲਵੰਡੀ ਆਇ ਜਾਵੋ ਅਤੇ ਅਗੇ ਤਾਂ ਕਾਲੂ ਤੇ ਅੰਮਾਂ ਬੀਬੀ ਏਥੇ ਹੈਸਨ ਤੇ ਆਪਵੀ ਕਦੀ ਕਦਾਈਂ ਆਇ ਰਹਿੰਦੇ ਸਾਉ ਤੇ ਹੁਣ ਤਾਂ ਕਾਲੂ ਤੇ ਮਾਤਾ ਵੀ ਏਥੇ ਤਿਆਰ ਹੋਇ ਆਏ ਹੈਨ ਤੇ ਹੁਣ ਸਾਨੂੰ ਆਪਦਾ ਦੀਦਾਰ ਕਦ ਹੋਵੇਗਾ ਏਹ ਬਾਤਾਂ ਕਰਕੇ ਭਾਈ ਬਾਲਾ ਉਨ੍ਹਾਂ ਤਾਈਂ ਲੈ ਕੇ ਕਰਤਾਰ ਪੁਰ ਆਯਾ ਜਾ ਸ੍ਰੀ ਗੁਰੂ ਨਾਨਕ ਜੀ ਦੇਖਿਆ ਕਿ ਮਾਤਾ ਪਿਤਾ ਆਏ ਹੈਨ ਤਾਂ ਅਗੋਂ ਉਠਕੇ ਸ੍ਰੀ ਗੁਰੂ ਜੀ

ਮਾਤਾ ਪਿਤਾ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਮਹਿਤੇ ਕਾਲੂ ਸ੍ਰੀ ਗੁਰੂ ਜੀ ਕੋ ਬਗਲ ਵਿਚ ਲੀਤਾ ਮੱਥਾ ਚੁੰਮਿਆਂ ਤੇ ਮਾਤਾ ਬੀਬੀ ਵੀ ਗੁਰੂ ਜੀ ਦਾ ਮੱਥਾ ਚੁੰਮਿਆਂ ਤੇ ਸਭ ਪ੍ਰਵਾਰ ਮਿਲਿਆ ਤੇ ਪੋਤਰੇ ਵੀ ਮਿਲੇ ਅਤੇ ਸ੍ਰੀ ਚੌਣੀ ਭੀ ਸੱਸ ਸਹੁਰੇ ਦੇ ਚਰਨਾਂ ਉਪਰ ਮੱਥਾ ਟੇਕਿਆ ਅਗੋਂ ਉਹਨਾਂ ਅਸੀਸ ਦਿਤੀ ਤੇ ਆਖਿਓ ਨੇ ਬਚਾ ਤੁਧ ਅਸਾਨੂੰ ਨਿਹਾਲ ਕੀਤਾ ਹੈ ਕਿਉਂਕਿ ਦਰਸ਼ਨ ਦਿਤਾ ਹਈ ਤਾਂ ਸ੍ਰੀ ਗੁਰੂ ਜੀ ਮਾਤਾਂ ਤੇ ਪਿਤਾ ਦੇ ਹਿਤ ਸ਼ਬਦ ਆਖਿਆ ॥ ਰਾਗ ਵਡਹੰਸ ਮਹਲਾ ੧॥

ਅਮਲੀ ਅਮਲ ਨ ਅੰਬੜੇ ਮਛੀ ਨੀਰ ਨ ਹੋਇ ॥ ਜੋ ਰਤੇ ਸਹੁ ਆਪਣੇ ਤਿਨ ਭਾਵੈ ਸਭ ਕੋਇ ॥੨॥ ਹਉ ਵਾਰੀ ਵੰਞਾਂ ਘੰਨੀਐ ਵੰਞਾਂ ਤਉ ਸਾਹਿਬ ਕੇ ਨਾਵੈ ॥

ਜਾਂ ਏਹ ਸਾਰਾ ਸ਼ਬਦ ਪੜਿਆ ਤਾਂ ਫੇਰ ਪਿਤਾ ਕਾਲੂ ਨੇ ਕਿਹਾ ਨਾਨਕ ਜੀ ਹੁਣ ਤੁਸੀਂ ਫਕੀਰੀ ਦਾ ਵੇਸ ਛਡੋ ਅਤੇ ਗ੍ਰਿਹਸਤੀ ਦਾ ਪਹਿਰਾਵਾ ਪਹਿਰੋ ਇਸ਼ਨਾਨ ਕਰਿਆ ਕਰੋ ਤੇ ਤਿਲਕ ਲਗਾਯਾ ਕਰੋ ਸਿਧ ਮਾਰਗ ਚਲੋ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਪਿਤਾ ਜੀ ਹੁਣ ਤੁਸੀਂ ਜਾਣਦੇ ਹੋ ਸ੍ਰੀ ਪ੍ਰਮੇਸ਼ਰ ਜੀ ਕੋ ਅਰਾਧਨੇ ਕੀ ਗਤ ਤਾਂ ਕਾਲੂ ਕਹਿਆ ਬਚਾ ਮੈਂ ਤਾਂ ਨਹੀਂ ਜਾਣਦਾ ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ ॥ ਕੁੰਗੂ ਕੀ ਕਾਯਾ ਰਤਨਾਂ ਕੀ ਲਲਤਾ ਅਗਰ ਵਾਸ ਤਨ ਸਾਸ ॥ ਅਠਸਠ ਤੀਰਥ ਕਾ ਮੁਖ ਟਿਕਾ ਤਿਤਘਟ ਮਤ ਵਿਗਾਸ ॥ ਓਤ ਮਤੀ ਸਾਲਾਹਣਾ ਸਚ ਨਾਮ ਗੁਣਤਾਸ ॥੧॥

ਤਾਂ ਕਾਲੂ ਆਖਿਆ ਇਕ ਸਿਧ ਪੀਰ ਹਨ ਉਨਾਂ ਨੂੰ ਸਭ ਸੰਸਾਰ ਜਾਣਦਾ ਹੈ ਉਨਾਂ ਅਗੇ ਪੂਜਾ ਚੜਦੀ ਹੈ ਅਤੇ ਲੰਗਰ ਚਲਦੇ ਹਨ ਸੁਖੀ ਰੈਂਹਦੇ ਹੈਨ ਉਨਾਂ ਪਿਛੇ ਸੰਸਾਰ ਛੁਟੇਗਾ ਕਿ ਨਹੀਂ ਤੇ ਉਨ੍ਹਾਂ ਦਾ ਪ੍ਰਮੇਸ਼ਰ ਨਾਲ ਭਾਉ ਹੋਵੇਗਾ ਜਾਂ ਨਾ ਹੋਵੇਗਾ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਪੂਜ ਲਗੇ ਪੀਰ ਆਖੀਐ ਸਭ ਮਿਲੈ ਸੰਸਾਰ ॥ ਨਾਊ ਸਦਾਏ ਆਪਣਾ ਹੋਵੇ ਸਿਧ ਸੁਧਾਰ ॥ ਜਾਂ ਪਤ ਲੇਖੈ ਨਾ ਪਵੈ ਤਾਂ ਸਭਾ ਪੂਜ ਖੁਆਰ ॥੨॥ ਤਾਂ ਕਾਲੂ ਪੁਛਿਆ ਓਹ ਵਸਤ ਕੌਣ ਹੈ ਜਿਸ ਕਰਕੇ ਸੰਸਾਰ ਤੇ ਭੀ ਛੁਟੀਏ ਇਸਦੀ ਪ੍ਰਮੇਸ਼ਰ ਨਾਲ ਰਹਿ ਆਵੇ ਤੇ ਸੰਸਾਰ ਨਾਲ ਭੀ ਤਾਂ ਸ੍ਰੀ ਗੁਰੂ ਜੀ ਕਿਹਾ ॥ ਜਿਨਕੋ ਸਤਿਗੁਰ ਭੇਟਿਆ ਤਿਸ ਮੇਟ ਨ ਸਕੈ ਕੋਇ ॥ ਓਨਾਂ ਅੰਦਰ ਨਾਮ ਨਿਧਾਨ ਹੈ ਨਾਮੋ ਪਰਗਟ ਹੋਇ ॥ ਨਾਉ ਪੂਜੀਐ ਨਾਉ ਮੰਨੀਐ ਅਖੰਡ ਸਦਾ ਸਚ ਸੋਇ ॥੩॥ ਤਾਂ ਕਾਲੂ ਆਖਿਆ ਜੇਹੜੇ ਨਾਮ ਨਹੀਂ ਸਿਮਰਦੇ ਉਮਰ ਕਿਰਤ ਕਰਦਿਆਂ ਸੰਸਾਰ ਮੇਂ ਗੁਜ਼ਰ ਗਈ ਉਨਾਂ ਦਾ ਦਰਗਾਹ ਮੇਂ ਕਿਆ ਹਾਲ ਹੋਵੇਗਾ ਤਾਂ ਸ੍ਰੀ ਗੁਰੂ ਜੀ ਕਿਹਾ ॥ ਖੇਹੂ ਖੇਹ ਰਲਾਈਐ ਤਾਂ ਜੀਉ ਕੇਹਾ ਹੋਇ ॥ ਜਲੀਆਂ ਸਭ ਸਿਆਣਪਾਂ ਉਠੀ ਚਲਿਆ ਰੋਇ ॥ ਨਾਨਕ ਨਾਮ ਵਿਸਾਰੀਐ ਦਰਿ ਗਇਐ ਕਿਆ ਹੋਇ ॥੪॥ ਹੇ ਪਿਤਾ ਜੀ ਜਿਨਾਂ ਨਾਮ ਜਪਿਆ ਨਹੀਂ ਤਿਨਾਂ ਕੋ ਅਗੇ ਢੋਈ ਨਹੀਂ ਹੁੰਦੀ ਤਾਂ ਕਾਲੂ ਕਿਹਾ ਬਚਾ ਠੀਕ ਹੈ ਪਰ ਹੇ ਬੇਟਾ ਤੂੰ ਮਹਾਂ ਪੁਰਖ ਹੂਆ ਅਤੇ ਅਸਾਂ ਤੈਨੂੰ ਜਾਤੋ ਨਹੀਂ ਪਰ ਬਚਾ ਸਾਡਾ ਕਿਆ ਹਾਲ ਹੋਵੇਗਾ ਅਤੇ ਨਾ ਅਸਾਂ ਪ੍ਰਮੇਸ਼ਰ ਦਾ

ਨਾਮ ਹੀ ਕਦੀ ਲਿਆ ਹੈ ਤਾਂ ਸ੍ਰੀ ਗੁਰੂ ਜੀ ਨੇ ਸਹਿਜ ਸੁਭਾਵਕ ਆਖਿਆ ਹੇ ਪਿਤਾ ਜੀ ਜੋ ਸਾਡਾ ਹਾਲ ਸੋ ਤੁਸਾਡਾ ਹਾਲ ਤਾਂ ਏਹ ਸੁਣਕੇ ਕਾਲੂ ਨੇ ਸ੍ਰੀ ਨਾਨਕ ਜੀ ਦੇ ਅਗੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਮਾਤਾ ਪਿਤਾ ਉਪਰ ਦਯਾਲ ਹੋਏ ਤਾਂ ਲਗੇ ਵਾਹਿਗੁਰੂ ਵਾਹਿਗੁਰੂ ਜਪਣ ਤਾਂ ਸ੍ਰੀ ਬਾਬਾ ਜੀ ਕਰਤਾਰਪੁਰ ਵਿਚ ਬੈਠ ਕਰ ਉਦਾਸੀ ਭੇਖ ਦੂਰ ਕਰਕੇ ਤੇ ਗ੍ਰਿਹਸਤੀਆਂ ਦਾ ਬਾਣਾ ਪੈਹਰਿਆ ਸੁੰਦਰ ਕਪੜੇ ਪਹਿਰੇ ਪਿਤਾ ਜੀ ਦੀ ਆਗਿਆ ਮੰਨ ਕਰ ਮੰਜੀ ਉਤੇ ਬੈਠਕੇ ਸਿਖਾਂ ਨੂੰ ਲਗੇ ਉਪਦੇਸ਼ ਦੇਵਣ ਤੇ ਬਾਣੀ ਉਚਾਰੀ ਜਿਸ ਬਾਣੀ ਕੋ ਪੜ੍ਹਕੇ ਸਿਖਾਂ ਦੇ ਮਨ ਵਿਚ ਉਜਾਲਾ ਹੋਵੇ ਦਿਨੋਂ ਦਿਨ ਸੰਗਤਾਂ ਚਲੀਆਂ ਆਵਨ ਤਾਂ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਤੇ ਆਪਣਾ ਉਧਾਰ ਕਰਨ ਅਤੇ ਜੋ ਬਾਣੀ ਉਚਾਰਨ ਕੀਤੀ ਸੋ ਸਿਖ ਸੰਗਤ ਨਿਤਪ੍ਰਤਿ ਪਾਠ ਕਰਣ ਪ੍ਰਾਤਾਕਾਲ ਇਸ਼ਨਾਨ ਕਰਕੇ ਜਪੁ ਪੜਨ ਤੇ ਸੰਧਿਆ ਵੇਲੇ ਸੋਦਰ ਪੜਨਾ ਫੇਰ ਰਹਿਰਾਸ ਕਾ ਉਚਾਰਨ ਕਰਨਾ ਫੇਰ ਆਰਤੀ ਸੋਹਿਲਾ ਪੜਨਾ ਅਤੇ ਸਵੇਰੇ ਸਵਾ ਪਹਿਰ ਦਿਨ ਚੜੇ ਆਰਤੀ ਪੜਕੇ ਅਨੰਦ ਪੜਨਾ ਪ੍ਰਸ਼ਾਦ ਛਕਣਾ ਸੋਦਰ ਸੁਣਕੇ ਦੇਗ ਵਰਤੇ ਅਤੇ ਸਾਧ ਸੰਗਤ ਇਕੱਠੀ ਹੋਵੇ ਤੇ ਗਯਾਨ ਚਰਚਾ ਕਰਨੀ ਅਠੀਂ ਪਹਿਰੀ ਤੇ ਸ੍ਰੀ ਗੁਰੂ ਜੀ ਕੇ ਮਾਤਾ ਪਿਤਾ ਸਤਸੰਗ ਕਰਨ ਤੇ ਬਾਣੀ ਪੜਨ ਨਿਤਾ ਪ੍ਰਤਿ ਏਹ ਅਭਿਆਸ ਕਰਦੇ ੨ ਪਰਮਗਤੀ ਦੇ ਅਧਿਕਾਰੀ ਹੂਏ ਅਤੇ ਸੱਚਖੰਡ ਮੇਂ ਜਾਇ ਬਸੇ ਸ੍ਰੀ ਗੁਰੂ ਜੀ ਕੀਆਂ ਸਰਬ ਕੁਲਾਂ ਕਾ ਉਧਾਰ ਹੂਆ ਅਤੇ ਦੂਰੋਂ ਦੂਰੋਂ ਸੰਗਤਾਂ ਆਵਣ ਅਤੇ ਦਰਸ਼ਨ ਕਰਨ ਨਾਮ ਕਾ ਜਹਾਜ ਸ੍ਰੀ ਗੁਰੂ ਨਾਨਕ ਜੀ ਸੰਸਾਰ ਮੇਂ ਚਲਾਯਾ ਜੋ ਕੋਈ ਤਿਸ ਜਹਾਜ ਉਪਰ ਅਸਵਾਰੀ ਕਰਤਾ ਹੈ ਸੋਈ ਗਤੀ ਕੋ ਪ੍ਰਾਪਤ ਹੋਵੇ ਤੇ ਸ੍ਰੀ ਗੁਰੂ ਨਾਨਕ ਜੀ ਚਰਨ ਪਾਹੁਲ ਦੇਕਰ ਸਿਖਾਂ ਕੋ ਸਤਿਨਾਮ ਦਾ ਉਪਦੇਸ਼ ਦੇਵਨ ਨਿਤਾ ਪ੍ਰਤਿ ਸਿਖ ਆਵਨ ਦਰਸ਼ਨ ਕਰਨ ਨਾਮ ਜਪਣ ਤੇ ਮਾਤਾ ਪਿਤਾ ਦਾ ਉਧਾਰ ਕੀਤਾ ॥੧੬੩॥

## ਅਗੇ ਸਾਖੀ ਸਿਧਾਂ ਨਾਲ ਕਰਤਾਰਪੁਰ ਹੋਈ

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਦਿਨ ਸਿਧਾਂ ਦੀ ਮੰਡਲੀ ਵਿਚ ਬੈਠਿਆਂ ਗੋਰਖ ਨੇ ਕਹਾ ਹੇ ਸਿਧੋ ਜਤੀਓ ਇਕ ਮਾਤ ਲੋਕ ਮੇਂ ਨਾਨਕ ਤਪਾ ਹੋਯਾ ਹੈ ਉਸਨੇ ਸੰਪੂਰਨ ਸਾਧ ਹਿੰਦੂ ਮੁਸਲਮਾਨ ਸਭ ਜਿਤੇ ਹਨ ਅਤੇ ਕਿਸੇ ਸਾਧ ਨੇ ਉਸ ਕੋ ਨਹੀਂ ਰੋਕਿਆ ਤਾਂ ਸਿਧਾਂ ਕਿਹਾ ਚਲੋ ਗੁਰੂ ਜੀ ਇਕ ਵਾਰੀ ਇਕਠੇ ਹੋਇ ਕਰ ਉਨਕੋ ਪੁਛੀਏ ਅਤੇ ਕੋਈ ਐਸੀ ਤਰ੍ਹਾਂ ਕਰੀਏ ਜਿਸ ਤਰਾਂ ਨਾਲ ਉਹ ਝੂਠੇ ਹੋ ਜਾਵਨ ਜਦ ਏਹ ਕੌਂਸਲ ਮੰਡਲੀ ਵਿਚ ਹੋਈ ਤਾਂ ਮੰਗਲਨਾਥ ਨੇ ਕਿਹਾ ਗੁਰੂ ਜੀ ਅਗੇ ਨਾਨਕ ਤਪਾ ਹੈ ਆਪ ਸਭ ਕੁਛ ਜਾਨਤੇ ਹੋ ਪਰ ਸਿਧ ਹੰਕਾਰ ਕਰਕੇ ਭਰੇ ਸਭ ਕੱਠੇ ਹੋਏ ਹੋਏ ਕਰ ਕਰਤਾਰਪੁਰ ਵਿਚ ਆਇ ਪ੍ਰਾਪਤ ਹੂਏ ਅਗੇ ਗੁਰੂ ਨਾਨਕ ਜੀ ਮੰਜੀ ਉਪਰ ਬੈਠੇ ਹਨ ਤਾਂ ਸਿਧਾਂ ਆਇ ਆਦੇਸ ਆਦੇਸ ਕੀਤੀ ਤਾਂ ਗੁਰੂ ਜੀ

ਕਹਾ ਆਓ ਸਿਧੋ ਜਤੀਓ ਤਪੀਓ ਆਦੇਸ ਨਿਰੰਕਾਰ ਜੀ ਕੋ ਆਦੇਸ ਆਈਏ ਬੈਠੀਏ ਜੀ ਤਾਂ ਸਿਧਾਂ ਬੈਠ ਕਰ ਚਰਚਾ ਕੀਤੀ ਤਾਂ ਫੇਰ ਕਹਿਓਨੇ ਗੁਰੂ ਜੀ ਸਾਨੂੰ ਕੁਛ ਕਰਾਮਾਤ ਵਖਾਓ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਕਰਾਮਾਤ ਤਾਂ ਨਾਮ ਕਹਿਰ ਦਾ ਹੈ ਤਾਂ ਸਿਧਾਂ ਕਹਿਆ ਗੁਰੂ ਜੀ ਅਸੀਂ ਲੁਕਨੇ ਹਾਂ ਤੁਸੀਂ ਸਾਨੂੰ ਲਭੋ ਅਤੇ ਫੇਰ ਤੁਸਾਂ ਲੁਕਨਾ ਤੇ ਅਸੀਂ ਲਭਾਂਗੇ ਤਾਂ ਸਿਧ ਸਭ ਜਾਇ ਲੁਕੇ ਕੋਈ ਪਤਾਲ ਕੋਈ ਅਕਾਸ਼ ਸੇ ਗੁਰੂ ਜੀ ਸਤਨਾਮ ਕਹਿ ਕਰ ਜਿਉਂ ਪੌਣ ਕੋ ਖਿਚਿਆ ਸਭ ਖਿਚੇ ਆਏ ਤਾਂ ਗੋਰਖ ਪਤਾਲ ਵਿਚ ਜਾਇਕੇ ਮੱਛਰ ਦਾ ਰੂਪ ਧਾਰ ਬੈਠਾ ਤਾਂ ਸ੍ਰੀ ਗੁਰੂ ਜੀ ਐਸਾ ਕੀਤਾ ਜੋ ਸਿਧ ਪੱਥਰ ਵਿਚ ਉਹ ਲੁਕਿਆ ਸੀ ਉਸਦੇ ਸਮੇਤ ਚੁਕਿਆ ਚਲਿਆ ਆਯਾ ਤਾਂ ਬਹੁਤ ਸ਼ਰਮਿੰਦਾ ਹੂਆ ਤਾਂ ਫੇਰ ਸਿਧਾਂ ਕੀ ਕੀਤਾ ਕੋਈ ਸ਼ੇਰ ਬਣਿਆਂ ਕੋਈ ਬਘਿਆੜ ਬਣਿਆਂ ਅਤੇ ਉਤੇ ਚੜ ਕਰ ਅਕਾਸ਼ ਵਿਚ ਜਾਇਕੇ ਪੱਥਰਾਂ ਦੀ ਬਰਖਾ ਕਰਨ ਲਗੇ ਤਾਂ ਸ੍ਰੀ ਗੁਰੂ ਜੀ ਕਹਿਆ ਉਠ ਭਾਈ ਬਾਲਾ ਉਠਕੇ ਲਾਠੀ ਪਕੜਕੇ ਉਦਾਲੇ ਡੇਰੇ ਦੇ ਰਾਮ ਨਾਮ ਦੀ ਕਾਰ ਦੇਹ ਤਾਂ ਫੇਰ ਮੈਂ ਉਠਕੇ ਸਾਰੇ ਉਦਾਲੇ ਰਾਮ ਦੀ ਕਾਰ ਕਰ ਦਿਤੀ ਤਾਂ ਜੋ ਕੁਝ ਸਾਧ ਆਪਣੀ ਸ਼ਕਤ ਕਰਨ ਪੱਥਰ ਮਾਰਨ ਹੋ ਹੋਰਈ ਤਰਹ ਦੀ ਬਰਖਾ ਕਰਨ ਉਹ ਕਾਰ ਥੀਂ ਬਾਹਰ ਪਵੇ ਅਤੇ ਸਾਰਾ ਜੋਰ ਸਿਧਾਂ ਲਾਇਆ ਪਰ ਇਕ ਪੇਸ਼ ਨ ਗਈ ਓੜਕ ਨੂੰ ਝਖ ਮਾਰ ਰਹੇ ਤੇ ਸ਼ਰਮਿੰਦੇ ਹੋਇ ਕੇ ਆਇ ਪੈਰੀਂ ਪਏ ਅਤੇ ਕਹਿਓਨੇ ਹੇ ਤਪਾ ਜੀ ਅਸੀਂ ਭੁਲੇ ਨੂੰ ਮਾਫ ਕਰੋ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋ ਸਿਧੋ ਜਤੀਓ ਤਪੀਓ ਅਬ ਹਮ ਲੁਕਤੇ ਹਾਂ ਤੁਮ ਹਮ ਕੋ ਲਭੋ ਜੀ ਜੇਕਰ ਤੁਹਾਨੂੰ ਮੈਂ ਨਾ ਲਭਾ ਤਾਂ ਭਾਈ ਬਾਲਾ ਆਪ ਨੇ ਏਕ ਟਕਾ ਰਖਕੇ ਅਰਦਾਸ ਕਰਨੀ ਤਾਂ ਅਸੀਂ ਹਾਜਰ ਹੋ ਜਾਵਾਂਗੇ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਤਤਾਂ ਨਾਲ ਤਤ ਮਿਲਾਇ ਦਿਤੇ ਅਤੇ ਚੇਤਨ ਸਤਾ ਉਸ ਨਿਰੰਕਾਰ ਕੀ ਸਤਾ ਮੇਂ ਲੀਨ ਕਰ ਦਿਤੀ ਤਾਂ ਲਗੇ ਸਿਧ ਗੁਰੂ ਜੀ ਕਉ ਢੂੰਢਨ ਸਾਰੇ ਅਕਾਸ਼ ਪਤਾਲ ਵੇਖ ਰਹੇ ਸ੍ਰੀ ਗੁਰੂ ਨਾਨਕ ਜੀ ਕਹੀਂ ਨਾ ਨਜਰੀ ਪਏ ਬਥੇਰਾ ਹੀ ਟਕਰਾਂ ਮਾਰ ਰਹੇ ਓੜਕ ਸ਼ਰਮਿੰਦੇ ਹੋਕਰ ਆਇ ਕਰ ਭਾਈ ਬਾਲਾ ਕਉ ਆਖਣ ਲਗੇ ਹੇ ਸੰਤ ਰੂਪ ਭਾਈ ਬਾਲਾ ਤੇਰੇ ਮੇਂ ਅਤੇ ਸ੍ਰੀ ਗੁਰੂ ਨਾਨਕ ਜੀ ਵਿਚ ਭਰਮ ਭੇਦ ਕੋਈ ਨਾਹੀਂ ਅਤੇ ਹੁਣ ਤੂੰ ਗੁਰੂ ਜੀ ਕੋ ਢੂੰਡ ਹਮਾਰੇ ਤਾਈਂ ਤੋ ਕਹੀਂ ਨਹੀਂ ਮਿਲਦੇ ਤਾਂ ਭਾਈ ਬਾਲੇ ਆਖਿਆ ਭਾਈ ਗੁਰੂ ਨਾਨਕ ਜੀ ਕਾ ਤੋ ਅੰਤ ਨਹੀਂ ਪਾਯਾ ਜਾਤਾ ਪਰ ਜੇ ਤੁਸਾਂ ਲਭਨਾ ਹੈ ਤਾਂ ਏਹ ਕੰਮ ਕਰੋ ਹਥ ਜੋੜ ਕਰ ਬੇਨਤੀ ਕਰੋ ਤੇ ਟਕਾ ਰਖਕੇ ਅਰਦਾਸ ਕਰੋ ਤਾਂ ਸਿਧਾਂ ਏਹੋ ਕੰਮ ਕੀਤਾ ਹਥ ਜੋੜਕੇ ਅਰਦਾਸ ਕੀਤੀ ਜਾਂ ਧਿਆਨ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਓਸ ਜਗ੍ਹਾ ਆਪਣੇ ਆਸਣ ਉਪਰ ਬੈਠੇ ਹੈਨ ਜਾਂ ਸਿਧਾਂ ਦੇਖਿਆ ਤਾਂ ਗੁਰੂ ਜੀ ਬੈਠੇ ਹੈਂ ਏਹ ਕੌਤਕ ਦੇਖਕੇ ਸਿਧਾਂ ਮੱਥਾ ਟੇਕਿਆ ਤੇ ਕਹਿਓਨੇ ਧੰਨ ਹੋ ਹੇ ਨਿਰੰਕਾਰੀ ਤੇਰੇ ਤੇ ਪਰਮੇਸ਼ਰ ਮੇਂ ਕੋਈ ਭੇਦ ਨਹੀਂ ਅਤੇ ਓਸ ਦਿਨ ਓਥੇ ਬੜੀ ਹਵਾ ਵਗੀ ਸੀ ਤੇ ਸੈਂਕੜੇ ਹੀ

ਪੰਛੀ ਮਰ ਗਏ ਹੈਸਨ ਗੁਰੂ ਜੀ ਮਨ ਮੇਂ ਬੜਾ ਤਰਸ ਖਾਧਾ ਕਹਿਓ ਨੇ ਕਿ ਏਹ ਪੰਛੀ ਬਿਚਾਰੇ ਮੁਫਤ ਮਰ ਗਏ ਤਾਂ ਸਤਨਾਮ ਕਹਿ ਕਰ ਕਹਾ ਉਡ ਜਾਓ ਪੰਛੀਓ ਤਾਂ ਪੰਛੀ ਉਡ ਗਏ ਤੇ ਪਿਛੋਂ ਸ੍ਰੀ ਗੁਰੂ ਸਾਹਿਬ ਮਨ ਮੇਂ ਬੜਾ ਭੈ ਕੀਤਾ ਤੇ ਕਹਾ ਮੈਂ ਕੌਣ ਕੀਟ ਹਾਂ ਜੋ ਨਿਰੰਕਾਰੀ ਜੀ ਕੇ ਭਾਣੇ ਕੋ ਜੋ ਮੋੜਿਆ-ਏਹ ਸਮਝ ਕਰ ਬੜੇ ਦੁਖੀ ਹੋਏ ਆਪਣੇ ਸਰੀਰ ਕੋ ਜਲ ਕਰਕੇ ਪੂਰਨ ਕੀਆ ਸੁਆਸਾਂ ਕੋ ਪੌਣ ਮੇਂ ਮਿਲਾਯਾ ਤੇ ਸਰੀਰ ਕੋ ਬੜਾ ਖੇਦ ਕੀਆ ਜਦ ਐਸੀ ਵਾਸਨਾ ਕਰੀ ਤੋ ਦੇਖ ਕਰ ਨਿਰੰਕਾਰ ਜੀ ਪ੍ਰਤੱਖ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਕੇ ਸਰੀਰ ਕੋ ਸਾਬਤ ਕਰਕੇ ਕਹਾ ਹੇ ਨਾਨਕ ਤੂੰ ਸਰੀਰ ਕੋ ਕਿਉਂ ਦੁਖ਼ ਦੇਤਾ ਹੈਂ ਜੋ ਮੇਰੀ ਮਰਜੀ ਹੈ ਤਾਂ ਤੇਰੇ ਸਰੀਰ ਮੇਂ ਪ੍ਰਵੇਸ਼ ਕਰਕੇ ਕਾਰਜ ਸੋ ਕਰਤਾ ਹੂੰ ਤੂੰ ਇਸ ਬਾਤ ਕੀ ਚਿੰਤਾ ਮਤ ਕਰ ਮਾਰਨਾ ਔਰ ਜੀਵਾਵਨਾ ਇਹ ਸਭ ਕੁਛ ਮੇਰੇ ਹਥ ਹੈ ਤੂੰ ਸਰੀਰ ਕੋ ਜੋ ਦੁਖ ਦੇਤਾ ਹੈਂ ਸੋ ਮੇਰੇ ਕੋ ਕਸ਼ਟ ਆਉਂਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਣ ਲਗੇ ਹੇ ਨਿਰੰਕਾਰ ਜੀ ਹੇ ਅਕਾਲ ਪੁਰਖ ਜੀ ਮੇਰੀ ਕਿਆ ਮਜਾਲ ਹੈ ਜੋ ਮੈਂ ਸਰੀਰ ਕੋ ਦੁਖ ਦੇਵਾਂ ਤਾਂ ਨਿਰੰਕਾਰ ਜੀ ਕਿਹਾ ਹੇ ਨਾਨਕ ਸੋ ਮੈਂ ਹਾਂ ਜੋ ਤੂੰ ਹੈਂ ਔਰ ਤੇਰੇ ਮੇਰੇ ਮੇਂ ਕੁਛ ਭੇਦ ਨਹੀਂ ਜੋ ਮੇਰੇ ਚਿਤ ਦਾ ਫੁਰਨਾ ਹੈ ਸੋ ਮੇਰੇ ਪਿਆਰਿਆਂ ਭਗਤਾਂ ਦੇ ਅੰਤਹ ਕਰਣ ਮੇਂ ਪ੍ਰਵੇਸ਼ ਕਰਕੇ ਕਾਰਜ ਹੋਤੇ ਹੈਨ ਅਤੇ ਜੇਕਰ ਕਹੋ ਕਿ ਮਾੜਾ ਕੰਮ ਅਸਾਂ ਕੀਤਾ ਹੈ ਸੋ ਨਹੀਂ ਸਭ ਕੰਮ ਮੈਂ ਹੀ ਕਰ ਰਿਹਾ ਹਾਂ ਤੂੰ ਚਿੰਤਾ ਨਾ ਕਰ ਅਤੇ ਜੋ ਕੰਮ ਅਜ ਤੋਂ ਲੈ ਕਰ ਤੂੰ ਕਰੇਂਗਾ ਸੋ ਮੈਨੂੰ ਮਨਜੂਰ ਹੈ ਮੈਂ ਤਿਵੇਂ ਹੀ ਮੰਨਾਂਗਾ ਅਤੇ ਤੇਰੇ ਤਾਈਂ ਸਿਦਕ ਤੇ ਸਬੂਰੀ ਦਾ ਸਿਰੋਪਾਓ ਦਿਤਾ ਹੈ ਸੋ ਤੂੰ ਸੰਸਾਰ ਕੇ ਲੋਕਾਂ ਦਾ ਉਧਾਰ ਕਰ ਸਤਿਨਾਮ ਦਾ ਉਪਦੇਸ਼ ਕਰ ਪਤਿਤ ਜੋ ਕਲਯਗੀ ਜੀਵ ਹਨ ਤਿਨ੍ਹਾਂ ਦਾ ਉਧਾਰ ਕਰ ਜੋ ਤੇਰੇ ਬਚਨ ਮੰਨੇਗਾ ਔਰ ਤੇਰੀ ਬਾਣੀ ਪੜੇਗਾ ਤੇਰੀ ਸਿਖੀ ਵਿਖੇ ਸਿਦਕ ਰਖੇਗਾ ਉਸ ਜੀਵ ਕੋ ਮੈਂ ਆਪਣੀ ਪੁਰੀ ਵਿਚ ਨਿਵਾਸ ਦੇਵਾਂਗਾ ਤੇ ਜੀਵਨ ਮੁਕਤ ਹੋਵਨਗੇ ਅਤੇ ਤੇਰੇ ਨਾਮ ਦੇ ਆਸਰੇ ਕਈ ਕੋਟ ਜੀਵ ਉਧਰਨਗੇ ਜਾਂ ਇਹ ਬਚਨ ਸ੍ਰੀ ਨਿਰੰਕਾਰ ਜੀ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਮੱਥਾ ਟੇਕਿਆ ਤਾਂ ਨਿਰੰਕਾਰ ਜੀ ਅੰਤਰ ਧਿਆਨ ਹੋਏ ਅਤੇ ਸ੍ਰੀ ਬਾਬਾ ਜੀ ਕਹਿਨ ਲਗੇ ਭਾਈ ਬਾਲਾ ਜੋ ਸਿਖ ਸੰਗਤ ਆਵੇ ਉਸਨੂੰ ਲੰਗਰ ਥੀਂ ਪਰਸ਼ਾਦ ਛਕਾਵਨਾ ਅਤੇ ਜਿਸ ਵਕਤ ਪ੍ਰਾਤਾਕਾਲ ਹੋਵੇ ਸਭ ਸਿਖ ਅਸ਼ਨਾਨ ਕਰਨ ਫੇਰ ਜਪੁਜੀ ਸਾਹਿਬ ਦਾ ਪਾਠ ਕਰਨ ਸੁਨਣ ਫੇਰ ਲੰਗਰ ਵਰਤੇ ਜਾਂ ਤੀਸਰਾ ਪਹਿਰ ਹੋਵੇ ਤਾਂ ਸੰਗਤ ਦਾ ਦਰਬਾਰ ਲਗੇ ਤੇ ਰਾਗੀ ਸ਼ਬਦ ਦਾ ਉਚਾਰਨ ਕਰਨ ਫੇਰ ਰਹਿਰਾਸ ਸੋਦਰ ਦਾ ਪਾਠ ਹੋ ਕੇ ਆਰਤੀ ਹੋਵੇ ਫੇਰ ਅਰਦਾਸ ਕਰਕੇ ਆਪੋ ਆਪਣੇ ਅਸਥਾਨ ਕੋ ਜਾਵਨ ਏਹ ਨਾਮ ਨਿਤਾਪ੍ਰਤਿ ਧਰਮਸਾਲ ਮੇਂ ਹੋਵੇ ਤਾਂ ਦਿਨੋਂ ਦਿਨ ਏਸੇ ਤਰ੍ਹਾਂ ਹੋਵੇ ਤਾਂ ਸ੍ਰੀ ਗੁਰੂ ਜੀ ਸਰਬਤ ਕੋ ਨਿਹਾਲ ਕਰਨ ॥ ਬੋਲੋ ਭਾਈ ਜੀ ਵਾਹਿਗੁਰੂ ॥੧੬੪॥

# ਅਗੇ ਸਾਖੀ ਅਬਦੁਲ ਰਹਿਮਾਨ ਨਾਲ ਹੋਈ

ਤਾਂ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ। ਸ੍ਰੀ ਗੁਰੂ ਨਾਨਕ ਜੀ ਕਰਤਾਰਪੁਰ ਦੇ ਵਿਚ ਸਿਖਾਂ ਦਾ ਉਧਾਰ ਕਰਨ ਵਾਸ੍ਤੇ ਕਹਿਣ ਲਗੇ ਚਲੋ ਭਾਈ ਬਾਲਾ ਹੁਣ ਕਰਤਾਰਪੁਰ ਤੋਂ ਚਲੀਏ ਇਸ ਤਰ੍ਹਾਂ ਅਨੇਕ ਜੀਵਾਂ ਦਾ ਭਲਾ ਕਰਦੇ ੨ ਇਕ ਦਿਨ ਜੋ ਆਏ ਤਾਂ ਤੁਰਕਿਸਤਾਨ ਦੇ ਵਿਚ ਆਏ ਤਾਂ ਇਕ ਫਕੀਰ ਅਬਦੁਲ ਰਹਿਮਾਨ ਉਸ ਮੁਲਕ ਵਿਚ ਪੀਰ ਸਦੌਂਦਾ ਸੀ ਤਾਂ ਇਕ ਦਿਨ ਉਬਾਰੇ ਖਾਂ ਪਠਾਣ ਅਬਦੁਲ ਰਹਿਮਾਨ ਦੇ ਪਾਸ ਗਿਆ ਤੇ ਜਾਇਕਰ ਬੈਠਾ ਅਤੇ ਫਕੀਰਾਂ ਦੀਆਂ ਬਾਤਾਂ ਚਲੀਆਂ ਉਬਾਰੇ ਖਾਂ ਨੇ ਸ੍ਰੀ ਗੁਰੂ ਨਾਨਕ ਜੀ ਦੀ ਤਾਰੀਫ ਕੀਤੀ ਤਾਂ ਅਬਦੁਲ ਰਹਿਮਾਨ ਨੇ ਨਾਨਕ ਜੀ ਕਾ ਨਾਮ ਸੁਣਿਆਂ ਤਾਂ ਬੜਾ ਗੁਸਾ ਖਾਧਾ ਅਤੇ ਕਹਿਣ ਲਗਾ ਕਿਆ ਹਿੰਦੂ ਦੀ ਤਾਰੀਫ ਕਰਦਾ ਹੈਂ ਉਠ ਕਰ ਦੂਰ ਕਰ ਦੇਵਾਂਗੇ ਤਾਂ ਪਠਾਣ ਨੇ ਕਹਾ ਕਿਸਨੋ ਉਠਾਇ ਦੇਵੋਂਗੇ ਤਾਂ ਸ਼ੇਖ ਨੇ ਕਹਾ ਜਿਸਦੀ ਤਾਰੀਫ ਕਰਦਾ ਹੈਂ ਤਾਂ ਪਠਾਣ ਨੇ ਕਹਾ ਖੁਦਾਇਕੋ ਉਠਾਇ ਦੇਵੋਂਗਾ ਓਹ ਤੋ ਬਜਿਨਸ ਖੁਦਾਇ ਹੈ ਤਾਂ ਸ਼ੇਖ ਨੇ ਕਹਾ ਕਿਆ ਹਿੰਦੂ ਕੀ ਤਾਰੀਫ ਕਰਦਾ ਹੈਂ ਔਰ ਹਿੰਦੂ ਕੋ ਖੁਦਾਇ ਆਖਦਾ ਹੈਂ ਤਾਂ ਪਠਾਣ ਨੇ ਕਹਾ ਸ਼ੇਖ ਜੀ ਓਹ ਹਿੰਦੂ ਮੁਸਲਮਾਨ ਦੋਨੋਂ ਸੇ ਫਾਰਗ ਹੈਂ ਖੁਦਾਇ ਦੀ ਸੂਰਤ ਹੈਂ ਐਸੇ ਆਪ ਲਾਜਮ ਹੋਵੋਗੇ ਜੋ ਕੈਹਤੇ ਹੋ ਉਠਾਇ ਦੇਵਾਂਗੇ ਅਤੇ ਅਬਦੁਲ ਰਹਿਮਾਨ ਨੇ ਬਹੁਤ ਗੁਸਾ ਖਾਧਾ ਪਰ ਪਠਾਣ ਨੂੰ ਕੁਛ ਕਹਿ ਨਾ ਸਕਿਆ ਜਦ ਅਗਲਾ ਦਿਨ ਹੋਯਾ ਤਾਂ ਉਬਾਰੇ ਖਾਂ ਨੇ ਇਕ ਰੇਜਾ ਬਾਫਤੇ ਦਾ ਸੋਲਾਂ ਗਜਾਂ ਦਾ ਲੈਕਰ ਸ੍ਰੀ ਗੁਰੂ ਜੀ ਦੇ ਅਗੇ ਆਣ ਰਖਿਆ ਤੇ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਹੱਥ ਰਖੇ ਤੇ ਆਪਣੇ ਮੂੰਹ ਉਪਰ ਫੇਰਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਮੀਆਂ ਤੇਰਾ ਪਰਮੇਸ਼ਰ ਭਲਾ ਕਰੇ ਆਪਣੇ ਨਾਮ ਦੀ ਮੇਹਰ ਕਰੇ ਮੀਆਂ ਅਸੀਂ ਫਕੀਰ ਹਾਂ ਸਾਨੂੰ ਐਸੇ ਚੰਗੇ ਕਪੜੇ ਨਹੀਂ ਲੋੜੀਦੇ ਇਹ ਸਾਨੂੰ ਪਹੁੰਚ ਗਿਆ ਹੈ ਅਸੀਂ ਤੇਰੇ ਪਰ ਖੁਸ਼ੀ ਹਾਂ ਇਹ ਤੁਸੀਂ ਪਹਿਨੋ ਉਬਾਰੇ ਖਾਂ ਨੇ ਕਹਾ ਮੇਰੇ ਕੋ ਖੁਦਾਇ ਤੇ ਬਖਸ਼ਾਵੋ ਤੇ ਮਰਵਾਵੋ ਨਹੀਂ ਇਹ ਰੇਜਾ ਤੁਮਾਰੀ ਅਨੈਤ ਹੂਆ ਹੈ ਅਰ ਤੁਸਾਡਾ ਹੈ ਤੁਸੀਂ ਲੇਵੋ ਸ੍ਰੀ ਬਾਬਾ ਜੀ ਕਹਾ ਮੀਆਂ ਤੁਮਾਰੀ ਮਰਜੀ ਦਰਜੀ ਪਾਸੋਂ ਦੋਇ ਚਾਦਰਾਂ ਸਿਵਾਓ ਤਾਂ ਉਬਾਰੇ ਖਾਂ ਦੋਇ ਚਾਦਰਾਂ ਜਾਇਕੇ ਬਣਵਾਇ ਲਿਆਯਾ ਤਾਂ ਇਕ ਚਾਦਰ ਸ੍ਰੀ ਬਾਬੇ ਜੀ ਆਪ ਲੀਤੀ ਤੇ ਦੂਸਰੀ ਚਾਦਰ ਬਾਲੇ ਕੋ ਦਿਤੀ ਪਠਾਣ ਨੇ ਕਹਾ ਅੱਜ ਮੈਂ ਨਿਹਾਲ ਹੂਆ ਹਾਂ ਕਿਉਂ ਜੋ ਇਹ ਰੇਜਾ ਅੱਜ ਆਪ ਖੁਦਾਇ ਪਹਿਨਿਆਂ ਹੈ ਤਾਂ ਸ੍ਰੀ ਗੁਰੂ ਜੀ ਕਹਾ ਕਹੁ ਮੀਆਂ ਜੀ ਸ਼ੇਖ ਅਬਦੁਲ ਰਹਿਮਾਨ ਦੀ ਕਿਆ ਖਬਰ ਹੈ ਤਾਂ ਖਾਂ ਨੇ ਕਹਾ ਤਪਾ ਜੀ ਆਪ ਕੋ ਸਭ ਕੁਛ ਰੋਸ਼ਨ ਹੈ ਤਾਂ ਗੁਰੂ ਜੀ ਕਹਾ ਸ਼ੇਖ ਸਾਡੇ ਉਪਰ ਖਫਾ ਹੈ ਤਾਂ ਪਠਾਣ ਨੇ ਕਹਾ ਤਪਾ ਜੀ ਓਹ ਫਕੀਰ ਕਹਾਂਦਾ ਹੈ ਪਰ ਫਕੀਰੀ ਦੂਰ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਾ ਹੇ ਖਾਂ ਜੀ ਤੁਸੀਂ ਸਚ ਕਹਿਤੇ ਹੋ ਪਰ ਕਿਆ ਕਹਿੰਦਾ ਸੀ ਉਬਾਰੇ ਖਾਂ ਨੇ ਕਹਾ

ਜੀ ਜੋ ਉਸਨੇ ਕਹਾ ਹੈ ਸੋ ਮੈਂ ਨਹੀਂ ਕਹਿ ਸਕਦਾ ਤਾਂ ਗੁਰੂ ਜੀ ਕਹਾ ਨਿਸੰਗ ਕਹੁ ਤਾਂ ਖਾਂ ਨੇ ਕਹਾ ਹੇ ਤਪਾ ਜੀ ਓਹ ਕੈਹਤਾ ਹੈ ਜੋ ਹਿੰਦੂ ਕੀ ਕਿਆ ਤਾਰੀਫ ਕਰਦਾ ਹੈਂ ਤਾਂ ਮੈਂ ਕਹਾ ਸ੍ਰੀ ਨਾਨਕ ਜੀ ਹਿੰਦੂ ਮੁਸਲਮਾਨ ਦੋਨੋਂ ਤੇ ਫਾਰਗ ਹੈਂ ਐਨ ਖੁਦਾਇ ਦੀ ਸੂਰਤ ਹੈਂ ਤਾਂ ਸ਼ੇਖ ਨੇ ਗੁਸਾ ਖਾਧਾ ਪਰ ਵਸ ਕੁਛ ਚਲੇ ਨਾਹੀਂ ਤੇ ਹੋਰ ਕਹਿਓਸ ਕਿ ਉਠਾਇ ਕਰ ਦੂਰ ਕਰ ਦੇਵਾਂਗੇ ਤਾਂ ਮੈਂ ਕਹਾ ਵੁਹ ਤਾਂ ਖੁਦਾਇ ਹੈ ਕਿਸਕੋ ਉਠਾ ਦੇਵੇਂਗਾ ਜਾਂ ਇਹ ਉਬਾਰੇ ਖਾਂ ਸੁਣਾਈ ਤਾਂ ਆਖਿਓਨੇ ਚਲੋ ਭਾਈ ਬਾਲਾ ਸ਼ੇਖ ਦੀ ਵੀ ਫੂਕਣੀ ਲਾਹ ਆਈਏ ਤਾਂ ਮੈਂ ਕਿਹਾ ਚਲੋ ਗੁਰੂ ਜੀ ਤਾਂ ਖਾਂ ਨੇ ਕਿਹਾ ਮੈਂ ਭੀ ਨਾਲ ਚਲਾਂ ਤਾਂ ਗੁਰੂ ਜੀ ਕਿਹਾ ਖਾਂ ਜੀ ਤੁਮ ਅਗੇ ਚਲੋ ਹਮ ਭੀ ਆਤੇ ਹਾਂ ਤਾਂ ਖਾਂ ਨੇ ਕਹਾ ਤਪਾ ਜੀ ਮੇਰੇ ਕੋ ਕੁਛ ਉਸਕਾ ਡਰ ਨਹੀਂ ਤਾਂ ਗੁਰੂ ਜੀ ਕਿਹਾ ਡਰ ਤੋ ਨਹੀਂ ਪਰ ਫਕੀਰੀ ਕਾ ਪੈਵੰਦ ਏਹ ਹਅਦਬ ਹੈ ਤਾਂ ਖਾਂ ਨੇ ਕਹਾ ਜੀ ਏਹ ਬਖਸ਼ਸ਼ ਖੁਦਾਇਨੇ ਆਪਕੋ ਹੀ ਕਰੀ ਹੈ ਤਾਂ ਉਬਾਰੇ ਖਾਂ ਅਗੇ ਗਿਆ ਤੇ ਬਾਬਾ ਜੀ ਤੇ ਮੈਂ ਦੋਵੇਂ ਪਿਛੋਂ ਗਏ ਤਾਂ ਅਗੇ ਸ਼ੇਖ ਅਬਦੁਲ ਰਹਿਮਾਨ ਪਾਲਕੀ ਵਿਚ ਅਸਵਾਰ ਹੋਕਰ ਚਲਿਆ ਸੀ ਤਾਂ ਲੋਕਾਂ ਆਖਿਆ ਸ਼ੇਖ ਜੀ ਨਾਨਕ ਤਪਾ ਆਯਾ ਹੈ ਤਾਂ ਸ਼ੇਖ ਜੀ ਅਸਵਾਰੀ ਛਡ ਦਿਤੀ ਹੈ ਤੇ ਗੁਰੂ ਜੀ ਕੀ ਭੇਟਾ ਕੀਤੀ ਅਤੇ ਸ਼ੇਖ ਨੇ ਦਸਤ ਬੋਸੀ ਲੀਤੀ ਤੇ ਮੁਖੋਂ ਕਹਿਓਸੁ ਤਪਾ ਜੀ ਖੈਰ ਹੈ ਤਾਂ ਗੁਰੂ ਜੀ ਕਹਾ ਸ਼ੇਖ ਜੀ ਖੈਰ ਹੈ ਪਰ ਨਹੀਂ ਖੈਰ ਤਾਂ ਸੇਖਨੇ ਕਹਾ ਤਪਾ ਜੀ ਏਹ ਆਪਨੇ ਕਿਆ ਕਹਾ ਹੈ ਤਾਂ ਗੁਰੂ ਜੀ ਕਹਾ ਸ਼ੇਖ ਜੀ ਖੈਰ ਇਸ ਵਾਸਤੇ ਨਹੀਂ ਜੋ ਆਪ ਕਹਿਤੇ ਹੋ ਜੋ ਉਠਾਇ ਕਰ ਦੂਰ ਕਰ ਦੇਵਾਂਗੇ ਆਪਕੀ ਹਮ ਨੇ ਕਉਨ ਸੀ ਜਗਹ ਮਲੀ ਹੈ ਛਢਾਇ ਲੇਓਗੇ ਤਾਂ ਸ਼ੇਖ ਨੇ ਕਹਾ ਕੌਣ ਕਹਿੰਦਾ ਹੈ ਤਾਂ ਗੁਰੂ ਜੀ ਨੇ ਕਹਾ ਤੁਮ ਹੀ ਕਹਿਤੇ ਹੋ ਤਾਂ ਸ਼ੇਖ ਨੇ ਕਹਾ ਜੋ ਕਹਿਤਾ ਹੈ ਝਖ ਮਾਰਤਾ ਹੈ ਤਾਂ ਉਬਾਰੇ ਖਾਂ ਨੇ ਕਹਾ ਸ਼ੇਖ ਜੀ ਤੁਮ ਹੀ ਕਹਿਤੇ ਥੇ ਕਿ ਕਿਆ ਹਿੰਦੂ ਕੀ ਤਾਰੀਫ ਕਰਤੇ ਹੋ ਉਠਾਇ ਕਰ ਦੂਰ ਕਰ ਦੇਵਾਂਗੇ ਅਬ ਮੁਕਰਦੇ ਹੋ ਤਾਂ ਸ਼ੇਖ ਨੇ ਕਿਹਾ ਖਾਂ ਜੀ ਤਪਾ ਜਾਣੇ ਜਾਂ ਹਮ ਜਾਣੇ ਤੁਮੇ ਕਿਆ ਪਹੁੰਚਤਾ ਹੈ ਹਮ ਦੋਨੋਂ ਫਕੀਰ ਹੈਂ ਆਪਸ ਮੇਂ ਸਮਝ ਲੈਂਗੇ ਤੁਮ ਆਪਣੇ ਟਿਕਾਣੇ ਬੈਠੇ ਰਹੋ ਤਾਂ ਪਠਾਣ ਨੇ ਕਹਿਆ ਹਮਾਰਾ ਠਿਕਾਣਾ ਤਪੇ ਕੇ ਸਾਥ ਹੈ ਔਰ ਹਮ ਤਪੇ ਕੇ ਮੁਰੀਦ ਹੈਂ ਪਰ ਐਸਾ ਕਲਮਾ ਪੀਛੇ ਕਹਿਣਾ ਫਕੀਰ ਕੋ ਨਹੀਂ ਚਾਹੀਏ ਤਾਂ ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਆਪ ਕਹਿਤੇ ਹੋ ਕਿ ਹਮ ਫਕੀਰ ਹੈਂ ਆਪਕੋ ਇਸੇ ਤਰਾਂ ਚਾਹੀਦਾ ਹੈ ਤਾਂ ਸ਼ੇਖ ਨੇ ਗੁਸਾ ਖਾਧਾ ਤੇ ਕਹਿਆ ਕਹੁ ਤਪਾ ਤੂੰ ਹਿੰਦੂ ਹੈਂ ਕਿ ਮੁਸਲਮਾਨ ਹੈਂ ਤਾਂ ਸ੍ਰੀ ਗੁਰੂ ਜੀ ਕਿਹਾ ॥ ਨਾ ਹਮ ਹਿੰਦੂ ਨਾ ਮੁਸਲਮਾਨ ॥ ਦੋਨੋਂ ਬਸੇ ਸੈਤਾਨ ॥ ਏਕੇ ਏਕੀ ਏਕ ਸੁਬਹਾਨ ॥ ਗੁਰੂ ਜੀ ਕਿਹਾ ਸੁਣ ਅਬਦੁਲ ਰਹਿਮਾਨ ॥ ਦਾਵਾ ਭੂਲੇ ਤਾਂ ਏਕ ਪਛਾਨ ॥ ਤਾਂ ਸ਼ੇਖ ਕਿਹਾ ਤੇਰਾ ਮਜ਼ਹਬ ਕੌਣ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਮਜ਼ਹਬ ਹਮਾਰਾ ਸੱਚਾ ਨਾਮ ਜਿਸਨੇ ਏਕਤੇ ਅਨੇਕ ਕੀਏ ਸਚਪੂੰਜੀ ਵਾਪਾਰੀ ਭੀ ਸਚਕਾ ਦੂਜਾ ਝੂਠਾ ਹੈ ਖੁਆਰੀ ਹੈ ਜੋ ਆਯਾ ਹੈ ਸੋ ਜਾਏਗਾ ਏਕਪਰ ਨਜਰ ਰਖੀਏ ਖੁਦਾਇ ਸਚਾ ਹੈ ਬੰਦਾ ਝੂਠਾ

ਹੈ ਦਾਵੇ ਦੀ ਅਗਨ ਦਾ ਝੂਠਾ ਹੈ ਹੇ ਸ਼ੇਖ ਜੀ ਖੁਦਾਇ ਦਾਵੇ ਮੈਂ ਨਹੀਂ ਤਾਂ ਸ਼ੇਖ ਨੇ ਕਿਹਾ ਖੁਦਾਇ ਦੇ ਪਿਆਰੇ ਕੁਛ ਨਹੀਂ ਹੁਏ ਤਾਂ ਗੁਰੂ ਜੀ ਨੇ ਕਿਹਾ ਜੋ ਖੁਦਾਇਦੇ ਪਿਆਰੇ ਹੈਂ ਤਿਨ੍ਹਾਂ ਕੋ ਖੁਦਾਇ ਵੀ ਪਿਆਰਾ ਹੈ ਉਨਕੇ ਦਿਲ ਮੇਂ ਏਕ ਏਕੰਕਾਰ ਹੈ ਸਭ ਸੂਰਤ ਮੇਂ ਖੁਦਾਇਕੋ ਦੇਖਤੇ ਹੈਂ ਹਲਾਲ ਕੋ ਖਾਤੇ ਹੈ ਤੇ ਹਰਾਮ ਕੋ ਨਹੀਂ ਖਾਤੇ ਤੇ ਜੋ ਬੰਦਾ ਇਕ ਦੀ ਸਿਫਤ ਮੇਂ ਰਹਿਤਾ ਹੈ ਵੇ ਦਰਗਹ ਮੇਂ ਕਬੂਲ ਪੜਾ ਹੈ ਤਾਂ ਸ਼ੇਖ ਨੇ ਕਹਾ ਤਪਾ ਜੀ ਤੇਰੀ ਨਜ਼ਰ ਤਲੇ ਕੋਈ ਨਹੀਂ ਆਉਂਦਾ ਤਾਂ ਸ੍ਰੀ ਗੁਰੂ ਜੀ ਕਹਿਆ ਸ਼ੇਖ ਜੀ ਹਮਾਰੀ ਨਜ਼ਰ ਖੁਲੀ ਹੈ ਉਚੀ ਤੇ ਖਾਲਕ ਤੇ ਨਜਦੀਕ ਹੀ ਰਹਿੰਦੀ ਹੈ ਤੇ ਏਕ ਦਮ ਖਾਲਕ ਨਹੀਂ ਭੁਲਦਾ ਸ਼ੇਖ ਜੀ ਹਮ ਕੋ ਐਸਾ ਰਾਹ ਮਿਲਿਆ ਹੈ ਜੋ ਏਕ ਖਾਲਕ ਹੈ ਜਿਸਨੇ ਸਭ ਕੋ ਪੈਦਾ ਕੀਆ ਹੈ ਜੋ ਬੁਰਾ ਕਿਸੀ ਕੋ ਨਹੀਂ ਜਾਨਤਾ ਸੋ ਖਾਲਕ ਕਾ ਨਜਦੀਕੀ ਹੈ ਸੁਣੋ ਸ਼ੇਖ ਜੀ ਜਿਸਨੇ ਆਪ ਕੋ ਸਭਸੇ ਮੰਦਾ ਜਾਣਿਆ ਹੈ ਤਿਸੀਨੇ ਸਾਹਿਬ ਕੋ ਪਾਯਾ ਹੈ ਤਾਂ ਸ਼ੇਖ ਨੇ ਕਹਿਆ ਤਪਾ ਜੀ ਖੁਦਾਇ ਕੀ ਆਪ ਉਪਰ ਬੜੀ ਅਨਾਇਤ ਹੋਈ ਹੈ ਹਮ ਕਉ ਭੀ ਮੇਹਰਬਾਨੀ ਕਰਕੇ ਦੀਦਾਰ ਦੀਆ ਕਰੋ ਤਾਂ ਸ੍ਰੀ ਗੁਰੂ ਜੀ ਕਹਿਆ ਸ਼ੇਖ ਜੀ ਬਡੀ ਮੇਹਰ ਖੁਦਾਇ ਦੀ ਹੈ ਹੈ ਤੁਮ ਕੀਤੇ ਕੋ ਕੀਤਾਈ ਜਾਣਿਆਂ ਕਰੋ ਦਾਵਾ ਨਾ ਬੰਨ੍ਹਿਆ ਕਰੋ ਜੋ ਪੈਦਾਇਸ਼ ਹੈ ਸੋ ਸਭ ਖੁਦਾਇ ਕੀ ਹੈ ਆਪ ਤੇ ਚੰਗਾ ਮੰਦਾ ਕੋਈ ਨਹੀਂ ਜੈਸਾ ਪ੍ਰਮੇਸ਼ਰ ਨੇ ਕਿਸੀ ਕੋ ਬਨਾਇਆ ਸੋ ਤੈਸਾ ਹੀ ਹੈ ਏਹ ਬਾਤ ਸੁਣ ਕੇ ਸ਼ੇਖ ਨੇ ਸ੍ਰੀ ਗੁਰੂ ਜੀ ਦੇ ਪੈਰਾਂ ਤੇ ਹਥ ਰਖੇ ਫੇਰ ਆਪਣੇ ਮੂੰਹ ਉਪਰ ਫੇਰੇ ਤੇ ਮੂਹੋਂ ਕਹਯੋਸੁ ਤਪਾ ਜੀ ਮੇਰੀ ਗੁਸਤਾਖੀ ਮਾਫ ਕਰਨੀ ਤਾਂ ਸ੍ਰੀ ਬਾਬੇ ਜੀ ਕਹਿਆ ਖੁਦਾਇ ਦੇ ਪਿਆਰਿਆਂ ਵਿਚ ਗੁਸਤਾਖੀ ਨਹੀਂ ਹੁੰਦੀ ਜੇ ਕੋਈ ਭੁਲਿਆਂ ਚੁਕਿਆਂ ਹੋ ਭੀ ਜਾਵੇ ਤਾਂ ਓਹ ਮਾਲਕ ਬਖਸ਼ਿੰਦ ਹੈ ਪਰ ਆਪਣੀ ਵਲੋਂ ਖਬਰਦਾਰ ਰਹਿਣਾ ਅਤੇ ਸ਼ੇਖ ਜੀ ਜੋ ਖੁਦਾਇ ਦੇ ਪਿਆਰੇ ਹੈਨ ਓਹਨਾਂ ਨੂੰ ਅਠੇ ਪਹਿਰ ਖੌਫ ਰੈਂਹਦਾ ਹੈ ਤੇ ਗਾਫਲ ਕਿਸੇ ਵਕਤ ਨਹੀਂ ਹੁੰਦੇ ਤਾਂ ਸ਼ੇਖ ਕਹਿਆ ਠੀਕ ਕਹਿੰਦੇ ਹੋ ਤਾਂ ਉਬਾਰੇ ਖਾਂ ਕਹਿਆ ਦੇਖਾ ਜੀ ਤੁਸੀਂ ਤਪੇ ਕਉ ਉਠਾਂਵਦੇ ਸਾਓ ਸ਼ੇਖ ਨੇ ਕਹਾ ਹੇ ਉਬਾਰੇ ਖਾਂ ਹਮ ਜਾਨਤੇ ਥੇ ਕਿ ਹਿੰਦੂ ਬੁਤ ਪ੍ਰਸਤ ਹੋਵੇਗਾ ਪਰ ਨਾਨਕ ਜੀ ਤਾਂ ਐਨ ਖੁਦਾਇ ਦਾ ਰੂਪ ਹੈਨ ਤਾਂ ਸ੍ਰੀ ਬਾਬੇ ਜੀ ਸ਼ੇਖ ਪਾਸੋਂ ਵਿਦਾ ਹੋਏ ਤੇ ਪਠਾਣ ਛੋਡੇ ਨਾਹੀਂ ਪਰ ਉਸਕੋ ਭੀ ਖੁਸ਼ੀ ਕਰਕੇ ਓਥੋਂ ਗੁਰੂ ਜੀ ਚਲਦੇ ਰਹੇ ॥੧੬੫॥

## ਅਗੇ ਸਾਖੀ ਹੋਰ ਚਲੀ

ਤਾਂ ਫੇਰ ਗੁਰੂ ਜੀ ਜਾਂਦੇ ਜਾਂਦੇ ਸ਼ਿਕਾਰ ਪੁਰ ਦੀ ਧਰਤੀ ਆਏ ਆਗੇ ਇਕ ਨੂਰ ਨਸ਼ਤਰ ਨਾਮ ਕਸਾਈ ਬਕਰੀਆਂ ਚਰਾਉਂਦਾ ਸੀ ਤਾਂ ਉਸਨੇ ਸ੍ਰੀ ਗੁਰੂ ਜੀ ਨੂੰ ਦੇਖਕਰ ਇਕ ਲੋਟਾ ਦੁਧ ਦਾ ਭਰ ਆਂਦਾ ਤਾਂ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਕਹਿਣ ਲਗੇ ਭਾਈ ਕਿਸ ਭਾਉਣੀ ਨਾਲ ਆਂਦਾ ਹੈ ਤਾਂ ਉਸਨੇ ਕਹਾ ਜੀ ਮੈਂ ਧਨ ਹੀਨ ਹਾਂ ਤੇ ਮੈਂ ਸੁਣਿਆਂ ਹੈ ਕਿ ਫਕੀਰ

ਜੋ ਕਹਿਨ ਸੋ ਕਰਦੇ ਹੈਨ ਏਸ ਵਾਸਤੇ ਮੈਂ ਆਖਿਆ ਕਿ ਮੈਂ ਭੀ ਇਹਨਾਂ ਨੂੰ ਦੁਧ ਪਿਲਾਵਾਂ ਜੋ ਮੇਰੇ ਤਾਈਂ ਏਸ ਦੇਸ ਦਾ ਰਾਜ ਦੇ ਜਾਵਨ ਤਾਂ ਸ੍ਰੀ ਗੁਰੂ ਜੀ ਕਹਿਆ ਪਿਛਲੀ ਰਾਤ ਉਠਕੇ ਇਸ਼ਨਾਨ ਕਰਕੇ ਨਾਮ ਜਪਿਆ ਕਰ ਤੇ ਆਏ ਸਾਧ ਸੰਤ ਦੀ ਸੇਵਾ ਕਰਿਆ ਕਰ ਤਾਂ ਤੇਰੀ ਭਾਵਨੀ ਭੀ ਪੂਰੀ ਹੋ ਜਾਵੇਗੀ ਤ੍ਰਾਂ ਓਥੇ ਹੀ ਇਕ ਦਾਊਦ ਜੁਲਾਹਾ ਗਲੀਚਾ ਬੁਣ ਕਰ ਲਿਆਯਾ ਤੇ ਆਖਿਓਸੁ ਹੇ ਗਰੀਬ ਨਿਵਾਜ ਜੀ ਏਹ ਗਲੀਚਾ ਵਿਛਾਇ ਲੇਵੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਐਸਾ ਗਲੀਚਾ ਪ੍ਰਮੇਸ਼ਰ ਨੇ ਧਰਤੀ ਦਾ ਵਿਛਾਇਆ ਹੈ ਜੇੜ੍ਹਾ ਕਦੇ ਭੀ ਪੁਰਾਣਾ ਨਾ ਹੋਵੇ ਅਤੇ ਇਕ ਕੁਤੀ ਸੂਈ ਹੋਈ ਸੀ ਅਤੇ ਪਾਲੇ ਨਾਲ ਨਿਤ ਠਰਦੀ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਦਾਊਦ ਤੂੰ ਏਸ ਕੁਤੀ ਤੇ ਗਲੀਚਾ ਪਾਇ ਦੇ ਤੇ ਨਾਲੇ ਏਹਨੂੰ ਚੂਰੀ ਖੁਵਾਯਾ ਕਰ ਅਤੇ ਤੇਰੀ ਭਾਵਨੀ ਕਿਆ ਹੈ ਤਾਂ ਉਸਨੇ ਕਹਿਆ ਸ੍ਰੀ ਗੁਰੂ ਨਾਨਕ ਜੀ ਮੇਰੇ ਘਰ ਬਹੁਤ ਉਲਾਦ ਹੋਵੇ ਤੇ ਮੈਂ ਸੁਖ ਪਾਵਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਸਾਧਾਂ ਦੀ ਟਹਿਲ ਕਰਿਆ ਕਰ ਅਤੇ ਨਾਮ ਪ੍ਰਮੇਸ਼ਰ ਦਾ ਜਪਿਆ ਕਰ ਤੇਰੀ ਭਾਵਨਾ ਪੂਰੀ ਹੋਵੇਗੀ ਤਾਂ ਗੁਰੂ ਜੀ ਓਥੋਂ ਦੋਹਾਂ ਕੋ ਅਸੀਸ ਦੇਕਰ ਉਠ ਚਲੇ ਸਿੰਧ ਦੇ ਕਿਨਾਰੇ ਕਿਨਾਰੇ ਜਾਂ ਅਗੇ ਆਏ ਤਾਂ ਇਕ ਬੰਦਾ ਤਪ ਕਰਦਾ ਹੈ ਪਰ ਉਸਦਾ ਨਾਮ ਸਰਵਰ ਹੈਸੀ ਤਾਂ ਸ੍ਰੀ ਬਾਬੇ ਜੀ ਓਥੇ ਇਕ ਸ਼ਬਦ ਉਚਾਰਨ ਕੀਤਾ। ਦੇਵਤਿਆ ਦਰਸ਼ਨ ਕੈ ਤਾਈ ਦੂਖ ਭੂਖ ਤੀਰਥ ਕੀਏ ॥

ਜੋਗੀ ਜਤੀ ਜੁਗਤ ਮਹਿ ਰਹਿਤੇ ਕਰ ਕਰ ਭਗਵੇ ਭੇਸ ਭਏ ॥ ਤਉ ਕਾਰਨ ਸਾਹਿਬਾ ਰੰਗ ਰਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਿ ਨ ਜਾਹੀ ਤੇਰੇ ਗੁਣ ਕੇਤੇ ॥੧॥

ਤਾਂ ਇਹ ਸੁਣਕਰ ਸਰਵਰ ਚਿਲੇ ਵਿਚੋਂ ਨਿਕਲਕੇ ਸ੍ਰੀ ਬਾਬੇ ਜੀ ਦੀ ਚਰਨੀਂ ਆਇ ਲਗਾਂ ਤਾਂ ਸ੍ਰੀ ਗੁਰੂ ਜੀ ਕਹਿਆ ਕਹੁ ਭਾਈ ਤੇਰੀ ਕਿਆ ਭਾਵਨੀ ਹੈ ਤੂੰ ਕਦੋਂ ਦਾ ਚਿਲੇ ਬੈਠਾ ਹੈਂ ਉਸਨੇ ਕਹਿਆ ਹੇ ਸੰਤ ਜੀ ਏਥੇ ਮੁਲਤਾਨ ਦੇ ਪੀਰ ਬਹੁਤ ਜਬਰ ਹੈਨ ਕਿਸੇ ਨੂੰ ਬੈਠਣ ਨਹੀਂ ਦੇਂਦੇ ਅਤੇ ਹੇ ਸੰਤ ਜੀ ਜਿਸ ਤਰਾਂ ਓਨਾਂ ਦੀ ਇਜ਼ਤ ਹੁੰਦੀ ਹੈ ਮੈਂ ਆਖਣਾ ਹਾਂ ਕਿ ਓਸੇ ਤਰਾਂ ਮੇਰੀ ਵੀ ਮੰਨਤ ਹੋਵੇ ਤਾਂ ਸ੍ਰੀ ਬਾਬੇ ਜੀ ਆਖਿਆ ਭਾਈ ਜਿਸ ਤਰਾਂ ਗੁੜ ਜਾਂ ਹੋਰ ਮਿਠੇ ਪਰ ਮਖੀਆਂ ਭਿੰਨ ਭਿੰਨ ਕਰਦੀਆਂ ਹੈਨ ਇਸ ਤਰਾਂ ਭਜਨ ਬੰਦਗੀ ਵਾਲਿਆਂ ਨੂੰ ਲੋਕਾਂ ਦੀ ਮੰਨਤਾ ਖਰਾਬ ਕਰਦੀ ਹੈ ਪਰ ਹੱਛਾ ਜੇਕਰ ਤੇਰੀ ਏਹ ਭਾਵਨੀ ਹੈ ਤਾਂ ਤੇਰੀ ਮੰਨਤਾ ਉਨਾ ਨਾਲੋਂ ਵਧੀਕ ਹੋਵੇਗੀ ਪਰ ਜੋ ਅਸੀਂ ਕਹਿੰਦੇ ਹਾਂ ਸੋ ਕਰ ਜਿਥੇ ਅਸੀਂ ਬੈਠੇ ਹਾਂ ਇਸ ਜਗ੍ਹਾ ਝਾੜੂ ਦਿਤਾ ਕਰ ਤੇ ਦੀਵਾ ਬਾਲਿਆ ਕਰ ਤੇ ਸਤਨਾਮ ਦਾ ਜਾਪ ਕਰ ਤੇ ਨਿਰ ਅਭਿਮਾਨ ਹੋਇਕੇ ਸੰਤਾਂ ਦੀ ਸੇਵਾ ਕਰਿਆ ਕਰ ਕਿਉਂਕਿ ਜੋ ਮਹਾਤਮਾਂ ਦੀ ਟਹਿਲ ਕੀਤਿਆਂ ਨਿਹਕਾਮ ਪਦਵੀ ਤੈਨੂੰ ਪ੍ਰਾਪਤ ਹੋਵੇਗੀ ਇਹ ਕਹਿਕਰ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ॥੧੬੬॥

# ਅਗੇ ਸਾਖੀ ਬ੍ਰਹਮ ਖਾਂ ਲੋਧੀ ਨਾਲ ਹੋਈ

ਤਾਂ ਇਕ ਦਿਨ ਗੁਰੂ ਜੀ ਮੇਰੇ ਤਾਈਂ ਕਹਿਆ ਚਲ ਬਾਲਾ ਕਰਤਾਰਪੁਰ ਨੂੰ ਚਲੀਏ ਮੈਂ ਆਖਿਆ ਗੁਰੂ ਜੀ ਜਿਵੇਂ ਆਪਦੀ ਰਜਾਇ ਹੋਵੇ ਤਾਂ ਓਥੋਂ ਤੁਰ ਪਏ ਤੇ ਅਗੇ ਦਿਲੀ ਦਾ ਪਾਤਸ਼ਾਹ ਬ੍ਰਹਮ ਖਾਂ ਲੋਧੀ ਤੇ ਇਕ ਖੱਤ੍ਰੀ ਤਿਸਦਾ ਮੁਸੱਦੀ ਆਹਾ ਉਹ ਸ੍ਰੀ ਗੁਰੂ ਬਾਬੇ ਜੀ ਦੀ ਸਿਫਤ ਸੁਣ ਕਰ ਬਹੁਤ ਦਿਲ ਵਿਚ ਜਲ ਗਿਆ ਅਤੇ ਉਸਨੇ ਪਾਤਸ਼ਾਹ ਕੋਲ ਚੁਗਲੀ ਖਾਧੀ ਦੇਖੋ ਪਾਤਸ਼ਾਹ ਇਕ ਹਿੰਦੂ ਨਾਨਕ ਫਕੀਰ ਹੈ ਨਾ ਓਹ ਬੇਦ ਕੋ ਮਾਨਤਾ ਹੈ ਨਾ ਓਹ ਕਤੇਬ ਕੋ ਮਾਨਤਾ ਹੈ ਤੁਮ ਉਸਕੋ ਪੂਛੋ ਤਾਂ ਪਾਤਸ਼ਾਹ ਨੇ ਕਿਹਾ ਕਿ ਫਕੀਰਾਂ ਕੋ ਪਕੜੋ ਤਾਂ ਲਗੇ ਫਕੀਰ ਪਕੜੀਵਨ ਤਾਂ ਵਿਚੇ ਨਾਨਕ ਜੀ ਵੀ ਪਕੜੇ ਤਾਂ ਬ੍ਰਹਮ ਖਾਂ ਨੇ ਹੁਕਮ ਦੀਆ ਸਭ ਕੋ ਚੱਕੀ ਪੀਸਣੇ ਕੋ ਦੇਵੋ ਤਾਂ ਸਭ ਕੋ ਚੱਕੀ ਕਣਕ ਪੀਸਣ ਕੋ ਮਿਲੀ ਤਾਂ ਸਭਨਾਂ ਕੇ ਸਾਥ ਸ੍ਰੀ ਬਾਬੇ ਜੀ ਕਉ ਮਿਲੀ ਹੋਰ ਲੋਗ ਸਭ ਕਣਕ ਪੀਸਣ ਤੇ ਸ੍ਰੀ ਬਾਬੇ ਜੀ ਕੀ ਚੱਕੀ ਆਪੇ ਹੀ ਪਈ ਫਿਰੇ ਤਾਂ ਸਾਰੇ ਧੁੰਮ ਪੈ ਗਈ ਕਿ ਨਾਨਕ ਤਪਾ ਏਹੋ ਹੈ ਜੋ ਦੌਲਤ ਖਾਂ ਲੋਧੀ ਕਾ ਮੋਦੀ ਆਹਾ ਤੇ ਓਹ ਫਕੀਰ ਹੋ ਗਿਆ ਸੀ ਤਾਂ ਬ੍ਰਹਮ ਖਾਂ ਨੇ ਉਸਦਾ ਨਾਮ ਸੁਣਕੇ ਗੁਸਾ ਖਾਧਾ ਤੇ ਕਿਹਾ ਮਜਬੂਤ ਰਖੋ ਤਾਂ ਫੇਰ ਬ੍ਰਹਮ ਖਾਂ ਦੇ ਪਾਸ ਖਬਰ ਪੁਜੀ ਕਿ ਨਾਨਕ ਫਕੀਰ ਕਾਮਲ ਫਕੀਰ ਹੈ ਕਿਉਂਕਿ ਸਭ ਚੱਕੀਆਂ ਪੀਂਦੇ ਹੈਨ ਤੇ ਸ੍ਰੀ ਨਾਨਕ ਤਪੇ ਕੀ ਚੱਕੀ ਆਪੇ ਹੀ ਫਿਰਦੀ ਹੈ ਤਾਂ ਪਾਤਸ਼ਾਹ ਨੇ ਸੁਣਿਆਂ ਤੇ ਕਹਿਣ ਲਗਾ ਅਰ ਉਸਦੀ ਜਲਦੀ ਖਲਾਸੀ ਕਰੋ ਤਾਂ ਉਨ੍ਹਾਂ ਸਪਾਹੀਆਂ ਆਖਿਆ ਨਾਨਕ ਜੀ ਆਪ ਜਾਵੋ ਜੀ ਪਾਤਸ਼ਾਹ ਆਪ ਕੋ ਰੁਖਸਤ ਦਈ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਹਮ ਬੈਠੇ ਹਾਂ ਕਹੀਂ ਨਹੀਂ ਜਾਤੇ ਤਾਂ ਫੇਰ ਮੈਂ ਕਿਹਾ ਗੁਰੂ ਜੀ ਹੁਣ ਚਲੋ ਜੀ ਸਾਨੂੰ ਰੋਕ ਟੋਕ ਕੋਈ ਨਹੀਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਕਰਤਾਰ ਦਾ ਹੁਕਮ ਇਵੇਂ ਹੀ ਹੈ ਅਤੇ ਜੋ ਕੰਮ ਉਸਨੇ ਕਰਨੇ ਹੈਨ ਸੋਈ ਕਰਨੇ ਹੈਨ ਪਰ ਭਾਈ ਬਾਲਾ ਇਹਨਾਂ ਦੀ ਸਫਾ ਉਠ ਜਾਣੀ ਹੈ ਸੱਤ ਮਹੀਨੇ ਤੇ ਸਤਾਰਾਂ ਦਿਨ ਰਹਿੰਦੇ ਹੈਂ ਤਾਂ ਫੇਰ ਮੈਂ ਹੱਥ ਜੋੜਕੇ ਅਰਦਾਸ ਕੀਤੀ ਤੇ ਕਿਹਾ ਸਚੇ ਪਾਤਸ਼ਾਹ ਜੀ ਕਿਸ ਤਰਾਂ ਉਠੇਗੀ ਤਾਂ ਸ੍ਰੀ ਬਾਬੇ ਜੀ ਕਿਹਾ ਦੇਖੋ ਤਾਂ ਸਹੀ ਜਾਂ ਪੰਜ ਮਹੀਨੇ ਗੁਜਰੇ ਤਾਂ ਪਾਣੀਪਤ ਬ੍ਰਹਮ ਖਾਂ ਲੋਧੀ ਸੇ ਬਾਬਰ ਚੁਗਤੇ ਦਾ ਮੁਕਾਬਲਾ ਹੋਯਾ ਤੇ ਬ੍ਰਹਮ ਖਾਂ ਮਾਰਿਆ ਗਿਆ ਤੇ ਸਤਵੇਂ ਦਿਨ ਬਾਬਰ ਦੀ ਦੁਹਾਈ ਫਿਰ ਗਈ ਤੇ ਬਾਬਰ ਦਿਲੀ ਦਾ ਪਾਤਸ਼ਾਹ ਹੋਯਾ ਬੰਦੀਵਾਨ ਪਕੜੇ ਗਏ ਤੇ ਵਿਚ ਸ੍ਰੀ ਬਾਬਾ ਜੀ ਵੀ ਪਕੜੇ ਗਏ ਤਾਂ ਗੁਰੂ ਜੀ ਕਿਹਾ ਕਿਉਂ ਭਾਈ ਬਾਲਾ ਦੇਖ ਕਰਤਾਰ ਦੇ ਰੰਗ ਤਮਾਸ਼ੇ ਜਾਂ ਸਤਵਾਂ ਦਿਨ ਹੂਆ ਬਾਬਰ ਪਾਤਸ਼ਾਹ ਦੇ ਅਗੇ ਖਾਣਾ ਲਿਆ ਕਰ ਧਰਿਆ ਜਾਂ ਪਾਤਸ਼ਾਹ ਨੇ ਕਪੜਾ ਉਤੋਂ ਉਤਾਰਿਆ ਤੇ ਕਿਆ ਦੇਖਣ ਜੋ ਵਿਚ ਖਾਣੇ ਦੇ ਕਿਰਮ ਹੈਨ ਤਾਂ ਉਸ ਵਕਤ ਬਵਰਚੀ ਨੂੰ ਸਦਵਾਇਆ ਅਤੇ ਦਰੋਗਾ ਭੀ ਆਯਾ ਤਾਂ ਬਵਰਚੀ ਨੇ ਕਹਿਆ

ਪਾਤਸ਼ਾਹ ਸਲਾਮਤ ਹਮਕੋ ਤੋ ਕੁਛ ਖਬਰ ਨਹੀਂ ਇਹਤੇ ਚਾਵਲੋਂ ਕੀ ਜਗ੍ਹਾ ਕਿਰਮ ਹੋਇ ਗਏ ਹੈਨ ਤਾਂ ਦਰੋਗੇ ਨੇ ਵੀ ਕਹਿਆ ਪਾਤਸ਼ਾਹ ਇਨਕੇ ਕੁਛ ਅਖਤਿਆਰ ਨਹੀਂ ਇਨਕੀ ਖਤਾ ਭੀ ਨਹੀਂ ਤਾਂ ਬਾਬਰ ਕਿਹਾ ਤੁਮ ਕੋ ਕਿਆ ਮਲੂਮ ਹੈ ਤਾਂ ਦਰੋਗੇ ਨੇ ਕਿਹਾ ਐ ਪਾਤਸ਼ਾਹ ਇਕ ਹਿੰਦੂ ਫਕੀਰ ਨਾਨਕ ਨਾਮ ਹੈ ਤੇ ਕੈਦੀਆਂ ਵਿਚ ਆਯਾ ਹੈ ਏ ਅਜਮਤ ਖੁਦਾਇ ਨੇ ਉਸਦੇ ਵਾਸਤੇ ਆਪ ਦਿਖਾਈ ਹੈ ਤਾਂ ਪਾਤਸ਼ਾਹ ਨੇ ਕਿਹਾ ਅਰੇ ਉਸਕੋ ਕਿਉਂ ਕੈਦ ਕੀਆ ਹੈ ਤਾਂ ਮੀਰ ਹੁਸੈਨ ਕੁਤਵਾਲ ਨੇ ਕਹਾ ਹਜਰਤ ਏਹ ਤੋ ਬੰਦੀਖਾਨੇਂ ਮੇਂ ਆਯਾ ਹੈ ਤਾਂ ਫੇਰ ਬਾਬਰ ਨੇ ਕਿਹਾ ਬੜੀ ਇਜਤ ਸੇ ਲਿਆਵੋ ਤਾਂ ਕੁਤਵਾਲ ਨੇ ਹੱਥ ਜੋੜ ਕਰ ਸ੍ਰੀ ਬਾਬੇ ਜੀ ਦੇ ਅਗੇ ਕਿਹਾ ਹੇ ਪਾਕ ਫਕੀਰ ਸਾਹਿਬ ਆਪ ਕੋ ਬਾਬਰ ਪਾਤਸ਼ਾਹ ਨੇ ਯਾਦ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਭਾਈ ਬਾਲੇ ਕੋ ਸਾਥ ਲੈਕੇ ਬਾਬਰ ਦੇ ਪਾਸ ਪੁਜੇ ਤਾਂ ਪਾਤਸ਼ਾਹ ਨੇ ਅਗੋਂ ਉਠ ਕਰ ਤਾਜੀਮ ਕੀਤੀ ਅਤੇ ਕਹਿਆ ਨਾਨਕ ਜੀ ਤੁਸਾਂ ਖੁਦਾਇ ਕੋ ਸਹੀ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹਾਂ ਪਾਤਸ਼ਾਹ ਅਸਾਂ ਖੁਦਾਇ ਕੋ ਸਹੀ ਕੀਤਾ ਹੈ ਤਾਂ ਬਾਬਰ ਕਿਹਾ ਕਿਸ ਵਜਾ ਸਹੀ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ॥

ਲਖ ਮੁਹੰਮਦ ਏਕ ਖੁਦਾਇ ॥ ਅਲਖ ਸਚਾ ਵੇਪਰਵਾਹਿ ॥ ਕੋਈ ਮੁਹੰਮਦ ਖੜੇ ਦਰਬਾਰ ॥ ਸੁਮਾਰ ਨ ਪਾਵਹਿ ਬੇਸੁਮਾਰ ॥ ਰਸੂਲ ਰਸਾਲ ਦੁਨੀਆ ਮੇਂ ਆਯਾ ॥ ਜਬ ਚੁਹਿਆ ਤਬ ਫੇਰ ਮੰਗਾਯਾ ॥ ਇਉਂ ਸਹੀ ਕੀਆ ਹੈ ਨਾਨਕ ਬੰਦੇ ॥ ਖਾਕ ਖੁਦਾਇ ਔਰ ਸਭ ਗੰਦੇ ॥੧॥ ਤਾਂ ਬਾਬਰ ਨੇ ਕਿਹਾ ਕਿ ਮੁਹੰਮਦ ਭੀ ਗੰਦਾ ਹੈ । ਤਾਂ ਬਾਬੇ ਨੇ ਕਿਹਾ ਜਿਨ ਰੰਡੀ ਗੋਈ ਸੋ ਪਾਕ ਨਹੀਂ ਹੈ ਕਾਮ ਸ਼ੈਤਾਨ ਜਿਸਦੇ ਪਿਛੇ ਲਗਾ ਤਿਸਦੀ ਇੱਜਤ ਨਹੀਂ ਖੁਦਾਇ ਕੀ ਤਾਰੀਫ ਕਰੋ ਖੁਦਾਇਕੇ ਕੀਏ ਕੀ ਕਿਆ ਤਾਰੀਫ ਕਰਨੀ ਹੈ ਜੇਹੜਾ ਬਾਲ ਤੇ ਬੁਢਾ ਹੋਤਾ ਹੈ ਜੰਮਦਾ ਹੈ ਸੋ ਪਾਕ ਨਹੀਂ ਹੈ ਤਾਂ ਬਾਬਰ ਨੇ ਕਿਹਾ ਹੇ ਨਾਨਕ ਤੇਰੀ ਨਜ਼ਰ ਬਹੁਤ ਦੂਰ ਖੁਲੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹਮਾਰੀ ਨਜ਼ਰ ਖੁਦਾਇ ਦੇ ਹਜੂਰ ਖੁਲੀ ਹੈ ਆਪਣੀ ਕ੍ਰਿਪਾ ਕਰਕੇ ਦੂਰ ਨਾ ਕਰੇ ਆਪਣੇ ਪਾਸੋਂ ਤਾਂ ਬਾਬਰ ਨੇ ਕਿਹਾ ਹੱਕਤਾਲਾ ਦਾ ਫਰਮਾਣ ਹੈ ਕਿ ਫਕੀਰ ਹਮਾਰੀ ਜ਼ਾਤ ਹੈ ਤਾਂ ਗੁਰੂ ਜੀ ਕਿਹਾ ਹੱਕ ਤਾਲਾ ਬੋਲਨੇ ਥੀਂ ਰਹਿਤ ਔਰ ਪਾਕ ਹੈ ਅਤੇ ਜੋ ਬੋਲਦੇ ਹਨ ਸੋ ਦੂਜੇ ਵਿਚ ਝਖ ਝਖ ਮਰਦੇ ਹਨ ਤਾਂ ਬਾਬਰ ਨੇ ਕਿਹਾ ਹੇ ਨਾਨਕ ਤੂੰ ਮੁਰੀਦ ਕਿਸਦਾ ਹੈਂ ਤਾਂ ਗੁਰੂ ਜੀ ਕਿਹਾ ਮੈਂ ਨਿਰੰਕਾਰ ਦਾ ਮੁਰੀਦ ਹਾਂ ਜਿਸਨੇ ਜਗਤ ਕੋ ਪੈਦਾ ਕੀਤਾ ਹੈ ਤਾਂ ਬਾਬਰ ਨੇ ਕਿਹਾ ਹੇ ਨਾਨਕ ਜੀ ਤੁਸੀਂ ਪੂਰਨ ਫਕੀਰ ਹੋ ਤੂੰ ਕੁਛ ਮਾਯਾ ਲੈ ਗੁਰੂ ਨਾਨਕ ਜੀ ਕਿਹਾ ਜਿਸ ਖੁਦਾਇ ਨੇ ਸਭ ਕੁਛ ਦੀਆ ਹੈ ਤੇ ਉਸ ਕਾ ਦੀਆ ਸਭ ਕੋਈ ਖਾਤਾ ਹੈ ਉਸ ਖੁਦਾਇ ਨੇ ਹਮਕੋ ਬਹੁਤ ਕੁਛ ਦੀਆ ਹੈ ਜੋ ਕੋਈ ਬੰਦੇ ਕੀ ਓਟ ਲੇਤਾ ਹੈ ਉਸ ਕੋ ਦੀਨ ਕਾ ਤੋਟਾ ਹੈ ਤਾਂ ਉਸ ਦਾਤਾ ਕੋ ਹਮ ਨਹੀਂ ਛੋਡਦੇ ਜਿਸਦੇ ਭਿਖਾਰੀ ਸ਼ਾਹ ਪਾਤਸ਼ਾਹ ਸਭ ਹੈਂ ਜੋ ਉਸਕੋ

ਛੋਡਕੇ ਤੇ ਹੋਰ ਕੋ ਮਾਨੇ ਸੇ ਅਹਿਮਕ ਬੇਪੀਰ ਹੈ ਤਾਂ ਬਾਬਰ ਨੇ ਕਿਹਾ ਹੇ ਨਾਨਕ ਜੀ ਜਹਾਂ ਆਪ ਕੀ ਮਰਜ਼ੀ ਹੈ ਤਹਾਂ ਰਹੋ ਤਾਂ ਸ੍ਰੀ ਗੁਰੂ ਜੀ ਪਾਤਸ਼ਾਹ ਤੋਂ ਰਵਾਨਾ ਹੂਏ । ਬੋਲੇ ਭਾਈ ਜੀ ਵਾਹਿਗੁਰੂ ॥੧੯੭॥

## ਅਗੇ ਸਾਖੀ ਮਾਲੋ ਤਰਖਾਨ ਨਾਲ ਹੋਈ

ਤਾਂ ਭਾਈ ਲਾਲੋ ਕਿਹਾ ਹੇ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਜੀਵਾਂ ਦੀ ਮੁਕਤੀ ਕਰਤੇ ਹੂਏ ਇਕ ਦਿਨ ਸ੍ਰੀ ਗੁਰੂ ਜੀ ਮਾਲੋ ਤਰਖਾਣ ਦੇ ਪਾਸ ਆਏ ਤਾਂ ਅਗੇ ਮਾਲੋ ਤਰਖਾਣ ਬਹੁਤ ਪੜ੍ਹਿਆ ਹੋਯਾ ਸੀ ਅਤੇ ਗੁਰੂ ਜੀ ਕੋ ਲਗਾ ਕਹਿਣ ਹੇ ਨਾਨਕ ਤੂੰ ਕਿਆ ਸਮਝੀ ਹੈ ਜੋ ਤੁਮ ਕਿਸੀ ਕੋ ਮਾਨਤੇ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਰਾਗ ਬਸੰਤ ਵਿਚ ਕਿਹਾ ॥ ਨੌ ਸਤ ਚੌਦਹ ਤੀਨ ਚਾਰ ਕਰ ਮਹਿਲਤ ਚਾਰ ਬਹਾਲੀ । ਇਹ ਸਾਰਾ ਸ਼ਬਦ ਸੁਣਕਰ ਮਾਲੋ ਨੇ ਕਿਹਾ ਹਿੰਦੂ ਮੁਸਲਮਾਨ ਜੇ ਕੁਛ ਨਹੀਂ ਤਾਂ ਖੁਦਾਇ ਨੇ ਪੈਦਾ ਕਿਉਂ ਕੀਤੇ ਹਨ ਤਾਂ ਗੁਰੂ ਜੀ ਕਿਹਾ ਤਿੰਨਾਂ ਗੁਣੀ ਤੇ ਸ੍ਰਿਸ਼ਟੀ ਸਾਜੀ ਹਿੰਦੂ ਰਾਮ ਕ੍ਰਿਸ਼ਨ ਕਹਿੰਦੇ ਹਨ ਰਹੀਮ ਰਸੂਲ ਮੁਸਲਮਾਨ ਕਹਿੰਦੇ ਹਨ ਅਤੇ ਸੁਣੋ ਮਾਲੋ ਦੋਨੋਂ ਹੀ ਗਾਫਲ ਹਨ ਏਕ ਖੁਦਾਇ ਕੋ ਕਿਸੇ ਨਹੀਂ ਜਾਤਾ ਤੇ ਦੋਵੇਂ ਭੁਲੇ ਹਨ ਬੇਦ ਕਤੇਬ ਤੇ ਦੋਵੇਂ ਹੀ ਦੀਨ ਦੋਜ਼ਕੀ ਹੈਨ ਜਿਨਾਂ ਸੱਚ ਨੂੰ ਜਾਤਾ ਹੈ ਸੋਈ ਪਾਰ ਉਤਰਨਗੇ ਜਾਂ ਏਹ ਬਾਤ ਸੁਣੀ ਤਾਂ ਸ਼ੇਖ ਮਾਲੋ ਗੁਰੂ ਜੀ ਦੇ ਚਰਨਾਂ ਉਤੇ ਢਹਿ ਪਿਆ ਤੇ ਕਹਿਓਸੁ ਕਿ ਹੇ ਨਾਨਕ ਜੀ ਤੂੰ ਮੇਰਾ ਪੀਰ ਹੈਂ ਤੇ ਮੈਂ ਤੇਰਾ ਮੁਰੀਦ ਹਾਂ ਪਰ ਹੇ ਗੁਰੂ ਜੀ ਹਿੰਦੂ ਇਹ ਦਾਵੇ ਕਿਉਂ ਬੰਨਦੇ ਹਨ ਤੇ ਤੁਰਕ ਵੀ ਬਹੁਤ ਦਾਵਾ ਬੰਨ੍ਹਦੇ ਹੈਨ ਦੋਵੇਂ ਝੂਠੇ ਹੈਨ ਕਿ ਕੋਈ ਧਿਰ ਸੱਚੀ ਵੀ ਹੈ ਤਾਂ ਗੁਰੂ ਜੀ ਕਹਾ ਸੁਣ ਭਾਈ ਮਾਲੋ ਆਪਣੇ ਮੂੰਹ ਦੇ ਕਹੇ ਤਾਂ ਕੁਛ ਨਹੀਂ ਹੁੰਦਾ ਪਰ ਜੋ ਸਚੀ ਦਰਗਾਹ ਵਿਚ ਸੱਚਾ ਹੋਵੇ ਸੋਈ ਸੱਚਾ ਹੈ ਤਾਂ ਸ਼ੇਖ ਮਾਲੋ ਨੇ ਕਿਹਾ ਦਰਗਾਹ ਦੇ ਸਚੇ ਦੀ ਕੋਈ ਨਿਸ਼ਾਨੀ ਤਾਂ ਦਸੋ ਜੀ ਤਾਂ ਸ੍ਰੀ ਬਾਬੇ ਜੀ ਕਹਾ ਜਿਸ ਵਿਚੋਂ ਦਾਵਾ ਉਠ ਗਿਆ ਹੋਵੇ ਤੇ ਹਰ ਸੂਰਤ ਨਾਲ ਰਾਜੀ ਰਹੇ ਤੇ ਬੇਦ ਕਤੇਬ ਦੋਹਾਂ ਪਾਸੋਂ ਪਰੇ ਰਹੇ ਨਿਗਾਹ ਜਿਨਕੀ ਸੋ ਜਾਣੀ ਦਰਗਾਹ ਮੇਂ ਸਚੇ ਹੈਨ ਤਾਂ ਸ਼ੇਖ ਮਾਲੋ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਕਹਾ ਤਪਾ ਜੀ ਤੁਸੀਂ ਐਨ ਖੁਦਾਇ ਦੀ ਸੂਰਤ ਹੈ ਜੋ ਕਹਿੰਦੇ ਹੋ ਸੋ ਸਭ ਸਚ ੨ ਕਹਿੰਦੇ ਹੋ ਤੇ ਉਬਾਰੇ ਖਾਂ ਸ਼ੇਖ ਮਾਲੋ ਦਾ ਯਾਰ ਆਹਾ ਅਤੇ ਰਹਿਣ ਵਾਲਾ ਸੌੜੀਆਂ ਦਾ ਸੀ ਉਸ ਨੇ ਦੇਖਾ ਜੋ ਨਾਨਕ ਤਪਾ ਫਕੀਰ ਆਯਾ ਹੈ ਤਾਂ ਉਸਨੇ ਵੀ ਸ੍ਰੀ ਗੁਰੂ ਜੀ ਕੋ ਕਹਾ ਨਾਨਕ ਜੀ ਸੁਲਾਮਾਲੇਕਮ ਤਾਂ ਸ੍ਰੀ ਗੁਰੂ ਜੀ ਕਹਾ ਆਓ ਉਬਾਰੇ ਖਾਂ ਵਾਲੇਕੁਮਲਾਮ ਆਈਏ ਬੈਠੀਏ ਖਾਂ ਸਾਹਿਬ ਤਾਂ ਉਸ ਪਠਾਣ ਨੇ ਕਹਾ ਹੇ ਤਪਾ ਜੀ ਮੈਂ ਆਪਦੀ ਤਾਰੀਫ ਬਹੁਤ ਹੀ ਸੁਣੀ ਹੈ ਤੁਮ ਹਿੰਦੂ ਹੋ ਕਿ ਮੁਸਲਮਾਨ ਹੋ ਤਾਂ ਸ੍ਰੀ ਗੁਰੂ ਜੀ ਕਹਾ ਮੀਆਂ ਜੀ ਹਿੰਦੂ ਮੁਸਲਮਾਨ ਕੀ ਦੇਹ । ਦਿਨ ਚਾਰ ਕੋ ਹੋਤੀ ਹੈ ਖੇਹ । ਨਾਮ ਜੋ ਉਸਕਾ

ਮਿਟੇ ਨ ਜਾਇ ॥ ਨਾਨਕ ਅਸਥਿਰ ਏਕ ਖੁਦਾਇ । ਹਿੰਦੂ ਜਾਇ ਮਸਾਣੀ ਜਲਤੇ । ਮੁਸਲਮਾਨ ਗੋਰ ਘਰ ਕਰਤੇ । ਦੋਵੇਂ ਹੀ ਭੁਲੇ ਹੋਏ ਹੈਨ ਹਿੰਦੂ ਰਾਮ ਕ੍ਰਿਸ਼ਨ ਮੁਸਲਮਾਨ ਮੁਹੰਮਦ ਤੇ ਖੁਦਾਇ ਕੋ ਦੋਹਾਂ ਨਹੀਂ ਜਾਤਾ ਜਿਸਕੋ ਖੁਦਾਇ ਆਪਣੀ ਮੇਹਰ ਕਰੇਗਾ ਉਸਨੂੰ ਆਪਣੀ ਪਛਾਣ ਦੇਵੇਗਾ ਜਿਸਕੋ ਬਖਸ਼ਸ਼ ਕਰੇ ਓਹੀ ਬੰਦਾ ਉਸਕਾ ਹੋ ਤਾਂ ਉਬਾਰੇ ਖਾਂ ਕਹਾ ਤਪਾ ਜੀ ਜੈਸੇ ਆਪ ਸੁਣੀਦੇ ਸਾਓ ਤੈਸਾ ਹੀ ਦੇਖਿਆ ਹੈ ਔਰ ਆਪਣੇ ਪੈਰ ਮੇਰੇ ਕੋ ਚੁੰਮਣੇ ਦੇਵੋ ਜੀ ਤਾਂ ਉਬਾਰੇ ਖਾਂ ਸ੍ਰੀ ਬਾਬੇ ਜੀ ਦੇ ਚਰਨ ਚੁੰਮੇ ਤੇ ਨਾਲੇ ਆਪਣੇ ਹਥ ਲਾਕੇ ਆਪਣੇ ਮੂੰਹ ਉਪਰ ਫੇਰੇ ਅਤੇ ਉਬਾਰੇ ਖਾਂ ਤੇ ਸ਼ੇਖ ਮਾਲੋ ਦੋਵੇਂ ਸ੍ਰੀ ਬਾਬੇ ਜੀ ਦੇ ਪਾਸੋਂ ਵਿਦਿਆ ਹੋਇ ਅਤੇ ਮੁਖ ਥੀਂ ਆਖਿਓਨੇ ਆਜ ਹਮ ਕੋ ਖੁਦਾਇ ਕਾ ਦੀਦਾਰ ਭਯਾ ਹੈ ਔਰ ਸਭ ਸ਼ਕ ਹਮਾਰੇ ਦੂਰ ਹੋਇ ਗਏ ਹੈਨ ਤੇ ਕਹਿਓ ਨੇ ਤਪਾ ਜੀ ਫਿਰ ਭੀ ਆਪ ਕਾ ਦੀਦਾਰ ਹਮ ਕਰੇਂਗੇ ਤਾਂ ਸ੍ਰੀ ਗੁਰੂ ਜੀ ਕਹਾ ਖੁਦਾਇ ਕੀ ਮੇਹਰਬਾਨੀ ਹੋਵੇਗੀ ਤਾਂ ਹੋ ਜਾਵੇਗਾ ਤਾਂ ਫੇਰ ਦੋਵੇਂ ਵਿਦਿਆ ਹੋਏ ਤੇ ਆਪਸ ਵਿਚ ਦੋਵੇਂ ਸ਼ੇਖ ਮਾਲੋ ਤੇ ਉਬਾਰੇ ਖਾਂ ਬਹੁਤ ਖੁਸ਼ੀ ਹੋਏ ਤੇ ਸਲਾਮਾਲੇਕੁਮ ਕਰਕੇ ਆਪੋ ਆਪਣੇ ਘਰ ਕੋ ਜਾਤੇ ਭਏ ॥੧੬੮॥

## ਸਾਖੀ ਹੋਰ ਚਲੀ

ਤਾਂ ਭਾਈ ਬਾਲਾ ਕਹੇ ਹੇ ਅੰਗਦ ਸਾਹਿਬ ਜੀ । ਇਕ ਦਿਨ ਸ੍ਰੀ ਗੁਰੂ ਨਾਨਕ ਜੀ ਬੈਠੇ ਹੂਏ ਮੇਰੇ ਸੇ ਕਹਾ ਬਾਲਾ ਆਜ ਹਮ ਕਹਿਤੇ ਹੈਂ ਕਿ ਹਮ ਪਖੋਕੇ ਰੰਧਾਵੇ ਜਾਵੇਂ ਪਰ ਮੂਲੇ ਦਾ ਸੁਭਾਇ ਬਹੁਤ ਸਖਤ ਹੈ ਤਾਂ ਗੁਰੂ ਜੀ ਮੈਂ ਕਹਾ ਗੁਰੂ ਜੀ ਬਹੁਤ ਸੈਲ ਕਰੀ ਹੈ ਅਬ ਤੋ ਚਲੋ ਚਲ ਕਰ ਸ੍ਰੀ ਚੰਦ ਤੇ ਲਖਮੀ ਦਾਸ ਕੋ ਮਿਲੀਏ ਅਤੇ ਨਾਲੇ ਮਾਤਾ ਚੋਣੀ ਕੋ ਮਿਲਿਆਂ ਬਹੁਤ ਦਿਨ ਗੁਜਰੇ ਹਨ ਅਤੇ ਤੁਸੀਂ ਓਥੇ ਟਿਕਣਾ ਅਤੇ ਮੇਰੇ ਕੋ ਹੁਕਮ ਦੇਵੋ ਤਾਂ ਮੈਂ ਤਲਵੰਡੀ ਕੋ ਜਾਵਾਂ ਜੀ ਤਾਂ ਸ੍ਰੀ ਬਾਬਾ ਜੀ ਮੇਰੇ ਕੋ ਕਹਿਣ ਲਗੇ ਸੁਣ ਬਾਲਾ ਤੂੰ ਕੋਈ ਦਿਨ ਅਸਾਡੇ ਨਾਲ ਗੁਜਰਾਨ ਕਰ ਤਾਂ ਮੈਂ ਕਹਾ ਭਲਾ ਗੁਰੂੰ ਜੀ ਜਿਵੇਂ ਤੁਸਾਡੀ ਰਜਾਇ ਤਾਂ ਸ੍ਰੀ ਗੁਰੂ ਜੀ ਇਕ ਦਿਨ ਅਜਿਤੇ ਰੰਧਾਵੇ ਦੇ ਖੂਹ ਉਪਰ ਉਪਰ ਜਾਇ ਬੈਠ ਹੈ ਸਨ ਤਾਂ ਅਜਿਤੇ ਨੇ ਦੇਖਯਾ ਕਿ ਗੁਰੂ ਨਾਨਕ ਹੀ ਹਨ ਤਾਂ ਅਜਿਤੇ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਯਾ ਤੇ ਗੁਰੂ ਨਾਨਕ ਜੀ ਬੋਲਣ ਨਾਹੀਂ ਤੇ ਅਜਿਤਾ ਉਠੇ ਨਾਹੀਂ ਜਾਂ ਚਿਰ ਗੁਜ਼ਰ ਗਿਆ ਤਾਂ ਗੁਰੂ ਜੀ ਸਮਾਧੀ ਦੇ ਧਯਾਨ ਤੇ ਚੈਤੰਨ ਹੂਏ ਤਾਂ ਬਾਬੇ ਕਹਾ ਕਰਤਾਰ ਦੇ ਪਯਾਰੇ ਤੂੰ ਉਠ ਖੜਾ ਹੋ ਤੀਸਰੇ ਬਚਨ ਅਜਿਤਾ ਉਠ ਬੈਠਾ ਤਾਂ ਸ੍ਰੀ ਗੁਰੂ ਜੀ ਕਹਾ ਅਜਿਤਾ ਤੂੰ ਮਨੋਰਥ ਕਹੁ ਤਾਂ ਬਾਬੇ ਕਹਾ ਗੁਰੂ ਜੀ ਤੁਸੀਂ ਸਭ ਕੁਛ ਜਾਣਦੇ ਹੋ ਮੇਰੇ ਆਖਣ ਦੀ ਤਾਂ ਗਲ ਕਾਈ ਨਹੀਂ ਤਾਂ ਬਾਬੇ ਕਹਾ ਅਜਿਤਿਆ ਕੰਮ ਤਾਂ ਪੂਰਾ ਹੋ ਚੁਕਾ ਹੈ ਜਾਹ ਕਰਮਾਂ ਦਾ ਬਲੀ ਹੈਂ ਰਾਇ ਬੁਲਾਰ ਨਾਲੋਂ ਹਜ਼ਾਰ ਕਦਮ ਅਗੇ ਹੋਯਾ ਹੈਂ ਉਸ ਦੀ ਨਜ਼ਰ ਦੇਹ ਵਿਚ ਨਹੀਂ ਖੁਲੀ ਤੇਰੀ ਨਜ਼ਰ ਦੇਹ ਵਿਚ ਖੁਲੀ ਹੈ ਇਤਨਾ ਸੁਣਕੇ ਅਜਿਤੇ ਦੇ ਕਪਾਟ ਖੁਲ

ਗਏ ਤਾਂ ਅਜਿਤੇ ਦਾ ਹੋਰ ਹੀ ਰੂਪ ਹੋ ਗਿਆ ਤਾਂ ਇਕ ਦਿਨ ਬੂੜਾ ਰੰਧਾਵਾ ਇਜੜ ਚਾਰਦਾ ਆਹਾ ਤਾਂ ਸ੍ਰੀ ਗੁਰੂ ਜੀ ਮੇਰੇ ਕੋ ਆਗਯਾ ਕੀਤੀ ਹੇ ਬਾਲਾ ਓਹ ਇਜੜ ਚਾਰਦਾ ਹੈ ਉਸਨੂੰ ਸਦ ਲੈ ਆਓ ਤਾਂ ਗੁਰੂ ਜੀ ਮੈਂ ਜਾਇਕੇ ਕਹਿਆ ਬਾਲਕਾ ਤੇਰੇ ਤਾਈਂ ਗੁਰੂ ਨਾਨਕ ਜੀ ਸਦਦੇ ਹਨ ਤਾਂ ਉਹ ਬੂੜਾ ਆਯਾ ਤੇ ਆਉਂਦਾ ਹੀ ਸ੍ਰੀ ਗੁਰੂ ਜੀ ਦੀ ਚਰਨੀਂ ਪਿਆ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਨੀਂਗਰਾ ਤੂੰ ਕੌਣ ਹੋਂਦਾ ਹੈ ਤਾਂ ਬੂੜੇ ਕਹਿਆ ਜੀ ਜੱਟ ਹੁੰਦਾ ਹਾਂ ਤੇ ਸੰਧੂ ਰੰਧਾਵੇ ਦਾ ਪੁਤ੍ਰ ਹਾਂ ਤੁਹਾਡੇ ਨਜਦੀਕ ਰਹਿੰਦਾ ਹਾਂ ਤਾਂ ਸ੍ਰੀ ਗੁਰੂ ਜੀ ਕਿਹਾ ਜਾਹ ਨੀਂਗਰਾ ਤਾਂ ਬੂੜੇ ਕਹਿਆ ਸ੍ਰੀ ਬਾਬਾ ਜੀ ਤੁਸਾਂ ਸਦਯਾ ਤੇ ਕਿਹਾ ਕੁਛ ਨਹੀਂ ਏਵੇਂ ਹੀ ਭੇਜਦੇ ਹੋ ਮਨੋਰਥ ਦਸੋ ਜੋ ਮੇਰੀ ਗਿਣਤੀ ਮਿਟੇ ਤਾਂ ਮੈਂ ਆਖਯਾ ਗੁਰੂ ਜੀ ਤੁਸਾ ਭਲੀ ਨਿਸ਼ਾ ਚੀਤੀ ਹੈ ਤਾਂ ਗੁਰੂ ਜੀ ਕਹਿਆ ਬਾਲਾ ਕਿਸੇ ਰੋਜ ਨੂੰ ਇਹ ਸਾਧ ਹੋਵੇਗਾ ਅਰ ਇਸਦੀ ਗੱਦੀ ਚਲੇਗੀ ਪਰ ਅਜੇ ਚਾਂਦਨਾ ਨਹੀਂ ਖੁਲਾ ਹੁਣੇ ਹੀ ਖੁਲੇਗਾ ਭਲਕੇ ਦੇਖ ਲਵੀਂ ਜਾਂ ਅਗਲਾ ਭਲਕ ਹੋਇਆ ਤਾਂ ਬੂੜਾ ਆਪਣੇ ਘਰੋਂ ਜਾਣ ਲਗਾ ਤੇ ਯਾਦ ਆਯਾ ਭਾਈ ਗੁਰੂ ਜੀ ਕਾ ਦਰਸ਼ਨ ਕਰਨਾ ਹੈ ਪਰ ਹਥੋਂ ਖਾਲੀ ਜਾਣਾ ਨਹੀਂ ਚਾਹੀਦਾ ਤਾਂ ਬੂੜਾ ਰਾਜੇ ਮੱਖਣ ਦਾ ਕੁਜਾ ਭਰਕੇ ਲੈ ਗਿਆ ਸ੍ਰੀ ਗੁਰੂ ਜੀ ਦੇ ਅਗੇ ਜਾ ਰਖਿਆ ਤਾਂ ਗੁਰੂ ਜੀ ਕਿਹਾ ਨੀਂਗਰਾ ਇਹ ਕਿਥੋਂ ਆਂਦਾਹਈ ਤਾਂ ਬੂੜੇ ਕਿਹਾ ਗੁਰੂ ਜੀ ਮੈਂ ਆਪਣੇ ਘਰੋਂ ਆਂਦਾ ਹੈ ਤਾਂ ਸ੍ਰੀ ਬਾਬੇ ਜੀ ਕਿਹਾ ਨੀਂਗਰਾ ਕੋਈ ਘਰ ਸਹੀ ਕੀਤਾ ਹਈ ਤਾਂ ਬੂੜੇ ਕਿਹਾ ਗੁਰੂ ਜੀ ਮੇਰਾ ਮਾਂ ਪਿਓ ਜੇ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਨੀਂਗਰਾ ਪਿਓ ਮਾਰੀਗਾ ਤਾਂ ਬੂੜਾ ਇਹ ਸੁਣਦਾ ਹੀ ਬੈਰਾਗ ਲਗਾ ਕਰਨੇ ਤਾਂ ਗੁਰੂ ਜੀ ਕਿਹਾ ਭਾਈ ਨੀਂਗਰਾ ਰੋਂਦਾ ਕਿਉਂ ਹੈਂ ਤਾਂ ਬੂੜੇ ਕਿਹਾ ਜੀ ਪਿਓ ਤਾਂ ਮਾਰੇ ਭਾਵੇਂ ਨਾ ਮਾਰੇ ਅਰਤੁਮ ਕਯੋਂ ਪਕੜਕੇ ਵਤ ਮੋੜਦੇ ਹੋ ਤਾਂ ਸ੍ਰੀ ਗੁਰੂ ਦੀਨ ਦਯਾਲ ਕੈਹਨੇ ਲਗੇ ਦੇਖ ਬਾਲਾ ਨੀਂਗਰ ਕਿਆ ਕਹਿੰਦਾ ਹੈ ਤਾਂ ਮੈਂ ਆਖਯਾ ਨੀਂਗਰਾ ਗੁਰੂ ਜੀ ਤੇਰੇ ਭਲੇ ਦੀ ਕੈਂਹਦੇ ਹਨ ਤਾਂ ਬੂੜਾ ਕਹਿਣ ਲਗਾ ਭਾਈ ਬਾਲਾ ਇਹ ਤਾਂ ਪੂਰਨ ਸੰਤ ਹਨ ਇਨ ਮੇਂ ਤੇ ਈਸ਼ਵਰ ਮੇਂ ਕੋਈ ਭੇਦ ਨਾਹੀਂ ਸੋ ਇਹ ਦੀਵਾ ਬਾਲਕੇ ਵਤ ਬੁਝਾਂਵਦੇ ਹਨ ਜਾਂ ਏਹ ਬਾਤ ਬੂੜੇ ਕਹੀ ਤਾਂ ਸ੍ਰੀ ਗੁਰੂ ਜੀ ਕਿਹਾ ਨੀਂਗਰਾ ਸ੍ਰੀ ਕਰਤਾਰ ਅਗੇ ਮੱਥਾ ਟੇਕ ਤਾਂ ਬੜੇ ਮੱਥਾ ਟੇਕਿਆ ਸੋ ਗੁਰੂ ਜੀ ਕਹਿਆ ਬੂੜਾ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਕਰਤਾਰ ਦਾ ਨਾਮ ਜਪਿਆ ਕਰ ਤਾਂ ਬੂੜੇ ਕਹਾ ਗੁਰੂ ਜੀ ਆਪਦਾ ਦਰਸ਼ਨ ਕਰਕੇ ਸਭ ਮੈਲ ਜਨਮ ਜਨਮਾਤ੍ਰਾਂ ਦੀ ਲਹਿ ਗਈ ਹੈ ਅਤੇ ਵਤ ਨ੍ਹਾਵਨੇ ਜੋਗਾ ਕਰਦੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਬੂੜਿਆ ਤੇਰਾ ਨ੍ਹਾਵਣਾ ਏਸ ਵਾਸਤੇ ਕਿਹਾ ਹੈ ਕਿ ਤੇਰੇ ਵਲੋਂ ਦੇਖਕੇ ਹੋਰ ਇਸ਼ਨਾਨ ਕਰਨਗੇ ਅਤੇ ਤੈਨੂੰ ਮਿਲਕਰ ਬਹੁਤ ਜੀਵਾਂ ਦਾ ਉਧਾਰ ਹੋਵੇਗਾ ਤੂੰ ਗੁਰੂ ਕੀ ਸਿੱਖੀ ਦਾ ਅਗਵਾਨੀ ਹੋਵੇਂਗਾ ਜੋ ਤੇਰੇ ਦਰਸ਼ਨ ਕਰਨਗੇ ਉਨਕੋ ਸਿਦਕ ਪ੍ਰਾਪਤ ਹੋਵੇਗਾ ਏਹ ਖੁਸ਼ੀ ਕਰਕੇ ਬੂੜੇ ਉਪਰ ਸ੍ਰੀ ਗੁਰੂ ਜੀ ਉਥੋਂ ਕਰਤਾਰਪੁਰ ਕੋ ਆਏ ਅਤੇ ਨਾਲ ਹੀ ਮੈਂ ॥ ਬੋਲੋ ਭਾਈ ਜੀ ਵਾਹਿਗੁਰੂ ॥੧੬੯॥

ੴ ਸਤਿਗੁਰ ਪ੍ਰਸਾਦਿ ॥

ਤਾਂ ਇਕ ਸਮੇਂ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਕਰਤਾਰਪੁਰ ਬੈਠੇ ਥੇ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਆਤਮੇ ਮੇਂ ਤਰੰਗ ਉਤਪਤ ਹੂਆ ਤੇ ਜੀ ਆਪਣੇ ਮਨ ਮੇਂ ਕਿਹਾ ਅਸੀਂ ਹੁਣ ਸੰਪੂਰਨ ਪ੍ਰਿਥਵੀ ਕਾ ਸੈਰ ਕੀਆ ਹੈ ਅਤੇ ਸ੍ਰੀ ਕਰਤਾਰ ਜੀ ਕੀ ਆਗਯਾ ਹੈ ਕਿ ਸੰਪੂਰਨ ਜੀਵਾਂ ਕਾ ਉਧਾਰ ਕਰੋ ਤਾਂ ਤੇ ਹੁਣ ਮੈਂ ਆਪਣੇ ਅੰਗ ਤੇ ਅੰਗਦ ਪੈਦਾ ਕਰਾਂ ਅਤੇ ਤਿਸਦੇ ਹੱਥ ਨਾਮ ਦਾ ਭੰਡਾਰ ਸਪੁਰਦ ਕਰੀਏ ਔਰ ਨਿਰੰਕਾਰ ਜੀ ਦਾ ਹੁਕਮ ਹੈ ਸਾਰੇ ਸੰਸਾਰ ਦੀ ਗਤਿ ਮੁਕਤ ਹੋਵੇ ਜਾਂ ਸ੍ਰੀ ਗੁਰੂ ਜੀ ਦੇ ਮਨਮੇਂ ਇਤਨੀ ਆਈ ਤਾਂ ਸ੍ਰੀ ਨਿਰੰਕਾਰ ਜੀ ਦਾ ਹੁਕਮ ਹੂਆ ਕਿ ਹੇ ਨਾਨਕ ਤੂੰ ਮੇਰੇ ਪਾਸ ਆਓ ਤਾਂ ਸ੍ਰੀ ਗੁਰੂ ਜੀ ਹਥ ਜੋੜ ਕਰ ਬੇਨਤੀ ਕੀਤੀ ਹੇ ਪਾਰਬ੍ਰਹਮ ਜੀ ਆਪਕਾ ਹੁਕਮ ਹੈ ਜੋ ਤੇਰਾ ਪੰਥ ਚਲੇਗਾ ਅਰ ਮੇਰੇ ਨਾਮ ਕਾ ਉਪਦੇਸ਼ ਜਗਤ ਕੋ ਦੇਵੋ ਕਿ ਕਲੀਕਾਲ ਕੇ ਲੋਕ ਨਾਮ ਰੂਪੀ ਜਹਾਜ ਉਤੇ ਚੜ੍ਹਕੇ ਪਾਰ ਹੋਵਨ ਸੋ ਹੇ ਨਿਰੰਕਾਰ ਜੀ ਜੋਤੀ ਸਰੂਪ ਕੋਈ ਆਪਣਾ ਪੂਰਨ ਭਗਤ ਭੇਜੋ ਜੀ ਮੈਂ ਉਸਕੋ ਤੇਰੇ ਨਾਮ ਕਾ ਉਪਦੇਸ਼ ਦੇਵਨੇ ਵਲਾ ਬਣਾਇਕਰ ਆਪਣੀ ਗੱਦੀ ਉਪਰ ਅਸਥਾਪਨ ਕਰਕੇ ਮੈਂ ਆਪ ਕੇ ਚਰਨੋਂ ਮੇਂ ਨਿਵਾਸ ਕਰਾਂ ਜੀ ਤਾਂ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਜਬ ਮੈਂ ਬਾਵਨ ਔਤਾਰ ਲੀਆ ਥਾ ਤਾਂ ਮੈਂ ਬਿਲੋਚਨ ਰਿਖੀ ਕੋ ਗੁਰੂ ਕਰਕੇ ਥਾਪਿਆ ਸੀ ਅਤੇ ਬਿਲੋਚਨ ਪਿਛੇ ਵੀ ਦੇਵਤਿਆਂ ਤੇ ਰਿਖੀਆਂ ਦਾ ਗੁਰੂਆਹਾ ਅਰ ਤਪੱਸਿਆ ਵੀ ਕਰਤਾ ਥਾ ਔਰ ਤ੍ਰੇਤੇ ਜੁਗ ਮੇਂ ਸ੍ਰੀ ਠਾਕੁਰ ਜੀ ਨੇ ਉਸ ਪਾਸੋਂ ਭਗਤੀ ਕਰਵਾਈ ਸੀ ਸ੍ਰੀ ਠਾਕੁਰ ਜੀ ਕੇ ਮਨ ਮੇਂ ਆਈ ਕਿ ਤਿਸ ਆਪਣੇ ਗੁਰੂ ਕੋ ਭੇਜੋ ਤਾਂ ਨਿਰੰਕਾਰ ਜੀ ਬਿਲੋਚਨ ਜੀ ਕੋ ਕਹਿਆ ਹੇ ਗੁਰਦੇਵ ਜੀ ਤੁਮ ਕਲਜੁਗ ਕੇ ਜੀਵ ਕੋ ਨਾਮਕਾ ਉਪਦੇਸ਼ ਕਰਕੇ ਕਲਜੁਗ ਕੇ ਜੀਵਾਂ ਕਾ ਉਧਾਰ ਕਰੋ ਤੇ ਮੇਰੀ ਭਗਤਿ ਦ੍ਰਿੜਾਵੋ ਅਤੇ ਨਾਨਕ ਜੀ ਕਾ ਪੰਥ ਚਲਾਵੋ ਤਾਂ ਪਾਰਬ੍ਰਹਮ ਜੀ ਕੀ ਆਗਿਆ ਲੈ ਕੇ ਬਿਲੋਚਨ ਜੀ ਵਿਦਿਆ ਹੋਏ ਤੇ ਕਲਜੁਗ ਮੇਂ ਆਇ ਜਨਮ ਲੀਆ ਪੰਜਾਬ ਧਰਤੀ ਜੰਗਲ ਮੱਤੇ ਦੀ ਸਰਾਇ ਤੇ ਹੁਣ ਖਤ੍ਰੀ ਕੀ ਬੰਸ ਮੇਂ ਫੇਰੂ ਕੇ ਘਰ ਅਵਤਾਰ ਲੀਆ ਤੇ ਜੰਮਦੇ ਹੀ ਭਗਤਿ ਲੇਕਰ ਜੰਮਦੇ ਜਦ ਬਾਲਕ ਥੇ ਤਦ ਹੀ ਬੁਧੀ ਸ੍ਰੇਸ਼ਟ ਥੀਂ ਜਬ ੧੪ ਬਰਸਾਂ ਕੇ ਹੋਏ ਤਾਂ ਖਹਿਰਿਆਂ ਦੀ ਖਡੂਰ ਮੇਂ ਵਿਆਹੇ ਬੰਸੀ ਖਤ੍ਰੀ ਦੇਂ ਘਰ ਜਬ ਅਠਾਰਾਂ ਬਰਸਾਂ ਕੇ ਅੰਗਦ ਜੀ ਭਏ ਤਾਂ ਲੜਕਾ ਜਨਮਿਆਂ ਉਸਦਾ ਨਾਮ ਦਾਸੂ ਰਖਿਆ ਅਤੇ ਫੇਰ ਬੀਬੀ ਅਮਰੋ ਹੋਈ ਤੇ ਦੂਸਰੀ ਸਭਰਾਈ ਭਈ ਅਤੇ ਸ੍ਰੀ ਗੁਰੂ ਜੀ ਕੇ ਮਹਿਲ ਦਾ ਨਾਮ ਭਿਰਾਈ ਥਾ ਜਬ ਦਾਸੂ ਪਾਂਚ ਬਰਸ ਕਾ ਹੋਯਾ ਤਾਂ ਆਪੋ ਵਿਚ ਬਲੋਚਾਂ ਦੀ ਲੜਾਈ ਹੋਈ ਤੇ ਮੱਤੇ ਦੀ ਸਰਾਇ ਘੇਰ ਲਈ ਤਾਂ ਫੇਰ ਲਹਿਣਾ ਜੀ ਖਡੂਰ ਖਹਿਰਿਆਂ ਦੀ ਆਇ ਵਸੇ ਓਥੇ ਧਰਮੀ ਸਿਖ ਰਹਿੰਦੇ ਸਨ ਸੋ ਓਹ ਇਕਠੇ ਹੋਇਕੇ ਸ੍ਰੀ ਗੁਰੂ ਜੀ ਦੇ ਸ਼ਬਦ ਗਾਂਵਦੇ ਸਨ ਤਾਂ ਇਕ ਸਿਖ ਓਥੇ ਭਲਾ ਜਾਤ ਦਾ ਸੀ ਸੋ ਖਡੂਰ ਵਿਚ ਗੁਰੂ ੨ ਜਪਦਾ ਸੀ ਹੋਰ ਸਭ ਦੇਵੀ ਦੀ ਪੂਜਾ ਕਰਦੇ ਸਨ ਤੇ ਓਹ ਭੱਲਾ ਖੱਤ੍ਰੀ

ਏਹਨਾਂ ਦੇ ਮਹਲੇ ਰਹਿੰਦਾ ਸੀ ਤਾਂ ਇਕ ਦਿਨ ਓਹ ਜਪੁ ਸਾਹਿਬ ਪੜ੍ਹਦਾ ਸੀ ਤਾਂ ਲਹਿਣੇ ਨੇ ਉਸਨੂੰ ਪੁਛਿਆ ਭਾਈ ਜੀ ਇਹ ਸ਼ਬਦ ਬਾਣੀ ਕਿਸਦੀ ਆਖੀ ਹੋਈ ਹੈ ਤਾਂ ਉਸਨੇ ਕਹਾ ਭਾਈ ਜੀ ਇਹ ਬਾਣੀ ਸ੍ਰੀ ਗੁਰੂ ਨਾਨਕ ਤਪੇ ਦੀ ਹੈ ਜਾਂ ਇਹ ਸੁਣੀ ਤਾਂ ਲਹਿਣੇ ਕੇ ਮਨ ਮੇਂ ਬਸੀ ਕਿ ਜਿਸਦੀ ਏਹ ਬਾਣੀ ਹੈ ਉਸ ਨੂੰ ਗੁਰੂ ਕਰੀਏ ਤਾਂ ਲੋਕਾਂ ਨੇ ਆਖਿਆ ਚਲੋ ਭਾਈ ਦੁਰਗਾ ਦੇ ਨੁਰਾਤੇ ਆਏ ਹੈਨ ਤਾਂ ਸੰਗਤ ਦੇਵੀ ਪੂਜਨੇ ਚਲੇ ਤਾਂ ਲੋਕਾਂ ਦੇ ਨਾਲ ਲਹਿਣਾ ਵੀ ਦੇਵੀ ਪੂਜਣੇ ਚਲਯਾ ਜਾਂ ਸੰਗਤਾਂ ਕਰਤਾਰਪੁਰ ਜਾਇ ਉਤਰੀਆਂ ਤਾਂ ਸੰਗੀਆਂ ਪੁਛਿਆ ਭਾਈ ਏਹ ਗਿਰਾਓਂ ਕਿਸਦਾ ਹੈ ਤਾਂ ਗਿਰਾਉਂਦੇ ਲੋਕਾਂ ਕਿਹਾ ਭਾਈ ਨਾਨਕ ਬੇਦੀ ਦਾ ਹੈ ਤਾਂ ਇਕ ਬ੍ਰਾਹਮਣ ਨੇ ਆਖਿਆ ਲਹਿਣਿਆਂ ਜਿਸਦੇ ਸ਼ਬਦ ਗਾਉਂਦਾ ਹੈਂ ਉਸੇ ਦਾ ਹੀ ਗਾਉਂ ਹਈ ਤਾਂ ਉਧਰ ਸ੍ਰੀ ਗੁਰੂ ਨਾਨਕ ਜੀ ਕੋ ਵੀ ਆਗਮਨ ਹੋਯਾ ਭਾਈ ਸੇਵਕ ਮੇਰਾ ਰਾਜ ਕਾ ਧਨੀ ਆਯਾ ਹੈ ਜਿਸ ਮੇਰਾ ਪੰਥ ਚਲਾਵਣਾ ਹੈ ਇਹ ਸਮਝਕੇ ਸ੍ਰੀ ਗੁਰੂ ਨਾਨਕ ਜੀ ਉਠ ਕਰ ਸ਼ਹਿਰੋਂ ਬਾਹਰ ਰਸਤੇ ਉਪਰ ਆਏ ਖੜੋਤੇ ਪਰ ਲੋਕਾਂ ਤੋਂ ਨਿਆਰੇ ਹੋਇ ਕਰ ਲਹਿਣੇ ਕੋ ਮਿਲੇ ਤਾਂ ਲਹਿਣੇ ਪੁਛਿਆ ਹੇ ਪ੍ਰਮੇਸ਼ਰ ਦੇ ਪਿਆਰੇ ਕਿਵੇਂ ਮੇਰੇ ਕੋ ਨਾਨਕ ਜੀ ਦਾ ਦਰਸ਼ਨ ਭੀ ਹੋਵੇ ਤਾਂ ਗੁਰੂ ਜੀ ਕਿਹਾ ਚਲ ਭਾਈ ਅਸੀਂ ਤੈਨੂੰ ਦਰਸ਼ਨ ਕਰਾ ਦੇਈਏ ਅਗੇ ੨ ਬਾਬਾ ਜੀ ਤੇ ਪਿਛੇ ਲੈਹਣਾ ਜਾਂ ਧਰਮਸਾਲ ਕੇ ਪਾਸ ਆਏ ਤਾਂ ਸ੍ਰੀ ਬਾਬੇ ਜੀ ਆਖਿਆ ਭਾਈ ਓਸ ਮੋਹੜੇ ਨਾਲ ਘੋੜੀ ਬੰਨ੍ਹ ਤੇ ਏਸ ਦਰਵਾਜੇ ਦੇ ਅੰਦਰ ਹੈਨ ਏਹ ਗਲ ਆਖਕੇ ਓਥੋਂ ਦੂਸਰੇ ਦਰਵਾਜਿਓਂ ਅੰਦਰ ਜਾਇ ਕਰ ਇਕ ਚੌਤਰੇ ਉਪਰ ਚੌਂਕੜੀ ਮਾਰਕੇ ਗੁਰੂ ਜੀ ਜਾਇ ਬੈਠੇ ਜਦ ਲਹਿਣਾ ਘੋੜੀ ਨੂੰ ਬੰਨਕੇ ਅੰਦਰ ਗਿਆ ਤਾਂ ਕਿਆ ਦੇਖੇ ਜੋ ਸ੍ਰੀ ਗੁਰੂ ਬਾਬਾ ਜੀ ਸਿੰਘਾਸਨ ਪਰ ਬੈਠੇ ਹੈਨ ਜਾਂ ਲਹਿਣੇ ਦੇਖਿਆ ਤੇ ਮਨ ਵਿਚ ਬਹੁਤ ਹੈਰਾਨ ਹੋਯਾ ਤੇ ਆਖਣ ਲਗਾ ਭਾਈ ਏਹ ਤਾਂ ਓਹੀ ਹੈ ਜਿਸਨੇ ਮੇਰੇ ਕੋ ਈਹਾਂ ਆਂਦਾ ਸੀ ਪਰ ਬੜਾ ਲਾਜਮ ਹੋਯਾ ਤੇ ਕੈਹਣ ਲਗਾ ਜੇ ਮੈਨੂੰ ਖਬਰ ਹੁੰਦੀ ਤਾਂ ਮੈਂ ਸ੍ਰੀ ਗੁਰੂ ਜੀ ਦੇ ਪਿਛੇ ਘੋੜੀ ਤੋਂ ਉਤਰ ਖੜਾ ਹੋਂਦਾ ਅਤੇ ਏਨ੍ਹਾਂ ਨੂੰ ਘੋੜੀ ਦੇ ਉਪਰ ਚੜ੍ਹਾ ਕੇ ਲਿਆਉਂਦਾ ਤੇ ਮੈਂ ਬੜਾ ਔਗਣਹਾਰਾ ਹਾਂ ਜੋ ਇਨਾਂ ਕੋ ਸਿਞਾਣ ਨਾ ਸਕਿਆ ਜੇ ਜਾਣ ਦਾ ਤਾਂ ਮੈਂ ਏਹਨਾਂ ਦੇ ਚਰਨਾਂ ਉਪਰ ਮੱਥਾ ਟੇਕਦਾ ਏਹ ਸੋਚਕੇ ਤਾਂ ਲੈਹਣਾ ਸ੍ਰੀ ਗੁਰੂ ਨਾਨਕ ਜੀ ਚਰਨੀਂ ਲਗਾ ਜਾਂ ਲੈਹਣੇ ਮੱਥਾ ਟੇਕਿਆ ਤਾਂ ਬਾਬੇ ਜੀ ਕਹਾ ਪੁਰਖਾ ਸੁਖ ਹੈ ਤਾਂ ਲੈਹਣੇ ਨੇ ਕਹਾ ਜੀ ਆਪਦੇ ਦਰਸ਼ਨ ਕਰਕੇ ਸੁਖ ਹੋਈ ਹੈ ਅਤੇ ਮਨ ਵਿਚ ਬੜਾ ਭੈ ਕਰਕੇ ਕੁਛ ਬੋਲ ਨ ਸਕੇ ਅਤੇ ਹਥੋਂ ਘੁੰਘਰੀ ਤੋੜ ਸੁਟੀ ਤੇ ਮਨ ਮੇਂ ਕਹਾ ਭਾਈ ਜੇਕਰ ਐਤਕੀਂ ਮੈਨੂੰ ਭੇਜਨ ਤਾਂ ਮੈਂ ਅਦਬ ਨਾਲ ਆਵਾਂ ਜੀ ਤੇ ਏਨ੍ਹਾਂ ਕੀ ਸੇਵ ਕਰਾਂ ਏਹ ਬਾਤ ਲੈਹਨੇ ਮਨ ਮੇਂ ਗਿਣੀ ਤਾਂ ਸ੍ਰੀ ਬਾਬੇ ਜੀ ਪੁਛਿਆ ਪੁਰਖਾ ਤੇਰਾ ਨਾਮ ਕਿਆ ਹੈ ਤਾਂ ਉਸਨੇ ਕਹਾ ਜੀ ਮੇਰਾ ਨਾਮ ਲੈਹਣਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਭਾਈ ਤੂੰ ਲੈਣਾ ਤੇ ਅਸਾਂ ਦੇਣਾ ਹੈ ਅਤੇ ਅੱਜ ਤੋਂ ਤੇਰਾ ਨਾਮ ਅੰਗਦ ਹੂਆ ਕਿਉਂਕਿ ਤੂੰ ਮੇਰੇ ਅੰਗ ਤੋਂ ਪੈਦਾ ਹੂਆ ਹੈਂ ਅਤੇ ਤੂੰ ਮੇਰੇ ਸੇ ਕਬੀ ਜੁਦਾ ਨਾ ਹੋਵੇਂਗਾ ਪਰ

ਏਹਨਾਂ ਦੇ ਮਹਲੇ ਰਹਿੰਦਾ ਸੀ ਤਾਂ ਇਕ ਦਿਨ ਓਹ ਜਪੁ ਸਾਹਿਬ ਪੜ੍ਹਦਾ ਸੀ ਤਾਂ ਲਹਿਣੇ ਨੇ ਉਸਨੂੰ ਪੁਛਿਆ ਭਾਈ ਜੀ ਇਹ ਸ਼ਬਦ ਬਾਣੀ ਕਿਸਦੀ ਆਖੀ ਹੋਈ ਹੈ ਤਾਂ ਉਸਨੇ ਕਹਾ ਭਾਈ ਜੀ ਇਹ ਬਾਣੀ ਸ੍ਰੀ ਗੁਰੂ ਨਾਨਕ ਤਪੇ ਦੀ ਹੈ ਜਾਂ ਇਹ ਸੁਣੀ ਤਾਂ ਲਹਿਣੇ ਕੇ ਮਨ ਮੇਂ ਬਸੀ ਕਿ ਜਿਸਦੀ ਏਹ ਬਾਣੀ ਹੈ ਉਸ ਨੂੰ ਗੁਰੂ ਕਰੀਏ ਤਾਂ ਲੋਕਾਂ ਨੇ ਆਖਿਆ ਚਲੋ ਭਾਈ ਦੁਰਗਾ ਦੇ ਨੁਰਾਤੇ ਆਏ ਹੈਨ ਤਾਂ ਸੰਗਤ ਦੇਵੀ ਪੂਜਨੇ ਚਲੇ ਤਾਂ ਲੋਕਾਂ ਦੇ ਨਾਲ ਲਹਿਣਾ ਵੀ ਦੇਵੀ ਪੂਜਣੇ ਚਲਯਾ ਜਾਂ ਸੰਗਤਾਂ ਕਰਤਾਰਪੁਰ ਜਾਇ ਉਤਰੀਆਂ ਤਾਂ ਸੰਗੀਆਂ ਪੁਛਿਆ ਭਾਈ ਏਹ ਗਿਰਾਓਂ ਕਿਸਦਾ ਹੈ ਤਾਂ ਗਿਰਾਉਂਦੇ ਲੋਕਾਂ ਕਿਹਾ ਭਾਈ ਨਾਨਕ ਬੇਦੀ ਦਾ ਹੈ ਤਾਂ ਇਕ ਬ੍ਰਾਹਮਣ ਨੇ ਆਖਿਆ ਲਹਿਣਿਆਂ ਜਿਸਦੇ ਸ਼ਬਦ ਗਾਉਂਦਾ ਹੈਂ ਉਸੇ ਦਾ ਹੀ ਗਾਉਂ ਹਈ ਤਾਂ ਉਧਰ ਸ੍ਰੀ ਗੁਰੂ ਨਾਨਕ ਜੀ ਕੋ ਵੀ ਆਗਮਨ ਹੋਯਾ ਭਾਈ ਸੇਵਕ ਮੇਰਾ ਰਾਜ ਕਾ ਧਨੀ ਆਯਾ ਹੈ ਜਿਸ ਮੇਰਾ ਪੰਥ ਚਲਾਵਣਾ ਹੈ ਇਹ ਸਮਝਕੇ ਸ੍ਰੀ ਗੁਰੂ ਨਾਨਕ ਜੀ ਉਠ ਕਰ ਸ਼ਹਿਰੋਂ ਬਾਹਰ ਰਸਤੇ ਉਪਰ ਆਏ ਖੜੋਤੇ ਪਰ ਲੋਕਾਂ ਤੋਂ ਨਿਆਰੇ ਹੋਇ ਕਰ ਲਹਿਣੇ ਕੋ ਮਿਲੇ ਤਾਂ ਲਹਿਣੇ ਪੁਛਿਆ ਹੇ ਪ੍ਰਮੇਸ਼ਰ ਦੇ ਪਿਆਰੇ ਕਿਵੇਂ ਮੇਰੇ ਕੋ ਨਾਨਕ ਜੀ ਦਾ ਦਰਸ਼ਨ ਭੀ ਹੋਵੇ ਤਾਂ ਗੁਰੂ ਜੀ ਕਿਹਾ ਚਲ ਭਾਈ ਅਸੀਂ ਤੈਨੂੰ ਦਰਸ਼ਨ ਕਰਾ ਦੇਈਏ ਅਗੇ ੨ ਬਾਬਾ ਜੀ ਤੇ ਪਿਛੇ ਲੈਹਣਾ ਜਾਂ ਧਰਮਸਾਲ ਕੇ ਪਾਸ ਆਏ ਤਾਂ ਸ੍ਰੀ ਬਾਬੇ ਜੀ ਆਖਿਆ ਭਾਈ ਓਸ ਮੋਹੜੇ ਨਾਲ ਘੋੜੀ ਬੰਨ੍ਹ ਤੇ ਏਸ ਦਰਵਾਜੇ ਦੇ ਅੰਦਰ ਹੈਨ ਏਹ ਗਲ ਆਖਕੇ ਓਥੋਂ ਦੂਸਰੇ ਦਰਵਾਜਿਓਂ ਅੰਦਰ ਜਾਇ ਕਰ ਇਕ ਚੌਤਰੇ ਉਪਰ ਚੌਂਕੜੀ ਮਾਰਕੇ ਗੁਰੂ ਜੀ ਜਾਇ ਬੈਠੇ ਜਦ ਲਹਿਣਾ ਘੋੜੀ ਨੂੰ ਬੰਨਕੇ ਅੰਦਰ ਗਿਆ ਤਾਂ ਕਿਆ ਦੇਖੇ ਜੋ ਸ੍ਰੀ ਗੁਰੂ ਬਾਬਾ ਜੀ ਸਿੰਘਾਸਨ ਪਰ ਬੈਠੇ ਹੈਨ ਜਾਂ ਲਹਿਣੇ ਦੇਖਿਆ ਤੇ ਮਨ ਵਿਚ ਬਹੁਤ ਹੈਰਾਨ ਹੋਯਾ ਤੇ ਆਖਣ ਲਗਾ ਭਾਈ ਏਹ ਤਾਂ ਓਹੀ ਹੈ ਜਿਸਨੇ ਮੇਰੇ ਕੋ ਈਹਾਂ ਆਂਦਾ ਸੀ ਪਰ ਬੜਾ ਲਾਜਮ ਹੋਯਾ ਤੇ ਕੈਹਣ ਲਗਾ ਜੇ ਮੈਨੂੰ ਖਬਰ ਹੁੰਦੀ ਤਾਂ ਮੈਂ ਸ੍ਰੀ ਗੁਰੂ ਜੀ ਦੇ ਪਿਛੇ ਘੋੜੀ ਤੋਂ ਉਤਰ ਖੜਾ ਹੋਂਦਾ ਅਤੇ ਏਨ੍ਹਾਂ ਨੂੰ ਘੋੜੀ ਦੇ ਉਪਰ ਚੜ੍ਹਾ ਕੇ ਲਿਆਉਂਦਾ ਤੇ ਮੈਂ ਬੜਾ ਔਗਣਹਾਰਾ ਹਾਂ ਜੋ ਇਨਾਂ ਕੋ ਸਿਞਾਣ ਨਾ ਸਕਿਆ ਜੇ ਜਾਣ ਦਾ ਤਾਂ ਮੈਂ ਏਹਨਾਂ ਦੇ ਚਰਨਾਂ ਉਪਰ ਮੱਥਾ ਟੇਕਦਾ ਏਹ ਸੋਚਕੇ ਤਾਂ ਲੈਹਣਾ ਸ੍ਰੀ ਗੁਰੂ ਨਾਨਕ ਜੀ ਚਰਨੀਂ ਲਗਾ ਜਾਂ ਲੈਹਣੇ ਮੱਥਾ ਟੇਕਿਆ ਤਾਂ ਬਾਬੇ ਜੀ ਕਹਾ ਪੁਰਖਾ ਸੁਖ ਹੈ ਤਾਂ ਲੈਹਣੇ ਨੇ ਕਹਾ ਜੀ ਆਪਦੇ ਦਰਸ਼ਨ ਕਰਕੇ ਸੁਖ ਹੋਈ ਹੈ ਅਤੇ ਮਨ ਵਿਚ ਬੜਾ ਭੈ ਕਰਕੇ ਕੁਛ ਬੋਲ ਨ ਸਕੇ ਅਤੇ ਹਥੋਂ ਘੁੰਘਰੀ ਤੋੜ ਸੁਟੀ ਤੇ ਮਨ ਮੇਂ ਕਹਾ ਭਾਈ ਜੇਕਰ ਐਤਕੀਂ ਮੈਨੂੰ ਭੇਜਨ ਤਾਂ ਮੈਂ ਅਦਬ ਨਾਲ ਆਵਾਂ ਜੀ ਤੇ ਏਨ੍ਹਾਂ ਕੀ ਸੇਵ ਕਰਾਂ ਏਹ ਬਾਤ ਲੈਹਨੇ ਮਨ ਮੇਂ ਗਿਣੀ ਤਾਂ ਸ੍ਰੀ ਬਾਬੇ ਜੀ ਪੁਛਿਆ ਪੁਰਖਾ ਤੇਰਾ ਨਾਮ ਕਿਆ ਹੈ ਤਾਂ ਉਸਨੇ ਕਹਾ ਜੀ ਮੇਰਾ ਨਾਮ ਲੈਹਣਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਭਾਈ ਤੂੰ ਲੈਣਾ ਤੇ ਅਸਾਂ ਦੇਣਾ ਹੈ ਅਤੇ ਅੱਜ ਤੋਂ ਤੇਰਾ ਨਾਮ ਅੰਗਦ ਹੂਆ ਕਿਉਂਕਿ ਤੂੰ ਮੇਰੇ ਅੰਗ ਤੋਂ ਪੈਦਾ ਹੂਆ ਹੈਂ ਅਤੇ ਤੂੰ ਮੇਰੇ ਸੇ ਕਬੀ ਜੁਦਾ ਨਾ ਹੋਵੇਂਗਾ ਪਰ

ਹੇ ਲੈਹਣਿਆਂ ਹੁਣ ਤੂੰ ਜਾਹ ਤੇ ਕਲ ਆਵੀਂ ਤਾਂ ਲੈਹਣੇ ਨੇ ਕਹਾ ਭਾਈ ਏਹ ਤਾਂ ਬੜਾ ਮਹਾਂ ਪੁਰਖ ਹੈ ਜਿਸਨੇ ਮੇਰੇ ਮਨ ਕੀ ਬੁਝ ਲਈ ਹੈ ਸੁ ਤਾਂ ਲੈਹਣਾ ਮੱਥਾ ਟੇਕਕੇ ਆਪਣੇ ਸੰਗ ਵਿਚ ਆਇ ਮਿਲਿਆ ਤਾਂ ਲੋਕਾਂ ਨੂੰ ਕੈਹਣ ਲਗਾ ਭਾਈ ਮੇਰੀ ਸਭਨਾਂ ਨੂੰ ਰਾਮ ਰਾਮ ਹੈ ਤਾਂ ਲੋਕਾਂ ਕਿਹਾ ਹੁਣ ਤੂੰ ਏਵੇਂ ਰਹਾਂਗਾ ਭੌਣ ਪਰ ਨਹੀਂ ਜਾਵੇਂਗਾ ਤਾਂ ਲੈਹਣੇ ਨੇ ਕਹਾ ਭਾਈ ਜਿਸ ਵਾਸਤੇ ਭੌਣ ਪਰਸਨ ਜਾਂਦਾ ਸਾਂ ਮੇਰੀ ਨਿਸ਼ਾ ਏਥੇ ਹੀ ਹੋਇ ਗਈ ਹੈ ਤਾਂ ਲੋਕਾਂ ਕਹਾ ਭਾਈ ਸਾਡਾ ਕੀਹ ਹਾਲ ਤਾਂ ਲੈਹਣੇ ਕਹਾ ਭਾਈ ਜਦੋਂ ਤੁਸੀਂ ਭੌਣ ਪਰਸਕੇ ਆਉਗ ਤਾਂ ਤੁਹਾਡਾ ਵੀ ਵਾਹਿਗੁਰੂ ਭਲਾ ਕਰੇਗਾ ਤਾਂ ਸੰਗਤ ਵਿਦਿਆ ਹੋਇਕੇ ਦੁਰਗਾ ਦੇ ਅਸਥਾਨ ਪਰ ਜਾਇ ਪਹੁੰਚੀ ਅਤੇ ਗੁਰੂ ਅੰਗਦ ਜੀ ਆਪਣੇ ਘਰ ਆਏ ਤੇ ਕਿਸੇ ਨੂੰ ਦਸਿਓਸੁ ਨਹੀਂ ਕਿ ਮੈਂ ਸ੍ਰੀ ਗੁਰੂ ਜੀ ਦਾ ਦਰਸ਼ਨ ਕੀਤਾ ਹੈ ਤਾਂ ਘਰਦਿਆਂ ਲੋਕਾਂ ਨੇ ਆਖਯਾ ਭਾਈ ਦੇਵੀ ਦੇ ਦਰਸ਼ਨ ਤੋਂ ਕਿਉਂ ਮੁੜ ਆਯਾ ਹੈਂ ਤਾਂ ਲੈਹਨੇ ਕਿਹਾ ਸੰਗਤ ਨੂੰ ਵਿਦਿਆ ਕਰ ਆਯਾ ਹਾਂ ਤੇ ਹੁਣ ਨਹੀਂ ਜਾਵਾਂਗਾ ਤਾਂ ਲੋਕ ਚੁਪ ਕਰ ਰਹੇ ਤੇ ਲੈਹਣੇ ਦਾ ਮਨ ਸ੍ਰੀ ਗੁਰੂ ਜੀ ਚਰਨਾਂ ਵਿਚ ਹੈ ਪਰ ਸਾਰੀ ਰਾਤ ਤੜਫਿਆਂ ਕਟੀ ਜਾਂ ਦਿਨ ਚੜ੍ਹਿਆ ਲੈਹਨੇ ਨੇ ਭਾਣਜੇ ਨੂੰ ਆਖਿਆ ਭਾਈ ਇਕ ਮਨ ਦਾਣੇ ਤੇ ਲੂਣ ਲੈ ਆਓ ਤਾਂ ਓਸ ਉਠ ਕਰ ਦਾਣੇ ਤੇ ਮਨ ਲੂਣ ਬੰਨ੍ਹਕੇ ਲੈ ਆਂਦੇ ਤਾਂ ਲੈਹਣਾ ਆਪਣੇ ਸਿਰ ਉਪਰ ਚੁਕਕੇ ਤੁਰ ਪਿਆ ਤਾਂ ਭਾਣਜੇ ਕਹਾ ਜੀ ਕਿਸੇ ਦੇ ਸਿਰ ਚੁਕਾਕੇ ਲੈ ਜਾਵੋ ਤੇ ਜਾਂ ਮੇਰੇ ਕੋ ਹੁਕਮ ਕਰੋ ਤਾਂ ਮੈਂ ਛੱਡ ਔਂਦਾ ਹਾਂ ਤਾਂ ਲੈਹਣੇ ਕਹਯਾ ਭਾਈ ਜੇ ਤੈਨੂੰ ਕਿਤੋਂ ਜਰ ਹੱਥ ਆਵੇ ਤਾਂ ਤੂੰ ਕਿਸੇ ਕੋ ਦੇਵੇਂ ਕਿ ਆਪ ਰਖੇਂ ਤਾਂ ਉਸਨੇ ਕਹਾ ਜੀ ਜੇ ਸਰ ਮਿਲੇ ਤਾਂ ਮੈਂ ਆਪ ਰਖਾਂ ਤਾਂ ਲੈਹਣੇ ਨੇ ਕਹਾ ਤੇ ਮੈਂ ਕਿਉਂ ਦੇਵਾਂ ਏਹ ਕਹਿਕੇ ਪੰਡ ਚੁਕਕੇ ਕਰਤਾਰਪੁਰ ਜਾਇ ਪਹੁੰਚਾ ਤੇ ਅਗੇ ਮਾਤਾ ਜੀ ਬੈਠੇ ਸਨ ਤਾਂ ਲੈਹਣੇ ਨੇ ਮਾਤਾ ਜੀ ਕੋ ਮੱਥਾ ਟੇਕਿਆ ਤੇ ਪੰਡ ਰਖ ਦਿਤੀ ਤੇ ਮਾਤਾ ਚੋਣੀ ਕਹਾ ਭਾਈ ਤੂੰ ਕੌਣ ਹੈਂ ਤਾਂ ਲੈਹਣੇ ਕਹਾ ਜੀ ਮੈਂ ਸਿਖ ਹੋਂਦਾ ਹਾਂ ਤੇ ਏਹ ਭੇਟਾ ਲੇਵੋ ਜੀ ਤਾਂ ਮਾਤਾ ਜੀ ਪੰਡ ਅੰਦਰ ਰਖੀ ਤੇ ਲੈਹਣੇ ਕਹਾ ਜੀ ਗੁਰੂ ਜੀ ਕਿਥੇ ਹਨ ਤਾਂ ਮਾਤਾ ਚੋਣੀ ਕਹਿਆ ਗੁਰੂ ਜੀ ਬਾਹਰ ਧਾਨਾਂ ਦੇ ਖੇਤ ਉਤੇ ਗਏ ਹਨ ਓਥੋਂ ਨਦੀਨ ਕਢੌਂਦੇ ਹਨ ਤਾਂ ਲੈਹਣਾ ਉਥੇ ਗਿਆ ਤੇ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਸ੍ਰੀ ਬਾਬਾ ਜੀ ਲੈਹਣੇ ਦਾ ਸਿਰ ਆਪਣੇ ਹਥਾਂ ਉਪਰ ਲਿਆ ਤੇ ਜੋਤ ਨਾਲ ਜੋਤ ਮਿਲਾਈ ਤਾਂ ਲੈਹਣੇ ਕਹਾ ਗੁਰੂ ਜੀ ਮੈਂ ਭੀ ਨਦੀਨ ਕਢਾਂ ਤਾਂ ਗੁਰੂ ਜੀ ਲੈਹਣੇ ਦੇ ਹਥ ਰੰਬੀ ਫੜਾਇਕੇ ਕਹਿਆ ਜਾ ਕੌਣ ਤਾਂ ਲੈਹਣਾ ਸਮੇਤ ਧਾਈਆਂ ਦੇ ਘਾਸ ਕੱਢਣ ਲਗਾ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਬੱਚਾ ਤੈਨੂੰ ਏਹ ਕੰਮ ਨਹੀਂ ਔਂਦਾ ਪਰ ਤੂੰ ਪੂਲਾ ਚੁਕਕੇ ਘਰ ਲੈ ਜਾਹ ਤਾਂ ਲੈਹਣੇ ਕਿਹਾ ਜੀ ਸਤ ਬਚਨ ਤਾਂ ਪੂਲਾ ਵਹਿੰਦਾ ੨ ਲੈਹਣੇ ਦੇ ਸਿਰਤੇ ਚੁਕਾਇ ਦਿਤਾ ਤਾਂ ਲੈਹਣਾ ਘਰ ਲੈ ਗਿਆ ਜਾਇ ਸੁਟਿਆ ਜਾਂ ਮਾਤਾ ਚੋਣੀ ਨੇ ਦੇਖਿਆ ਤਾਂ ਲੈਹਣੇ ਦੇ ਗਲ ਵਿਚ ਖਰਾ ਮਹੀਨ ਜਾਮਾਂ ਆਹਾ ਸੋ ਚਿਕੜ ਨਾਲ ਭਰਿਆ ਪਰ ਸ੍ਰੀ ਬਾਬਾ ਜੀ ਵੀ ਲੈਹਣੇ ਦੇ ਨਾਲ ਹੀ ਘਰ ਆਇ

ਵੜੇ ਤਾਂ ਮਾਤਾ ਚੋਣੀ ਨੇ ਕਿਹਾ ਹੇ ਗਰੀਬ ਨਿਵਾਜ ਜੀ ਆਪਦਾ ਕੈਸਾ ਸੁਭਾਵ ਹੋ ਗਿਆ ਹੈ ਜੋ ਇਸ ਭਲੇ ਆਦਮੀ ਦੇ ਸਿਰ ਨਦੀਨ ਚੁਕਾਈ ਸਾਰੇ ਕਪੜੇ ਚਿਕੜ ਨਾਲ ਭਰ ਗਏ ਹੈਨ ਕਿਸੇ ਕਾਮੇਂ ਦੇ ਸਿਰ ਚੁਕਾਇ ਲਿਆਵਣੀ ਸੀ ਜੇ ਏਸ ਤਰਾਂ ਕਰੋਗੇ ਤਾਂ ਦੂਸਰੀ ਵਾਰੀ ਕਿਸੇ ਭਲੇ ਮਾਣਸ ਕਾਹਨੂੰ ਔਣਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਸੁਣ ਭੋਲੀਏ ਏਹ ਚਿਕੜ ਨਹੀਂ ਏਹ ਕੇਸਰ ਹੈ ਏਹ ਨਦੀਨ ਦੀ ਪੰਡ ਨਹੀਂ ਏਹ ਤ੍ਰਿਲੋਕੀ ਦਾ ਛਤ੍ਰ ਹੈ ਏਸਦਾ ਨਾਮ ਅੰਗਦ ਹੈ ਕਿਉਂਕਿ ਏਹ ਮੇਰੇ ਅੰਗਾਂ ਥੀਂ ਪੈਦਾ ਹੋਯਾ ਹੈ ਜਾਂ ਏਹ ਬਾਤ ਅੰਗਦ ਨੇ ਸੁਣੀ ਤਾਂ ਹੱਥ ਬੰਨ੍ਹਕੇ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਕੋ ਆਪਣੇ ਗਲ ਲਗਾਇਆ ਤੇ ਨਾਲ ਲਗਦੇ ਸਾਰ ਹੀ ਭਰਪੂਰ ਕਰ ਦਿਤਾ ਅਗਮ ਨਿਗਮ ਦੀ ਸੋਝੀ ਹੋਇ ਗਈ ਤਾਂ ਅੰਗਦ ਜੀ ਲਗੇ ਸ੍ਰੀ ਬਾਬੇ ਜੀ ਦੀ ਟਹਿਲ ਕਰਨੇ ਤਾਂ ਫੇਰ ਓਹ ਸੰਗ ਦੇਵੀ ਪਰਸਕੇ ਆਏ ਤੇ ਸਭ ਲੋਕ ਸ੍ਰੀ ਬਾਬੇ ਜੀ ਦੀ ਚਰਨੀਂ ਆਇ ਲਗੇ ਤਾਂ ਸ੍ਰੀ ਬਾਬੇ ਜੀ ਸਭ ਨੂੰ ਸੰਤੋਖ ਦਿਤਾ ਸਭ ਘਰ ਕੋ ਗਏ ਤੇ ਅੰਗਦ ਸ੍ਰੀ ਗੁਰੂ ਜੀ ਦੇ ਪਾਸ ਰਹਿਆ ਤੇ ਮਨੋਂ ਤਨੋਂ ਹੋਇ ਕਰ ਟਹਿਲ ਕਰਿਆ ਕਰੇ ਜਲ ਲਿਆਕੇ ਇਸ਼ਨਾਨ ਕਰਵਾਏ ਤੇ ਪੰਖਾ ਕਰੇ ਮੁਠੀਆਂ ਭਰੇ ਇਕ ਦਿਨ ਦੀ ਬਾਤ ਹੈ ਜਦ ਅੰਗਦ ਜੀ ਇਸ਼ਨਾਨ ਵਾਸਤੇ ਪਹਿਰ ਰਾਤ ਰਹਿੰਦੀ ਜਲ ਲੈਣ ਗਿਆ ਤੇ ਜਦ ਜਲ ਲੈ ਕੇ ਆਯਾ ਤਾਂ ਕਿਆ ਦੇਖੇ ਇਕ ਸੋਲਾਂ ਬਰਸ ਕੀ ਲੜਕੀ ਸੁੰਦਰ ਸਰੂਪ ਸੂਹੇ ਬਸਤ੍ਰ ਪਹਿਨ ਕੇ ਅੰਦਰੋਂ ਬਾਹਰ ਚਲੀ ਤਾਂ ਅੰਗਦ ਨੇ ਪੁਛਿਆ ਤੂੰ ਕੌਣ ਹੈਂ ਤਾਂ ਉਸਨੇ ਕਹਿਆ ਭਾਈ ਮੈਂ ਦੁਰਗਾ ਭਵਾਨੀ ਹਾਂ ਅਤੇ ਏਸ ਦੁਆਰ ਦੀ ਟਹਿਲ ਕਰਕੇ ਚਲੀ ਹਾਂ ਸੁਣ ਭਾਈ ਇਹ ਜੋ ਪ੍ਰਤਾਪ ਮੇਰਾ ਹੈ ਦੇਸ ਦੇਸਾਂਤਰਾਂ ਥੀਂ ਆਉਂਦੇ ਹੈਨ ਸੋ ਸਭ ਏਨਾਂ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੈ ਤਾਂ ਤੇ ਲਹਿਣੇ ਮੱਥਾ ਟੇਕਿਆ ਫੇਰ ਇਕ ਦਿਨ ਦੀ ਗੱਲ ਹੈ ਜੋ ਸ੍ਰੀ ਗੁਰੂ ਨਾਨਕ ਜੀ ਚਰਨ ਹਲਦਾ ਦੇਖ ਕਰ ਲਹਿਣੇ ਪੁਛਿਆ ਇਹ ਕਿਆ ਹੈ ਤਾਂ ਬਾਬੇ ਜੀ ਕਹਿਆ ਹੇ ਬੱਚਾ ਗੁਪਤ ਸੰਗਤਾਂ ਟਹਿਲ ਕਰਕੇ ਜਾਂਦੀਆਂ ਹਨ ਅਤੇ ਨਾਲੇ ਦਰਸ਼ਨ ਕਰਦੇ ਹੈਨ ਤਾਂ ਲਹਿਣੇ ਮੱਥਾ ਟੇਕਿਆ ਇਕ ਦਿਨ ਗੁਰੂ ਅੰਗਦ ਜੀ ਸ੍ਰੀ ਗੁਰੂ ਜੀ ਦੀ ਟਹਿਲ ਕਰਦਿਆਂ ਤੇ ਮੁਠੀਆਂ ਭਰਦਿਆਂ ਦੇਖਿਆ ਤਾਂ ਸ੍ਰੀ ਬਾਬੇ ਜੀ ਦੇ ਸਰੀਰ ਉਪਰ ਝਰੀਆਂ ਪਈਆਂ ਹੈਨ ਤਾਂ ਸ੍ਰੀ ਅੰਗਦ ਜੀ ਹੱਥ ਜੋੜ ਕਰ ਅਰਦਾਸ ਕੀਤੀ ਤੇ ਕਹਿਆ ਦੀਨ ਬੰਧੂ ਕਰਨ ਕਾਰਨ ਸਤਿਗੁਰ ਦੇਵ ਜੀ ਆਪਦੇ ਸਾਰੇ ਸਰੀਰ ਉਪਰ ਝਰੀਟਾਂ ਪਈਆਂ ਹੈਨ ਜੀ ਸੋ ਮੇਹਰਬਾਨੀ ਕਰਕੇ ਦਸੋ ਜੀ ਇਹ ਕਿਆ ਬਾਤ ਹੈ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਪੁਰਖਾ ਇਕ ਇੱਜੜ ਚਾਰਨ ਵਾਲਾ ਹੈ ਸੋ ਓਹ ਨਾਲ ਇੱਜੜ ਚਾਰਦਾ ਹੈ ਨਾਲੇ ਪਰੇਮ ਨਾਲ ਆਰਤੀ ਸੋਹਿਲਾ ਪੜ੍ਹਦਾ ਹੈ ਸੋ ਬੱਚਾ ਮੇਰਾ ਪ੍ਰਾਣ ਹੈ ਜੋ ਜਿਥੇ ਕੋਈ ਸੋਹਿਲਾ ਪੜੇਗਾ ਓਥੇ ਮੈਂ ਪ੍ਰਵੇਸ਼ ਕਰਾਂਗਾ ਸੋ ਉਹ ਝਾੜਾਂ ਵਿਚ ਫਿਰਦਾ ਹੈ ਤੇ ਜਿਸ ਤਰਾਂ ਉਸਦੇ ਪਿੰਡੇ ਉਪਰ ਝਰੀਟਾਂ ਪੌਂਦੀਆਂ ਹੈਨ ਉਸੇ ਤਰਾਂ ਸਾਨੂੰ ਝਰੀਟਾਂ ਪੈ ਗਈਆਂ ਹਨ ਤਾਂ ਅਗਲੇ ਭਲਕ ਸ੍ਰੀ ਗੁਰੂ ਅੰਗਦ ਨੇ ਉਸ ਅਯਾਲੀ ਕੋ ਸਦਵਾਇ ਕਰ ਕਹਿਆ

ਸੁਣ ਭਾਈ ਤੂੰ ਜੋ ਆਰਤੀ ਸੋਹਿਲਾ ਪੜਦਾ ਹੈਂ ਸੋ ਤੂੰ ਆਪਨੇ ਬਿਸਤਰੇ ਉਪਰ ਬੈਠ ਕਰ ਸੌਂਦੀ ਵਾਰ ਪੜਿਆ ਕਰ ਸੁਣਤੇ ਪਵਤੇ ਦੋਹਾ ਦੀ ਪਰਮਗਤਿ ਹੋਇਗੀ ਅਤੇ ਗੁਰੂ ਜੀ ਤੁਹਾਡੇ ਅੰਗ ਸੰਗ ਰਹਿਣਗੇ ਏਹ ਬਾਣੀ ਪੜ੍ਹਨ ਦਾ ਸਾਰੀ ਸੰਗਤ ਕੋ ਹੁਕਮ ਦੀਆ ਸਭ ਸੰਗਤ ਕੇ ਲੋਕ ਗੁਰੂ ਨਾਨਕ ਜੀ ਕੇ ਚਰਨੋਂ ਪਰ ਮੱਥਾ ਟੇਕਦੇ ਹੂਏ ਆਪੋ ਆਪਨੇ ਘਰਾਂ ਕੋ ਜਾਤੇ ਭਏ ਤਾਂ ਸ੍ਰੀ ਗੁਰੂ ਅੰਗਦ ਜੀ ਤਿੰਨ ਬਰਸ ਗੁਰੂ ਨਾਨਕ ਜੀ ਦੀ ਸੇਵਾ ਕੀਤੀ ਅਤੇ ਚੌਥੇ ਬਰਸ ਸ੍ਰੀ ਗੁਰੂ ਜੀ ਕੀ ਆਗਿਆ ਪਾਇਕੇ ਮਤੇ ਦੀ ਸਰਾਇ ਜਾਤੇ ਭਏ ਜਾਂ ਲਹਿਣਾ ਘਰ ਗਿਆ ਤਾਂ ਲੋਕਾਂ ਕਹਿਆ ਜੋ ਭਾਈ ਲਹਿਣਾ ਦੇਵੀ ਦਰਸਣ ਨਹੀਂ ਗਿਆ ਤੇ ਨਾਨਕ ਜੀ ਪਾਸ ਰਹਿਆ ਹੈ ਇਹ ਬਾਤ ਸੁਣਕੇ ਹਰੀਕਿਆਂ ਦੇ ਸਭ ਲੋਕ ਲਹਿਨੇ ਕੋ ਮਿਲਨ ਆਏ ਕਿ ਨਾਨਕ ਜੀ ਪਾਸੋਂ ਲਹਿਨਾ ਆਯਾ ਹੈ ਤਾਂ ਅਗੋਂ ਸ੍ਰੀ ਗੁਰੂ ਜੀ ਸਭਨਾਂ ਲੋਕਾਂ ਨੂੰ ਆਦਰ ਸੰਜੁਗਤ ਮਿਲੇ ਇਕ ਤਖਤ ਮਲ ਚੌਧਰੀ ਹਰੀਕਿਆਂ ਦਾ ਸੀ ਤੇ ਓਹ ਅਗੇ ਸ੍ਰੀ ਅੰਗਦ ਜੀ ਕਾ ਮੇਲੀ ਸੀ ਉਸਨੇ ਸੁਣਿਆ ਜੋ ਲੈਹਣਾ ਸ੍ਰੀ ਗੁਰੂ ਨਾਨਕ ਬੇਦੀ ਨੂੰ ਮਿਲਕੇ ਆਯਾ ਹੈ ਤੇ ਮਹਾਤਮਾ ਕੋ ਮਿਲਕਰ ਏਹ ਭੀ ਪੂਰਨ ਪੁਰਖ ਭਯਾ ਹੋਵੇਗਾ ਤਾਂ ਚਲਕੇ ਦਰਸ਼ਨ ਕਰ ਆਈਏ ਤਾਂ ਉਹ ਚੌਧਰੀ ਗੁਰੂ ਅੰਗਦ ਜੀ ਨੂੰ ਮਿਲਿਆ ਚਰਨਾਂ ਪਰ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਕਹਾ ਚੌਧਰੀ ਜੀ ਗਲ ਮਿਲੋ ਤਾਂ ਚੌਧਰੀ ਨੇ ਕਹਾ ਲੈਹਣਾ ਜੀ ਅਬ ਤੁਸੀਂ ਮਹਾਂ ਪੁਰਖ ਕੋ ਮਿਲ ਕਰ ਆਏ ਹੋ ਅਬ ਆਪ ਵੀ ਮਹਾਂ ਪੁਰਖ ਹੋਇ ਗਏ ਹੋ ਇਸ ਲੀਏ ਅਬ ਚਰਨਾਂ ਕੋ ਨਮਸਕਾਰ ਚਾਹੀਦੀ ਹੈ ਤਾਂ ਗੁਰੂ ਅੰਗਦ ਜੀ ਚੌਧਰੀ ਉਪਰ ਬੜੀ ਖੁਸ਼ੀ ਕੀਤੀ ਤੇ ਕਹਾ ਚੌਧਰੀ ਜੀ ਤੁਸੀਂ ਚਲੋ ਸ੍ਰੀ ਗੁਰੂ ਨਾਨਕ ਜੀ ਕਾ ਦਰਸ਼ਨ ਕਰੋ ਤੇ ਚਰਨੀਂ ਲਗੋ ਤਾਂ ਆਪ ਕੋ ਭੀ ਬੜਾ ਸੁਖ ਪ੍ਰਾਪਤ ਹੋਵੇਗਾ ਅਤੇ ਤੋਟ ਭੀ ਕਿਸੇ ਬਾਤ ਦੀ ਨਾ ਆਵੇਗੀ ਤਾਂ ਹੋਰਨਾਂ ਲੋਕਾਂ ਹਥ ਜੋੜ ਕਰ ਕਹਾ ਮਹਾਰਾਜ ਜੀ ਸਾਡੇ ਉਪਰ ਵੀ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਰਾਗ ਸੂਹੀ ਵਿਚ ਸ਼ਬਦ ਕਹਿਆ ॥ ਜਿਨ ਕਉ ਭਾਂਡੇ ਭਉ ਤਿਨਾ ਸਵਰਾਸੀ ॥ ਸੁਖੀ ਕਰੇ ਪਸਾਉ ਦੂਖ ਵਿਸਾਰਸੀ ॥ ਸਹਿਸਾ ਮੂਲੇ ਨਾਹਿ ਸਰ ਪਰਤਾਪਸੀ ॥ ਤਿਨ ਮਿਲਿਆ ਗੁਰਆਇ ਜਿਨ ਕਉ ਲਿਖਿਆ ॥ ਅੰਮ੍ਰਿਤ ਹਰਕਾ ਨਾਉ ਦੇਵੈ ਦੀਖਿਆ ॥ ਚਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥ ਜਾਂ ਕਉ ਮਹਿਲ ਹਦੂਰਿ ਦੂਜੇ ਨਿਵੈ ਕਿਸ ॥ ਦਰਦਰਵਾਣੀ ਨਾਹਿ ਮੂਲੇ ਪੂਛੈ ਤਿਸ ॥ ਛੁਟੈ ਤਾਕੈ ਬੋਲ ਸਾਹਿਬ ਨਦਰਿ ਜਿਸ ॥ ਘਲੈ ਆਣੇ ਆਪੇ ਆਪ ਜਿਸ ਨਾਹੀ ਦੂਜਾ ਮਤੈ ਕੋਇ ॥ ਢਾਹਿ ਉਸਾਰੈ ਸਾਜ ਜਾਣੈ ਸਭ ਸੋਇ ॥ ਨਾਉ ਨਾਨਕ ਬਖਸੀਸ ਨਦਰੀ ਕਰਮ ਹੋਇ ॥੧॥ ਅਤੇ ਜਦੋਂ ਸ੍ਰੀ ਬਾਬੇ ਜੀ ਦੇ ਪਾਸੋਂ ਅੰਗਦ ਜੀ ਵਿਦਿਆ ਹੋਵਣ ਲਗੇ ਸਨ ਤਾਂ ਸ੍ਰੀ ਗੁਰੂ ਜੀ ਹੁਕਮ ਕੀਤਾ ਸੀ ਕਿ ਪੁਰਖਾ ਮੇਰੇ ਨਜ਼ਦੀਕ ਆਇ ਰਹੋ ਤਾਂ ਸ੍ਰੀ ਗੁਰੂ ਅੰਗਦ ਜੀ ਸਭ ਟੱਬਰ ਦੇ ਸਮੇਤ ਖਡੂਰ ਖਹਿਰਿਆਂ ਦੀ ਆਇ ਬਸੇ ਸਨ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਅੰਗਦ ਦੇ ਵਿਚ ਬੰਦਗੀ ਕਮਾਈ ਦੀ ਜੋਤ ਬਖਸ਼ੀ ਅਤੇ

ਭਰਪੂਰ ਕੀਤਾ ਤਾਂ ਗੁਰੂ ਅੰਗਦ ਜੀ ਹੱਥ ਜੋੜ ਕਰ ਆਖਿਆ ਸ੍ਰੀ ਗੁਰੂ ਜੀ ਤੁਸੀਂ ਭਾਨੇ ਦੇ ਖਸਮ ਹੋ ਅਤੇ ਤੇਰੀਆਂ ਤੂੰ ਹੀ ਜਾਨੇ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸਰਬ ਸੰਗਤ ਕੋ ਗੁਰੂ ਅੰਗਦ ਜੀ ਕੀ ਚਰਨੀਂ ਲਾਯਾ ਤਾਂ ਸਿਖ ਸੰਗਤ ਨੇ ਕਹਾ ਏਹ ਭਾਨੇ ਦਾ ਮਾਲਕ ਹੈ ਜੋ ਚਾਹੇ ਸੋ ਕਰੇ ਸੋ ਗੁਰੂ ਜੀ ਸਭ ਸੰਗਤ ਕੋ ਉਪਦੇਸ਼ ਦੇਵਣ ॥ ਇਕ ਦਿਨ ਸ੍ਰੀ ਗੁਰੂ ਜੀ ਰਾਵੀ ਦੇ ਕਿਨਾਰੇ ਉਪਰ ਬੈਠੇ ਸਨ ਤੇ ਪਾਸ ਗੁਰੂ ਅੰਗਦ ਜੀ ਬੈਠੇ ਸਨ ਤਾਂ ਰਾਤ ਡੇਢ ਪਹਿਰ ਰੈਂਹਦੀ ਸੀ ਤਾਂ ਸ੍ਰੀ ਗੁਰੂ ਜੀ ਇਸ਼ਨਾਨ ਕੀਤਾ ਤੇ ਬਸਤਰ ਪਹਿਰਨ ਲਗੇ ਤੇ ਕਰਤਾਰ ਦਾ ਸਿਮਰਨ ਭਜਨ ਕਰਨ ਲਗੇ ਸਿਫਤ ਕਰਕੇ ਕਿਹਾ ਵਾਹ ਸਚੇ ਪਾਤਸ਼ਾਹ ਤੇਰੀ ਸਿਫਤ ਕੋਈ ਨਹੀਂ ਕਰ ਸਕਦਾ ਕਿਸੇ ਪਾਸੋਂ ਨਹੀਂ ਹੁੰਦੀ ਮੈਂ ਤੇਰਾ ਬੰਦਾ ਹਾਂ ਵਾ ਤੇਰਾ ਜੰਤ ਹਾਂ ਤੇਰੀ ਸਿਫਤ ਨਹੀਂ ਕਰ ਸਕਦਾ ਜੇਹੜੇ ਤੇਰਾ ਨਾਮ ਲੈਂਦੇ ਹਨ ਅਥਵਾ ਤੇਰੇ ਨਾਮ ਕੋ ਲੋਚਦੇ ਹੈਨ ਮੈਂ ਉਨ ਕੀ ਸਿਫਤ ਨਹੀਂ ਕਰ ਸਕਦਾ ਜਿਨਾਂ ਤੇਰਾ ਨਾਮ ਜਪਿਆ ਹੈ ਸਭ ਆਸਰੇ ਛੱਡਕੇ ਇਕ ਤੇਰੇ ਨਾਮ ਕਾ ਹੀ ਆਸਰਾ ਹੈ ਅਤੇ ਇਕ ਧਿਆਨ ਹੋਇਕੇ ਨਾਮ ਨਾਲ ਪ੍ਰੀਤ ਲਗਾਈ ਹੈ ਸੋ ਮੁਕਤ ਰੂਪ ਹੋਏ ਹੈਨ ਜਿਨਾਂ ਸਵੇਰੇ ਉਠਕਰ ਤੇਰਾ ਨਾਮ ਅੰਮ੍ਰਿਤ ਵੇਲੇ ਜਪਿਆ ਹੈ ਸੋ ਮੈਂ ਤਿਨਕੇ ਬਲਿਹਾਰ ਜਾਂਦਾ ਹਾਂ ਤੇ ਉਨ ਕਾ ਜਾਪ ਜਪਤਾ ਹਾਂ ਓਹ ਪੂਰੇ ਧਨੀ ਹੈਨ ਵਾ ਪੂਰੇ ਸ਼ਾਹ ਹੈਨ ਹੇ ਸਾਹਿਬ ਉਹ ਅੰਮ੍ਰਿਤ ਵੇਲੇ ਦੇ ਰਖਵਾਲੇ ਹਨ ਇਨਾਂ ਪ੍ਰਾਣੀਆਂ ਕੋਲੋਂ ਆਪ ਕਰਮ ਕਰਾਉਂਦੇ ਹੈਨ ਤੇ ਭਲੇ ਮਾਰਗ ਤੋਂ ਮਨ ਨੂੰ ਫੇਰਦੇ ਹੈਨ ਜਿਸ ਕਰਕੇ ਇਸ ਜੀਵ ਦੇ ਸੁਖਾਂ ਦਾ ਨਾਸ ਹੋ ਜਾਵੇ ਸੋ ਹੇ ਨਿਰੰਕਾਰ ਜੀ ਐਸੇ ੨ ਸੂਰਮੇ ਏਹ ਹੈਨ ਜਿਨਾਂ ਦਾ ਸ਼ਾਹ ਪਾਤਸ਼ਾਹ ਨਾਲ ਕੋਈ ਕੰਮ ਨਹੀਂ ਤੇ ਉਨਾਂ ਅਗੇ ਕੋਈ ਠਹਿਰ ਨਹੀਂ ਸਕਦਾ ਅਤੇ ਉਹ ਪ੍ਰਮੇਸ਼ਰ ਦਾ ਨਾਮ ਵੀ ਨਹੀਂ ਲੇਵਨ ਦੇਂਦੇ ਹੋਰ ਜੋ ਜੋਧੇ ਹੈਨ ਸੋ ਇਕ ਦਿਨ ਲੜਾਈ ਕਰਨ ਹਟ ਜਾਂਦੇ ਹੈਨ ਅਤੇ ਏਹ ਐਸੇ ਹਨ ਜੋ ਨਿਤਾਪ੍ਰਤ ਲੜਾਈ ਕਰਦੇ ਹੀ ਰੈਂਹਦੇ ਹੈਨ ਕੋਈ ਸੂਰਮਾ ਪੂਰਾ ਨਹੀਂ ਜੋ ਇਨਾਂ ਨਾਲ ਅੱਠ ਪਹਿਰ ਲੜੇ ਅਤੇ ਓਹੋ ਹੀ ਸੂਰਬੀਰ ਹੈ ਜੋ ਸਾਸ ੨ ਨਾਮ ਜਪਦਾ ਰਹੇ ਸੋ ਇਨਾਂ ਨਾਲ ਪੂਰਾ ਉਤਰੇ ਉਸ ਦੇ ਉਪਰ ਏਨਾਂ ਦਾ ਡਰ ਨਹੀਂ ਪੈ ਸਕਦਾ ਸੋਈ ਬਡਾ ਸਾਹਿਬ ਹੈ ਜੈਸਾ ਮਨ ਪਿਛਲੀ ਰਾਤ ਸਿਮਰਨ ਨੂੰ ਲਗਾ ਸੀ ਤੋ ਪਹਿਲੇ ਪਹਿਰ ਦਿਨ ਦੇ ਐਸਾ ਨਹੀਂ ਲਗਦਾ ਅਤੇ ਦੂਜੇ ਪਹਿਰ ਦਿਨ ਦੇ ਬਹੁਤ ਰਸਾਂ ਨੂੰ ਦੌੜਿਆ ਅਤੇ ਮਾਯਾ ਵੱਲ ਲਗਾ ਵਿਸ਼ਿਆਂ ਦੇ ਪਿਛੇ ਲਗਾ ਭਵਣੇ ਫੇਰ ਇਧਰੋਂ ਹਟਿਆ ਤਾਂ ਰੁਜਗਾਰਾਂ ਨੂੰ ਚੰਮੜ ਪਿਆ ਲਾਲਚਾਂ ਦਾ ਮਾਰਿਆ ਫੇਰ ਤ੍ਰਿਸ਼ਨਾਂ ਦੇ ਤਰੰਗਾਂ ਵਿਚ ਜਾਇ ਫਸਿਆ ਜਾਂ ਤੀਸਰਾ ਪਹਿਰ ਹੋਯਾ ਭੁਖ ਤ੍ਰਿਖਾਨੇ ਬਹੁਤ ਆਜਜ਼ ਕੀਤਾ ਤਾਂ ਫੇਰ ਅੰਨ ਖਾਇਕਰ ਪਾਣੀ ਪੀਤਾ ਅਤੇ ਊਂਘਆਈ ਤਾਂ ਅੱਖੀਂ ਮੀਟਕਰ ਸੁਤਾ ਜਦ ਨੀਂਦ ਤੇ ਜਾਗਿਆ ਤਾਂ ਫੇਰ ਉਨਾਂ ਹੀ ਲਾਲਚਾਂ ਨੂੰ ਲਗ ਪਿਆ ਗਲਾਂ ਲਾਨਤਾਂ ਸੈਆਂ ਵਰਿਆਂ ਦੀਆਂ ਪਿੜਾਂ ਬੰਨ ਬੈਠਾ ਤੇ ਹੰਕਾਰ ਦੇ ਵਸ ਹੋਯਾ ਕਿਸੇ ਵੇਲੇ ਪ੍ਰਮੇਸ਼ਰ ਨੂੰ ਯਾਦ ਨਹੀਂ ਕੀਤਾ ਹੋਰ ਸਭ ਵੇਲੇ ਵਖਤ ਹੈਨ ਤਾਂ ਉਸਦੇ ਯਾਦ ਕਰਨ ਦੇ ਪਰ ਅੰਮ੍ਰਿਤ ਵੇਲੇ ਭਾਉ ਨਾਲ ਕਰਤਾਰ ਦੀ

ਸਿਫਤ ਕਰੇ ਤਾਂ ਉਸਦੇ ਅਠੇ ਪਹਿਰ ਹੀ ਥਾਉਂ ਪਾਉਂਦੇ ਹੈਨ ਔਰ ਅਠਸਠ ਤੀਰਥਾਂ ਦੇ ਇਸ਼ਨਾਨ ਦਾ ਫਲ ਭੀ ਪ੍ਰਾਪਤ ਹੁੰਦਾ ਹੈ ਜਾਂ ਏਹ ਉਪਦੇਸ਼ ਸ੍ਰੀ ਗੁਰੂ ਨਾਨਕ ਜੀ ਨੇ ਉਚਾਰਨ ਕੀਤਾ ਤਾਂ ਗੁਰੂ ਅੰਗਦ ਜੀ ਨੇ ਮੱਥਾ ਟੇਕਿਆ ਅਤੇ ਹੱਥ ਜੋੜਕੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਸਭ ਜੀਵਾਂ ਕੋ ਇਕ ਪਹਿਰ ਦਾ ਭਾਉ ਭੀ ਬਹੁਤ ਹੈ ਅਤੇ ਜਿਨਾਂ ਪੁਰਖਾਂ ਅਠੇ ਪਹਿਰ ਯਾਦ ਕੀਤਾ ਹੈ ਓਹਨਾਂ ਪਰੇਮੀਆਂ ਭਗਤਾਂ ਉਪਰੋਂ ਬਲਿਹਾਰਨੇ ਜਾਵਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਬੱਚਾ ਮੈਂ ਤੇਰੇ ਸਿਰ ਉਪਰ ਹੱਥ ਰਖਿਆ ਹੈ ਅਤੇ ਤੂੰ ਭੀ ਉਸਤਤ ਕਰ ਤਾਂ ਸ੍ਰੀ ਗੁਰੂ ਅੰਗਦ ਜੀ ਕਹਿਆ ਹੇ ਸਚੇ ਪਾਤਸ਼ਾਹ ਜੀ ਆਪ ਪੂਰੇ ਗੁਰੂ ਹੈਂ ਅਤੇ ਪੂਰਾ ਗੁਰੂ ਤੁਸਾਂ ਹੀ ਪਾਯਾ ਹੈ ਅਤੇ ਦੀਨ ਦਇਆਲ ਜੀ ਆਪਦੀ ਕ੍ਰਿਪਾ ਜਿਸ ਉਪਰ ਹੋਈ ਹੈ ਓਹ ਵੀ ਪੂਰੇ ਸ਼ਾਹ ਹੋਏ ਹੈਨ ਅਠੇ ਪਹਿਰ ਮਾਯਾ ਵਿਚ ਰਹਿੰਦੇ ਹੈਨ ਪਰ ਹੋਰ ਕੋਈ ਰੰਗ ਨਹੀਂ ਲਗਦਾ ਐਸੇ ਸੰਸਾਰ ਵਿਚ ਰਹਿੰਦੇ ਹਨ ਜੈਸੇ ਜਲ ਵਿਖੇ ਕਵਲ ਅਲੇਪ ਰਹਿੰਦਾ ਹੈ ਅਠੇ ਪਹਿਰ ਬੇਪਰਵਾਹ ਰਹਿੰਦੇ ਹੈਨ ਤੇ ਸ੍ਰੀ ਵਾਹਿਗੁਰੂ ਜੀ ਦੇ ਰੰਗ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਦੇ ਦਰਸ਼ਨ ਕੀਏ ਦਾ ਕੋਈ ਅੰਤ ਨਹੀਂ ਜਿਨਾਂ ਪੁਰ ਨਿਰੰਕਾਰ ਜੀ ਦੀ ਮਿਹਰਬਾਨੀ ਹੁੰਦੀ ਹੈ ਓਹਨਾਂ ਕੋ ਪੂਰਾ ਗਿਆਨ ਮਿਲਦਾ ਹੈ ਜਾਂ ਏਹ ਬਚਨ ਗੁਰੂ ਅੰਗਦ ਜੀ ਕੀਤੇ ਤਾਂ ਸ੍ਰੀ ਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਅੰਗਦ ਜੀ ਦੇ ਸਿਰ ਉਪਰ ਹੱਥ ਰੱਖਿਆ ਤਾਂ ਗੁਰੂ ਅੰਗਦ ਜੀ ਬੇਨਤੀ ਕੀਤੀ ਹੇ ਸੱਚੇ ਪਾਤਸ਼ਾਹ ਜੀ ਪਿਛਲੇ ਪਹਿਰ ਦੇ ਜਾਗੇ ਦਾ ਮਹਾਤਮ ਕਹੀਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਬੱਚਾ ਏਹ ਜੀਵ ਕਿਸੇ ਦਾ ਜਾਗਯਾ ਨਹੀਂ ਜਾਗਦਾ ਅਤੇ ਨ ਹਠ ਕਰਕੇ ਹੀ ਜਾਗਦਾ ਹੈ ਅਤੇ ਸੁਣ ਬੱਚਾ ਇਸ ਜੀਵ ਪਰ ਜਦ ਪ੍ਰਮੇਸ਼ਰ ਦਯਾ ਕਰਦਾ ਹੈ ਤਾਂ ਉਸਦੇ ਅੰਦਰ ਚਾਂਦਨਾ ਕਰਦਾ ਹੈ ਜਬ ਏਹ ਜੀਵ ਪਿਛਲੀ ਰਾਤ ਜਾਗਦਾ ਹੈ ਤੇ ਜਾਗ ਪੈਂਦਾ ਹੈ ਬਾਣੀ ਨਾਲ ਪ੍ਰੀਤ ਕਰਦਾ ਹੈ ਜਬ ਏਹ ਜੀਵ ਪਿਛਲੀ ਰਾਤ ਜਾਗਦਾ ਹੈ ਤੇ ਜਲ ਨਾਲ ਪਰੇਮ ਕਰਕੇ ਇਸ਼ਨਾਨ ਕਰਦਾ ਹੈ ਤੇ ਪਰੇਮ ਨਾਲ ਬਾਣੀ ਪੜਦਾ ਹੈ ਅਤੇ ਭਗਵੰਤ ਜੀ ਦਾ ਨਾਮ ਜਪਦਾ ਹੈ ਉਸ ਵਕਤ ਦੇ ਨਾਮ ਦੇ ਜਪਣੇ ਦਾ ਏਹ ਮਹਾਤਮ ਹੈ ਉਸ ਵੇਲੇ ਸ੍ਰੀ ਨਿਰੰਕਾਰ ਜੀ ਦੀ ਆਗਿਆ ਨਾਲ ਅੰਮ੍ਰਿਤ ਵੰਡੀਦਾ ਹੈ ਤਾਂ ਉਹ ਅੰਮ੍ਰਿਤ ਉਸਨੂੰ ਮਿਲਦਾ ਹੈ ਜੋ ਅੰਮ੍ਰਿਤ ਵੇਲੇ ਜਾਗਦਾ ਹੈ ਜਿਸ ਤਰਾਂ ਸੋਨਾ ਸਰਾਫ ਦੀ ਘਸੌਟੀ ਉਪਰ ਘਸਖਾਇਕੇ ਤਾਉ ਖਾਣੇ ਤੇ ਰਹਿ ਚੁਕਾ ਹੈ ਤੇ ਖਜਾਨੇ ਕੀ ਲਾਇਕ ਹੁੰਦਾ ਹੈ ਸੋ ਇਸੇ ਤਰਾਂ ਜੋ ਪ੍ਰਾਣੀ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਕੇ ਸ੍ਰੀ ਵਾਹਿਗੁਰੂ ਦਾ ਜਾਪ ਕਰਦਾ ਹੈ ਸੋ ਪ੍ਰਾਣੀ ਸ੍ਰੀ ਪਰਮੇਸ਼ਰ ਦੀ ਦਰਗਾਹ ਵਿਚ ਵਾਸਾ ਪਾਂਵਦਾ ਹੈ ਤਾਂ ਫਿਰ ਸ੍ਰੀ ਗੁਰੂ ਅੰਗਦ ਜੀ ਮੱਥਾ ਟੇਕ ਕੇ ਹੱਥ ਜੋੜਕੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਬਾਕੀ ਜੋ ਸਤ ਪਹਿਰ ਰਹੇ ਹੈਨ ਉਨਾਂ ਕਾ ਕਿਆ ਫਲ ਹੁੰਦਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਬੱਚਾ ਸੱਤਾਂ ਪਹਿਰਾਂ ਵਿਚ ਸਤ ਕੀ ਕਾਰ ਕਮਾਵੇ ਇਕ ਨਿਮਖ ਵੀ ਢਿਲ ਨਾ ਕਰੇ ਇਕ ਪਹਿਰ ਪਿਛਲੀ ਰਾਤ ਨਾਮ ਜਪੇ ਤੇ ਦਿਨ ਦੇ ਪਿਛਲੇ ਪਹਿਰ ਮੇਂ ਗੁਰਦਵਾਰੇ ਜਾਵੇ ਤੇ ਵੇਦ ਸ਼ਾਸਤ੍ਰ

ਪੜ੍ਹਿਆਂ ਹੋਇਆਂ ਸੰਤਾਂ ਦੇ ਪਾਸ ਜਾਇ ਬੈਠੇ ਕਥਾ ਬਾਰਤਾ ਸ੍ਰਵਣ ਕਰੇ ਓਥੇ ਪਾਪ ਤੇ ਪੁੰਨ ਦਾ ਵੀਚਾਰ ਕਰੀਦਾ ਹੈ ਪੁੰਨ ਭਲਾ ਹੈ ਤੇ ਪਾਪ ਬੁਰਾ ਕੂੜ ਬੋਲੇ ਤੇ ਰਾਸ ਘਟ ਜਾਂਦੀ ਹੈ ਪ੍ਰਮੇਸ਼ਰ ਦੀ ਦਰਗਾਹ ਮੇਂ ਝੂਠੇ ਦੀ ਕੋਈ ਜਗ੍ਹਾ ਨਹੀਂ ਹੈ ਅਤੇ ਖੋਟੇ ਓਹ ਹੈਨ ਜਿਨ੍ਹਾਂ ਦੇ ਮਨ ਕਪਟ ਹੈ ਅਤੇ ਝੂਠ ਬੋਲਦੇ ਹੈਨ ਤੇ ਪਾਪ ਕਮਾਂਵਦੇ ਹੈਨ ਜੋ ਦਰਗਾਹ ਥੀਂ ਸੁਟ ਘਤੀਦੇ ਹੈਨ ਤੇ ਸੁਣ ਬਚਾ ਜਿਨ੍ਹਾਂ ਸਚ ਕਮਾਯਾ ਹੈ ਤਿਨ੍ਹਾਂ ਨੂੰ ਸ਼ਾਬਾਸ ਮਿਲਦੀ ਹੈ ਤੇ ਓਹ ਸਦਾ ਹੀ ਅਟਲ ਹੈਨ ਅਤੇ ਉਸਦੇ ਨਾਮ ਤੋਂ ਬਿਨਾਂ ਜੋ ਬੋਲਨਾ ਹੈ ਸੋ ਬਾਦ ਹੀ ਹੈ ਤੇ ਦੁਖਸੁਖ ਸਾਹਿਬ ਵਸ ਹੈ ਜਿਉਂ ਸਾਹਿਬ ਨੂੰ ਭਾਂਵਦੀ ਹੈ ਤਿਵੇਂ ਹੀ ਕਰਦਾ ਹੈ ਏਹ ਮਾਨੁਖ ਕੋ ਚਾਹੀਦਾ ਹੈ ਜੋ ਵਿਹਾਰ ਤੋਂ ਬਿਨਾ ਬੋਲਣਾ ਹੈ ਸੋ ਪਰਮੇਸ਼ਰ ਜੀ ਕਾ ਨਾਮ ਹੀ ਬੋਲੇ ਜਿਸਤੇ ਇਸਕਾ ਸਾਸ ਸਫਲ ਹੋਵੇ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਅਰਦਾਸ ਕੀਤੀ ਜੀ ਹੇ ਸਚੇ ਪਾਤਸ਼ਾਹ ਜੀ ਸ੍ਰੀ ਪਰਮੇਸ਼ਰ ਕਿਥੇ ਵਸਦਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਸੁਣ ਬਚਾ ਅਠ ਖੰਡ ਪ੍ਰਿਥਵੀ ਹੈ ਤੇ ਨਾਵਾਂ ਖੰਡ ਸਰੀਰ ਹੈ ਤੇ ਸਾਰੀ ਪ੍ਰਿਥਵੀ ਦਾ ਪਸਾਰਾ ਏਸ ਸਰੀਰ ਵਿਚ ਹੈ ਸੋ ਸਰੀਰ ਇਸੀ ਤੇ ਪਵਿੱਤ੍ਰ ਹੋਂਦਾ ਹੈ ਜੋ ਪ੍ਰਮੇਸ਼ਰ ਜੀ ਕਾ ਨਾਮ ਹੈ ਇਸ ਵਿਚ ਪ੍ਰਮੇਸ਼ਰ ਦੇ ਭਗਤ ਕਿਸ ਦੇਹ ਵਿਚ ਖੋਜਦੇ ਖੋਜਦੇ ਭਗਵੰਤ ਜੀ ਨੂੰ ਪਾਂਵਦੇ ਹੈਨ ਤੇ ਜਿਨ੍ਹਾਂ ਪ੍ਰਮੇਸ਼ਰ ਨੂੰ ਖੋਜਿਆ ਹੈ ਸੋਈ ਕਰਮਵੰਤ ਕਹੀਦੇ ਹੈਨ ਉਸੀ ਕੋ ਗੁਰੂ ਮਿਲਿਆ ਹੈ ਤਾਂ ਪ੍ਰਮੇਸ਼ਰ ਕਾ ਪ੍ਰਤੱਖ ਦਰਸ਼ਨ ਹੋਂਦਾ ਹੈ ਤਾਂ ਫੇਰ ਅੰਗਦ ਜੀ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਗੁਰੂ ਭੀ ਤੁਸੀਂ ਹੋ ਅਤੇ ਗੋਬਿੰਦ ਵੀ ਤੁਸੀਂ ਹੋ ਤਾਂ ਸ੍ਰੀ ਬਾਬੇ ਜੀ ਕਹਾ ਹੇ ਬੱਚਾ ਅੰਗਦ ਤੇਰੇ ਪਰ ਮੇਰੇ ਕਰਮ ਹੈ ਅਤੇ ਤੈਨੂੰ ਮੈਂ ਪੰਥ ਦਾ ਅਗਵਾਨੀ ਕੀਤਾ ਹੈ ਤੇਰੇ ਪਿਛੇ ਜਗਤ ਨਾਮ ਜਪੇਗਾ ਤਾਂ ਉਨ੍ਹਾਂ ਦਾ ਉਧਾਰ ਹੋਵੇਗਾ ਤੇ ਜਿਨ੍ਹਾਂ ਦੇ ਹਿਰਦੇ ਨਾਮ ਦਾ ਪ੍ਰਵੇਸ਼ ਭਯਾ ਹੈ ਓਹ ਪਰਉਪਕਾਰੀ ਹੋਏ ਹੈਨ ਅਤੇ ਪ੍ਰਮੇਸ਼ਰ ਭੀ ਉਹਨਾਂ ਦੇ ਅਧੀਨ ਹੋਂਦਾ ਹੈ ਪਰ ਬੱਚਾ ਤੁਸੀਂ ਵੀ ਪ੍ਰਮੇਸ਼ਰ ਦਾ ਸੱਚਾ ਨਾਮ ਤੇ ਸ਼ਬਦ ਅਭਯਾਸ ਦਾਨ ਤੇ ਇਸ਼ਨਾਨ ਸੀਲ ਸੰਜਮ ਪਰਉਪਕਾਰ ਸੰਸਾਰ ਨੂੰ ਦ੍ਰਿੜਾਉਣਾ ਤਾਂ ਅੰਗਦ ਜੀ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਨੇ ਅੰਗਦ ਪਰ ਬਹੁਤ ਖੁਸ਼ੀ ਕੀਤੀ ਅਤੇ ਇਕ ਦਿਨ ਦੀ ਬਾਤ ਹੈ ਗੁਰੂ ਨਾਨਕ ਜੀ ਰਾਵੀ ਉਪਰ ਇਸ਼ਨਾਨ ਕਰਕੇ ਗਏ ਅਤੇ ਉਸ ਦਿਨ ਠੰਢ ਬਹੁਤ ਸੀ ਪੋਹ ਦੇ ਦਿਨ ਸਨ ਤੇ ਮੀਂਹ ਬਰਸ ਰਿਹਾ ਸੀ ਤੇ ਝਖੜ ਵਗਦਾ ਸੀ ਅਤੇ ਅੰਗਦ ਨਹਾ ਕੇ ਬਾਹਰ ਆਇ ਬੈਠਾ ਤੇ ਗੁਰੂ ਜੀ ਜਲ ਵਿਚ ਜਾਇ ਕਰ ਪਾਠ ਲਗੇ ਕਰਨ ਪਾਣੀ ਦੇ ਵਿਚ ਅੰਗਦ ਜਿਉਂ ਠੰਢ ਖਾਧੀ ਸਰਦੀ ਕਰਕੇ ਬਹੁਤ ਬੇਸੁਰਤ ਹੋਯਾ ਜਾਂ ਗੁਰੂ ਜੀ ਬਾਹਰ ਨਿਕਲੇ ਤੇ ਬਸਤ੍ਰ ਪਹਿਰੇ ਜਾਂ ਦੇਖਣ ਤਾਂ ਅੰਗਦ ਬਿਸੁਰਤ ਹੋਯਾ ਹੈ ਤਾਂ ਗੁਰੂ ਜੀ ਸਤਿਨਾਮ ਕਹਿ ਕੇ ਆਪਣਾ ਚਰਨ ਲਾਯਾ ਅੰਗਦ ਉਠ ਕਰ ਚਰਨੀਂ ਲਗਾ ਕਹਾ ਬੱਚਾ ਖਬਰਦਾਰ ਹੋ ਏਹ ਸਭ ਕਰਨੀ ਮੈਂ ਤੇਰੇ ਹੀ ਵਾਸਤੇ ਕਰਦਾ ਹਾਂ ਤੂੰ ਸੰਗਤਾਂ ਕੋ ਦੇਵੀਂ। ਬੋਲੋ ਭਾਈ ਜੀ ਵਾਹਿਗੁਰੂ ॥੧੭੦॥

# ਸ਼ਾਖੀ ਹੋਰ ਚਲੀ

ਤਾਂ ਫੇਰ ਅੰਗਦ ਜੀ ਸਿਖਾਂ ਨੂੰ ਆਖਿਆ ਅਰ ਸਾਖੀ ਕਰ ਸੁਣਾਈ ਭਾਈ ਤੁਸਾਂ ਵਿਸਾਹ ਪੂਰਾ ਰਖਣਾ ਵਿਚੋਂ ਭਰਮਣਾ ਨਹੀਂ ਅਤੇ ਜੇ ਹੁਣ ਗੁਰੂ ਜੀ ਆਵੇਂ ਤਾਂ ਤੁਸਾਂ ਲਛਮਨ ਕੀ ਨਿਆਈਂ ਡਰਨਾ ਨਾਹੀਂ ਜੋ ਗੁਰੂ ਆਖੇ ਸੋ ਤੁਸਾਂ ਸਤਿਕਰ ਮੰਨਣਾ ਗੁਰਾਂ ਕੇ ਵਾਕ ਸਿਖਾਂ ਨੂੰ ਸਤਿ ਕਰ ਮੰਨਣੇ ਧਰਮ ਹੈਂ ਕਿਉਂ ਜੋ ਪ੍ਰਮੇਸ਼ਰ ਬਰਾਬਰ ਹੈ ਤੁਸਾਂ ਡਰਨਾ ਨਹੀਂ ਆਵੇ ਤੇ ਹਥ ਜੋੜਕੇ ਖੜਾ ਹੋਵਣਾ ਅਜੇ ਓਹ ਗੱਲਾਂ ਕਰਦੇ ਹੀ ਸਨ ਗੁਰੂ ਜੀ ਆਇ ਗਏ ਅਗੋਂ ਸਭ ਸਿਖ ਹੱਥ ਜੋੜਕੇ ਖੜੇ ਹੋ ਗਏ ਤਾਂ ਗੁਰੂ ਬਾਬੇ ਦੇ ਤੇੜ ਹਿਕ ਅੰਗੋਛਾ ਸਿਰ ਤੇ ਪਟਕਾ ਹਥ ਵਿਚ ਕੁਤਕਾ ਕੰਧੇ ਉਤੇ ਧਰਿਆ ਹੂਆ ਹੋਰ ਕਪੜਾ ਕੋਈ ਨਾ ਥਾ ਜਿਥੇ ਗੁਰੂ ਬਾਬਾ ਨਾਨਕ ਜੀ ਆਇ ਖੜਾ ਹੋਯਾ ਤਿਥੇ ਸਿੱਖ ਸਭ ਆਇ ਪੈਰੀਂ ਪਏ ਤਾਂ ਬਾਬੇ ਆਖਿਆ ਰੇ ਤੁਸੀਂ ਕੌਣ ਹੋ ਤਾਂ ਸਿਖਾਂ ਆਖਿਆ ਗੁਰੂ ਜੀ ਅਸੀਂ ਤੇਰੇ ਸਿਖ ਹਾਂ ਜਿਥੋਂ ਉਨ੍ਹਾਂ ਸਿਖਾਂ ਆਖਿਆ ਤਿਥੋਂ ਗੁਰੂ ਕੱਢ ਕੁਤਕੇ ਪਿਆ ਇਹ ਇਕ ਕੁਤਕਾ ਸਭਨਾਂ ਦੇ ਸਿਰ ਲਾਇਓਸੁ ਇਕ ਤਾਂ ਕੁਤਕੇ ਪਉਂਦੇ ਦੇਖਕੇ ਹੀ ਨੱਸ ਗਏ ਇਕ ਹੱਥ ਜੋੜਕੇ ਖੜੇ ਰਹੇ ਤਾਂ ਬਾਬੇ ਓਨਾਂ ਬਾਰਾਂ ਤੇਰਾਂ ਜਾਨਿਆਂ ਤਾਈਂ ਕੁਤਕੇ ਮਾਰੇ ਤਾਂ ਓਨਾਂ ਆਖਿਆ ਗੁਰੂ ਜੀ ਭਾਵੇਂ ਮਾਰ ਭਾਵੇਂ ਛਡ ਅਸੀਂ ਤਾਂ ਤੇਰੇ ਪਾਸੋਂ ਜਾਂਦੇ ਨਹੀਂ ਤਾਂ ਫੇਰ ਗੁਰੂ ਨਾਨਕ ਜੀ ਆਖਯਾ ਤੁਸੀਂ ਕੌਣ ਹੋ ਜੋ ਜਾਂਦੇ ਨਹੀਂ ਤਾਂ ਸਿਖਾਂ ਕਹਿਆ ਜੀ ਅਸੀਂ ਤੇਰੇ ਸਿਖ ਹਾਂ ਤਾਂ ਜਿਥੋਂ ਓਨਾਂ ਸਿਖ ਆਖਯਾ ਤਿਥੋਂ ਹੀ ਕਢ ਕੁਤਕੇ ਪਿਆ ਉਨਾਂ ਆਖਯਾ ਭਾਵੇਂ ਮਾਰ ਭਾਵੇਂ ਛਡ ਭਾਵੇਂ ਚੀਨਾ ਚੀਨਾ ਕਰ ਸੁਟ ਅਸੀਂ ਤੇਰੇ ਸਿਖ ਹਾਂ ਤੇਰੇ ਪਾਸੋਂ ਜਾਂਦੇ ਨਾਹੀਂ ਹਾਂ ਤਾਂ ਫੇਰ ਗੁਰੂ ਜੀ ਆਖਿਆ ਤੁਸੀਂ ਕੌਣ ਹੋ ਉਨਾਂ ਆਖਿਆ ਜੀ ਅਸੀਂ ਤਾਂ ਸਿੱਖ ਹਾਂ ਤਾਂ ਗੁਰੂ ਜੀ ਆਖਿਆ ਮੇਰੇ ਸਿਖ ਹੋ ਤਾਂ ਮੇਰਾ ਆਖਿਆ ਮੰਨੋਗੇ ਤਾਂ ਅਗੋਂ ਸਿਖ ਕਹਿਣ ਲਗੇ ਜੀ ਜੋ ਤੁਸੀਂ ਕਹੋਗੇ ਸੋ ਮੰਨਾਂਗੇ ਤਾਂ ਕਹਿਆ ਚਲੋ ਮੇਰੇ ਸਾਥ ਜਹਾਂ ਮੈਂਲੈ ਜਾਤਾਹਾਂ ਤਾਂ ਉਨਾਂ ਸਿੱਖਾਂ ਆਖਿਆ ਜੀ ਚਲੀਏ ਤਾਂ ਅਗੇ ਲਗਾ ਗੁਰੂ ਬਾਬਾ ਨਾਨਕ ਜੀ ਜਾਇ ਪਿਛੇ ਲਗੇ ਸਿਖ ਜਾਨ ਤਾਂ ਜਾਂਦੇ ਜਾਂਦੇ ਵਡੀ ਉਜਾੜ ਵਿਚ ਜਾ ਪਏ ਜਾਂ ਦੇਖਨ ਤਾਂ ਇਕ ਵਡੀ ਝਾੜੀ ਹੈ ਮਲੇ ਦੀ ਤਿਸ ਵਿਚ ਇਕ ਚਿਖਾ ਉਸਾਰੀ ਹੋਈ ਹੈ ਤਿਸ ਚਿਖਾ ਦੇ ਉਤੇ ਇਕ ਮੁਰਦਾ ਪਿਆ ਹੋਯਾ ਹੈ ਸੁਫੈਦ ਉਪਰ ਕਪੜਾ ਬੱਧਾ ਹੋਯਾ ਅਤੇ ਮੁਰਦਾ ਪਾਯਾ ਹੋਯਾ ਹੈ ਤਾਂ ਉਸ ਮੁਰਦੇ ਕੇ ਉਪਰ ਸਿਰ ਕੀ ਤਰਫ ਗੁਰੂ ਬਾਬਾ ਨਾਨਕ ਜੀ ਜਾ ਖੜੇ ਹੋਏ ਤਾਂ ਫੇਰ ਗੁਰੂ ਬਾਬੇ ਜੀ ਬੋਲਿਆ ਤੁਸੀਂ ਕਿਸਦੇ ਸਿਖ ਹੋ ਤਾਂ ਉਨਾਂ ਸਿਖਾਂ ਆਖਿਆ ਜੀ ਤੇਰੇ ਸਿਖ ਹਾਂ ਗੁਰੂ ਬਾਬੇ ਆਖਿਆ ਜੇ ਮੇਰੇ ਸਿਖ ਹੋ ਤਾਂ ਇਸ ਮੜੇ ਨੂੰ ਖਾਓ ਮੇਰਾ ਬਚਨ ਇਉਂ ਹੀ ਹੈ ਜੋ ਮੜੇ ਨੂੰ ਖਾਵੇਗਾ ਸੋ ਮੇਰਾ ਸਿਖ ਹੋਵੇਗਾ ਜਿਥੋਂ ਗੁਰੂ ਬਾਬੇ ਜੀ ਆਖਯਾ ਮੜਾ ਖਾਓ ਤਾਂ ਸਭੇ ਸਿਖ ਝਾੜੀਆਂ ਵਿਚ ਛਪ ਗਏ ਕਈ ਤਾਂ ਦੂਰ ਹੀ ਨਸ ਗਏ ਤਾਂ ਫੇਰ ਗੁਰੂ ਬਾਬੇ ਜੀ ਆਖਯਾ ਓਹ ਕਹਾਂ ਗਏ ਜੋ ਸਿੱਖ

ਕਹਾਂਵਦੇ ਸੇ ਤਾਂ ਫੇਰ ਭਾਈ ਬਾਲੇ ਤੇ ਅੰਗਦ ਆਖਿਆ ਗੁਰੂ ਜੀ ਓਹ ਤਾਂ ਸਭ ਨਸ ਗਏ ਤਾਂ ਬਾਬੇ ਕਹਿਆ ਤੁਸੀਂ ਭੀ ਜਾਓ ਤਾਂ ਭਾਈ ਬਾਲੇ ਆਖਿਆ ਜੀ ਅਸੀਂ ਤਾਂ ਕਿਧਰੇ ਨਹੀਂ ਜਾਂਦੇ ਅਸੀਂ ਤਾਂ ਤੇਰੇ ਸਿਖ ਹਾਂ ਏਹ ਜੋ ਪੰਜ ਜਣੇ ਨਾਲ ਰਹੇ ਤੇ ਹੋਰ ਸਭ ਨਸ ਗਏ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਕਹਾ ਜੇ ਤੁਸੀਂ ਮੇਰੇ ਸ੍ਰਿਖ ਹੋ ਤਾਂ ਮੇਰਾ ਬਚਨ ਮੰਨੋਗੇ ਤਾਂ ਅਸਾਂ ਆਖਯਾ ਜੀ ਜੋ ਕਹੋਗੇ ਸੋ ਮੰਨਾਂਗੇ ਤਾਂ ਫੇਰ ਗੁਰੂ ਨਾਨਕ ਜੀ ਬੋਲਿਆ ਜੇ ਤੁਸੀਂ ਕਹੋ ਜੋ ਹਮ ਗੁਰੂ ਨਾਨਕ ਕੇ ਸਿੱਖ ਨਾਹੀਂ ਤਾਂ ਭਾਈ ਬਾਲੇ ਸੰਧੂ ਨੇ ਆਖਿਆ ਗੁਰੂ ਜੀ ਏਹ ਬਚਨ ਨਹੀਂ ਕਹਿਣੇ ਤੇ ਕੁੰਭੀ ਨਰਕ ਕਬੂਲ ਹੈ ਪਰ ਅਸੀਂ ਤਾਂ ਤੇਰੇ ਸਿੱਖ ਹਾਂ ਇਹ ਪੰਜ ਜਣੇ ਇਕ ਗੁਰੂ ਅੰਗਦ ਇਕ ਭਾਈ ਬਾਲਾ ਸੰਧੂ ਇਕ ਅਜਿਤਾ ਰੰਧਾਵਾ ਇਕ ਬੜਾ ਕਲਾਲ ਇਕ ਹੋਰ ਸਿੱਖ ਸੀ ਏਹ ਪੰਜ ਜਣੇ ਨਾਲ ਰਹੇ ਹੋਰ ਸਭ ਭੱਜ ਗਏ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਕਹਿਆ ਜੋ ਤੁਸੀਂ ਕਯੋਂ ਨਹੀਂ ਜਾਂਦੇ ਤਾਂ ਅਗੋਂ ਆਖਣ ਲਗੇ ਜੀ ਅਸੀਂ ਤੇਰੇ ਸਿਖ ਹਾਂ ਅਸੀਂ ਤੈਨੂੰ ਛਡਕੇ ਕਿਥੇ ਜਾਈਐ ਜਿਥੋਂ ਉਨ੍ਹਾਂ ਆਖਯਾ ਜੋ ਅਸੀਂ ਤੇਰੇ ਸਿਖ ਹਾਂ ਤਿਥੋਂ ਹੀ ਕਢ ਕੁਤਕਾ ਪਿਆ ਕਯੋਂ ਰੇ ਤੁਮ ਕਹਿਤੇ ਹੋ ਹਮ ਤੇਰੇ ਸਿਖ ਹਾਂ ਤਾਂ ਉਹਨਾਂ ਆਖਿਆ ਜੀ ਅਸੀਂ ਤਾਂ ਤੇਰੇ ਸਿਖ ਹਾਂ ਜਯੋਂ ਹੁਕਮ ਹੋਵਹਿ ਤਿਉਂ ਕਰਹਿੰ ਤਾਂ ਫੇਰ ਗੁਰੂ ਬਾਬੇ ਕਹਾ ਮੇਰਾ ਬਚਨ ਹੈ ਜੋ ਤੁਮ ਕਹੋ ਹਮ ਸਿਖ ਨਾਹੀਂ ਤਾਂ ਫੇਰ ਬਾਲੇ ਸੰਧੂ ਨੇ ਆਖਯਾ ਜੀ ਭਾਵੇਂ ਮਾਰ ਭਾਵੇਂ ਛਡ ਅਸੀਂ ਤੇਰੀਆਂ ਸਭ ਕਬੂਲ ਕਰਕੇ ਤੇਰੇ ਲੜ ਲਗੇ ਆਹੇ ਅਸਾਡੇ ਮੂੰਹ ਤੋਂ ਇਹ ਗੱਲ ਆਖੀ ਨਹੀਂ ਜਾਂਦੀ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਤੁਸੀਂ ਨਹੀਂ ਆਖੋਗੇ ਤਾਂ ਓਨਾਂ ਸਿਖਾਂ ਆਖਯਾ ਸਚੇ ਪਾਤਸ਼ਾਹ ਹੋਰ ਕੁਛ ਕਹੇ ਸੋ ਮੰਨੀਂ ਪਰ ਅਸੀਂ ਤਾਂ ਤੇਰੇ ਸਿਖ ਹਾਂ ਫੇਰ ਗੁਰੂ ਬਾਬਾ ਨਾਨਕ ਜੀ ਬੋਲਿਆ ਜੇ ਸਿਖ ਹੋ ਤਾਂ ਇਹ ਮੜਾ ਖਾਹੋ ਤੁਸਾਨੂੰ ਏਹ ਹੁਕਮ ਹੈ ਤਾਂ ਉਹਨਾਂ ਪੰਜਾਂ ਸਿਖਾਂ ਆਖਿਆ ਜੀ ਹੁਕਮ ਸੱਤ ਹੈ ਏਹ ਮੜਾ ਖਾਂਦੇ ਹਾਂ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਆਖਿਆ ਖਾਹੋ ਤਾਂ ਇਹ ਪੰਜੇ ਸਿਖ ਜਾਇ ਮੜੇ ਦੇ ਉਪਰ ਖੜੇ ਹੋਏ ਮੜੇ ਦੇ ਉਪਰ ਕਦੀ ਸਿਰ ਵਲ ਜਾਵਣ ਕਦੀ ਪੈਰਾਂ ਦੀ ਵਲ ਜਾਵਣ ਤਾਂ ਫੇਰ ਬਾਬੇ ਜੀ ਆਖਯਾ ਤੁਸੀਂ ਕਿਆ ਫਿਰਦੇ ਹੋ ਖਾਇ ਨਹੀਂ ਸਕਦੇ ਜੋ ਇਹਦੇ ਦੁਆਲੇ ੨ ਫਿਰਦੇ ਹੋ ਤਾਂ ਓਨਾਂ ਆਖਿਆ ਜੀ ਅਸੀਂ ਇਵੇਂ ਫਿਰਦੇ ਹਾਂ ਜੇਕਰ ਹੁਕਮ ਹੋਵੇ ਤਾਂ ਸਿਰ ਦੇ ਤੇ ਫੇਰੋਂ ਖਾਵੇਂ ਹਾਂ ਜੇਕਰ ਹੁਕਮ ਤਾਂ ਪੈਰਾਂ ਦੀ ਤਰਫੋਂ ਖਾਵੇਂ ਹਾਂ ਤਾਂ ਫਿਰ ਸ੍ਰੀ ਗੁਰੂ ਨਾਨਕ ਜੀ ਨੇ ਆਖਿਆ ਪੈਰਾਂ ਦੀ ਤਰਫੋਂ ਖਾਹੋ ਤਾਂ ਸਿਖ ਕੈਹਣ ਲਗੇ ਜੀ ਹੁਕਮ ਸੱਤ ਹੈ ਤਾਂ ਏਹ ਬੋਲੇ ਜੇ ਹੁਕਮ ਹੋਵੇ ਤਾਂ ਕਪੜਾ ਨਾਲੇ ਖਾਈਏ ਜੇਕਰ ਹੁਕਮ ਹੋਵੇ ਤਾਂ ਕਪੜਾ ਉਤਾਰ ਕਰ ਖਾਈਏ ਤਾਂ ਫੇਰ ਗੁਰੂ ਨਾਨਕ ਜੀ ਕਹਾ ਜੋ ਕਪੜਾ ਉਤਾਰ ਕਰ ਖਾਵੋ ਤਾਂ ਇਤਨਾ ਹੁਕਮ ਮੰਨ ਕਰ ਸਿੱਖ ਪੰਜੇ ਉਸ ਮੜੇ ਦੀ ਪਵਾਂਦੀ ਆਇ ਖੜੇ ਹੋਏ ਤਾਂ ਗੁਰੂ ਨਾਨਕ ਜੀ ਆਖਿਆ ਵਾਹਿਗੁਰੂ ਆਖਕੇ ਕਪੜਾ ਉਤਾਰੋ ਅਰ ਖਾਵੋ ਤਾਂ ਉਨਾਂ ਪੰਜਾਂ ਸਿਖਾਂ ਵਾਹਿਗੁਰੂ ਆਖਕੇ ਕਪੜਾ ਉਤਾਰਿਆ ਦੇਖਣ ਤਾਂ ਕਿਆ ਦੇਖਣ ਜੋ ਮੋਹਣ ਭੋਗ ਦੀ ਲੋਥ ਭਰੀ ਹੈ ਮੜਾ

ਮੁਰਦਾ ਕੋਈ ਨਹੀਂ ਹੈਗਾ ਤਾਂ ਗੁਰੂ ਅੰਗਦ ਜੀ ਤੇ ਭਾਈ ਬਾਲਾ ਜਟੇਟਾ ਤੇ ਬੂੜਾ ਕਲਾਲ ਏਹ ਤੇ ਹੋਰ ਸਿਖ ਗੁਰੂ ਬਾਬੇ ਦੀ ਚਰਨੀਂ ਪਏ ਕਹਿਣ ਲਗੇ ਹੇ ਗੁਰੂ ਬਾਬਾ ਨਾਨਕ ਜੀ ਤੂੰ ਤਾਂ ਆਪ ਪ੍ਰਮੇਸ਼ਰ ਹੈਂ ਅਤੇ ਸਚੇ ਪਾਤਸ਼ਾਹ ਏਹ ਕਲਜੁਗ ਹੈ ਜੀਵਾਂ ਕਾ ਵਿਸਾਹ ਥੋੜਾ ਹੈ ਵਾਸਤੇ ਪਰਮੇਸ਼ਰ ਕੇ ਏਹ ਸਾਂਗ ਬਖਸ਼ੀਏ ਜੀ ਤਾਂ ਫੇਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕੇਹ ਕਰ ਹਸਿਆ ਅਰ ਕੈਹਣੇ ਲਗੇ ਬਚਾ ਕਲਜੁਗ ਵਿਚ ਸਿਖ ਕੋਈ ਕੋਈ ਧਰਮੀ ਰਹਿਣਗੇ ਲਖਾਂ ਸਿਖਾਂ ਵਿਚੋਂ ਤੁਸਾਂ ਪੰਜਾਂ ਸਿਖਾਂ ਦਾ ਵਿਸਾਹ ਟਿਕਿਆ ਹੈ ਸੁਨੋ ਬਚਾ ਸਿਖੀ ਕਲਜੁਗ ਵਿਚ ਦੂਰ ਹੋਵੇਗੀ ਪਰ ਧਨ ਤੁਸਾਡੀ ਮਤ ਹੈ ਤਾਂ ਅੰਗਦ ਜੀ ਜਾਇ ਕਰ ਪੈਰਾਂ ਤੇ ਢਹਿ ਪਿਆ ਤਾਂ ਫੇਰ ਸ੍ਰੀ ਬਾਬਾ ਨਾਨਕ ਜੀ ਬੋਲਿਆ ਜਾਹ ਅੰਗਦ ਜੋ ਕੁਛ ਮੇਰੇ ਪਾਸ ਹੈ ਸੋ ਮੈਂ ਤੈਨੂੰ ਬਖਸ਼ਿਆ ਹਉ ਸੋ ਤੂੰ ਤੂੰ ਸੋ ਹਉ ਤਾਂ ਫੇਰ ਗੁਰੂ ਬਾਬਾ ਨਾਨਕ ਜੀ ਬੋਲਿਆ ਸੁਣ ਬਚਾ ਅੰਗਦ ਹੁਣ ਤੂੰ ਜਾਹ ਤੂੰ ਨਾਲ ਦੀ ਲਾਇਕ ਨਹੀਂ ਤੂੰ ਹੁਣ ਹੋਯਾ ਜਗ ਤੇਰਾ ਚੇਲਾ ਹੋਵੇਗਾ ਤਾਂ ਫੇਰ ਏਹ ਤ੍ਰੈ ਜਣੇ ਬੋਲੇ ਅਤੇ ਬਾਲਾ ਚੁਪ ਕਰ ਰਿਹਾ ਜੋ ਸਾਡਾ ਕੀ ਰਾਹ ਹੈ ਤਾਂ ਫੇਰ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲਿਆ ਬਚਨ ਕੀਤਾ ਤੁਸਾਂ ਦੋਹਾਂ ਜੋਗ ਖੁਸ਼ੀ ਭਾਰੀ ਦਿਤੀ ਅਤੇ ਭਾਈ ਬਾਲਾ ਜਟੇਟਾ ਅਸਾਡੇ ਨਾਲ ਜਾਏਂਗਾ ਕਿਉਂ ਜੋ ਤੇਰਾ ਤੇ ਬਾਲੇ ਦਾ ਬਚਨ ਹੈ ਜਿਥੇ ਭਾਈ ਮਰਦਾਨੇ ਬਿਖ ਫਲ ਖਾਏ ਸੇ ਤਿਥੇ ਮੈਂ ਬਚਨ ਕੀਤਾ ਸੀ ਤਾਂ ਗੁਰੂ ਅੰਗਦ ਜੀ ਅਰਦਾਸ ਕੀਤੀ ਸਚੇ ਪਾਤਸ਼ਾਹ ਜੋ ਤੇਰੇ ਲੜ ਲਗੀ ਹੈ ਤਿਨ੍ਹਾਂ ਸਭਨਾਂ ਦੀ ਰੱਖ ਤਾਂ ਫੇਰ ਗੁਰੂ ਬਾਬੇ ਆਖਿਆ ਬੱਚਾ ਅੰਗਦਾ ਤੇਰੇ ਪਿਛੇ ਮੈਂ ਸਭ ਬਖਸ਼ੀ ਸੁਣ ਬੱਚਾ ਤੂੰ ਹੁਣ ਘਰ ਜਾਹ ਹਉਂ ਅਠੇ ਪਹਿਰ ਤੇਰੇ ਨਾਲ ਹਾਂ ਤਾਂ ਫੇਰ ਗੁਰੂ ਬਾਬੇ ਨਾਨਕ ਉਨਾਂ ਸਿਖਾਂ ਦੇ ਲਈ ਸਾਂਗ ਬਖਸ਼ਿਆ ਤੇ ਆਪਣੇ ਘਰ ਕਰਤਾਰਪੁਰ ਆਯਾ ॥ ਬੋਲੋ ਭਾਈ ਜੀ ਵਾਹਿਗੁਰੂ ॥੧੭੧॥

## ਅਗੇ ਸਾਖੀ ਹੋਰ ਚਲੀ

ਸੰਮਤ ਪੰਦ੍ਰਾਂ ਸੌ ਛਿਆਨਵੇਂ ਵਿਚ ਗੁਰੂ ਸਾਂਗ ਬਖਸ਼ਕੇ ਗੁਰੂ ਅੰਗਦ ਨੂੰ ਪਾਤਸ਼ਾਹੀ ਦਿਤੀ ਬਾਬਾ ਨਾਨਕ ਦੇਵ ਇਕ ਨਲੀਏਰ ਲੈਕਰ ਪੈਰੀਂ ਪਿਆ ਤਾਂ ਫੇਰ ਗੁਰੂ ਨਾਨਕ ਜੀ ਗੁਰੂ ਅੰਗਦ ਨੂੰ ਕਿਹਾ ਬੱਚਾ ਏਥੋਂ ਭਜ ਜਾਹ ਤਾਂ ਅੰਗਦ ਜੀ ਅਰਦਾਸ ਕੀਤੀ ਜੀ ਤੇਰੇ ਪੈਰਾਂ ਨਾਲ ਰਹਾ ਹਉ ਕਿਥੇ ਜਾਈਂ ਤੇਰਾ ਦਰਸ਼ਨ ਰਜਕੇ ਕਰੀਂ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਜਾਹ ਬੱਚਾ ਤੇਰਾ ਦਰਸ਼ਨ ਸੋ ਮੇਰਾ ਦਰਸ਼ਨ ਤੂੰ ਖਡੂਰ ਜਾਇ ਇਕ ਨਿਹਾਲਾ ਜੱਟ ਜਾਤ ਦਾ ਰੰਧਾਵਾ ਹੈ ਉਸਦੇ ਘਰ ਜਾਵੀਂ ਓਹ ਮੇਰਾ ਸਿਖ ਹੈ ਜਿਥੇ ਮੈਂ ਹੁੰਦਾ ਹਾਂ ਤਿਥੇ ਤੈਨੂੰ ਓਹ ਢੂੰਡ ਲੈਂਦਾ ਹੈ ਏਥੇ ਤੈਨੂੰ ਸ੍ਰੀ ਚੰਦ ਤੇ ਲਖਮੀ ਦਾਸ ਤੰਗ ਕਰਨਗੇ ਤੂੰ ਨਿਹਾਲੇ ਦੇ ਘਰ ਜਾ ਰਹੁ ਤਾਂ ਗੁਰੂ ਅੰਗਦ ਜੀ ਬਚਨ ਮੰਨ ਕਰ ਖਡੂਰ ਆਯਾ ਜਾਇ ਨਿਹਾਲੇ ਦੇ ਘਰ ਵੜਿਆ ਤਾਂ ਅਗੇ ਨਿਹਾਲਾ ਗੋਹਾ ਥੱਪਦਾ ਸੀ ਨਿਹਾਲੇ ਡਿਠਾ ਜੋ ਅੰਗਦ ਆਯਾ ਹੈ ਪਰ ਵਡੀ ਜੋਤ ਵਿਚ ਆਯਾ ਹੈ ਜੋਤਿ ਸਭ ਇਸ ਵਿਚ ਜਾਇ ਰਹੀ ਹੈ ਤਾਂ

ਨਿਹਾਲਾ ਆਯਾ ਆਇ ਕਰ ਚਰਨਾਂ ਤੇ ਢਹਿ ਪਿਆ ਤਾਂ ਨਿਹਾਲੇ ਪੁਛਯਾ ਜੀ ਨਾਨਕ ਜੀ ਸਮਾਣੇ ਤਾਂ ਗੁਰੂ ਅੰਗਦ ਜੀ ਆਖਿਆ ਜੀ ਨਹੀਂ ਸਮਾਣੇ ਅਰ ਮੈਨੂੰ ਹੁਕਮ ਹੋਯਾ ਹੈ ਜੋ ਨਿਹਾਲੇ ਰੰਧਾਵੇ ਜਟ ਦੇ ਘਰ ਜਾਇ ਛਿਪ ਜਿਥੇ ਕੋਈ ਨਾ ਜਾਣੈ ਤਿਥੇ ਮੇਰੇ ਤਾਈਂ ਛਿਪਾਇ ਤਾਂ ਨਿਹਾਲੇ ਜਟ ਨੇ ਹੱਥ ਧੋਕੇ ਅੰਦਰ ਲੇ ਗਿਆ ਜਿਥੇ ਅੰਧੇਰੀ ਕੋਠੜੀ ਸੀ ਤਿਥੇ ਬੈਠਾਇਆ ਕਿਹਾ ਜੀ ਸਚੇ ਪਾਤਸ਼ਾਹ ਜੀ ਇਥੇ ਛਿਪੀਐ ਜੀ ਰਾਤ ਦਿਨ ਏਥੇ ਹੀ ਛਿਪੇ ਰਹੀਏ ਬਾਹਰ ਨਿਕਲੀਏ ਨਾਹੀ ਜੋ ਕੰਮ ਆਖਣ ਸੋ ਨਿਹਾਲਾ ਕਰੇ ਕਹਿਣ ਹੋਰ ਕਿਸੇ ਨੂੰ ਖਬਰ ਨਾਹੀਂ ਕਰਣੀ ਗੁਰੂ ਅੰਗਦ ਜੀ ਬੈਠੇ ਰਹਿਣ ਅਤੇ ਗੁਰੂ ਬਾਬੇ ਨਾਨਕ ਜੀ ਅੰਗਦ ਨੂੰ ਵਿਦਾ ਕਰਕੇ ਭਾਈ ਬਾਲ ਨੂੰ ਵਿਦਾ ਕੀਆ ਤਾਂ ਉਨਾਂ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਖੁਸ਼ੀ ਕੀਤੀ ਤਾਂ ਗੁਰੂ ਬਾਬੇ ਨਾਨਕ ਜੀ ਦੇ ਪਾਸ ਸਿਖ ਅਤੇ ਇਕ ਕਮਲਾ ਸਿਖ ਰਹਿਣ ਲਗਾ ਤਾਂ ਕਮਲਾ ਨਿਤਾਪ੍ਰਤਿ ਘਾਹ ਨੂੰ ਜਾਂਦਾ ਸੀ ਤਾਂ ਇਕ ਦਿਨ ਕਮਲਾ ਘਾਹ ਨੂੰ ਗਿਆ ਮਹੀਂ ਗਾਈਂ ਦੇ ਕੰਮ ਵਾਸਤੇ ਗਿਆ ਤਾਂ ਚਾਰ ਜੋਗੀ ਆਏ ਖੜੇ ਹੋਏ ਤਾਂ ਕਮਲੇ ਪਾਸੋਂ ਪੁਛਣ ਲਗੇ ਜੋ ਗੁਰੂ ਨਾਨਕ ਨਿਰੰਕਾਰੀ ਤਪਾ ਹੈ ਸੋ ਏਥੇ ਹੀ ਰਹਿੰਦਾ ਹੈ ਤਾਂ ਅਗੋਂ ਕਮਲੇ ਕਿਹਾ ਜੀ ਏਥੇ ਹੀ ਰਹਿੰਦਾ ਹੈ ਤਾਂ ਫੇਰ ਕਮਲੇ ਨੂੰ ਜੋਗੀਆ ਕਿਹਾ ਤੂ ਨਾਨਕ ਨੂੰ ਜਾਣਦਾ ਹੈਂ ਕਮਲੇ ਆਖਯਾ ਜੀ ਮੈਂ ਤਾਂ ਗੁਰੂ ਨਾਨਕ ਜੀ ਕਾ ਸਿਖ ਹਾਂ ਤਾਂ ਜੋਗੀਆਂ ਨੇ ਆਖਿਆ ਇਕ ਸਾਡਾ ਸੁਨੇਹਾ ਨਾਨਕ ਜੀ ਪਾਸ ਲੈ ਜਾਹ ਤਾਂ ਕਮਲੇ ਕਹਿਆ ਜੀ ਕਹੀਏ ਤਾਂ ਜੋਗੀਆਂ ਆਖਿਆ ਜੋ ਅਸਾਡੀ ਚੁਟਕੀ ਸ੍ਰੀ ਗੁਰੂ ਨਾਨਕ ਜੀ ਨੂੰ ਜਾ ਦੇ ਤਾਂ ਕਮਲੇ ਕਿਹਾ ਜੀ ਘਾਹ ਮਾਰ ਲਈਂਗਾ ਤਾਂ ਜਾਵਾਂਗਾ ਤਾਂ ਜੋਗੀਆਂ ਆਖਿਆ ਘਾਹ ਅਸੀਂ ਮਾਰਦੇ ਹਾਂ ਤਾਂ ਉਹਨਾਂ ਜੋਗੀਆਂ ਨਜ਼ਰ ਕੀਤੀ ਘਾਹ ਢੇਰ ਹੋਇ ਗਿਆ ਵਡੀ ਪੰਡ ਘਾਹ ਦੀ ਬੰਨ੍ਹਕੇ ਚੁਕਕੇ ਕਮਲੇ ਦੇ ਸਿਰ ਦਿਤੀਆ ਨੇ ਅਤੇ ਨਾਲੇ ਬਿਭੂਤੀ ਚੁਤਕੀ ਭੀ ਦਿਤੀ ਤੇ ਕਿਹਾ ਜੀ ਆਖੀਂ ਜੋਗੀ ਦੇ ਗਏ ਹਨ ਤਾਂ ਕਮਲੇ ਭਰੀ ਘਾਹ ਦੀ ਆਣ ਸੁਟੀ ਤਾਂ ਅਗੋਂ ਗੁਰੂ ਬਾਬੇ ਨਾਨਕ ਕਿਹਾ ਆਓ ਕਮਲਿਆ ਤੁਰਤ ਹੀ ਆਇ ਗਿਆ ਹੈਂ ਤਾਂ ਕਮਲੇ ਆਖਿਆ ਜੀ ਸਚੇ ਪਾਤਸ਼ਾਹ ਇਕ ਚਾਰ ਜੋਗੀਸ਼ਰ ਓਥੇ ਆਏ ਹਨ ਉਹਨਾਂ ਪੁਛਿਆ ਜੋ ਨਾਨਕ ਤਪਾ ਏਥੇ ਹੀ ਰਹਿੰਦਾ ਹੈ ਤਾਂ ਮੈਂ ਕਿਹਾ ਜੀ ਹਉ ਤਪੇ ਦਾ ਸੇਵਕ ਹਾਂ ਤਾਂ ਉਹਨਾਂ ਆਖਿਆ ਇਕ ਸੁਨੇਹਾ ਨਾਨਕ ਪਾਸ ਅਸਾਡਾ ਲੈ ਜਾਹ ਤਾਂ ਮੈਂ ਆਖਿਆ ਜੀ ਘਾਹ ਲੈਕੇ ਜਾਵਾਂਗਾ ਤਾਂ ਸੁਨੇਹਾਂ ਲੈ ਜਾਵਾਂਗਾ ਤਾਂ ਉਨ੍ਹਾਂ ਜੋਗੀਆਂ ਦੀ ਨਜ਼ਰ ਨਾਲ ਘਾਹ ਢੇਰ ਹੋਇ ਪਿਆ ਮੇਰੇ ਸਿਰ ਭਰੀ ਬੰਨ ਦਿਤੀਆ ਨੇ ਇਕ ਚੁਟਕੀ ਦਿਤੀਆ ਨੇ ਫੇਰ ਆਪ ਕਿਥਾਈਂ ਛਪਨ ਹੋਇ ਗਏ ਤਾਂ ਫੇਰ ਕਮਲੇ ਨੂੰ ਗੁਰੂ ਬਾਬੇ ਨਾਨਕ ਜੀ ਆਖਿਆ ਅਸਾਡਾ ਸੁਨੇਹਾ ਅਸਾਂ ਨੂੰ ਦੇ ਦੇ ਖਾਂ ਕੇਹਾਂ ਸੁਨੇਹਾਂ ਆਂਦਾ ਹਈ ਤਾਂ ਕਮਲੇ ਚੁਟਕੀ ਬਿਭੂਤ ਦੀ ਦਿਤੀ ਤਾਂ ਬਾਲੇ ਲੈ ਲੀਤੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਿਆ ਅਸਾਡੇ ਚਲਣ ਦੀ ਵਸਤ ਕਮਲੇ ਆਂਦੀ ਹੈ ਤਾਂ ਭਾਈ ਬਾਲੇ ਆਖਿਆ ਮਿਹਰਵਾਨ ਕਿਧਰ ਨੂੰ ਚਲਨਾ ਹੈਂ ਸ੍ਰੀ ਬਾਬੇ ਆਖਿਆ

ਭਾਈ ਬਾਲੇ ਵਡਾ ਚੱਲਨਾ ਹੋਇਆ ਏਹ ਬਿਭੂਤ ਦੀ ਚੁਟਕੀ ਕਮਲੇ ਆਂਦੀ ਹੈ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਮੈਂ ਨਾਲ ਤੇਰਾ ਬਚਨ ਹੈ ਮੈਨੂੰ ਨਾਲੇ ਲੈ ਚਲਣਾ ਤਾਂ ਗੁਰੂ ਬਾਬੇ ਨਾਨਕ ਜੀ ਕਿਹਾ ਤੈਨੂੰ ਨਾਲੇ ਹੀ ਲਵਾਂਗੇ ਤਾਂ ਭਾਈ ਬਾਲਾ ਨਾਲ ਲੀਤਾ ਅਤੇ ਲਖਮੀ ਦਾਸ ਤੇ ਸ੍ਰੀ ਚੰਦ ਹੋਰਾਂ ਨੂੰ ਆਖ ਭੇਜਿਆ ਜੋ ਅਸੀਂ ਪਖੋਕੇ ਰੰਧਾਵੇ ਜਾਇ ਚਲਾਣਾ ਕਰਦੇ ਆਹੇ ਤਾਂ ਲਖਮੀ ਦਾਸ ਤੇ ਸ੍ਰੀ ਚੰਦ ਨੂੰ ਖਬਰ ਹੋਈ ਤਾਂ ਓਹਨਾਂ ਆਖਯਾ ਜਾਵੋ ਕਮਲਿਓ ਸਿਖੋ ਕਦੀ ਕੋਈ ਏਵੇਂ ਭੀ ਚਲਿਆ ਹੈ ਤਾਂ ਗੁਰੂ ਬਾਬਾ ਨਾਨਕ ਜੀ ਕਰਤਾਰ ਕਰਤਾਰ ਕਰਦੇ ਵਿਦਾ ਹੋਕਰ ਚਲੇ। ਬੋਲੋ ਭਾਈ ਜੀ ਵਾਹਿਗੁਰੂ ਅਗੇ ਸਾਖੀ ਹੋਰ ਚਲੀ ॥੧੭੨॥

## ਸਾਖੀ ਹੋਰ ਚਲੀ

ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਰਾਵੀ ਨਦੀ ਦੇ ਕਿਨਾਰੇ ਆਏ ਪਖੋ ਕੇ ਰੰਧਾਵੇ ਆ ਨਿਕਲੇ ਕਮਲੇ ਨੂੰ ਭੀ ਨਾਲੋਂ ਵਿਦਾ ਕੀਤਾ ਇਕ ਭਾਈ ਬਾਲਾ ਨਾਲ ਰਖਯਾ ਸਧਾਰਣ ਸਿਖ ਦੇ ਘਰ ਆਇ ਵੜੇ ਗੁਰੂ ਬਾਬੇ ਜੀ ਕੀ ਰੈਹਤ ਕੇਹੀ ਸੀ ਇਕ ਚਾਦਰ ਤੇੜ ਤੇ ਇਕ ਚਾਦਰ ਉਪਰ ਅਤੇ ਇਕ ਕਪੜਾ ਸਿਰ ਤੇ ਤਾਂ ਸਧਾਰਣ ਆਇ ਪੈਰੀਂ ਪਿਆ ਤਾਂ ਗੁਰੂ ਬਾਬੇ ਨਾਨਕ ਜੀ ਆਖਿਆ ਸਧਾਰਣਾ ਹਉਂ ਸਮਾਂਵਦਾ ਹਾਂ ਤੂੰ ਚਲਾਣੇ ਦੀ ਸਮਿਗ੍ਰੀ ਲੈ ਆਓ ਤਾਂ ਸਧਾਰਣ ਦੀ ਮਾਉ ਆਖਿਆ ਤਪਾ ਜੀ ਤੈਂ ਮੇਰੇ ਨਾਲ ਕਰਾਰ ਸੀ ਹਉ ਸਧਾਰਣ ਕੇ ਦਹੀਂ ਵੜੇ ਖਾਇ ਕਰ ਚਲਾਂਗਾ ਏਹ ਤਾਂ ਕਹਿ ਕਰ ਗੁਰੂ ਬਾਬੇ ਜੀ ਨੇ ਆਖਿਆ ਅਠਾਰਾਂ ਦਿਨਾਂ ਨੂੰ ਸਰਾਧ ਹੈਨ ਨਉਮੀ ਕਾ ਸਰਾਧ ਸਧਾਰਣ ਕੇ ਪਿਉ ਦਾ ਹੈ ਸੋ ਉਸਦੇ ਦਹੀਂ ਵੜੇ ਖਾਇ ਕਰ ਦਸਮੀ ਕੋ ਚਲਾਂਗੇ ਤਾਂ ਇਤਨੇ ਕਹਿਣੇ ਨਾਲ ਧੁੰਮ ਪੈ ਗਈ ਤਾਂ ਅਜਿਤੇ ਨੇ ਸੁਣ ਕਰ ਗੁਰੂ ਨਾਨਕ ਜੀ ਕੋ ਆਏ ਮਥਾ ਟੇਕਿਆ ਅਤੇ ਕਿਹਾ ਹੇ ਸਚੇ ਪਾਤਸ਼ਾਹ ਇਹ ਕੀ ਕਾਰਨ ਕਰਨ ਲਗੇ ਹੋ ਫੇਰ ਭਾਈ ਬੁਢਾ ਭੀ ਆਯਾ ਅਤੇ ਧੀਰੂ ਨਾਈ ਆਯਾ ਅਤੇ ਬੂੜਾ ਕਲਾਲ ਭੀ ਆਯਾ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਆਖਿਆ ਲਖਮੀ ਦਾਸ ਅਤੇ ਸ੍ਰੀ ਚੰਦ ਨੂੰ ਸਦਵਾਓ ਮੈਂ ਸਮਾਂਵਦਾ ਹਾਂ ਤਾਂ ਸਧਾਰਣ ਆਖਿਆ ਜੀ ਸ੍ਰੀ ਚੰਦ ਭੀ ਹੋਰੀਂ ਕਿਥੇ ਹੈਨ ਤਾਂ ਗੁਰੂ ਜੀ ਕਿਹਾ ਕਰਤਾਰਪੁਰ ਹੈਨ ਤਾਂ ਲਖਮੀ ਦਾਸ ਤੇ ਸ੍ਰੀ ਚੰਦ ਆਏ ਪਖੋਕੇ ਰੰਧਾਵੇ ਆਇ ਕਰ ਮੱਥਾ ਟੇਕ ਕਰ ਸ਼ਿਕਾਰ ਚੜ ਗਏ ਤਾਂ ਫੇਰ ਗੁਰੂ ਬਾਬਾ ਜੀ ਬੋਲਿਆ ਜੋ ਸ੍ਰੀ ਚੰਦ ਤੇ ਲਖਮੀ ਦਾਸ ਕਿਧਰ ਗਏ ਹੈਨ ਤਾਂ ਉਨਾਂ ਸਿਖਾਂ ਕਿਹਾ ਜੀ ਸ਼ਿਕਾਰ ਗਏ ਹੈਨ ਤਾਂ ਫੇਰ ਗੁਰੂ ਬਾਬੇ ਨਾਨਕ ਆਖਿਆ ਜਾਓ ਭਾਈ ਸਿਖੋ ਤੁਸੀਂ ਜਾਇ ਕਰ ਸਦ ਲੈ ਆਓ ਤਾਂ ਸਿਖ ਉਠਕਰ ਸਦਨੇ ਨੂੰ ਗਿਆ ਤਾਂ ਬਾਬੇ ਆਖਿਆ ਸਧਾਰਣਾ ਹਉਂ ਚਲਦਾ ਹਾਂ ਜੋ ਮੰਗਣਾ ਹਈ ਸੋ ਮੰਗ ਲੈ ਤਾਂ ਸਧਾਰਣ ਕਿਹਾ ਜੀ ਆਗਰੇ ਮੇਰਾ ਕੁੜਮ ਬੰਦੀਖਾਨੇ ਮੇਂ ਹੈ ਝੂਠੇ ਮਾਮਲੇ ਬਦਲੇ ਬੰਦੀਖਾਨੇ ਹੈ ਤਾਂ ਫੇਰ ਸ੍ਰੀ ਗੁਰੂ ਬਾਬੇ ਨਾਨਕ ਜੀ ਕਿਹਾ ਬੱਚਾ ਸਧਾਰਣਾ ਕੁਛ ਅਜੇਹਾ ਮੰਗ ਜੋ ਕੰਮ ਆਵੇ

ਤਾਂ ਫੇਰ ਸਧਾਰਣ ਬੋਲਿਆ ਜੀ ਮੇਰਾ ਕੁੜਮ ਛੁਟੇ ਤਾਂ ਗੁਰੂ ਬਾਬਾ ਜੀ ਫੇਰ ਚੁਪ ਕਰ ਰਿਹਾ ਤਾਂ ਕਿਹਾ ਭਾਈ ਸਧਾਰਣਾ ਤੁਧ ਮੇਰੀ ਸੇਵਾ ਬਹੁਤ ਕੀਤੀ ਸੀ ਕੁਝ ਅਜੇਹਾ ਮੰਗਦੇ ਜੋ ਤੇਰੇ ਕੰਮ ਆਂਵਦਾ ਤਾਂ ਸਧਾਰਣ ਕਿਹਾ ਗੁਰੂ ਜੀ ਮੇਰਾ ਕੁੜਮ ਛੁਟੇ ਹੋਰ ਮੈਂ ਕੁਛ ਨਾਹੀਂ ਮੰਗਦਾ ਤਾਂ ਫੇਰ ਗੁਰੂ ਬਾਬੇ ਕਿਹਾ ਜਾਹ ਤੇਰਾ ਕੁੜਮ ਛੁਟਿਆ ਅਜ ਸੰਮਤ ੧੫੯੬ ਅਸੂ ਸੁਦੀ ਦਸਮੀ ਕੋ ਸ੍ਰੀ ਬਾਬਾ ਨਾਨਕ ਜੀ ਜੋਤੀ ਜੋਤ ਸਮਾਣੇ ਪਹਿਰ ਦਿਨ ਚੜੇ ਬਾਬਾ ਨਾਨਕ ਜੀ ਸਮਾਣੇ ਤਾਂ ਲੋਕ ਬਹੁਤ ਜੁੜ ਗਏ ਤਿਨਾਂ ਕਿਹਾ ਸਿਰੀ ਚੰਦ ਤੇ ਲਖਮੀ ਦਾਸ ਨੂੰ ਸਦਾਇ ਲੇਹੋ ਨਾਨਕ ਤਪਾ ਸਮਾਣਾ ਹੈ ਤਾਂ ਸਧਾਰਣ ਨੇ ਢਾਹ ਮਾਰੀ ਪਿਛੋਂ ਆਖਣ ਲਗਾ ਜੀ ਮੈਂ ਮੁਠਾ ਮੈਨੂੰ ਹੱਥ ਕੁਛ ਨ ਆਯਾ ਇਸ ਗੁਰੂ ਨਾਨਕ ਖੱਤਰੀ ਦੀ ਸੇਵਾ ਪਿਛੇ ਮੈਂ ਘਰ ਭੀ ਉਜਾੜਿਆ ਅਤੇ ਇਨੇ ਚਿਰਾਂ ਨੂੰ ਭਾਈ ਬਾਲੇ ਜਟੇਟੇ ਨੇ ਆਣ ਪੋਟ ਮਾਰੀ ਕਹਿਣ ਲਗਾ ਮੇਰੇ ਸਾਹਿਬਾ ਆਪਣਾ ਬਚਨ ਸੰਭਾਲ ਮੈਨੂੰ ਨਾਲੇ ਲੈ ਚਲ ਭਲੀ ਮੇਰੀ ਸਾਰ ਕੀਤੀ ਹਈ ਹੇ ਮੇਰੇ ਸਾਹਿਬ ਹਾਇ ਹਾਇ ਭਾਈ ਬਾਲਾ ਕਰਦਾ ਸੀ ਤਾਂ ਬਾਬਾ ਨਾਨਕ ਜੀ ਉਠ ਬੈਠਾ ਆਖਣ ਲਗਾ ਪਹਿਲੋਂ ਤਾਂ ਸਧਾਰਣ ਨੂੰ ਸੱਦ ਲਿਆਵਹੁ ਤਾਂ ਸਧਾਰਣ ਆਯਾ ਤਾਂ ਗੁਰੂ ਬਾਬੇ ਨਾਨਕ ਕਿਹਾ ਸਧਾਰਣਾ ਮੈਂ ਤੈਨੂੰ ਕੁਛ ਨਹੀਂ ਦਿਤਾ ਜਾਂ ਮੈਂ ਤੈਨੂੰ ਆਖਿਆ ਕੁਛ ਮੰਗ ਤਾਂ ਤੈਂ ਕਿਹਾ ਮੇਰਾ ਕੁੜਮ ਆਗਰੇ ਬੰਦੀਖਾਨੇ ਹੈ ਸੋ ਛੁਟੇ ਤੇਰਾ ਕੁੜਮ ਤਾਂ ਛੁਟਾ ਤੇਰਾ ਬੁਰਾ ਹਾਲ ਹੋਵੇਗਾ ਜੇ ਕੂੜ ਬੋਲੇਂਗਾ ਤਾਂ ਸਧਾਰਣ ਕਿਹਾ ਜੀ ਸਚੇ ਪਾਤਸ਼ਾਹ ਮੈਂ ਏਹੋ ਮੰਗਿਆ ਤਾਂ ਗੁਰੂ ਬਾਬਾ ਜੀ ਬੋਲਿਆ ਜੋ ਭਾਈ ਬਾਲਾ ਬਾਹਰ ਕੁਰਲਾਂਵਦਾ ਹੈ ਉਸਨੂੰ ਅੰਦਰ ਸਦੋ ਤਾਂ ਭਾਈ ਬਾਲਾ ਜਟੇਟਾ ਆਯਾ ਤਾਂ ਸ੍ਰੀ ਬਾਬੇ ਨਾਨਕ ਜੀ ਆਖਿਆ ਬਚਾ ਤੂੰ ਸਾਡੇ ਨਾਲ ਹੀ ਰਹੇਂਗਾ ਮੇਰਾ ਬੇਟਾ ਤੂੰ ਝੂਰ ਨਾਹੀਂ ਤੂੰ ਮੇਰੇ ਨਾਲ ਹੀ ਰਹੇਂਗਾ ਤੂੰ ਮੇਰੇ ਅਗੇ ਹਰਿ ਜਸ ਕਰਦਾ ੨ ਚਲੀਂ ਤੁਧਨੂੰ ਹਉਂ ਛਡਦਾ ਨਾਹੀਂ ਤਾਂ ਇਤਨੀਆਂ ਗਲਾਂ ਕਹਿਕਰ ਬਾਲੇ ਕੋ ਗੁਰੂ ਧੀਰਜ ਦੇਤੇ ਭਏ ਤੇ ਕਹਾ ਬਾਲਾ ਤੂੰ ਜੋ ਕਹਿੰਦਾ ਹੈਂ ਮੈਂ ਹੁਣ ਜਾਵਾਂ ਤਾਂ ਕੁਛ ਕਾਲ ਸਾਡੇ ਪਾਸ ਰਹੁ ਅਤੇ ਅਸਾਂ ਇਕ ਚੋਜ ਕਰਨਾ ਹੈ ਜੇ ਤੂੰ ਅਸਾਡਾ ਕਿਹਾ ਮੰਨੇ ਤਾਂ ਏਥੇ ਰਹੀਂ ਅਤੇ ਤੇਰੇ ਪਾਸ ਜੋ ਸਿਖ ਚਲਕੇ ਆਵਣਗੇ ਤੇ ਤੇਰੇ ਪਾਸੋਂ ਪੁਛਨਗੇ ਤਾਂ ਤੂੰ ਕਹੀ ਭਾਈ ਗੁਰੂ ਸਮਾਇ ਗਏ ਹੈਨ ਅਤੇ ਜੋ ਕੁਛ ਤੈਨੂੰ ਕੰਮ ਹੋਵੇ ਤਾਂ ਸਾਨੂੰ ਮਨ ਵਿਚ ਯਾਦ ਕਰੀਂ ਅਸੀਂ ਓਸ ਵਕਤ ਤੈਨੂੰ ਦਰਸ਼ਨ ਦੇਵਾਂਗੇ ਔਰ ਸਭ ਧਰਮਸਾਲ ਦੀ ਖਬਰਦਾਰੀ ਰਖਨੀ ਤੇ ਜੋ ਆਇਕਰ ਪੁਛੇ ਤਾਂ ਕਹਿਣਾ ਗੁਰੂ ਜੀ ਕਾ ਕੁਛ ਪਤਾ ਨਹੀਂ ਖਬਰ ਨਾਹੀਂ ਸਮਾਇ ਗਏ ਹੈਨ ਕਿ ਖਬਰ ਨਹੀਂ ਕਿਸੇ ਧਰਤੀ ਕਾ ਸੈਲ ਕਰਨ ਕੋ ਗਏ ਹੈਨ ਤੇ ਸਭਕੋ ਕਹਿਣਾ ਕਿ ਨਾਮ ਜਪੋ ਤੇ ਸ਼ਬਦ ਪੜੋ ਤੇ ਸ਼ੋਕ ਕੋਈ ਨਾ ਕਰੇ ਗੁਰੂ ਹਾਜਰਾ ਹਜੂਰ ਹੈ ਜਹਾਂ ਕਹਾਂ ਸਿਖ ਕੋ ਲੋੜ ਹੋਵੇ ਸੋ ਗੁਰੂ ਕੇ ਅਗੇ ਪ੍ਰਾਰਥਨਾ ਕਰਨ ਤਾਂ ਹਾਜਰ ਹੋਵਾਗੇ ਸੁਣ ਬਾਲਾ ਤੇਰਾ ਸਾਡਾ ਤੇ ਮਰਦਾਨੇ ਦਾ ਤਾਂ ਕਦਾਚਿਤ ਨਹੀਂ ਵਿਯੋਗ ਹੋਣਾ ਕਿਉਂ ਜੋ ਅਸਾਂ ਜੋ ਕੰਮ ਮਾਤ ਲੋਕ ਵਿਚ ਕਰਨਾ ਸੀ ਅਤੇ ਨਿਰੰਕਾਰ ਜੀ ਕੀ ਸਾਨੂੰ ਜੋ ਆਗਿਆ ਹੈ ਸੋ ਅਸਾਂ ਸਭ ਓਹ ਕੰਮ ਕੀਤੇ ਹੈਨ

ਸੰਪੂਰਨ ਸਭ ਕਾ ਸਫਰ ਵੀ ਕਰਾ ਹੈ ਅਤੇ ਕਈ ਪੁਰਸ਼ ਪ੍ਰਮੇਸ਼ਰ ਜੀ ਕੋ ਜਾਣਦੇ ਨਹੀਂ ਸਨ ਸੋ ਉਨ ਪੱਥਰਾਂ ਕੇ ਸ੍ਰੀ ਨਿਰੰਕਾਰ ਜੀ ਕੇ ਬਲ ਕਰਕੇ ਉਨਾਂ ਉਪਰ ਸਾਯਾ ਪਾਯਾ ਸੁਣ ਬਾਲਾ ਦੇਵਦਾਨੋ ਪਸੂ ਪੰਛੀ ਸ਼ੇਰ ਹਾਥੀ ਤੇ ਕੀੜੀਆਂ ਤਾਈਂ ਸਚੇ ਮਾਰਗ ਕੇ ਰਸਤੇ ਪਾਯਾ ਹੈ ਅਬ ਭਾਈ ਬਾਲਾ ਇਕ ਹੁਕਮ ਓਸ ਸਚੇ ਵਾਹਿਗੁਰੂ ਦਾ ਹੈ ਕਿ ਨਾਨਕ ਤੂੰ ਆਪਣਾ ਪੰਥ ਸੰਸਾਰ ਵਿਖੇ ਚਲਾਓ ਬਾਲਾ ਅਬ ਇਨਾਂ ਪੁਤਾਂ ਕੋ ਬਹੁਤ ਹੰਕਾਰ ਹੈ ਬਹੁਤਾ ਹੰਕਾਰ ਕਰਕੇ ਬਹੁਤ ਪੂਰਨ ਹੋਏ ਅਤੇ ਸੇਵਕਾਂ ਨਾਲ ਈਰਖਾ ਕਰਦੇ ਹਨ ਸ੍ਰੀ ਚੰਦ ਤਾਂ ਅਵਧੂਤ ਮਾਤਧਾਰਨ ਕੀਤਾ ਹੈ ਤੇ ਲਖਮੀ ਦਾਸ ਦਾ ਆਪਣੇ ਗ੍ਰਿਹਸਤ ਵਿਚੋਂ ਨਹੀਂ ਨਿਕਲਣ ਹੁੰਦਾ ਅਤੇ ਪੰਥ ਦਾ ਚਲਾਉਣਾ ਬੜਾ ਕਠਿਨ ਹੈ ਕਿਉਂ ਜੋ ਨਾਮ ਈਸ਼ਵਰ ਦਾ ਜਪਣਾ ਸੰਤ ਮਹਾਤਮਾਂ ਵਾਸਤੇ ਜ਼ਰੂਰ ਹੈ ਸੋ ਜਿਨ੍ਹਾਂ ਨੇ ਮਨ ਨੂੰ ਮਾਰਿਆ ਹੈ ਜੈਸੇ ਮਨ ਮਰਕਟ ਦੇ ਗਲ ਵਿਚ ਅਭਿਆਸ ਰੂਪੀ ਸੰਗਲੀ ਪਵੇ ਸੁਆਸ ੨ ਨਾਮ ਦਾ ਰਤਨ ਹੋਵੇ ਭੇ ਜੋ ਗੁਰੂ ਕਾ ਸ਼ਬਦ ਹੈ ਤਿਸਦੀ ਲਾਠੀ ਹੋਵੇ ਤਾਂ ਮਨ ਮਰਕਟ ਵਸ ਹੋਤਾ ਹੈ ਸ੍ਰੀ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਕਰਨ ਕਾਰਨ ਜੋਤੀ ਸਰੂਪ ਗੁਰੂ ਨਾਨਕ ਜੀ ਇਹ ਬਚਨ ਕੀਤਾ ਤਾਂ ਮੇਰੇ ਮਨ ਤੇ ਬਹੁਤ ਹੀ ਬੈਰਾਗ ਛੁਟ ਗਿਆ ਪਰ ਸ੍ਰੀ ਗੁਰੂ ਜੀ ਕਹਾ ਹੇ ਬਾਲਾ ਜੇਹ ਜੋ ਤ੍ਰੈਈ ਲੋਕੀ ਕਾ ਬੋਝ ਹੈ ਅਸਾਂ ਅੰਗਦ ਜੀ ਦੇ ਸਿਰ ਉਪਰ ਰਖਿਆ ਹੈ ਸੋ ਬਿਨਾਂ ਉਸਦੇ ਸਾਰੇ ਸੰਸਾਰ ਵਿਚ ਢੂੰਡਿਆ ਹੈ ਕੋਈ ਨਹੀਂ ਲਭਦਾ ਅਤੇ ਏਹ ਜੋ ਦਾਤ ਹੈ ਸੋ ਅਕਾਲ ਪੁਰਖ ਕੇ ਹਾਥ ਹੈ ਜਿਸ ਉਪਰ ਉਸਦੀ ਮੇਹਰਬਾਨੀ ਹੋਤੀ ਹੈ ਸੋ ਉਸਕੋ ਵਡਿਆਈ ਹਾਥ ਆਤੀ ਹੈ ਸੋ ਕਿਉਂਕਿ ਸਾਹਿਬ ਹਥ ਵਡਿਆਈਆਂ ਜਿਸ ਭਾਵੇ ਤਿਸੰ ਦੇ ॥ ਤੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਾਂ ਸ੍ਰੀ ਗੁਰੂ ਜੀ ਮੇਰੇ ਕੋ ਇਹ ਬਾਤ ਕਹਿ ਕਰ ਅੰਤਰ ਧਯਾਨ ਹੋ ਗਏ ਤਾਂ ਅਗਲੇ ਸਵੇਰ ਸਭ ਸਿਖ ਅਕੱਠੇ ਹੋਇਕੇ ਆਏ ਤੇ ਓਥੇ ਆਇਕੇ ਸੁਣਿਆਂ ਜੋ ਨਾਨਕ ਜੀ ਸਮਾ ਗਏ ਹਨ ਤਾਂ ਸਭ ਜਣੇ ਆਏ ਅਜਿਤਾ ਰੰਧਾਵਾ ਤੇ ਬੜਾ ਕਲਾਲ ਅਤੇ ਬੁਢਾ ਜੱਟ ਤੇ ਭੀਰੋ ਨਾਈ ਏਨਾਂ ਚਵਾਂ ਜਣਿਆਂ ਨੇ ਕਹਾ ਭਾਈ ਏਥੇ ਤਾਂ ਰੌਲਾ ਪੈ ਰਿਹਾ ਹੈ ਅਤੇ ਤੁਸੀਂ ਬਾਲੇ ਕੋ ਸਦਵਾਓ ਤਾਂ ਗੁਰੂ ਜੀ ਮੈਨੂੰ ਓਨਾਂ ਨੇ ਸਦਿਆ ਤਾਂ ਮੈਂ ਆਯਾ ਤਾਂ ਗੁਰੂ ਜੀ ਮੈਨੂੰ ਕਹਿਣ ਲਗੇ ਦਸ ਬਾਲਾ ਗੁਰੂ ਜੀ ਕਿਥੇ ਹਨ ਤਾਂ ਮੈਂ ਆਖਿਆ ਭਾਈ ਗੁਰੂ ਤਾਂ ਜੰਮਣ ਮਰਨ ਥੀਂ ਰਹਿਤ ਹਨ ਤੇ ਗੁਰੂ ਸਾਹਿਬ ਚਰਨਾਂ ਦੇ ਪੂਰੇ ਹਨ ਤਾਂ ਬਾਲਾ ਓਨਾਂ ਚਵਾਂ ਸਿਖਾਂ ਤਾਈਂ ਗੁਰੂ ਬਾਬੇ ਜੀ ਕੀ ਅਤੇ ਗੋਰਖਨਾਥ ਦੀ ਸਾਖੀ ਕਰ ਸੁਣਾਇੰਦਾ ਹੈ ਤਾਂ ਭਾਈ ਬਾਲੇ ਨੇ ਕਹਾ ਇਕ ਦਿਨ ਸੁਮੇਰ ਪਰਬਤ ਉਤੇ ਗੋਰਖਨਾਥ ਨਾਲ ਗੋਸ਼ਟ ਹੋਈ ਅਰ ਗੁਰੂ ਬਾਬਾ ਨਾਨਕ ਜੀ ਅਤੇ ਮੈਂ ਬੈਠੇ ਥੇ ਓਥੇ ਗੁਰ ਪੂਰੇ ਬਚਨ ਕੀਤਾ ਆਹਾ ਸੋ ਗੁਰ ਪੂਰਾ ਕੀਤਾਸੁ ਤਾਂ ਅਜਿਤੇ ਰੰਧਾਵੇ ਕਿਹਾ ਭਾਈ ਬਾਲਾ ਗੁਰੂ ਬਾਬੇ ਜੀ ਕੀ ਬਚਨ ਕੀਤਾ ਸੀ ਤਾਂ ਭਾਈ ਬਾਲੇ ਕਿਹਾ ਸੁਣੋ ਭਾਈ ਗੁਰੂ ਜਨਮ ਮਰਨ ਥੀਂ ਰਹਿਤ ਹੈ ਪਰ ਬਚਨ ਕਾ ਸਦਕਾ ਜਗਤ ਕੀ ਰੀਤ ਕੀਤੀ ਹੈ ਲੋਕਾਂ ਕੇ ਵਖਾਲੇ ਨਹੀਂ ਤਾਂ ਆਪ ਸੁਣਦੇ ਹੀ ਸਚਖੰਡ ਕੋ ਗਏ ਹਨ ਅਰ ਜਗਤ ਮੈਂ

ਜਾਹਰ ਗੁਰੂ ਮੋਯਾ ਹੈ ਅਤੇ ਭਾਈ ਓਹ ਸਦਾ ਹੀ ਹਾਜ਼ਰ ਹੈ ਅਰ ਬਚਨ ਗੁਰੂ ਕਾ ਹੋਯਾ ਸੀ ਜੋ ਸੁਮੇਰ ਪਰਬਤ ਕੇ ਉਪਰ ਗੋਰਖਨਾਥ ਗੋਸ਼ਟ ਕਰਦੇ ਸਨ ਜੋ ਕਾਲ ਮਹਾ ਭਯਾਨਕ ਰੂਪ ਧਾਰਕੇ ਆਇ ਪ੍ਰਾਪਤ ਭਯਾ ਤਾਂ ਗੁਰੂ ਨਾਨਕ ਜੀ ਨੇ ਦੇਖਯਾ ਜੋ ਕਾਲ ਆਯਾ ਹੈ ਅਤੇ ਮੈਂ ਦੇਖਯਾ ਗੁਰੂ ਜੀ ਤਾਂ ਕੋਈ ਪ੍ਰਵਾਹ ਨਾ ਜ਼ਾਤੀ ਪਰ ਮੈਂ ਤਾਂ ਡਰ ਗਿਆ ਤਾਂ ਕਾਲ ਗੋਰਖ ਦੇ ਸਿਰ ਆ ਖੜਾ ਹੋਯਾ ਤਾਂ ਗੋਰਖ ਪੁਛਿਆ ਹੇ ਕਾਲ ਤੂੰ ਕਹਾਂ ਆਯਾ ਹੈਂ ਤੇਰਾ ਈਹਾਂ ਕਿਆ ਕਾਮ ਹੈ ਤਬ ਕਾਲ ਬੋਲਿਆ ॥ ਕਾਲੋ ਵਾਚ ॥ ਸੁਣ ਰੇ ਗੋਰਖ ਊਠਤ ਮਾਰੋਂ ਮਾਰੋਂ ਬੈਠਤ ਮਾਰੋਂ ਜਗਤ ਸੂਤਾ ॥ ਚਾਰ ਜੁਗਾਂ ਮੇਂ ਜਾਲ ਹਮਾਰਾ ਕਹਾ ਕਰੋਗੇ ਸੂਤਾ ॥੧॥ ਤਬ ਗੋਰਖ ਨਾਥ ਬੋਲਿਆ ॥ ਗੋਰਖੋ ਵਾਚ ॥ ਸੁਣ ਰੇ ਕਾਲ ਮੈਂ ਊਠਤ ਜਾਗੋਂ ਊਠਤ ਜਾਗੋਂ ਜਾਗੋਂ ਸੋਯਾ ਸੂਤਾ ॥ ਚਾਰ ਜੁਗਤੇ ਰਹੋਂ ਨਿਆਰਾ ਤੌ ਗੋਰਖ ਔਧੂਤਾ ॥੨॥ ਸੁਣ ਕਾਲ ਮੈਂ ਚਾਰ ਜੁਗ ਤੋ ਨਯਾਰਾ ਹੋਂ ਅਵਧੂਤ ਹੋਂ ਤਾਂ ਕਾਲ ਫੇਰ ਬੋਲਿਆ ॥ ਕਾਲੋ ਵਾਚ ॥ ਸਗਲ ਧਰਤੀ ਕੀ ਡੱਬੀ ਬਨਾਵੋਂ ਅਕਾਸ਼ ਕਾ ਪਾਵੋਂ ਪਾਰਾ ॥ ਚਾਰ ਜੁਗ ਕਾ ਈਧਨ ਜਾਗੋਂ ਤੂੰ ਕਾਹੇ ਰਹੇ ਨਿਆਰਾ ॥੩॥ ਜਬ ਕਾਲ ਨੇ ਇਉਂ ਕਹਿਆ ਤਬ ਗੋਰਖਨਾਥ ਚੁਪ ਕਰ ਰਿਹਾ ਕਿਹਾ ਕੁਛ ਨਹੀਂ ਤਬ ਗੁਰੂ ਬਾਬੇ ਨਾਨਕ ਜੀ ਕਿਹਾ ਜੋ ਕਾਲ ਗੋਰਖ ਕੋ ਬੋਲਿਆ ਤਬ ਗੁਰੂ ਬਾਬਾ ਨਾਨਕ ਜੀ ਬੋਲਿਆ ॥ ਗੁਰੂ ਨਾਨਕ ਵਾਚ ॥ ਸੁਣ ਰੇ ਕਾਲ ਗੋਰਖ ਧਰਤ ਤੇ ਚੌੜਾ ਅਕਾਸ ਤੇ ਊਚਾ ॥ ਇੰਦ੍ਰੀ ਕਾ ਜਤੀ ਜਿਹਵਾ ਕਾ ਸੂਚਾ ॥ ਇੰਦ੍ਰੀ ਜਿਹਵਾ ਇਕੋ ਡਾਲ ॥ ਤਬ ਨਾਨਕ ਗੋਰਖ ਬਚੀਏ ਇਤਬਿਧਿ ਕਾਲ ॥੪॥ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰੇ ਕਾਲ ਜੋ ਨਰ ਇੰਦ੍ਰੀ ਕੇ ਜਤੀ ਹੈਨ ਅਰ ਜਿਨਕੇ ਮੁਖਕਾ ਬਚਨ ਸਤਿ ਹੈ ਜੋ ਬਚਨ ਕਰਨਾ ਤਿਸਕੋ ਪਾਲਨਾ ॥ ਕਾਲੋ ਵਾਚ ॥ ਸੁਣ ਰੇ ਨਾਨਕ ਤੈਂ ਪਾਇ ਪਲਕ ਖਬਰ ਨਹੀਂ ਮੈਂ ਕਰੋ ਕਾਲ ਕੇ ਸਾਜ ॥ ਕਾਲ ਤੁਮਾਰਾ ਇਉਂ ਮਾਰੇਗਾ ਜਿਉਂ ਤਿੱਤਰ ਕੋ ਬਾਜ ॥੫॥ ਤਬ ਕਾਲ ਕਿਹਾ ਸੁਣ ਨਾਨਕ ਇਕ ਪਲਕ ਜੋ ਹੋਤੀ ਹੈ ਸੋ ਉਸਕੇ ਪਾਉਂ ਕੀ ਤੈਨੂੰ ਖਬਰ ਨਹੀਂ ਮੈਂ ਐਸਾ ਛਿੱਟ ਹਾਂ ਜੋ ਬਾਜ ਕੀ ਨਿਆਈਂ ਮਾਰ ਲੇ ਜਾਤਾ ਹੋਂ ਸਭੀ ਦੇਖਦਿਆਂ ਹੀ ਰੈਹ ਜਾਂਦੇ ਹੈਨ ਤਾਂ ਫੇਰ ਗੁਰੂ ਨਾਨਕ ਜੀ ਬੋਲਿਆ ॥ ਗੁਰੂ ਨਾਨਕ ਵਾਚ ॥ ਸੁਣ ਰੇ ਕਾਲ ਹਮ ਪਾਇ ਪਲਕ ਕੀ ਖਬਰ ਨਹੀਂ ਹਮ ਬਾਂਧੀ ਸਚੀ ਧੀਰ ॥ ਜਿਨ ਪਰਕਿਰਤਾਂ ਵਸ ਕੀਤੀਆਂ ਸੋਈ ਕਾਲ ਕੇ ਪੀਰ ॥੬॥ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਕਾਲ ਜਿਨਾਂ ਮਨੁਖਾਂ ਪਰਕਿਰਤਾਂ ਵਸ ਕੀਤੀਆਂ ਹੈਨ ਸੋ ਤਾਂ ਤੇਰੇ ਭੀ ਪੀਰ ਹੈਨ ਉਨ ਪਰ ਤੇਰਾ ਜੋਰ ਨਹੀਂ ਚਲਤਾ ਤੇਰੇ ਧਰਮਰਾਇ ਕਾ ਜੋਰ ਭੀ ਨਹੀਂ ਚਲਤਾ ਜਬ ਗੁਰੂ ਬਾਬਾ ਜੀ ਇਉਂ ਬੋਲਿਆ ਤਬ ਕਾਲ ਰੁਸ ਚਲਿਆ ਤਾਂ ਗੁਰੂ ਪਰਮੇਸ਼ਰ ਕਹਿਆ ਭਾਈ ਬਾਲਾ ਅਸਾਂ ਕਿਆ ਕੀਤਾ ਕਾਲ ਜੋ ਹੈ ਸੋ ਪ੍ਰਮੇਸ਼ਰ ਕੇ ਬਚਨ ਨਾਲ ਆਂਵਦਾ ਹੈ ਅਰ ਆਯਾ ਗੋਰਖ ਪਾਸ ਅਰ ਰਿੰਜ ਅਸਾਂ ਤੇ ਜਾਏਗਾ ਤਾਂ ਏਹ ਭਲੀ ਨਾਹੀਂ ਤਾਂ ਮੈਂ ਕਿਹਾ ਗੁਰੂ ਤੇਰੀਆਂ ਤੂੰ ਜਾਣ ਤਾਂ ਗੁਰੂ ਨਾਨਕ ਜੀ ਫੇਰ ਕਾਲ ਕੋ ਸਦਿਆ ॥ ਗੁਰੂ ਨਾਨਕ ਜੀ ਵਾਚ ॥ ਅਵੇ ਕਾਲ ਕਹਾਂ ਕੋ

ਨਸੇ ॥ ਕਾਲ ਖੜਾ ਸਿਰ ਊਪਰ ਹਸੇ ॥ ਚੌਦਾਂ ਤਬਕ ਕਾਲ ਕੇ ਵੱਸ ॥ ਕਿਤਕੋ ਜਾਈਐ ਕਾਲ ਤੇ ਨੱਸ ॥ ਕਾਲ ਕੇ ਵਸ ਹੈ ਰਾਮ ਰਸੂਲ ॥ ਨਾਨਕ ਬਰਸਰਿ ਕਾਲ ਕਬੂਲ ॥੮॥ ਤਾਂ ਫੇਰ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਕਾਲ ਅਸੀਂ ਭੀ ਤੇਰੀ ਆਨ ਰਖਾਂਗੇ ਅਸਾਂ ਕਬੂਲ ਕੀਤਾ ਹੈ ਜਗਤ ਵਿਚ ਅਸੀਂ ਤੇਰਾ ਮਾਨ ਰਖਾਂਗੇ-ਜਗਤ ਦੇਖਦਿਆਂ ਹੀ ਸਰੀਰ ਛਡਾਂਗੇ ਅਰ ਜਗਤ ਕਹੇਗਾ ਜੋ ਭਾਈ ਕਾਲ ਸੰਤਾਂ ਮਹਾਂ ਪੁਰਖਾਂ ਤੇ ਢਾਤਾ ਹੈ ਤੇਰੀ ਆਨ ਰਖਕੇ ਫੇਰ ਸਰੀਰ ਕੋ ਸਾਵਧਾਨ ਕਰਕੇ ਜਾਵਾਂਗੇ ਪਰ ਤੇਰੀ ਮਾਨਤਾ ਘਟਨ ਨ ਦੇਵਾਂਗੇ ਜਬ ਗੁਰੂ ਬਾਬੇ ਜੀ ਇਉਂ ਕਿਹਾ ਤਬ ਕਾਲ ਖੁਸ਼ੀ ਹੋਯਾ ਜੀ ਤੁਸਾਡੀ ਹੀ ਰਖੀ ਮੇਰੀ ਭੀ ਆਨ ਰਹੇਗੀ ਤੁਸਾਂ ਬਿਨਾਂ ਮੇਰੀ ਆਨ ਕਿਨ ਰਖਣੀ ਹੈ ਤਬ ਕਾਲ ਖੁਸ਼ੀ ਹੋ ਕਰ ਚਲਿਆ ਸੋ ਭਾਈ ਸਿਖੋ ਗੁਰੂ ਕੇ ਪਿਆਰਿਓ ਗੁਰੂ ਨਾਨਕ ਜੋ ਸੀ ਸੋ ਨਿਰੰਕਾਰ ਕੀ ਮੂਰਤ ਸੀ ਉਨਾਂ ਤਾਂ ਪਰਉਪਕਾਰ ਕੇ ਵਾਸਤੇ ਜਨਮ ਲਿਆ ਸੀ ਅਸਾਂ ਪਾਪੀਆਂ ਦੇ ਨਮਿਤ ਸੁਣੋ ਭਾਈ ਸਿਖੋ ਗੁਰੂ ਕੋ ਤਾਂ ਲੇਪ ਕੋਈ ਨਹੀਂ ਓਹ ਤਾਂ ਨਿਰਲੇਪ ਹੈ ਓਹ ਤਾਂ ਜੈਸੇ ਆਏ ਹੈਂ ਤੈਸੇ ਹੀ ਚਲੇ ਗਏ ਹੈਨ ਤੁਸੀਂ ਚਿਖਾ ਜਾਇਕੇ ਦੇਖੋ ਕੁਛ ਹੈਗਾ ਹੈ ਜਾਂ ਭਾਈ ਬਾਲੇ ਏਹ ਸਾਖੀ ਸੁਣਾਈ ਤਾਂ ਓਨਾਂ ਪੰਜਾਂ ਸਿਖਾਂ ਨੂੰ ਪ੍ਰਤੀਤ ਆਈ ਤਾਂ ਉਹਨਾਂ ਭੀ ਆਖਯਾ ਭਾਈ ਗੁਰੂ ਨਾਨਕ ਜੀ ਤਾਂ ਆਪ ਹੀ ਪ੍ਰਮੇਸ਼ਰ ਹੈਸੀ ਓਹ ਤੇ ਜੰਮਣ ਮਰਨ ਤੋਂ ਰਹਿਤ ਹੈਸੀ ॥ ਬੋਲੋ ਜੀ ਵਾਹਿਗੁਰੂ ॥੧੭੩॥

## ਸਾਖੀ ਹੋਰ ਚਲੀ

ਜਾਂ ਅਗਲਾ ਦਿਨ ਮੰਗਲਵਾਰ ਕਾ ਆਯਾ ਤਾਂ ਅਜਿਤਾ ਰੰਧਾਵਾ ਅਤੇ ਬੂੜਾ ਕਲਾਲ ਬੁਢਾ ਜਟ ਅਤੇ ਧੀਰੋ ਨਾਈ ਅਤੇ ਬਾਲਾ ਇਹ ਚਾਰੇ ਜਣੇ ਬੂੜੇ ਰਮਦਾਸ ਨੂੰ ਕਹਿਣ ਲਗੇ ਆਖ ਭਾਈ ਬੂੜਿਆ ਤੂੰ ਜੋ ਕਦੀ ਕਦੀ ਆਖਦਾ ਸੀ ਜੋ ਮੇਰੀ ਸਮਾਧ ਲਗਦੀ ਹੈ ਤਾਂ ਗੁਰੂ ਪਾਸ ਜਾਂਦਾ ਹਾਂ ਜਿਥੇ ਗੁਰੂ ਹੋਵੇ ਤਿਥੇ ਮੈਂ ਜਾਂਦਾ ਹਾਂ ਅਤੇ ਮੈਨੂੰ ਭੀ ਗੁਰੂ ਜਾਣਦਾ ਹੈ ਆਖ ਦੇਖਾਂ ਬੂੜਿਆ ਹੁਣ ਗੁਰੂ ਕਿਥੇ ਹੈ ਬੂੜੇ ਰਮਦਾਸ ਆਖਿਆ ਸੁਣ ਭਾਈ ਹੁਣ ਤਾਂ ਮਲੂਮ ਨਹੀਂ ਗੁਰੂ ਕਿਥੇ ਹੈ ਪਰ ਰਾਤੀਂ ਸਮਾਧ ਲਗੇਗੀ ਤਾਂ ਸਹੀ ਹੋਇ ਆਵੇਗਾ ਤਾਂ ਏਹ ਪੰਜ ਸਿਖ ਸਧਾਰਣ ਸਿਖ ਦੇ ਘਰ ਆਏ ਤਾਂ ਅਗੋਂ ਸਧਾਰਣ ਕਿਹਾ ਆਈਏ ਬਹੀਏ ਜੀ ਹਉਂ ਨਿਹਾਲ ਹੋਯਾ ਜੋ ਤੁਸਾਡਾ ਦਰਸ਼ਨ ਹੋਯਾ ਉਹਨਾਂ ਨੂੰ ਦੇਖਕਰ ਸਧਾਰਣ ਬਹੁਤੇ ਖੁਸ਼ੀ ਹੋਇ ਗਿਆ ਤਾਂ ਸਾਰਾ ਦਿਨ ਬਿਤਾਯਾ ਅਗੋਂ ਰਾਤ ਪਈ ਤਾਂ ਏਨਾਂ ਪੰਜਾਂ ਰਹਿਰਾਸ ਕੀਤੀ ਰਹਿਰਸ ਪੜਕੇ ਕੀਰਤਨ ਕੀਤਾ ਕੀਰਤਨ ਕਰਕੇ ਫਿਰ ਆਰਤੀ ਕੀਤੀ ਆਰਤੀ ਕਰਕੇ ਫੇਰ ਸੋਹਿਲਾ ਪੜਿਆ ਸੋਹਿਲਾ ਪੜਕੇ ਸੌਂ ਰਹੇ ਸਧਾਰਣ ਇਨਾਂ ਦਾ ਮਹਿਰਮ ਥਾ ਜਾਂ ਪਹਿਰ ਰਾਤ ਰਹੀ ਤਾਂ ਸਧਾਰਣ ਆਖਯਾ ਉਠੀਏ ਜੀ ਇਸ਼ਨਾਨ ਕਰੀਏ ਤਬ ਓਹ ਸਿਖ ਉਠੇ ਇਸ਼ਨਾਨ ਕੀਤਾ ਇਸ਼ਨਾਨ ਕਰਕੇ ਜਪੁਜੀ ਪੜ੍ਹੀ ਫੇਰ ਆਸਾ ਦੀ ਵਾਰ ਪੜੀ ਆਸਾ ਦੀ

ਵਾਰ ਪੜ ਕਰ ਆਰਤੀ ਕੀਤੀ ਆ ਨੇ ਦੋਇ ਵਰਤ ਆਰਤੀ ਹੁੰਦੀ ਸੀ ਪਹਿਰ ਰਾਤ ਗਈ ਅਤੇ ਵਡੇ ਸੋਹਲੇ ਜੋ ਕੁਛ ਰਹਿਰਾਸ ਸੀ ਸੋ ਕੀਤੀ ਤਾਂ ਬੂੜੇ ਕਲਾਲ ਨੂੰ ਪੁਛਿਓਨੇ ਅਜਿਤੇ ਰੰਧਾਵੇ ਅਤੇ ਬੁਢੇ ਜਟ ਅਤੇ ਭਗੀਰਥ ਅਣਦ ਅਤੇ ਧੀਰੂ ਨਾਈ ਕਿਹਾ ਭਾਈ ਬੂੜਾ ਤੂੰ ਆਖਦਾ ਸੈਂ ਜੋ ਮੇਰੀ ਸਮਾਧ ਲਗੇਗੀ ਤਾਂ ਮੈਂ ਦਸ਼ਾਂਗਾ ਤਾਂ ਭਾਈ ਬੂੜਾ ਬੋਲਿਆ ਸੁਣੋ ਭਾਈ ਜੀ ਗੁਰੂ ਕੇ ਪਿਆਰਿਓ ਸਿਖੋ ਗੁਰੂ ਅੰਦਰ ਹੈ ਬਾਹਰ ਨਿਕਲਦਾ ਨਹੀਂ ਨਿਹਾਲੇ ਰੰਧਾਵੇ ਜੱਟ ਦੇ ਘਰ ਖਡੂਰ ਖਹਿਰਿਆਂ ਦੇ ਰਹਿੰਦਾ ਹੈ ਅਤੇ ਜੀ ਖਬਰ ਕਿਸੇ ਨੂੰ ਨਹੀਂ ਗਿਰਾਂਇ ਵਿਚ ਹੋਰ ਜਾਣਦਾ ਭੀ ਕੋਈ ਨਹੀਂ ਜੋ ਗੁਰੂ ਏਥੇ ਹੈ ਕਿ ਨਹੀਂ ਵਡੇ ਝਲਾਂਘ ਓਹ ਨਿਹਾਲੇ ਦੀ ਇਸਤ੍ਰੀ ਮੱਥਾ ਟੇਕਦੀ ਹੈ ਇਕ ਜੋ ਤੂੰ ਬੂਹਾ ਦੇ ਕਰ ਬਾਹਰ ਜਾਇ ਤਬ ਉਹ ਜਿੰਦਾ ਦੇ ਕਰ ਆਪਣੇ ਕੰਮ ਲਗਦੀ ਹੈ ਅਜੇਹੀ ਜੁਗਤ ਗੁਰੂ ਖਡੂਰ ਵਿਚ ਰਹਿੰਦਾ ਹੈ ਤੁਸੀਂ ਚਲੋ ਤਾਂ ਤੁਸਾਂ ਨੂੰ ਗੁਰੂ ਮਿਲਦਾ ਹੈ ਤਾਂ ਏਹ ਚਾਰੇ ਸਿਖ ਖਡੂਰ ਖਹਿਰਿਆ ਦੀ ਆਏ ਅਤੇ ਭਾਈ ਬਾਲੇ ਆਖਿਆ ਅਸੀਂ ਤਾਂ ਜੋ ਗੁਰੂ ਪ੍ਰਗਟ ਹੋਸੀ ਤਾਂ ਦਰਸ਼ਨ ਕਰੀਏਂਗੇ ਤਾਂ ਭਾਈ ਬਾਲਾ ਘਰ ਨੂੰ ਵਿਦਾ ਹੋਕੇ ਗਿਆ ਤੇ ਏਹ ਪੰਜ ਸਿਖ ਖਡੂਰ ਖਹਿਰਿਆਂ ਦੀ ਆਏ ਤਦ ਬੂੜੇ ਰਮਦਾਸ ਨੂੰ ਪੁਛਿਆ ਹੁਣ ਗੁਰੂ ਕੇਹੜੇ ਘਰ ਬੈਠਾ ਹੈ ਤਾਂ ਬੂੜੇ ਰਮਦਾਸ ਕਿਹਾ ਗੁਰੂ ਰੰਧਾਵੀ ਦੇ ਘਰ ਹੈ ਬੂੜੇ ਰਮਦਾਸ ਆਣਕੇ ਬੂਹੇ ਤੇ ਖੜੇ ਕੀਤੇ ਬੂਹਾ ਮਾਰਿਆ ਰੈਂਹਦਾ ਸੀ ਤੇ ਖੁਲ੍ਹਦਾ ਕਦੇ ਨਹੀਂ ਸੀ ਬੂੜੇ ਰਮਦਾਸ ਕਿਹਾ ਰੰਧਾਵੀਏ ਬੂਹਾ ਖੋਲ੍ਹ ਤੇਰੇ ਘਰ ਸਿਖ ਆਏ ਹੈਨ ਤਾਂ ਰੰਧਾਵੀ ਆਖਿਆ ਭਾਈ ਤੁਸੀਂ ਕੇਹੜੇ ਹੋ ਤਾਂ ਭਾਈ ਬੂੜਾ ਬੋਲਿਆ ਤੇਰੇ ਘਰ ਗੁਰੂ ਛਿਪ ਰਿਹਾ ਹੈ ਅਸੀਂ ਦਰਸ਼ਨ ਕਰਨ ਆਏ ਹਾਂ ਤਾਂ ਰੰਧਾਵੀ ਚੁਪ ਕਰਕੇ ਗੁਰੂ ਪਾਸ ਗਈ ਤਾਂ ਹਥ ਜੋੜਕੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਕੋਈ ਸਿਖ ਆਏ ਹੈਂ ਅਤੇ ਆਖਦੇ ਹੈਨ ਰੰਧਾਵੀਏ ਤੇਰੇ ਘਰ ਗੁਰੂ ਜੀ ਛਿਪ ਰਿਹਾ ਹੈ ਤੇ ਅਸੀਂ ਦਰਸ਼ਨ ਕਰਨ ਆਏ ਹਾਂ ਤੂੰ ਬੂਹਾ ਖੋਲ ਜਿਵੇਂ ਹੁਕਮ ਹੋਵੇ ਤਿਵੇਂ ਕਰੀਏ ਤੇਰੇ ਹੁਕਮ ਬਿਨਾ ਗੱਲ ਕਾਈ ਨਹੀਂ ਤਾਂ ਫੇਰ ਗੁਰੂ ਅੰਗਦ ਜੀ ਬੋਲਿਆ ਰੰਧਾਵੀਏ ਉਹ ਮੇਰੇ ਪਿਆਰੇ ਸਿਖ ਹਨ ਅਤੇ ਮੇਰੇ ਨਜ਼ਦੀਕੀ ਹਜ਼ੂਰੀ ਸਿਖ ਹੈਨ ਉਹਨਾਂ ਨੂੰ ਅੰਦਰ ਲੈ ਆਉ ਤਾਂ ਰੰਧਾਵੀ ਜਟੀ ਜਾਇ ਕਰਕੇ ਤਾਲਾ ਖੋਲਿਆ ਤਾਂ ਚਾਰੇ ਸਿਖ ਗੁਰੂ ਜੀ ਕੇ ਪਿਆਰੇ ਅੰਦਰ ਵਾੜ ਲੀਤੇ ਤੇ ਉਹਨਾਂ ਜਾਇ ਗੁਰੂ ਕਾ ਦਰਸ਼ਨ ਕੀਤਾ ਸੰਤੋਖ ਹੋਯਾ ਬਹੁਤ ਖੁਸ਼ੀ ਹੋਏ ਰਾਜ਼ੀ ਰਹੇ ਉਹ ਸਿਖ ਬਹੁਤ ਪਿਆਰੇ ਸੇ ਉਨਾਂ ਨੂੰ ਗੁਰੂ ਦਿਸ ਆਯਾ ਤਾਂ ਫੇਰ ਬੂੜੇ ਰਮਦਾਸ ਦੇ ਮਨ ਵਿਚ ਏਹ ਆਈ ਜੋ ਕਿਥੇ ਗੁਰੂ ਛਿਪਿਆ ਸੀ ਤੇ ਮੈਂ ਲੱਧਾ ਮੇਰੀ ਵਡੀ ਪਹੁੰਚ ਹੈ ਗੁਰੂ ਕੀ ਕੀਤੀ ਹੋਈ ਤਾਂ ਸ੍ਰੀ ਗੁਰੂ ਜੀ ਜਾਣੀ ਜਾਣ ਜੀਆਂ ਕੇ ਜਾਨਣ ਹਾਰੇ ਅਪਣਾ ਪ੍ਰਗਾਸ ਆਪ ਕੀਆ ਤਾਂ ਇਕ ਘੜੀ ਗੁਜਰੀ ਸੀ ਜੋ ਗੁਰੂ ਪਾਸ ਭੋਰੇ ਵਿਚ ਬੈਠੇ ਸੀ ਜੋ ਇਕ ਲੁਬਾਣੇ ਚਾਵਲਾਂ ਕੀ ਗੂਨ ਆਣਕਰ ਸੁਟੀਅਸੁ ਅਗੋਂ ਆਖਣ ਲਗਾ ਹੇ ਭਾਈ ਰੰਧਾਵੀ ਦਾ ਘਰ ਏਹੀ ਹੈ ਤਾਂ ਲੋਕਾਂ ਪੁਛਿਆ ਤੁਧ ਜਟ ਰੰਧਾਵੀ ਨਾਲ ਕੀ ਕੰਮ ਹੈ ਤਾਂ ਲੁਬਾਣਾ ਬੋਲਿਆ ਈਹਾਂ ਗੁਰੂ ਹੈ ਰੰਧਾਵੀ ਦੇ ਘਰ ਅਤੇ

ਡੋਗਰਾਂ ਦੀ ਸੰਗਤ ਦਰਸ਼ਨ ਨੂੰ ਬਹੁਤ ਆਈ ਹੈ ਸਾਰੇ ਰਾਹਾਂ ਵਿਚ ਆਖਦੇ ਹੈਨ ਜੋ ਗੁਰੂ ਰੰਧਾਵੀ ਦੇ ਘਰ ਹੈ ਤਾਂ ਏਹ ਚਾਵਲਇ ਬਹੁਤ ਅਜੇ ਅਰ ਖੰਡਸੀ ਮੈਂ ਕਹਾ ਜੋ ਮੈਂ ਅਗੇ ਹੀ ਲੈ ਜਾਊਂ ਜੋ ਗੁਰੂ ਕੀ ਰਸਨਾ ਪਰ ਚੜ੍ਹਨ ਅਰ ਪਿਛੇ ਸਾਥ ਆਂਵਦਾ ਹੈ ਤਾਂ ਅੰਦਰ ਸਿਖਾਂ ਨੇ ਗੁਰੂ ਕੋ ਖਬਰ ਕੀਤੀ ਜੋ ਸਿਖ ਸੰਗਤ ਬਹੁਤ ਆਂਵਦੀ ਹੈ ਅਰ ਅਗਲੇ ਦਿਹਾੜੇ ਦੀਵਾਨ ਲਗਾ ਰੰਧਾਵੀ ਜਟੀ ਦੇ ਘਰ ਲਬਾਣੇ ਸਿਖ ਬਹੁਤ ਆਏ ਤੇ ਰੰਧਾਵੀ ਜਟੀ ਦੇ ਘਰ ਕਿਸੀ ਨੇ ਖੰਡ ਆਣ ਡਾਰੀ ਕਿਸੀ ਨੇ ਚਾਵਲ ਆ ਡਾਰੇ ਕਿਸੀ ਨੇ ਕਣਕ ਆਣ ਡਾਰੀ ਸਾਰਾ ਅੰਦਰ ਬਾਹਰ ਰੰਧਾਵੀ ਦਾ ਭਰ ਗਿਆ ਸੰਗਤ ਸਾਰੇ ਗਿਰਾਂ ਵਿਚ ਸਮਾਵੇ ਨਾਹੀਂ ਤਾਂ ਸੰਗਤ ਨੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਸੰਗਤ ਬਹੁਤ ਆਂਵਦੀ ਹੈ ਦਰਸ਼ਨ ਮਿਲੇ ਤਾਂ ਸੰਗਤ ਕੇ ਦਰਸ਼ਨ ਦੇਣ ਵਾਸਤੇ ਗੁਰੂ ਅੰਗਦ ਜੀ ਬਾਹਰ ਆਏ ਜਾਂ ਬੂੜਾ ਰਮਦਾਸ ਦੇਖੇ ਤਾਂ ਲਖਾਂ ਹੀ ਸੰਗਤਾਂ ਸਿਖਾਂ ਦੀਆਂ ਦਰਸ਼ਨ ਕਰਨ ਨੂੰ ਆਈਆਂ ਹੈਨ ਤਾਂ ਬੂੜ ਦੇ ਕੰਨ ਉਘੜ ਗਏ ਜੋ ਭਾਈ ਇਨਾਂ ਨੂੰ ਖਬਰ ਕਿਸ ਦਿਤੀ ਹੈ ਮੈਂ ਗੁਰੂ ਤੇ ਭੁਲਾ ਹਾਂ ਜੋ ਮੈਂ ਮਨ ਵਿਚ ਅਭਿਮਾਨ ਕੀਤਾ ਹੈ ਮੈਂ ਬਹੁਤ ਹੀ ਭੁਲਾ ਹਾਂ ਤਾਂ ਆਪਣੇ ਆਤਮੇ ਅੰਦਰ ਹੱਥ ਜੋੜਿਓਸੁ ਜੋ ਸਚੇ ਪਾਤਸ਼ਾਹ ਬਖਸ਼ੋ ਜੀ ਗਰੀਬ ਨਿਵਾਜ ਤੂੰ ਗੁਰੂ ਪ੍ਰਮੇਸ਼ਰ ਹੈਂ ਮੈਂ ਭੁਲਾ ਹਾਂ ਜੀ ਬਖਸ਼ੀਏ ਹਉਂ ਖਰਾ ਪਤਿਤ ਹਾਂ ਮਨ ਅੰਦਰ ਅਰਦਾਸ ਕੀਤੀਆਸੁ ਤਾਂ ਗੁਰੂ ਪ੍ਰਮੇਸ਼ਰ ਰੂਪ ਜਾਣੀ ਜਾਣ ਜੀਆਂ ਕੀ ਜਾਨਣਹਾਰੇ ਜਾਣ ਗਏ ਜੋ ਬੂੜੇ ਅਰਦਾਸ ਕੀਤੀ ਹੈ ਅੰਦਰੋਂ ਬਹੁਤ ਹੀ ਪਸ਼ੇਮਾਨ ਹੈ ਤਾਂ ਗੁਰੂ ਜੀ ਬੋਲਿਆ ਆਖਿਓਸੁ ਸੁਣ ਭਾਈ ਬੂੜਾ ਤੂੰ ਗੁਰੂ ਕਾ ਸਿਖ ਹੈਂ ਗੁਰੂ ਤੇਰੀ ਰਖੇਗਾ ਜੀ ਗੁਰੂ ਕੀ ਮੰਜੀ ਰਹੇਗੀ ਤਾਂ ਪੀੜ੍ਹੀ ਰਾਮਦਾਸ ਕੀ ਭੀ ਚਲੀ ਜਾਏਗੀ ਜਾਂ ਗੁਰੂ ਅੰਗਦ ਜੀ ਏਹ ਖੁਸ਼ੀ ਕੀਤੀ ਤਾਂ ਬੂੜੇ ਨੇ ਚਰਨਾਂ ਪਰ ਮੱਥਾ ਟੇਕਿਆ ਜਿਸ ਕੀ ਗੁਰੂ ਰਖੇਗਾ ਤਿਸਕੀ ਰਹੇਗੀ ਤਾਂ ਗੁਰੂ ਮਗਰ ਮਹਿ ਥਾਪੀ ਦਿਤੀ ਜਾਹ ਭਾਈ ਤੇਰੀ ਗੁਰੂ ਰਖੇਗਾ ਏਹ ਖੁਸ਼ੀ ਬੂੜੇ ਉਪਰ ਗੁਰੂ ਅੰਗਦ ਜੀ ਕੀ ਹੋਈ ॥ ਬੋਲੋ ਭਾਈ ਜੀ ਵਾਹਿਗੁਰੂ ॥੧੭੪॥

## ਸਾਖੀ ਹੋਰ ਚਲੀ

ਤਾਂ ਭਾਈ ਬਾਲਾ ਗੁਰੂ ਜੀ ਪਾਸ ਜਦ ਜਨਮ ਸਾਖੀ ਲਿਖਾਵਣੇ ਵਾਸਤੇ ਆਯਾ ਸੀ ਜਾਂ ਸਾਖੀ ਲਿਖੀ ਗਈ ਤਾਂ ਭਾਈ ਬਾਲੇ ਕਿਹਾ ਗੁਰੂ ਅੰਗਦ ਜੀ ਨੂੰ ਸੁਣੋ ਗੁਰੂ ਜੀ ਗੁਰੂ ਨਾਨਕ ਵਿਚ ਅਤੇ ਆਪ ਵਿਚ ਭੇਦ ਭਿੰਨ ਕੁਛ ਨਾਹੀਂ ਅਤੇ ਗੁਰੂ ਜੀ ਇਥੋਂ ਤੋੜੀ ਮੈਨੂੰ ਗੁਰੂ ਨਾਨਕ ਜੀ ਦੀ ਖਬਰ ਆਹੀ ਜੋ ਮੈਂ ਆਪਣੀ ਅੱਖੀਂ ਡਿਠਾ ਆਹਾ ਸੋ ਮੈਂ ਲਿਖਵਾਇਆ ਹੈ ਅਤੇ ਗੁਰੂ ਜੀ ਮੈਂ ਇਕ ਵਡਾ ਅਸਚਰਜ ਦੇਖਿਆ ਸੀ ਤਾਂ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਕੇਹਾ ਅਸਚਰਜ ਡਿਠਾ ਸਾਈ ਸੋ ਕਹੋ ਤਾਂ ਭਾਈ ਬਾਲੇ ਕਿਹਾ ਗੁਰੂ ਜੀ ਆਖਣ ਦੀ ਗਲ ਕਾਈ ਨਹੀਂ ਜੇ ਜਾਪੇ ਕਲਜੁਗ ਕੇ ਜੀਆਂ ਦੇ ਬਾਬੇ ਕਿਆ ਹੋਵੇਗੀ ਤਾਂ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ

ਜੋ ਕੁਛ ਅੱਖੀਂ ਡਿਠਾ ਹੈ ਸੋ ਤੂੰ ਕ੍ਰਿਪਾ ਕਰਕੇ ਸੁਣਾਵਣਾ ਕਰ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਏਹ ਖਿਆਲ ਜਾਹਰ ਕਰਨ ਦਾ ਨਹੀਂ ਤਾਂ ਤੁਸਾਡਾ ਬਚਨ ਫੇਰਿਆ ਨਹੀਂ ਜਾਂਦਾ ਗੁਰੂ ਜੀ ਏਕ ਦਿਨ ਗੁਰੂ ਨਾਨਕ ਜੀ ਅਤੇ ਮਰਦਾਨਾ ਅਤੇ ਮੈਂ ਭੀ ਨਾਲੇ ਸੀ ਜੋ ਪਸਚਮ ਦਿਸਾ ਨੂੰ ਚਲੇ ਜਾਂਦੇ ਸਾਂ ਇਕ ਦਿਨ ਉਦਿਆਨ ਵਿਚ ਰਾਤ ਪੈ ਗਈ ਤਾਂ ਗੁਰੂ ਬਾਬਾ ਨਾਨਕ ਜੀ ਉਥਾਈਂ ਬੈਠ ਗਏ ਤਾਂ ਮਰਦਾਨੇ ਨੂੰ ਹੁਕਮ ਹੋਇਆ ਬੱਚਾ ਮਰਦਾਨਿਆਂ ਸ਼ਬਦ ਰਹਿਰਾਸ ਕਾ ਵੇਲਾ ਹੋਯਾ ਹੈ ਚਉਕੀ ਕਰੋ ਤਾਂ ਮਰਦਾਨੇ ਕਿਹਾ ਗੁਰੂ ਜੀ ਅਜ ਤੀਆ ਡੰਗ ਹੋਯਾ ਹੈ ਮੈਂ ਖਾਧਾ ਪੀਤਾ ਕੁਛ ਨਾਹੀਂ ਮੈਥੋਂ ਸ਼ਬਦ ਹੁੰਦਾ ਨਹੀਂ ਤਾਂ ਗੁਰੂ ਨਾਨਕ ਜੀ ਕਿਹਾ ਉਠ ਤੈਨੂੰ ਕੁਛ ਦਸੀਏ ਤੂੰ ਖਾਹ ਆਓ ਤਾਂ ਮਰਦਾਨਾ ਉਠ ਖੜਾ ਹੋਯਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਜੋ ਕੋਈ ਪੁਰਖ ਤੈਨੂੰ ਨਜ਼ਰ ਆਵੇ ਤਾਂ ਤੂੰ ਉਸਨੂੰ ਕੁਛ ਕਹਿਣਾ ਨਹੀਂ ਤੇ ਜੋ ਤੈਨੂੰ ਦੇਵੇ ਸੋ ਤੂੰ ਲੈ ਲਵੀਂ ਜਾਂ ਏਹ ਬਚਨ ਸ੍ਰੀ ਗੁਰੂ ਜੀ ਕੀਤਾ ਮਰਦਾਨੇ ਨੂੰ ਤਾਂ ਸ੍ਰੀ ਗੁਰੂ ਜੀ ਦਾ ਬਚਨ ਮੰਨ ਕਰ ਮਰਦਾਨਾ ਉਥੋਂ ਉਠ ਕਰ ਦਖਣ ਦੀ ਤਰਫ ਨੂੰ ਗਿਆ ਜਾਂ ਕੁਛ ਥੋੜੀ ਦੂਰ ਗਿਆ ਤਾਂ ਇਕ ਪੁਰਖ ਚਲਾ ਆਂਵਦਾ ਸੀ ਤੇ ਮਰਦਾਨੇ ਕੋ ਕਹਿਣ ਲਗਾ ਭਾਈ ਤੂੰ ਕੌਣ ਹੈ ਤਾਂ ਮਰਦਾਨੇ ਕਹਾ ਭਾਈ ਜੀ ਮੈਂ ਮਰਦਾਨਾ ਮਿਰਾਸੀ ਹਾਂ ਤੇ ਨਾਨਕ ਤਪਾ ਦੇ ਨਾਲ ਰਹਿੰਦਾ ਹਾਂ ਜਦ ਏਹ ਮਰਦਾਨੇ ਕਹਾ ਤਾਂ ਉਸ ਪੁਰਖ ਨੇ ਹੱਥ ਜੋੜਕੇ ਡੰਡੌਤ ਕਰੀ ਤੇ ਕਹਾ ਭਾਈ ਤੂੰ ਧੰਨ ਹੈਂ ਸ੍ਰੀ ਗੁਰੂ ਨਾਨਕ ਜਿਸਦੇ ਪ੍ਰਤਾਪ ਕਰਕੇ ਸੰਪੂਰਨ ਜਗਤ ਕਾ ਉਧਾਰ ਹੋਵੇਗਾ ਤੇ ਧੰਨ ਤੂੰ ਹੈਂ ਜਿਸਨੇ ਉਨਾਂ ਦਾ ਦਰਸ਼ਨ ਕੀਤਾ ਹੈ ਸੋ ਭਾਈ ਮਰਦਾਨਾ ਜੋ ਕੋਈ ਸ੍ਰੀ ਗੁਰੂ ਨਾਨਕ ਜੀ ਕਾ ਬਚਨ ਮੰਨਣਗੇ ਤੇ ਉਨਾਂ ਦੇ ਸ਼ਬਦ ਪੜ੍ਹਨਗੇ ਸੋ ਉਨਾਂ ਦੇ ਸੰਪੂਰਨ ਪਾਪ ਕਟੇ ਜਾਣਗੇ ਪਰ ਸੁਣ ਮਰਦਾਨਿਆਂ ਇਕ ਜੋ ਪਾਪ ਹੈ ਸੋ ਕਲਜੁਗ ਵਿਚ ਲੜਕੀਆਂ ਦਾ ਪੈਸਾ ਲੇਣਗੇ ਸੋ ਨਹੀਂ ਬਖਸ਼ੀਅਨ ਓਹ ਤਦ ਬਖਸ਼ੇ ਜਾਣਗੇ ਸੋ ਗੁਰੂ ਜੀ ਕੇ ਦਸ ਜਾਮੇ ਹੋਣਗੇ ਉਨਾਂ ਵਿਚ ਭੇਦ ਨ ਜਾਨਣਗੇ ਤੇ ਜੋ ਸ੍ਰੀ ਗੁਰੂ ਨਾਨਕ ਜੀ ਦੇ ਦਸਾਂ ਜਾਮਿਆਂ ਵਿਚ ਭੇਦ ਮੰਨਣਗੇ ਸੋ ਨਰਕਾਂ ਦੇ ਅਧਿਕਾਰੀ ਹੋਵਣਗੇ ਏਹ ਬਾਤ ਉਸਨੇ ਸੁਣਾਈ ਤਾਂ ਮਰਦਾਨੇ ਕਹਾ ਭਾਈ ਧੰਨ ਤੇਰਾ ਮੁਖ ਹੈ ਪਰ ਕ੍ਰਿਪਾ ਕਰਕੇ ਦੱਸ ਕਿ ਤੇਰਾ ਨਾਮ ਕਿਆ ਹੈ ਅਤੇ ਤੂੰ ਕੌਣ ਹੁੰਦਾ ਹੈਂ ਤਾਂ ਉਸਨੇ ਕਹਾ ਭਾਈ ਮੈਂ ਸ੍ਰੀ ਵਿਸ਼ਨੂੰ ਜੀ ਕਾ ਪਾਰਖਦ ਹਾਂ ਤੇ ਸਚਖੰਡ ਕੋ ਚਲਿਆ ਹਾਂ ਅਤੇ ਸੁਣ ਭਾਈ ਮਰਦਾਨਾ ਓਹ ਬਿਰਛ ਹੈ ਉਸਦੇ ਨਾਲੋਂ ਫਲ ਖਾਇ ਲੈ ਤਾਂ ਤੇਰੀ ਭੁਖ ਕਦੀ ਨਾ ਰਹੇਗੀ ਅਤੇ ਕੁਛ ਫਲ ਲੈ ਜਾਵੀਂ ਅਤੇ ਜਾਇ ਕਰ ਸ਼ਬਦ ਪੜ੍ਹ ਸੁਣ ਮਰਦਾਨਾ ਜੋ ਪੁਰਖ ਸਾਯੰਕਾਲ ਕੋ ਰਹਿਰਾਸ ਤੇ ਆਰਤੀ ਸੋਹਿਲਾ ਪੜ੍ਹਨਗੇ ਸੋ ਪਰਮ ਮੁਕਤ ਕੋ ਪ੍ਰਾਪਤ ਹੋਣਗੇ ਏਹ ਕਹਿ ਕਰ ਓਹ ਚਲਾ ਗਿਆ ਤੇ ਮਰਦਾਨੇ ਓਥੋਂ ਫਲ ਖਾਧੇ ਅਤੇ ਕੁਛ ਲੈ ਕਰ ਸ੍ਰੀ ਗੁਰੂ ਨਾਨਕ ਜੀ ਅਗੇ ਤੇ ਚਰਨਾਂ ਪਰ ਮੱਥਾ ਟੇਕਿਆ ਤੇ ਕਹਿਓਸੁ ਹੇ ਸ੍ਰੀ ਬਾਬਾ ਜੀ ਤੇਰੀ ਗਤੀ ਤੂੰ ਹੀ ਜਾਣਦਾ ਹੈਂ ਤੇ ਅਸਾਨੂੰ ਤਾਂ ਕਾਈ ਖਬਰ ਨਾਹੀਂ ਕਿ ਤੂੰ ਸ੍ਰੀ ਨਿਰੰਕਾਰ

ਦਾ ਕੀਤਾ ਹੂਆ ਹੈਂ ਕਿ ਆਪ ਨਿਰੰਕਾਰ ਹੈਂ। ਬੋਲੋ ਭਾਈ ਜੀ ਵਾਹਿਗੁਰੂ ॥੧੭੫॥

## ਗੁਰੂ ਅੰਗਦ ਜੀ ਸਾਖੀ ਸਿਖਾਂ ਨੂੰ ਸੁਣਾਈ

ਤਾਂ ਗੁਰੂ ਅੰਗਦ ਜੀ ਕ੍ਹਿਾ ਸੁਣੋ ਭਾਈ ਸਿਖੋ ਤੁਸੀਂ ਸ੍ਰੀ ਗੁਰੂ ਨਾਨਕ ਜੀ ਨਿਰੰਕਾਰ ਦਾ ਸਰੂਪ ਜਾਣੋ ਤੇ ਸਤਿਗੁਰਾਂ ਜੋ ਜੋ ਰੂਪ ਧਾਰਨ ਕੀਤੇ ਹਨ ਸੋ ਸਿਖਾਂ ਕੇ ਦੇਖਣੇ ਵਾਸਤੇ ਕੀਤੇ ਹਨ ਅਤੇ ਭਾਈ ਸਿਖੋ ਕੁਛ ਗੁਰੂ ਉਪਰ ਤਰਕ ਨਹੀਂ ਕਰਣੀ ਜੋ ਇਹ ਸਾਂਗ ਗੁਰੂ ਜੀ ਕੀਤਾ ਹੈ ਸੋ ਆਪਨੇ ਸਿਖਾਂ ਦੇ ਪ੍ਰਖਨ ਵਾਸਤੇ ਹੈ ਪਿਛੇ ਸੰਤ ਮਹਾਤਮਾਂ ਵੀ ਸਾਂਗ ਕਰਦੇ ਆਏ ਹਨ ਸੋ ਤੁਸਾਂ ਡੋਲਨਾ ਨਾਹੀਂ ਨਿਸਚਾ ਰਖਨਾ ਤਾਂ ਸਿਖਾਂ ਕਿਹਾ ਹੇ ਸ੍ਰੀ ਗੁਰੂ ਜੀ ਆਪ ਨੇ ਅਗੇ ਵੀ ਕਹਾ ਸੀ ਜੋ ਲਛਮਣ ਜੀ ਤਰਾਂ ਡੋਲਨਾ ਨਹੀਂ ਸੋ ਗਰੀਬ ਨਿਵਾਜ ਜੀ ਲਛਮਣ ਕਿਸ ਤਰਾਂ ਵਸਿਸ਼ਟ ਜੀ ਤੋਂ ਡਰਯਾ ਸੀ ਸੋ ਕਹੀਏ ਜੀ। ਸ੍ਰੀ ਅੰਗਦੋ ਵਾਚ ॥ ਇਕ ਸਮੇਂ ਸ੍ਰੀ ਰਾਮ ਚੰਦ੍ਰ ਜੀ ਲਛਮਣ ਤਾਈਂ ਕਹਾ ਹੇ ਲਛਮਣ ਅਬ ਰਾਜਾ ਜਨਕ ਦੇ ਘਰ ਮੇਰਾ ਵਿਵਾਹ ਹੋਵੇਗਾ ਅਤੇ ਕੋਈ ਐਸਾ ਬ੍ਰਾਹਮਣ ਹੋਵੇਗਾ ਜੋ ਵਯਾਹ ਸੁਧ ਕਰਾਵੇ ਪਰ ਹੇ ਲਛਮਣ ਜੋ ਬ੍ਰਾਹਮਣ ਮੇਰੀ ਸੇਵਾ ਉਠਾਵੇਗਾ ਸੋ ਕੁਸ਼ਟੀ ਹੋ ਜਾਵੇਗਾ ਤਾਂ ਲਛਮਣ ਨੇ ਕਹਾ ਹੇ ਮਹਾਰਾਜ ਜੀ ਫੇਰ ਜੋ ਕਹੋ ਸੋ ਕਰੀਏ ਤਾਂ ਸ੍ਰੀ ਰਾਮਚੰਦ੍ਰ ਕਹਾ ਸੁਣ ਲਛਮਣ ਇਕ ਸਾਡੀ ਕੁਲ ਦਾ ਪ੍ਰੋਹਤ ਵਸਿਸ਼ਟ ਹੈ ਅਤੇ ਗਜਨੀ ਮੇਂ ਰਹਿੰਦਾ ਹੈ ਜੇ ਉਹ ਆਵੇ ਤਾਂ ਮੇਰਾ ਵਿਵਾਹ ਹੋਵੇ ਤੇ ਉਹ ਮੇਰੀ ਸੇਵਾ ਸਹਾਰੇਗਾ ਉਸਨੂੰ ਤੂੰ ਲੈ ਆਓ ਪਰ ਵੇਖੀਂ ਓਹ ਮਹਾਂ ਪੁਰਖ ਹਈ ਜੇ ਕੋਈ ਸਾਂਗ ਕਰ ਦਿਖਾਵੀ ਤਾਂ ਭਰਮੀ ਨਾਹੀਂ ਤੇ ਉਸਤੇ ਡਰਦਾ ਰਹੀਂ ਤਾਂ ਲਛਮਣ ਆਗਯਾ ਲੈਕੇ ਗਜਨੀ ਦੇਸ ਗਿਆ ਤੇ ਲੋਕਾਂ ਪਾਸੋਂ ਪੁਛਿਆ ਕੋਈ ਦਸੇ ਨਾਹੀਂ ਢੂੰਡ ਭਾਲਕੇ ਮੁੜਿਆ ਤਾਂ ਰਸਤੇ ਵਿਚ ਲਛਮਣ ਨੂੰ ਊਂਘ ਆਈ ਤਾਂ ਸੁਪਨਾ ਆਯਾ ਜੋ ਗਜਨੀ ਤੇ ਪਰੇ ਇਕ ਪਰਬਤ ਹੈ ਉਸਦੇ ਪਰੇ ਇਕ ਹੋਰ ਛੋਟਾ ਜਿਹਾ ਪਰਬਤ ਹੈ ਉਸ ਉਪਰ ਗੁਸਾਈਂ ਵਸਿਸ਼ਟ ਰਹਿੰਦਾ ਹੈ ਹੇ ਲਛਮਣ ਤੂੰ ਮੁੜ ਨਾਹੀਂ ਪਰ ਡਰੀਂ ਨਾਹੀਂ ਤਾਂ ਲਛਮਣ ਨੇ ਜਾਇਕੇ ਡਿਠਾ ਤਾਂ ਉਸ ਪਹਾੜੀ ਉਪਰ ਇਕ ਅਵਧੂਤ ਖੜਾ ਹੈ ਉਸਨੂੰ ਲਛਮਣ ਨੇ ਪਛਾਤਾ ਨਹੀਂ ਫੇਰ ਮੁੜ ਆਯਾ ਤਾਂ ਫੇਰ ਲਛਮਣ ਨੂੰ ਸੁਪਨੇ ਮੇਂ ਰਾਮ ਜੀ ਨੇ ਕਹਾ ਹੇ ਲਛਮਣ ਭੁਲ ਨਹੀਂ ਏਹ ਵਸਿਸ਼ਟ ਜੀ ਹਈ ਤਾਂ ਫੇਰ ਲਛਮਣ ਸੁਣਕੇ ਗਿਆ ਤੇ ਮਨ ਮੇਂ ਕਹਿਣੇ ਲਗਾ ਮੈਂ ਏਹ ਦੀ ਚਰਨੀਂ ਜਾ ਲਗਤਾ ਹੋਂ ਜਬ ਗਯਾ ਤੋ ਵਸਿਸ਼ਟ ਕਹਾ ਤੂੰ ਕੌਣ ਹੈਂ ਬਾਰੰਬਾਰ ਆਵਤਾ ਹੈ ਤਾਂ ਲਛਮਣ ਨੇ ਕਹਾ ਰਾਮ ਜੀ ਕਾ ਹੁਕਮ ਹੈ ਏਹ ਵਸਿਸ਼ਰ ਜੀ ਹੈ ਏਹ ਕਹਿਕਰ ਚਰਨਾਂ ਨੂੰ ਦੌੜਿਆ ਤਾਂ ਅਗੋਂ ਵਸਿਸ਼ਟ ਜੀ ਛੁਰਾ ਲੈਕੇ ਪਏ ਤੇ ਕਹਾ ਮੈਂ ਤੋ ਚੰਡਾਲ ਹਾਂ ਤੇ ਆਪਨਾ ਖਾਜ ਭਾਲਦਾ ਫਿਰਦਾ ਹੋਂ ਤੂੰ ਮੇਰਾ ਖਾਜ ਗਵਾਯਾ ਹੈ ਤਾਂ ਲਛਮਣ ਜੀ ਕਹਾ ਗੁਸਾਈਂ ਜੀ ਮੈਂ ਭੁਲਾ ਹਾਂ ਮੈਨੂੰ ਬਖਸ਼ੀਏ ਤਾਂ ਵਸਿਸ਼ਟ ਜੀ ਕਹਾ ਫੇਰ ਕਦੀ ਆਵੇਂਗਾ ਤਾਂ ਮੈਂ ਤੁਝੇ ਥਾਂ ਮਾਰੂੰਗਾ ਤਾਂ ਲਛਮਣ ਨੇ ਕਹਾ ਹੁਣ

ਮੈਨੂੰ ਛਡੋ ਜੀ ਮੈਂ ਫੇਰ ਨ ਆਵਾਂਗਾ ਤੇ ਲਛਮਣ ਡਰਦਾ ਉਠ ਦੌੜਿਆ ਤੇ ਜੀ ਮੇਂ ਕਹੇ ਏਸਨੇ ਤਾਂ ਮੈਨੂੰ ਥਾਂ ਮਾਰਿਆ ਹੈਸੀ ਜਯੋਂ ਤਯੋਂ ਕਰ ਮੈਂ ਬਚਿਆ ਹਾਂ ਫੇਰ ਮੁੜ ਚਲਿਆ ਤਾਂ ਰਾਤ ਕੋ ਸੁਤਾ ਤਾਂ ਫੇਰ ਸੁਪਨੇ ਮੇਂ ਰਾਮ ਜੀ ਕਹਾ ਭਾਈ ਤੂੰ ਭਰਮ ਨਹੀਂ ਏਹ ਗੁਸਾਈਂ ਵਸਿਸ਼ਟ ਹੈਂ ਹੁਣ ਤੂੰ ਨਿਸ਼ੰਗ ਜਾ ਮਿਲ ਤਾਂ ਲੁਛਮਣ ਕਹਾ ਮੈਨੂੰ ਮਾਰਨ ਪੈਂਦਾ ਹੈ ਜੀ ਤਾਂ ਰਾਮ ਕਿਹਾ ਮਹਾਂ ਪੁਰਖੋਂ ਕਾ ਮਾਰਨਾ ਨਹੀਂ ਹੋਤਾ ਏਹ ਧਾਰਨਾ ਹੈ ਜਿਵੇਂ ਮਾਰਨਗੇ ਤਿਵੇਂ ਹੀ ਨਿਵਾਜਨਗੇ ਤੂੰ ਨਿਸੰਗ ਜਾ ਕਰ ਮਿਲ ਤਾਂ ਫੇਰ ਲਛਮਣ ਗਿਆ ਜਾਕੇ ਦੇਖੇ ਤਾਂ ਇਕ ਸੂਰੀ ਮਾਰਕੇ ਉਸਦਾ ਮਾਸ ਸੂਰੀਆਂ ਦੇ ਦੁਧ ਮੇਂ ਰਿੰਨਦਾ ਹੈ ਤੇ ਲਛਮਣ ਜੀ ਕੋ ਦੇਖਕੇ ਵਸਿਸ਼ਟ ਜੀ ਕਹਾ ਤੂੰ ਕੌਣ ਹੈਂ ਮੇਰੇ ਪਾਸ ਬਾਰੰਬਾਰ ਆਂਵਦਾ ਹੈਂ ਤਾਂ ਲਛਮਣ ਕਿਹਾ ਹੇ ਗਰੀਬ ਨਿਵਾਜ ਜੀ ਮੈਂ ਰਾਜੇ ਦਸਰਥ ਕਾ ਪੁਤ੍ਰ ਹਾਂ ਤੇ ਨਾਮ ਮੇਰਾ ਲਛਮਣ ਹੈ ਰਘੁਵੰਸੀ ਰਾਮ ਜੀ ਨੇ ਮੈਨੂੰ ਤੁਹਾਡੇ ਪਾਸ ਭੇਜਯਾ ਹੈ ਅਗੋਂ ਗੁਸਾਈਂ ਜੀ ਕਹਾ ਅਰੇ ਅਪਰਾਧੀ ਤੂੰ ਮੁਝੇ ਕਿਆ ਸਮਝਾ ਹੈ ਮੈਂ ਤੋ ਚੰਡਾਲ ਹੋਂ ਮੈਂ ਵਸਿਸ਼ਟ ਨਹੀਂ ਓਹ ਕੋਈ ਹੋਰ ਹੋਵੇਗਾ ਵਸਿਸ਼ਟ ਤੋਂ ਮਹਾਂ ਪੁਰਖ ਰਿਖੀਸ਼ਰ ਹੈ ਬ੍ਰਾਹਮਣ ਦੇਵਤਾ ਹੈ ਮੈਂ ਚੰਡਾਲ ਸੂਰੀਆਂ ਚਰਾਵਨੇ ਵਾਲਾ ਹੋਂ ਦੇਖ ਚਮੜੇ ਕਾ ਬੱਧਰ ਮੇਰੇ ਗਲੇ ਮੇਂ ਤੇਰੇ ਪਾਸ ਮਾਸ ਖਾਤਾ ਹੂੰ ਤੂੰ ਭੁਲਦਾ ਹੈਂ ਤਾਂ ਲਛਮਣ ਨੇ ਕਿਹਾ ਭਾਵੇਂ ਮਾਰ ਭਾਵੇਂ ਛਡ ਮੈਂ ਤੇਰੇ ਪਾਸ ਆਯਾ ਹਾਂ ਏਹ ਕਹਿਕੇ ਲਛਮਣ ਨੇ ਮੱਥਾ ਟੇਕਿਆ ਤਾਂ ਵਸਿਸ਼ਟ ਨੇ ਕਿਹਾ ਮੇਰਾ ਖਾਜ ਖਾਵੇਂਗਾ ਤਾਂ ਲਛਮਣ ਨੇ ਕਿਹਾ ਖਾਵਾਂਗਾ ਜੀ ਤਾਂ ਫੇਰ ਵਸਿਸ਼ਟ ਨੇ ਕਹਾ ਖਾਹ ਜਬ ਲਛਮਣ ਖਾਣੇ ਬੈਠਾ ਦੇਖੇ ਬੜੇ ਪਵਿਤ੍ਰ ਚੌਂਕੇ ਪੜੇ ਹਨ ਅਤੇ ਗੁਸਾਈਂ ਜੀ ਦੁਆਦਸ ਤਿਲਕ ਲਗਾਈ ਔਰ ਮੁਕਟ ਧਾਰਨ ਕੀਏ ਬੈਠੇ ਹਨ ਔਰ ਕਈ ਪ੍ਰਕਾਰ ਕੇ ਪਵਿਤ੍ਰ ਭੋਜਨ ਥਾਲ ਮੇਂ ਪਰੋਸੇ ਹੈਨ ਤਾਂ ਲਛਮਣ ਦੇਖਕਰ ਪੈਰੀਂ ਪਿਆ ਤੇ ਗੁਸਾਈਂ ਜੀ ਨੇ ਕਹਿਆ ਅਬ ਮੈਂ ਤੇਰੇ ਪਰ ਖੁਸ਼ੀ ਹੂਆ ਹੂੰ ਤੂੰ ਸਦਾ ਹੀ ਰਾਮ ਜੀ ਕੇ ਸਨਮੁਖ ਰਹੇਂਗਾ ਅਬ ਕਹੁ ਤੂੰ ਕਿਸ ਕਾਰਣ ਆਯਾ ਹੈਂ ਤਾਂ ਲਛਮਣ ਨੇ ਕਿਹਾ ਰਾਮ ਜੀ ਨੇ ਮੇਰੇ ਤਾਈਂ ਆਪ ਕੋ ਬੁਲਾਵਣ ਭੇਜਾ ਹੈ ਅਤੇ ਰਾਮ ਜੀ ਕਾ ਵਿਵਾਹ ਰਾਜਾ ਜਨਕ ਬਿਦੇਹੀ ਦੇ ਘਰ ਹੋਵਣਾ ਹੈ ਤਾਂ ਵਸਿਸ਼ਟ ਜੀ ਕੋ ਲੇਕਰ ਸ੍ਰੀ ਰਾਮ ਜੀ ਕੇ ਪਾਸ ਆਏ ਤੇ ਰਾਮ ਚੰਦ੍ਰ ਗੁਰੂ ਜੀ ਕੋ ਦੇਖਕਰ ਉਠ ਖੜੇ ਹੂਏ ਨਮਸ਼ਕਾਰ ਕਰੀ ਵਿਧੀ ਸੰਯੁਗਤ ਪੂਜਾ ਕਰੀ ਆਪਸ ਮੇਂ ਬੜੀ ਪ੍ਰਸੰਨਤਾ ਸਾਥ ਮਿਲੇ ਤਾਂ ਵਸਿਸ਼ਟ ਜੀ ਰਾਮਚੰਦ੍ਰ ਜੀ ਕਾ ਵਿਵਾਹ ਕਰਵਾਤੇ ਭਏ ਅਤੇ ਫੇਰ ਸ੍ਰੀ ਰਾਮ ਚੰਦ੍ਰ ਜੀ ਬੜੇ ਆਦਰ ਸੰਯੁਕਤ ਵਿਦਾ ਕੀਏ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਕਹਾ ਸੁਣੋ ਭਾਈ ਸਿਖੋ ਏਹ ਸਾਂਗ ਆਦਿ ਅੰਤ ਮਹਾਂ ਪੁਰਖ ਕਰਦੇ ਹੀ ਆਏ ਹੈਂ ਸੋ ਤੁਸਾਂ ਵੀ ਚਿਤ ਅਸਥਿਰ ਰਖਨਾ ਔਰ ਡੁਲਾਇਮਾਨ ਕਦਾਚਿਤ ਨਹੀਂ ਹੋਣਾ ਗੁਰੂ ਨਾਨਕ ਜੀ ਕਰਨ ਕਾਰਨ ਹੈਂ ਜੋ ਕੋਈ ਸ੍ਰੀ ਬਾਬੇ ਜੀ ਕਾ ਨਾਮ ਲੇਵੇਗਾ ਸੋ ਸਭ ਭੌਜਲ ਤੇ ਪਾਰ ਹੋਵੇਗਾ ਤਾਂ ਸ੍ਰੀ ਬਾਬਾ ਜੀ ਬਖਸ਼ ਲੇਵੇਂਗੇ ॥੧੭੬॥

# ਸ੍ਰੀ ਗੁਰੂ ਅੰਗਦ ਜੀ ਕੋ ਉਪਦੇਸ਼ ਦੀਆ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਅੰਗਦ ਪਰ ਦਯਾਲਗੀ ਦੇ ਘਰ ਆਏ ਤੇ ਅੰਗਦ ਜੀ ਕੋ ਸਦਵਾਇਕੇ ਬਹੁਤ ਉਪਦੇਸ਼ ਕੀਆ ਤੇ ਪ੍ਰਸੰਨ ਹੋਇਕਰ ਬਾਨੀ ਕਾ ਖਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ ਤੇ ਸੰਸਾਰ ਕੋ ਤਾਰਨ ਕੋ ਅਠੱਤੀ ਪੌੜੀਆ ਜਪ ਸਾਹਿਬ ਉਚਾਰਨ ਕੀਤਾ ਸਵਾ ਪਹਿਰ ਰਾਤ ਰਹਿੰਦਿਆਂ ਸ੍ਰੀ ਬਾਬੇ ਜੀ ਤੇ ਅੰਗਦ ਜੀ ਇਸ਼ਨਾਨ ਕੀਤਾ ਸ੍ਰੀ ਗੁਰੂ ਜੀ ਨਿਜ ਧਯਾਨ ਮੇਂ ਹੂਏ ਤੇ ਅੰਗਦ ਜੀ ਜਪ ਸਾਹਿਬ ਸੁਨਾਯਾ ਤਾਂ ਸ੍ਰੀ ਬਾਬੇ ਜੀ ਸੁਣਿਆਂ ਤੇ ਫੇਰ ਸ੍ਰੀ ਗੁਰੂ ਜੀ ਸੱਚੀ ਦਰਗਾਹ ਵਿਚ ਜਾਕੇ ਸ੍ਰੀ ਨਿਰੰਕਾਰ ਗੁਰੂ ਤਾਈਂ ਸੁਣਾਯਾ ਤਾਂ ਸ੍ਰੀ ਪਾਰਬ੍ਰਹਮ ਜੀ ਬਹੁਤ ਖੁਸ਼ ਹੂਏ ਤੇ ਠਾਕੁਰ ਜੀ ਕਹਾ ਹੇ ਨਾਨਕ ਜੀ ਜੋ ਇਸ ਜਪ ਸਾਹਿਬ ਕੋ ਪੜ੍ਹੇਗਾ ਅਥਵਾ ਸ੍ਰਵਣ ਕਰੇਗਾ ਸੰਸਾਰ ਭਵਜਲ ਤੋਂ ਪਾਰ ਪਵੇਗਾ ਤੂੰ ਸੰਸਾਰ ਵਿਚ ਇਸ ਜਪ ਕੋ ਪ੍ਰਗਾਸ ਕਰ ਤਾਂ ਸ੍ਰੀ ਬਾਬੇ ਜੀ ਅੰਗਦ ਜੀ ਕੋ ਆਇ ਕਰ ਕਿਹਾ ਬੱਚਾ ਇਹ ਸੰਜਮ ਜਪ ਪੜ੍ਹਨਾ ਸਵਾ ਪੈਹਰ ਰਾਤ ਰਹਿੰਦੀ ਇਸ਼ਨਾਨ ਕਰਕੇ ਹਿਤ ਚਿਤ ਲਾਏ ਹੋਰਸ ਪਾਸਿਓਂ ਮਨ ਕੋ ਹਟਾ ਕਰ ਜਪ ਸਾਹਿਬ ਪੜ੍ਹਨਾ ਜੋ ਅੰਮ੍ਰਿਤ ਵੇਲੇ ਪੜ੍ਹੇਗਾ ਸੋ ਸਾਧ ਸੰਗਤ ਮੇਂ ਵਾਸਾ ਪਾਵੇਗਾ ਜੋ ਤਿੰਨ ਘੜੀ ਰਾਤ ਰਹੇ ਇਸ਼ਨਾਨ ਕਰ ਜਪ ਕੋ ਪੜ੍ਹੇ ਸੋ ਜਮ ਸਾਸਨਾ ਤੇ ਬਚ ਰਹੇਗਾ ਜੋ ਪ੍ਰਾਣੀ ਘੜੀ ਰਾਤ ਰਹੇ ਨਹਾ ਕੇ ਜਪੁਜੀ ਸਾਹਿਬ ਪੜ੍ਹੇਗਾ ਸੋ ਮੇਰੀ ਪੁਰੀ ਮੇਂ ਵਾਸਾ ਪਾਵੇਗਾ ਜੋ ਪ੍ਰਾਣੀ ਸਦੀਵਕਾਲ ਮੇਰੀ ਬਾਣੀ ਨਾਲ ਰਚੇਗਾ ਤੇ ਕੀਰਤਨ ਕਰੇਗਾ ਤੇ ਅੱਠ ਪਹਿਰ ਮੇਰੇ ਧਿਆਨ ਵਿਚ ਰਹੇਗਾ ਮੈਂ ਉਸਕੇ ਸਦਾ ਅਧੀਨ ਰਹਾਂਗਾ ਔਰ ਉਸਕੇ ਸਦਾ ਹੀ ਅੰਗ ਸੰਗ ਹੋਵਾਂਗਾ ਜੋ ਕੁਛ ਉਹ ਕਹੇਗਾ ਮੈਂ ਮੰਨਾਂਗਾ ਤੇ ਉਸਕਾ ਪਾਪ ਪੁੰਨ ਬਖਸ਼ਾਂਗਾ ਤਾਂ ਫੇਰ ਸ੍ਰੀ ਅੰਗਦ ਜੀ ਹੱਥ ਜੋੜਕੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਮਹਾਂਦੇਵ ਨੇ ਜੋ ਜੰਤਰ ਮੰਤ੍ਰ ਕਹੇ ਹੈਨ ਸੋ ਚਲਾਏ ਚਲਦੇ ਹੈਨ ਕਰਾਏ ਹੈਨ ਮਾਰਿਆਂ ਮਰਦੇ ਹੈਨ ਰਖਿਆਂ ਰਹਿੰਦੀ ਹੈ ਮੋਹਨ ਵਸੀ ਕਰਨ ਉਚਾਰਨ ਮਾਦਨ ਸਭ ਕੁਛ ਹੁੰਦਾ ਹੈ ਅਤੇ ਉਸਕੀਆਂ ਬਿਧੀਆਂ ਸਭ ਤਰਾਂ ਕੀਆਂ ਲਿਖੀਆਂ ਹਨ ਅਤੇ ਆਪਨੇ ਕਹਾ ਕਿ ਇਹ ਜਪ ਮੰਤਰ ਸਭ ਕੰਮ ਲੋਕ ਪ੍ਰਲੋਕ ਦੇ ਕਰੇਗਾ ਸੋ ਹੇ ਪਾਰਬ੍ਰਹਮ ਜੀ ਆਪ ਇਸ ਜਪ ਸਾਹਿਬ ਕੀ ਬਿਧੀ ਕਹੀਏ ਜੀ ਕਿਉਂਕਰ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਬਚਾ ਉਹ ਮੰਤਰ ਆਪੋ ਆਪਣੀ ਮਖਸੂਦੀ ਚਲਦੇ ਹੈਨ ਤੇ ਇਉਂ ਨਹੀਂ ਚਲਦੇ ਅਤੇ ਉਨ੍ਹਾਂ ਮੰਤਰਾਂ ਦੇ ਕਰਨ ਵਾਲੇ ਨਰਕ ਕੋ ਜਾਤੇ ਹੈਂ ਅਤੇ ਸੁਣ ਬੱਚਾ ਇਸ ਜਪ ਮੰਤਰ ਦੀ ਉਤਪਤੀ ਸ੍ਰੀ ਨਿਰੰਕਾਰ ਜੀ ਕੀ ਆਗਿਆ ਨਾਲ ਹੂਈ ਸੰਸਾਰ ਕੇ ਜੀਵਾਂ ਕੋ ਮੁਕਤਿ ਕਰਨ ਦੇ ਵਾਸਤੇ ਜੋ ਕੋਈ ਇਸਦਾ ਹਿਤ ਕਰੇਗਾ ਉਸਦਾ ਲੋਕ ਪ੍ਰਲੋਕ ਸੌਰ ਜਾਵੇਗਾ ਤੇ ਸੰਪੂਰਨ ਮਖਸੂਦ ਹਾਸਲ ਹੋਵਨਗੇ ਇਸ ਸੰਸਾਰ ਤੇ ਸਭ ਕਾਰਜਾਂ ਤੇ ਇਕ ਜਪ ਸਾਹਿਬ ਹੀ ਬਹੁਤ ਹੈ ਤੇ ਜੇ ਕੋਈ ਇਸਨੂੰ ਸਵਾ ਪਹਿਰ ਰਾਤ ਰਹਿੰਦੀ ਸਿਖ ਇਸ਼ਨਾਨ ਕਰਕੇ ਪੜ੍ਹੇਗਾ

ਸੋ ਉਹ ਸਿਖ ਜੀਂਵਦਾ ਹੀ ਮੁਕਤ ਹੈ ਉਸਨੂੰ ਮੈਂ ਆਪਣੇ ਲੋਕ ਵਿਚ ਜਗ੍ਹਾ ਦੇਵਾਂਗਾ ਔਰ ਮੇਰੇ ਨਿਕਟ ਵਰਤੀ ਹੋਵੇਗਾ ਅਤੇ ਸੁਣ ਬੱਚਾ ਤੁਸਾਂ ਇਸ ਸੰਸਾਰ ਕੋ ਜਪ ਮੰਤਰ ਦ੍ਰਿੜਾਵਨਾ ਤੇ ਬਾਣੀ ਮੇਂ ਲਾਵਣਾ ਤੇ ਸਿਖਾਂ ਕਉ ਨਿਰੰਕਾਰ ਜੀ ਕੀ ਆਗਿਆ ਹੈ ਜੋ ਬਾਣੀ ਦਾ ਅਭਿਆਸ ਕਰੇਗਾ ਸੋ ਉਸਕੇ ਸਰਬੰਧਾ ਭੀ ਮੁਕਤ੍ਰ ਕੋ ਪ੍ਰਾਪਤ ਹੋਵਣਗੇ ਅਤੇ ਸੁਣ ਬਚਾ ਅੰਗਦਾ ਤੇਰੇ ਕੋ ਅਬ ਸਭ ਸੰਗਤ ਕਾ ਵਾਲੀ ਬਨਾਯਾ ਹੈ ਅਤੇ ਤੂੰ ਸਭ ਸੰਗਤ ਕੋ ਸਚੇ ਮਾਰਗ ਮੇਂ ਲਾਵਣਾ ਅਰ ਉਪਦੇਸ਼ ਕਰਕੇ ਸਭ ਕਾ ਉਧਾਰ ਕਰਨਾ ਸ੍ਰੀ ਗੁਰੂ ਨਾਨਕ ਜੀ ਅੰਗਦ ਕਉ ਸ੍ਰੀ ਜਪ ਸਾਹਿਬ ਕਾ ਮਹਾਤਮ ਸੁਨਾਯਾ ਹੈ ਨਦੀ ਰਾਵੀ ਦੇ ਕਿਨਾਰੇ ਉਪਰ ਬੈਠਕੇ ਸ੍ਰੀ ਮੁਖਵਾਕ ॥ ਏਹ ਜਪ ਕਰਤੇ ਪੁਰਖ ਕਾ ਸਚ ਨਾਨਕ ਕੀਆ ਬਖਾਨ ॥ ਜਗਤ ਉਧਾਰਨ ਕਾਰਨੇ ਧੁਰੋਂ ਹੋਯਾ ਫੁਰਮਾਨ ॥ ਅੰਮ੍ਰਿਤ ਵੇਲਾ ਸਚ ਨਾਮ ਜਪ ਜਪੀਐ ਕਰ ਇਸ਼ਨਾਨ ॥ ਹਿਤ ਚਿਤ ਕਰ ਜਪ ਜੋ ਪੜੇ ਸੋ ਪਾਵਹਿ ਦਰਗਹ ਮਾਨ ॥ ਜੰਮਣ ਮਰਣਾ ਕਟੀਐ ਜੋ ਜਪ ਸੰਗ ਲਾਵੇ ਧਿਆਨ ॥ ਜਿਉਂ ਤਿਉਂ ਕਰਕੇ ਜਪ ਪੜੇ ਸੋ ਅਉਸਰ ਜਿਤੇ ਨਿਦਾਨ ॥ ਜੋ ਮਨਸਾ ਮਨ ਮੈਂ ਧਰੇ ਸੋ ਪੂਰਨ ਕਰੇ ਭਗਵਾਨ ॥ ਅਹਿਨਿਸਿ ਜਪ ਜਪਤਾ ਰਹੇ ਦਸ ਨਾਨਕ ਕੀਜੈ ਦਾਨ ॥੧॥ ਜਪ ਕਾ ਮਹਾਤਮ ਕਹਾ ॥੧੭੭॥

## ਸਾਖੀ ਗੁਰੂ ਅੰਗਦ ਜੀ ਪ੍ਰਸ਼ਨ ਕੀਆ

ਇਕ ਦਿਨ ਸ੍ਰੀ ਗੁਰੂ ਜੀ ਬਹੁਤ ਖੁਸ਼ੀ ਦੇ ਘਰ ਮੈਂ ਬੈਠੇ ਥੇ ਅਤੇ ਪਾਸ ਅੰਗਦ ਜੀ ਬਿਰਾਜਮਾਨ ਹੈਸੀ ਤਾਂ ਸ੍ਰੀ ਗੁਰੂ ਜੀ ਕਹਾ ਸੁਣ ਬਚਾ ਤੁਧ ਸੇਵਾ ਬਹੁਤ ਕੀਤੀ ਹੈ ਅਤੇ ਤੁਧ ਕੁਛ ਮੰਗਿਆ ਨਹੀਂ ਤਾਂ ਅੰਗਦ ਜੀ ਕਹਾ ਹੇ ਸਤਿਗੁਰੂ ਜੀ ਮੈਨੂੰ ਲੋੜ ਹੋਸੀ ਸੋ ਤਾਂ ਸਭ ਭੁਖ ਆਪਨੇ ਕ੍ਰਿਪਾ ਦ੍ਰਿਸ਼ਟੀ ਸੇ ਦੂਰ ਕਰ ਦਿਤੀ ਹੈ ਪਰ ਹੇ ਦੀਨ ਦਿਆਲ ਜੀ ਕ੍ਰਿਪਾ ਕਰਕੇ ਸੁੰਨ ਸਮਾਧੀਆਂ ਦਾ ਦਰਸ਼ਨ ਕਰਵਾਓ ਜੀ ਤਾਂ ਸ੍ਰੀ ਗੁਰੂ ਜੀ ਕਹਾ ਬੱਚਾ ਸਮੁੰਦ੍ਰ ਦੇ ਕਿਨਾਰੇ ਰਹਿੰਦੇ ਹੈਨ ਸੋ ਜਾ ਕੇ ਦੇਖ ਆਓ ਤਾਂ ਗੁਰੂ ਅੰਗਦ ਜੀ ਬਾਬੇ ਜੀ ਕਾ ਦਰਸ਼ਨ ਕੀਤਾ ਪ੍ਰਾਤਾਕਾਲ ਆਗਿਆ ਲੈਕਰ ਸਮੁੰਦਰ ਦੇ ਕਿਨਾਰੇ ਪਰ ਜਾਇ ਖੜੇ ਹੋਏ ਤਾਂ ਇਕ ਸਿਖ ਆਯਾ ਉਸਨੇ ਕਹਾ ਭਾਈ ਤੂੰ ਕਿਥੋਂ ਆਯਾ ਹੈਂ ਅਤੇ ਕਿਥੇ ਜਾਣਾ ਹਈ ਤਾਂ ਅੰਗਦ ਜੀ ਕਿਹਾ ਭਾਈ ਮੈਂ ਆਯਾ ਤਾਂ ਹਾਂ ਗੁਰੂ ਨਾਨਕ ਜੀ ਪਾਸੋਂ ਤੇ ਜਾਣਾ ਹੈ ਪਰ ਸੁੰਨ ਸਮਾਧੀਆਂ ਦੀ ਨਗਰੀ ਦੇਖਣ ਤਾਂ ਉਹ ਸੰਤ ਅੰਗਦ ਜੀ ਕੋ ਨਾਲ ਪਾਰ ਲੈ ਗਿਆ ਤੇ ਇਕ ਨਗਰੀ ਵਿਚ ਦਾਖਲ ਕਰ ਦਿਤਾ ਤਾਂ ਉਹ ਸੰਤ ਅੰਗਦ ਤੇ ਇਕ ਸਿਖ ਮਿਲਿਆ ਉਸਨੇ ਪੁਛਿਆ ਭਾਈ ਕਿਥੋਂ ਆਯਾ ਹੈਂ ਤਾਂ ਅੰਗਦ ਜੀ ਕਹਾ ਭਾਈ ਮੈਂ ਨਾਨਕ ਜੀ ਦੇ ਪਾਸੋਂ ਆਯਾ ਹਾਂ ਤਾਂ ਉਹ ਸਿਖ ਆਖਣ ਲਗਾ ਭਾਈ ਗੁਰੂ ਜੀ ਏਥੇ ਆਵਣਗੇ ਤਾਂ ਅੰਗਦ ਜੀ ਕਹਾ ਆਉਣਗੇ ਤਾਂ ਓਸ ਸਿਖ ਨੇ ਕਹਾ ਜੀ ਏਹ ਸਤੇ ਨਗਰੀਆਂ ਗੁਰੂ ਨਾਨਕ ਜੀ ਕੀਆਂ ਹੈਨ ਪਰ ਓਸ ਸਿਖ ਨੇ ਅੰਗਦ ਜੀ ਦੀ ਬਹੁਤ ਖਾਤ੍ਰ ਕੀਤੀ ਜਾਂ ਸਵੇਰ ਹੋਈ ਤਾਂ ਅੰਗਦ ਜੀ ਨੇ

ਪੁਛਿਆ ਭਾਈ ਇਹ ਨਗਰੀ ਸੁੰਨ ਸਮਾਧੀਆਂ ਦੀ ਹੈ ਤਾਂ ਉਹਨਾਂ ਕਹਿਆ ਜੀ ਅਗਲੀ ਹੈ ਪਰ ਜਾਂ ਅੰਗਦ ਜੀ ਦੇਖਿਆ ਤਾਂ ਓਨਾਂ ਦੇ ਹਥ ਮੂੰਹ ਕਾਲੇ ਹਨ ਜਾਂ ਅੰਗਦ ਜੀ ਅਗਲੀ ਨਗਰੀ ਰਾਤ ਜਾ ਰਹੇ ਤੇ ਉਨਾਂ ਸਿਖਾਂ ਨੇ ਅੰਗਦ ਜੀ ਕੀ ਬਹੁਤ ਟਹਿਲ ਸੇਵਾ ਕੀਤੀ ਜਾਂ ਸਵੇਰ ਹੋਈ ਤਾਂ ਅੰਗਦ ਦੇਖਿਆ ਤਾਂ ਓਨ੍ਹਾਂ ਦੇ ਮੂੰਹ ਸੂਰਾਂ ਦੇ ਹੈਨ ਤਾਂ ਅੰਗਦ ਨੇ ਉਨ ਕੋ ਪੁਛਿਆ ਭਾਈ ਏਹ ਸੁੰਨ ਸਮਾਧੀਆਂ ਦੀ ਨਗਰੀ ਹੈ ਤਾਂ ਉਨਾਂ ਵੀ ਅਗਲੀ ਦਸੀ ਜਾਂ ਅੰਗਦ ਜੀ ਅਗੇ ਗਏ ਤਾਂ ਓਨਾਂ ਵੀ ਬਹੁਤ ਸੇਵਾ ਕੀਤੀ ਜਾਂ ਦੇਖੇ ਤਾਂ ਉਨਾਂ ਦੇ ਮੂੰਹ ਪਿਛਾਂਹ ਨੂੰ ਹੈਨ ਜਾਂ ਰਾਤ ਰਹਿਕੇ ਸੁਬਹ ਕੋ ਪੁਛਿਆ ਸੁੰਨ ਸਮਾਧੀਆਂ ਦੀ ਨਗਰੀ ਏਹੋ ਹੈ ਤਾਂ ਓਨਾਂ ਵੀ ਅਗਾਂਹ ਦਸੀ ਜਾਂ ਅੰਗਦ ਜੀ ਅਗੇ ਰਾਤ ਜਾ ਰਹੇ ਤਾਂ ਓਨਾਂ ਵੀ ਬਹੁਤ ਸੇਵਾ ਟਹਿਲ ਕਰੀ ਜਾਂ ਸਵੇਰ ਉਠਕੇ ਦੇਖੇ ਤਾਂ ਉਨਾਂ ਕੀਆਂ ਧਉਣਾਂ ਮੇਂ ਕਿਲੀਆਂ ਠੁਕੀਆਂ ਹੋਈਆਂ ਹੈਨ ਜਾਂ ਉਨ੍ਹਾਂ ਪਾਸੋਂ ਪੁਛਿਆ ਤਾਂ ਉਨਾਂ ਵੀ ਅਗੇ ਹੀ ਦਸੀ ਜਾਂ ਓਥੋਂ ਅਗੇ ਸ੍ਰੀ ਅੰਗਦ ਜੀ ਗਏ ਤਾਂ ਉਨਾਂ ਸਿਖਾਂ ਵੀ ਅੰਗਦ ਜੀ ਕੀ ਸੇਵਾ ਕੀਤੀ ਪਰ ਓਹ ਨਗਰੀ ਅਪਸ਼ਰਾ ਦੀ ਸੀ ਜਾਂ ਰਾਤ ਪਈ ਬਹੁਤ ਸੁੰਦਰ ਰੂਪ ਵਾਲੀਆਂ ਅਪਸ਼ਰਾਂ ਆਈਆਂ ਉਨਾਂ ਨੇ ਉਹ ਮਨੁਖ ਉਲਟੇ ਕਰਕੇ ਟੰਗ ਦਿਤੇ ਕਿਸੇ ਹੇਠ ਦੋ ਕਿਸੇ ਹੇਠ ਇਕ ਉਨਾਂ ਪੁਰਖਾਂ ਨੂੰ ਲਗੀਆਂ ਵਢ ਵਢ ਖਾਣ ਤਾਂ ਉਹ ਵਿਚਾਰੇ ਹਾਇ ੨ ਪੁਕਾਰਨ ਤਾਂ ਉਨਾਂ ਕੋ ਪੁਛਿਆ ਓਹਨਾਂ ਭੀ ਅਗੇ ਹੀ ਦਸੀ ਉਥੋਂ ਵੀ ਅੰਗਦ ਜੀ ਅਗੇ ਕੋ ਗਏ ਤੇ ਰਾਤ ਪੈ ਗਈ ਪਰ ਉਥੇ ਕਿਲੇ ਠੁਕੇ ਹੋਏ ਹੈਨ ਤੇ ਆਦਮੀ ਕੋਈ ਨਹੀਂ ਜਾਂ ਰਾਤ ਦੋ ਘੜੀਆਂ ਗਈ ਤਾਂ ਅਸਵਾਰ ਅਕਾਸ਼ ਮਾਰਗ ਤੋਂ ਆਏ ਅਤੇ ਕੁਦਰਤ ਦੀਆਂ ਮੰਜੀਆਂ ਆਈਆਂ ਸਭ ਬੈਠ ਗਏ ਅਤੇ ਇਕ ਮੰਜੀ ਅੰਗਦ ਜੀ ਤਾਈਂ ਵੀ ਮਿਲੀ ਤਾਂ ਫੇਰ ਥਾਲ ਖਾਣੇ ਦੇ ਵੀ ਆਪੋ ਆਪਣੇ ਉਤਰੇ ਇਕ ਥਾਲ ਅੰਗਦ ਜੀ ਕੋ ਮਿਲਾ ਪ੍ਰਸਾਦਿ ਛਕਕੇ ਸੌਂ ਗਏ ਜਾਂ ਸਵੇਰ ਹੋਈ ਤਾਂ ਜਾਤੇ ਨਜ਼ਰ ਨ ਆਏ ਤਾਂ ਅੰਗਦ ਜੀ ਕਿਹਾ ਭਾਈ ਪੁਛ ਨ ਲਿਆ ਸੁੰਨ ਸਮਾਧੀਆਂ ਦੀ ਨਗਰੀ ਤਾਂ ਫੇਰ ਰਾਤ ਰਹੇ ਤਾਂ ਓਸੇ ਤਰਾਂ ਆਏ ਪ੍ਰਸਾਦਿ ਵੀ ਉਤਾਰਿਆ ਜਾਂ ਛਕ ਰਹੇ ਤਾਂ ਅੰਗਦ ਜੀ ਨੇ ਕਿਹਾ ਭਾਈ ਸੁੰਨ ਸਮਾਧੀ ਤੁਸੀਂ ਹੋਤਾਂ ਓਨਾਂ ਲੋਕਾਂ ਕਿਹਾ ਭਾਈ ਸਾਨੂੰ ਕੁਛ ਬੋਲਨ ਦੀ ਕੀ ਜ਼ਰੂਰਤ ਹੈ ਤੇਰੇ ਨਾਲ ਵੀ ਏਸ ਕਰਕੇ ਬੋਲੇ ਹਾਂ ਜੋ ਗੁਰੂ ਨਾਨਕ ਜੀ ਪਾਸੋਂ ਆਯਾ ਹੈਂ ਨਹੀਂ ਤਾਂ ਸਾਡਾ ਕਿਸੇ ਨਾਲ ਪ੍ਰਯੋਜਨ ਨਹੀਂ ਪਰ ਤੂੰ ਸਾਡੇ ਸਰੀਰ ਨਾਲ ਕੰਨ ਲਾਕੇ ਦੇਖ ਜਾਂ ਗੁਰੂ ਅੰਗਦ ਜੀ ਓਨਾਂ ਦੇ ਸਰੀਰ ਨੂੰ ਕੰਨ ਲਾਯਾ ਜਾਂ ਦੇਖੇ ਤਾਂ ਉਨ੍ਹਾਂ ਦੇ ਸਰੀਰ ਤੇ ਕੰਨ ਵਿਚੋਂ ਵਾਹਿਗੁਰੂ ਵਾਹਿਗੁਰੂ ਜੀ ਦੀ ਅਵਾਜ਼ ਆਉਂਦੀ ਹੈ ਜਾਂ ਏਹ ਦੇਖਿਆ ਤਾਂ ਅੰਗਦ ਜੀ ਪੁਛਿਆ ਜੀ ਪਹਿਲੀ ਨਗਰੀ ਦੇ ਹੱਥ ਮੂੰਹ ਕਾਲੇ ਦੇਖੇ ਕਿਹਾ ਹੈ ਤਾਂ ਓਨਾਂ ਕਹਿਆ ਸੁਣ ਭਾਈ ਜਿਨ੍ਹਾਂ ਦੇ ਮੂੰਹ ਕਾਲੇ ਡਿਠੇ ਹੈਨ ਓਨਾਂ ਪੁਰਖਾਂ ਮਾਤ ਲੋਕ ਵਿਚ ਸੰਗਤ ਵਿਚ ਬੈਠ ਕਰ ਅਰਦਾਸਾਂ ਕਰਾਈਆਂ ਤੇ ਕਰਜਾਈ ਹੋਏ ਤੇ ਦਿਤਾ ਨਾਹੀਂ ਸੋ ਏਸ ਕਰਕੇ ਹੱਥ ਮੂੰਹ ਕਾਲੇ ਹੈਨ ਤੇ ਸੁਣ ਭਾਈ ਜੋ ਤੀਸਰੀ ਨਗਰੀ ਦੇ ਹੋਰ ਸਰੀਰ ਦੇ ਮਨੁਖ

ਹੈਨ ਅਤੇ ਮੂੰਹ ਸੂਰ ਦਾ ਹੈ ਸੋ ਉਨਾਂ ਮਾਤ ਲੋਕ ਵਿਚ ਦਾਨ ਨਹੀਂ ਕੀਤੇ ਤੇ ਲੋਕਾਂ ਦੀ ਨਿੰਦਾ ਕਰਨੀ ਹੰਕਾਰ ਦੇ ਸਹਿਤ ਨਾ ਕਿਸੇ ਗੁਰੂ ਪੀਰ ਅੱਗੇ ਸਿਰ ਨਿਵਾਯਾ ਹੈ ਤਾਂ ਤੇ ਮੂੰਹ ਸੂਰਾਂ ਦੇ ਹਨ ਤਾਂ ਫੇਰ ਅੰਗਦ ਜੀ ਕਿਹਾ ਜੀ ਇਕ ਨਗਰੀ ਦੇ ਲੋਕਾਂ ਦੇ ਮੂੰਹ ਪਿਛੈ ਨੂੰ ਹੈਨ ਤਾਂ ਓਨਾਂ ਕਿਹਾ ਭਾਈ ਓਨਾਂ ਲੋਕਾਂ ਅਗੇ ਮਾਤ ਲੋਕ ਵਿਚ ਕਿਸੇ ਗਰੀਬ ਦੇ ਸਵਾਲ ਕੀਤਾ ਓਨਾਂ ਨੇ ਗੁਰੂ ਪੀਰ ਦੇ ਨਾਮ ਦਿਤਾ ਕੁਛ ਨਹੀਂ ਤੇ ਸਗੋਂ ਮੂੰਹ ਫੇਰ ਲੀਆ ਤੇ ਨਾ ਕੁਛ ਜਵਾਬ ਦਿਤਾ ਇਸਤੇ ਓਨਾਂ ਦੇ ਮੂੰਹ ਪਿਛਾਹਾਂ ਹੋ ਗਏ ਹੈਨ ਅੰਗਦ ਜੀ ਫੇਰ ਕਿਹਾ ਜੀ ਚੌਥੀ ਨਗਰੀ ਦੇ ਲੋਕਾਂ ਦੀਆਂ ਧੌਣਾਂ ਵਿਚ ਕਿੱਲੇ ਠੁਕੇ ਹੈਨ ਸੋ ਕਹੋ ਤਾਂ ਉਨਾਂ ਕਿਹਾ ਸੁਣ ਭਾਈ ਓਨਾਂ ਮਾਤ ਲੋਕ ਵਿਚ ਜਬ ਕੀ ਸੂਰਤ ਸੰਭਾਲੀ ਹੈ ਤਾਂ ਓਦੋਂ ਲੈਕਰ ਕਬੀ ਕਿਸੇ ਗੁਰਦੁਆਰੇ ਯਾ ਧਰਮਸਾਲ ਯਾ ਸੰਤਾਂ ਸਾਧਾਂ ਅਗੇ ਕਦੀ ਮੱਥਾ ਨਹੀਂ ਟੇਕਿਆ ਹੰਕਾਰ ਕਰਕੇ ਇਕ ਥਾਂ ਨਹੀਂ ਸੀਸ ਨਿਵਾਯਾ ਤਾਂ ਓਨਾਂ ਦੀ ਧੌਣ ਵਿਚ ਕਿੱਲਾ ਠੁਕਿਆ ਹੈ ਤਾਂ ਫੇਰ ਅੰਗਦ ਜੀ ਕਿਹਾ ਜੀ ਇਸ ਨਗਰੀ ਦੇ ਮਨੁਖਾਂ ਨੂੰ ਅਪੱਛ਼ਰਾਂ ਸੁੰਦਰ ਰੂਪ ਵਾਲੀਆਂ ਵੱਢ ਵੱਢ ਕਰ ਖਾਂਦੀਆਂ ਡਿਠੀਆਂ ਹੈਨ ਤਾਂ ਓਹਨਾਂ ਕਹਿਆ ਭਾਈ ਜੋ ਮਾਤ ਲੋਕ ਵਿਚ ਜਿਨਾਂ ਲੜਕੀਆਂ ਤੇ ਭਣੇਵੀਆਂ ਭਤੀਜੀਆਂ ਕੇ ਟਕੇ ਲੈ ਕਰ ਖਾਧੇ ਹੈਨ ਸੋ ਓਨਾਂ ਕੋ ਵਢ ਵਢ ਖਾਈਦਾ ਹੈ ਔਰ ਸੁਣੋ ਅੰਗਦ ਜੀ ਅਸਾਂ ਮਾਤ ਲੋਕ ਵਿਚ ਸਵ ਪੁੰਨ ਕੀਏ ਹਨ ਤੇ ਸਾਸ ਸਾਸ ਸਤਿਨਾਮ ਜਪਿਆ ਹੈ ਪਰ ਇਕ ਐਸਾ ਧਰਮਸਾਲਾ ਸੋ ਬੈਠ ਕਰ ਰਹਿਰਾਸ ਨਹੀਂ ਸੁਣੀ ਇਸ ਦੂਖਣ ਕਰਕੇ ਸਾਰਾ ਦਿਨ ਨਿਰੰਕਾਰ ਦਾ ਦਰਸ਼ਨ ਭੀ ਕਰਦੇ ਹਾਂ ਪਰ ਰਹਿਰਾਸ ਦੇ ਵੇਲੇ ਛੁਟੀਆਂ ਮਾਰਕੇ ਛਟੀਬਰਦਾਰ ਸਾਨੂੰ ਕੱਢ ਦੇਂਦੇ ਹੈਨ ਏਹੀ ਦੋਖ ਲਗਾਂਵਦੇ ਹੈਨ ਕਿ ਤੁਸਾਂ ਰਹਿਰਾਸ ਨਹੀਂ ਸੁਣੀ ਅਤੇ ਇਕ ਪਹਿਰ ਰਾਤ ਰਹਿੰਦੀ ਨਿਰੰਕਾਰ ਦਾ ਦਰਸ਼ਨ ਸਾਨੂੰ ਹੁੰਦਾ ਹੈ ਤਦ ਗੁਰੂ ਅੰਗਦ ਜੀ ਕਿਹਾ ਭਾਈ ਮੈਂ ਸ੍ਰੀ ਗੁਰੂ ਜੀ ਪਾਸੋਂ ਏਹ ਕਉਤਕ ਦੇਖਣ ਆਯਾ ਸਾਂ ਤੇ ਹੁਣ ਮੈਂ ਗੁਰੂ ਨਾਨਕ ਜੀ ਪਾਸ ਜਾਣਾ ਹੈ ਤਾਂ ਸੁੰਨ ਸਮਾਧੀਆਂ ਕਹਾ ਭਾਈ ਤੁਸੀਂ ਅੱਖੀਆਂ ਮੀਟੋ ਜਦ ਮੈਂ ਅੱਖੀਂ ਖੋਲੀਆਂ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਹਜੂਰ ਬੈਠੇ ਹਾਂ ਜਾਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਕਹਾ ਬੱਚਾ ਸੁੰਨ ਸਮਾਧੀ ਦੇਖੇ ਹਨ ਤਾਂ ਸ੍ਰੀ ਅੰਗਦ ਜੀ ਕਹਾ ਮਹਾਰਾਜ ਤੇਰਾ ਸਦਕਾ ਸੁੰਨ ਸਮਾਧੀ ਮੈਂ ਦੇਖੇ ਹੈਨ ਤਾਂ ਇਕ ਦਿਨ ਸ੍ਰੀ ਬਾਬਾ ਜੀ ਤਲਵੰਡੀ ਗਏ ਤਾਂ ਚਾਚਾ ਲਾਲੂ ਮਿਲ ਕਰ ਵੈਰਾਗ ਕਰਨ ਲਗਾ ਤੇ ਕਹਿਣ ਲਗਾ ਹੇ ਨਾਨਕ ਜੀ ਪਿਤਾ ਕਾਲੂ ਤੇ ਅੰਮਾਂ ਬੀਬੀ ਦੋਨੋਂ ਚਲੇ ਗਏ ਹੈ ਤੇ ਤੁਸੀਂ ਮੇਰੇ ਬਾਂਹ ਬੇਲੀ ਹੋਵਹੁ ਜੋ ਕੁਛ ਆਪ ਕਹੋਗੇ ਮੈ ਕਰਾਂਗਾ ਅਤੇ ਤੁਸੀਂ ਮੇਰੇ ਪਾਸ ਰਹੋ ਅਤੇ ਜਾਵੋ ਨਹੀਂ ਤਾਂ ਸ੍ਰੀ ਗੁਰੂ ਜੀ ਕਹਾ ਚਾਚਾ ਜੀ ਅਸਾਂ ਭੀ ਚਲਣਾ ਹੈ ਤੇ ਏਥੇ ਕਿਸ ਰਹਿਣਾ ਹੈ ਜੀ ਤਾਂ ਚਾਚੇ ਲਾਲੂ ਕਹਾ ਹੱਛਾ ਨਾਨਕ ਜੀ ਤੁਸਾਡੇ ਮਨ ਆਵੇ ਅਸਾਂ ਸੋਈ ਮੰਨਣੀ ਹੈ ਜੀ ਤਾਂ ਗੁਰੂ ਜੀ ਪੰਦਰਾਂ ਦਿਨ ਤਲਵੰਡੀ ਰਹਿਕੇ ਤੁਰ ਪਏ ਅਤੇ ਇਕ ਦਿਨ ਪਖੋਕੇ ਰੰਧਾਵੇ ਕੋ ਚਲੇ ਤਾਂ ਮਾਤਾ ਚੋਣੀ ਬਾਲੇ ਕੋ ਕਹਾ ਸੁਣ ਬਾਲਾ ਹੁਣ ਤਾਂ ਤਪੇ ਨੂੰ ਟਿਕਣ ਦਿਓ ਅਗੇ ਬਹੁਤ ਲਈ

ਫਿਰਿਆ ਹੈਂ ਅਤੇ ਕੋਈ ਦਿਨ ਤਾਂ ਸਾਡੇ ਪਾਸ ਹੀ ਟਿਕਣ ਦੇਹ ਬਥੇਰਾ ਫਿਰ ਲਿਆ ਹੈ ਜੋ ਹੁਣ ਸਾਡੀ ਗੁਜਰਾਨ ਤਪੇ ਜੀ ਦੇ ਚਰਨਾਂ ਵਿਚ ਗੁਜਰਨ ਦੇਹ ਤਾਂ ਫੇਰ ਮੈਂ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਸੇ ਵਿਦਿਆ ਮੰਗੀ ਅਤੇ ਜੀ ਵਿਚ ਆਖਿਆ ਜੋ ਮਾਤਾ ਠੀਕ ਆਖਦੀ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਹਾ ਸੁਣ ਬਾਲਾ ਜ਼ਿਥੇ ਰਹੋਗੇ ਸੋ ਸਾਡੇ ਪਾਸ ਹੀ ਰਹੋਗੇ ਤਾਂ ਮੈਂ ਕਹਾ ਗੁਰੂ ਜੀ ਹੁਣ ਚਲਣਾ ਤੇ ਰਹਿਣਾ ਕਰਤਾਰ ਗੋਚਰਾ ਹੈ ਤਾਂ ਮੈਂ ਕਹਾ ਹੇ ਦੀਨ ਦਿਆਲ ਜੀ ਪਿਛੇ ਆਪ ਦੇ ਕੌਣ ਹੋਸੀ ਤਾਂ ਸ੍ਰੀ ਗੁਰੂ ਬਾਬੇ ਜੀ ਕਹਾ ਸੁਣ ਬਾਲਾ ਲਹਿਣਾ ਖਤਰੇਟਾ ਫੇਰੂ ਤਰੇਹਣ ਖਤ੍ਰੀ ਦਾ ਪੁਤ੍ਰ ਮਿਲੇਗਾ ਜੋ ਸਾਡੇ ਪਿਛੇ ਬਹੇਗਾ ਅਤੇ ਸਾਡੇ ਜਿਹਾ ਹੀ ਹੋਵੇਗਾ ਅਤੇ ਸ੍ਰੀ ਚੰਦ ਅਤੇ ਲਖਮੀ ਦਾਸ ਹੋਰਾਂ ਨੂੰ ਰੋਟੀ ਕਪੜੇ ਦੀ ਤਾਂ ਫੇਰ ਕਾਈ ਕਮੀ ਨਾ ਰਹੇਗੀ ਸੋ ਉਹਨਾਂ ਦੇ ਪਿਛੇ ਫਿਰਸੀ ਪਰ ਜੇਹੜੀ ਵਸਤ ਹੈ ਸੋ ਤਾਂ ਲਹਿਨੇ ਦੀ ਹੈ ਇਤਨਾ ਸ਼ਬਦ ਸੁਣਦਾ ਹੀ ਹੇ ਗੁਰੂ ਅੰਗਦ ਜੀ ਫੇਰ ਮੈਂ ਤਲਵੰਡੀ ਨੂੰ ਚਲਿਆ ਗਿਆ ਸਾਂ ਤਾਂ ਫੇਰ ਪਿਛੇ ਕਰਤਾਰ ਦੀ ਕਰਤਾਰ ਹੀ ਜਾਣੇ ਜਿਸ ਤਰਾਂ ਹੋਯਾ ਹੈ ॥੧੭੮॥

ੴ ਸਤਿਗੁਰ ਪ੍ਰਸਾਦਿ ॥

ਤਾਂ ਫੇਰ ਭਾਈ ਬਾਲੇ ਪੁਛਿਆ ਹੇ ਗੁਰੂ ਅੰਗਦ ਜੀ ਆਪ ਕਿਰਪਾ ਕਰਕੇ ਕਹੋ ਜੋ ਆਪ ਸ੍ਰੀ ਬਾਬੇ ਜੀ ਕੋ ਕਿਸ ਤਰਾਂ ਮਿਲੇ ਸਾਓ ॥ ਸ੍ਰੀ ਗੁਰੂ ਅੰਗਦੋ ਵਾਚ ॥ ਸੁਣ ਭਾਈ ਬਾਲਾ ਤੁਸਾਨੂੰ ਹੁਣ ਸ੍ਰੀ ਬਾਬੇ ਜੀ ਕਾ ਨਵੇਂ ਸਿਰੇ ਦਰਸ਼ਨ ਕਰਵਾਇਆ ਹੈ ਤਾਂ ਬਾਲੇ ਕਹਾ ਹੇ ਗੁਰੂ ਅੰਗਦ ਜੀ ਤੇਰੇ ਅਤੇ ਸ੍ਰੀ ਗੁਰੂ ਨਾਨਕ ਜੀ ਵਿਚ ਕੋਈ ਭੇਦ ਨਹੀਂ ਇਕ ਰੂਪ ਹੋ ਇਕ ਜੋਤਿ ਹੋ ਅਤੇ ਜੋ ਮੈਂ ਆਪਨੀ ਅਖੀਂ ਡਿਠਾ ਹੈ ਸੋ ਮੈਂ ਕਹਿਆ ਹੈ ਸ੍ਰੀ ਗੁਰੂ ਨਾਨਕ ਜੀ ਤਾਂ ਨਿਰੰਕਾਰ ਦਾ ਸਰੂਪ ਹੈਸਨ ਤੇ ਉਨਾਂ ਦੀਆਂ ਤੇ ਅਨੰਤ ਕਥਾ ਹੈਨ ਜਿਨ੍ਹਾਂ ਦਾ ਸੁਮਾਰ ਨਾਹੀਂ ਅਸੀਂ ਤਾਂ ਜੀਵ ਹਾਂ ਅਤੇ ਓਹ ਪਰਮੇਸ਼ਰ ਹੈਨ ਤੇ ਬਿਅੰਤ ਕਾ ਅੰਤ ਨਾਹੀਂ ਤੇ ਹੁਣ ਕ੍ਰਿਪਾ ਕਰਕੇ ਇਕ ਆਪਣੇ ਮਿਲਾਪ ਦੀ ਤੇ ਇਕ ਸ੍ਰੀ ਬਾਬੇ ਜੀ ਦੇ ਚਲਾਣੇ ਦੀ ਕਥਾ ਕਹੋ ਜੀ ॥ ਸ੍ਰੀ ਅੰਗਦੋ ਵਾਚ ॥ ਤਾਂ ਸ੍ਰੀ ਅੰਗਦ ਜੀ ਕਹਾ ਸੁਣ ਭਾਈ ਬਾਲਾ ਮੈਂ ਦੇਵੀ ਪਰਸਨ ਸਮੇਤ ਟੱਬਰ ਜਾਂਦਾ ਸਾਂ ਤਾਂ ਰਸਤੇ ਵਿਕ ਸੁਣਿਆਂ ਜੋ ਨਾਨਕ ਤਪਾ ਬੇਦੀ ਏਥੇ ਰੈਂਹਦੇ ਹਨ ਜਾਂ ਮੈਂ ਦਰਸ਼ਨ ਕੀਤਾ ਤਾਂ ਮੇਰਾ ਰੋਮ ਰੋਮ ਸਭ ਸੀਤਲ ਹੋ ਗਿਆ ਤਾਂ ਸ੍ਰੀ ਬਾਬੇ ਜੀ ਪੁਛਿਆ ਭਾਈ ਕੌਣ ਹੁੰਦੇ ਹੋ ਤੇ ਜਾਣਾ ਕਿਥੇ ਹੈ ਨਾਮ ਕਿਆ ਹੈ ਤੇ ਆਏ ਕਿਥੋਂ ਹੋ ਤੇ ਪੁਤ੍ਰ ਕਿਸਦਾ ਹੈਂ ਤਾਂ ਹਥ ਜੋੜ ਕਰ ਕਹਾ ਸ੍ਰੀ ਬਾਬਾ ਜੀ ਜੰਗਲ ਮਤੇ ਦੀ ਸਰਾਏ ਥੀਂ ਆਯਾ ਹਾਂ ਤੇ ਚਲਿਆ ਦੇਵੀ ਪ੍ਰਸਨ ਤੇ ਨਾਮ ਲੈਹਣਾ ਹੈ ਤੇ ਫੇਰੂ ਤ੍ਰੇਹਣ ਦਾ ਪੁਤ੍ਰ ਹਾਂ ਬਾਬੇ ਜੀ ਕਹਾ ਜਾਵੋ ਦੇਵੀ ਪਰਸ ਆਵੋ ਤਾਂ ਮੈਂ ਅਗੋਂ ਕਹਾ ਜੋ ਆਵਣਾ ਜਾਣਾ ਰੈਹ ਚੁਕਾ ਹੈ ਜਿਸ ਮਤਲਬ ਨੂੰ ਜਾਣਾ ਸੀ ਸੋ ਤਾਂ ਪੂਰਾ ਹੋਇ ਮਿਲਿਆ ਹੈ ਤਾਂ ਬਾਬੇ ਜੀ ਕਹਾ ਭਾਈ ਜੇ ਤੁਹਿ ਲੈਹਣੀਆਂ ਹੋਸੀ ਸੋ ਲੈ ਲੈਸੀ ਤਾਂ ਇਤਨਾ ਸੁਣਕੇ ਭਾਈ ਬਾਲਾ ਮੇਰੇ ਸਰੀਰ ਦੇ ਬੰਧਨ ਟੁਟ ਗਏ ਤੇ ਮੈਂ ਸ੍ਰੀ ਗੁਰੂ ਤੋਂ ਕਿਤੇ ਜਾਵਾਂ ਤਾਂ ਮੇਰੇ ਤਾਈਂ ਚੈਨ ਨਾ ਆਵੇ ਤੇ ਪ੍ਰਾਣ ਹੋਤ ਹੋ ਜਾਵਣ ਤੇ ਜੇ ਮੈਨੂੰ ਜੀ

ਕਹਿਣ ਘਰ ਜਾ ਤਾਂ ਮੈ ਜਾਵਾਂ ਨਾਹੀਂ ਤਾਂ ਬਾਲੇ ਕਹਾ ਜੀ ਅੰਗਦ ਨਾਮ ਕਿਉਂਕਰ ਹੋਯਾ ਤਾਂ ਗੁਰੂ ਅੰਗਦ ਜੀ ਕਹਾ ਬਾਲਾ ਜੀ ਮੈਂ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੋ ਨਿਰੰਕਾਰ ਸਰੂਪ ਕਰ ਜਾਣਦਾ ਹਾਂ ਤਾਂ ਭਾਈ ਬਾਲਾ ਇਕ ਦਿਨ ਮੈਂ ਗਊਆਂ ਵਾਸਤੇ ਘਾਸ ਦੀ ਪੰਡ ਸਿਰ ਤੇ ਚਾਇ ਆਂਦੀ ਤਾਂ ਮਾਤਾ ਜੀ ਕਹਾ ਹੇ ਸਵਾਮ੍ਹੀ ਜੀ ਤੁਸੀਂ ਕੁਛ ਦੇਹੀ ਦਾ ਭਾਉ ਭੀ ਕਰਿਆ ਕਰੋ ਦੇਖੋ ਏਹ ਖਤ੍ਰੀ ਦਾ ਪੁਤ੍ਰ ਹੈ ਤੇ ਏਸਦੇ ਕਪੜੇ ਬਹੁਤ ਖਰਾਬ ਹੋਏ ਹਨ ਤਾਂ ਬਾਬੇ ਜੀ ਕਹਾ ਸੁਣ ਮੂਲੇ ਦੀ ਧੀਏ ਇਹ ਚਿਕੜ ਨਹੀਂ ਇਹ (ਕੇਸਰ) ਕੁੰਗੂ ਹੈ ਤੇ ਖਰਾਬ ਨਹੀਂ ਹੋਯਾ ਏਹ ਤਾਂ ਸੌਰ ਗਿਆ ਹੈ ਤਾਂ ਮੈਨੂੰ ਸ੍ਰੀ ਬਾਬੇ ਜੀ ਨੇ ਬਗਲ ਵਿਚ ਲੀਤਾ ਤੇ ਬਚਨ ਕੀਤੇ ਨੇ ਹੁਣ ਤੇਰਾ ਨਾਮ ਅੰਗਦ ਹੋਯਾ ਤੂੰ ਮੇਰੇ ਅੰਗਾਂ ਤੇ ਪੈਦਾ ਹੋਯਾ ਹੈਂ ਭਾਈ ਬਾਲਾ ਇਕ ਦਿਨ ਦੀ ਬਾਤ ਸੁਣੋ ਇਕ ਸਮੇਂ ਮਾਤਾ ਚੋਣੀ ਦੋਹਾਂ ਪੁਤ੍ਰਾਂ ਨੂੰ ਨਾਲ ਲੈਕੇ ਗੁਰੂ ਜੀ ਅਗੇ ਮੱਥਾ ਆਇ ਟੇਕਿਆ ਤੇ ਕਹਿਣ ਲਗੀ ਹੇ ਗਰੀਬ ਨਿਵਾਜ ਜੀ ਆਪਦੇ ਪੁਤ੍ਰ ਪਾਸ ਹੀ ਬੈਠੇ ਹੈਨ ਤੇ ਤੁਸੀਂ ਹੋਰਨਾਂ ਕੋ ਵਰਸੌਂਦੇ ਹੋ ਏਹ ਗਲ ਭਲੀ ਨਾਹੀਂ ਤਾਂ ਸ੍ਰੀ ਗੁਰੂ ਜੀ ਕਹਾ ਸੁਣ ਮੂਲੇ ਦੀ ਧੀਏ ਤੂੰ ਆਪਨੀ ਅਖੀਂ ਦੇਖ ਲੈ ਇਕ ਓਥੇ ਚੂਹੀ ਮੋਈ ਪਈ ਸੀ ਤਾਂ ਗੁਰੂ ਜੀ ਵਡੇ ਬੇਟੇ ਕੋ ਕੈਹਣੇ ਲਗੇ ਹੇ ਬੇਟਾ ਚੂਹੀ ਪੈਰ ਨਾਲ ਸੁਟ ਦੇਵਹੁ ਬੱਚਾ ਏਥੇ ਭਲੀ ਨਾਹੀਂ ਤਾਂ ਸਿਰੀਚੰਦ ਬੋਲਿਆ ਏਹੋ ਜੇਹੇ ਇਸਟ ਤੇਰੇ ਦੇਖੇ ਹੈਨ ਖੰਭਾਂ ਦੇ ਕਬੂਤਰ ਤੇ ਲਕੜੀਆਂ ਦੇ ਕੁਤੇ ਬਿਲੇ ਬਨਾਂਉਂਦੇ ਹੈਨ ਏਹ ਬਾਤ ਬੇਟੇ ਦੀ ਸੁਣਕਰ ਸ੍ਰੀ ਗੁਰੂ ਜੀ ਚੁਪਕਰ ਰਹੇ ਤਾਂ ਫੇਰ ਕਿਤਨਾ ਕੁ ਚਿਰ ਬੀਤਿਆ ਤਾਂ ਛੋਟੇ ਪੁਤ੍ਰ ਨੂੰ ਕਹਿਣ ਲਗੇ ਬੇਟਾ ਇਹ ਚੂਹੀ ਮੋਈ ਪਈ ਹੈ ਇਹਨੂੰ ਪੈਰ ਨਾਲ ਟੁੰਬਕੇ ਚਾਇ ਸੁਟੋ ਕਿਤੇ ਜਾਇ ਪਵੇ ਤਾਂ ਲਖਮੀ ਦਾਸ ਕਹਿਆ ਧੀਰਜ ਕਰੋ ਜੀ ਕੋਈ ਸਿਖ ਆਉਂਦਾ ਹੈ ਤਾਂ ਸੁਟਾਇ ਦੇਵਾਂਗੇ ਅਸੀਂ ਗੁਰੂ ਦੇ ਪੁਤ੍ਰ ਹੋਇਕਰ ਮੁਰਦੇ ਸੁਟਦੇ ਫਿਰੀਏ ਤੁਸੀਂ ਤਾਂ ਏਸੇ ਤਰਾਂ ਦੀਆਂ ਬਾਤਾਂ ਹੀ ਕਰਦੇ ਰਹਿੰਦੇ ਹੋ ਤਾਂ ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੇਰੀ ਵਲ ਇਸ਼ਾਰਾ ਕੀਤਾ ਤਾਂ ਮੈਂ ਉਸੇ ਤਰਾਂ ਹੀ ਕੀਤਾ ਓਹ ਚੂਹੀ ਕਿਤੇ ਵਲ ਜਾਇ ਪਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਣ ਲਗੇ ਸੁਣ ਮੂਲੇ ਦੀ ਧੀਏ ਏਹ ਆਪਣੇ ਪੁਤ ਹੈਨ ਅਤੇ ਇਹ ਪਰਾਏ ਪੁਤ੍ਰ ਹੈਨ ਇਹ ਮੇਰੇ ਕੀ ਵਸ ਹੈ ਜਿਸਨੂੰ ਕਰਤਾਰ ਦੇਵੈ ਓਹੀ ਲੇਵੈ ॥ ਤਾਂ ਸ੍ਰੀ ਗੁਰੂ ਅੰਗਦ ਜੀ ਕੈਂਹਦੇ ਹੈਨ ਸੁਣ ਭਾਈ ਬਾਲਾ ਇਕ ਦਿਨ ਮੈਂ ਭੀ ਪਾਸ ਆਹਾ ਤੇ ਬੁਢਾ ਭੀ ਆਹਾ ਤੇ ਹੋਰ ਭੀ ਦੋ ਤਿੰਨ ਆਹੇ ਤਾਂ ਅੱਧੀ ਰਾਤ ਦੇ ਸਮੇਂ ਸ੍ਰੀ ਗੁਰੂ ਜੀ ਨੇ ਕਹਿਆ ਦੇਖ ਭਾਈ ਬੁਢਾ ਰਾਤ ਕਿਤਨੀ ਕੁ ਰਹਿੰਦੀ ਹੈ ਤਾਂ ਬਾਈ ਬੁਢੇ ਦੇਖ ਕਰ ਕਹਿਆ ਗੁਰੂ ਜੀ ਰਾਤ ਤਾਂ ਅੱਧੀ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਨਹੀਂ ਰਾਤ ਪਹਿਰ ਹੈ ਤਿੰਨ ਵਾਰ ਬਚਨ ਹੋਯਾ ਤੇ ਬੁਢਾ ਕਹੇ ਰਾਤ ਅੱਧੀ ਹੈ ਤੇ ਸ੍ਰੀ ਬਾਬਾ ਜੀ ਕਹੇ ਰਾਤ ਪਹਿਰ ਹੈ ਅਤੇ ਰਾਤ ਭੀ ਜ਼ਰੂਰ ਅੱਧੀ ਸੀ ਅਤੇ ਬੁਢੇ ਦੇ ਦਿਲ ਵਿਚ ਸੀ ਭਾਈ ਮੈਂ ਭੀ ਗੁਰੂ ਜੀ ਦੀ ਟਹਿਲ ਬਹੁਤ ਕਰਦਾ ਹਾਂ ਅਤੇ ਸ੍ਰੀ ਗੁਰੂ ਅੰਗਦ ਉਪਰ ਬਹੁਤ ਖੁਸ਼ੀ ਕਰਦੇ ਹੈਨ ਅਤੇ ਮੇਰੇ ਉਪਰ ਖੁਸ਼ੀ ਨਹੀਂ ਕਰਦੇ ਅਤੇ ਏਸ ਬਾਤ ਤੇ ਭਰਮ ਦੂਰ ਕਰਨ

ਦੇ ਵਾਸਤੇ ਸ੍ਰੀ ਗੁਰੂ ਨਾਨਕ ਜੀ ਨੇ ਫੇਰ ਮੈਨੂੰ ਬੁਲਾਯਾ ਪਰ ਸ੍ਰੀ ਗੁਰੂ ਨਾਨਕ ਜੀ ਅੰਤਰ ਜਾਮੀ ਘਟ ਘਟ ਦੀ ਜਾਨਣ ਵਾਲੇ ਬਚਨ ਕਰਤੇ ਭਏ ਹੇ ਪੁਰਖਾ ਤੂੰ ਦੇਖ ਰਾਤ ਕਿਤਨੀ ਹੈ ਜਾਂ ਮੈਂ ਬਾਹਰ ਨਿਕਲਿਆ ਤਾਂ ਅਛੀ ਤਰਾਂ ਦੇਖਿਆ ਤੇ ਰਾਤ ਅਧੀ ਹੈ ਤਾਂ ਮੈਂ ਆਖਿਆ ਹੈ ਜੀ ਰਾਤ ਅਧੀ ਹੈ ਤਾਂ ਫੇਰ ਭਾਈ ਬਾਲਾ ਸ੍ਰੀ ਗੁਰੂ ਨਾਨਕ ਜੀ ਕਹਿਣ ਲਗੇ ਪੁਰਖਾ ਫੇਰ ਦੇਖ ਰਾਤ ਅਧੀ ਨਾਹੀਂ, ਰਾਤ ਪਹਿਰ ਹੈ ਤਾਂਤੇ ਹੇ ਭਾਈ ਬਾਲਾ ਫੇਰ ਬਾਹਰ ਜਾਇ ਕਰ ਵਿਚਾਰ ਕੀਤਾ ਭਾਈ ਰਾਤ ਅਧੀ ਹੈ ਪਰ ਸ੍ਰੀ ਗੁਰੂ ਜੀ ਕਹਿੰਦੇ ਹਨ ਰਾਤ ਪਹਿਰ ਹੈ ਕਿਆ ਜਾਣੀਏ ਜੋ ਇਹ ਮਹਾਂ ਪੁਰਖ ਹੈਨ ਮਤਾਂ ਪਰਖਨ ਵਾਸਤੇ ਕੋਈ ਬਾਤ ਕਰਦੇ ਹੋਵਨ ਅਤੇ ਗੁਰੂ ਕੀ ਗਤਿ ਗੁਰੂ ਹੀ ਜਾਣੇ ਏਹ ਵਿਚਾਰ ਕਰਕੇ ਮੈਂ ਕਿਹਾ ਹੇ ਗਰੀਬ ਨਿਵਾਜ ਜੀ ਅਗੇ ਮੈਂ ਬਾਹਰ ਗਿਆ ਸਾਂ ਤੇ ਨੀਂਦ ਖੁਮਾਰੀ ਵਿਚ ਦੇਖ ਆਯਾ ਸਾਂ ਅਤੇ ਮਹਾਰਾਜ ਜੀ ਮੈਂ ਆਪ ਦੇ ਪਾਸ ਝੂਠ ਬੋਲਿਆ ਹੈ ਹੇ ਦੀਨ ਬੰਧੂ ਜੀ ਮੇਰੀ ਭੁਲ ਬਖਸ਼ੀਏ ਜੀ ਮੈਂ ਬਹੁਤ ਭੁਲ ਗਿਆ ਹਾਂ ਜੀ ਤੇ ਰਾਤ ਤਾਂ ਜਿਤਨੀ ਆਪਨੇ ਬਤਾਈ ਹੈ ਉਤਨੀ ਬੀਤ ਗਈ ਹੈ ਜਿਤਨੀ ਆਪ ਰਖੀ ਹੈ ਉਤਨੀ ਰਹਿੰਦੀ ਹੈ ਜੀ ਤਾਂ ਇਹ ਸੁਣਕੇ ਸ੍ਰੀ ਗੁਰੂ ਨਾਨਕ ਜੀ ਮੇਰੇ ਪਰ ਬਹੁਤ ਖੁਸ਼ੀ ਕਰੀ ਅਤੇ ਬਚਨ ਕੀਤਾ ਦੇਖ ਭਾਈ ਬੁਢਾ ਏਸ ਵਾਸਤੇ ਅੰਗਦ ਜੀ ਦੀ ਸੇਵਾ ਸਾਨੂੰ ਭਾਂਵਦੀ ਹੈ ਇਸ ਪਰ ਕਰਤਾਰ ਦੀ ਖੁਸ਼ੀ ਹੈ ਇਹ ਬਾਤ ਸੁਣਕੇ ਭਾਈ ਬੁਢੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਜੀ ਕਹੇ ਹੇ ਭਾਈ ਬਾਲਾ ਤੂੰ ਪਰਮ ਮਿਤ੍ਰ ਹੈਂ ਤੇ ਸ੍ਰੀ ਗੁਰੂ ਨਾਨਕ ਜੀ ਕਾ ਜੋ ਜੋ ਚਰਿਤ੍ਰ ਗੁਰੂ ਜੀ ਦੇ ਆਪਨੇ ਵੇਖੇ ਸੁਣੇ ਹੈਨ ਸੋ ਅਸੀਂ ਆਪਦੀ ਰਸਨਾ ਤੇ ਸਰਵਨ ਕੀਤੇ ਹੈਨ ਏਹ ਪਰਉਪਕਾਰ ਆਪਨੇ ਕੀਤਾ ਹੈ ਜੋ ਸੰਗਤ ਕੋ ਸ੍ਰੀ ਗੁਰੂ ਜੀ ਕੇ ਚਰਿਤ੍ਰ ਸੁਣਾਏ ਹੈਨ ਅਤੇ ਸੁਣ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਕਰਤਾਰਪੁਰ ਬਿਰਾਜੇ ਹੂਏ ਥੇ ਅਤੇ ਮੇਰੇ ਕੋ ਆਖਣ ਲਗੇ ਸੁਣ ਪੁਰਖਾ ਰਾਤ ਹੈ ਕਿ ਦਿਨ ਤਾਂ ਮੈਂ ਕਿਹਾ ਹੇ ਦੀਨ ਦਯਾਲ ਜੀ ਆਪਦੀ ਕੀਤੀ ਹੋਈ ਰਾਤ ਹੈ ਤਾਂ ਫੇਰ ਬਾਬੇ ਜੀ ਕਿਹਾ ਪਰਖਾ ਦਿਨ ਹੈ ਰਾਤ ਨਹੀਂ ਤਾਂਤੇ ਹੇ ਭਾਈ ਬਾਲਾ ਮੈਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਹੱਥ ਜੋੜਕੇ ਕਿਹਾ ਹੇ ਮਹਾਰਾਜ ਮੈਂ ਭੁਲਾ ਹਾਂ ਜੋ ਦਿਨ ਨੂੰ ਰਾਤ ਕਿਹਾ ਹੈ ਤਾਂ ਸ੍ਰੀ ਗੁਰੂ ਜੀ ਫੇਰ ਮੇਰੇ ਤਾਈਂ ਆਗਯਾ ਕਰੀ ਹੇ ਪੁਰਖਾ ਜੇ ਦਿਨ ਹੈ ਤਾਂ ਸਾਡੇ ਚਾਦਰੇ ਧੋ ਲਿਆਓ ਤਾਂਤੇ ਹੇ ਭਾਈ ਬਾਲਾ ਮੈਂ ਗੁਰੂ ਜੀ ਕਾ ਹੁਕਮ ਮੰਨਕੇ ਦੋਵੇਂ ਚਾਦਰੇ ਲੈਕੇ ਕਰਤਾਰਪੁਰ ਦੇ ਬਾਹਰ ਗਿਆ ਤਾਂ ਦੁਪੈਹਰ ਦਿਨ ਦੀ ਪ੍ਰਕਾਸ਼ ਰਹੀ ਹੈ ਜਦ ਸ੍ਰੀ ਗੁਰੂ ਜੀ ਕੇ ਚਾਦਰੇ ਧੋਇ ਚੁਕਾ ਤੋ ਗ੍ਰਾਮ ਦੇ ਵਿਚ ਆਯਾ ਤਾਂ ਉਸੀ ਤਰਾਂ ਰਾਤ ਹੈ ਤਾਂ ਮੈਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਬਾਬੇ ਜੀ ਕਿਹਾ ਕਹੁ ਪੁਰਖਾਂ ਰਾਤ ਹੈ ਕਿ ਦਿਨ ਹੈ ਤਾਂ ਮੈਂ ਕਿਹਾ ਜੀ ਆਪਦਾ ਕੀਆ ਦਿਨ ਹੈ ਔਰ ਦਿਨ ਰਾਤ ਸਭ ਆਪ ਦੇ ਹੁਕਮ ਵਿਚ ਹਨ ਜੋ ਚਾਹੇ ਸੋ ਕਰੋ ਜੀ ਏਹ ਸੁਣ ਕਰ ਸ੍ਰੀ ਗੁਰੂ ਜੀ ਮੇਰੇ ਪਰ ਬਹੁਤ ਖੁਸ਼ੀ ਕੀਤੀ ਤੇ ਕਹਿਆ ਪੁਰਖਾ ਨਿਹਾਲ ਹੈਂ ਤੇਰੇ ਪਰ ਕਰਤਾਰ ਪੁਰਖ ਦੀ ਮੇਹਰਬਾਨੀ ਹੈ ॥੧੭੯॥

# ਅਗੇ ਸਾਖੀ ਸ੍ਰੀ ਗੁਰੂ ਅੰਗਦ ਜੀ ਨਾਲ ਹੋਈ

ਸ੍ਰੀ ਅੰਗਦ ਜੀ ਕਹੈਂ ਹੇ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਦੇ ਦਰਸ਼ਨ ਕੋ ਬਹੁਤ ਸੰਗਤਾਂ ਆਈਆਂ ਅਤੇ ਸੰਗਤ ਕੁਲ ਪੰਜ ਹਜ਼ਾਰ ਅਕਠੀ ਹੋਈ ਐਸੀ ਬਾਤ ਹੋਈ ਜੋ ਐਸੀ ਬਰਖਾ ਹੋਈ ਜੋ ਤ੍ਰਿੰਨ ਦਿਨ ਤੇ ਤ੍ਰਿੰਨ ਰਾਤ ਬਰਖਾ ਹਟੀ ਨਹੀਂ ਅਤੇ ਜਲ ਹੀ ਹਲ ਹੋਇ ਗਿਆ ਤੇ ਲੋਕ ਬਹੁਤ ਵਯਾਕੁਲ ਹੋਏ ਪਰ ਅਜੇਹੀ ਬਰਖਾ ਹੋਈ ਕਿ ਦੇਗ ਬੰਦ ਰਹੀ ਅਤੇ ਤੀਸਰੇ ਦਿਨ ਘਟਾਂ ਫਟੀਆਂ ਤਾਂ ਸਿਖ ਨੇ ਹੱਥ ਜੋੜ ਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਸੰਗਤ ਬਹੁਤ ਭੁਖੀ ਹੈ ਤੇ ਸਚੇ ਪਾਤਸ਼ਾਹ ਜੀ ਜੇਕਰ ਪ੍ਰਸ਼ਾਦ ਜਲਦੀ ਮਿਲੇ ਤਾਂ ਬਚੇਗੀ ਜੇਕਰ ਜਲਦੀ ਮਿਲੇ ਤਾਂ ਬਹੁਤ ਅੱਛਾ ਹੈ ਅਤੇ ਆਪ ਸਾਡੇ ਉਪਰ ਕ੍ਰਿਪਾ ਕਰੋ ਤਾਂ ਸ੍ਰੀ ਗੁਰੂ ਨਾਨਕ ਜੀ ਪ੍ਰਸੰਨ ਹੋਏ ਤਾਂ ਆਪਣੇ ਵਡੇ ਪੁਤ੍ਰ ਸ੍ਰੀ ਚੰਦ ਨੂੰ ਸਦਵਾਯਾ ਤੇ ਕਹਿਆ ਬੱਚਾ ਬਾਹਰ ਜਾਇ ਕਰ ਦੋ ਕਿਕਰ ਖੜੇ ਹੈਂ ਓਹਨਾਂ ਉਪਰ ਚੜ੍ਹ ਕਰ ਹਲੂਣ ਕੇ ਮਠਿਆਈਆਂ ਪਕਵਾਨ ਛੱਤੀ ਪ੍ਰਕਾਰ ਦੇ ਸੰਗਤ ਕੋ ਛਕਾਓ ਤਾਂ ਸ੍ਰੀ ਚੰਦ ਨੇ ਕਹਿਆ ਕਿ ਇਕ ਤਾਂ ਏਹ ਸਮਝੋ ਕਿ ਕਦੀ ਕਿੱਕਰਾ ਨਾਲ ਵੀ ਮਠਿਆਈ ਲਗੀ ਹੈ ਕਿ ਭੋਜਨ ਵੀ ਦ੍ਰਖਤਾਂ ਕੋ ਲਗੇ ਹੈਨ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਲਖਮੀ ਦਾਸ ਕੋ ਸਦਿਆ ਤੇ ਕਿਹਾ ਹੇ ਬੇਟਾ ਤੂੰ ਜਾਹ ਤੇ ਜਾਇਕੇ ਸੰਗਤ ਕੋ ਕਿੱਕਰਾਂ ਹਲੂਣਕੇ ਭੋਜਨ ਖਲਾਇ ਲਿਆਓ ਤਾਂ ਅਗੋਂ ਲਖਮੀ ਦਾਸ ਜੀ ਜਵਾਬ ਦਿਤਾ ਦੇਖੋ ਜੀ ਕਦੀ ਕਿੱਕਰਾਂ ਨੂੰ ਮਠਿਆਈਆਂ ਲਗੀਆਂ ਹੈਨ ਤਾਂ ਫੇਰ ਬਾਬੇ ਜੀ ਮੇਰੇ ਵਲ ਦ੍ਰਿਸ਼ਟੀ ਕੀਤੀ ਹੁਕਮ ਕੀਤਾ ਕਿ ਪੁਰਖਾ ਤੂੰ ਜਾਇਕੇ ਸੰਗਤ ਕੋ ਪ੍ਰਸ਼ਾਦਿ ਛਕਾਓ ਕਿਉਂਕਿ ਤੈਨੂੰ ਸਭ ਸੰਗਤ ਦਾ ਅਗਵਾਨੀ ਬਨਾਯਾ ਹੈ ਜੋ ਸੰਗਤ ਬਹੁਤ ਭੁਖੀ ਹੈ ਤਾਂ ਹੇ ਭਾਈ ਬਾਲਾ ਮੈਂ ਸ੍ਰੀ ਗੁਰੂ ਨਾਨਕ ਜੀ ਕਾ ਬਚਨ ਮੰਨ ਕੇ ਤੇ ਬਾਹਰ ਆਯਾ ਤੇ ਸੰਗਤ ਕੋ ਬੁਲਾਕਰ ਅਕਠੀ ਕੀਤਾ ਤੇ ਆਪ ਮੈਂ ਸ੍ਰੀ ਵਾਹਿਗੁਰੂ ਆਖਕੇ ਕਿੱਕਰ ਉਪਰ ਚੜ੍ਹਕੇ ਹਲੂਣਾ ਮਾਰਿਆ ਜਾਂ ਹਲੂਣਾ ਲਗਾ ਤਾਂ ਛਤੀ ਪ੍ਰਕਾਰ ਦੇ ਭੋਜਨ ਡਿਗ ਪਏ ਤੇ ਲਡੂ ਪੇੜੇ ਜਲੇਬੀ ਬਰਫੀ ਹੋਰ ਕਈ ਪ੍ਰਕਾਰ ਦੀ ਮਠਿਆਈ ਗਿਰੀ ਤੇ ਲੋਕ ਸੰਗਤ ਕੇ ਲਗੇ ਛਕਣ ਸਭ ਪ੍ਰਸੰਨ ਹੋ ਗਏ ਤਾਂ ਫੇਰ ਸਰਬਤ ਸੰਗਤ ਕੋ ਨਾਲ ਲੈਕਰ ਮੈਂ ਸ੍ਰੀ ਗੁਰੂ ਜੀ ਦੇ ਪਾਸ ਆਯਾ ਤੇ ਚਰਨ ਬੰਦਨਾ ਕਰੀ ਤਾਂ ਸ੍ਰੀ ਗੁਰੂ ਨਾਨਕ ਜੀ ਸੰਗਤ ਦੇ ਸਮੇਤ ਮੇਰੇ ਕੋ ਦੇਖ ਕਰ ਬਹੁਤ ਖੁਸ਼ੀ ਕਰਤੇ ਭਏ ਤਾਂ ਬਚਨ ਕੀਤਾ ਪੁਰਖਾ ਤੂੰ ਨਿਹਾਲ ਹੈਂ ਅਤੇ ਸਭ ਸੰਗਤ ਤੇਰੇ ਮਗਰ ਲਾਈ ਹੈ ਤੇ ਸੰਗਤ ਦੀ ਭੀ ਕਾਮਨਾ ਪੂਰਨ ਕੀਤੀ ਹੈ ਤਾਂ ਸਭ ਸੰਗਤ ਨੇ ਮੱਥਾ ਟੇਕਿਆ ਤੇ ਵਿਦਿਆ ਹੋਈ ਤੇ ਸੁਣ ਭਾਈ ਬਾਲਾ ਮੇਰੇ ਕੋ ਸ੍ਰੀ ਗੁਰੂ ਨਾਨਕ ਜੀ ਜੋਤੀ ਨਾਲ ਜੋਤਿ ਮਿਲਾਇ ਲਿਆ ਖੁਸ਼ੀ ਕੀਤੀ ਅਤੇ ਸੰਗਤ ਕੇ ਲੋਕ ਸਭ ਕਹਿਣ ਧੰਨ ਸ੍ਰੀ ਗੁਰੂ ਨਾਨਕ ਜੀ ਕੀ ਕਮਾਈ ॥੧੮੦॥

# ਸਾਖੀ ਹੋਰ ਚਲੀ

ਤਾਂ ਸ੍ਰੀ ਗੁਰੂ ਅੰਗਦ ਜੀ ਕਹੈਂ ਸੁਣ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਚ ਤੁਰੇ ਜਾਣ ਪਰ ਦੋਵੇਂ ਸਾਹਿਬਜ਼ਾਦੇ ਭੀ ਨਾਲ ਹੀ ਥੇ ਅਤੇ ਭਾਈ ਬਾਲਾ ਤਾਂ ਮੈਂ ਭੀ ਹਾਜਰ ਥਾ ਅਗੇ ਗਏ ਤੇ ਇਕ ਚੁਬਚਾ ਗੰਦੇ ਪਾਣੀ ਵਾਲਾ ਸੀ ਪਰ ਸਾਰੇ ਸ਼ਹਿਰ ਦਾ ਗੰਦਾ ਪਾਣੀ ਉਸਦੇ ਵਿਚੋਂ ਦੀ ਜਾਂਦਾ ਸੀ ਮਹਾਰਾਜ ਦੇ ਹੱਥ ਕਟੋਰਾ ਸੀ ਸੋ ਗੰਦੇ ਪਾਣੀ ਦੇ ਵਿਚ ਸੁਟ ਦਿਤੋ ਨੇ ਤੇ ਵਡੇ ਪੁਤ੍ਰ ਨੂੰ ਆਖਣ ਲਗੇ ਸ੍ਰੀ ਚੰਦ ਇਹ ਕਟੋਰਾ ਕਢ ਲਵੋ ਤਾਂ ਸ੍ਰੀ ਚੰਦ ਬੋਲਿਆ ਕਿ ਐਸੇ ਗੰਦੇ ਚੁਬਚੇ ਵਿਚ ਕਿਉਂ ਵੜੀਏ ਕੋਈ ਕਟੋਰਿਆਂ ਦਾ ਘਾਟਾ ਹੈ ਘਰੋਂ ਹੋਰ ਲੈ ਲੈਣਾ ਤਾਂ ਲਖਮੀ ਦਾਸ ਨੂੰ ਕਿਹਾ ਪੁਤ ਕਟੋਰਾ ਕਢ ਲਵੋ ਤਾਂ ਉਹ ਬੋਲਿਆ ਕੋਈ ਆਉਂਦਾ ਹੈ ਤਾਂ ਕਢਾ ਲਵਾਂਗੇ ਤੁਸੀਂ ਜੋ ਕੰਮ ਕਰਨ ਚਲੇ ਹੋ ਓਹ ਤਾਂ ਕਰੋ ਕੁਛ ਕਟੋਰੇ ਨਾਲ ਨੇਹੁ ਲਗਾ ਹੋਯਾ ਹੈ ਫੇਰ ਕਢਾਇ ਲਿਆਵਾਂਗੇ ਤਾਂ ਫੇਰ ਸ੍ਰੀ ਬਾਬੇ ਜੀ ਮੇਰੀ ਤਰਫ ਇਸ਼ਾਰਾ ਕੀਤਾ ਮੈਂ ਝਟ ਛਾਲ ਮਾਰੀ ਤੇ ਕਟੋਰਾ ਕਢ ਲਿਆ ਪਰ ਸਿਰ ਪੈਰਾਂ ਤੀਕ ਚਿਕੜ ਨਾਲ ਭਰ ਗਿਆ ਤਾਂ ਸ੍ਰੀ ਬਾਬੇ ਜੀ ਦੇਖ ਕਰ ਕਹਾ ਬੱਚਾ ਲੈਹਣਿਆਂ ਤੂੰ ਕੁਛ ਲੈਹਣਾ ਹੈ ਤੇ ਅਸਾਂ ਤੇਰਾ ਦੇਣਾ ਅਤੇ ਬਾਬੇ ਜੀ ਬਹੁਤ ਖੁਸ਼ੀ ਕੀਤੀ ਹੈ ਤਾਂ ਅਗੇ ਭਾਈ ਬਾਲਾ ਭਾਵੇਂ ਤੁਸੀਂ ਮੰਨੋਂ ਭਾਵੇਂ ਨ ਮੰਨੋ ਅਸਾਂ ਤੇ ਤਾਂ ਗੁਰੂ ਜੀ ਐਸ ਤਰਾਂ ਖੁਸ਼ੀ ਕੀਤੀ ਹੈ ਤਾਂ ਅਗੋਂ ਬਾਲੇ ਕਿਹਾ ਹੇ ਗੁਰੂ ਅੰਗਦ ਜੀ ਏਹ ਜੋ ਕੁਛ ਆਪਨੇ ਕਿਹਾ ਹੈ ਸਭ ਸੱਚ ਕਹਿਤੇ ਹੋ ਤਾਂ ਫੇਰ ਅੰਗਦ ਜੀ ਕਹਾ ਸੁਣ ਭਾਈ ਬਾਲਾ ਇਹ ਜੋ ਗੁਰੂ ਨਾਨਕ ਜੀ ਕੇ ਬਚਨ ਹੈਨ ਜੋ ਸਿਖ ਪਰੇਮ ਨਾਲ ਸੁਣੇਗਾ ਤੇ ਜੋ ਸੁਣਾਵੇਗਾ ਪ੍ਰੀਤ ਕਰਕੇ ਅਤੇ ਸਤ ਕਰ ਜਾਣੇਗਾ ਉਸਦੇ ਔਗਣ ਆਪ ਸੰਪੂਰਨ ਧੋਤੇ ਜਾਣਗੇ ਅਤੇ ਖੁਲੀ ਬੰਧਨੀ ਦਰਗਾਹ ਮੇਂ ਪਰਵੇਸ਼ ਕਰੇਗਾ ਅਤੇ ਜਿਥੇ ਬਾਬਾ ਨਾਨਕ ਜੀ ਜਾਵਣਗੇ ਸੋ ਓਥੇ ਹੀ ਉਹ ਸਿਖ ਭੀ ਨਿਰਸੰਸੇ ਜਾਇ ਪਹੁੰਚੇਗਾ ਤੇ ਜਨਮ ਮਰਨ ਤੇ ਰਹਿਤ ਹੋਇ ਜਾਵੇਗਾ ਤੇ ਜੋ ਮੰਗੇ ਸੋ ਬਾਸਨਾ ਬਾਬਾ ਜੀ ਪੂਰਨ ਕਰੇਗਾ ਤਾਂ ਭਾਈ ਲਾਲੋ ਕਿਹਾ ਗੁਰੂ ਜੀ ਤੇਰੇ ਵਿਚ ਤੇ ਗੁਰੂ ਨਾਨਕ ਜੀ ਵਿਚ ਭਰਮ ਭੇਦ ਨਹੀਂ ਤਾਂ ਗੁਰੂ ਅੰਗਦ ਜੀ ਕਿਹਾ ਸੁਣ ਭਾਈ ਬਾਲਾ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਤੇ ਅਸੀਂ ਉਸਦੇ ਕੀਤੇ ਹੋਏ ਹਾਂ ਪ੍ਰਹਿਲਾਦ ਧ੍ਰੂ ਤੇ ਦੱਤਾ ਤੇ ਜਨਕ ਰਾਜਾ ਇਹ ਭੀ ਨਿਰੰਕਾਰ ਦੇ ਪੂਰਨ ਭਗਤ ਹੋਏ ਪਰ ਉਰੇ ਹੀ ਰਹੇ ਹਨ ਤਾਂ ਗੁਰੂ ਅੰਗਦ ਜੀ ਕਿਹਾ ਹੇ ਭਾਈ ਬਾਲਾ ਜਿਸ ਦਿਨ ਨਿਰੰਕਾਰ ਜੀ ਸਾਰੀ ਸ੍ਰਿਸ਼ਟਿ ਕੋ ਲੀਨ ਕਰਨਗੇ ਇਹ ਸਭ ਨਿਰੰਕਾਰ ਜੀ ਕੀ ਜੋਤ ਨਾਲ ਮਿਲ ਜਾਵਣਗੇ ਤੇ ਜਿਨਾਂ ਸਿਖਾਂ ਨੇ ਸੰਗਤ ਦੀ ਉਪਮਾ ਨਹੀਂ ਕੀਤੀ ਤੇ ਸਿਖ ਨਹੀਂ ਬਣੇ ਤੇ ਉਪਦੇਸ਼ ਨਹੀਂ ਲੀਆ ਤੇ ਕਿਸੇ ਦੀ ਬਾਂਛਾ ਨਹੀਂ ਲੀਤੀ ਸੋ ਨਿਰੰਕਾਰ ਨਾਲ ਨਹੀਂ ਮਿਲਣਗੇ ਕਰਮਾਨੁਸਾਰ ਦੁਖ ਸੁਖ

ਭੋਗਣਗੇ ਪਰ ਸਿਖ ਨਿਰਮਲ ਓਹ ਹਨ ਜਿਨਾਂ ਗੁਰੂ ਤੋਂ ਬਿਨਾਂ ਹੋਰ ਕੁਛ ਨਹੀਂ ਜਾਤਾ ਤੇ ਗੁਰੂ ਨਿਰਮਲ ਉਹ ਹੈ ਜੋ ਸਿਖਾਂ ਦੀਆਂ ਕਾਰਾਂ ਭੇਟਾਂ ਨਹੀਂ ਲੈਂਦਾ ਤੇ ਜੋ ਗੁਰੂ ਹੋ ਕਰਕੇ ਮਲੀਨ ਬਿਉਹਾਰ ਵਾਲੇ ਦਾ ਆਚਾਰ ਖਾਵੇ ਸੋ ਗੁਰੂ ਵੀ ਮਲੀਨ ਹੋ ਜਾਂਦਾ ਹੈ ਤੇ ਸਿਖ ਮਲੀਨ ਉਹ ਹੈ ਜੋ ਗੁਰੂ ਜੀ ਕੇ ਵਾਕਾਂ ਪਰ ਨਾ ਤੁਰੇ ਤੇ ਸੁਣ ਭਾਈ ਬਾਲਾ ਇਹ ਨਜ਼ਰ ਗੁਰੂ ਜੀ ਕਰਤਾਰ ਜੀ ਸੇ ਪਾਈ ਹੈ ਨਹੀਂ ਤਾਂ ਭਲੇ ਭਲੇ ਗੁਰੂ ਸਿਖਾਂ ਦੀਆਂ ਭੇਟਾਂ ਦੇਖ ਕਰ ਭਉ ਜਲ ਜਾਂਦੇ ਹਨ ਤੇ ਸਾਬਤ ਨਹੀਂ ਰਹਿੰਦੇ ਸੋ ਬਾਈ ਬਾਲਾ ਤੁਸਾਂ ਦੇ ਉਪਰ ਕਰਤਾਰ ਦੀ ਬਹੁਤ ਮੇਹਰਬਾਨੀ ਹੈ ਕਿਉਂਕਿ ਤੁਸਾਂ ਨੇ ਸੰਪੂਰਨ ਧਰਤੀ ਦਾ ਸੈਰ ਸ੍ਰੀ ਗੁਰੂ ਨਾਨਕ ਜੀ ਕੇ ਨਾਲ ਕੀਤਾ ਹੈ ॥੧੮੧॥

## ਅਗੇ ਸਾਖੀ ਚਲਾਣੇ ਦੀ ਲਿਖੀ

ਜਾਂ ਭਾਈ ਬਾਲੇ ਗੁਰੂ ਅੰਗਦ ਜੀ ਪਾਸੋਂ ਇਹ ਸਾਖੀਆਂ ਸੁਣੀਆਂ ਤਾਂ ਬਹੁਤ ਪ੍ਰਸੰਨ ਹੂਆ ॥ ਭਾਈ ਬਾਲਾ ਵਾਚ ॥ ਹੇ ਗੁਰੂ ਅੰਗਦ ਜੀ ਹੁਣ ਆਪ ਕ੍ਰਿਪਾ ਕਰਕੇ ਗੁਰੂ ਨਾਨਕ ਜੀ ਦੇ ਚਲਾਣੇ ਦੀ ਸਾਖੀ ਸੁਣਾਓ ਜੀ ਜੋ ਮਹਾਰਾਜ ਜੀ ਜੋਤੀ ਜੋਤ ਕਿਸ ਤਰਾਂ ਸਮਾਏ ਹਨ ਜਾਂ ਭਾਈ ਬਾਲੇ ਇਹ ਪ੍ਰਸ਼ਨ ਕੀਤਾ ਤਾਂ ਗੁਰੂ ਅੰਗਦ ਦੇਵ ਜੀ ਕਹਿਣ ਲਗੇ ਸੁਣੋ ਭਾਈ ਬਾਲਾ ਮਹਾਰਾਜ ਦੇ ਚਲਾਣੇ ਦੀ ਸਾਖੀ ਭਾਈ ਬੁਢੇ ਕੋਲੋਂ ਪੁਛੋ ਕਿਉਂਕਿ ਜਿਸ ਤਰਾਂ ਆਪ ਕੋ ਬਾਬੇ ਜੀ ਨੇ ਤਲਵੰਡੀ ਭੇਜ ਦਿਤਾ ਸੀ ਤੇ ਉਸ ਤਰਹ ਗੁਰੂ ਨਾਨਕ ਜੀ ਚਲਾਣੇ ਦੇ ਵਕਤ ਮੇਰੇ ਕੋ ਖਡੂਰ ਮੇਂ ਭੇਜ ਦੀਆ ਥਾ ਤੋਂ ਪੀਛੇ ਭਾਈ ਬੁਢਾ ਜੀ ਨੇ ਏਹ ਚਰਿਤ੍ਰ ਦੇਖਿਆ ਹੈ ਸੋ ਭਾਈ ਬੁਢਾ ਜੀ ਪਾਸੋਂ ਸ੍ਰਵਣ ਕਰੋ ਤਾਂ ਭਾਈ ਬਾਲਾ ਜੀ ਕਹੇ ਹੇ ਭਾਈ ਬੁਢਾ ਜੀ ਆਪ ਪੂਰਨ ਸਿਖ ਹੋ ਤੇ ਗੁਰੂ ਨਾਨਕ ਜੀ ਦੇ ਖਾਸ ਕਰਕੇ ਪਰੇਮੀ ਹੋ ਸੋ ਆਪ ਸਾਡੇ ਉਪਰ ਮੇਹਰਬਾਨੀ ਕਰਕੇ ਸਾਨੂੰ ਗੁਰੂ ਨਾਨਕ ਜੀ ਕੇ ਚਲਾਣੇ ਦੀ ਸਾਖੀ ਸੁਣਾਓ ॥ ਭਾਈ ਬੁਢਾ ਵਾਚ ॥ ਹੇ ਭਾਈ ਬਾਲਾ ਇਕ ਦਿਨ ਦੀ ਬਾਤ ਹੈ ਗੁਰੂ ਨਾਨਕ ਕੇ ਪਿਤਾ ਕਾਲੂ ਨੇ ਕਿਹਾ ਹੇ ਬੇਟਾ ਨਾਨਕ ਜੀ ਸਾਨੂੰ ਪਿਤਰਾਂ ਨੇ ਸੁਪਨੇ ਮੇਂ ਕਿਹਾ ਹੈ ਹੇ ਕਾਲ ਤੂੰ ਬੈਕੁੰਠ ਨੂੰ ਆਓ ਤਾਂ ਬਾਬੇ ਜੀ ਕਹਿਆ ਹੇ ਮਹਿਤਾ ਜੀ ਜਹਾਂ ਆਪਦੀ ਇਛਿਆ ਹੋਵੇ ਤਹਾਂ ਹੀ ਰਹੀਏ ਤਾਂ ਫੇਰ ਕਾਲੂ ਨੇ ਕਹਿਆ ਬੇਟਾ ਨਾਨਕ ਤੇਰੀ ਕ੍ਰਿਪਾ ਕਰਕੇ ਅਸੀਂ ਸਰੀਰ ਤੇ ਨਿਆਰੇ ਹਾਂ ਮਰਨਾ ਤੇ ਜਨਮਣਾ ਦੇਹ ਦਾ ਧਰਮ ਹੈ ਤੇ ਅਸੀਂ ਸਾਖੀ ਹਾਂ ਅਤੇ ਤੁਹਾਡੇ ਦਰਸ਼ਨ ਦੀ ਅਭਿਲਾਖਾ ਹੈ ਤਾਂ ਬਾਬੇ ਜੀ ਕਹਿਆ ਤੁਸੀਂ ਬੈਕੁੰਠ ਧਾਮ ਨੂੰ ਚਲੋ ਅਸੀਂ ਭੀ ਆਏ ਜਾਣੋ ਤਾਂ ਮਹਿਤਾ ਕਾਲੂ ਵੇਦੀ ਨੇ ਇਹ ਬਚਨ ਨਾਨਕ ਜੀ ਕਾ ਸੁਣ ਕਰ ਸਭ ਸਮਿਗਰੀ ਮੰਗਵਾਕੇ ਅੱਧੀ ਸ੍ਰੀ ਚੰਦ ਤੇ ਲਖਮੀ ਦਾਸ ਦੋਹਾਂ ਨੂੰ ਦੇ ਦਿਤੀ ਅਤੇ ਅੱਧੀ ਪੁੰਨ ਕਰ ਦਿਤੀ ਅਤੇ ਰਾਵੀ ਦੇ ਕਿਨਾਰੇ ਉਪਰ ਬੈਠਕੇ ਪਦਮ ਆਸਨ ਧਾਰਨ ਕੀਤਾ ਤੇ ਪੌਣ ਰੋਕ ਕੇ ਤੇ ਦਸਵੇਂ ਦੁਆਰ ਪ੍ਰਾਣਾਂ ਕੋ ਚੜ੍ਹਾਕਰ ਤੇ ਬ੍ਰਹਮ ਰੰਧਰ ਨਾਟਕਾ ਫੋੜ ਕਰ ਦੇਹ ਤਿਆਗੀ

ਤੇ ਜਦ ਕਾਲੂ ਨੇ ਦੇਹ ਤਿਆਗੀ ਤਾਂ ਗੁਰੂ ਜੀ ਨੇ ਸਸਕਾਰ ਤੋਂ ਲੈਕੇ ਸਭ ਵਿਹਾਰ ਬਹੁਤ ਚੰਗੇ ਕੀਤੇ ਅਤੇ ਗਰੀਬਾਂ ਕੋ ਕਪੜੇ ਔਰ ਗਹਿਨੇ ਭੋਜਨ ਖੁਆਏ ਤੇ ਪਿਤਾ ਦੇ ਅਰਪਣ ਵਾਸਤੇ ਸਭ ਕੁਛ ਅਭਯਾਗਤਾਂ ਕੋ ਦਾਨ ਦਿਤੇ ਔਰ ਕੜਾਹ ਪ੍ਰਸ਼ਾਦਿ ਕਰ ਕੇ ਵਰਤਾਂਇਆ ਤੇ ਫੇਰ ਚਾਰ ਦਿਨ ਤੇ ਬਾਦ ਮਾਤਾ ਤ੍ਰਿਪਤਾ ਜੀ ਨੇ ਵੀ ਪ੍ਰਾਣ ਤਯਾਗਨ ਕਰੇ ਪਰ ਉਸੀ ਤਰਹ ਐਰਾਵਤੀ ਦੇ ਕਿਨਾਰੇ ਪਰ ਗੁਰੂ ਨਾਨਕ ਜੀ ਨੇ ਮਾਤਾ ਜੀ ਕਾ ਸਸਕਾਰ ਕਰਾ ਬੜੇ ਦਾਨ ਪੁੰਨ ਕਰੇ ਅੱਠ ਪਹਿਰ ਕੀਰਤਨ ਹੋਂਵਦੇ ਰਹੇ ਤੇ ਸੰਗਤਾਂ ਆਵਨ ਤੇ ਦਰਸ਼ਨ ਕਰਨ ਤੇ ਮਨ ਭਾਵਤ ਫਲ ਪਾਇ ਆਪੋ ਆਪਨੇ ਘਰਾਂ ਨੂੰ ਜਾਵਨ ਅਤੇ ਬਾਬਾ ਜੀ ਸਭ ਕੋ ਸਤਿਨਾਮ ਕਾ ਉਪਦੇਸ਼ ਦੇਵਨ ਤੇ ਕਹਿਣ ਭਾਈ ਸੱਚ ਬੋਲਣਾ ਧਰਮ ਦੀ ਕਿਰਤ ਕਰਨੀ ਆਏ ਸਿਖ ਸਾਧ ਦੀ ਸੇਵਾ ਕਰਨੀ ਔਰ ਕਰਤਾਰਪੁਰ ਬਾਬੇ ਜੀ ਦੇ ਦਰਬਾਰ ਵਿਚ ਇਕ ਪਿੱਪਲ ਸੀ ਉਹ ਪਿੱਪਲ ਦੇ ਹੇਠ ਬਾਬੇ ਜੀ ਦੀ ਮੰਜੀ ਦੇ ਉਪਰ ਗੁਰੂ ਬਾਬਾ ਜੀ ਹੇਠ ਬੈਠੇ ਰਹਿਣ ਅਰ ਬਾਬੇ ਜੀ ਦੇ ਘਰ ਇਕ ਕਮਲੀਆ ਨਾਮ ਟਹਿਲੀਆ ਸੀ ਤੇ ਗਊਆਂ ਮਹੀਆਂ ਦਾ ਘਾਸ ਲਿਆਉਂਦਾ ਸੀ ਇਕ ਦਿਨ ਕਮਲੀਆ ਘਾਸ ਲੈਨੇ ਕੋ ਗਿਆ ਤੇ ਕਿਆ ਦੇਖੇ ਜੋ ਬਨ ਵਿਚ ਤਿੰਨ ਜੋਗੀਸ਼ਰ ਸੰਤ ਹਨ ਓਨਾਂ ਕਮਲੀਏ ਕੋ ਸੱਦਿਆ ਤੇ ਕਹਾ ਕਮਲੀਆ ਓਹ ਢੀਮ ਮਿਟੀ ਦੀ ਸਾਡਾ ਸੁਨੇਹਾ ਨਾਨਕ ਜੀ ਪਾਸ ਲੈ ਜਾਹ ਤਾਂ ਕਮਲੀਆ ਬੋਲਿਆ ਭਾਈ ਘਾਸ ਲੈ ਜਾਨ ਲਗਾ ਲੈ ਜਾਵਾਂਗਾ ਤਾਂ ਓਨਾਂ ਸੰਤਾਂ ਵਿਚੋਂ ਇਕ ਸਾਧ ਨੇ ਕਮਲੀਏ ਦੀ ਦਾਤਰੀ ਪਕੜਕੇ ਇਕ ਬੂਟਾ ਘਾਸ ਦਾ ਵਢਕੇ ਜਾਇ ਖਿਲਾਰਿਆ ਤਾਂ ਓਥੇ ਘਾਸਦਾ ਢੇਰ ਲਗ ਗਿਆ ਤਾਂ ਕਮਲੀਏ ਨੂੰ ਕਹਿਣ ਲਗੇ ਭਾਈ ਜਿੰਨਾ ਚੁਕ ਸਕਦਾ ਹੈਂ ਓਨਾਂ ਚੁਕ ਲੈ ਤਾਂ ਕਮਲੀਏ ਨੇ ਘਾਸ ਲਿਆ ਸੁਟਿਆ ਤੇ ਉਹ ਢੀਂਮ ਮਿਟੀ ਦੀ ਬਾਬੇ ਜੀ ਦੇ ਅਗੇ ਜਾਇ ਸੁਟੀ ਤੇ ਸ੍ਰੀ ਬਾਬੇ ਜੀ ਕਹਿਆ ਕਮਲੀਆ ਉਤਾਵਲਾ ਹੀ ਮੁੜ ਆਯਾ ਹੈਂ ਤੇ ਘਾਸ ਕਿਸੇ ਦਾ ਚੁਕ ਕੇ ਲਿਆਂਦਾ ਹਈ ਤਾਂ ਕਮਲੇ ਕਿਹਾ ਹੇ ਸਚੇ ਪਾਤਸਾਹ ਜੀ ਘਾਸ ਕਿਸਦਾ ਚੁਰਾਇ ਨਹੀਂ ਆਂਦਾ ਤਾਂ ਬਾਬੇ ਜੀ ਕਿਹਾ ਭਾਈ ਏਸੇ ਕਰਕੇ ਅਸਾਂ ਕਿਹਾ ਸੀ ਜੋ ਚੁਕ ਆਂਦਾ ਹਈ ਤਾਂ ਸਾਡੀਆਂ ਗਊਆਂ ਨੂੰ ਨਾ ਪਾਵੀਂ ਤਾਂ ਫੇਰ ਕਮਲੀਏ ਨੇ ਕਹਾ ਜੀ ਬਾਹਰ ਉਜਾੜ ਵਿਚ ਤਿੰਨ ਸਾਧ ਹੈਨ ਓਹਨਾਂ ਨੇ ਏਹ ਮਿਟੀ ਦੀ ਢੀਂਮ ਦਿਤੀ ਹੈ ਅਤੇ ਕਹਿਓਨੇ ਬਾਬੇ ਜੀ ਕੋ ਸੁਨੇਹਾ ਦੇ ਦੇਣਾ ਤਾਂ ਗੁਰੂ ਜੀ ਅਗੋਂ ਕਹਾ ਕਮਲੀਆ ਸਾਡਾ ਸੁਨੇਹਾ ਆਂਦਾ ਹਈ ਤਿੰਨ ਵਾਰੀ ਏਹੋ ਈ ਬਚਨ ਬਾਬੇ ਜੀ ਕਹਾ ਤਾਂ ਫੇਰ ਬਾਬੇ ਜੀ ਕਹਾ ਕਮਲੀਆ ਸਧਾਰਨ ਨੂੰ ਸਦ ਲਿਆਉ ਏਹ ਆਖੀ ਕਿ ਦੋ ਬਾਹੀਆਂ ਤੇ ਮੁੰਞ ਦਾ ਵਾਣ ਲੈਕੇ ਛੇਤੀ ਆਵੇ ਪਰ ਬਾਬਾ ਜੀ ਪ੍ਰਸ਼ਾਦ ਵੀ ਸਧਾਰਣ ਦੇ ਘਰੋਂ ਖਾਂਦਾ ਸੀ ਤੇ ਚਾਦਰਾਂ ਵੀ ਸਧਾਰਣ ਦੀਆਂ ਪੈਹਨਦਾ ਸੀ ਤਾਂ ਕਮਲੀਏ ਸਧਾਰਣ ਨੂੰ ਜਾਇ ਕਹਾ ਚਲ ਸਧਾਰਣ ਤਪਾ ਕੀ ਸੱਦਦਾ ਹੈ ਦੋ ਬਾਹੀਆਂ ਤੇ ਮੁੰਞ ਦਾ ਵਾਣ ਲੈਕੇ ਛੇਤੀ ਚਲ ਤਾਂ ਸਧਾਰਣ ਨੇ ਕਿਹਾ ਭਾਈ ਮੈਂ ਰੋਟੀ

ਖਾ ਲਵਾਂ ਤਾਂ ਕਮਲੀਏ ਕਹਾ ਭਾਈ ਹੁਕਮ ਨਹੀਂ ਪਰ ਖਾਇ ਲੈ ਫੇਰ ਕਮਲੀਆ ਸਧਾਰਣ ਨੂੰ ਲੈਕੇ ਆਯਾ ਤਾਂ ਸਧਾਰਨ ਨੇ ਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਅਰਦਾਸ ਕੀਤੀਓਸੁ ਹੇ ਸਚੇ ਪਾਤਸ਼ਾਹ ਜੀ ਉਤਾਵਾਲਾ ਸਦਿਆ ਹੈ ਜੋ ਤਾਂ ਸ੍ਰੀ ਬਾਬੇ ਜੀ ਕਹਾ ਸਧਾਰਨਾ ਕਮਲੀਆ ਦਰਗਾਹ ਦੇ ਜਾਵਣ ਦਾ ਸੂਨੇਹਾ ਲੈ ਆਯਾ ਹੈ ਤੂੰ ਸਾਡੇ ਨਾਲ ਚਲ ਦੋਵੇਂ ਬੇਲੇ ਚਲੀਏ ਤਾਂ ਬਾਬਾ ਜੀ ਤੇ ਸਧਾਰਨ ਦੋਵੇਂ ਬੇਲੇ ਗਏ ਬਾਬੇ ਜੀ ਦਾ ਖੇਤ ਅੱਠ ਵਿਘੇ ਹੈਸੀ ਤਾਂ ਉਸ ਖੇਤ ਮੇਂ ਜਾਇਕੇ ਕਹਾ ਸਧਾਰਨਾ ਇਹ ਜਗ੍ਹਾ ਕਹੀਕੁ ਹੈ ਤਾਂ ਸਧਾਰਨ ਨੇ ਕਹਾ ਜੀ ਜਗ੍ਹਾ ਸੁੰਦਰ ਹੈ ਤਾਂ ਫੇਰ ਬਾਬਾ ਜੀ ਕਿਹਾ ਸਧਾਰਨਾ ਸਾਡੀਆਂ ਲਕੜੀਆਂ ਏਥੇ ਪੌਣੀਆਂ ਪਰ ਕੈਹਣਾ ਕਿਸੇ ਨੂੰ ਨਹੀਂ ਤਾਂ ਫੇਰ ਬਾਬਾ ਜੀ ਆਏ ਤੇ ਕਹਾ ਸਧਾਰਨਾ ਸਾਡੀਆਂ ਚਾਦਰਾਂ ਧੋਇ ਲਿਆਓ ਤਾਂ ਸਧਾਰਨ ਜਾਇਕਰ ਚਾਦਰਾਂ ਧੋਇ ਲਿਆਯਾ ਤੇ ਬਾਬਾ ਜੀ ਕਹਾ ਕੋਠੀ ਵਿਚ ਧਰ ਛੱਡ ਤਾਂ ਬਾਬੇ ਜੀ ਕਹਾ ਸਧਾਰਨਾ ਮੇਰਾ ਘਰ ਲਿੰਬ ਪੋਚ ਦੇ ਪਰ ਜਪੁ ਸਾਹਿਬ ਦਾ ਪਾਠ ਕਰਦਾ ਰਹੈਂ ਤਾਂ ਸਧਾਰਨ ਨੇ ਤਿਵੇਂ ਹੀ ਕੀਤਾ ਬੜੇ ਪਰੇਮ ਨਾਲ ਪੋਚਿਆ ਤਾਂ ਬਾਬੇ ਜੀ ਅਗੇ ਹਥ ਜੋੜਕੇ ਕਹਾ ਚਲੋ ਬਾਬਾ ਜੀ ਦੇਖ ਲਓ ਤਾਂ ਸ੍ਰੀ ਬਾਬੇ ਜੀ ਦੇਖਿਆ ਤੇ ਬੜੇ ਪ੍ਰਸੰਨ ਹੋਏ ਤੇ ਸਧਾਰਨ ਨੂੰ ਕਹਿਆ ਨਿਹਾਲ ਸਿਖਾ ਨਿਹਾਲ ਤੈਨੂੰ ਸੁਖਾਲੀਂ ਸਾਸੀਂ ਕਰਤਾਰ ਚਿਤ ਆਵੇ ॥੧੯੨॥

## ਸਾਖੀ ਹੋਰ ਚਲੀ

ਤਾਂ ਭਾਈ ਜੀ ਬਾਬਾ ਬੁਢੀ ਜੀ ਕੈਹਤੇ ਹੈਨ ਸੁਣੋ ਭਾਈ ਇਕ ਦਿਨ ਬਾਬਾ ਜੀ ਕਰਤਾਰ ਪੁਰ ਧਰਮਸਾਲ ਵਿਚ ਬੈਠੇ ਸੰਤਾਂ ਚਿਤ ਵਿਚ ਵਿਚਾਰ ਕੀਤਾ ਜੋ ਹੋਵੇ ਤਾਂ ਸੱਚਖੰਡ ਮੇਂ ਸ੍ਰੀ ਨਿਰੰਕਾਰ ਜੀ ਕੇ ਚਰਨ ਕਮਲਾਂ ਮੇਂ ਚਲੀਏ ਤਾਂ ਓਧਰ ਸ੍ਰੀ ਠਾਕੁਰ ਜੀ ਅੰਤਰਜਾਮੀ ਘਟ ਘਟ ਕੀ ਜਾਨਣਹਾਰੇ ਭਗਤ ਵਛਲ ਭਗਤਾਂ ਕੇ ਅਧੀਨ ਅਰ ਭਗਤਾਂ ਕੀ ਰਖਨਾਹਾਰੇ ਸੱਚ ਖੰਡ ਮੇਂ ਸਭਾ ਲਗਾਏ ਬੈਠੇ ਥੇ ਔਰ ਸਭ ਭਗਤ ਆਪੋ ਆਪਣੇ ਅਸਥਾਨਾਂ ਉਪਰ ਹੱਥ ਜੋੜੀ ਖੜੇ ਹਨ ਇਤਨੇ ਮੇਂ ਸ੍ਰੀ ਠਾਕੁਰ ਜੀ ਬੋਲੇ ਸੁਣੋ ਭਗਤੋ ਜੋ ਨਾਨਕ ਭਗਤ ਮੇਰਾ ਪਰਮ ਪਿਆਰਾ ਹੈ ਸੋ ਮੇਰੇ ਲੋਕ ਕੋ ਆਵਣਾ ਚਾਹਤਾ ਹੈ ਤਾਂ ਸਭਨਾਂ ਭਗਤਾਂ ਹਥ ਜੋੜਕੇ ਅਰਦਾਸ ਕੀਤੀ ਹੇ ਪਾਰਬ੍ਰਹਮ ਜੀ ਨਾਨਕ ਤੇਰਾ ਬੜਾ ਭਗਤ ਹੈ ਜਿਸ ਤਰਾਂ ਉਸਦੇ ਮਨ ਮੇਂ ਬਸੀ ਹੈ ਤਿਵੇਂ ਹੀ ਕਰੀਏ ਜੀ ਜਾਂ ਨਿਰੰਕਾਰ ਜੀ ਆਪਣੇ ਨਿਜ ਸੇਵਕਾਂ ਕੋ ਹੁਕਮ ਕੀਆ ਕਿ ਮੇਰੇ ਭਗਤ ਨਾਨਕ ਕੋ ਬੜੇ ਆਦਰ ਸਤਕਾਰ ਸੇਤੀ ਮੇਰੇ ਪਾਸ ਲਿਆਓ ਤਾਂ ਉਹਨਾਂ ਸੇਵਕਾਂ ਗੁਰੂ ਨਾਨਕ ਜੀ ਕੇ ਪਾਸ ਆਇ ਹੱਥ ਜੋੜਕੇ ਅਰਦਾਸ ਕੀਤੀ ਹੇ ਨਾਨਕ ਭਗਤ ਜੀ ਤੁਮਾਰੇ ਮਨ ਮੇਂ ਬਸੀ ਹੈ ਕਿ ਨਿਰੰਕਾਰ ਜੀ ਕੇ ਪਾਸ ਜਾਵੋਂ ਸੋ ਠਾਕਰ ਜੀ ਨੇ ਤੁਮਾਰੇ ਮਨ ਕੀ ਆਸ਼ਾ ਕੋ ਮਾਨ ਕਰ ਹਮ ਕੋ ਹੁਕਮ ਦੀਆ ਆਪ ਸੱਚਖੰਡ ਮੇਂ ਚਲੋ ਠਾਕਰ ਜੀ ਹਮਾਰੇ ਕੋ ਭੇਜਿਆ ਹੈ ਤੁਮਾਰੇ ਰਹਿਣੇ

ਵਾਲੇ ਮੰਦਰ ਸਚਖੰਡ ਮੇਂ ਬਣੇ ਹੈਨ ਆਪ ਆਇਕੇ ਦੇਖ ਜਾਓ ਜੀ ਬਾਬੇ ਜੀ ਕਹਿਆ ਮੇਰੇ ਪ੍ਰਭ ਜੀ ਆਪ ਬਗੈਰ ਮੇਰੇ ਮਨ ਕੀ ਕੌਣ ਜਾਣੇ ਸੋ ਮੈਂ ਬਲਿਹਾਰ ਜਾਵਾਂ ਆਪਣੇ ਸੁਆਮੀ ਉਪਰੋਂ ਏਹ ਬਾਤ ਕਹਿਕਰ ਗੁਰੂ ਜੀ ਸੇਵਕਾਂ ਕੇ ਸਾਥ ਜਾਇ ਠਾਕਰ ਜੀ ਕੇ ਚਰਨਾਂ ਪਰ ਨਮਸਕਾਰ ਕਰੀ ਤੇ ਹਥ ਜੋੜ ਕਰ ਖੜੇ ਹੋਏ ਤਾਂ ਠਾਕਰ ਜੀ ਕਹਿਆ ਆਉ ਨਾਨਕ ਤੂੰ ਮੇਰਾ ਪੂਰਨ ਭਗਤ ਹੈਂ ਰਾਜੀ ਖੁਸ਼ੀ ਹੈਂ ਹੇ ਨਾਨਕ ਤੇਰੇ ਜੀਅ ਮੇਂ ਏਥੇ ਆਵਣੇ ਕੀ ਬਸੀ ਤਦ ਤੇਰੇ ਕੋ ਬੁਲਾਯਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਹੇ ਨਿਰੰਕਾਰ ਜੀ ਮੈਂ ਬਲਿਹਾਰ ਜਾਵਾਂ ਜੀ ਆਪਦੇ ਨਾਮ ਉਪਰੋਂ ਮੇਰੇ ਮਨ ਦੀ ਬਿਨਾਂ ਆਪਦੇ ਹੋਰ ਕੌਣ ਜਾਣੇ ਜੀ ਔਰ ਮੈਂ ਕੌਣ ਕੀਟ ਹਾਂ ਜੋ ਕੁਛ ਹੈ ਸੋ ਆਪਦੇ ਹੀ ਹਾਥ ਹੈ ਜੀ ਜੋ ਚਾਹੋ ਸੋ ਕਰੋ ਜੀ ਤਾਂ ਸ੍ਰੀ ਠਾਕਰ ਜੀ ਕਿਹਾ ਹੇ ਨਾਨਕ ਜੀ ਅੰਗਦ ਨੂੰ ਏਹੀ ਸਮਝਾਣਾ ਕਿ ਸਭ ਸੰਸਾਰ ਨੂੰ ਮੇਰੇ ਨਾਮ ਨਾਲ ਲਾਵੇ ਤੇ ਜੋ ਪ੍ਰਾਣੀ ਤੇਰੇ ਬਚਨਾਂ ਨੂੰ ਸੁਣੇਗਾ ਅਰ ਸਮਝੇਗਾ ਅਰ ਕਮਾਵੇਗਾ ਮੈਂ ਤਿਸਕਾ ਭਲਾ ਕਰੂੰਗਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸੱਚਖੰਡ ਵਿਚ ਜਾਇਕੇ ਸ੍ਰੀ ਨਿਰੰਕਾਰ ਜੀ ਕੀ ਬਾਰਤਾ ਸਮਝੀ ਤੇ ਪਾਰਬ੍ਰਹਮ ਜੀ ਕੀ ਆਗਿਆ ਲੈਕੇ ਮਾਤ ਲੋਕ ਵਿਚ ਆਇਕੇ ਗੁਰੂ ਅੰਗਦ ਜੀ ਕੋ ਸਦਵਾਇ ਕਰ ਸਭ ਸਮਝਾਇ ਦਿਤਾ ਔਰ ਪੰਜ ਪੈਸੇ ਤੇ ਇਕ ਨਲੀਏਰ ਗੁਰੂ ਅੰਗਦ ਜੀ ਕੇ ਅਗੇ ਰਖਕੇ ਗੁਰੂ ਨਾਨਕ ਜੀ ਪ੍ਰਕਰਮਾ ਕਰਕੇ ਅੰਗਦ ਜੀ ਅਗੇ ਮੱਥਾ ਟੇਕਿਆ ਤੇ ਅੰਗਦ ਜੀ ਬਾਬੇ ਜੀ ਅਗੇ ਮੱਥਾ ਟੇਕਿਆ ਅਤੇ ਕਹਾ ਹੇ ਗਰੀਬ ਨਿਵਾਜ ਜੀ ਤੁਸੀਂ ਕਰਨ ਕਾਰਨ ਹੋਇ ਕਰ ਮੇਰੇ ਚਰਨਾਂ ਪਰ ਮੱਥਾ ਟੇਕਿਆ ਹੈ ਸੋਇਨ ਕੋਤਾਂ ਕੁਸ਼ਟ ਪਾਵੇਗਾ ਮੈਂ ਆਜਜ ਨਿਮਾਣਾ ਹੋਂ ਤਾਂ ਬਚਨ ਹੂਆ ਅੰਗਦ ਤੂੰ ਆਪਣੇ ਸਰੂਪ ਕੋ ਪਛਾਣ ਜੋ ਮੇਰਾ ਤੇਰਾ ਸਰੀਰ ਸਭ ਪੰਜ ਤਤ ਕਾ ਹੈ ਤੇ ਚੈਤੰਨ ਕਲਾ ਭੀ ਮੇਰੀ ਤੇਰੀ ਇਕ ਹੈ ਜੈਸੇ ਏਕ ਸੂਰਜ ਹੈ ਤੇ ਘੜਾ ਸੌ ਹੋਵੇ ਤੇ ਸਭ ਮੇਂ ਪ੍ਰਕਾਸ਼ ਇਕ ਸਮਾਨ ਕਰਦਾ ਹੈ ਤੈਸੇ ਹੀ ਓਹ ਪ੍ਰਮਾਤਮਾ ਸਭ ਸਰੀਰ ਮੇਂ ਇਕ ਜੈਸਾ ਭਾਸਦਾ ਹੈ ਤੂੰ ਤਾਂ ਸਭ ਗਿਆਨ ਕੇ ਜਾਨਣ ਵਾਲਾ ਹੈਂ ਤੇ ਅਚਾਰਜਾਂ ਕੀ ਰੀਤੀ ਹੈ ਸਤਿਗੁਰੂ ਸਿਖ ਦਾ ਭਾਵ ਰਖਦੇ ਆਏ ਹੈਨ ਤੇ ਤੁਹਾਡੇ ਬਚਨ ਵੀ ਅਨਥਾ ਨਹੀਂ ਕਰਨਾ ਕੁਛ ਰੋਗ ਚਰਨ ਦੇ ਅੰਗੂਠੇ ਮੇਂ ਰਹੇਗਾ ਸੋ ਪਰਮੇਸ਼ਰ ਕੋ ਚਿਤ ਕਰਾਵੇਗਾ ਤੇ ਜੇਹੜੀ ਸਮਝ ਗਯਾਨ ਦੀ ਤੁਹਾਨੂੰ ਆਈ ਹੈ ਸੋ ਅਸਾਂ ਤਾਂ ਓਸ ਅਗੇ ਮੱਥਾ ਟੇਕਿਆ ਹੈ ਤਾਂ ਫੇਰ ਬਾਬੇ ਜੀ ਅੰਗਦ ਕੋ ਆਪਣੇ ਗਲੇ ਲਗਾਇਆ ਤੇ ਆਪਣੇ ਸਿੰਘਾਸਨ ਪਰ ਬੈਠਾ ਦਿਤਾ ਅਤੇ ਸਭ ਸੰਗਤ ਕੋ ਕਹਾ ਭਾਈ ਇਸ ਅਗੇ ਮੱਥਾ ਟੇਕੋ ਮੇਰਾ ਰੂਪ ਜਾਨਣਾ ਤੇ ਫੇਰ ਬੇਟਿਆਂ ਕੋ ਬੁਲਾਇਆ ਤੇ ਓਹਨਾਂ ਆਵਨ ਵਿਚ ਢਿਲ ਕੀਤੀ ਤੇ ਪਿਛੋਂ ਭਾਈ ਬੁਢੇ ਅੰਗਦ ਜੀ ਦੇ ਮਸਤਕ ਵਿਚ ਤਿਲਕ ਕੀਆ ਤੇ ਮੱਥਾ ਟੇਕਿਆ ਫੇਰ ਸ੍ਰੀ ਗੁਰੂ ਜੀ ਕਹਾ ਬੱਚਾ ਤੂੰ ਹੁਣ ਖਡੂਰ ਮੇਂ ਚਲਾ ਜਾਹ ਨਹੀਂ ਤਾਂ ਤੇਰੇ ਨਾਲ ਝਗੜਾ ਖੜਾ ਕਰਨਗੇ ਤਾਂ ਫੇਰ ਅੰਗਦ ਜੀ ਹਥ ਜੋੜ ਕਰ ਕਹਾ ਹੇ ਗਰੀਬ ਨਿਵਾਜ ਜੀ ਮੈਂ ਆਪਦੇ ਚਲਾਣੇ

ਦੇ ਵਕਤ ਆਵਾਂ ਜੀ ਤਾਂ ਸ੍ਰੀ ਬਾਬੇ ਜੀ ਕਹਾ ਅਸੀਂ ਤੁਹਾਡੇ ਵਿਚੋਂ ਦੀ ਹੋਕੇ ਜਾਵਾਂਗੇ ਅਤੇ ਪਾਰਬ੍ਰਹਮ ਜੀ ਕੀ ਆਗਿਆ ਇਸੇ ਤਰ੍ਹਾਂ ਹੀ ਹੈ ਤੇ ਮੈਨੂੰ ਹਜ਼ੂਰ ਬੁਲਾਯਾ ਹੈ ਤੁਸਾਂ ਬਿਰਤੀ ਪ੍ਰਮੇਸ਼ਰ ਦੇ ਵਲ ਲਗਾਵਣੀ ਸ੍ਰੀ ਠਾਕੁਰ ਜੀ ਦੀ ਆਗਯਾ ਏਸੇ ਤਰ੍ਹਾਂ ਹੀ ਹੈ ਤੇ ਜਿਸ ਤਰਾਂ ਏਹ ਕਾਰਜ ਗੁਰਿਆਈ ਦਾ ਅਸਾਂ ਕਰਤਾਰ ਦੀ ਆਗਿਆ ਸੇ ਕੀਤਾ ਹੈ ਸੋ ਤੁਸਾਂ ਵੀ ਏਵੇਂ ਹੀ ਕਰਨਾ ਤਾਂ ਅੰਗਦ ਜੀ ਬਹੁਤ ਵੈਰਾਗ ਕਰੇ ਤੇ ਬਾਬੇ ਜੀ ਸੰਤੋਖ ਕਰਵਾਯਾ ਤੇ ਕਹਾ ਪੁਰਖਾ ਹਰਖ ਕਰੋ ਤੇ ਉਦਾਸ ਨਹੀਂ ਹੋਵਣਾ ਤਾਂ ਸ੍ਰੀ ਬਾਬੇ ਜੀ ਕਾ ਬਚਨ ਸੁਣਕੇ ਅੰਗਦ ਜੀ ਕਾ ਮਨ ਸ਼ਾਂਤ ਹੂਆ ਤਾਂ ਬਾਬੇ ਜੀ ਗੁਰੂ ਜੀ ਕੋ ਨਾਮ ਦਾਨ ਦੀਆ ਇਸ਼ਨਾਨ ਧਰਮ ਭਾਉ ਭਗਤ ਪਰ ਉਪਕਾਰ ਸਰਬ ਪਰਕਾਰ ਭਲਿਆਈ ਦੇਕਰ ਵਿਦਾ ਕੀਤਾ ਤਾਂ ਗੁਰੂ ਅੰਗਦ ਜੀ ਕਿਤਨੇ ਕੁ ਦਿਨ ਅਗੋਂ ਹੀ ਸ੍ਰੀ ਬਾਬੇ ਜੀ ਪਾਸੋਂ ਵਿਦਿਆ ਹੋਇਕਰ ਖਡੂਰ ਘਰ ਵਿਚ ਆਇ ਗਿਆ ਤੇ ਸ੍ਰੀ ਗੁਰੂ ਜੀ ਕਰਤਾਰ ਪੁਰ ਰਹਿਣ ਨਿਤ ਕੀਰਤਨ ਹੋਵੇ ਤੇ ਪਿਛਲੀ ਰਾਤ ਆਸਾ ਦੀ ਵਾਰ ਲਗੇ ਤੇ ਸ੍ਰੀ ਗੁਰੂ ਜੀ ਇਸ਼ਨਾਨ ਕਰਕੇ ਆਸਣ ਪਰ ਬਿਰਾਜਮਾਨ ਹੋ ਕੇ ਸੁਨਣ ਤੇ ਸਿਖ ਸੰਗਤ ਸਭ ਮਿਲਕੇ ਜਪੁਜੀ ਕਾ ਪਾਠ ਕਰਨ ਤੇ ਸੁਨਣ ਹੋਰ ਲੰਗਰ ਦੋਨੋਂ ਵਕਤ ਹੋਵੇ ਔਰ ਜਪ ਤਪ ਸੰਜਮ ਪੂਜਾ ਸੰਗਤਾਂ ਕਰਨ ਔਰ ਦਿਨੋਂ ਦਿਨ ਸ੍ਰੀ ਗੁਰੂ ਕੀ ਕੀਰਤਿ ਹੋਵੇ ਸੰਗਤਾਂ ਆਵਨ ਦਰਸ਼ਨ ਕਰਨ ਸ੍ਰੀ ਗੁਰੂ ਜੀ ਸਭ ਦੀ ਮਨੋ ਕਾਮਨਾ ਪੂਰਨ ਕਰਨ ਪਰ ਉਸ ਸਮੇਂ ਬਾਬੇ ਜੀ ਕੇ ਚਿਤ ਮੇਂ ਏਹ ਸੀ ਕਿ ਕਬ ਚਲਕਰ ਪਾਰਬ੍ਰਹਮ ਜੀ ਕੇ ਚਰਨ ਕਵਲਾਂ ਦਾ ਦਰਸ਼ਨ ਕਰੀਏ ਜਬ ਅਸੂ ਕਾ ਮਹੀਨਾ ਆਯਾ ਤੇ ਸਤਮੀ ਦਾ ਦਿਨ ਸੀ ਬਾਬੇ ਜੀ ਸੇਵਕਾਂ ਕੋ ਆਗਿਆ ਕੀਤੀ ਸ਼ੀਘਰ ਅੱਜ ਸਮਿਗਰੀ ਇਕਤ੍ਰ ਕਰੋ ਅਸਾਂ ਅਜ ਸਮਾਣਾ ਹੈ ਚੌਕਾ ਦਿਓ ਤੇ ਆਸਨ ਵਿਛਾਉ ਤਾਂ ਸੇਵਕਾਂ ਤਿਵੇਂ ਕੀਤਾ ਜਿਵੇਂ ਬਾਬੇ ਜੀ ਕਹਾ ਸੀ ਪਰ ਸੇਵਕ ਲਗੇ ਬੈਰਾਗ ਕਰਨ ਤਾਂ ਗੁਰੂ ਜੀ ਸਭਕੋ ਸੰਤੋਖ ਦਿਤਾ ਤਾਂ ਫੇਰ ਸ੍ਰੀ ਚੰਦ ਤੇ ਲਖਮੀਦਾਸ ਨੂੰ ਸੇਵਕ ਸਦਣ ਗਏ ਕਿ ਚਲੋ ਬਾਬੇ ਜੀ ਸਮਾਵਣ ਦੀ ਤਯਾਰੀ ਕੀਤੀ ਹੈ ਪਰ ਸ੍ਰੀ ਚੰਦ ਤੇ ਲਖਮੀਦਾਸ ਢਿਲ ਮਠ ਕੀਤੀ ਤੇ ਆਖਣ ਲਗੇ ਚੰਗੇ ਭਲੇ ਕਿਉਂਕਰ ਸਮਾਂਵਦੇ ਹਨ ਅਤੇ ਸੱਦੇ ਹੋਏ ਆਏ ਨਾਹੀਂ ਤੇ ਸ੍ਰੀ ਚੋਣੀ ਜੀ ਸੁਣਿਆਂ ਕਿ ਗੁਰੂ ਜੀ ਸਮਾਉਣ ਲਗੇ ਹਨ ਤਾਂ ਛੇਤੀ ਹੀ ਜਾਇ ਚਰਨਾਂ ਪਰ ਮੱਥਾ ਟੇਕਿਆ ਸਭ ਪਰਵਾਰ ਇਕਠਾ ਹੋਇਆ ਤੇ ਬਾਬੇ ਜੀ ਕਾ ਚਲਾਣਾ ਸੁਣਕੇ ਬਹੁਤ ਅਸਚਰਜ ਹੋਏ ਪਰ ਇਹ ਗਲ ਧੁੰਮ ਰਹੀ ਸੀ ਜੋ ਦਸਮੀ ਨੂੰ ਬਾਬਾ ਜੀ ਸਮਾਵਨਗੇ ਸਭ ਹਿੰਦੂ ਕਹਿਣ ਸਾਡਾ ਗੁਰੂ ਹੈ ਤੇ ਮੁਸਲਮਾਨ ਕਹਿਣ ਸਾਡਾ ਪੀਰ ਹੈ ਹੋਰ ਖੱਤਰੀ ਮਹਾਜਨ ਪੈਂਚ ਪੰਚਾਇਣ ਸਿਖ ਸੰਗਤ ਸਭ ਇਕਠੇ ਹੋਕੇ ਆਵਨ ਤੇ ਜੋ ਜੋ ਦਰਸ਼ਨ ਕਰੇ ਸੋ ਨਿਹਾਲ ਹੋ ਜਾਵੇ ਸ੍ਰੀ ਬਾਬੇ ਜੀ ਕਾ ਤੇਜ ਪਰਕਾਸ਼ ਹੋ ਰਿਹਾ ਹੈ ਜੈਸੇ ਸੋਲਾਂ ਕਲਾਂ ਕਾ ਚੰਦਰਮਾ ਚਮਕਤਾ ਹੈ ਔਰ ਕੀਰਤਨ ਪਾਠ ਹੋਵੇ ਤੇ ਨਿਰੰਕਾਰ ਜੀ ਕੇ ਨਾਮ ਦੀ ਘਨਘੋਰ ਲਗ ਰਹੀ ਹੈ ਤਾਂ ਸ੍ਰੀ ਬਾਬੇ

ਜੀ ਕਾ ਪਰਵਾਰ ਸਭ ਆਣ ਬੈਠਾ ਹੈ ਤੇ ਸ੍ਰੀ ਚੰਦ ਲਖਮੀ ਦਾਸ ਜੀ ਕੋ ਦੱਸਣ ਗਏ ਸੋ ਓਹਨਾਂ ਢਿਲ ਕੀਤੀ ਆਏ ਨਹੀਂ ਤੇ ਕਹਿਣ ਲਗੇ ਜਿਹਾ ਅਗਲੇ ਦਿਨ ਸਮਾਯਾ ਸੀ ਸੋ ਓਹੋ ਜਿਹਾ ਹੁਣ ਸਮਾਵੇਗਾ ਤਾਂ ਗੁਰੂ ਜੀ ਸੇਵਕਾਂ ਕੋ ਕਹਾ ਵੇਹੜੇ ਵਿਚ ਪਿਰਥਵੀ ਲੀਪੋ ਤਾਂ ਸੇਵਕਾਂ ਚੌਕਾਂ ਦੇਕਰ ਆਸਨ ਵਿਛਾਯਾ ਤੇ ਹੋਰ ਸਮਿਗਰੀ ਪਾਸ ਆਣ ਰਖੀ ਜਾਂ ਡੇਢ ਪਹਿਰ ਰਾਤ ਗਈ ਤਾਂ ਸੇਵਕਾਂ ਬੇਟਿਆਂ ਕੋ ਜਾਇ ਕਰ ਕਹਾ ਕਿ ਤੁਮਾਰੀ ਢਿਲ ਹੈ ਨਹੀਂ ਤਾਂ ਬਾਬਾ ਜੀ ਸਮਾਵਣੇ ਕੋ ਤਿਆਰ ਹਨ ਤਾਂ ਉਨ ਕੀ ਢਿਲ ਜਾਣਕੇ ਬਾਬਾ ਜੀ ਸਮਾ ਗਏ ਜਾਂ ਪਿਛੋਂ ਬੇਟੇ ਆਏ ਦੇਖਣ ਤਾਂ ਸਚ ਹੀ ਸਮਾ ਗਏ ਹਨ ਨੇਤਰ ਮੂੰਦ ਲੀਏ ਥੇ ਤਾਂ ਸ੍ਰੀ ਚੰਦ ਲਖਮੀ ਦਾਸ ਹਥ ਜੋੜਕੇ ਲਗੇ ਬੇਨਤੀ ਕਰਨ ਹੇ ਬਾਬਾ ਜੀ ਕਰਤਾਰ ਦੀ ਦੁਹਾਈ ਹਈ ਚਾਰ ਘੜੀਆਂ ਅਸਾਂ ਨਾਲ ਗੱਲਾਂ ਕੀਤੇ ਬਗੈਰ ਨਾ ਜਾਵੀਂ ਤਾਂ ਬਾਬਾ ਜੀ ਕਰਤਾਰ ਦੀ ਦੁਹਾਈ ਮੰਨਕੇ ਨੇਤਰ ਖੋਲਕੇ ਉਠ ਬੈਠੇ ਤੇ ਆਖਣ ਲਗੇ ਕਹੁ ਪੁਤਰ ਤੁਸਾਂ ਚਾਰ ਘੜੀਆਂ ਮੰਗੀਆਂ ਜੇ ਕਦੀ ਚਾਰ ਜੁਗ ਮੰਗਦੇ ਤਾਂ ਅਸੀਂ ਚਾਰ ਜੁਗ ਰੈਂਹਦੇ ਪਰ ਬੱਚਾ ਤੁਸਾਂ ਦੇ ਵਸ ਨਹੀਂ ਮੇਰੇ ਸਾਹਿਬ ਦਾ ਹੁਕਮ ਹੀ ਏਵੇਂ ਹੈ ਹੁਣ ਤੁਸਾਂ ਜੋ ਗੱਲਾਂ ਕਰਨੀਆਂ ਹਨ ਸੋ ਕਰੋ ਤਾਂ ਬੇਟਿਆਂ ਕਿਹਾ ਜੀ ਸਭ ਕੁਛ ਆਪ ਜਾਣਦੇ ਹੋ ਤਾਂ ਗੁਰੂ ਬਾਬੇ ਜੀ ਕਹਾ ਬੇਟਾ ਜੋ ਤੁਹਾਡੇ ਜੀ ਆਉਂਦਾ ਹੈ ਸੋ ਆਖੋ ਤਾਂ ਬੇਟਿਆਂ ਕਹਾ ਬਾਬਾ ਜੀ ਅਸੀਂ ਵੀ ਤਾਂ ਤੇਰੇ ਪੁਤਰ ਸਾਂ ਕੁਛ ਸਾਡੇ ਵਲ ਵੀ ਮੇਹਰ ਕਰਨੀ ਸੀ ਤੇ ਵਡਿਆਈ ਤਾਂ ਸਾਰੀ ਲਹਿਣੇ ਕੋ ਦੇ ਦਿਤੀ ਹੈ ਪਰ ਅਛਾ ਜੀ ਸਾਡੇ ਕੁਛ ਵਸ ਨਹੀਂ ਤੁਸਾਡੀ ਰਜਾਇ ਸੋ ਅਸਾਂ ਮੰਨਣੀ ਸਾਡਾ ਕੁਛ ਚਾਰਾ ਨਹੀਂ ਚਲਦਾ ਜਾਂ ਨਿੰਮਰ ਹੋਕੇ ਦੋਹਾਂ ਅਰਦਾਸ ਕੀਤੀ ਤਾਂ ਬਾਬੇ ਜੀ ਕਹਾ ਸੁਣੋ ਬੇਟਾ ਇਹ ਵਡਿਆਈ ਦੀ ਦਾਤ ਤਾਂ ਕਿਸੇ ਦੇ ਹਥ ਨਾਹੀਂ ਜਿਸ ਨੂੰ ਪਰਮੇਸ਼ਰ ਦੇਵੇ ਉਸ ਨੂੰ ਮਿਲਦੀ ਹੈ ਜੋ ਕੋਈ ਕਹੇ ਜੋ ਮੈਂ ਯਤਨ ਕਰਕੇ ਲਵਾਂ ਤਾਂ ਨਹੀਂ ਮਿਲਦੀ ਸੇਵਾ ਕੀਤਿਆਂ ਸੂਰਬੀਰ ਸੰਗ੍ਰਾਮ ਕੀਤਿਆਂ ਨ ਸੁਰਤੀ ਗਯਾਨ ਧਯਾਨ ਕੀਤਿਆਂ ਮਿਲਦੀ ਹੈ ਸ਼ਾਸਤ੍ਰ ਪੜੇ ਨਹੀਂ ਹੱਥ ਆਉਂਦੀ ਪੁਰਾਣ ਪੜਿਆਂ ਨਹੀਂ ਹੱਥ ਆਉਂਦੀ ਤੇ ਨ ਤੀਰਥਾਂ ਤੇ ਤਪ ਕੀਤਿਆਂ ਮਿਲਦੀ ਹੈ ਹੇ ਬੇਟਾ ਇਹ ਕਰਤੇ ਪੁਰਖ ਨੇ ਰਚਨਾ ਰਚੀ ਹੈ ਸੋ ਤਿਸ ਨੇ ਏਹ ਲੇਖ ਲਿਖ ਛਡਿਆ ਹੈ ਜੰਮਣਾ ਮਰਣਾ ਸੁਖ ਦੁਖ ਆਵਣ ਜਾਣਾ ਸੋ ਇਹ ਵਡਿਆਈ ਉਸ ਕੇ ਹੀ ਹਥ ਹੈ ਹੋਰ ਕਿਸੇ ਕੇ ਹੱਥ ਨਹੀਂ ਤੇ ਬੱਚਾ ਜਿਸ ਨੂੰ ਕਰਤਾਰ ਦਿਤੀ ਹੈ ਓਹ ਲੈ ਗਿਆ ਹੈ ਤਾਂ ਫੇਰ ਲਖਮੀ ਦਾਸ ਕਹਾ ਬਾਬਾ ਜੀ ਜੇ ਅਸੀਂ ਤੇਰੇ ਪੁਤਰ ਰੋਟੀ ਕਪੜੇ ਥੀਂ ਬਗੈਰ ਆਜਜ਼ ਹੋਏ ਫਿਰਾਂਗੇ ਏਹ ਤਾਂ ਸ਼ਰਮ ਸਭ ਆਪ ਨੂੰ ਹੈ ਤਾਂ ਬਾਬਾ ਜੀ ਕਹਾ ਪੁਤਰ ਰੋਟੀ ਕਪੜਾ ਤੁਹਾਨੂੰ ਬਹੁਤ ਹੋਵੇਗਾ ਇਹ ਮੇਰੀ ਖੁਸ਼ੀ ਹੈ ਫੇਰ ਬੇਟਿਆਂ ਕਹਾ ਰੋਟੀ ਕਪੜਾ ਤਾਂ ਬਹੁਤ ਆਪ ਦੇ ਪਰਤਾਪ ਕਰਕੇ ਪਰ ਸਾਨੂੰ ਮੰਨੇਗਾ ਕੌਣ ਤਾਂ ਗੁਰੂ ਬਾਬੇ ਜੀ ਕਹਾ ਸੁਣੋ ਬੇਟਾ ਜੋ ਗੁਰੂ ਹੁੰਦੇ ਹਨ ਅਥਵਾ ਜੋ ਪੀਰ ਹੁੰਦੇ ਹਨ ਉਹਨਾਂ ਦੀ ਕਮਾਈ ਦਾ ਸਦਕਾ ਜਾਂ ਉਹਨਾਂ

ਦੇ ਤੇਜ ਕਰਕੇ ਓਹਨਾਂ ਦੇ ਕੂਕਰ ਪੂਜੀਦੇ ਹਨ ਤੇ ਤੁਸੀਂ ਤਾਂ ਖਾਸ ਮੇਰੇ ਪੁਤਰ ਹੋ ਬੇਟਾ ਏਸ ਬਾਤ ਦੀ ਤੁਸੀਂ ਰੰਚਕ ਪਰਮਾਣ ਚਿੰਤਾ ਨਾ ਕਰੋ ਜੋ ਕੋਈ ਏਸ ਸੰਸਾਰ ਤੇ ਪਿਛੇ ਸਾਨੂੰ ਮੰਨੇਗਾ ਬੇਟਾ ਉਹ ਹੀ ਤੁਹਾਨੂੰ ਮੰਨੇਗਾ ਸਾਡੇ ਪਿਛੇ ਤੁਸੀਂ ਸਾਹਿਬਜ਼ਾਦੇ ਕਰਕੇ ਪੂਜੇ ਜਾਓਗੇ ਪਰ ਬੱਚਾ ਸਿਦਕ ਰਖੋਗੇ ਤਾਂ ਤੁਹਾਡਾ ਮਾਨ ਹੋਵੇਗਾ ਤੇ ਸਿਖ ਸੰਗਤ ਤੁਹਾਡੀ ਸੇਵਾ ਕਰੇਗੀ ਅਤੇ ਜੇ ਬੇਟਾ ਹੰਕਾਰ ਕਰੋਗੇ ਤਾਂ ਤੁਹਾਡਾ ਪਰਤਾਪ ਘਟ ਜਾਵੇਗਾ ਤਾਂ ਏਹ ਬਾਤਾਂ ਬਾਬਾ ਜੀ ਦੀਆਂ ਸੁਣਕੇ ਸ੍ਰੀ ਚੰਦ ਤੇ ਲਖਮੀ ਦਾਸ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਸ੍ਰੀ ਗੁਰੂ ਨਾਨਕ ਜੀ ਨੇ ਦੋਹਾਂ ਪੁਤਰਾਂ ਉਪਰ ਬਹੁਤ ਖ਼ੁਸ਼ੀ ਕੀਤੀ ਤੇ ਸਭ ਪਰਵਾਰ ਨੇ ਭੀ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਫੇਰ ਸਿਖਾਂ ਔਰ ਸੰਗਤ ਨੇ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਸ੍ਰੀ ਗੁਰੂ ਨਾਨਕ ਜੀ ਦਾ ਜਿਸ ਜਿਸ ਸਿਖ ਨੇ ਉਸ ਵਕਤ ਦਰਸ਼ਨ ਕੀਤਾ ਹੈ ਸੋ ਸਭ ਨਿਹਾਲ ਹੋਏ ਤੇ ਕਿਰਪਾ ਦ੍ਰਿਸ਼ਟੀ ਦੀ ਨਜ਼ਰ ਸਭ ਤੇ ਕੀਤੀ ਪਰ ਓਸ ਸਮੇਂ ਸ੍ਰੀ ਗੁਰੂ ਜੀ ਕਾ ਸਭ ਪਰਵਾਰ ਹਾਜਰ ਸੀ ਤੇ ਹੋਰ ਸੰਗਤ ਵੀ ਸਭ ਬੈਠੀ ਸੀ ਤਾਂ ਭਾਈ ਬੁਢੇ ਜੀ ਕਿਹਾ ਸੁਣੋ ਸ੍ਰੀ ਗੁਰੂ ਅੰਗਦ ਜੀ ਤੇ ਭਾਈ ਬਾਲਾ ਜੀ ਉਸ ਵਕਤ ਮੈਂ ਸ੍ਰੀ ਗੁਰੂ ਨਾਨਕ ਜੀ ਕੋ ਪਰਸੰਨ ਦੇਖਕੇ ਕਿਹਾ ਹੇ ਸਚੇ ਪਾਤਸ਼ਾਹ ਜੀ ਆਪ ਕਰਨ ਕਾਰਨ ਸਰਬੱਤ ਸ਼ਕਤੀ ਸੰਯੁਗਤ ਹੋ ਆਪ ਸਿਖਾਂ ਕੋ ਸਤਿਨਾਮ ਜੋ ਪਰਮ ਪਵਿੱਤਰ ਨਾਮ ਹੈ ਤਿਸਦਾ ਉਪਦੇਸ਼ ਦੇਂਦੇ ਰਹੇ ਸੋ ਗਰੀਬ ਨਿਵਾਜ ਜੀ ਹੁਣ ਆਪ ਤੋਂ ਪਿਛੋਂ ਵੀ ਸ੍ਰੀ ਗੁਰੂ ਅੰਗਦ ਜੀ ਏਹੋ ਉਪਦੇਸ਼ ਸਤਿਨਾਮ ਦਾ ਕਰਨਗੇ ਤਾਂ ਹੇ ਪ੍ਰਭ ਜੀ ਇਸ ਨਾਮ ਦਾ ਮਹਾਤਮ ਕਿਰਪਾ ਕਰਕੇ ਕਹੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬੁਢਿਆ ਜੈਸਾ ਸ੍ਰੀ ਪਰਮੇਸ਼ਰ ਜੀ ਅਗਾਧ ਹੈ ਤੈਸੇ ਹੀ ਪਰਮੇਸ਼ਰ ਕਾ ਨਾਮ ਵੀ ਅਗਾਧ ਹੈ ਪਰ ਸ੍ਰੀ ਬਾਬੇ ਜੀ ਪਦਮ ਆਸਨ ਬੈਠ ਕੇ ਸ੍ਰੀ ਵਾਹਿਗੁਰੂ ਜੀ ਕੇ ਨਾਮ ਕਾ ਮਹਾਤਮ ਕਹਾ ਹੈ ਸਤਿਜੁਗ ਮੇਂ ਕ੍ਰਿਸ਼ਨ ਹਰੀ ਰੂਪ ਹੋਏ ਤਰੇਤੇ ਜੁਗ ਮੇਂ ਰਾਮਾ ਅਵਤਾਰ ਧਾਰਨ ਕੀਆ ਹੈ ਅਤੇ ਕਲਜੁਗ ਮੇਂ ਗੋਬਿੰਦ ਰੂਪ ਪ੍ਰਮੇਸ਼ਰ ਧਾਰਨ ਕੀਆ ਹੈ ਸੋ ਭਾਈ ਬੁਢਿਆਂ ਏਹਨਾਂ ਚਹੁੰ ਜੁਗਾਂ ਵਿਚ ਪਰਮੇਸ਼ਰ ਨੇ ਚਾਰ ਅਵਤਾਰ ਧਾਰਕੇ ਚਾਰ ਨਾਮ ਕੀਤੇ ਅਬ ਉਨ ਚਾਰੋਂ ਨਾਮੋਂ ਸੇ ਏਕ ਏਕ ਅੱਖਰ ਲੇਕਰ ਸ੍ਰੀ ਵਾਹਿਗੁਰੂ ਨਾਮ ਸ੍ਰੀ ਠਾਕਰ ਜੀ ਕਾ ਸਾਰੇ ਸੰਸਾਰ ਕੋ ਆਪ ਜਪਣੇ ਕਾ ਹੁਕਮ ਕੀਆ ਹੈ ਜੋ ਪਰਮੇਸ਼ਰ ਸਤਚਿਤ ਅਨੰਦ ਰੂਪ ਤਿੰਨਾਂ ਗੁਣਾਂ ਥੀਂ ਰਹਿਤ ਹੈ ਜਨਮ ਮਰਨ ਹਾਨ ਲਾਭ ਦੁਖ ਸੁਖ ਇਨ੍ਹਾਂ ਵਿਕਾਰਾਂ ਥੀਂ ਰਹਿਤ ਹੈ ਜੋ ਵਾਹਿਗੁਰੂ ਨਾਮ ਕੋ ਜਪੇਗਾ ਸੋ ਪਰਮੇਸ਼ਰ ਮੇਂ ਜਾਇ ਸਮਾਵੇਗਾ ਸੋ ਵਾਹਿਗੁਰੂ ਹੋ ਜਾਵੇਗਾ ਤਾਂ ਫੇਰ ਬਾਬੇ ਜੀ ਪੜਦਾ ਤਨਾਇ ਦਿਤਾ ਤੇ ਸਭ ਸਮਿਗ੍ਰੀ ਪਾਸ ਰਖਾ ਲਈ ਪ੍ਰਿਥਮੀ ਤੇ ਆਸਣ ਕਰਾਕੇ ਦੋਇ ਚਾਦਰਾਂ ਲੈਕੇ ਪਦਮ ਆਸਨ ਪਰ ਬਿਰਾਜੇ ਹੁਕਮ ਦੀਆ ਅੰਦਰ ਕੋਈ ਆਵੇ ਨਾਹੀਂ ਸਭ ਸਿਖ ਸੰਗਤ ਪਰਵਾਰ ਬਾਹਰ ਬੈਠੇ ਜਾਂ ਇਕ ਪਹਿਰ ਰਾਤ ਰਹੀ ਸੀ ਤਾਂ ਬਾਬਾ ਜੀ ਧਯਾਨ

ਮੇਂ ਲੀਨ ਹੋ ਗਏ ਤਾਂ ਸ੍ਰੀ ਨਿਰੰਕਾਰ ਸਰਬ ਘਟਾਂ ਕੇ ਜਾਨਣ ਹਾਰੇ ਜੋਤੀ ਸਰੂਪ ਪਤਿਤ ਪਾਵਨ ਚਤੁਰ ਭੁਜ ਗਰੜ ਦੀ ਅਸਵਾਰੀ ਚੜ੍ਹ ਆਏ। ਜਾਂ ਕਨਾਤ ਮੇਂ ਆਏ ਤਾਂ ਬੜਾ ਪ੍ਰਕਾਸ਼ ਹੂਆ ਕੋਟ ਸੂਰਜ ਚੰਦ੍ਰਮਾਂ ਜੈਸਾ ਤਾਂ ਸ੍ਰੀ ਗੁਰੂ ਨਾਨਕ ਜੀ ਕੋ ਦਰਸ਼ਨ ਆ ਦਿਤਾ ਸਚ ਖੰਡ ਮੇਂ ਬੜਾ ਜਸ ਹੂਆ ਭਗਤ ਕਹਿਣ ਲਗੇ ਧੰਨ ਸ੍ਰੀ ਨਾਨਕ ਜੀ ਹੈ ਜਿਸਕੋ ਸ੍ਰੀ ਠਾਕਰ ਜੀ ਆਪ ਮਾਤ ਲੋਕ ਸੇ ਲੈ ਗਏ ਹਨ ਤਾਂ ਪਵਣ ਸੇ ਚਲਨੇ ਵਾਲਾ ਸੁਖ ਆਸਣ ਪਾਰਖਦ ਲੈ ਆਏ ਬ੍ਰਹਮਾਂ ਬਿਸ਼ਨ ਮਹੇਸ਼ ਗਣੇਸ਼ ਸਭ ਦੇਵਤੇ ਇੰਦ੍ਰਵਰਨ ਕੁਬੇਰ ਥੋਂ ਲੈਕਰ ਸਭੀ ਆਏ ਸਭ ਭਗਤ ਆਏ ਸਭ ਤੇਤੀਸ ਕ੍ਰੋੜ ਦੇਵਤੇ ਆਏ ਭਗਤ ਧ੍ਰੂਅ ਪ੍ਰਹਿਲਾਦ, ਧੰਨਾਂ, ਕਬੀਰ ਸੈਣ, ਨਾਮਦੇਵ, ਬੇਣੀ, ਪੀਪਾ ਸਰਬਤ ਮੁਨੀ ਸਿਧ ਮੰਡਲ ਗੋਰਖ ਥੀਂ ਆਦਿ ਲੇਕੇ ਗੁਣ ਗੰਧਰਬ ਆਠੋਂ ਲੋਕ ਪਾਲ ਆਏ ਸੀ ਠਾਕਰ ਜੀ ਕੀ ਆਗਯਾ ਪਾ ਕਰ ਸ਼ਬਦ ਲੱਗਾ ਹੋਵਨੇ ਕਈ ਤਰਹਾਂ ਦੇ ਵਜਤਰ ਲਗੇ ਵਾਜਨੇ ਜਬ ਕਨਾਤ ਦੇ ਅੰਦਰ ਸ਼ਬਦ ਬਜੰਤਰ ਕਾ ਹੋਯਾ ਤਾਂ ਸ੍ਰੀ ਗੁਰੂ ਜੀ ਕਾ ਧਯਾਨ ਖੁਲ ਗਿਆ ਤਾਂ ਗੁਰੂ ਜੀ ਸ੍ਰੀ ਨਿਰੰਕਾਰ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਹਥ ਜੋੜਕੇ ਕਿਹਾ ਮੈਂ ਬਲਿਹਾਰ ਜਾਵਾਂ ਜੀ ਮੇਰੇ ਤੁਛ ਸਿਖ ਪਰ ਆਪਨੇ ਕ੍ਰਿਪਾ ਕਰੀ ਹੈ ਜੀ ਮੈਂ ਕੌਨ ਕੀਟ ਹਾਂ ਤਾਂ ਠਾਕਰ ਜੀ ਕਿਹਾ ਹੇ ਨਾਨਕ ਭਗਤ ਤੇਰੀ ਭਗਤੀ ਤੇ ਮੈਂ ਬਹੁਤ ਪ੍ਰਸੰਨ ਹਾਂ ਤੇ ਮੈਂ ਤੇਰੇ ਕੋ ਬਖਸ਼ਿਆ ਹੈ ਤੇ ਜੋ ਕੋਈ ਤੇਰਾ ਨਾਮ ਲਏਗਾ ਉਸਨੂੰ ਮੈਂ ਆਪਨੇ ਲੋਕ ਮੇਂ ਵਾਸ ਦੇਵਾਂਗਾ ਜੋ ਕੋਈ ਤੇਰੀ ਬਾਨੀ ਪੜੇਗਾ ਅਰ ਸੁਨੇਗਾ ਸੋ ਮੁਕਤ ਹੋਵੇਗਾ ਸ੍ਰੀ ਪ੍ਰਮੇਸ਼ਰ ਜੀ ਕੀ ਆਗਿਆ ਸਾਥ ਸ੍ਰੀ ਗੁਰੂ ਜੀ ਕਾ ਚਲਾਨਾ ਹੂਆ ਸੁਰ ਸੰਮਤ ਰਾਜਾ ਬਿਕ੍ਰਮੀ ੧੫੯੬ ਅਸੂ ਵਦੀ ਥਿਤੀ ਦਸਮੀ ਦੇ ਦਿਨ ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਸੀ ਪ੍ਰਮੇਸ਼ਰ ਜੀ ਦੇ ਕੀਰਤਨ ਵਿਚ ਅਨੰਦ ਧੁਨੀ ਨਾਲ ਸਰਬਤ ਕਲਾਂ ਕੇ ਘਰ ਮੇਂ ਸ੍ਰੀ ਗੁਰੂ ਨਾਨਕ ਜੀ ਸ੍ਰੀ ਠਾਕਰ ਜੀ ਕੀ ਦੇਹ ਮੇਂ ਅਥਵਾ ਜੋਤਕੇ ਵਿਖੇ ਲਿਵਲੀਨ ਹੋਇ ਗਏ ਜਿਉਂ ਜਲ ਮੇਂ ਜਲ ਅਭੇਦ ਹੋ ਜਾਤਾ ਹੈ ਤੈਸੇ ਸ੍ਰੀ ਠਾਕਰ ਜੀ ਮੈਂ ਏਕ ਰੂਪ ਹੋਇ ਗਏ ਸ੍ਰੀ ਠਾਕਰ ਜੀ ਨਾਨਕ ਜੀ ਕੋ ਆਪਣੇ ਅੰਗਾਂ ਮੇਂ ਮਿਲਾਇ ਲਿਆ ਤਾਂ ਫੇਰ ਓਥੇ ਪ੍ਰਵਾਰ ਵਿਚ ਕਹਾਇ ਪੈ ਗਈ ਸਭ ਇਕੱਤ੍ਰ ਹੋਇ ਕਰ ਲਗੇ ਬੈਰਾਗ ਕਰਨੇ ਤਾਂ ਇਤਨੇ ਮੈਂ ਸ੍ਰੀ ਬਾਬੇ ਜੀ ਕੇ ਮੁਰੀਦ ਪਠਾਣ ਆਏ ਉਹ ਕਹਿਣ ਹਮ ਬਾਬੇ ਜੀ ਕਾ ਦੀਦਾਰ ਕਰੇਂਗੇ ਹਿੰਦੂਆਂ ਕਿਹਾ ਭਾਈ ਅਬ ਤੁਮਾਰਾ ਸਮਾਂ ਨਹੀਂ ਤਾਂ ਪਠਾਣਾਂ ਕਿਹਾ ਹਮਾਰਾ ਪੀਰ ਹੈ ਤੇ ਅਸੀਂ ਜ਼ਰੂਰ ਦੀਦਾਰ ਕਰਾਂਗੇ ਔਰ ਜੋ ਪੀਰਾਂ ਦਾ ਰਾਹ ਹੈ ਸੋ ਹਮ ਕਰਾਂਗੇ ਤਾਂ ਹਿੰਦੂ ਮੁਸਲਮਾਨਾਂ ਦਾ ਝਗੜਾ ਵਧ ਗਿਆ ਹਿੰਦੂ ਕਹਿਣ ਅਸਾਂ ਨਹੀਂ ਦੇਖਣ ਦੇਣਾ ਮੁਸਲਮਾਨ ਕਹਿਣ ਅਸਾਂ ਦੀਦਾਰ ਕਰਨਾ ਹੈ ਬਹੁਤ ਵਾਦ ਹੂਆ ਪਠਾਨ ਕਹਿਣ ਗੌਰ ਮੰਜਲ ਕਰਾਂਗੇ ਤਾਂ ਵਿਚੋਂ ਭਲੇ ਲੋਕਾਂ ਕਿਹਾ ਅੰਦਰ ਚਲਕੇ ਦੇਖੋ ਤਾਂ ਸਹੀ ਜਾਂ ਦੇਖਿਆ ਤਾਂ ਚਾਦਰ ਹੀ ਹੈ ਬਾਬੇ ਦੀ ਦੇਹ ਹੈ ਨਹੀਂ ਦੋਹਾਂ ਕਾ ਝਗੜਾ ਚੁਕ ਗਿਆ ਜਿਤਨੇ ਸਿਖ ਸੇਵਕ ਸੇ ਸਭ ਰਾਮ

ਰਾਮ ਕਰ ਉਠੇ ਸਿਫਤਾਂ ਕਰਨ ਵਾਹ ਬਾਬਾ ਜੀ ਤੂੰ ਧੰਨ ਹੈਂ ਸਭ ਕਹਿਣ ਸ੍ਰੀ ਠਾਕਰ ਜੀ ਪ੍ਰਤੱਖਯ ਪ੍ਰਮੇਸ਼ਰ ਦੀ ਮੂਰਤ ਸੀ ਉਨਕੀ ਕੁਦਰਤ ਲਿਖੀ ਨਹੀਂ ਸੀ ਜਾਂਦੀ ਤਾਂ ਅਸਾਂ ਸੇਵਾ ਭੀ ਨ ਕੀਤੀ ਤੇ ਮੁਸਲਮਾਨ ਭੀ ਬਾਬੇ ਜੀ ਦਾ ਖੇਲ ਦੇਖਣ ਲਗੇ ਸਿਫਤਾਂ ਕਰਨ ਧੰਨ ਖੁਦਾਇ ਹੈ ਤੇ ਧੰਨ ਬਾਬਾ ਨਾਨਕ ਜੀ ਹੈਂ ਜਿਸ੍ ਦੀ ਕੁਦਰਤਿ ਲਿਖੀ ਨਹੀਂ ਗਈ ਹਿੰਦੂ ਮੁਸਲਮਾਨ ਸਭ ਤਾਰੇ ਹੈਨ ਫੇਰ ਹਿੰਦੂਆਂ ਅੱਧੀ ਚਾਦਰ ਲੈਕੇ ਬਿਬਾਣ ਮੇਂ ਰਖਕੇ ਚਿਖਾ ਮੇਂ ਜਲਾਈ ਤੇ ਮੁਸਲਮਾਨ ਅੱਧੀ ਚਾਦਰ ਦਫਨ ਕੀਤੀ ਦੋਹਾਂ ਆਪੋ ਆਪਣੇ ਧਰਮ ਕਰਮ ਕੀਤੇ ਤੇ ਬਾਬਾ ਜੀ ਬੈਕੁੰਠ ਕੇ ਸਨਦੇਹ ਗਏ ਹੈਨ ਤੇ ਬਾਬੇ ਜੀ ਦੇ ਚਲਾਣੇ ਕਥਾ ਬਾਬੇ ਬੁਢੇ ਨੇ ਗੁਰੂ ਅੰਗਦ ਜੀ ਤੇ ਬਾਲੇ ਕੋ ਹੋਰ ਸੰਗਤ ਕੇ ਹਜੂਰ ਸੁਣਾਈ ਤੇ ਹੋਰ ਕਥਾ ਭਾਈ ਬਾਲੇ ਸੁਣਾਈ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤੇ ਕਿਹਾ ਸੁਣੋ ਭਾਈ ਸਿਖੋ ਜੋ ਕੋਈ ਸਿਖ ਗੁਰੂ ਨਾਨਕ ਜੀ ਦੇ ਪੰਥ ਮੇਂ ਆਵੇਗਾ ਤੇ ਬਾਣੀ ਪੜੇਗਾ ਧਰਮ ਕਰਮ ਮੇਂ ਰਹੇਗਾ ਗੁਰੂ ਜੀ ਕੀਆਂ ਸਾਖੀਆਂ ਸੁਣੇਗਾ ਵਾ ਸੁਣਾਵੇਗਾ ਸੋ ਸਦਗਤੀ ਕੋ ਪਾਵੇਗਾ ਅੰਤ ਕੋ ਸਤਿਗੁਰਾਂ ਕੇ ਲੋਕ ਮੇਂ ਜਾਵੇਗਾ ਅਤੇ ਭਾਈ ਬਾਲੇ ਮੱਥਾ ਟੇਕਿਆ ਤੇ ਕਹਿਆ ਜੋ ਇਸ ਕੋ ਪਰੇਮ ਨਾਲ ਲਿਖੇ ਲਿਖਾਵੇਗਾ ਸੋ ਜੀਵਨ ਮੁਕਤ ਹੋਵੇਗਾ ॥੧੮੩॥

॥ ਇਤਿ ॥

# ਜਨਮ ਸਾਖੀ ਦੀ ਭੂਮਿਕਾ

ਸੰਮਤ ੧੫੨੦ ਬਿਃ ਤੋਂ ਲੈਕੇ ਅਜ ਤਕ ਜਿਤਨੀਆਂ ਜਨਮ ਸਾਖੀਆਂ ਗੁਰੂ ਨਾਨਕ ਸਾਹਿਬ ਜੀ ਦੀਆਂ ਬਣ ਚੁਕੀਆਂ ਹਨ ਭਾਵੇਂ ਏਹ ਆਪਸ ਵਿਚ ਸਾਰੀਆਂ ਦੀਆਂ ਸਾਰੀਆਂ ਨਹੀਂ ਮਿਲਦੀਆਂ ਤਾਂ ਭੀ ਅਸਲੀਅਤ ਸਭਨਾਂ ਵਿਚੋਂ ਸਿਧ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਬਹੁਤ ਸਾਰੀਆਂ ਸਾਖੀਆਂ ਤੇ ਨਾਨਕ ਪ੍ਰਕਾਸ਼ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨ ਕੱਤਕ ਦੀ ਪੂਰਨਮਾਸ਼ੀ ਦਾ ਲਿਖਿਆ ਹੈ ਅਤੇ ਭਾਈ ਮਨੀ ਸਿੰਘ ਜੀ ਤੇ ਵਲੈਤ ਵਾਲੀ ਜਨਮ ਸਾਖੀ ਵਿਚ ਜਨਮ ਵੈਸਾਖ ਸੁਦੀ ਤੀਜ ਦਾ ਲਿਖਿਆ ਹੈ।

ਏਸਦੀ ਅਸਲੀਅਤ ਜਿਥੋਂ ਤੀਕ ਦੇਖੀ ਜਾਂਦੀ ਹੈ ਵੈਸਾਖ ਦੀ ਤੀਜ ਦਾ ਹੀ ਜਨਮ ਦਿਨ ਸਿਧ ਹੁੰਦਾ ਹੈ ਪਰੰਤੂ ਲੌਕਿਕ ਮਰਯਾਦਾ ਯਾ ਪਰਵਾਹ ਜੇਹੜਾ ਇਕ ਵਾਰੀ ਪੈ ਗਿਆ ਹੈ ਏਸਦਾ ਇਕੋ ਵਾਰੀ ਪਲਟ ਜਾਣਾ ਬਹੁਤ ਮੁਸ਼ਕਿਲ ਹੈ ਤੇ ਜੇਕਰ ਕੋਈ ਇਕ ਅੱਧਾ ਪੁਰਖ ਹੌਂਸਲਾ ਕਰਕੇ ਏਸਦੇ ਪ੍ਰਚਾਰ ਕਰਨ ਵਾਸਤੇ ਕੋਸ਼ਿਸ਼ ਕਰਦਾ ਹੈ ਤਾਂ ਬਾਕੀ ਦੇ ਲੋਕ ਜਿਨਾਂ ਨੂੰ ਪੂਰੀ ਵਾਕਫੀਅਤ ਨਹੀਂ ਹੁੰਦੀ ਓਸਦਾ ਸਾਥ ਨਹੀਂ ਦਿੰਦੇ ਜਿਸ ਕਰਕੇ ਉਸਦੀ ਮਿਹਨਤ ਨਿਸਫਲ ਹੁੰਦੀ ਹੈ। ਪਰੰਤੂ ਅਸੀਂ ਭਰੋਸਾ ਰਖਦੇ ਹਾਂ ਕਿ ਜੇਕਰ ਸਿੰਘ ਸਭਾ ਵਾਲੇ ਲੋਕ ਇਕੱਤ੍ਰ ਹੋ ਕੇ ਏਸਦਾ ਨਿਰਨਾ ਕਰਕੇ ਪ੍ਰਚਾਰ ਕਰਿਆ ਚਾਹੁਣ ਤਾਂ ਏਹ ਗੱਲ ਕੋਈ ਮੁਸ਼ਕਿਲ ਨਹੀਂ।

ਉਪਰਲੇ ਲੇਖ ਨੂੰ ਪੜ੍ਹਕੇ ਪਾਠਕ ਸਾਡੇ ਉਪਰ ਸ਼ੰਕਾ ਕਰਨਗੇ ਕਿ ਜੇਕਰ ਤੁਹਾਨੂੰ ਵੈਸਾਖ ਦਾ ਜਨਮ ਨਿਸਚੇ ਪ੍ਰਤੀਤ ਸੀ ਤਾਂ ਫੇਰ ਇਸ ਜਨਮ ਸਾਖੀ ਵਿਚ ਕੱਤਕ ਦਾ ਕਿਉਂ ਲਿਖਿਆ ਹੈ ਤੇ ਏਸਦਾ ਉਤਰ ਏਹੋ ਹੋ ਸਕਦਾ ਹੈ ਕਿ ਸਾਰੀਆਂ ਜਨਮ ਸਾਖੀਆਂ ਵਿਚੋਂ ਦੋ ਜਨਮ ਸਾਖੀਆਂ ਵੱਡੀਆਂ ਮਸ਼ਹੂਰ ਹਨ ਇਕ ਭਾਈ ਮਨੀ ਸਿੰਘ ਜੀ ਵਾਲੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਮਾਨੇ ਵਿਚ ਬਣਾਈ ਗਈ ਤੇ ਦੂਜੀ ਏਹ ਅਰਥਾਤ ਭਾਈ ਬਾਲੇ ਵਾਲੀ ਜਿਸਨੂੰ ਗੁਰੂ ਅੰਗਦ ਜੀ ਵਾਲੀ ਕਹਿੰਦੇ ਹਨ ਏਹ ਗੁਰੂ ਅੰਗਦ ਜੀ ਮਹਾਰਾਜ ਦੇ ਹਜ਼ੂਰ ਭਾਈ ਬਾਲੇ ਲਿਖਾਈ।

ਸੋ ਇਕ ਤਾਂ ਜੇਹੜੀ ਭਾਈ ਬਾਲੇ ਜੀ ਨੇ ਲਿਖਾਈ ਓਹ ਤਾਂ ਪਰੇਮ ਦੇ ਹੀ ਵੱਸ ਹੋਕਰ ਆਪਣੀ ਯਾਦਦਾਸ਼ਤ ਅਨੁਸਾਰ ਲਿਖੀ ਲਿਖਾਈ ਗਈ। ਪਰੰਤੂ ਭਾਈ ਮਨੀ ਸਿੰਘ ਜੀ ਵਾਲੀ ਇਕ ਐਸੇ ਸਮੇਂ ਵਿਚ ਅਤੇ ਐਸੇ ਗੁਰੂ ਸਾਹਿਬ ਦੇ ਜ਼ਮਾਨੇ ਵਿਚ ਤਯਾਰ ਹੋਈ ਕਿ ਜਿਸ ਵੇਲੇ ਸਾਰੀਆਂ ਗਲਾਂ ਠੀਕ ਨਿਰਨੇ ਕਰਕੇ ਲਿਖਣ ਦਾ ਸਮਾਂ ਮਿਲਦਾ ਸੀ ਇਸ ਲਈ ਓਹਾ ਜਨਮ ਠੀਕ ਹੈ ਕਯੋਂ ਕਿ ਗੁਰੂ ਸਾਹਿਬ ਨੇ ਹੋਰ ਭੀ ਕਈ ਇਤਿਹਾਸਕ ਪੁਸਤਕਾਂ ਦੇ ਤਰਜਮੇ ਰਚੇ ਤੇ ਰਚਾਏ ਜਿਸ ਤੋਂ ਏਹ ਭੀ ਓਹਨਾਂ ਨੇ ਨਿਰਨੇ ਕਰਕੇ ਲਿਖਣ ਦੀ ਆਗਿਆ ਦਿਤੀ ਹੋਵੇ ਤਾਂ ਕੋਈ ਅਸਚਰਜ ਨਹੀਂ ਦੂਜੇ ਅਸਾਂ ਏਹ ਭਾਈ ਬਾਲੇ ਯਾ ਸ੍ਰੀ ਗੁਰੂ ਅੰਗਦ ਜੀ ਵਾਲੀ ਜਨਮ ਸਾਖੀ ਛਪਾਈ ਹੈ ਏਸ ਲਈ ਪੁਰਾਣੇ

ਲਿਖੇ ਹੋਏ ਨੂੰ ਨਹੀਂ ਬਦਲਿਆ ॥ ਅਲਬਤਾ ਜਦ ਅਸੀਂ ਭਾਈ ਮਨੀ ਸਿੰਘ ਜੀ ਵਾਲੀ ਸਾਖੀ ਨਿਰਨਾ ਕਰਕੇ ਛਾਪਾਂਗੇ ਤਦ ਇਸਦਾ ਨਿਰਨਾ ਸਬੂਤ ਦੇਕੇ ਕਰ ਦਿਆਂਗੇ । ਭਾਵੇਂ ਸਾਖੀਆਂ ਕਈ ਹਨ ਪਰੰਤੂ ਜੋ ਅਸਲ ਬਾਤ ਅਰਥਾਤ ਗੁਰੂ ਸਾਹਿਬ ਜੀ ਦੀ ਸਚਾਈ ਅਤੇ ਨਿੰਮ੍ਰਤਾ ਅਤੇ ਧਰਮ ਪਰਚਾਰ ਕਰਨ ਵਾਲੇ ਕੰਮ ਤੇ ਵਾਕ ਹਨ ਓਹ ਸਾਰੀਆਂ ਹੀ ਜਨਮ ਸਾਖੀਆਂ ਵਿਚ ਪਾਏ ਜਾਂਦੇ ਹਨ । ਫਰਕ ਕੇਵਲ ਇਤਨਾ ਹੈ ਕਿ ਜੋ ਅਨਮਤ ਵਾਲਿਆਂ ਦੇ ਹੱਥ ਆ ਗਈਆਂ ਤਾਂ ਉਹਨਾਂ ਨੇ ਜਦ ਕੋਈ ਉਸ ਵਿਚ ਐਸੀ ਸਚਾਈ ਦੇਖੀ ਜਿਸ ਕਰਕੇ ਉਹਨਾਂ ਦੇ ਮਜਹਬ ਯਾ ਗੁਰ ਪੀਰ ਦੀ ਜਰਾ ਹੇਠੀ ਹੁੰਦੀ ਹੋਵੇ ਤਾਂ ਉਹਨਾਂ ਹੋਰ ਕੁਛ ਲਿਖ ਦਿਤਾ, ਜੈਸਾ ਕਿ ਜਦ ਇਹ ਜਨਮ ਸਾਖੀ ਹਿੰਦਾਲੀਆਂ ਦੇ ਹੱਥ ਆ ਗਈ ਤਾਂ ਉਹਨਾਂ ਨੇ ਆਪਣੇ ਹੰਦਾਲ ਗੁਰੂ ਨੂੰ ਵਡਾ ਕਰਨ ਵਾਸਤੇ ਅਯੋਗ ਬਾਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਬਤ ਲਿਖ ਦਿਤੀਆਂ ਤੇ ਫੇਰ ਕਬੀਰ ਜੀ ਨੂੰ ਵਡਿਆਉਣ ਵਾਸਤੇ ਉਹਨਾਂ ਦੇ ਅਨੁਸਾਰੀਆਂ ਨੇ ਗੁਰੂ ਸਾਹਿਬ ਦੇ ਹੱਕ ਵਿਚ ਵੀ ਏਸ ਖਿਆਲ ਕਰਕੇ ਜੋ ਕਿਤੇ ਕਬੀਰ ਜੀ ਦਾ ਕੰਮ ਦਰਜਾ ਨਾ ਰਹੇ ਕੁਝ ਅੱਛਾ ਨ ਲਿਖਣਾ ਚਾਹਿਆ । ਐਸਾ ਹੀ ਹੁਣ ਕੁਝ ਚਿਰ ਹੋਇਆ ਹੈ ਕਿ ਜਦ ਇਕ ਹੋਰ ਮਤ ਵਾਲੇ ਨੇ ਗੁਰੂ ਸਾਹਿਬ ਦੀ ਜਨਮ ਸਾਖੀ ਛਾਪੀ ਤਾਂ ਮਕੇ ਵਾਲੀ ਸਾਖੀ ਦੇ ਸ਼ਬਦ ਉਲਟਾ ਦਿਤੇ । ਪਿਆਰੇ ਪਾਠਕ, ਭਲਾ ਜੇਕਰ ਗੁਰੂ ਸਾਹਿਬ ਦਾ ਪਰੇਮੀ ਯਾ ਸਿੰਘ ਛਾਪਦਾ ਤਾਂ ਕੀ ਤੁਸੀਂ ਭਰੋਸਾ ਕਰਦੇ ਹੋ ਕਿ ਉਹ ਐਸਾ ਅਯੋਗ ਕਰਦਾ ਖੈਰ, ਇਹਨਾਂ ਗਲਾਂ ਦੇ ਲਿਖਣ ਦੀ ਏਥੇ ਕੋਈ ਲੋੜ ਨਹੀਂ ਅਸੀਂ ਸਿਰਫ ਇਹ ਦਸਣਾ ਚਾਹੁੰਦੇ ਹਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਕ ਐਸੇ ਅੰਧਕਾਰ ਦੇ ਸਮੇਂ ਵਿਚ ਅਵਤਾਰ ਧਾਰਿਆ ਜਿਸ ਵਕਤ ਕਿ ਇਹਨਾਂ ਦਾ ਹੋਣਾ ਜਰੂਰੀ ਸੀ ਅਤੇ ਇਹ ਪਰਮੇਸ਼ਰ ਦੀ ਤਰਫੋਂ ਖਾਸ ਏਸੇ ਕੰਮ ਵਾਸਤੇ ਆਏ ਸੇ ਕਿ ਖੋਟੀਆਂ ਰੀਤੀਆਂ ਔਰ ਪਾਖੰਡ ਜੋ ਪਰਚਲਤ ਹੋ ਰਹੇ ਸੇ ਉਹਨਾਂ ਨੂੰ ਦੂਰ ਕਰਕੇ ਸਤ ਧਰਮ ਦਾ ਪ੍ਰਚਾਰ ਕੀਤਾ ਜਾਵੇ ਇਸ ਪਰ ਭਾਈ ਗੁਰਦਾਸ ਜੀ ਦਾ ਭੀ ਕਥਨ ਹੈ, ਯਥਾ ਪਉੜੀ ਭਾਈ ਗੁਰਦਾਸ ਜੀ ਕੀ ।

## ਪਉੜੀ

ਜੁਗ ਗਰਦੀ ਕਿਆ ਹੋਵਹੇ ਉਲਟ ਜੁਗ ਕਿਆ ਹੋਇ ਵਰਤਾਰਾ ॥ ਉਠੈ ਗਿਲਾਨਿ ਜਗਤ ਵਿਚ ਵਰਤੈ ਪਾਪ ਭ੍ਰਿਸ਼ਟ ਸੰਸਾਰਾ ॥ ਵਰਨਾ ਵਰਨ ਨ ਭਾਵਨੀ ਖਹਿ ਖਹਿ ਮਰਨ ਬਾਂਸ ਅੰਗਿਆਰਾ ॥ ਨਿੰਦਾ ਚਾਲੈਵੇਦ ਕੀ ਸਮਝਨ ਨਹਿ ਅਗਿਆਨ ਗੁਬਾਰਾ ॥ ਬੇਦ ਗ੍ਰੰਥ ਗੁਰ ਹਟ ਹੈ ਜਿਸ ਲਗ ਭਵਜਲ ਪਾਰ ਉਤਾਰਾ ॥ ਸਤਿਗੁਰ ਬਾਝ ਨਾ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ ॥ ਗੁਰ ਪਰਮੇਸ਼ਰ ਇਕ ਹੈ ਸੱਚਾ ਸ਼ਾਹ ਜਗਤ ਵਣਜਾਰਾ ॥ ਚੜ੍ਹੇ ਸੂਰ ਮਿਟ ਜਾਇ ਅੰਧਾਰਾ ॥੧੭॥ ਪੁਨਹ ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਜੋ ਅਗੇ ਛਪੀ ਹੋਈ

ਹੈ ਉਸ ਵਿਚ ਬਹੁਤ ਹੀ ਥੋੜੀਆਂ ਸਾਖੀਆਂ ਹਨ ।

ਭਈ ਗਿਲਾਨ ਜਗਤ ਵਿਚ ਚਾਰ ਵਰਨ ਆਸ਼੍ਰਮ ਉਪਾਏ । ਦਾਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ । ਸੰਜਮ ਅਤੇ ਸਰੇਵੜੇ ਦਗੇ ਦਿਗੰਬਰ ਵਾਦ ਕਰਾਏ । ਬ੍ਰਾਹਮਣ ਬਹੁ ਪਰਕਾਰ ਕਰ ਸ਼ਾਸਤ੍ਰ ਬਹੁ ਪਰਕਾਰ ਲੜਾਏ । ਖਟ ਦਰਸ਼ਨ ਬਹੁ ਵੈਰ ਕਰ ਨਾਲ ਛਤੀਸ ਪਾਖੰਡ ਚਲਾਏ । ਤੰਤ ਮੰਤ ਰਸਾਇਣਾ ਕਰਾਮਾਤ ਕਾਲਖ ਲਪਟਾਏ । ਏਕਸ ਤੇ ਬਹੁ ਰੂਪ ਕਰ ਕਰੂਪੀ ਘਣੇ ਦਿਖਾਏ । ਕਲਿਜੁਗ ਅੰਦਰ ਭਰਮ ਭੁਲਾਏ ॥੧੯॥ ਬਹੁ ਵਾਟੀ ਜਗ ਚਲੀਆਂ ਜਬ ਹੀ ਭਏ ਮੁਹੰਮਦ ਯਾਰਾ ॥ ਕੌਮ ਬਹੱਤਰ ਸੰਗ ਕਰ ਬਹੁ ਬਿਧ ਬੈਰ ਬਿਰੋਧ ਪਸਾਰਾ ॥ ਰੋਜੇ ਈਦ ਨਿਮਾਜ਼ ਕਰ ਕਰਮੀ ਬੰਦ ਕੀਆ ਸੰਸਾਰਾ । ਪੀਰ ਪੈਗੰਬਰ ਔਲੀਏ ਗਉਸ ਕੁਤਬ ਬਹੁ ਭੇਸ ਸਵਾਰਾ । ਠਾਕਰ ਦਵਾਰੇ ਢਾਹਿਕੇ ਤਿਹ ਠੌਰੀ ਮਸੀਤ ਉਸਾਰਾ । ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ । ਕਾਫਰ ਮੁਲਹਬ ਇਰਮਨੀ ਰੂਮੀ ਜੰਗੀ ਦੁਸ਼ਮਨ ਢਾਰਾ ॥ ਪਾਪੇ ਦਾ ਵਰਤਿਆ ਵਰਤਾਰਾ ॥੨੦॥ ਪੁਨਹ ॥ ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਹਿ ਪਠਾਯਾ ॥ ਆਦਿ ॥ ਪੁਨਾ ॥ ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥ ਵਗੈਰਾ ॥

ਉਪਰਲੇ ਕਥਨ ਤੋਂ ਸਿਧ ਹੋਯਾ ਕਿ ਗੁਰੂ ਸਾਹਿਬ ਨੇ ਦੁਨੀਆਂ ਵਿਚ ਆਕੇ ਜੋ ਜੋ ਕੰਮ ਕੀਤੇ ਓਹ ਅਦਭੁਤ ਸੇ ਅਤੇ ਉਹ ਸਾਰੇ ਪ੍ਰਮਾਤਮਾ ਦੀ ਮਰਜੀ ਮਾਫਕ ਸੇ ਅਤੇ ਉਹਨਾਂ ਦੇ ਉਪਦੇਸ਼ ਭੀ ਹਰ ਇਕ ਕੌਮ ਜਾਤ ਵਾਸਤੇ ਇਕੋ ਜੇਹੇ ਸੇ ਏਸ ਲਈ ਮੁਸਲਮਾਨ ਲੋਗ ਉਨਾਂ ਨੂੰ ਪੀਰ ਜਾਣਦੇ ਸਨ ਅਤੇ ਗੈਰ ਕੌਮਾਂ ਦੇ ਲੋਗ ਭੀ ਉਹਨਾਂ ਨੂੰ ਖੁਦਾ ਪ੍ਰਸਤ ਸਚੇ ਮਹਾਤਮਾ ਪੁਰਸ਼ ਹੋਣੇ ਕਰ ਜੋ ਉਨਾਂ ਦੀ ਇਜਤ ਕਰਦੇ ਸੀ ਅਤੇ ਕਰਦੇ ਹਨ । ਗੁਰੂ ਸਾਹਿਬ ਨੇ ਆਪ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਏਸ ਬਾਤ ਦੀ ਗਵਾਹੀ ਦਿਤੀ ਹੈ ਕਿ ਜੋ ਕੁਛ ਉਹ ਕੈਂਹਦੇ ਰਹੇ ਸੇ ਸਭ ਅਕਾਲ ਪੁਰਖ ਦੀ ਤਰਫੋਂ ਉਨਾਂ ਨੂੰ ਹੁਕਮ ਆਂਵਦਾ ਰਿਹਾ ਜੈਸਾ ਕਿ ਵਾਕ ਹੈ ॥

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ ॥ ਪੁਨਹ ਜਿਉ ਬੋਲਾਵਹੁ ਤਿਉ ਨਾਨਕ ਦਾਸ ਬੋਲੈ ॥ ਵਗੈਰਾ ॥

ਅਖੀਰ ਵਿਚ ਅਸੀਂ ਪਾਠਕਾਂ ਤੇ ਖਾਲਸਾ ਜੀ ਅਗੇ ਨਿੰਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਉਹ ਏਸ ਜਨਮ ਸਾਖੀ ਅਤੇ ਏਸ ਤੋਂ ਅਗੇ ਜੋ ਅਸਾਂ ਦਸਮ ਪਾਤਸ਼ਾਹੀ ਤਕ ਸਾਰਿਆਂ ਗੁਰੂ ਸਾਹਿਬਾਂ ਦਾ ਪ੍ਰਸੰਗ ਲਿਖਿਆ ਹੈ ਉਸਨੂੰ ਪਰੇਮ ਨਾਲ ਪੜ੍ਹਨ ਅਤੇ ਪੜ੍ਹਕੇ ਜੇਹੜੀਆਂ ਗਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਮਿਲਦੀਆਂ ਦੇਖਣ ਉਹ ਮਨ ਵਿਚ ਧਾਰਨ ਕਰਕੇ ਸਾਡੇ ਪ੍ਰੀਸ਼ਰਮ ਨੂੰ ਸਫਲਾ ਕਰਨ ।

# ਸ੍ਰੀ ਗੁਰੂ ਅੰਗਦ ਸਾਹਿਬ ਦਾ ਹਾਲ ਪਾਤਸ਼ਾਹੀ ੨

ਏਹ ਗੁਰੂ ਸਾਹਿਬ ਸੰ: ੧੫੬੧ ਬਿ: ਬੈਸਾਖ ਸੁਦੀ ੧ ਨੂੰ ਫੇਰੂਮਲ ਤ੍ਰੈਹੁਣ ਖੱਤ੍ਰੀ ਦੇ ਘਰ ਪ੍ਰਗਟੇ ਸੇ ਜੋ ਮਤੇ ਦੀ ਸਰਾਇ ਮਾਲਵੇ ਦੇਸ ਵਿਚ ਰਹਿੰਦਾ ਸੀ। ਪਹਿਲੇ ਏਹਨਾਂ ਦਾ ਨਾਮ ਲਹਿਣਾ ਜੀ ਸੀ ਪਰ ਜਦ ਗੁਰੂ ਨਾਨੰਕ ਸਾਹਿਬ ਜੀ ਨੇ ਗੱਦੀ ਦਿਤੀ ਤਾਂ ਏਨਾਂ ਦਾ ਨਾਮ ਅੰਗਦ ਰਖਿਆ। ੧੫੮੯ ਬਿ: ਅਸੂ ਦੇ ਮਹੀਨੇ ਆਪਣੇ ਬਾਪ ਦੀ ਤਰਾਂ ਜਦ ਏਹ ਭੀ ਦੇਵੀ ਵੈਸ਼ਨੋ ਦੇਵੀ ਦੇ ਦਰਸ਼ਨ ਨੂੰ ਚਲੇ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਮਹਿਮਾ ਸੁਣਕੇ ਓਹਨਾਂ ਦੇ ਦਰਸ਼ਨ ਕਰਨ ਵਾਸਤੇ ਰਸਤੇ ਵਿਚ ਠਹਿਰ ਗਏ ਅਤੇ ਜਦ ਜਾਕੇ ਦਰਸ਼ਨ ਕੀਤਾ ਤਾਂ ਮਨ ਸ਼ਾਂਤ ਹੋ ਗਿਆ ਕਿਉਂਕਿ ਮਹਾਤਮਾ ਦੇ ਦਰਸ਼ਨਾਂ ਦਾ ਏਹੋ ਫਲ ਹੈ ਕਿ ਦੇਖਦੇ ਸਾਰ ਚਿਤ ਸਥਿਰ ਹੋ ਜਾਏ। ਫੇਰ ਜਦ ਏਨ੍ਹਾਂ ਆਪਣੇ ਨਿਯਮ ਅਨੁਸਾਰ ਦੇਵੀ ਦੇ ਜਾਣ ਦਾ ਇਰਾਦਾ ਕੀਤਾ ਤਾਂ ਸੰਗਤ ਸਮੇਤ ਦੇਵੀ ਦਾ ਦਰਸ਼ਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਬੂਹੇ ਵਿਚ ਹੀ ਹੋ ਗਿਆ ਜੈਸਾ ਕਿ ਪਿਛੇ ਜਨਮ ਸਾਖੀ ਵਿਚ ਜਿਕਰ ਆ ਚੁਕਾ ਹੈ।

## ਸ੍ਰੀ ਅੰਗਦ ਜੀ ਨੂੰ ਗੁਰਿਆਈ

ਦੇਵੀ ਦਾ ਦਰਸ਼ਨ ਕਰਕੇ ਫੇਰ ਗੁਰੂ ਅੰਗਦ ਜੀ ਗੁਰੂ ਨਾਨਕ ਜੀ ਦੇ ਸਚੇ ਸੇਵਕ ਬਣ ਗਏ ਤੇ ਚੂਹਾ ਪਿਆ ਦੇਖਕੇ ਗੁਰੂ ਨਾਨਕ ਜੀ ਨੇ ਸਿਖਾਂ ਪੁਤ੍ਰਾਂ ਨੂੰ ਓਸਦੇ ਸੁਟਣ ਲਈ ਕਿਹਾ ਓਹ ਅਜੇ ਸਲਾਹਾਂ ਵਿਚ ਹੀ ਸਨ ਕਿ ਗੁਰੂ ਅੰਗਦ ਜੀ ਨੇ ਝਟਪਟ ਉਠਾਕੇ ਬਾਹਰ ਸੁਟ ਦਿਤਾ। ੨ ਬਾਬੇ ਜੀ ਨੇ ਸਚੇ ਸੁਲੇਮਾਨੀ ਪੱਥਰ ਦੇ ਕਟੋਰੇ ਨੂੰ ਗੰਦੇ ਚਿਕੜ ਦੇ ਟੋਏ ਵਿਚ ਸੁਟਕੇ ਪੁਤ੍ਰਾਂ ਤੇ ਸਿਖਾਂ ਨੂੰ ਓਹਦੇ ਕਢਣ ਲਈ ਆਖਯਾ ਤਾਂ ਓਹਨਾਂ ਨੇ ਆਲਾ ਟਾਲਾ ਕੀਤਾ ਪਰ ਜਦ ਏਨਾਂ ਵਲ ਇਸ਼ਾਰੇ ਨਾਲ ਦੇਖਯਾ ਤਾਂ ਗੁਰੂ ਅੰਗਦ ਜੀ ਨੇ ਕਪੜਿਆਂ ਸਮੇਤ ਓਸ ਗੰਦੇ ਟੋਏ ਵਿਚ ਛਾਲ ਮਾਰਕੇ ਕਟੋਰਾ ਕਢ ਆਂਦਾ॥੩ ਦਰਿਆ ਦੇ ਕਿਨਾਰੇ ਇਕ ਮੁਰਦਾ ਪਿਆ ਹੋਯਾ ਸੀ ਬਾਬੇ ਜੀ ਅਜਮਾਉਣ ਵਾਸਤੇ ਸਭ ਸੰਗਤਾਂ ਤੇ ਪੁਤਰਾਂ ਨੂੰ ਆਖਯਾ ਇਸਨੂੰ ਖਾਓ ਇਹ ਗਲ ਸੁਣਕੇ ਸਭ ਖਿਸਕ ਗਏ ਕੇਵਲ ਗੁਰੂ ਅੰਗਦ ਜੀ ਹੱਥ ਜੋੜਕੇ ਖੜੇ ਹੋ ਗਏ ਅਤੇ ਅਰਜ ਕੀਤੀ ਹੇ ਸਚੇ ਪਾਤਸ਼ਾਹ ਪੈਰਾਂ ਵਲੋਂ ਖਾਵਾਂ ਯਾ ਸਿਰ ਵਲੋਂ। ਇਸ ਪ੍ਰਕਾਰ ਦੀਆਂ ਹੋਰ ਬਹੁਤ ਸਾਰੀਆਂ ਪ੍ਰੀਖਿਆ ਲੈ ਕੇ ਗੁਰੂ ਨਾਨਕ ਜੀ ਨੇ ਜਦ ਜਾਣ ਲਿਆ ਕਿ ਇਹ ਠੀਕ ਗੁਰਿਆਈ ਦੇ ਲਾਇਕ ਹਨ ਤਾਂ ਅਸੂ ਵਦੀ ੫ ਸੰਮਤ ੧੫੯੬ ਬਿ: ਨੂੰ ਗੁਰਿਆਈ ਦੀ ਗੱਦੀ ਉਤੇ ਬਿਠਾ ਕਰ ਪੰਜ ਪੈਸੇ ਤੇ ਨਰੀਏਲ ਧਰਕੇ ਮੱਥਾ ਟੇਕ ਦਿਤਾ।

ਗੁਰਿਆਈ ਲੈਕੇ ਇਹ ਖਡੂਰ ਸਾਹਿਬ ਚਲੇ ਗਏ ਤੇ ਉਥੇ ਤਲਾਓ ਕਿਨਾਰੇ ਰੋੜਾਂ ਦੇ

ਬਿਸਤਰ ਪਰ ਤਪ ਕਰਨ ਲਗ ਪਏ। ਜਿਸਦਾ ਨਾਮ ਹੁਣ ਤਪਯਾਣਾ ਸਾਹਿਬ ਹੈ।

ਸੰ: ੧੫੯੬ ਬਿ: ਨੂੰ ਗੁਰੂ ਅੰਗਦ ਜੀ ਨੇ ਗੁਰਮੁਖੀ ਅਖਰ ਚਲਾਏ ਤੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤ੍ਰ ਭਾਈ ਬਾਲੇ ਦੀ ਜ਼ਬਾਨੀ ਲਿਖੇ ਜੋ ਇਹ ਜਨਮ ਸਾਖੀ ਮਸ਼ਹੂਰ ਹੈ।

ਗੁਰੂ ਅੰਗਦ ਜੀ ਹਮੇਸ਼ਾਂ ੨ ਬਜੇ ਰਾਤ ਦੇ ਜਾਗਦੇ ਤੇ ਇਸ਼ਨਾਨ ਧਿਆਨ ਕਰ ਵਿਚ ੪ ਘੜੀ ਦਿਨ ਚੜੇ ਤਕ ਮਗਨ ਰਹਿੰਦੇ ਕੀਰਤਨ ਹੁੰਦਾ ਤੇ ਸਾਰਾ ਦਿਨ ਲੰਗਰ ਚਲਦਾ ਰਹਿੰਦਾ ਹੋਰ ਅਨੇਕ ਪ੍ਰਕਾਰ ਦੇ ਚਰਿਤ੍ਰ ਏਥੇ ਪੁਸਤਕ ਵਧ ਜਾਣਦੇ ਕਾਰਨ ਨਹੀਂ ਲਿਖੇ ਗਏ॥

ਓੜਕ ਸੰ: ੧੬੦੯ ਬਿ: ਨੂੰ ਗੁਰਿਆਈ ਦੀ ਗੱਦੀ ਤੇ ਲਾਇਕ ਗੁਰੂ ਅਮਰਦਾਸ ਜੀ ਨੂੰ ਸਮਝਕੇ ਚੇਤ ਸੁਦੀ ਮਰਯਾਦਾ ਅਨੁਸਾਰ ਮੱਥਾ ਟੇਕ ਦਿਤਾ ਤੇ ਸਿਖਾਂ ਪੁਤਰਾਂ ਤੋਂ ਭੀ ਮੱਥਾ ਟਿਕਵਾਯਾ ਅਤੇ ੧੨ ਬਰਸ ੮ ਮਹੀਨੇ ਤੋਂ ਜ਼ਿਆਦਾ ਗੁਰਿਆਈ ਕਰਕੇ ੪੭ ਬਰਸ ੧੧ ਮਹੀਨੇ ਕੁਲ ਉਮਰ ਭੋਗ ਕੇ ਚੇਤ ਸੁਦੀ ੪ ਬੁਧਵਾਰ ਸੰਮਤ ੧੬੦੯ ਬਿ: ਨੂੰ ਖਡੂਰ ਸਾਹਿਬ ਵਿਚ ਹੀ ਦੇਹ ਤਿਆਗ ਗਏ॥੧੪੮॥

## ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਤਸ਼ਾਹੀ ੩

ਇਹ ਗੁਰੂ ਸਾਹਿਬ ਸੰਮਤ ੧੫੨੬ ਬਿ: ਵੈਸਾਖ ਸੁਦੀ ੧੪ ਨੂੰ ਪਿੰਡ ਬਾਸਰਕੀ (ਜੋ ਅੰਮ੍ਰਿਤਸਰੋਂ ਚਾਰ ਕੋਹ ਹੈ) ਤੇਜ ਭਾਨ ਭਲੇ ਖਤਰੀ ਦੇ ਘਰ ਪ੍ਰਗਟ ਹੋਏ।

ਜਿਸ ਵੇਲੇ ਇਹ ਅੰਗਦ ਜੀ ਪਾਸ ਆਏ ਤੇ ਸੇਵਾ ਕਰਨ ਲਗੇ ਏਸ ਵੇਲੇ ਏਨ੍ਹਾਂ ਦੀ ਉਮਰ ੬੨ ਬਰਸ ਦੀ ਸੀ ਏਸ ਅਵਸਥਾ ਵਿਚ ਇਨਾਂ ਦਾ ਐਡਾ ਪੁਰਸ਼ਾਰਥ ਸੀ ਕਿ ਅੱਧੀ ਰਾਤ ਤੋਂ ਜਾਗਕੇ ਗਾਗਰ ਭਰਕੇ ਬਿਆਸਾ ਦਰਿਆ ਤੋਂ ਲਿਔਣੀ ਤੇ ਉਸ ਜਲ ਨਾਲ ਗੁਰੂ ਅੰਗਦ ਦੇਵ ਜੀ ਦਾ ਇਸ਼ਨਾਨ ਕਰਾਉਣਾ ਬਯਾਸਾ ਦਰਯਾ ਤਿੰਨ ਕੋਸ ਦੇ ਫਾਸਲੇ ਪਰ ਸੀ ਤੇ ਫੇਰ ਦਿਨ ਚੜੇ ਜੰਗਲ ਵਿਚ ਜਾ ਕੇ ਹਛਾ ਤਕੜਾ ਗੱਠਾ ਲਕੜੀਆਂ ਦਾ ਚੁਣ ਕੇ ਆਪਣੇ ਸਿਰ ਪਰ ਰਖਕੇ ਲਿਆਉਣਾ ਤੇ ਲੰਗਰ ਦੇ ਬਰਤਨ ਆਪ ਬੜੀ ਸ਼ਰਧਾ ਨਾਲ ਮਾਂਜਨੇ। ਇਸੇ ਤਰਾਂ ਰਾਤ ਦਿਨ ਸੇਵਾ ਵਿਚ ਹੀ ਗੁਜਾਰਦੇ ਰਹੇ ਤੇ ਜਦ ਬਾਰਾਂ ਬਰਸ ਇਸ ਤਰਾਂ ਸੇਵਾਂ ਕੀਤੀ ਤਾਂ ਇਕ ਦਿਨ ਪੋਹ ਦੇ ਮਹੀਨੇ ਜਦ ਕਿ ਵਰਖਾ ਭੀ ਸੀ ਤੇ ਹਵਾ ਦਾ ਭੀ ਜੋਰ ਸੀ ਸਿਵਾ ਇਸਦੇ ਕਿ ਜਦ ਬਿਜਲੀ ਚਮਕੇ ਰਸਤਾ ਭੀ ਨਹੀਂ ਸੀ ਲਭਦਾ ਗੁਰੂ ਅਮਰਦਾਸ ਜੀ ਗਾਗਰ ਭਰਕੇ ਲਿਆਏ ਤੇ ਰਸਤੇ ਵਿਚ ਇਕ ਜੁਲਾਹੇ ਦਾ ਘਰ ਸੀ ਜਿਸ ਦੇ ਕਿਲੇ ਨਾਲ ਹਨੇਰੇ ਦੇ ਕਾਰਣ ਪੈਰ ਲਗਕੇ ਗੁਰੂ ਜੀ ਟੋਏ ਵਿਚ ਡਿਗ ਪਰ ਦੋਵੇਂ ਹਥ ਗਾਗਰ ਨੂੰ ਪਾਈ ਰਖੇ ਕਿ ਪਾਣੀ ਨ ਡੁਲ ਜਾਵੇ ਡਿਗਨ ਦੀ ਅਵਾਜ ਸੁਣਕੇ ਜੁਲਾਹੇ ਨੇ ਜੁਲਾਹੀ ਤੋਂ ਪੁਛਿਆ ਕਿ ਇਹ ਕੌਣ ਹੈ ਜੋ ਐਸ ਵੇਲੇ ਡਿਗਾ ਹੈ ਜੁਲਾਹੀ ਨੇ ਆਖਿਆ ਹੋਰ ਕੌਣ ਐਸ ਵੇਲੇ ਘਰੋਂ ਨਿਕਲਦਾ ਹੈ ਹੋਵੇਗਾ ਅਮਰੂ ਨਿਥਾਵਾਂ ਜੋ ਗੁਰੂ ਅੰਗਦ ਜੀ ਦਾ ਰੋਟੀਆਂ

ਚਾਕਰ ਹੈ ਤੇ ਨਾ ਉਹਨੂੰ ਦਿਨੇ ਚੈਨ ਹੈ ਨਾ ਰਾਤ। ਇਹ ਗਲ ਸੁਣਕੇ ਭੀ ਗੁਰੂ ਅਮਰਦਾਸ ਜੀ ਦੇ ਦਿਲ ਵਿਚ ਜ਼ਰਾ ਕਿਰਕ ਨ ਆਈ ਤੇ ਸੁਣੀ ਅਣਸੁਣੀ ਕਰਕੇ ਗਾਗਰ ਸੰਭਾਲ ਕੇ ਤੁਰ ਪਏ।

ਪਿਆਰੇ ਪਾਠਕੋ ਜ਼ਰਾ ਗੌਰ ਕਰੋ ਕਿਆ ਏਹ ਥੋੜੀ ਜਿਹੀ ਗਲ ਹੈ ਜੇ ਜਰਾ ਕਿਸੇ ਨੂੰ ਓਇ ਕਰਕੇ ਬੁਲਾਵੀਏ ਤਾਂ ਅਗੋਂ ਓਹ ਸੌ ਸੌ ਗਲ ਸੁਣਾਉਂਦਾ ਹੈ ਜਰਾ ਆਪਣੇ ਆਪ ਉਪਰ ਇਹ ਗਲ ਘਟਾਕੇ ਦੇਖੋ ਖਾਂ ਕੇਹੀਕੁ ਮਲੂਮ ਹੁੰਦੀ ਹੈ।

ਗੁਰੂ ਅੰਗਦ ਜੀ ਜਾਣੀ ਜਾਣ ਸੇ ਓਹਨਾਂ ਸਵੇਰੇ ਸਭਾ ਲਗਾਇਕੇ ਪੁਛਿਆ ਅਮਰਦਾਸ ਰਾਤ ਜੁਲਾਹੀ ਨੇ ਕੀ ਆਖਿਆ ਸੀ ਗੁਰੂ ਅਮਰਦਾਸ ਜੀ ਨੇ ਹਥ ਜੋੜਕੇ ਆਖਿਆ ਮਹਾਰਾਜ ਆਪ ਸਭ ਕੁਛ ਜਾਣਦੇ ਹੋ ਤਦ ਗੁਰੂ ਸਾਹਿਬ ਨੇ ਰਾਤ ਵਾਲਾ ਸਾਰਾ ਪ੍ਰਸੰਗ ਸਭਨਾਂ ਸਿਖਾਂ ਸੇਵਕਾਂ ਨੂੰ ਸੁਣਾਇਆ ਤੇ ਗੁਰੂ ਅਮਰਦਾਸ ਜੀ ਨੂੰ ਏਹ ਵਰ ਦੇਕੇ ਗੁਰੂ ਅਮਰਦਾਸ ਨਿਥਾਵਿਆਂ ਦਾ ਥਾਉਂ ਨਿਮਾਣਿਆਂ ਦਾ ਮਾਣ ਨਿਓਟਿਆਂ ਦੀ ਓਟ ਨਿਧਰਿਆਂ ਦੀ ਧਿਰ ਨਿਗਤਿਆਂ ਦੀ ਗਤ ਆਦਿਕ ਚੇਤ ਸੁਦੀ ੧ ਸੰਮਤ ੧੬੦੯ ਬਿਃ ਨੂੰ ਗੁਰਿਆਈ ਦਿਤੀ ਤੇ ਮੱਥਾ ਟੇਕਿਆ ਅਤੇ ਗੋਇੰਦਵਾਲ ਜੋ ਉਨ੍ਹਾਂ ਨੇ ਬਸਾਯਾ ਸੀ ਭੇਜ ਦਿਤਾ।

੧੬੧੪ ਬਿਃ ਵਿਚ ਗੁਰੂ ਸਾਹਿਬ ਨੇ ਬਾਵਲੀ ਦਾ ਅਰੰਭ ਕੀਤਾ ਤੇ ੧੬੧੬ ਬਿਃ ਵਿਚ ਕੜ ਤੁਟਾ ਇਸਦੀ ਬਾਬਤ ਤਵਾਰੀਖ ਖਾਲਸਾ ਵਾਲੇ ਨੇ ਇਸ ਪ੍ਰਕਾਰ ਲਿਖਿਆ ਹੈ।

ਓਧਰ ਅਕਬਰ ਬਾਦਸ਼ਾਹ ਚਿਤੌੜਗੜ ਵਿਚ ਜੈਮਲ ਫਤੇ ਨਾਲ ਲੜ ਰਿਹਾ ਸੀ ਪਰ ਓਹ ਕਿਲਾ ਟੁਟਦਾ ਨਹੀਂ ਸੀ ਜਾਹਰ ਬੇਗ ਖਾਂ ਨੇ ਬਾਦਸ਼ਾਹ ਪਾਸ ਅਰਜ ਕੀਤੀ ਜੇਕਰ ਨਾਨਕ ਪੀਰ ਦੀ ਗੱਦੀ ਅਮਰਦਾਸ ਜੀ ਦੀ ਮਿੰਨਤ ਕਰੋ ਤਾਂ ਭਰੋਸਾ ਹੈ ਕਿ ਕਿਲਾ ਫਤੇ ਹੋ ਜਾਵੇਗਾ ਤੇ ਏਹੋ ਗਲ ਟੋਡਰ ਮਲ ਦੀਵਾਨ ਨੇ ਭੀ ਆਖੀ। ਤਾਂ ਬਾਦਸ਼ਾਹ ਨੇ ਗੁਰੂ ਜੀ ਦੀ ਮਿੰਨਤ ਕਰਕੇ ਗੁਰੂ ਸਾਹਿਬ ਪਾਸ ਖਬਰ ਭੇਜ ਦਿਤੀ। ਗੁਰੂ ਜੀ ਬੋਲੇ ਜਦ ਸਾਡੀ ਬਾਵਲੀ ਦਾ ਕੜ ਟੁਟੇਗਾ ਤਦੋਂ ਕਿਲਾ ਟੁਟੇਗਾ। ਬਾਦਸ਼ਾਹ ਨੇ ਫੌਰਨ ਕਾਰੀਗਰ ਭੇਜਕੇ ਸੰਮਤ ੧੬੧੬ ਵਿਚ ਬਾਵਲੀ ਦਾ ਕੜ ਤੁੜਵਾ ਦਿਤਾ। ਓਸੇ ਵਕਤ ਚਿਤੌੜਗੜ ਫਤੇ ਹੋਇਆ ਬਾਦਸ਼ਾਹ ਬਹੁਤ ਖੁਸ਼ੀ ਹੋਇਆ ਤੇ ਬਹੁਤ ਕੁਛ ਨਜਰ ਭੇਟ ਦਿਤਾ। ਫੇਰ ਜਦ ਬਾਦਸ਼ਾਹ ਲਾਹੌਰ ਵਲ ਆਯਾ ਤਾਂ ਗੋਇੰਦਵਾਲ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਪੰਜ ਸੌ ਮੋਹਰ ਭੇਟ ਕੀਤੀ। ਜੇਹੜੀਆਂ ਅਸ਼ਰਫੀਆਂ ਬਾਦਸ਼ਾਹ ਗੁਰੂ ਸਾਹਿਬ ਜੀ ਨੂੰ ਦੇ ਗਿਆ ਸੀ ਉਹ ਸਭ ਗੁਰੂ ਜੀ ਨੇ ਉਸ ਵੇਲੇ ਗਰੀਬਾਂ ਕੰਗਾਲਾਂ ਨੂੰ ਵੰਡ ਦਿਤੀਆਂ।

ਏਸੇ ਸਮੇਂ ਇਕ ਦਿਨ ਗੁਰੂ ਸਾਹਿਬ ਦੀਵਾਨ ਲਗਾਏ ਬੈਠੇ ਥੇ ਕਿ ਅਚਾਨਕ ਇਕ ਮਾਈ ਦੇ ਬਿਰਲਾਪ ਕਰਨ ਦੀ ਅਵਾਜ਼ ਆਈ। ਜਦ ਦਰਿਆਫਤ ਕੀਤਾ ਤਾਂ ਮਲੂਮ ਹੋਯਾ ਜੋ ਉਹ ਰੰਡੀ ਇਸਤ੍ਰੀ ਹੈ ਤੇ ਉਸਦਾ ਇਕੋ ਪੁਤਰ ਹੀ ਸੀ ਜੋ ਤੇਈਏ ਤਾਪ ਨਾਲ ਮਰ ਗਿਆ ਹੈ ਗੁਰੂ ਜੀ ਨੂੰ ਓਹਦਾ ਬਿਰਲਾਪ ਸੁਣਕੇ ਦਯਾ ਆਈ ਤੇ ਕਰਤਾਰ ਅਗੇ ਬੇਨਤੀ ਕੀਤੀ ਤਾਂ ਉਹਦਾ ਪੁਤਰ

ਜੀਂਵਦਾ ਹੋ ਗਿਆ ਤੇ ਅਗੇ ਨੂੰ ਜਿਚਰ ਗੁਰੂ ਜੀ ਰਹੇ ਤਿਚਰ ਕੋਈ ਲੜਕਾ ਮਾਂ ਬਾਪ ਦੇ ਜੀਂਵਦਿਆਂ ਤੇਈਏ ਨਾਲ ਨ ਮੋਯਾ ਤੇ ਤੇਈਏ ਨੂੰ ਪਕੜਕੇ ਗੁਰੂ ਜੀ ਨੇ ਕੈਦ ਕਰ ਲਿਆ।

ਇਕ ਵਾਰੀ ਸਿੱਖਾਂ ਪੁਤ੍ਰਾਂ ਨੂੰ ਪਰਖਣ ਲਈ ਗੁਰੂ ਜੀ ਨੇ ਹੁਕਮ ਦਿਤਾ ਕਿ ਥੜੇ ਬਣਾਓ ਜਦ ਓਹਨਾਂ ਥੜੇ ਬਣਾਏ ਤਾਂ ਨਾ ਪਸੰਦ ਕਰਕੇ ਢਹਾ ਦਿਤੇ ਏਸੇ ਤਰਾਂ ਕਈ ਵਾਰੀ ਢਾਹੇ ਸਭ ਲੋਗ ਤੰਗ ਹੋਕੇ ਛਡ ਬੈਠੇ ਪਰੰਤੂ ਗੁਰੂ ਰਾਮਦਾਸ ਬਰਾਬਰ ੨੧ ਦਿਨ ਤਕ ਬੜੀ ਖੁਸ਼ੀ ਨਾਲ ਬਣਾਈ ਗਏ। ਇਸ ਪਰਕਾਰ ਦੀ ਸਚੀ ਭਗਤੀ ਦੇਖਕੇ ਗੁਰੂ ਜੀ ਪ੍ਰਸੰਨ ਹੋਏ ਤੇ ਭਾਦਰੋਂ ਸੁਦੀ ੧੩ ਸੰਮਤ ੧੬੩੧ ਬਿ: ਵਿਚ ਗੁਰਿਆਈ ਦੀ ਗੱਦੀ ਦਿਤੀ।

ਗੁਰੂ ਅਮਰਦਾਸ ਜੀ ਹਮੇਸ਼ ਕਿਲੀ ਨੂੰ ਪਕੜਕੇ ਸਵਾ ਪਹਿਰ ਤਕ ਤਪਸਿਆ ਕਰਦੇ ਤੇ ਫੇਰ ਉਪਦੇਸ਼ ਕਰਦੇ। ਜੇਹੜੀ ਏਨਾਂ ਬਾਵਲੀ ਗੋਇੰਦਵਾਲ ਬਣਾਈ ਹੈ ਉਸਦੀਆਂ ਚੌਰਾਸੀ ਪੌੜੀਆਂ ਹਨ ਜਿਥੇ ਲੋਕ ਚੌਰਾਸੀ ਪਾਠ ਜਪੁਜੀ ਸਾਹਿਬ ਦੇ ਇਸ਼ਨਾਨ ਸਹਿਤ ਕਰਦੇ ਹਨ। ਏਹ ਗੁਰੂ ਸਾਹਿਬ ੩੧ ਬਰਸ ੩ ਮਹੀਨੇ ੧੩ ਦਿਨ ਗੁਰਿਆਈ ਕਰ ੧੦੫ ਬਰਸ ੪ ਮਹੀਨੇ ਸਾਰੀ ਉਮਰ ਭੋਗਕੇ ਸੰਮਤ ੧੬੩੧ ਬਿ: ਭਾਦਰੋਂ ਸੁਦੀ ਪੂੰਨਿਆਂ ਨੂੰ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾਏ ॥੧੯੫॥

## ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਤਸ਼ਾਹੀ ੪

ਏਹ ਗੁਰੂ ਸਾਹਿਬ ਸੰਮਤ ੧੫੯੧ ਬਿ: ਕਤਕਵਦੀ ੨ ਨੂੰ ਹਰਦਾਸ ਮਲ ਖਤ੍ਰੀ ਦੇ ਘਰ ਮੰਡੀ ਲਾਹੌਰ ਵਿਚ ਪ੍ਰਗਟੇ ੧੬੩੧ ਬਿਕ੍ਰਮੀ ਨੂੰ ਲਾਹੌਰ ਦੀ ਸੰਗਤ ਨਾਲ ਗੋਇੰਦਵਾਲ ਜਾਕੇ ਜਦ ਏਨਾਂ ਨੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ ਤਾਂ ਫਿਰ ਓਥੇ ਹੀ ਰਹੇ।

ਗੁਰੂ ਅਮਰਦਾਸ ਜੀ ਨੇ ਭੀ ਏਨ੍ਹਾਂ ਨੂੰ ਹਰ ਪ੍ਰਕਾਰ ਲਾਇਕ ਦੇਖਕੇ ਸੰ: ੧੬੩੧ ਬਿ: ਵਿਚ ਗੁਰਿਆਈ ਦਾ ਤਿਲਕ ਦੇ ਦਿਤਾ ਅਤੇ ਏਹਨਾਂ ਦੇ ਗੁਜਾਰੇ ਵਾਸਤੇ ਸੰਮਤ ੧੬੨੯ ਬਿ: ਨੂੰ ਜਮੀਨ ਮੁਲ ਲੈਕੇ ਰਾਮਦਾਸ ਜੀ ਦੇ ਨਾਮ ਪਰ ਰਾਮਦਾਸਪੁਰ ਵਸਾਯਾ ਜੋ ਹੁਣ ਅੰਮ੍ਰਿਤਸਰ ਦੇ ਨਾਮ ਪਰ ਮਸ਼ਹੂਰ ਹੈ।

ਏਨਾਂ ਦੇ ਭਾਵੇਂ ਤਿੰਨ ਸਪੁਤਰ ਅਰਥਾਤ ਪ੍ਰਿਥੀ ਚੰਦ ਮਹਾਂ ਦੇਵ ਜੀ ਗੁਰੂ ਅਰਜਨ ਜੀ ਸੇ ਪਰੰਤੂ ਸਭ ਤੋਂ ਵਧਕੇ ਆਪਣੇ ਪਿਤਾ ਦੀ ਆਗਿਆ ਪਾਲਣ ਵਾਸਤੇ ਤੇ ਪਰਮੇਸ਼ਰ ਸਰੂਪ ਜਾਨਨ ਵਾਲੇ ਗੁਰੂ ਅਰਜਨ ਜੀ ਹੀ ਸੇ ਏਸੇ ਕਰਕੇ ਏਹਨਾਂ ਨੂੰ ਗੁਰਿਆਈ ਮਿਲੀ। ਗੁਰੂ ਅਰਜਨ ਜੀ ਗੁਰੂ ਰਾਮਦਾਸ ਜੀ ਦੇ ਪਰੇਮੀ ਤੇ ਆਗਿਆਕਾਰੀ ਐਸੇ ਬਣੇ ਰਹੇ ਜੋ ਇਕ ਵਾਰੀ ਗੁਰੂ ਰਾਮਦਾਸ ਜੀ ਨੇ ਆਪਣੇ ਭਾਈ ਸਹਾਰੀ ਮਲ ਦੇ ਬੇਟੇ ਦੀ ਸ਼ਾਦੀ ਵਿਚ ਗੁਰੂ ਅਰਜਨ ਜੀ ਨੂੰ ਲਾਹੌਰ ਭੇਜਨ ਦੇ ਵਕਤ ਆਖਿਆ ਸਾਡੇ ਬੁਲਾਏ ਬਿਨਾਂ ਤੁਸਾਂ ਨਹੀਂ ਆਉਣਾ। ਗੁਰੂ ਅਰਜਨ ਜੀ ਹੁਕਮ ਦੇ

ਬਧੇ ਹੋਏ ਬਰਸ ਭਰ ਲਾਹੌਰ ਬੈਠੇ ਰਹੇ। ਭਾਵੇਂ ਇਹ ਬਰਸ ਉਨਾਂ ਨੇ ਸੌ ਬਰਸ ਜੈਸਾ ਕਟਿਆ ਪਰ ਹੁਕਮ ਨ ਮੋੜਿਆ। ਓੜਕ ਗੁਰੂ ਅਰਜਨ ਜੀ ਨੇ ਇਕ ਚਿੱਠੀ ਲਿਖੀ ਯਥਾ ਮਾਝ ਮਹਲਾ ੫ ॥ ਮੇਰਾ ਮਨ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨ ਦਰਸਲ ਸੰਤ ਪਿਆਰੇ ਜੀਉ ॥੧॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥ ਏਹ ਅਰਦਾਸ ਲਿਖਕੇ ਲਾਹੌਰੀ ਸਿਖ ਦੇ ਹੱਥ ਜਦ ਗੁਰੂ ਜੀ ਦੀ ਤਰਫ ਭੇਜੀ ਤਾਂ ਪ੍ਰਿਥੀਚੰਦ ਨੇ ਓਸ ਤੋਂ ਲੈ ਕੇ ਪੜ੍ਹੀ। ਪੜ੍ਹਕੇ ਸੋਚਿਆ ਜੇਕਰ ਏਹ ਚਿੱਠੀ ਗੁਰਾਂ ਨੂੰ ਦਿਖਾਈ ਤਾਂ ਅਰਜਨ ਨੂੰ ਬੁਲਾਕੇ ਗੱਦੀ ਨਸ਼ੀਨ ਕਰ ਦੇਣਗੇ। ਏਹ ਸੋਚਕੇ ਦੋ ਘੜੀ ਪਿਛੋਂ ਓਸ ਸਿਖ ਨੂੰ ਪ੍ਰਸ਼ਾਦ ਛਕਾਕੇ ਆਖਿਆ ਚਿਠੀ ਪੜ੍ਹਕੇ ਸਾਹਿਬਾਂ ਨੇ ਕੁਝ ਉਤਰ ਨਹੀਂ ਦਿਤਾ ਤੂੰ ਏਹੁ ਸੰਦੇਸਾ ਜਾ ਦੇਹ। ਸਿਖ ਨੇ ਏਸੇ ਤਰਾਂ ਆਨ ਆਖਿਆ ॥ ਗੁਰੂ ਅਰਜਨ ਦੇਵ ਜੀ ਨੇ ੨੦ ਦਿਨ ਉਡੀਕਕੇ ਫਿਰ ਦੂਸਰੀ ਚਿਠੀ ਲਿਖੀ ਯਥਾ ॥ ਤੇਰਾ ਮੁਖ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰ ਹੋਆ ਦੇਖੇ ਸਾਰਿੰਗ ਪਾਣੀ ॥ ਧੰਨੁ ਸੁ ਦੇਸ ਜਹਾ ਤੂੰ ਵਸਿਆ ਮੇਰੇ ਸਜਨ ਮੀਤ ਮੁਰਾਰੇ ਜੀਉ ॥੨॥ ਹਉ ਘੋਲੀ ਹਉ ਘੋਲਿ ਘੁਮਾਈ ਗੁਰਸਜਣ ਮੀਤ ਮੁਰਾਰੇ ॥੧॥ ਰਹਾਉ ॥ ਜਦ ਏਹ ਚਿਠੀ ਲੈਕੇ ਸਿਖ ਗੁਰੂ ਚੱਕ (ਅੰਮ੍ਰਿਤਸਰ) ਆਯਾ ਤਾਂ ਪ੍ਰਿਥੀ ਚੰਦ ਨੇ ਓਸੇ ਤਰਾਂ ਲੈਕੇ ਓਹੋ ਉਤ੍ਰ ਦੇ ਭੇਜਿਆ। ਗੁਰੂ ਅਰਜਨ ਦੇਵ ਜੀ ਨੇ ੧ ਮਹੀਨਾ ਉਡੀਕਕੇ ਫੇਰ ਏਹ ਤੀਸਰੀ ਚਿਠੀ ਦੇ ਲਿਖੀ ਯਥਾ ॥ ਇਕ ਘੜੀ ਨ ਮਿਲਤੇ ਕਾ ਕਲਿਜੁਗ ਹੋਤਾ ॥ ਹੁਣ ਕਦ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥ ਏਹ ਅਰਦਾਸ ਦੇਕੇ ਸਿਖ ਨੂੰ ਆਖਿਆ ਕਿ ਏਹ ਗੁਰੂ ਜੀ ਦੇ ਹੱਥ ਦੇਣੀ। ਸਿਖ ਨੇ ਓਸੇ ਤਰਾਂ ਕੀਤਾ ਤੇ ਚਿਠੀ ਗੁਰੂ ਰਾਮਦਾਸ ਜੀ ਦੇ ਹੱਥ ਜਾ ਦਿਤੀ। ਗੁਰੂ ਜੀ ਨੇ ਚਿਠੀ ਪੜ੍ਹ ਤੀਸਰਾ ਅੰਕ ਵੇਖਕੇ ਪ੍ਰਿਥੀਚੰਦ ਪਾਸੋਂ ਪੁੱਛਿਆ ਤਾਂ ਓਸਨੇ ਆਖਿਆ ਮੇਰੇ ਪਾਸ ਕੋਈ ਚਿਠੀ ਅਰਜਨ ਜੀ ਦੀ ਨਹੀਂ ਆਈ। ਫੇਰ ਗੁਰੂ ਜੀ ਨੇ ਆਖਿਆ ਜੇ ਹੈ ਤਾਂ ਦੇ ਦੇਹ ॥ ਤਾਂ ਉਹ ਕੋਪ ਹੋਕੇ ਬੋਲਿਆ ਕਿਆ ਕੋਈ ਹੁੰਡੀ ਸੀ ਜੋ ਮੈਂ ਮੁਕਰਦਾ ਹਾਂ ਗੁਰੂ ਜੀ ਨੇ ਲਾਹੌਰੀ ਸਿਖ ਨੂੰ ਸਾਹਮਣੇ ਕੀਤਾ ਫੇਰ ਭੀ ਨਾ ਮੰਨਿਆਂ ਤੇ ਆਖਿਆ ਮੈਨੂੰ ਤੁਹਮਤ ਲਾਉਂਦੇ ਹੋ। ਤੁਸੀਂ ਓਸਨੂੰ ਗੁਰਿਆਈ ਦੇਣ ਵਾਸਤੇ ਮੈਨੂੰ ਝੂਠਾ ਇਲਜਾਮ ਦੇਕੇ ਅਨਿਆਇ ਕਰਨਾ ਚਾਹੁੰਦੇ ਹੋ ਤੁਸੀਂ ਉਸਨੂੰ ਗੁਰਿਆਈ ਦੇਉ ਵੇਖੋ ਫੇਰ ਮੈਂ ਕੇਹੜਾ ਸੁਖ ਪਾਉਣ ਦੇਵਾਂਗਾ ਏਹੋ ਜੇਹੇ ਰਾਗ ਦਵੈਖ ਦੇ ਬਚਨ ਸੁਣਕੇ ਗੁਰੂ ਜੀ ਨੇ ਉਸਦੀ ਤਲਾਸ਼ੀ ਲਈ ਤਾਂ ਦੋਵੇਂ ਚਿਠੀਆਂ ਜੇਬ ਵਿਚੋਂ ਨਿਕਲ ਪਈਆਂ ਪ੍ਰਿਥੀਚੰਦ ਤਾਂ ਸ਼ਰਮਿੰਦਾ ਹੋਕੇ ਬਹੁਤ ਅਜੋਗ ਬੋਲਦਾ ਹੋਯਾ ਘਰ ਨੂੰ ਚਲਾ ਗਿਆ ਤੇ ਗੁਰੂ ਜੀ ਨੇ ਅਰਜਨ ਦੇਵ ਜੀ ਨੂੰ ਲਾਹੌਰੋਂ ਬੁਲਾਇ ਆਖਿਆ ਏਸ ਸ਼ਬਦ ਨੂੰ ਪੂਰਾ ਕਰੋ ਤਦ ਗੁਰੂ ਅਰਜਨ ਦੇਵ ਜੀ ਨੇ ਚੌਥਾ ਪਦ ਉਚਾਰਿਆ

ਯਥਾ ॥ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ਏਹ ਸ਼ਬਦ ਸੁਣਕੇ ਗੁਰੂ ਰਾਮਦਾਸ ਜੀ ਬਹੁਤ ਖੁਸ਼ ਹੋਏ ਤੇ ੨੧ ਭਾਦ੍ਰੋਂ ਸੁਦੀ ੨ ਅੰਮ੍ਰਿਤਸਰ ਦਰਬਾਰ ਵਿਚ ਸਭਾ ਕਰਕੇ ਮਰਯਾਦਾ ਸਹਿਤ ਆਪਣੀ ਜਗ੍ਹਾ ਜਗਤ ਗੁਰੂ ਗੁਰੂ ਅਰਜਨ ਦੇਵ ਜੀ ਨੂੰ ਕਾਯਮ ਕਰ ਦਿਤਾ ਤੇ ਆਪ ਸਚਖੰਡ ਨੂੰ ਗਏ।

ਏਹ ਗੁਰੂ ਸੰ: ੧੫੯੧ ਬਿਃ ਕੱਤਕ ਵਦੀ ੨ ਨੂੰ ਪ੍ਰਗਟ ਹੋਏ ਤੇ ੯ ਬਰਸ ਯਾਰਾਂ ਮਹੀਨੇ ੧੬ ਦਿਨ ਗੁਰਿਆਈ ਕਰਕੇ ੪੯ ਬਰਸ ੧੦ ਮਹੀਨੇ ੧੬ ਦਿਨ ਕੁਲ ਉਮਰ ਭੋਗ ਭਾਦੋਂ ਸੁਦੀ ੩, ੧੬੩੮ ਨੂੰ ਗੋਇੰਦਵਾਲ ਵਿਖੇ ਜੋਤੀ ਜੋਤ ਸਮਾਇ ॥੬੮॥

## ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹੀ ੫

ਇਹ ਗੁਰੂ ਸਾਹਿਬ ਵਿਸਾਖ ਸੁਦੀ ੭ ਸੰਮਤ ੧੬੨੦ ਬਿਃ ਨੂੰ ਗੋਇੰਦਵਾਲ ਵਿਖੇ ਗੁਰੂ ਰਾਮਦਾਸ ਜੀ ਦੇ ਘਰ ਪੈਦਾ ਹੋਏ ਏਨਾਂ ਨੇ ਬਹੁਤ ਬੜੇ ਬੜੇ ਕੰਮ ਕੀਤੇ ਖੂਹ ਤਾਲਾਬ ਬਹੁਤ ਬਨਵਾਏ ਤੇ ਗੁਰੂ ਗ੍ਰੰਥ ਸਾਹਿਬ ਜੀ ਇਕਤ੍ਰ ਕੀਤਾ ਅਤੇ ਆਪ ਬਹੁਤ ਸਾਰੀ ਬਾਣੀ ਸ਼ਾਂਤੀ ਦਾਯਕ ਉਚਰੀ ਸੋਲਾਂ ਸੌ ਅਕਤਾਲੀ ਬਿਃ ਨੂੰ ਗੁਰੂ ਸਾਹਿਬਾਂ ਨੇ ਤਾਲਾਬ ਸੰਤੋਖਸਰ ਅੰਮ੍ਰਿਤਸਰ ਦੇ ਬਣਾਉਣ ਦਾ ਅਰੰਭ ਕੀਤਾ ਜੋ ਚਾਰ ਬਰਸ ਵਿਚ ਖਤਮ ਹੋਯਾ। ਫੇਰ ਮਾਘ ਸੰਃ ਸੋਲਾਂ ਸੌ ਚੌਤਾਲੀ ਬਿਃ ਨੂੰ ਸੋ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਰਖੀ ਪਰ ਸਤਾਰਾਂ ਸੌ ਸਤਾਰਾਂ ਬਿਃ ਨੂੰ ਅਹਿਮਦਸ਼ਾਹੀ ਏਸ ਮੰਦਰ ਨੂੰ ਬਾਰੂਦ ਨਾਲ ਉਡਾ ਗਿਆ ਸੀ ਜਿਸ ਕਰਕੇ ਗਿਆਰਾਂ ਵੈਸਾਖ ਸੰਃ ਸਤਾਰਾਂ ਸੌ ਇੱਕੀ ਬਿਃ ਨੂੰ ਫੇਰ ਬੁਢੇ ਦਲ ਅਰਥਾਤ ਖਾਲਸੇ ਜੀ ਦੇ ਪਹਿਲੇ ਟੋਲੇ ਨੇ ਨੀਂਹ ਰਖੀ ॥

ਸੰਮਤ ਸੋਲਾਂ ਸੌ ਸੰਤਾਲੀ ਬਿਃ ਨੂੰ ਜਮੀਨ ਖਰੀਦਕੇ ਤਰਨ ਤਾਰਨ ਬਨਾਯਾ ਤੇ ਸੋਲਾਂ ਸੌ ਇਕਵੰਜਾ ਬਿਃ ਨੂੰ ਕਸਬਾ ਕਰਤਾਰਪੁਰ ਬਸਾਯਾ ਤੇ ਏਸ ਸਾਲ ਡੱਬੀ ਬਜਾਰ ਲਾਹੌਰ ਵਾਲੀ ਬਾਉਲੀ ਬਣਵਾਈ ਏਸ ਦੇ ਬਾਦ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੀ ਕਾਰ ਕਢਾਈ ਜਿਥੋਂ ਵਜੀਰ ਖਾਂ ਨੇ ਨਾਇਬ ਵਜੀਰ ਦਾ ਜਲੋਧਰ ਹਟਿਆ।

ਇਸ ਦੀ ਬਾਬਤ ਇਸ ਪ੍ਰਕਾਰ ਲਿਖਿਆ ਹੈ ਕਿ ਜਦ ਗੁਰੂ ਸਾਹਿਬ ਕਾਰ ਕਢਾ ਰਹੇ ਸਨ ਤਾਂ ਬਾਬਾ ਬੁਢਾ ਜੀ ਆਦਿਕ ਸਿਰ ਪਰ ਟੋਕਰੀਆਂ ਚੁਕਕੇ ਕੱਢਦੇ ਸੇ ਜੋ ਵਜੀਰ ਖਾਂ ਨਾਇਬ ਵਜੀਰ ਜਿਸਨੂੰ ਜਲੋਧਰ ਦੀ ਬੀਮਾਰੀ ਹੋਈ ਸੀ ਓਹ ਗੁਰੂ ਸਾਹਿਬ ਦੀ ਸ਼ਰਨ ਆਕੇ ਪ੍ਰਾਰਥਨਾ ਕਰਨ ਲਗਾ ਕਿ ਮੇਰੇ ਪਰ ਕ੍ਰਿਪਾ ਕਰੋ, ਤਦ ਗੁਰੂ ਸਾਹਿਬ ਨੇ ਬਾਬੇ ਬੁਢੇ ਜੀ ਨੂੰ ਕਿਹਾ ਬਾਬਾ ਜੀ ਏਹ ਕੀ ਆਖਦਾ ਹੈ ਜਦ ਫੇਰ ਦੁਬਾਰਾ ਗੁਰੂ ਜੀ ਨੇ ਆਖਯਾ ਤਾਂ ਬਾਬਾ ਬੁਢਾ ਜੀ ਨੇ ਜੋ ਓਸ ਵੇਲੇ

ਸੁਖਮਨੀ ਪੜ੍ਹਦੇ ਸੇ ਭਰੀ ਹੋਈ ਟੋਕਰੀ ਗਾਰ ਦੀ ਓਸਦੀ ਗੋਗੜ ਪਰ ਮਾਰੀ ਜਿਸ ਕਰਕੇ ਓਸਦਾ ਵਿਡ ਛੁਟ ਗਿਆ ਤੇ ਬਿਲਕੁਲ ਰਾਜੀ ਹੋ ਗਿਆ। ਤਦ ਓਹ ਇਕ ਸੁਖਮਨੀ ਪੜ੍ਹਨ ਵਲਾ ਗੁਟਕਾ ਗੁਰੂ ਸਾਹਿਬ ਤੋਂ ਮੰਗਕੇ ਲੈ ਗਿਆ ਤੇ ਰੋਜ ਸੁਖਮਨੀ ਦਾ ਪਾਠ ਸੁਣਕੇ ੧) ਦਾ ਕੜਾਹ ਪ੍ਰਸ਼ਾਦ ਕਰਾਉਂਦਾ ਰਿਹਾ।

ਫੇਰ ਅੰਮ੍ਰਿਤਸਰ ਰਾਮਸਰ ਤਲਾਓ ਦੇ ਕਿਨਾਰੇ ਬੈਠਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ ਅਰਥਾਤ ਪਿਛਲੇ ਚੌਹਾਂ ਗੁਰੂਆਂ ਦੀ ਬਾਣੀ ਇਕੱਤਰ ਕਰਕੇ ਮਰਯਾਦਾ ਅਨੁਸਾਰ ਰੱਖੀ ਤੇ ਆਪ ਭੀ ਬਾਣੀ ਉਚਰੀ ਤੇ ਏਹ ਕਾਰਜ ੨ ਸਾਲ ਵਿਚ ਸੰਮਤ ੧੬੬੧ ਬਿਃ ਤਕ ਸੰਪੂਰਨ ਕੀਤਾ॥ ਏਹ ਬਾਣੀ ਕੈਸੀ ਹੈ ਜਿਸ ਪਰ ਮਹਾਤਮਾ ਦਾ ਇਕ ਕਬਿੱਤ ਹੈ ਤੇਜ ਭਰੀ ਸ਼ਾਂਤਭਰੀ ਦੈਵੀ ਗੁਣ ਕਾਂਤਿ ਭਰੀ ਅਤੀ ਬਹੁ ਭਾਂਤਿ ਭਰੀ ਗਿਆਨ ਕੇ ਸਮਾਜ ਕੀ॥ ਈਸਾ ਗੁਣਾ ਵਾਦਿ ਭਰੀ ਸ਼ਕਤਿ ਅਹਿਲਾਦ ਭਰੀ ਅੰਮ੍ਰਿਤ ਸੋ ਸਾਦ ਭਰੀ ਰੱਛਕ ਹੈ ਲਾਜ ਕੀ॥ ਓਜ ਭਰੀ ਸ਼ਕਤਿ ਭਰੀ ਭਾਉ ਭਰੀ ਭਕਤਿ ਭਰੀ ਭਾਰੀ ਅਨੁਰਕਤਿ ਭਰੀ ਧੁੰਨਸੀ ਕਪਾਜ ਕੀ॥ ਰਾਗ ਭਰੀ ਯੋਗ ਭਰੀ ਭਾਗ ਪੁੰਨ ਮੈਂ ਪ੍ਰਯੋਗਬਾਨੀ ਗ੍ਰੰਥ ਮਹਾਰਾਜ ਕੀ॥ ਗੁਰੂ ਅਰਜਨ ਸਾਹਿਬ ਜੀ ਦੀ ਨਿੰਮਰਤਾ॥

ਸੰਮਤ ੧੬੫੫ ਬਿਕ੍ਰਮੀ ਨੂੰ ਜਦ ਬਾਰਠ ਪਿੰਡ ਵਿਚ ਸ੍ਰੀ ਚੰਦ ਜੀ ਦੇ ਦਰਸ਼ਨ ਜਾ ਕੀਤੇ ਤਾਂ ਏਨਾਂ ਨੇ ਆਪਣੇ ਵੱਡੇ ਗੁਰੂ ਸਾਹਿਬਾਂ ਦਾ ਪੁਤਰ ਸਮਝਕੇ ਸ੍ਰੀ ਚੰਦ ਜੀ ਦੇ ਅੱਗੇ ਭੇਟਾ ਰੱਖੀ॥ ਤਦ ਸ੍ਰੀ ਚੰਦ ਨੇ ਆਖਿਆ ਕਿ ਇਤਨੀ ਲੰਮੀ ਦਾੜ੍ਹੀ ਕਿਉਂ ਵਧਾਈ ਹੈ ਤਾਂ ਸ੍ਰੀ ਗੁਰੂ ਜੀ ਨੇ ਨਿੰਮ੍ਰਤਾ ਸਹਿਤ ਆਖਿਆ ਕਿ ਮਹਾਰਾਜ ਆਪਦੇ ਚਰਨ ਝਾੜਨ ਵਾਸਤੇ॥

## ਧੀਰਜ ਤੇ ਪ੍ਰਤੱਗਯਾ ਪਾਲਨ

ਚੰਦੂ ਸ਼ਾਹੀ ਦੀਵਾਨ ਜੋ ਦਿੱਲੀ ਵਿਚ ਰਹਿੰਦਾ ਜਦ ਓਸਦੀ ਲੜਕੀ ਦਾ ਨਾਤਾ ਲੈਣੋਂ ਸਿਖਾਂ ਦੇ ਕਹੇ ਅਨੁਸਾਰ ਗੁਰੂ ਸਾਹਿਬਾਂ ਨੇ ਇਨਕਾਰ ਕੀਤਾ ਤਬ ਓਸ ਨੇ ਹਜਾਰ ਪ੍ਰਕਾਰ ਦੇ ਫਰੇਬ ਧੋਖੇ ਤੇ ਡਰ ਗੁਰੂ ਸਾਹਿਬ ਨੂੰ ਦਿਤੇ ਅਤੇ ਬਾਦਸ਼ਾਹ ਤੋਂ ਦਿਵਾਏ ਪਰੰਤੂ ਜੋ ਸਤ ਪੁਰਖ ਹੁੰਦੇ ਹਨ ਓਹ ਕਦੇ ਬਚਨ ਨਹੀਂ ਪਲਟਦੇ ਚਾਹੇ ਆਪਣੀ ਜਾਨ ਚਲੀ ਜਾਵੇ॥ ਗੁਰੂ ਸਾਹਿਬ ਨੇ ਭੀ ਦੇਹ ਤਿਆਗ ਦਿਤੀ ਪਰ ਬਚਨ ਨਹੀਂ ਤਿਆਗਿਆ॥ ਜੋ ਦੁਖ ਚੰਦੂ ਦੁਸ਼ਟ ਨੇ ਗੁਰੂ ਸਾਹਿਬਾਂ ਨੂੰ ਦਿਤੇ ਉਹਨਾਂ ਦਾ ਵਰਨਣ ਹੋਣਾ ਮੁਸ਼ਕਲ ਹੈ॥

ਲਿਖਿਆ ਹੈ ਕਿ ਚੰਦੂ ਦੁਸ਼ਟ ਸੇਵਾ ਕਰਨ ਦੇ ਬਹਾਨੇ ਗੁਰੂ ਸਾਹਿਬ ਨੂੰ ਆਪਣੇ ਘਰ ਲੈ ਗਿਆ ਤੇ ਓਥੇ ਜਾਕੇ ਆਪਣਾ ਜ਼ੋਰ ਬਣਾਕੇ ਆਖਿਆ ਕਿ ਜੇ ਮੇਰਾ ਨਾਤਾ ਨ ਲਓਗੇ ਤਾਂ ਮੈਂ ਤੁਹਾਨੂੰ ਕਸ਼ਟ ਦੇਵਾਂਗਾ ਗੁਰੂ ਸਾਹਿਬ ਨੇ ਫੁਰਮਾਯਾ ਸਿੰਘ ਸਪਰਸ਼ ਸਪੁਰਸ ਬਚ ਕੇਲੇ ਫਲ ਇਕ ਵਾਰ॥ ਤਿਰਯਾ ਤੇਲ ਹਮੀਰ ਹਠ ਚੜਤ ਨ ਦੂਜੀ ਵਾਰ ਪੁਨਹ ਗੁਰੂ ਗ੍ਰੰਥ ਸਾਹਿਬ ਜੀ ਵਿਚ

ਲਿਖਿਆ ਹੈ ਨਿਸਬਾਸਹ ਨਖ੍ਯਤ੍ਰ ਬਿਨਾਸੀ ਰਵਿ ਸਸੀਅਰ ਬਨਾਧਾ ॥ ਗਿਰ ਬਸੁਧਾ ਜਲ ਪਵਨ ਜਾਇਗੋ ਇਕ ਸਾਧ ਬਚਨ ਅਟਲਾਧਾ ॥ ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥ ਚਾਰ ਬਿਨਾਸੀ ਖਟਹਿ ਬਿਨਾਸੀ ਇਕ ਸਾਧ ਬਚਨ ਨਿਹਚਲਾਧਾ ॥ ਇਹ ਬਚਨ ਸੁਣਕੇ ਚੰਦੂ ਦੁਸ਼ਟ ਨੇ ਅਨੇਕ ਪ੍ਰਕਾਰ ਦੇ ਦੁਖ ਦੇਣੇ ਅਰੰਭ ਕੀਤੇ ਤੱਤੀ ਰੇਤ ਦੇ ਕੜਛੇ ਭਰਕੇ ਗੁਰੂ ਸਾਹਿਬ ਜੀ ਦੇ ਬਦਨ ਉਪਰ ਪਾਏ ਅਤੇ ਤਵੇ ਹੇਠਾਂ ਅੱਗ ਬਾਲਕੇ ਉਪਰ ਉਨ੍ਹਾਂ ਨੂੰ ਬਿਠਾਯਾ ਤੇ ਹੋਰ ਅਨੇਕ ਉਪੱਦਰ ਕੀਤੇ ਜੋ ਮੇਰੇ ਹਥੋਂ ਲਿਖੇ ਨਹੀਂ ਜਾਂਦੇ । ਓੜਕ ਜਦ ਉਹ ਦੁਸ਼ਟ ਨੇ ਏਹ ਸਲਾਹ ਠਾਣ ਲਈ ਕਿੱਕਲ ਨੂੰ ਗਊ ਦੇ ਕੱਚੇ ਚਮੜੇ ਵਿਚ ਸਿਊਂ ਦਿੱਤਾ ਜਾਊ । ਤਾਂ ਏਹ ਬਾਤ ਜਾਣ ਗੁਰੂ ਜੀ ਹਿੰਦੂ ਧਰਮ ਨੂੰ ਕਾਯਮ ਰੱਖਣ ਲਈ ਵਡ ਸਵੇਰ ਓਥੋਂ ਉਠੇ ਅਤੇ ਦਰਿਆ ਰਾਵੀ ਦੇ ਕਿਨਾਰੇ ਲਾਹੌਰ ਸ਼ਹਿਰ ਜਿਥੇ ਹੁਣ ਗੁਰਦੁਵਾਰਾ ਡੇਹਰਾ ਸਾਹਿਬ ਹੈ ਬੜੇ, ਧੀਰਜ ਪੂਰਬਕ ਦੇਹ ਦਾ ਤਿਆਗ ਕੀਤਾ ॥ ਏਹ ਭਾਣਾ ਵਰਤਾਵਨ ਤੋਂ ਕੁਛ ਦਿਨ ਪਹਿਲੋਂ ਗੁਰੂ ਸਾਹਿਬ ਨੇ ਆਮ ਦਰਬਾਰ ਕਰਕੇ ਅੰਮ੍ਰਿਤਸਰ ਜੀ ਵਿਚ ਆਪਣੇ ਪੁਤ੍ਰ ਗੁਰੂ ਹਰਿਗੋਬਿੰਦ ਜੀ ਨੂੰ ਸਰਬ ਪ੍ਰਕਾਰ ਲਾਯਕ ਸਮਝ ਗੁਰਿਆਈ ਦੀ ਗੱਦੀ ਦੇ ਮਾਲਕ ਹੋਣ ਲਈ ਪ੍ਰਗਟ ਕਰ ਦਿਤਾ ਸੀ । ਏਹ ਗੁਰੂ ਸਾਹਿਬ ੧੭ ਬਰਸ ੪ ਮਹੀਨਾ ਦੀ ਉਮਰ ਵਿਚ ਤਖਤ ਪਰ ਬੈਠੇ ੨੫ ਬਰਸ ੯ ਮਹੀਨੇ ਗੁਰਿਆਈ ਕਰ ੪੩ ਬਰਸ ੬ ਮਹੀਨੇ ਉਮਰ ਭੋਗਕੇ ਜੇਠ ਸੁਦੀ ੪ ਸੰਮਤ ੧੬੬੩ ਬਿਃ ਨੂੰ ਲਾਹੌਰ ਵਿਚ ਪ੍ਰਲੋਕ ਸਿਧਾਰੇ ॥੧੯੭॥

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਤਸ਼ਾਹੀ ੬

ਇਨ੍ਹਾਂ ਗੁਰੂ ਸਾਹਿਬਾਂ ਦਾ ਹਾਲ ਮੈਂ ਏਥੇ ਕੁਛ ਨਹੀਂ ਲਿਖਾਂਗਾ ਕਯੋਂ ਕਿ ਜੇਕਰ ਏਨ੍ਹਾਂ ਦਾ ਹਾਲ ਥੋੜਾ ਜੇਹਾ ਭੀ ਲਿਖਿਆ ਜਾਏ ਤਾਂ ਬਹੁਤ ਸਾਰਾ ਪੁਸਤਕ ਵਧ ਜਾਂਦਾ ਹੈ ਏਸ ਲਈ ਕੇਵਲ ਇਤਨਾ ਹੀ ਲਿਖਕੇ ਬਸ ਕਰਦਾ ਹਾਂ ਕਿ ਗੁਰੂ ਸਾਹਿਬ ਹਾੜ ਵਦੀ ੧ ਸੰਃ ੧੬੫੨ ਬਿਃ ਨੂੰ ਵਡਾਲੀ ਪਿੰਡ ਪ੍ਰਗਨਾ ਅੰਮ੍ਰਿਤਸਰ ਜੀ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਪਰਗਟ ਹੋਏ ਵੈਸਾਖ ਵਦੀ ੭ ਸੰਮਤ ੧੬੬੩ ਬਿਃ ਨੂੰ ਗੁਰਿਆਈ ਦੀ ਗੱਦੀ ਪਰ ਬਿਰਾਜੇ । ਏਨ੍ਹਾਂ ਨੇ ਗੁਰਿਆਈ ਦੇ ਵਕਤ ਹੀ ਦੋ ਤਲਵਾਰਾਂ ਪਹਿਨੀਆਂ ਤੇ ਸੇਲ੍ਹੀ ਟੋਪੀ ਨੂੰ ਮੱਥਾ ਟੇਕਿਆ । ਏਨ੍ਹਾਂ ਨੇ ਤਮਾਮ ਜੰਗੀ ਸਾਮਾਨ ਪੈਦਾ ਕੀਤੇ ਅਤੇ ਮੁਲਕ ਤੇ ਆਪਨੇ ਹਿੰਦੂ ਸਿੱਖਾਂ ਵਿਚ ਬਹਾਦਰੀ ਭਰ ਦਿਤੀ ਫੇਰ ਏਨ੍ਹਾਂ ਨੇ ਬਹੁਤ ਸਾਰੇ ਜੰਗ ਕੀਤੇ ਅਤੇ ਜ਼ਾਲਮ ਫੌਜ਼ ਨਾਲ ਧੜੇਬੰਦੀ ਰਖੀ ਅਤੇ ਅਕਾਲ ਬੁੰਗਾਂ ਬਣਵਾਯਾ ॥ ਸਿਧਾਂਤ ਏਹ ਕਿ ਏਨ੍ਹਾਂ ਨੇ ਇਕਰਾਹ ਪਲਟ ਦਿਤੀ ਦੇ ਧਰਮ ਰਖਣ ਵਾਸਤੇ ਲੋਕਾਂ ਨੂੰ ਤਤਪਰ ਕਰ ਲਿਆ ਏਹ ਭੀ ਗੱਲ ਏਨ੍ਹਾਂ ਦੀ ਯਾਦ ਰਖਣ ਵਾਲੀ ਹੈ ਕਿ ਲੋਹਗੜ੍ਹ ਦੇ ਜੰਗ ਵਿਚ ਏਨ੍ਹਾਂ ਨੇ ਲਕੜੀ ਦੀਆਂ ਤੋਪਾਂ ਬਣਾਕੇ ਕੰਮ ਲਿਆ ਸੀ । ਹੋਰ ਅਨੇਕ ਅਦਭੂਤ ਕੰਮ ਕੀਤੇ

ਜੋ ਏਥੇ ਲਿਖਣ ਦੀ ਜਗਹ ਨਹੀਂ। ਏਹ ਗੁਰੂ ਸਾਹਿਬ ੧੧ ਬਰਸ ਦੀ ਉਮਰ ਵਿਚ ਗੱਦੀ ਪਰ ਬੈਠੇ ਸੀ ੩੭ ਬਰਸ ੧੦ ਮਹੀਨੇ ਗੁਰਿਆਈ ਕਰ ੪੮ ਬਰਸ ੬ ਮਹੀਨੇ ਦੀ ਉਮਰ ਵਿਚ ਚੇਤ ਸੁਦੀ ੫ ਸੰਮਤ ੧੬੯੦ ਬਿਃ ਨੂੰ ਕਰਤਾਰਪੁਰ ਵਿਚ ਦੇਹ ਤਿਆਗ ਗਏ ਅਤੇ ਏਸ ਤੋਂ ਪਹਿਲ ਸਰਬ ਪ੍ਰਕਾਰ ਲਾਯਕ ਸਮਝ ਕੇ ਗੁਰਿਆਈ ਦੀ ਗੱਦੀ ਗੁਰੂ ਹਰਿ ਰਾਇ ਜੀ ਨੂੰ ਦੇ ਗਏ ॥੧੯੮॥

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਤਸ਼ਾਹੀ ੭

ਏਹ ਗੁਰੂ ਸਾਹਿਬ ਜੀ ਬਾਲਕ ਹੁੰਦੇ ਹੀ ਸਤੋ ਗੁਣੀ ਸੇ ਤੇ ਨਾਂ ਨ ਭੀ ਪਿਛਲੇ ਗੁਰੂਆਂ ਦੀ ਰੀਤੀ ਅਨੁਸਾਰ ਸਵਾ ਪਹਿਰ ਰਾਤ ਤੋਂ ਜਾਗਕੇ ਭਜਨ ਕਰਨਾ ਤੇ ਫੇਰ ਸੰਗਤ ਨੂੰ ਉਪਦੇਸ਼ ਦੇਣਾ ਲੰਗਰ ਵਰਤਾਣਾਂ ਆਦਿਕ ਜਾਰੀ ਰਖਿਆ। ਯਾਦ ਰਹੇ ਕਿ ਸ੍ਰੀ ਗੁਰੂ ਨਾਨਕ ਜੀਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦਸਾਂ ਗੁਰੂਆਂ ਨੇ ਨਿਤਕਰਮ ਤੇ ਲੰਗਰ ਦਾ ਪੂਰਾ ਨਿਯਮ ਰਖਿਆ ਹੈ। ਸ਼ਰਨ ਆਏ ਦੀ ਪ੍ਰਤਿਪਾਲਾ ਕਰਨੀ ਏਨਾਂ ਨੇ ਆਪਣਾ ਜਰੂਰੀ ਕੰਮ ਸਮਝਿਆ ਹੋਯਾ ਸੀ ਇਕ ਵਾਰੀ ਸੋਹਣੂ ਨਾਮੀ ਦੀਵਾਨ ਰਾਜਾ ਤਾਰਾ ਚੰਦ ਕਿਸੇ ਖੁਨਾਮੀ ਤੋਂ ਭਜਕੇ ਏਨਾਂ ਪਾਸ ਆ ਗਿਆ ਤਾਂ ਇਨਾਂ ਨੇ ਰਾਜਾ ਤਾਰਾ ਚੰਦ ਦੀ ਜਾਗੀਰ ਤੇ ਦੇਸ ਤਾਂ ਛਡਣਾ ਮਨਜੂਰ ਕੀਤਾ ਪਰ ਉਸਨੂੰ ਵਾਪਸ ਨਾ ਦਿਤਾ। ਏਸੇ ਗੁਰੂ ਸਾਹਿਬ ਦੀ ਬਖਸ਼ਿਸ਼ ਨਾਲ ਫੂਲਬੰਸ ਦੇ ਰਾਜਾ ਅਰਥਾਤ ਨਾਭਾ ਪਟਿਆਲਾ ਜੀਂਦ ਹੁਣ ਤਕ ਰਾਜ ਕਰ ਰਹੇ ਹਨ।

ਏਸ ਸਮੇਂ ਔਰੰਗਜੇਬ ਨੇ ਗੁਰੂ ਸਾਹਿਬ ਨੂੰ ਦਿਲੀ ਬੁਲਾਯਾ ਤਾਂ ਏਨਾਂ ਨੇ ਆਪਣੇ ਪੁਤਰ ਰਾਮਰਾਇ ਨੂੰ ਭੇਜਿਆ ਜਿਸਨੇ ੭੨ ਕਰਮਾਤਾਂ ਸ਼ਾਹ ਨੂੰ ਦਿਖਾਈਆਂ ਤਾਂ ਓੜਕ ਲਿਹਾਜ ਵਿਚ ਆਕੇ ਆਖਿਆ ਕਿ ਮਿਟੀ ਮੁਸਲਮਾਨ ਦੀ ਥਾਂ ਮਿਟੀ ਬੇਈਮਾਨ ਦੀ ਲਿਖਿਆ ਹੈ ਮੁਸਲਮਾਨ ਦੀ ਨਹੀਂ ਅਰਥਾਤ ਗੁਰੂ ਨਾਨਕ ਸਾਹਿਬ ਦਾ ਵਾਕ ਉਲਟਾਯਾ ਜਿਸ ਪਰ ਗੁਰੂ ਹਰਿਰਾਇ ਜੀ ਨੇ ਗੁਸੇ ਹੋਕੇ ਸਰਾਪ ਦਿਤਾ ਕਿ ਸਾਡੇ ਮੂੰਹ ਨਾ ਲਗੇ। ਫੇਰ ਜਦ ਇਨਾਂ ਨੇ ਆਪਣਾ ਅੰਤ ਸਮਾਂ ਨੇੜੇ ਦੇਖਿਆ ਤਾਂ ੧੭੧੮ ਬਿਃ ਨੂੰ ਆਪਣੇ ਛੋਟੇ ਬੇਟੇ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੁਰਿਆਈ ਦੀ ਗੱਦੀ ਦਿਤੀ। ਇਹ ਗੁਰੂ ਸਾਹਿਬ ਮਾਘ ਸੁਦੀ ਤੇਰਾਂ ਸੰਃ ੧੬੮੭ ਬਿਃ ਨੂੰ ਬਾਬਾ ਗੁਰਦਿਤਾ ਜੀ ਦੇ ਘਰ ਕੀਰਤਪੁਰ ਵਿਖੇ ਪੈਦਾ ਹੋਏ ਸਤਾਰਾਂ ਸੌ ਬਿਃ ਨੂੰ ਗੱਦੀ ਪਰ ਬੈਠੇ ਸਤਾਰਾਂ ਬਰਸ ੬ ਮਹੀਨੇ ਗੁਰਿਆਈ ਕਰ ਇਕੱਤੀ ਬਰਸ ੮ ਮਹੀਨੇ ਦੀ ਉਮਰ ਭੋਗ ਕਤਕ ਵਦੀ ਸੰਨ ਸਤਾਰਾਂ ਸੌ ੧੮ ਬਿਕ੍ਰਮੀ ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾਏ ॥

## ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਪਾਤਸ਼ਾਹੀ ੮

ਇਹ ਗੁਰੂ ਯਦਪਿ ਉਮਰ ਵਿਚ ਛੋਟੇ ਸੀ ਪਰੰਤੂ ਤੇਜ ਪ੍ਰਤਾਪ ਤੇ ਸ਼ਾਂਤੀ ਏਨਾਂ ਦੇ ਚੇਹਰੇ

ਪਰ ਵਸਦੀ ਸੀ। ਰਾਮਰਾਇ ਨੂੰ ਜੋ ਗੁਰੂ ਹਰਿਰਾਇ ਜੀ ਨੇ ਗੁਰੂ ਨਾਨਕ ਜੀ ਕਾ ਬਚਨ ਉਲਟਨ ਬਦਲੇ ਖਾਰਜ ਕੀਤਾ ਤਾਂ ਓਹ ਫੇਰ ਔਰੰਗਜੇਬ ਪਾਤਸ਼ਾਹ ਪਾਸ ਦਿਲੀ ਵਿਚ ਫਰਯਾਦੀ ਹੋਯਾ ਜਿਸ ਤੋਂ ਪਾਤਸ਼ਾਹ ਨੇ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਬੁਲਾਯਾ ਏਨਾਂ ਨੇ ਆਖਿਆ ਅਸੀਂ ਦਿਲੀ ਜਾਂਦੇ ਹਾਂ ਪਰ ਤੁਰਕ ਬਾਦਸ਼ਾਹ ਨੂੰ ਨਾ ਅਸਾਂ ਦਰਸ਼ਨ ਦੇਣਾ ਹੈ ਤੇ ਨਾ ਕਰਨਾ ਹੈ। ਏਸ ਤੋਂ ਪਹਿਲੇ ਔਰੰਗਜੇਬ ਨੇ ਕਈ ਹਿੰਦੂ ਫਕੀਰ ਮਰਵਾਏ ਸੇ ਤੇ ਹਜ਼ਾਰਾਂ ਹਿੰਦੂਆਂ ਨੂੰ ਮੁਸਲਮਾਨ ਕਰ ਲਿਆ ਸੀ ਏਸ ਕਰਕੇ ਗੁਰੂ ਸਾਹਿਬ ਦਾ ਦਿਲੀ ਜਾਣਾ ਸੁਣਕੇ ਸੰਗਤ ਬਯਾਕੁਲ ਹੋ ਗਈ ਸੀ। ਪਰ ਗੁਰੂ ਸਾਹਿਬ ਸਭ ਨੂੰ ਧੀਰਜ ਦੇ ਕੇ ਦਿਲੀ ਪਹੁੰਚ ਗਏ। ਦਿਲੀ ਦੇ ਬਾਦਸ਼ਾਹ ਨੇ ਇਹਨਾਂ ਦੀ ਖਾਤਰ ਕੀਤੀ ਅਤੇ ਰਾਜਾ ਜੈ ਸਿੰਘ ਇਹਨਾਂ ਦਾ ਸੇਵਕ ਬਣਾਇਆ ਓਸ ਸਮੇਂ ਦਿਲੀ ਵਿਚ ਬੁਖਾਰ ਦੀ ਬੀਮਾਰੀ ਬਹੁਤ ਸੀ ਅਤੇ ਜੋ ਕੋਈ ਗੁਰੂ ਸਾਹਿਬ ਜੀ ਦੇ ਚਰਨ ਧੋਕੇ ਪੀਂਦਾ ਸੀ ਉਹ ਰਾਜੀ ਹੋ ਜਾਂਦਾ ਸੀ ਗੁਰੂ ਸਾਹਿਬ ਨੇ ਆਪਣਾ ਅੰਤ ਸਮਾਂ ਨਿਕਟ ਸਮਝਕੇ ੧੧ ਸੌ ਰੁਪਏ ਦਾ ਕੜਾਹ ਪ੍ਰਸ਼ਾਦਿ ਵੰਡਿਆ ਤੇ ਪੰਜ ਪੇਸੇ ਨਲੀਏਰ ਰਖਕੇ ਮੱਥਾ ਟੇਕਿਆ ਤੇ ਮੂੰਹੋਂ ਇਹ ਕਿਹਾ ਜੋ ਬਾਬਾ ਬਕਾਲੇ ਅਰਥਾਤ ਗੁਰੂ ਤੇਗ ਬਹਾਦਰ ਜੀ ਜੋ ਬਕਾਲੇ ਪਿੰਡ ਵਿਚ ਸੇ ਉਹਨਾਂ ਨੂੰ ਗੱਦੀ ਦੇ ਵਾਰਸ ਹੋਣ ਦਾ ਇਸ਼ਾਰਾ ਕੀਤਾ ਤੇ ਆਪ ਦੇਹ ਤਿਆਗ ਗਏ।

ਇਹ ਗੁਰੂ ਸਾਹਿਬ ਵਦੀ ੯ ਸੰਮਤ ੧੭੧੩ ਬਿਕ੍ਰਮੀ ਨੂੰ ਕੀਰਤਪੁਰ ਵਿਖੇ ਗੁਰੂ ਹਰਿ ਰਾਇ ਜੀ ਦੇ ਘਰ ਪ੍ਰਗਟ ਅਤੇ ੧੭੧੮ ਬਿਕ੍ਰਮੀ ਨੂੰ ਗੱਦੀ ਪਰ ਬੈਠੇ ੩ ਬਰਸ ੫ ਮਹੀਨੇ ਗਿਆਰਾਂ ਦਿਨ ਗੁਰਿਆਈ ਕੀਤੀ ਸਾਰੀ ਉਮਰ ੮ ਬਰਸ ੮ ਮਹੀਨੇ ੯ ਦਿਨ ਭੋਗਕੇ ਚੇਤ ਸੁਦੀ ੪ ਸੰਮਤ ੧੭੨੧ ਬਿਕ੍ਰਮੀ ਨੂੰ ਦਿਲੀ ਵਿਚ ਜੋਤੀ ਜੋਤ ਸਮਾਏ।

## ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਸ਼ਾਹੀ ੯

ਜਿਸ ਵੇਲੇ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਬਾਬਾ ਬਕਾਲੇ ਕਹਿਕੇ ਪ੍ਰਲੋਕ ਗਮਨੇ ਤਾਂ ਸੰਗਤਾਂ ਬਿਆਕੁਲ ਹੋਈਆਂ ਹੋਈਆਂ ਬਾਬੇ ਬਕਾਲੇ ਆਈਆਂ ਪਰ ਓਸ ਵੇਲੇ ਘਰ ਘਰ ਗੁਰੂ ਬਣੇ ਬੈਠੇ ਸੇ ਗੁਰੂ ਤੇਗ ਬਹਾਦਰ ਜੀ ਹਮੇਸ਼ਾਂ ਲੁਕੇ ਰਹਿੰਦੇ ਸੇ।

ਓੜਕ ਬਹੁਤ ਸਾਰਾ ਰੌਲਾ ਪੈ ਜਾਣ ਦੇ ਮਗਰੋਂ ਮਖਣ ਸ਼ਾਹ ਲੁਬਾਣਾ ਗੁਰੂ ਸਾਹਿਬ ਨੂੰ ਢੂੰਡਕੇ ਲਿਆਏ ਏਹ ਕਥਾ ਲੰਬੀ ਹੈ ਪਰ ਸਿਧਾਂਤ ਏਤਨਾ ਹੈ ਕਿ ਓਸਨੇ ਪੰਜ ਸੌ ਮੋਹਰ ਸੁਖਣਾ ਸੁਖੀ ਸੀ ਬਹੁਤੇ ਗੁਰੂ ਬਣੀ ਬੈਠੇ ਦੇਖਕੇ ਓਸਨੇ ਦੋ ਦੋ ਮੋਹਰਾਂ ਸਭ ਅਗੇ ਰਖੀਆਂ ਪਰ ਜਦ ਗੁਰੂ ਤੇਗ ਬਹਾਦਰ ਜੀ ਅਗੇ ਭੀ ਦੋ ਮੋਹਰਾਂ ਰਖਕੇ ਮੱਥਾ ਟੇਕਿਆ ਤਾਂ ਇਹਨਾਂ ਉਹਦੇ ਮਨ ਦੀ ਸਮਝ ਕੇ ਕਿਹਾ ੪੯੮ ਮੋਹਰਾਂ ਹੋਰ ਧਰ ਬਸ ਇਹ ਸੁਣਕੇ ਮਖਣ ਸ਼ਾਹ ਨੇ ਸਾਰੇ ਹੋਕਾ ਦੇ ਦਿਤਾ ਤੇ ਸਭ ਸੰਗਤਾਂ ਨੇ ਮੱਥਾ ਆਣ ਟੇਕਿਆ ਤੇ ਬੈਸਾਖ ੧੭੨੧ ਬਿਕ੍ਰਮੀ ਨੂੰ ਗੁਰਿਆਈ ਦਾ ਤਿਲਕ ਭਾਈ

ਗੁਰਦਿਤੇ ਨੇ ਅਗੇ ਰਖਕੇ ਗੁਰੂ ਹਰਿਕ੍ਰਿਸ਼ਨ ਜੀ ਵਲੋਂ ਮੱਥਾ ਟੇਕਿਆ ਫੇਰ ਗੁਰੂ ਸਾਹਿਬ ਗੁਰਿਆਈ ਦਾ ਕੰਮ ਚਲਾਉਣ ਲਗੇ ਤੇ ੧੭੨੨ ਬਿਕ੍ਰਮੀ ਬਾਰਾਂ ਹਾੜ ਨੂੰ ਮਾਖੋਵਾਲ ਪਿੰਡ ਦੇ ਜਿਮੀਂਦਾਰਾਂ ਤੋਂ ਥਾਂ ਖਰੀਦਕੇ ਓਥੇ ਨਗਰ ਆਬਾਦ ਕਰਕੇ ਰਹਿਣ ਲਗੇ ਤੇ ਏਸ ਨਗਰ ਦਾ ਨਾਮ ਆਨੰਦਪੁਰ ਰਖਿਆ।

ਫੇਰ ਗੁਰੂ ਸਾਹਿਬ ਧਰੰਤੀ ਦਾ ਸੈਲ ਕਰਦੇ ਰਹੇ ਜਿਸਦਾ ਪ੍ਰਸੰਗ ਬਹੁਤ ਬੜਾ ਹੈ ਏਸ ਲਈ ਲੋਕਾਂ ਨੂੰ ਸੁਮਤੇ ਲਾਯਾ ਪਰ ਏਸ ਸਮੇਂ ਤਕਲੀਫਾਂ ਹਿੰਦੂਆਂ ਨੂੰ ਮੁਸਲਮਾਨਾਂ ਵਲੋਂ ਹੋਂਦੀਆਂ ਸਨ ਸੇ ਗੁਰੂ ਸਾਹਿਬ ਨੇ ਅਖੀਂ ਦੇਖੀਆਂ ਤੇ ਆਪ ਭੀ ਬਹੁਤ ਦੁਖ ਉਠਾਏ। ਗੁਰੂ ਸਾਹਿਬ ਜਦ ਅਸਾਮ ਮੁਲਕ ਨੂੰ ਗਏ ਤਾਂ ਉਥੋਂ ਦੇ ਰਾਜੇ ਰਾਮਰਾਇ ਨੇ ਇਹਨਾਂ ਪਾਸੋਂ ਉਪਦੇਸ਼ ਲਿਆ ਤੇ ਸਿਖ ਬਣਿਆਂ ਓਦੋਂ ਹੀ ਅਰਥਾਤ ਸੰਮਤ ੧੭੨੯ ਬਿਕ੍ਰਮੀ ਵਿਚ ਹੀ ਪਟਨੇਂ ਤੋਂ ਖਬਰ ਆਈ ਕਿ ਗੁਰੂ ਤੇਗ ਬਹਾਦਰ ਜੀ ਦੇ ਘਰ ਸ਼ਹਿਜ਼ਾਦਾ ਪੈਦਾ ਹੋਇਆ ਹੈ ਜਿਸਦੀ ਖੁਸ਼ੀ ਵਿਚ ਸ਼ਲਕ ਕਰਾਈ ਗਈ ਤੇ ਇਕ ਥੜਾ ਬਹੁਤ ਉਚਾ ਰਾਜੇ ਦੀ ਫੌਜ ਪਾਸੋਂ ਤਿਆਰ ਕਰਵਾਯਾ ਜਿਸਦਾ ਨਾਮ ਦਮਦਮਾ ਰਖਿਆ। ੧੭੨੯ ਬਿਃ ਨੂੰ ਫੇਰ ਆਨੰਦਪੁਰ ਵਿਚ ਆ ਬਿਰਾਜੇ ਆਪਣੇ ਕੁਟੰਬ ਨੂੰ ਭੀ ਬੁਲਾ ਲਿਆ ਏਸ ਵਕਤ ਸੰਗਤਾਂ ਆ ਆ ਕੇ ਦਰਸ਼ਨ ਕਰਦੀਆਂ ਸਨ ਤੇ ਨਿਹਾਲ ਹੁੰਦੀਆਂ ਸਨ।

ਏਸੇ ਵੇਲੇ ਔਰੰਗਜ਼ੇਬ ਬਾਦਸ਼ਾਹ ਦਾ ਜ਼ੁਲਮ ਐਨ ਤੇਜ਼ੀ ਉਪਰ ਸੀ ਜਿਸਦੀ ਬਾਬਤ ਤਵਾਰੀਖ ਵਾਲਿਆਂ ਨੇ ਇਸ ਪ੍ਰਕਾਰ ਲਿਖਿਆ ਹੈ।

ਔਰੰਗਜ਼ੇਬ ਨੇ ਤਖਤ ਪਰ ਬੈਠ ਕੇ ਦੀਨ ਇਸਲਾਮ ਦੀ ਬ੍ਰਿਧੀ ਕਰਨ ਵਾਸਤੇ ਹੁਕਮ ਲਿਖ ਦਿਤਾ ਕਿ ਕੋਈ ਹਿੰਦੂ ਕਿਸੇ ਔਹਦੇ ਪਰ ਨੌਕਰ ਨਾ ਰਖਿਆ ਜਾਵੇ ਸਭ ਕੰਮ ਦੀਨੀ ਭਾਈ ਕਰਨ ਤੇ ਅਨੇਕ ਤਰ੍ਹਾਂ ਦੇ ਜਜ਼ੀਏ (ਟੈਕਸ) ਹਿੰਦੂਆਂ ਪਰ ਲਗਾ ਦਿਤੇ ਹੋਰ ਅਨੇਕ ਪਰਕਾਰ ਦੇ ਟੈਕਸ ਜਾਤਰੀ ਹਿੰਦੂਆ ਪਰ ਲਗਾ ਦਿਤੇ ਜਿਨ੍ਹਾਂ ਤੋਂ ਤੰਗ ਹੋਕੇ ਸਭ ਹਿੰਦੂ ਆਪਣੇ ਆਪ ਮੁਸਲਮਾਨ ਬਣਨ ਲਗੇ ਸੰਖ ਬਜਾਉਣਾ ਪੂਜਾ ਪਾਠ ਕਰਨਾ ਬੰਦ ਕਰ ਦਿਤਾ ਮੰਦਰ ਗਿਰਾ ਕੇ ਮਸੀਤਾਂ ਰਚ ਦਿਤੀਆਂ ਕਿਸੇ ਨੂੰ ਲਾਲਚ ਕਿਸੇ ਨੂੰ ਜਰ ਦੇਕੇ ਜੋਰੀ ਮੁਸਲਮਾਨ ਕਰਨਾ ਸ਼ੁਰੂ ਕਰ ਦਿਤਾ ਅਨੇਕ ਸੰਤ ਭਗਤ ਦੋਹਾਂ ਦੀਨਾਂ ਦੇ ਸਰਮਦ ਤੇ ਅਘੋਨਾਥ ਜੈਸੇ ਸਤ ਪੁਰਖ ਮਰਵਾ ਦਿਤੇ ਬਾਦਸ਼ਾਹ ਦੀ ਮਰਜ਼ੀ ਦੇਖਕੇ ਨਿਰਦਈ ਜ਼ਾਲਮ ਵਾਦੀ ਮੁਸਲਮਾਨ ਹਾਕਮਾਂ ਨੇ ਹਿੰਦੂਆਂ ਉਤੇ ਬਹੁਤ ਕਹਿਰ ਕਰਨੇ ਸ਼ੁਰੂ ਕੀਤੇ ਕਲਮਾ ਯਾ ਕਤਲ ਏਹੋ ਅਵਾਜ਼ ਕਰ ਦਿਤੀ। ਪਿੰਡਾਂ ਤੇ ਪਿੰਡ ਮੁਸਲਮਾਨ ਕਰ ਲਏ। ਖਖੇ ਖੋਜੇ, ਬੰਬੇ, ਕਕੇਜਈ, ਰੰਗੜ, ਜੱਟ, ਰਾਜਪੂਤ ਰਾਈਂ ਕਬੋ, ਗਖੜ ਭਟੀ ਮਲੜ ਪਚਾਦੇ ਆਦਿਕ ਸਭ ਲੋਕ ਓਸ ਸਮੇਂ ਦੇ ਮੁਸਲਮਾਨ ਹੋਏ ਦੇਖੀਦੇ ਹਨ ਏਸੇ ਸਮੇਂ ਹੀ ਏਹ ਗਲ ਮਸ਼ਹੂਰ ਹੋ ਗਈ ਹੈ ਕਿ ਔਰੰਗਜ਼ੇਬ ਰੋਜ਼ ਸਵਾ ਮਣ ਜਨੇਊ ਉਤਾਰ ਕੇ ਖਾਣਾ ਖਾਂਦਾ ਸੀ ਸੋ ਏਸ ਸਮੇਂ ਕਸ਼ਮੀਰ ਦੇ ਬ੍ਰਾਹਮਣ ਤੇ ਹੋਰ ਸਭ ਖੱਤਰੀ ਬ੍ਰਾਹਮਣ ਦੁਖੀ ਹੋ ਕਰ ਗੁਰੂ ਸਾਹਿਬ ਦੇ ਸਿੱਖਾਂ

ਸਮੇਤ ਇਕੱਠੇ ਹੋਕੇ ਡਕੋ ਡੋਲੇ ਖਾਂਦੇ ਆਨੰਦਪੁਰ ਗੁਰੂ ਤੇਗ ਬਹਾਦਰ ਜੀ ਪਾਸ ਆਏ ਤੇ ਨਿੰਮਰਤਾ ਸਹਿਤ ਬੇਨਤੀ ਕੀਤੀ ਕਿ ਮਹਾਰਾਜ ਔਰੰਗਜ਼ੇਬ ਦੇ ਜ਼ੁਲਮਾਂ ਦਾ ਹੜ੍ਹ ਹਿੰਦੂ ਧਰਮ ਖੇਤੀ ਨੂੰ ਬਰਬਾਦ ਕਰ ਰਿਹਾ ਹੈ ਜੇਹੜੇ ਜ਼ੁਲਮ ਤੇ ਪਾਪ ਕਦੇ ਸੁਣੇ ਭੀ ਨਹੀਂ ਸੀ ਓਹ ਹੁਣ ਦੇਖੀਦੇ ਹੈਨ ਜਿਸ ਬਾਦਸ਼ਾਹ ਦਾ ਧਰਮ ਸਾਰ੍ਹੀ ਪਰਜਾ ਨੂੰ ਇਕੋ ਜਿਹਾ ਦੇਖਣਾ ਸੀ ਸੋ ਪੱਖਪਾਤੀ ਜਿਦੀ ਵਾਦੀ ਹੋ ਰਿਹਾ ਹੈ ਭੈੜੇ ਤੋਂ ਭੈੜੇ ਮੁਹੰਮਦੀ ਨੂੰ ਚੰਗੇ ਸਰੇਸ਼ਪ ਹਿੰਦੂ ਨੂੰ ਮੰਦੇ ਤੋਂ ਮੰਦਾ ਸਮਝਦਾ ਹੈ ਠੌਰ ਗਊਆਂ ਦੇ ਘਾਤ ਹੁੰਦੇ ਹਨ। ਫਿਰ ਜਦ ਕੋਈ ਗਊ ਬੈਲ ਬੀਮਾਰ ਹੁੰਦਾ ਹੈ ਤਾਂ ਸਾਡੇ ਘਰਾਂ ਵਿਚ ਆਕੇ ਸਾਡੇ ਰੂਬ ਰੂ ਹੀ ਹਲਾਲ ਕਰਕੇ ਕੱਟਕੇ ਵੱਢ ਕੇ ਨਹੀਂ ਬਲਕਿ ਸਾਡੇ ਸਿਰਾਂ ਉਪਰ ਚੁਕਾਕੇ ਲੈ ਜਾਂਦੇ ਹਨ। ਦਸੀਏ ਤਾਂ ਅਸੀਂ ਮਾਰੀਦੇ ਹਾਂ ਸਾਨੂੰ ਬਹੁਤ ਭਾਰੀ ਕਲੇਸ਼ ਹੋ ਰਿਹਾ ਹੈ।

ਉਪਰਲੀ ਬੇਨਤੀ ਸੁਣਕੇ ਗੁਰੂ ਸਾਹਿਬ ਚੁਪ ਕਰ ਰਹੇ ਤੇ ਕੁਛ ਨ ਬੋਲੇ ਅਤੇ ਡਾਢੀ ਵਿਚਾਰ ਵਿਚ ਪੈ ਗਏ ਏਨੇ ਨੂੰ ਕਲਗੀਧਰ ਜੀ ਜਿਨ੍ਹਾਂ ਦੀ ਉਮਰ ਓਸ ਵੇਲੇ ੯ ਬਰਸ ਦੀ ਸੀ ਪਾਸ ਆਏ ਤੇ ਆਪਣੇ ਪਿਆਰੇ ਪਿਤਾ ਨੂੰ ਸੋਚ ਵਿਚ ਬੈਠੇ ਦੇਖਕਰ ਪੁਛਣ ਲਗੇ ਪਿਤਾ ਜੀ ਅੱਜ ਆਪ ਚਿਹਰਾ ਕਮਲਾਏ ਕਿਉਂ ਬੈਠੇ ਹੋ ਐਸੀ ਕੇਹੜੀ ਭੀੜ ਤੁਹਾਨੂੰ ਬਣੀ ਹੈ ਜੋ ਆਪ ਫਿਕਰ ਵਿਚ ਪਏ ਹੋ ਗੁਰੂ ਸਾਹਿਬ ਨੇ ਆਪਣੇ ਸਪੁਤ੍ਰ ਨੂੰ ਕਿਹਾ ਬੇਟਾ ਤੁਸੀਂ ਅਜੇ ਬਚੇ ਹੋ ਤੁਹਾਨੂੰ ਕੀ ਖਬਰ ਹੈ ਜੋ ਮੈਂ ਦਸਾਂ। ਸ੍ਰੀ ਕਲਗੀਧਰ ਜੀ ਏਹ ਬਾਤ ਸੁਣਕੇ ਵਧੇਰੇ ਕਾਹਲੇ ਪਏ ਤੇ ਆਖਣ ਲਗੇ ਜ਼ਰੂਰ ਦਸੋ ਜਿਸਦਾ ਫਿਕਰ ਆਪ ਨੂੰ ਹੋਯਾ ਹੈ ਤਦ ਗੁਰੂ ਸਾਹਿਬ ਨੇ ਫੁਰਮਾਇਆ ਬੇਟਾ ਹੁਣ ਪ੍ਰਿਥਵੀ ਪਰ ਪਾਪ ਬਹੁਤ ਵਧ ਗਿਆ ਹੈ ਮੁਸਲਮਾਨ ਹਾਕਮ ਹਿੰਦੂ ਰਯਤ ਨੂੰ ਦੁਖ ਬਹੁਤ ਦੇ ਰਹੇ ਹੈਨ ਧਰਮ ਨਸ਼ਟ ਹੋ ਗਏ ਹਨ ਲੋਕਾਂ ਨੂੰ ਜਬਰਣ ਮੁਸਲਮਾਨ ਕੀਤਾ ਜਾਂਦਾ ਹੈ ਇਕ ਹਥ ਤਲਵਾਰ ਹੈ ਇਕ ਹਥ ਕੁਰਾਨ ਹੈ। ਇਹ ਜੇਹੜੀ ਸੰਗਤ ਸਾਡੇ ਪਾਸ ਆਈ ਬੈਠੀ ਹੈ ਤੁਰਕਾਂ ਦੇ ਜ਼ੁਲਮ ਦੀ ਸਤਾਈ ਹੋਈ ਸਾਡੇ ਪਾਸ ਫਰਿਆਦੀ ਆਈ ਹੈ ਸੋ ਜਦ ਤਕ ਕੋਈ ਸਤ ਪੁਰਖ ਬਲੀ ਨਾ ਦੇਵੇ ਤਦ ਤਾਈਂ ਏਸ ਪਾਪ ਦਾ ਨਸ਼ਟ ਨਹੀਂ ਹੋ ਸਕਦਾ ਅਸੀਂ ਹੁਣ ਏਹੋ ਸੋਚਦੇ ਹਾਂ ਕਿ ਕੀ ਤਦਬੀਰ ਕੀਤੀ ਜਾਏ ਤੇ ਕੌਣ ਮਹਾਤਮਾਂ ਸਿਰ ਦੇਵੇ। ਇਹ ਸੁਣਕੇ ਕਲਗੀਧਰ ਜੀ ਨੇ ਕਿਹਾ ਪਿਤਾ ਜੀ ਆਪ ਕੋਲੋਂ ਸਤ ਪੁਰਖ ਤੇ ਮਹਾਤਮਾਂ ਹੋਰ ਕੌਣ ਹੈ ਆਪ ਹੀ ਬਲੀਦਾਨ ਦੇਕੇ ਸਾਡੇ ਹਿੰਦੂ ਭਾਈਆਂ ਅਰਥਾਤ ਭਾਰਤ ਵਾਸੀਆਂ ਨੂੰ ਸਦਾ ਜੀਵਨ ਦਿਓ ਇਸ ਉਪਕਾਰ ਦੇ ਕਾਰਜ ਵਾਸਤੇ ਸੋਚ ਕਾਹਦੀ।

ਸ੍ਰੀ ਕਲਗੀਧਰ ਜੀ ਦਾ ਏਹ ਜਵਾਬ ਸੁਣ ਕੇ ਗੁਰੂ ਸਾਹਿਬ ਜਾਣ ਗਏ ਕਿ ਹੁਣ ਏਹ ਲਾਇਕ ਹੋ ਗਏ ਹਨ ਤੇ ਓਸੇ ਵੇਲੇ ਤੋਂ ਆਪਣੇ ਆਪ ਹਿੰਦੂ ਭਾਈਆਂ ਤੋਂ ਕੁਰਬਾਨ ਕਰਨ ਲਈ ਮਨ ਵਿਚ ਪਕ ਧਾਰ ਲਿਆ। ਓਸੇ ਵਕਤ ਓਹਨਾਂ ਲੋਗਾਂ ਨੂੰ ਜੇਹੜੇ ਕਸ਼ਮੀਰ ਆਦਿਕ ਥੀਂ ਆਏ ਸੇ ਕਹਿ ਦਿਤਾ ਕਿ ਜਾਓ ਬਾਦਸ਼ਾਹ ਨੂੰ ਕਹਿ ਦਿਓ ਹਿੰਦ ਦਾ ਪੀਰ ਗੁਰੂ ਤੇਗ ਬਹਾਦਰ ਜੇਕਰ ਮੁਸਲਮਾਨ ਹੋ ਜਾਵੇ ਤਾਂ ਅਸੀਂ ਸਾਰੇ ਮੁਲਕ ਦੇ ਹਿੰਦੂ ਆਪ ਤੋਂ ਆਪ ਮੁਸਲਮਾਨ ਬਣ ਜਾਵਾਂਗੇ

ਪੰਡਿਤਾਂ ਨੇ ਓਸੇ ਤਰ੍ਹਾਂ ਕੀਤਾ ਜਦ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਦਿਲੀ ਬੁਲਾਯਾ ਤੇ ਕੈਦ ਕਰਕੇ ਆਖਿਆ ਯਾ ਕਰਾਮਾਤ ਦਿਓ ਯਾ ਮੁਸਲਮਾਨ ਬਣੋ ਨਹੀਂ ਤਾਂ ਮਾਰੇ ਜਾਓਗੇ ਇਹ ਝਗੜਾ ਬਹੁਤ ਦਿਨ ਰਹਿਆ। ਇਕ ਦਿਨ ਗੁਰੂ ਸਾਹਿਬ ਕਿਲੇ ਪਰ ਚੜ੍ਹੇ ਤਾਂ ਅਹਿਲਕਾਰਾਂ ਨੇ ਰੀਪੋਰਟ ਕੀਤੀ ਜੋ ਹਿੰਦੂਆਂ ਦਾ ਪੀਰ ਬਾਦਸ਼ਾਹ ਦੇ ਸਤਰ ਵੇਖਦਾ ਹੈ ਜਦ ਬਾਦਸ਼ਾਹਾਂ ਨੇ ਗੁਰੂ ਸਾਹਿਬ ਨੂੰ ਪੁਛਿਆ ਤਾਂ ਗੁਰੂ ਸਾਹਿਬ ਨੇ ਆਖਿਆ ਅਸੀਂ ਤੇਰੇ ਸਤਰ ਨਹੀਂ ਵੇਖਦੇ ਅਸੀਂ ਉਹਨੂੰ ਵੇਖਦੇ ਹਾਂ ਜੋ ਤੇਰੇ ਸਤਰਾਂ ਨੂੰ ਆਕੇ ਤੋੜੇਗਾ। ਗੁਰੂ ਜੀ ਪਾਸ ਓਸ ਵੇਲੇ ਦੋ ਤਿੰਨ ਸਿਖ ਭੀ ਸੇ ਜਿਨ੍ਹਾਂ ਵਿਚੋਂ ਔਰੰਗਜ਼ੇਬ ਪਾਪੀ ਨੇ ਭਾਈ ਮਤੀ ਰਾਮ ਨੂੰ ਆਰੇ ਹੇਠ ਚਿਰਵਾ ਦਿਤਾ ਤੇ ਭਾਈ ਦਯਾਲਾ ਜੀ ਨੂੰ ਦੇਗ ਵਿਚ ਪਾ ਕੇ ਰਿੰਨਿਆਂ ਫੇਰ ਗੁਰੂ ਸਾਹਿਬ ਜੀ ਨੂੰ ਆਖਿਆ ਅਜੇ ਅੱਜ ਦਾ ਦਿਨ ਵੇਲਾ ਹੈ ਜੇ ਨਹੀਂ ਤਾਂ ਤੁਹਾਡਾ ਭੀ ਕਲ੍ਹ ਨੂੰ ਏਹੋ ਹਾਲ ਹੋਊ। ਏਸ ਸਮੇਂ ਗੁਰੂ ਜੀ ਨੇ ਆਪਣਾ ਅੰਤ ਸਮਾਂ ਦੇਖਕੇ ਗੁਰਿਆਈ ਦਾ ਤਿਲਕ ਸ੍ਰੀ ਗੁਰੂ ਕਲਗੀਧਰ ਜੀ ਨੂੰ ਸ੍ਰੀ ਅਨੰਦਪੁਰ ਵਿਚ ਮੱਘਰ ਸੁਦੀ ੫ ਸੰਮਤ ੧੭੩੨ ਬਿਃ ਨੂੰ ਭੇਜ ਦਿਤਾ ਅਤੇ ਸ਼ਬਦ ਤੇ ਸਲੋਕ ਇਤਯਾਦਕ ਉਚਰੇ :

ਚਿੰਤਾ ਤਾਕੀ ਕੀਜੀਐ ਜੋ ਅਨਹੋਣੀ ਹੋਇ ॥ ਇਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀ ਕੋਇ ॥ ਪੁਨਹ ॥ ਚਿਤ ਚਰਨ ਕਵਲ ਕਾ ਆਸਰਾ ਚਿਤ ਚਰਨ ਕਵਲ ਸੰਗਿ ਜੋੜੀਐ ॥ ਮਨ ਲੋਚੇ ਬੁਰਿਆਈਆ ਗੁਰਸਬਦੀ ਇਹ ਮਨ ਹੋੜੀਐ ॥ ਬਾਹ ਜਿਨਾਂ ਦੀ ਪਕੜੀਐ ਸਿਰ ਦੀਜੈ ਬਾਹ ਨ ਛੋਡੀਐ ॥ ਗੁਰੁ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋਡੀਐ ॥ ਉਚਾਰਨ ਕੀਤੇ ਜੋ ਗੁਰੂ ਗਰੰਥ ਸਾਹਿਬ ਜੀ ਵਿਚ ਦਰਜ ਹਨ। ਅਗਲੇ ਦਿਨ ਜਿਸ ਵੇਲੇ ਹਮੇਸ਼ ਦੀ ਤਰਹ ਗੁਰੂ ਗਰੰਥ ਸਾਹਿਬ ਜੀ ਨਿਤਨੇਮ ਇਸ਼ਨਾਨ ਕਰ ਚੁਕੇ ਜਪੁਜੀ ਸਾਹਿਬ ਦਾ ਭੋਗ ਪਾਕੇ ਮੱਥਾ ਟੇਕਿਆ ਤਾਂ ਓਸ ਵੇਲੇ ਦੁਸ਼ਟ ਜਲਾਦ ਨੇ ਬਾਦਸ਼ਾਹ ਦੇ ਹੁਕਮ ਨਾਲ ਤਲਵਾਰ ਮਾਰ ਕੇ ਧੜ ਨਾਲੋਂ ਸਿਰ ਜੁਦਾ ਕੀਤਾ ਤਾਂ ਗੁਰੂ ਤੇਗ ਬਹਾਦਰ ਜੀ ਦੇ ਸੀਸ ਦੇਣ ਨਾਲ ਸਿੰਘਾਂ ਦੇ ਮਨ ਵਿਚ ਹੋਰ ਹੀ ਰੂਹ ਪੈ ਗਈ ਅਤੇ ਨਾਲੇ ਹਿੰਦੂਆਂ ਨੂੰ ਹਿਲ ਜੁਲ ਪੈ ਗਈ ਤੇ ਸਿੰਘਾਂ ਨੂੰ ਏਸ ਦਾ ਦੂਣਾ ਅਸਰ ਹੋਇਆ ਇਕ ਤਾਂ ਬਦਲਾ ਲੈਣ ਦਾ ਜੋਸ਼ ਦਰਿਆ ਦੇ ਠਾਠਾਂ ਮਾਰਨ ਦੀ ਤਰਹ ਹੋਯਾ ਦੂਸਰਾ ਮੌਤ ਤੋਂ ਨਿਡਰ ਹੋਕੇ ਆਪਣੇ ਗੁਰੂ ਦੀ ਤਰਾਂ ਧਰਮ ਦੀ ਰਖਿਆ ਵਾਸਤੇ ਜਾਨਾਂ ਦੇਣ ਨੂੰ ਤਿਆਰ ਹੋਏ ਤੇ ਅਕਾਲ ਅਕਾਲ ਉਚਾਰਦੇ ਹੋਏ ਗੁਰੂ ਤੇਗ ਬਹਾਦਰ ਜੀ ਦਾ ਨਾਮ ਲੈਂਦੇ ਹੋਏ ਨਜ਼ਰ ਆਵਣ ਲਗੇ ਤੇ ਦਿਲੀ ਸ਼ਹਿਰ ਵਿਚ ਜਿਥੇ ਗੁਰੂ ਤੇਗ ਬਹਾਦਰ ਜੀ ਜੈਸੇ ਮਹਾਤਮਾ ਨੂੰ ਦੁਖ ਮਿਲਿਆ ਏਸ ਵੇਲੇ ਐਸੀ ਹਨੇਰੀ ਚਲੀ ਕਿ ਕੁਦਰਤ ਨੇ ਸਾਰੀ ਦਿਲੀ ਦੇ ਬਾਦਸ਼ਾਹ ਤੇ ਉਸਦੀ ਸਾਰੀ ਬਾਦਸ਼ਾਹੀ ਦੇ ਸਿਰ ਮਿਟੀ ਪਾਈ ਏਸ ਵੇਲੇ ਇਕ ਅੰਧੇਰਾ ਛਾ ਗਿਆ ਭੁਚਾਲ ਆਏ ਕੰਧਾਂ ਭੀ ਕੰਬ ਉਠੀਆਂ ਸਾਰੇ ਲੋਕ ਤ੍ਰਾਹ ਤ੍ਰਾਹ ਕਰਨ ਤੇ ਮਨ ਵਿਚ ਏਹੋ ਕਹਿਣ ਹੇ ਕਰਤਾਰ ਏਸ ਜ਼ੁਲਮ ਦੇ ਰਾਜ ਨੂੰ ਦੂਰ ਕਰ, ਦੂਰ ਕਰ, ਦੂਰ ਕਰ।

ਏਹ ਗੁਰੂ ਸਾਹਿਬ ਵੈਸਾਖ ਵਦੀ ੫ ਸੰ: ੧੬੭੮ ਬਿ: ਸ੍ਰੀ ਅੰਮ੍ਰਿਤਸਰ ਜੀ ਵਿਚ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਘਰ ਪੈਦਾ ਹੋਏ ਚੇਤ ਸੁਦੀ ੧੪ ਸੰਮਤ ੧੭੨੨ ਬਿ: ਨੂੰ ਗੱਦੀ ਪਰ ਬਿਰਾਜੇ ਅਤੇ ੧੦ ਬਰਸ਼ ਪੰਜ ਮਹੀਨੇ ਬਾਰਾਂ ਦਿਨ ਗੁਰਿਆਈ ਕਰਕੇ ੫੪ ਬਰਸ ੪ ਦਿਨ ਉਮਰ ਭੋਗ ੧੭੩੨ ਬਿ: ਮੱਘਰ ਸੁਦੀ ੫ ਨੂੰ ਦਿਲੀ ਵਿਚ ਪ੍ਰਲੋਕ ਗਮਨ ਹੋਏ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪਾਤਸ਼ਾਹੀ ੧੦

ਜਿਸ ਵਕਤ ਅਨੰਦਪੁਰ ਵਿਚ ਬੈਠਿਆਂ ਨੂੰ ਸਿਖਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਿਰ ਦਿਤਾ ਤਦ ਸ੍ਰੀ ਕਲਗੀਧਰ ਜੀ ਨੇ ਪਿਤਾ ਦਾ ਸਿਰ ਵੇਖ ਕਰ ਇਹ ਅਵਾਜ ਕੀਤੀ ਤੇਗ ਬਹਾਦਰ ਕੇ ਚਲਤ ਭਯੋ ਜਗਤ ਮੇਂ ਸੋਕ ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ ॥

ਧ੍ਰੂਮਹ ਧਰਮ ਹੇਤ ਸਾਕਾ ਜਿਨ ਕੀਆ ॥ ਸੀਸ ਦੀਆ ਪਰ ਸਿਰਰੁ ਨ ਦੀਆ ॥

ਸਾਧਨ ਹੇਤ ਇਤੀ ਜਿਨ ਕਰੀ ॥ ਸੀਸ ਦੀਆ ਪਰ ਸੀ ਨ ਉਚਰੀ ॥

ਇਤਆਦਿਕ ਵਾਕ ਕਹੇ ॥ ਫਿਰ ਸੀਸ ਨੂੰ ਲੈਕਰ ਗੁਰੂ ਸਾਹਿਬ ਨੇ ਵਿਧਿ ਪੂਰਬਕ ਸਸਕਾਰ ਕੀਤਾ ਅਤੇ ਆਪ ਗੁਰਿਆਈ ਦਾ ਕਾਰ ਬਾਰ ਕਰਨ ਲਗੇ।

ਇਹ ਗੁਰੂ ਸਾਹਿਬ ਪੋਹ ਸੁਦੀ ੭ ਸੰਮਤ ੧੭੩੨ ਬਿ: ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਪਟਨੇ ਸ਼ਹਿਰ ਵਿਖੇ ਪ੍ਰਗਟ ਹੋਏ ਤੇ ਸੰਮਤ ੧੭੩੨ ਬਿ: ਮੱਘਰ ਸੁਦੀ ੫ ਨੂੰ ਗੁਰਿਆਈ ਪਾਈ ਅਤੇ ਅਦਭੁਤ ਕੌਤਕ ਕਰਕੇ ਸਾਰੀ ਉਮਰ ੪੨ ਬਰਸ ੨ ਮਹੀਨੇ ਘਟ ਭੋਗਕੇ ੧੭੬੫ ਬਿ: ਕਤਕ ਸੁਦੀ ੫ ਨੂੰ ਸ੍ਰੀ ਅਬਚਲ ਨਗਰ ਵਿਖੇ ਜੋਤੀ ਜੋਤ ਸਮਾਏ ॥੧੯੨॥

ਦੁਨੀਆਂ ਭਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਦੀ ਕੋਈ ਨਜੀਰ ਨਜਰ ਨਹੀਂ ਆਉਂਦੀ ਜੈਸੀ ਕਿ ਏਨ੍ਹਾਂ ਕਰ ਦਿਖਾਈ। ਇਨ੍ਹਾਂ ਗੁਰੂ ਸਾਹਿਬਾਂ ਦਾ ਜੀਵਨ ਚਰਿਤ੍ਰ ਏਤਨਾ ਹੈ ਕਿ ਜੇਕਰ ਏਡੀ ਵੱਡੀ ਇਕ ਹੋਰ ਜਨਮ ਸਾਖੀ ਬਨ ਜਾਏ ਤਾਂ ਭੀ ਨਾ ਮੁਕੇ। ਏਸੇ ਲਈ ਏਹਨਾਂ ਦੇ ਜਨਮ ਤੋਂ ਲੈਕੇ ਸਾਰੇ ਦੇ ਸਾਰੇ ਪ੍ਰਸੰਗ ਛਡ ਦਿਤੇ ਹਨ ਪਰੰਤੂ ਇਕ ਪ੍ਰਸੰਗ ਚਮਕੌਰ ਵਾਲਾ ਮੇਰੇ ਪਾਸੋਂ ਛਡਿਆ ਨਹੀਂ ਜਾਂਦਾ ਤੇ ਓਹ ਬਾਰ ਬਾਰ ਯਾਦ ਆਂਵਦਾ ਹੈ ਏਸ ਲਈ ਕੇਵਲ ਓਹੋ ਪ੍ਰਸੰਗ ਵਿਖਾਕੇ ਏਸ ਪੁਸਤਕ ਨੂੰ ਸੰਪੂਰਨ ਕੀਤਾ ਜਾਏਗਾ।

ਏਸ ਤੋਂ ਪਹਿਲਾਂ ਕਿ ਮੈਂ ਚਮਕੌਰ ਦਾ ਪ੍ਰਸੰਗ ਦੱਸਾਂ ਏਹ ਭੀ ਆਖੇ ਬਗੈਰ ਨਹੀਂ ਰਹਿ ਸਕਦਾ ਕਿ ਜੈਸਾ ਪਿਆਰ ਗੁਰੂ ਸਾਹਿਬ ਨੂੰ ਹਿੰਦੂ ਧਰਮ ਦਾ ਸੀ ਵੈਸਾ ਹੋਰ ਕਿਸੇ ਨੂੰ ਅੱਜ ਤਕ ਨਹੀਂ ਹੋਯਾ ਉਨ੍ਹਾਂ ਦੇ ਕੰਮ ਦਸ ਰਹੇ ਹਨ ਕਿ ਉਹ ਹਮੇਸ਼ਾਂ ਜ਼ਾਲਮਾਂ ਦੇ ਵਿਰੁਧ ਰਹੇ ਜੇਕਰ ਏਹ ਕਹੀਏ ਕਿ ਉਹ ਮੁਸਲਮਾਨ ਕੌਮ ਦੇ ਵਿਰੁਧ ਸੇ ਤਾਂ ਭੀ ਨਹੀਂ ਕਿਉਂਕਿ ਜੇਕਰ ਉਨ੍ਹਾਂ ਦੇ ਵਿਰੁਧ ਹੁੰਦੇ ਤਾਂ ਪੰਜ ਸੌ ਪਠਾਣਾਂ ਦਾਖਲੇ ਦੇ 'ਜੋ ਪੀਰ ਬੁਧ ਸ਼ਾਹ ਨੇ ਸੰਮਤ ੧੭੪੨ ਬਿ: ਨੂੰ ਨੌਕਰ ਰਖਾਏ ਸੇ

ਨੌਕਰ ਨਾ ਰੱਖਦੇ ਅਤੇ ਜੇਕਰ ਹਿੰਦੂਆਂ ਦੇ ਨਿਰੇ ਪੱਖੀ ਹੁੰਦੇ ਤਾਂ ਮਸੰਦਾਂ ਨੂੰ ਤੇਲ ਦੇ ਕੜਾਹਿਆਂ ਵਿਚ ਪਾ ਕੇ ਕਿਉਂ ਸਾੜਦੇ, ਏਸ ਤੋਂ ਇਹ ਸਿੱਧ ਹੋਇਆ ਕਿ ਉਹ ਜ਼ੁਲਮ ਨੂੰ ਦੂਰ ਕਰਨ ਵਾਸਤੇ ਪ੍ਰਿਥਵੀ ਪਰ ਆਏ ਸੇ ਤੇ ਸੱਤ ਧਰਮ ਦਾ ਪ੍ਰਚਾਰ ਕਰਨਾ ਉਨ੍ਹਾਂ ਦਾ ਅਸਲੀ ਅਸੂਲ ਸੀ ਜੈਸਾ ਕਿ ਓਹਨਾਂ ਦੇ ਵਾਕਾਂ ਤੋਂ ਸਾਬਤ ਹੈ ॥ ਯਥਾ ਸ੍ਰੀ ਮੁਖਵਾਕ ਬਚਿੱਤ੍ਰ ਨਾਟਕ ਵਿਚੋਂ ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥

ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਅਨ ਪਕੜ ਪਛਾੜੋ ॥
ਇਹੈ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਚਾਰਨ ॥ ਦੁਸਟ ਸਭਨ ਕੋ ਮੂਲ ਉਧਾਰਨ ॥

ਇਤਯਾਦਿਕ ॥ ਬੱਸ ਸ੍ਰੀ ਗੁਰੂ ਕਲਗੀਧਰ ਜੀ ਜਿਸ ਕੰਮ ਵਾਸਤੇ ਅਕਾਲ ਪੁਰਖ ਦੀ ਤਰਫੋਂ ਆਏ ਸੇ ਓਸੇ ਕੰਮ ਨੂੰ ਪੂਰਾ ਕਰਨ ਦੇ ਫਿਕਰ ਵਿਚ ਲੱਗ ਗਏ ਅਤੇ ਗੱਦੀ ਪਰ ਬੈਠਦਿਆਂ ਹੀ ਸਰਬ ਖਾਲਸੇ ਨੂੰ ਹੁਕਮ ਦੇ ਦਿਤਾ ਕਿ ਜੋ ਸਿੱਖ ਸਾਡੇ ਵਾਸਤੇ ਚੰਗਾ ਘੋੜਾ ਤੇ ਚੰਗਾ ਸ਼ਸਤ੍ਰ ਲਿਆਵੇ ਓਸ ਪਰ ਅਸੀਂ ਬਹੁਤ ਖੁਸ਼ ਹੋਵਾਂਗੇ। ਇਹ ਉਹ ਪਠਾਨ ਸੇ ਜੋ ਭੰਗਾਣੀ ਦੇ ਜੰਗ ਵਿਚ ਨਮਕ ਹਰਾਮ ਮੁਸਲਮਾਨਾਂ ਨਾਲ ਜਾ ਰਹੇ ਸੇ

ਏਹ ਹੁਕਮ ਨੂੰ ਸੁਣਕੇ ਸਭ ਸੰਗਤਾਂ ਦੂਰੋਂ ਸ਼ਸਤ੍ਰ ਘੜ ਲਿਆਵਣ ਲਗੀਆਂ ਤੇ ਮਹਾਰਾਜ ਨੇ ਭੀ ਜੰਗ ਦੇ ਸਾਮਾਨ ਮੁਹੱਯਾ ਕਰਕੇ ਫੌਜਾਂ ਭਰਤੀ ਕਰਨੀਆਂ ਅਰੰਭ ਕੀਤੀਆਂ ॥

ਏਹ ਹੁਕਮ ਨੂੰ ਸੁਣਕੇ ਸੰਮਤ ੧੭੧੭ ਬਿਃ ਵਿਚ ਅਸਾਮ ਦੇ ਰਾਜੇ ਰਾਮੋਰਾਇ ਦਾ ਪੁਤਰ ਰਤਨ ਰਾਇ ਜੋ ਗੁਰੂ ਤੇਗ ਬਹਾਦਰ ਜੀ ਦਾ ਸਿੱਖ ਸੀ ਸ੍ਰੀ ਕਲਗੀਧਰ ਜੀ ਪਾਸ ਅਨੰਦਪੁਰ ਵਿਖੇ ਇਕ ਪੰਚਕਲਾ ਸ਼ਸਤ੍ਰ ਜਿਸ ਦਾ ਕਲਾ ਦਬਾਉਨ ਨਾਲ ਬਰਛੀ, ਬੰਦੂਕ ਪੇਸ਼ਕਬਜ ਪਸਤੌਲ, ਗੁਰਜ ਇਹ ਪੰਜ ਹਥਿਆਰ ਬਣ ਜਾਂਦੇ ਸੇ ਭੇਟਾ ਲਿਆਯਾ ਤੇ ਚੰਦਨਕੀ ਚੌਂਕੀ ਜਿਸ ਪਰ ਇਸ਼ਨਾਨ ਦੇ ਵਕਤ ਚਾਰ ਪੁਤਲੀਆਂ ਹਾਜਰ ਹੋ ਜਾਂਦੀਆਂ ਸੀ ਪੰਚ ਦਰਿਆਈ ਘੋੜੇ ਜੋ ਸੌ ਸੌ ਕੋਹ ਦਾ ਦਮ ਰਖਦੇ ਸੇ, ਇਕ ਪ੍ਰਸਾਦਿ ਹਾਥੀ ਕੁਝ ਸਿਖਿਆ ਹੋਇਆ ਸੀ ਇਹ ਵੀ ਭੇਟਾ ਲਿਆਯਾ ਜੋ ਗੁਰੂ ਸਾਹਿਬ ਨੇ ਖੁਸ਼ੀ ਨਾਲ ਮਨਜ਼ੂਰ ਕੀਤੀ ॥ ਜਿਸ ਵਕਤ ਗੁਰੂ ਸਾਹਿਬ ਪਾਸ ਕਾਫੀ ਤਾਦਾਦ ਫੌਜ ਵੀ ਹੋ ਗਈ ਤਾਂ ਓਹਨਾਂ ਨੇ ਜਾਲਮਾਂ ਦੇ ਮੁਕਾਬਲੇ ਵਾਸਤੇ ਕਮਰ ਬੱਧੀ ॥ ਪਰੰਤੂ ਗੁਰੂ ਸਾਹਿਬ ਨੇ ਇਹ ਸੋਚਿਆ ਕਿ ਹਿੰਦੂ ਕੌਮ ਐਸੀ ਗਿਰ ਗਈ ਹੈ ਜੇ ਇਹ ਮੁਸਲਮਾਨਾਂ ਦਾ ਨਾਮ ਸੁਣਕੇ ਡਰਦੀ ਹੈ ਤੇ ਏਸ ਵਿਚ ਮੁਕਾਬਲੇ ਦੀ ਤਾਕਤ ਨਹੀਂ ਤਾਂ ਤੇ ਇਕ ਤੀਸਰਾ ਪੰਥ ਖਾਲਸਾ ਰਚਕੇ ਇਹਨਾਂ ਦੁਸ਼ਟਾਂ ਦਾ ਨਾਸ ਕਰੀਏ ਏਹੀ ਸੋਚਕੇ ਗੁਰੂ ਜੀ ਨੇ ਕੇਸਗੜ੍ਹ ਦਰਬਾਰ ਲਗਾਕੇ ਸੰਮਤ ੧੭੫੬ ਬਿਃ ੧ ਵੈਸਾਖ ਨੂੰ ਖਾਲਸਾ ਰਚਿਆ ਸਾਰੀ ਫੌਜ ਵਿਚੋਂ ਪਹਿਲੇ ਦਿਨ ਪੰਜ ਸਿੰਘ ਹੀ ਤਲਵਾਰ ਦੇ ਹੇਠ ਸਿਰ ਦੇਣ ਵਾਸਤੇ ਨਿਤਰੇ।

ਗੁਰੂ ਸਾਹਿਬ ਨੇ ਕਨਾਤ ਵਿਚ ਪੰਜ ਬਕਰੇ ਸਭ ਤੋਂ ਓਪਰੇ ਹੀ ਲਿਆ ਰਖੇ ਤੇ ਫੇਰ ਹੱਥ ਵਿਚ ਨੰਗੀ ਤਲਵਾਰ ਕਰਕੇ ਆਖਿਆ ਕੋਈ ਸਿਖ ਜੋ ਸਿਰ ਦੇਵੇ।

ਚਮਕਦੀ ਤਲਵਾਰ ਤੇ ਲਾਲ ਅੱਖਾਂ ਨੂੰ ਦੇਖਕਰ ਬਹੁਤ ਲੋਕ ਖਿਸਕ ਗਏ ਪਰੰਤੂ ਸਭ ਤੋਂ ਪਹਿਲੇ ਭਾਈ ਦਯਾ ਸਿੰਘ ਜੀ ਖ਼ੱਤ੍ਰੀ ਨੇ ਉਠਕੇ ਆਖਿਆ ਹੇ ਭਗਵਾਨ ਸਿਰ ਤਾਂ ਓਸੇ ਦਿਨ ਦੇ ਚੁਕੇ ਜਿਸ ਦਿਨ ਆਪਦੇ ਸਿਖ ਬਨੇ। ਗੁਰੂ ਸਾਹਿਬ ਓਸਨੂੰ ਕਨਾਤ ਅੰਦਰ ਲੈ ਗਏ ਤੇ ਇਕ ਪਾਸੇ ਬਿਠਾਕਰ ਇਕ ਬਕਰਾ ਝਟਕਾ ਕਰ ਲਹੂ ਦੀ ਭਿੱਜੀ ਹੋਈ ਤਲਵਾਰ ਲੈਕਰ ਬਾਹਰ ਆਏ ਤਾਂ ਬਚਨ ਕੀਤਾ ਕੋਈ ਸਿਖ ਹੈ ਜੋ ਸਿਰ ਦੇਵੇ।

ਫਿਰ ਭਾਈ ਧਰਮ ਸਿੰਘ ਜਟ ਖੜਾ ਹੋਯਾ ਏਦਾਂ ਫੇਰ ਹਿੰਮਤ ਕਹਾਰ ਉਠਿਆ ਤਾਂ ਫੇਰ ਸਾਹਿਬ ਸਿੰਘ ਨਾਈ ਹਾਜਰ ਹੋਯਾ ਤਾਂ ਫੇਰ ਮੁਹਕਮ ਸਿੰਘ ਛੀਂਬਾ ਅਗੇ ਆਯਾ ਜਦ ਇਹ ਪੰਜ ਆ ਚੁਕੇ ਤਾਂ ਗੁਰੂ ਸਾਹਿਬ ਨੇ ਇਹਨਾਂ ਪੰਜਾਂ ਨੂੰ ਨਵੀਨ ਬਸਤ੍ਰ ਸਜਾਕਰ ਬਾਹਰ ਆਂਦਾ ਆਖਿਆ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਇਕ ਗੁਰੂ ਅੰਗਦ ਜੀ ਹੀ ਸਾਬਤ ਰਹੇ ਸੇ ਤਾਂ ਹੁਣ ਤਾਂ ਪੰਜ ਸਾਬਤ ਰਹੇ ਹਨ ਅਸੀਂ ਭਰੋਸਾ ਕਰਦੇ ਹਾਂ ਕਿ ਮਾਰਾਂਗੇ ਜਾਲਮਾਂ ਦੁਸ਼ਟਾਂ ਨੂੰ। ਇਹ ਕਹਿ ਕਰ ਆਪ ਆਪੇ ਅੰਮ੍ਰਿਤ ਬਣਾਯਾ ਤਾਂ ਫਿਰ ਓਹਨਾਂ ਨੂੰ ਛਕਾਯਾ ਤੇ ਰੈਹਤ ਦਸੀ ਤੇ ਫੇਰ ਓਹਨਾਂ ਤੋਂ ਆਪ ਅੰਮ੍ਰਿਤ ਛਕਯਾ ਤੇ ਬਚਨ ਕੀਤਾ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੂ ਚੇਲਾ ਪੁਨਹ॥ ਏਸ ਆਸ਼ੇ ਨੂੰ ਲੈਕੇ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਲਿਖਿਆ ਹੈ।

ਯਥਾ ਵਾਰ ਭਾਈ ਗੁਰਦਾਸ ਜੀ ਵਿਚੋਂ ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਓ ਬਿਗਆਨਾ। ਤਦ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ। ਇਉਂ ਉਠ ਸਿੰਘ ਭਭਕਾਰ ਕਰ ਸਭ ਜਗ ਡਰਪਾਨਾ। ਮੜੀ ਗੋਰ ਦੇਵਲ ਮਸੀਤ ਢਾਹਿ ਕੀਏ ਮੈਦਾਨਾ। ਬੇਦ ਪੁਰਾਨ ਖਟ ਸ਼ਾਸਤ੍ਰਾਂ ਫਨ ਮਿਟੇ ਕੁਰਾਨਾ॥ ਬਾਂਗ ਸਲਾਹਤ ਹਟਾਇ ਕਰ ਮਾਰੇ ਸੁਲਤਾਨਾ। ਮੀਰ ਪੀਰ ਸਭ ਛਪ ਗਏ ਸਭ ਮਜ਼ਹਬ ਉਲਟਾਨਾ। ਮਲਵਾਨੇ ਕਾਜੀ ਪੜ ਥਕੇ ਕੁਛ ਮਰਮ ਨ ਜਾਨਾ। ਲਖ ਪੰਡਤ ਬ੍ਰਾਹਮਨ ਜੋਤ ਕੀ ਬਿਖ ਸਿਉ ਉਰਝਾਨਾ। ਫੁਨਪਾਖਰ ਦੇਵਲ ਪੂਜ ਕਰਅਤ ਹੀ ਭਰਮਾਨਾ। ਇਉਂ ਦੋਨੋਂ ਫਿਰਕੇ ਕੇ ਪਟਮੇਂ ਰਚ ਰਹੇ ਨਿਦਾਨਾ ਤੀਸਰਾ ਮਜ਼ਹਬ ਖਾਲਸਾ ਉਪਜਿਓ ਪਰਧਾਨਾ। ਜਿਨ ਗੁਰੂ ਗੋਬਿੰਦ ਕੇ ਹੁਕਮ ਸਿਉਂ ਗਹਿ ਖੜਗ ਦਿਖਾਨਾ। ਇਹ ਸਭ ਦੁਸ਼ਟਨ ਕੋ ਛਦ ਕਰ ਆਕਾਲ ਜਪਾਨਾ॥ ਫਿਰ ਐਸਾ ਹੁਕਮ ਅਕਾਲ ਕਾ ਜਗ ਮੇਂ ਪ੍ਰਗਟਾਨਾ। ਤਬ ਸੁੰਨਤ ਕੋਇ ਨ ਕਰ ਸਕੇ ਕਾਂਪਤ ਤੁਰਕਾਨਾ। ਇਉਂ ਉਮਤ ਸਭ ਮੁਹੰਮਦੀ ਖਪ ਗਈ ਨਿਦਾਨਾ। ਤਦਫਤੇ ਡਕ ਜਗਮੇਂ ਘੁਰੇ ਦੁਖਦੁੰਦ ਮਿਟਾਨਾ। ਤੀਸਰਾ ਪੰਥ ਚਲਾਇਅਨ ਵਡ ਸੂਰ ਗਹੇਲਾ। ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ। ਪੁਨਹ ਓਹ ਗੁਰ ਗੋਬਿੰਦ ਹੋਇ ਪ੍ਰਗਟਿਆ ਦਸਵੇਂ ਅਵਤਾਰਾ। ਜਿਨ ਅਲਖ ਅਕਾਲ ਨਿਰੰਜਨਾ ਜਪਿਓ ਕਰਤਾਰਾ। ਨਿਜ ਪੰਥ ਚਲਾਯੋ ਖਾਲਸਾ ਧਰ ਤੇਜ ਕਰਾਰਾ।

ਸਿਰ ਕੇਸ ਧਾਰ ਗਹਿ ਖੜਗ ਕੋ ਸਭ ਦੁਸ਼ਟ ਪਛਾਰਾ। ਸੀਲ ਜਤ ਕੀ ਕੱਛ ਪਹਿਰ ਪਕੜ ਹਥਿਆਰਾ। ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣਭਾਰਾ। ਸਭ ਦੈਤ ਅਰਣਿ ਕੋ ਘੇਰ ਕਰ ਕੀਓ ਪਿਰਹਾਰਾ। ਤਬ ਸਹਜ ਪ੍ਰਗਟਿਓ ਜਗਤ ਮੇਂ ਗੁਰੂ ਜਾਪ ਅਪਾਰਾ। ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰਧਾਰ੍ਹ। ਤੁਰਕ ਦੁਸ਼ਟ ਸਭ ਛੈ ਕੀਏ ਹਰਿ ਨਾਮ ਉਚਾਰਾ। ਤਿਨ ਆਗੈ ਕੋਇ ਨ ਠਹਿਰਿਓ ਭਾਗੇ ਸਰਦਾਰਾ॥ ਤਿਹ ਰਾਜੇ ਸ਼ਾਹ ਅਮੀਰੜੇ ਹੋਏ ਸਭ ਛਾਰਾ। ਫਿਰ ਸੁਨ ਕਰ ਐਸੀ ਧਮਕ ਕੋ ਕਾਂਪੇ ਗਿਰ ਭਾਰਾ॥ ਧਰਤੀ ਹਲ ਚਲ ਭਈ ਛਾਡੇ ਘਰ ਬਾਰਾ। ਇਉਂ ਐਸੇ ਦੁੰਦ ਮੇਂ ਖਪਿਓ ਸੰਸਾਰਾ। ਤਹ ਬਿਨ ਸਤਿਗੁਰ ਕੋ ਨਹੀਂ ਭੈ ਕਾਟਨਹਾਰਾ। ਗਹਿ ਐਸੇ ਖੜਗ ਦਿਖਾਈਐ ਕੋ ਸਕੈ ਨ ਝੇਲਾ॥ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਪੰਥ ਰਚਕੇ ਗੁਰੂ ਸਾਹਿਬ ਨੂੰ ਐਸਾ ਭਰੋਸਾ ਹੋ ਗਿਆ ਜੈਸਾ ਕਿ ਇਹ ਵਾਕ ਹੈ:

ਸਵਾ ਲਾਖ ਸੇ ਏਕ ਲੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥
ਚਿੜੀਅਨ ਤੇ ਮੈਂ ਬਾਜ਼ ਤੁੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥

ਪੰਥ ਰਚਨ ਦੇ ਬਾਦ ਗੁਰੂ ਸਾਹਿਬ ਨੇ ਅਨੰਦਗੜ੍ਹ ਲੋਹਗੜ੍ਹ ਫਤੇਗੜ੍ਹ ਆਦਿਕ ਕਿਲੇ ਰਚੇ ਤੇ ਭੰਗਾਣੀ ਆਦਿਕ ਕਈ ਜੰਗ ਕੀਤੇ। ਖੈਰ ਇਹ ਦੂਸਰੀ ਗਲ ਹੈ ਜਿਸਦਾ ਬ੍ਰਿਤਾਂਤ ਏਥੇ ਨਹੀਂ ਲਿਖਣਾ ਮੈਂ ਕੇਵਲ ਇਹ ਦੱਸਦਾ ਹਾਂ ਕਿ ਗੁਰੂ ਸਾਹਿਬ ਨੇ ਕੈਸਾ ਉਪਕਾਰ ਭਾਰਤ ਵਰਸ਼ੀ ਹਿੰਦੂਆਂ ਉਪਰ ਕੀਤਾ। ਮੈਂ ਏਹ ਗਲ ਜੋਰ ਨਾਲ ਕਹਿੰਦਾ ਹਾਂ ਕਿ ਜੇਕਰ ਗੁਰੂ ਗੋਬਿੰਦ ਸਿੰਘ ਜੀ ਨਾ ਹੁੰਦੇ ਤਾਂ ਅਜ ਇਕ ਭੀ ਹਿੰਦੂ ਨਜਰ ਨ ਆਉਂਦਾ, ਪਰੰਤੂ ਅਫਸੋਸ ਕਿ ਜਿਸ ਗੁਰੂ ਸਾਹਿਬ ਨੇ ਸਾਡੀ ਖਾਤਰ ਪਹਿਲੇ ਆਪਣੇ ਪਿਆਰੇ ਪਿਤਾ ਨੂੰ ਕੁਰਬਾਨ ਕਰਾਯਾ, ਫੇਰ ਸ਼ਾਹੀ ਸਾਮਾਨ ਸਾਰੇ ਦਾ ਸਾਰਾ ਲੁਟਾ ਦਿਤਾ, ਜਿਸਨੇ ਆਪਣੇ ਜਿਗਰ ਦੇ ਟੁਕੜੇ ਗੁਲਾਬ ਦੇ ਫੁਲ ਛੋਟੇ ੨ ਸਾਹਿਬਜਾਦੇ ਆਪਣੀਆਂ ਅੱਖਾਂ ਦੇ ਸਾਹਮਣੇ ਤਲਵਾਰਾਂ ਨਾਲ ਸ਼ਹੀਦ ਹੁੰਦੇ ਦੇਖੇ ਜਿਸਨੇ ਦੋ ਛੋਟੇ ੨ ਸਾਹਿਬਜਾਦੇ ਕੰਧ ਵਿਚ ਧਰਮ ਰਖਿਆ ਵਾਸਤੇ ਚਿਣੇ ਜਾਣ ਦਿਤੇ ਜਿਸ ਨੇ ਲੱਖਾਂ ਦਾ ਮੁਕਾਬਲਾ ਇਕ ਇਕ ਨਾਲ ਕਰਾਯਾ, ਜਿਸਨੇ ਆਪਣੇ ਪਿਆਰੇ ਸਿਖਾਂ ਚੋਂ ਲੱਖਾਂ ਸਿਖ ਧਰਮ ਰਖਯਾ ਵਾਸਤੇ ਬਲੀ ਕਰਾਏ ਜਿਸਨੇ ਆਪਣੇ ਸਿਖਾਂ ਦੇ ਦਿਲ ਵਿਚ ਐਸਾ ਅੰਮ੍ਰਿਤ ਭਰਿਆ ਕਿ ਓਹਨਾਂ ਧਰਮ ਵਾਸਤੇ ਬੰਦ ਬੰਦ ਕਟਾਏ ਤੇ ਨਕ ਤਕ ਨਾ ਚੜਾਯਾ। ਜਿਸਨੇ ਮੁਰਦੇ ਹਿੰਦੂਆਂ ਨੂੰ ਪੰਜ ਪੰਜ ਚੂਲੇ ਅੰਮ੍ਰਿਤ ਦੇ ਪਿਆਕੇ ਮੁੜ ਹਰੇ ਕੀਤਾ ਜਿਸਨੇ ਆਪਣੀ ਸਾਰੀਆਂ ਉਮਰ ਦੁਖ ਤੇ ਭੁਖ ਵਿਚ ਗੁਜਾਰੀ ਜੋ ਸਾਡੇ ਲਈ ਨੰਗੀ ਪੈਰੀਂ ਝਾੜੀਆਂ ਤੇ ਪਹਾੜੀਆਂ ਵਿਚ ਫਿਰਦਾ ਰਿਹਾ ਜੋ ਸਾਡੇ ਲਈ ਘਰ ਛਡਕੇ ਵਤਨੋ ਬੇਵਤਨ ਹੋਯਾ ਜਿਸਨੇ ਸਿਵਾਇ ਇਕ ਅਕਾਲ ਦੇ ਹੋਰ ਕਿਸੇ ਨੂੰ ਨਾ ਪੁਜਾਯਾ ਜਿਸਨੇ ਬੱਕਰੀਆ ਤੇ ਚਿੜੀਆਂ ਤੋਂ ਸ਼ੇਰਾਂ ਤੇ ਬਾਜਾਂ ਦਾ ਸ਼ਿਕਾਰ ਕਰਾਯਾ ਜਿਸਨੇ ਵਿਚਾਰੇ ਜਟ ਗਰੀਬਾਂ ਨੂੰ ਰਾਜ ਦਿਵਾਯਾ ਸਚ ਪੁਛੋ ਤਾਂ ਭਾਰਤ ਦਾ ਡੁਬਾ ਜਹਾਜ ਕਿਨਾਰੇ ਲਗਾਯਾ ਤੇ ਤੁਸਾਂ

ਉਸਦਾ ਕੀ ਕਦਰ ਪਾਯਾ ।

ਪਯਾਰੇ ਪਾਠਕ ਜੀ ਗੁਰੂ ਸਾਹਿਬ ਦੇ ਉਪਕਾਰਾਂ ਤੇ ਦੁਖਾਂ ਦੀ ਇਕ ਲੰਮੀ ਕਹਾਣੀ ਹੈ ਜਿਸਦੇ ਲਿਖਣ ਦੀ ਮੈਂ ਤਾਕਤ ਨਹੀਂ ਰਖਦਾ ਤੇ ਨਾਹੀਂ ਏਥੇ ਗੁੰਜਾਇਸ਼ ਹੈ ਇਸ ਲਈ ਮੈਂ ਆਪਣੇ ਉਪਰਲੇ ਇਕਰਾਰ ਮੂਜਬ ਗੁਰੂ ਸਾਹਿਬ ਦਾ ਇਹ ਹੀ ਜੰਗ ਆਪਨੂੰ ਸੁਣਾ ਕੇ ਇਹ ਪ੍ਰਸੰਗ ਸੰਪੂਰਨ ਕਰਾਂਗਾ ਆਪ ਜਰਾ ਧਿਆਨ ਦੇ ਕੇ ਸੁਣੋ ਕਿਉਂਕਿ ਗਲ ਸੁਣਨ ਵਾਲੀ ਹੈ ।

## ਚਮਕੌਰ ਦਾ ਜੰਗ

ਇਸ ਜੰਗ ਤੋਂ ਪਹਿਲਾਂ ਕਈ ਜੰਗ ਹੋ ਚੁਕੇ ਸੇ ਤੇ ਕਈ ਵਾਰੀ ਪਹਾੜੀ ਰਾਜੇ ੨੨ ਧਾਰਾਂ ਦੇ ਇਕਠੇ ਹੋਕੇ ਭੀ ਗੁਰੂ ਜੀ ਨਾਲ ਮੁਕਾਬਲਾ ਕਰ ਮੁੜੇ ਸੇ ਤੇ ਬਹੁਤ ਸਾਰੀਆਂ ਫੌਜਾਂ ਔਰੰਗਜੇਬ ਦੀਆਂ ਭੀ ਗੁਰੂ ਸਾਹਿਬ ਹਥੋਂ ਘਾਇਲ ਹੋ ਚੁਕੀਆਂ ਸਨ ਗੁਰੂ ਸਾਹਿਬ ਦਾ ਤੀਰ ਦੋ ਦੋ ਕੋਸ ਤਕ ਮਾਰ ਕਰਦਾ ਸੀ ਏਸ ਲਈ ਇਕ ਇਕ ਤੀਰ ਵੀਹ ਤੇ ਚਾਲੀ ਨੂੰ ਮਾਰਦਾ ਸੀ । ਏਸ ਵਕਤ ਔਰੰਗਜੇਬ ਨੇ ਲਾਹੌਰ ਦੇ ਸੂਬੇ ਦਿਲਾਵਰ ਖਾਂ ਤੇ ਕਸ਼ਮੀਰ ਦੇ ਸੂਬੇ ਜਬਰਦਸਤ ਖਾਂ ਤੇ ਪਸ਼ਾਵਰ ਦੇ ਸੂਬੇ ਨਜਾਬਤ ਖਾਂ ਨੂੰ ਤਾਈਕੀ ਹੁਕਮ ਲਿਖਿਆ ਤੁਹਾਨੂੰ ਕਈ ਬਰਸ ਲੜਦਿਆਂ ਹੋ ਗਏ ਅਜੇ ਤਕ ਥੋੜੇ ਜਿਹੇ ਸਿੰਘ ਕਾਬੂ ਨ ਆਏ ਬਹੁਤ ਜਲਦ ਮੇਰੇ ਪਾਸ ਗੁਰੂ ਗੋਬਿੰਦ ਸਿੰਘ ਨੂੰ ਪਕੜਕੇ ਭੇਜੋ ਨਹੀਂ ਤਾਂ ਤੁਹਾਨੂੰ ਭੀ ਨੁਕਸਾਨ ਪਹੁੰਚੇਗਾ ਇਸ ਹੁਕਮ ਨੂੰ ਸੁਣਕੇ ਸੂਬਿਆਂ ਨੇ ਫੌਜਾਂ ਦੇ ਪਿੰਡਾਂ ਦੇ ਪਿੰਡ ਇਕਠੇ ਕਰ ਲਏ ਤੇ ਅਫਸੋਸ ਪਹਾੜੀ ਰਾਜੇ ਭੀ ਸਾਰੇ ਡਰਦੇ ਮਾਰੇ ਮੁਸਲਮਾਨੀ ਫੌਜ ਦੇ ਨਾਲ ਸ਼ਾਮਲ ਹੋਏ । ਏਹ ਸਾਰੀ ਫੌਜ ਰਲਕੇ ੧੦ ਲਖ ਹੋ ਗਈ ਤੇ ਅਨੰਦਪੁਰ ਦੇ ਚਾਰੋਂ ਤਰਫ ਆ ਉਤਰੀ ਤੇ ਦਸ ਦਸ ਕੋਸ ਤਕ ਘੇਰਾ ਘਤ ਲਿਆ । ਗੁਰੂ ਸਾਹਿਬ ਪਾਸ ਕੇਵਲ ੧੦ ਹਜ਼ਾਰ ਸਿਖ ਸੀ ਜੋ ਅੰਦਰ ਘੇਰੇ ਗਏ ।

ਓੜਕ ੨੨ ਜੇਠ ਸੰਮਤ ੧੭੬੧ ਬਿਃ ਨੂੰ ਘਟਾਂ ਦੀ ਤਰਾਂ ਦੁਸਮਣਾਂ ਨੇ ਕਿਲੇ ਉਤੇ ਹੱਲਾ ਕਰ ਦਿਤਾ ਜਦ ਨੇੜੇ ਆਏ ਤਾਂ ਸਿੰਘਾਂ ਨੇ ਝਾੜਨੀ ਸ਼ੁਰੂ ਕਰ ਦਿਤੀ । ਬੇਸ਼ੁਮਾਰ ਸ਼ਤ੍ਰੂ ਥਾਂਇ ਰਖੇ ਏਸੇ ਤਰਾਂ ਬਹੁਤ ਹਲੇ ਕੀਤੇ ਪਰ ਕਿਲਾ ਨਾ ਟੁਟਿਆ ਆਖਰ ਘੇਰਾ ਪਾਕੇ ਬੈਠ ਗਏ ਤੇ ਘਾਸ ਦਾਣਾ ਅੰਦਰ ਜਾਣਾ ਸਭ ਬੰਦ ਕਰ ਦਿਤਾ ਯਦਪਿ ਕਿਲੇ ਦੇ ਅੰਦਰ ਬਹੁਤ ਸਮਾਨ ਜਮ੍ਹਾਂ ਸੀ ਪਰ ਪੰਜ ਮਹੀਨੇ ਤਕ ਘੇਰਾ ਘਤ ਰਖਨੇ ਕਰ ਸਭ ਜਖੀਰਾ ਮੁਕ ਗਿਆ ਮੁਠੀ ਭਰ ਕਚੇ ਛੋਲੇ ਚੱਬਕੇ ਭੀ ਸਿਖ ਲੜਦੇ ਰਹੇ ਜਦ ਗੁਰੂ ਸਾਹਿਬ ਨੇ ਦੇਖਿਆ ਕਿ ਹੁਣ ਏਥੋਂ ਨਿਕਲਣਾ ਮੁਸ਼ਕਿਲ ਹੈ ਤਾਂ ਸਭ ਖਜਾਨੇ ਬਰਤਨ ਤੋਪਾਂ ਜੰਬੂਰੇ ਦਰਿਆ ਸਤਲੁਜ ਵਿਚ ਸਿਟਵਾ ਦਿਤੇ । ਹਾਥੀ ਘੋੜੇ ਬੈਲ ਊਠ ਬਹੁਤ ਭੁਖੇ ਹੀ ਮਰ ਚੁਕੇ ਸੇ ਬਾਕੀ ਜੋ ਮਰਨ ਵਾਲੇ ਦੇਖੇ ਸੇ ਦੂਣ ਕਹਿਲੂਰ ਦੀ ਤਰਫ ਤੋਰ ਦਿਤੇ । ਗੁਰੂ ਸਾਹਿਬ ਹਰ ਇਕ ਦੇ ਮੋਰਚੇ ਵਿਚ ਜਾਕੇ ਹੌਂਸਲਾ ਦੇਕਰ ਲੜਾਉਂਦੇ ਰਹੇ

ਤੇ ਸਿਖ ਭੀ ਜਾਨਾਂ ਤੋੜ ਤੋੜਕੇ ਲੜਦੇ ਰਹੇ ਪਰ ਭੁਖ ਨੇ ਸਭ ਨੂੰ ਬਿਆਕੁਲ ਕਰ ਰਖਿਆ ਸੀ ਓਧਰ ਸ਼ਾਹੀ ਅਫਸਰ ਤੇ ਰਾਜੇ ਭੀ ਲੜਦੇ ੨ ਬਹੁਤ ਤੰਗ ਆ ਗਏ ਦੇਸ ਬਰਬਾਦ ਹੋ ਗਿਆ ਦਾਣਾ ਘਾਸ ਨ ਮਿਲੇ ਇਕ ਪਲ ਭੀ ਆਰਾਮ ਦਾ ਨਾ ਗੁਜਰੇ ਹਰ ਵਕਤ ਚਿੰਤਾ ਲਗੀ ਰਹੀ ਏਸ ਕਰਕੇ ਉਹਨਾਂ ਨੇ ਫਰੇਬ ਏਸ ਤਰਾਂ ਕੀਤਾ ਇਕ ਪੱਤ੍ਰਕਾ ਇਸ ਮਜਮੂਨ ਦੀ ਲਿਖੀ ਜੋ ਤੁਸੀਂ ਆਪਣੇ ਮਾਲ ਜਾਨ ਨੂੰ ਲੈ ਕੇ ਕਿਤੇ ਚਲੇ ਜਾਓ ਅਸੀਂ ਤੁਹਾਡੇ ਮਾਲ ਜਾਨ ਨੂੰ ਨਹੀਂ ਛੇੜਾਂਗੇ ਸਾਨੂੰ ਆਪਣੇ ਕੁਰਾਨ ਦੀ ਕਸਮ ਹੈ। ਏਹ ਪੱਤ੍ਰਕਾ ਵਕੀਲ ਦੇ ਹਥ ਗੁਰੂ ਸਾਹਿਬ ਪਾਸ ਭੇਜੀ ਯਦਪਿ ਗੁਰੂ ਸਾਹਿਬ ਨੇ ਉਹਨਾਂ ਦੀ ਕਸਮ ਪਰ ਇਤਬਾਰ ਤਾਂ ਨਾ ਕੀਤਾ ਪਰੰਤੂ ਮਸੰਦਾਂ ਦੇ ਸਿਖਾਉਣੇ ਤੇ ਮਾਤਾ ਸਾਹਿਬ ਤੇ ਸਿਖਾਂ ਨੇ ਬਹੁਤ ਹਠ ਕਰਕੇ ਆਖਿਆ ਜੇਕਰ ਤੁਸੀਂ ਕਿਲਾ ਨਹੀਂ ਛਡਦੇ ਤਾਂ ਅਸੀਂ ਆਪੇ ਚਲੇ ਜਾਵਾਂਗੇ ਹੁਣ ਸਾਥੋਂ ਭੁਖੇ ਮਰਕੇ ਲੜਿਆ ਨਹੀਂ ਜਾਂਦਾ ਫੇਰ ਗੁਰੂ ਸਾਹਿਬ ਨੇ ਆਖਿਆ ਕਿ ਪੰਜ ਦਿਨ ਤਕ ਤੁਸੀਂ ਹੋਰ ਔਖੇ ਸੌਖੇ ਕਢੋ ਸ਼ਾਹੀ ਫੌਜ ਆਪੇ ਚਲੀ ਜਾਏਗੀ ਜੇ ਹੁਣ ਆਪ ਬਾਹਰ ਨਿਕਲੋਗੇ ਤਾਂ ਏਹ ਤੁਹਾਨੂੰ ਦੁਰਦਿਸ਼ਾ ਕਰਕੇ ਮਾਰਨਗੇ ਇਨ੍ਹਾਂ ਦੀ ਕਸਮ ਸੌਂਹਦਾ ਕੁਛ ਇਤਬਾਰ ਨਹੀਂ ਜੇ ਤੁਸੀਂ ਨਹੀਂ ਮੰਨਦੇ ਤਾਂ ਅਜਮਾ ਕੇ ਦੇਖ ਲਵੋ ਇਹ ਕਹਿਕੇ ਗੁਰੂ ਜੀ ਨੇ ਬਾਹਰ ਕਹਿ ਭੇਜਿਆ ਭਾਰ ਬਰਦਾਰੀ ਵਾਸਤੇ ਊਠ ਖੱਚਰ ਗਡੇ ਭੇਜ ਦੇਵੋ ਅਸੀਂ ਕਿਲਾ ਛਡਦੇ ਹਾਂ ਓਹਨਾਂ ਨੇ ਬੜੀ ਖੁਸ਼ੀ ਮਨਾਈ ਤੇ ਬਹਿਲ ਗਡੇ ਭੇਜ ਦਿਤੇ ਗੁਰੂ ਸਾਹਿਬ ਨੇ ਟੁਟੇ ਤੋਬਰੇ ਕਾਠੀਆਂ ਠੀਕਰੇ ਪੱਥਰ ਬੋਰੀਆਂ ਵਿਚ ਭਰ ਕੇ ਬੈਲਾਂ ਉਪਰ ਲਦਵਾਕਰ ਰਾਤ ਦੇ ਸਮੇਂ ਮਸਾਲਾਂ ਜਗਾਇ ਕਰ ਭੇਜ ਦਿਤੇ। ਅਜੇ ਥੋੜੀ ਹੀ ਦੂਰ ਗਏ ਸੀ ਕਿ ਦੁਸ਼ਮਨ ਲੁਟਨ ਆ ਪਏ ਤੇ ਸਭ ਕੁਛ ਲੈ ਗਏ ਜਦ ਖੋਲਣ ਤਾਂ ਦੇਖ ਦੇਖ ਸ਼ਰਮਿੰਦੇ ਹੋਣ ਤਦ ਗੁਰੂ ਜੀ ਨੇ ਸਿਖਾਂ ਨੂੰ ਏਹ ਦ੍ਰਿਸ਼ਟਾਂਤ ਦਿਖਾ ਕਰ ਧੀਰਜ ਦਿਤਾ ਤੇ ਬਹੁਤ ਸਮਝਾਯਾ ਜਿਸ ਕਰਕੇ ਹੋਰ ਦੋ ਦਿਨ ਤਕ ਸਿਖ ਲੜਦੇ ਰਹੇ ਪਰ ਭੁਖ ਤੇ ਜੰਗ ਦੇ ਦੁਖਾਂ ਨੇ ਸਿਖਾਂ ਨੂੰ ਠਹਿਰਣ ਨਾ ਦਿਤਾ ਐਸੇ ਲਾਚਾਰ ਹੋਏ ਜੋ ਆਪ ਤੋਂ ਆਪ ਕਿਲਾ ਛੱਡਣ ਨੂੰ ਤਿਆਰ ਹੋ ਗਏ। ਜਦ ਗੁਰੂ ਸਾਹਿਬ ਨੇ ਦੇਖਯਾ ਕਿ ਸਿਖ ਨਹੀਂ ਠਹਿਰਦੇ ਤਦ ਇਹ ਫੁਰ ਮਾਯਾ ਕਿ ਜੇਕਰ ਤੁਸੀਂ ਮੇਰੇ ਆਖੇ ਨਹੀਂ ਲਗਦੇ ਤਾਂ ਇਹ ਲਿਖ ਜਾਓ ਕਿ ਅਸੀਂ ਗੁਰੂ ਦੇ ਸਿਖ ਨਹੀਂ ਜੋ ਇਸ ਤਰਾਂ ਹੋਈ ਤਾਂ ੨੦੦ ਸਿਖ ਬੇਦਾਵਾਂ ਲਿਖ ਕਰ ਚਲੇ ਗਏ। ਗੁਰੂ ਸਾਹਿਬ ਨੇ ਬੇਦਾਵੇ ਵਾਲਾ ਕਾਗਜ਼ ਤੇ ਨੇਮ ਕਸਮਵਾਲਾ ਕਾਗਜ਼ ਦੋਵੇ ਆਪਣੀ ਜੇਬ ਵਿਚ ਪਾ ਲਏ ਤੇ ੧੫ ਮਘਰ ਸੰਃ ੧੭੬੧ ਨੂੰ ਪਹਿਲੇ ਦਿਨ ਦੇ ਵੇਲੇ ਤਾਂ ਮਾਈਆਂ ਦੋ ਡੋਲੇ ਤੇ ਪੋਥੀਆਂ ਦੇ ਗਡੇ ਭਰ ਕਰ ਭਾਈ ਧਰਮ ਸਿੰਘ ਮੁਹਕਮ ਸਿੰਘ ਈਸ਼ਰ ਸਿੰਘ ਮਿਲਖਾ ਸਿੰਘ ਜਵਾਹਰ ਸਿੰਘ ਆਦਿਕ ਸਰਦਾਰਾਂ ਨੂੰ ਦੋ ਸੌ ਸਿੰਘ ਨਾਲ ਦੇਕਰ ਸਿਰਮੌਰ ਰਾਜਾ ਦੇ ਰਾਜ ਦੀ ਤਰਫ ਤੋਰ ਦਿਤਾ ਅਤੇ ਗੁਲਾਬ ਰਾਇ ਸਯਾਮ ਸਿੰਹ ਨੂੰ ਚਿਠੀ ਦੇਕਰ ਰਾਜੇ ਪਾਸ ਭੇਜਿਆ।

ਫੇਰ ਯਥਾ ਜੋਗ ਪ੍ਰਸ਼ਾਦ ਛਕਾਕਰ ਗੁਰੂ ਸਾਹਿਬ ਭੀ ਸਰਬ ਖਾਲਸੇ ਨੂੰ ਤੇ ਦੋਵੇਂ ਵਡੇ

ਸਾਹਿਬਜਾਦਿਆਂ ਨੂੰ ਨਾਲ ਲੈਕੇ ਅੰਮ੍ਰਿਤ ਵੇਲੇ ਅਨੰਦ ਪੁਰੋਂ ਨਿਕਲ ਤੁਰੇ ਜਦ ਕੀਰਤਪੁਰ ਪੁਜੇ ਤਾਂ ਮੁਸਲਮਾਨਾਂ ਨੇ ਖਬਰ ਪਾਕਰ ਹੱਲਾ ਕਰ ਦਿਤਾ ਬਹੁਤ ਫੌਜ ਤਾਂ ਕਿਲੇ ਤੇ ਸ਼ਹਿਰ ਲੁਟਨ ਨੂੰ ਗਈ ਬਾਕੀ ਦੀ ਸਭ ਫੌਜ ਗੁਰੂ ਸਾਹਿਬ ਦੇ ਪਿਛੇ ਧਾਈ। ਜਦ ਗੁਰੂ ਜੀ ਧਨੌਲਕਾ ਕੀਰਤਪੁਰ ਲੰਘ ਕਰ ਸਰਸਾ ਨਦੀ ਨਜਦੀਕ ਆਏ ਤਾਂ ਨਦੀ ਚੜ੍ਹੀ ਹੋਈ ਸੀ ਇਸ ਕਰਕੇ ਸਭ ਅਸਬਾਬ ਡੋਲੇ ਗਡੇ ਰੁਕ ਗਏ ਇਤਨੇ ਨੂੰ ਪਾਤਸ਼ਾਹੀ ਫੌਜ ਆਨ ਪਹੁੰਚੀ। ਗੁਰੂ ਸਾਹਿਬ ਨੇ ਸਾਹਿਬਜਾਦੇ ਅਜੀਤ ਸਿੰਘ ਸਮੇਤ ਕਈ ਜੰਗੀ ਸਿੰਘਾਂ ਨੂੰ ਲੜਾ ਕਰ ਵੈਰੀਆਂ ਨੂੰ ਬਹੁਤ ਦੇਰ ਤਕ ਰੋਕਿਆ ਪਰ ਨਦੀ ਨੇ ਕਿਸੇ ਨੂੰ ਪਾਰ ਨਹੀਂ ਹੋਣ ਦਿਤਾ ਅਨੇਕ ਸਿੰਘ ਤਲਵਾਰ ਤੇ ਨਦੀ ਦੀ ਭਾਰ ਵਿਚ ਬੈਹ ਗਏ ਅਸਬਾਬ ਦੇ ਭਰੇ ਹੋਏ ਗਡੇ ਲੁਟੇ ਗਏ ਮਾਤਾ ਸਾਹਿਬਾਂ ਦੇ ਰਥ ਡੋਲੇ ਓਥੇ ਹੀ ਰੈਹ ਗਏ। ਮਾਈਆਂ ਨੂੰ ਬੜੀ ਮੁਸ਼ਕਲ ਨਾਲ ਸਿਖਾਂ ਨੇ ਪਾਰ ਕੀਤਾ ਜਿਧਰ ਜਿਸਦਾ ਮੂੰਹ ਹੋਗਯਾ ਓਧਰ ਹੀ ਗਿਆ ਇਕ ਨੂੰ ਦੂਸਰੇ ਦੀ ਸੰਭਾਲ ਨਹੀਂ ਰਹੀ ਵਡੀ ਮਾਤਾ ਤੇ ਦੋਵੇਂ ਸਾਹਿਬਜਾਦਿਆਂ ਨੂੰ ਤਾਂ ਇਕ ਖਚਰ ਪਰ ਚੜ੍ਹਾਕੇ ਘਰ ਦਾ ਨੌਕਰ ਰਸੋਈਆ ਬ੍ਰਾਹਮਣ ਆਪਣੇ ਪਿੰਡ ਖੇੜੀ ਜੋ ਮੋਰੰਡੇ ਦੇ ਪਾਸ ਹੈ ਲੈ ਗਿਆ ਤੇ ਓਥੇ ਜਾਕੇ ਪਾਪੀ ਨੇ ਲਾਲਚ ਬਦਲੇ ਤੁਰਕਾਂ ਨੂੰ ਪਕੜਾ ਦਿਤਾ ਗੁਰੂ ਜੀ ਦੇ ਦੋਹਾਂ ਮਹਿਲਾਂ ਨੂੰ ਮਰਦਾਵੇਂ ਭੇਸ ਕਰਾਕੇ ਜਵਾਹਰ ਸਿੰਘ ਆਦਿਕ ਦਿਲੀ ਵਿਚ ਆਪਣੇ ਘਰ ਲੈ ਗਏ। ਸੈਨਾਂ ਦੇ ਨਾਲ ਬੀਬੀ ਭਾਗੋ ਦੋਵੇਂ ਟੈਹਲਣਾਂ ਤੇ ਭਾਈ ਮਨੀ ਸਿੰਘ ਜੀ ਗਏ ਏਧਰ ਗੁਰੂ ਸਾਹਿਬ ਦੋਵੇਂ ਵਡੇ ਸਾਹਿਬਜ਼ਾਦਿਆਂ ਦੇ ਦਯਾ ਸਿੰਘ ਆਦਿਕ ਸੌ ਸਵਾਰ ਸਿੰਘਾਂ ਦੇ ਨਾਲ ਨਦੀ ਪਾਰ ਹੋ ਕੇ ਰੋਪੜ ਨੂੰ ਆਏ ਇਥੇ ਕੀਤੋ ਪੜੀਏ ਪਠਾਣਾਂ ਨੇ ਏਨ੍ਹਾਂ ਨੂੰ ਮਾਰਨਾ ਚਾਹਿਆ ਪਰ ਗੁਰੂ ਸਾਹਿਬ ਓਹਨਾਂ ਦਾ ਮੂੰਹ ਮੋੜਕੇ ਅਗੇ ਲੰਘ ਗਏ ਤੇ ਦੂਆ ਜਰੇ ਬ੍ਰਾਹਮਣ ਮਾਜਰੇ ਨੂੰ ਹੋਕੇ ਚਮਕੌਰ ਪਿੰਡ ਦੀ ਕੱਚੀ ਗੜ੍ਹੀ ਵਿਚ ਦਿਨ ਦੇ ਵਕਤ ਜਾ ਵੜੇ ਪਰ ਏਥੇ ਪਹੁੰਚਣ ਤਕ ਗੁਰੂ ਸਾਹਿਬ ਦੇ ਪਾਸ ਸਿਰਫ ੪੦ ਸਿਖ ਤੇ ਸਾਹਿਬਜਾਦੇ ਹੀ ਰਹਿ ਗਏ ਤੇ ਬਾਕੀ ਦੇ ਸਿਖਾਂ ਸਮੇਤ ਇਕ ਪਹਾੜੀ ਦੀ ਆੜ ਵਿਚ ਭਾਈ ਉਦੇ ਸਿੰਘ ਬੜੀ ਦੇਰ ਤਕ ਲੜਕੇ ਸ਼ਹੀਦ ਹੋਯਾ ਇਸ ਕਰਕੇ ਗੁਰੂ ਸਾਹਿਬ ਦੇ ਪਿਛੇ ਫੌਜ ਨ ਗਈ ਜਦ ਸੂਬੇ ਸਰਹੰਦ ਨੇ ਉਦੇ ਸਿੰਘ ਦਾ ਸਿਰ ਦੇਖਿਆ ਤਾਂ ਕਿਹਾ ਇਹ ਗੁਰੂ ਨਹੀਂ ਤਦ ਸ਼ਾਹੀ ਫੌਜ ਖਬਰ ਪਾਕੇ ਚਮਕੌਰ ਦੀ ਤਰਫ ਆਈ ਤਦ ਗੁਰੂ ਸਾਹਿਬ ਨੇ ਇਸ ਤਰਾਂ ਲੜਾਈ ਕਰਨੀ ਸ਼ੁਰੂ ਕੀਤੀ ਕਿ ਇਕ ਸਿਖ ਨੂੰ ਬਾਹਰ ਨਿਕਾਲਨ ਅਤੇ ਉਹ ਕਈਆਂ ਨੂੰ ਮਾਰਕੇ ਜਦ ਸ਼ਹੀਦ ਹੋ ਜਾਵੇ ਤਾਂ ਓਸੇ ਤਰਾਂ ਦੂਸਰੇ ਨੂੰ ਮੈਦਾਨ ਜੰਗ ਵਿਚ ਭੇਜਨ ਜਦ ਏਸੇ ਤਰਾਂ ਲੜਦਿਆਂ ੨ ਤੀਸਰਾ ਪਹਿਰ ਹੋ ਗਿਆ ਤੇ ਸਿੰਘ ਭੀ ਬਹੁਤ ਥੋੜੇ ਰਹਿ ਗਏ ਤਦ ਗੁਰੂ ਜੀ ਦੇ ਵਡੇ ਸਾਹਿਬਜਾਦੇ ਅਜੀਤ ਸਿੰਘ ਨੇ ਹਥ ਜੋੜਕੇ ਆਗਯਾ ਮੰਗੀ ਤਾਂ ਗੁਰੂ ਸਾਹਿਬ ਨੇ ਬੜੀ ਖੁਸ਼ੀ ਨਾਲ ਪਿੱਠ ਠੋਕਕੇ ਕਿਹਾ ਹੇ ਪੁਤ੍ਰ ਖਤ੍ਰੀ ਦਾ ਧਰਮ ਹੈ ਕਿ ਰਣ ਵਿਚ ਪਿਠ ਨਾ ਦਿਖਾਵਣੀ

ਤੇ ਧਰਮ ਦੇ ਵਾਸਤੇ ਇਹ ਮਿਥਿਆ ਸਰੀਰ ਦੇਕਰ ਜਸ ਖੱਟਣਾ ॥

ਤਦ ਸਾਹਿਬਜਾਦੇ ਨੇ ਬੜੀ ਖੁਸ਼ੀ ਨਾਲ ਕਦਮ ਉਠਾਯਾ ਤੇ ਸਾਹਿਬ ਸਿੰਘ ਮੋਹਕਮ ਸਿੰਘ ਪਿਆਰੇ ਭੀ ਗੁਰੂ ਸਾਹਿਬ ਤੋਂ ਆਗਿਆ ਲੈ ਕੇ ਨਾਲ ਹੋ ਗਏ ਤੇ ਲਲਕਾਰੇ ਦੇਕਰ ਸਤਿ ਸ੍ਰੀ ਅਕਾਲ ਸਤਿ ਸ੍ਰੀ ਅਕਾਲ ਉਚਾਰਦੇ ਹੋਏ ਸ਼ੇਰ ਦੀ ਤਰਾਂ ਸ਼ਤਰੂਆਂ ਦੇ ਦਲ ਵਿਚ ਜਾ ਵੜੇ ਮਿਰਜਾ ਤਾਹਰਬੇਗ ਤੇ ਜਾਫਰ ਅਲੀ ਖਾਂ ਤੇ ਨੂਰ ਖਾਂ ਤਿੰਨੇ ਸਰਦਾਰ ਆ ਭਿੜੇ ਸਾਹਿਬਜਾਦੇ ਦਾ ਜੰਗ ਦੇਖਣ ਵਾਸਤੇ ਅੰਦਰੋਂ ਗੁਰੂ ਸਾਹਿਬ ਤੇ ਬਾਹਰੋਂ ਵਡੇ ਵਡੇ ਲੋਕ ਉਚੀ ਜਗਹ ਬੈਠ ਗਏ ਵਾਹ ਵਾਹ ਦੀ ਅਵਾਜ ਜਝਾਊ ਬਾਜ ਦੀ ਗਰਜ ਤਲਵਾਰਾਂ ਦੀ ਚਮਕ ਬਿਜਲੀਆਂ ਦੀ ਤਰਾਂ ਦਿਖਾਈ ਦੇ ਰਹੇ ਸੀ ਸੂਰਮੇ ਜਿਉਂ ਜਿਉਂ ਜਖਮ ਦਾ ਸਵਾਦ ਚਖਦੇ ਸੇ ਤਿਉਂ ਤਿਉਂ ਅਗੇ ਨੂੰ ਪੈਰ ਰਖਦੇ ਸੇ ਇਸ ਪ੍ਰਕਾਰ ਅਨੇਕਾਂ ਨੂੰ ਮਾਰਕੇ ਪੁਰਜੇ ੨ ਹੋਕਰ ਤਿੰਨੇ ਸ਼ਹੀਦੀਆਂ ਪਾ ਗਏ। ਜਦ ਵਡਾ ਭਾਈ ਸ਼ਹੀਦ ਹੋ ਗਿਆ ਤਾਂ ਛੋਟੇ ਸਾਹਿਬਜਾਦੇ ਜੁਝਾਰ ਸਿੰਘ ਜੀ ਨੇ ਓਸਦੇ ਨਾਮ ਪਰ ਵਾਹ ਵਾਹ ਤੇ ਧੰਨ ੨ ਦੀ ਅਵਾਜ ਹੁੰਦੀ ਸੁਣਕੇ ਜੰਗ ਵਿਚ ਜਾਣ ਲਈ ਗੁਰੂ ਸਾਹਿਬ ਦਾ ਇਸ਼ਾਰਾ ਚਾਹਯਾ ਗੁਰੂ ਸਾਹਿਬ ਨੇ (ਜੋ ਬੜੇ ਹੌਂਸਲੇ ਵਾਲੇ ਸੀ ਤੇ ਜਿਨਾਂ ਨੇ ਆਪਣਾ ਸਰਬੰਸ ਹੀ ਧਰਮ ਦੀ ਰਖਿਆ ਵਾਸਤੇ ਕੁਰਬਾਨ ਕਰ ਦੇਣਾ ਸਮਝ ਰਖਿਆ ਸੀ) ਉਸ ਵਕਤ ਸਾਹਿਬਜਾਦੇ ਦਾ ਮੂੰਹ ਨੋ ਦਸਤਾਰਾ ਸਜਾਕਰ ਛੋਟੀ ਜਿਹੀ ਤਲਵਾਰ ਪਕੜਾਈ ਤੇ ਮੱਥਾ ਚੁਮਕੇ ਪਿਠ ਠੋਕਕਰ ਆਖਿਆ ਕਿ ਬੇਟਾ ਜਾਓ ਅਰ ਦੁਸ਼ਮਨਾਂ ਨੂੰ ਮਾਰਕੇ ਸ਼ਹੀਦ ਹੋ ਜਾਓ। ਛੋਟਾ ਸਾਹਿਬਜਾਦਾ ਜਦ ਉਠਕੇ ਚਲਿਆ ਤਾਂ ਮੁਸਲਮਾਨੀ ਫੌਜ ਨੂੰ ਜੋ ਕਾਲੀਆਂ ਲਾਟਾਂ ਦੀ ਤਰਾਂ ਉਮਡ ਰਹੀ ਸੀ ਦੇਖਕੇ ਦੈਹਲ ਗਿਆ ਤੇ ਪਿਛੇ ਮੁੜਕਰ ਗੁਰੂ ਸਾਹਿਬ ਪਾਸੋਂ ਪਾਣੀ ਪੀਣ ਵਾਸਤੇ ਮੰਗਿਆ। ਪਰ ਗੁਰੂ ਜੀ ਨੇ ਓਸਦਾ ਅਸਲ ਮਤਲਬ ਸਮਝ ਕਰ ਫੁਰਮਾਯਾ ਕਿ ਹੈ ਬੇਟਾ ਤੇਰੇ ਵਾਸਤੇ ਹੁਣ ਏਥੇ ਪਾਣੀ ਨਹੀਂ ਹੁਣ ਤੇਰਾ ਪਾਣੀ ਤੇਰੇ ਬੜੇ ਭਾਈ ਦੇ ਪਾਸ ਹੈ। ਇਹ ਬਚਨ ਸੁਣਕੇ ਸ਼ਾਹਜ਼ਾਦਾ ਜੁਝਾਰ ਸਿੰਘ ਜੀ ਸ਼ੇਰਾਂ ਦੀ ਤਰਾਂ ਗਰਜ ਕੇ ਮੈਦਾਨ ਵਿਚ ਆ ਗਿਆ ਤੇ ਏਸ ਵਕਤ ਹਿੰਮਤ ਸਿੰਘ ਨੰਦ ਸਿੰਘ ਆਲਮ ਸਿੰਘ ਨੇ ਭੀ ਗੁਰੂ ਜੀ ਤੋਂ ਆਗਿਆ ਲੈਕੇ ਸ਼ਾਹਜ਼ਾਦੇ ਦਾ ਸਾਥ ਕੀਤਾ ਤੇ ਸੈਨਾ ਵਿਚ ਬਿਜਲੀ ਵਾਂਗੂ ਜਾ ਪਏ ਤੇ ਅਨੇਕ ਸਰਦਾਰ ਅਸਮਤ ਖਾਂ ਨਾਹਰ ਖਾਂ ਆਦਿਕਾਂ ਨੂੰ ਮਾਰਕੇ ਗੁਰੂ ਸਾਹਿਬ ਦੇ ਸਾਹਮਣੇ ਮੈਦਾਨ ਜੰਗ ਵਿਚ ਸ਼ਹੀਦੀ ਹਾਸਲ ਕੀਤੀ।

ਇਤਨੇ ਚਿਰ ਨੂੰ ਰਾਤ ਪੈ ਗਈ ਤਾਂ ਗੁਰੂ ਸਾਹਿਬ ਨੇ ਚਾਰ ਸਿਖਾਂ ਨੂੰ ਚੌਹੀਂ ਪਾਸੀਂ ਰਾਤ ਭਰ ਤੀਰ ਚਲਾਵਨ ਦਾ ਹੁਕਮ ਦਿਤਾ ਤੇ ਆਪਣੀ ਸਾਰੀ ਪੋਸ਼ਾਕ ਸੰਤ ਸਿੰਘ ਨੂੰ ਦੇਕੇ ਓਥੇ ਛਡਿਆ ਤੇ ਆਪ ਰਾਤ ਨੂੰ ਹੀ ਉਥੋਂ ਨੰਗੀ ਪੈਰੀਂ ਭੇਸ ਪਲਟਕੇ ਨਿਕਲ ਤੁਰੇ। ਰਾਤ ਦੇ ਵਕਤ ਨੰਗੀਂ ਪੈਰੀਂ ਝਾੜੀਆਂ ਪਹਾੜੀਆਂ ਤੇ ਹਜ਼ਾਰਾਂ ਤਕਲੀਫਾਂ ਉਠਾ ਕੇ ਉਚ ਦੇ ਪੀਰ ਬਣਕੇ ਕਈਆਂ

ਦਿਨਾਂ ਵਿਚ ਆਲਮਗੀਰ ਪਿੰਡ ਪੁਜੇ। ਏਥੇ ਭਾਈ ਮਨੀ ਸਿੰਘ ਜੀ ਦੇ ਸਕੇ ਭਾਈ ਨਗਾਹੀਆ ਸਿੰਘ ਨੇ ਸੇਵਾ ਕੀਤੀ ਤੇ ਇਕ ਘੋੜਾ ਨਜਰ ਕੀਤਾ ਜਿਸ ਪਰ ਸਵਾਰ ਹੋਕੇ ਸੀਲੋਆਣੀ ਪਿੰਡ ਆਏ ਤਾਂ ਰਾਇ ਕਲੇ ਨੇ ਆਦਮੀ ਭੇਜਕੇ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਮੰਗਾਈ ਜੋ ਓਸਨੇ ਆਕੇ ਇਸ ਤਰਾਂ ਸੁਣਾਈ—

## ਛੋਟੇ ਸਾਹਿਬਜ਼ਾਦਿਆਂ ਦਾ ਬਲੀਦਾਨ

ਮਹਾਰਾਜ ਜੀ ਜਿਸ ਵਕਤ ਅਨੰਦਪੁਰੋਂ ਨਿਕਲੇ ਸੇ ਤਾਂ ਸ਼ਾਹਜ਼ਾਦਾ ਜੋਰਾਵਰ ਸਿੰਘ ਜੀ ਓਸ ਵਕਤ ਅੱਠ ਬਰਸ ਦੇ ਸੇ ਸ਼ਾਹਜ਼ਾਦਾ ਦਾ ਫਤੇ ਸਿੰਘ ਜੀ ਜੋ 6 ਬਰਸ ਦੇ ਸੇ ਵਡੀ ਮਾਤਾ ਗੁਜਰੀ ਜੀ ਸਮੇਤ ਬਹੁਤ ਸਾਰੇ ਜੇਵਰ ਤੇ ਆਪਣੇ ਘਰ ਦੇ ਰਸੋਈਏ ਨਾਲ ਖੇੜੀ ਪਿੰਡ ਪੁਜ ਗਏ ਅਤੇ ਦੁਸ਼ਟ ਗੰਗੂ ਬ੍ਰਾਹਮਣ ਨੇ ਧਨ ਤਾਂ ਲਾਲਚ ਕਰਕੇ ਆਪ ਰਖ ਲਿਆ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਨਾਜਮ ਸਰਹੰਦ ਦੇ ਪਕੜਵਾ ਦਿਤਾ ਨਾਜਮ ਦੁਸ਼ਟ ਨੇ ਮਾਤਾ ਸਾਹਿਬ ਨੂੰ ਕਿਲੇ ਵਿਚ ਕੈਦ ਕਰਿਆ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਆਪਣੇ ਰੂਬਰੂ ਬੁਲਾਕੇ ਆਖਣ ਲਗਾ ਜੇਕਰ ਮੁਸਲਮਾਨ ਬਣ ਜਾਓ ਤਾਂ ਤੁਹਾਡਾ ਛੁਟਕਾਰਾ ਹੈ ਨਹੀਂ ਤਾਂ ਸਖਤ ਤਕਲੀਫਾਂ ਦੇ ਕੇ ਮਾਰੇ ਜਾਓਗੇ। ਏਹ ਸੁਣਕੇ ਦੋਹਾਂ ਨੇ ਆਖਿਆ ਪਾਪੀ ਅਸੀਂ ਉਸ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੜਪੋਤੇ ਤੇ ਉਸ ਗੁਰੂ ਤੇਗ ਬਹਾਦਰ ਜੀ ਦੇ ਪੋਤੇ ਹੋਕੇ ਜਿਨਾਂ ਨੇ ਧਰਮ ਰਖਿਆ ਵਾਸਤੇ ਜਾਨਾਂ ਦਿਤੀਆਂ ਧਰਮ ਨੂੰ ਲਾਜ ਲਗਾਈਏ ਤੇ ਥੋੜੇ ਚਿਰ ਵਾਸਤੇ ਅਧਰਮੀ ਹੋ ਕੇ ਮਰੀਏ।

ਓੜਕ ਸਰਹੰਦ ਨਾਜਮ ਨੇ ਹੁਕਮ ਦਿਤਾ ਕਿ ਇਨਾਂ ਨੂੰ ਕੰਧ ਵਿਚ ਚੁਣ ਦਿਉ ਦੋਹਾਂ ਸਾਹਿਬ ਜਾਦਿਆਂ ਨੂੰ ਗਜ ਗਜ ਦੀ ਵਿਥ ਉਤੇ ਖੜੇ ਕੀਤਾ ਗਿਆ ਤੇ ਦੋਹਾਂ ਦੇ ਗਿਰਧ ਕੰਧ ਚਿਣੀ ਜਾਣ ਲਗੀ ਜਦ ਗੋਡਿਆਂ ਤਕ ਕੰਧ ਚਿਣ ਲਈ ਤਾਂ ਨਾਜਮ ਨੇ ਫੇਰ ਆਖਿਆ ਅਜੇ ਭੀ ਵੇਲਾ ਹੈ ਜੋ ਮੁਸਲਮਾਨ ਬਣ ਜਾਓ ਪਰ ਸਾਹਿਬਜ਼ਾਦਿਆਂ ਨੇ ਫਿਰ ਵੀ ਓਹੋ ਜਵਾਬ ਦਿਤਾ।

ਨਾਜਮ ਪੱਥਰ ਵਰਗੇ ਦਿਲ ਨੇ ਫਿਰ ਕੰਧ ਉਸਾਰਨ ਦਾ ਹੁਕਮ ਦਿਤਾ ਜਦ ਉਹ ਦੀਵਾਰ ਮੋਢਿਆ ਤਕ ਆ ਗਈ ਤਾਂ ਫਿਰ ਨਾਜਮ ਨੇ ਕਿਹਾ ਕਿ ਅਜੇ ਭੀ ਵੇਲਾ ਹੈ ਮੁਸਲਮਾਨ ਬਣੋ ਤਾਂ ਛੁਟਕਾਰਾ ਹੋਂਦਾ ਹੈ। ਪਰ ਕੀ ਉਹ ਨਾਜਮ ਦੀ ਗਲ ਮੰਨ ਗਏ ਕਦੇ ਨਹੀਂ ਸਗੋਂ ਉਸ ਵੇਲੇ ਸਾਹਿਬਜ਼ਾਦਿਆਂ ਦੇ ਮੂੰਹ ਵਿਚੋਂ ਏਹ ਅਵਾਜ਼ ਨਿਕਲੀ ਕਿ ਪਾਪੀ ਚਲਾ ਜਾਹ ਸਾਡੇ ਮਥੇ ਨ ਲਗ ਤੇ ਆਪਣੇ ਏਸ ਪਾਪ ਦੇ ਕੰਮ ਨੂੰ ਛੇਤੀ ਪੂਰਾ ਹੋਣ ਦੇ ਗੁਰੂ ਜੀ ਦੀ ਜਦ ਮਾਤਾ ਗੁਜਰੀ ਨੂੰ ਇਸ ਗਲ ਦੀ ਖਬਰ ਪੁਜੀ ਤਾਂ ਉਹ ਕਿਲੇ ਵਿਚੋਂ ਛਾਲ ਮਾਰਕੇ ਮਰ ਗਈ। ਜਦ ਗੁਰੂ ਜੀ ਨੇ ਇਹ ਖਬਰ ਸੁਣੀ ਤਾਂ ਇਕ ਘੜੀ ਪ੍ਰਯੰਤ ਚੁਪ ਚਾਪ ਰਹੇ ਤੇ ਕੁਛ ਨਾ ਬੋਲੇ ਫਿਰ

ਆਖਿਆ ਕਿ ਉਹ ਤਾਂ ਸਦਾ ਹੀ ਜੀਂਵਦੇ ਹਨ ਜਿਨ੍ਹਾਂ ਨੇ ਧਰਮ ਦੀ ਰਖਿਆ ਵਾਸਤੇ ਸਰੀਰ ਦਿਤੇ ਪਰੰਤੂ ਮਸੂਮ ਬਚਿਆਂ ਨੂੰ ਨਿਰਦੋਸ਼ ਮਾਰਨਾ ਹਰ ਇਕ ਮਜ਼ਹਬ ਤੇ ਧਰਮ ਦੇ ਵਿਰੁਧ ਹੈ ਨਾਜਮ ਨੇ ਇਹ ਬਹੁਤ ਭਾਰੀ ਭੁਲ ਕੀਤੀ ਹੈ ਸੋ ਏਸਦਾ ਫਲ ਇਹ ਹੋਵੇਗਾ ਕਿ ਇਹ ਜ਼ੁਲਮ ਦਾ ਰਾਜ ਜਲਦੀ ਨਸ਼ਟ ਹੋ ਜਾਵੇਗਾ ਅਰ ਸ਼ਹਿਰ ਦੀਆਂ ਇਟਾਂ ਸਤਲੁਜ ਪਾਰ ਜਾਣਗੀਆਂ। ਸੋ ਸਭ ਸਤ ਹੋਇਆ ਰਾਜ ਭੀ ਜਾਂਦਾ ਰਿਹਾ ਤੇ ਸਿਖਾਂ ਨੇ ਸਰਹੰਦ ਨੂੰ ਭੀ ਬਰਬਾਦ ਕਰ ਦਿਤਾ ਅਤੇ ਅੰਗਰੇਜ਼ਾਂ ਨੇ ਉਥੋਂ ਦੇ ਢਠੇ ਹੋਏ ਮਕਾਨ ਖਰੀਦਕੇ ਸਤਲੁਜ ਪਾਰ ਇਟਾਂ ਪਹੁੰਚਾਈਆਂ। ਮਾਝੇ ਦੇ ਸਿਖਾਂ ਗੁਰੂ ਜੀ ਦੇ ਕਸ਼ਟਾਂ ਦਾ ਹਾਲ ਸੁਣਕੇ ਗੁਰੂ ਸਾਹਿਬ ਵਲ ਤਿੰਨ ਚਾਰ ਸੌ ਜੁਆਨ ਹਥਿਆਰ ਬੰਦ ਕਰਕੇ ਭੇਜੇ ਅਰ ਕਹਿ ਘਲਿਆ ਕਿ ਤੁਰਕਾਂ ਨਾਲ ਆਪ ਨੇ ਲੜਾਈ ਜੋ ਕੀਤੀ ਭਾਰੀ ਭੁਲ ਕੀਤੀ ਹੁਣ ਆਪ ਕਿਹਾ ਮੰਨੋ ਤਾਂ ਪਾਤਸ਼ਾਹ ਨਾਲ ਆਪਦੀ ਸੁਲ੍ਹਾ ਕਰਾ ਦੇਈਏ। ਗੁਰੂ ਜੀ ਨੇ ਇਹ ਗਲ ਸੁਣਕੇ ਉਤਰ ਦਿਤਾ ਕਿ ਮੈਂ ਜਗਤ ਦਾ ਰਾਜ ਭੋਗਣ ਲਈ ਨਹੀਂ ਆਇਆ ਜੋ ਤੁਹਾਡੇ ਪਿਛੇ ਲਗਾਂ ਮੈਂ ਤਾਂ ਪਿਤਾ ਦਾ ਹੁਕਮ ਮੰਨਣਾ ਹੈ। ਮਝੈਲ ਇਹ ਉਤਰ ਸੁਣ ਮੁੜ ਤੁਰੇ ਰਸਤ ਵਿਚ ਇਨ੍ਹਾਂ ਨੂੰ ਪਤਾ ਲਗਾ ਕਿ ਨਵਾਬ ਸਰਹੰਦ ਕਈ ਹਜ਼ਾਰ ਫੌਜ ਲੈ ਗੁਰੂ ਜੀ ਦੇ ਨਾਲ ਲੜਨ ਆ ਰਿਹਾ ਹੈ। ਕੁਝ ਸਿੰਘਾਂ ਨੇ ਇਹੀ ਵਿਚਾਰਕੇ ਕਿ ਸੂਰਾ ਸੋ ਪਹਚਾਨੀਏ ਜੋ ਲਰੇ ਦੀਨ ਕੇ ਹੇਤ। ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤ। ਆਪੋ ਵਿਚ ਸਲਾਹ ਕੀਤੀ ਕਿ ਜਦ ਇਕ ਦਿਨ ਜ਼ਰੂਰ ਮਰਨਾ ਹੈ ਤਾਂ ਕਿਉਂ ਨਾ ਗੁਰੂ ਹੇਤ ਮਰੀਏ। ਪਰ ਇਸ ਸੋਚ ਵਾਲੇ ਕੁਲ ਚਾਲੀ ਪੁਰਖ ਤੇ ਇਕ ਤੀਵੀਂ ਮਾਈ ਭਾਗੋ ਨਾਮੇ ਨਿਕਲੀ। ਬਾਕੀ ਸਭ ਖਿਸਕ ਗਏ। ਜਿਥੇ ਅਜ ਕਲ ਮੁਕਤਸਰ ਹੈ ਇਥੇ ਮਲ੍ਹਿਆਂ ਤੇ ਕੰਡਿਆਲਿਆਂ ਦਾ ਇਕ ਭਾਰੀ ਬਨ ਸੀ। ਇਥੇ ਮੋਰਚਾ ਬਣਾ ਬ੍ਰਿਛਾਂ ਪੁਰ ਕਪੜੇ ਪਾ ਇਹ ਚਾਲੀ ਲੁਕ ਬੈਠੇ। ਜਦ ਫੌਜ ਕੋਲੋਂ ਦੀ ਲੰਘਨ ਲਗੀ ਤਾਂ ਬੰਦੂਕਾਂ ਚਲਾਈਆਂ। ਤੁਰਕ ਸੈਨਾ ਡਾਢੀ ਘਾਬਰੀ ਪਰ ਧਰਮੀ ਜੋਧਿਆਂ ਦੇ ਜੋਸ਼ ਨੂੰ ਕੌਣ ਰੋਕੇ ਸਿਖ ਜਾਨਾਂ ਤੋੜਕੇ ਲੜੇ ਜਦ ਸਾਮਾਨ ਮੁਕ ਗਿਆ ਤਦ ਤਲਵਾਰਾਂ ਲੈ ਕੇ ਜਾ ਘੁਸੇ ਅਰ ਡਾਢੇ ਆਹੂ ਲਾਹੇ। ਦੋਹ ਕੋਹ ਪਰੇ ਇਕ ਟਿਬੇ ਪੁਰ ਗੁਰੂ ਜੀ ਬੈਠੇ ਦੇਖ ਰਹੇ ਸੀ ਉਨ੍ਹਾਂ ਨੇ ਕੁਝ ਫੌਜ ਘਲੀ ਗਲ ਕੀ ਹਜਾਰਾਂ ਸਿਪਾਹੀ ਮਰਵਾਕੇ ਸੂਬਾ ਨਸ ਗਿਆ। ਕਿਉਂਕਿ ਬਨ ਦੇ ਗਿਰਦੇ ਤੀਹ ਕੋਹ ਤੀਕ ਪਾਣੀ ਤੇ ਖਾਣਾ ਹੈ ਨਹੀਂ ਸੀ ਤੇ ਫੌਜ ਫੁਟ ਗਈ ਸੀ ਅਰ ਇਕ ਛੰਭ ਜੋ ਸੀ ਸੋ ਗੁਰੂ ਕੇ ਹਥ ਸੀ। ਹੁਣ ਗੁਰੂ ਜੀ ਓਥੇ ਆਏ ਅਰ ਚਾਲੀ ਸਿਖਾਂ ਦੇ ਜੋ ਧਰਮ ਹੇਠ ਮੋਏ ਸੀ ਮੂੰਹ ਪੂੰਜ ੨ ਅਸੀਸਾਂ ਦਿਤੀਆਂ ਤੇ ਪੰਜਾਹ ਹਜਾਰੀ ਤੇ ਦਸ ਹਜਾਰੀ ਕਿਹਾ। ਇਨਾਂ ਵਿਚੋਂ ਮਹਾਂ ਸਿੰਘ ਨਾਮੇ ਇਕ ਸਿੰਘ ਸਿਸਕ ਰਿਹਾ ਸੀ। ਗੁਰੂ ਜੀ ਨੇ ਮੂੰਹ ਵਿਚ ਪਾਣੀ ਪਾਇਆ ਤਾਂ ਜ਼ਰਾ ਹੋਸ਼ ਆਈ। ਤਦ ਗੁਰੂ ਜੀ ਨੇ ਕਿਹਾ ਕਿ ਕੁਝ ਵਰ ਮੰਗ ਉਸ ਪਰੇਮੀ ਨੇ ਕਿਹਾ ਕਿ ਅਨੰਦ ਪੁਰ ਵਿਚ ਜੋ ਕਾਗਜ਼ ਸਿਖਾਂ ਨੇ ਬੇਦਾਵੇ ਦਾ

ਲਿਖ ਦਿਤਾ ਸੀ ਉਹ ਪਾੜਕੇ ਟੁਟੀ ਗੰਢ ਲਓ। ਸੋ ਗੁਰੂ ਜੀ ਨੇ ਧੰਨ ਸਿਖੀ ਕਹਿਕੇ ਕਾਗਜ਼ ਪਾੜ ਦਿਤਾ। ਇਥੋਂ ਅਗੇ ਘਾਇਲ ਇਸਤ੍ਰੀ ਪਾਸ ਪਹੁੰਚੇ ਜੋ ਜੰਗ ਵਿਚ ਲੜਦੀ ਰਹੀ ਅਰ ਉਸਨੂੰ ਬਚਾਇਆ ਅਰ ਨਾਲ ਲੈ ਗਏ। ਦਿਨ ਚੜੇ ਇਨਾਂ ਦਾ ਸਸਕਾਰ ਕਰਕੇ ਮੁਕਤੇ ਖਿਤਾਬ ਦਿਤਾ ਅਰ ਉਸ ਥਾਉਂ ਦਾ ਨਾਉਂ ਮੁਕਤਸਰ ਧਰਿਆ। ਜਿਥੇ ਹੁਣ ਨਗਰ ਵਸਦਾ ਹੈ ਤੇ ਮਾਘੀ ਨੂੰ ਮੇਲਾ ਲਗਦਾ ਹੈ।

ਫੇਰ ਏਥੋਂ ਗੁਰੂ ਸਾਹਿਬ ਜੀ ਪਿੰਡ ਆਦਿਕਾਂ ਵਿਚੋਂ ਹੁੰਦੇ ਤੇ ਕਈ ਪ੍ਰਕਾਰ ਦੇ ਕੌਤਕ ਕਰਦੇ ਸ੍ਰੀ ਅਬਚਲ ਨਗਰ ਦੱਖਣ ਦੀ ਤਰਫ ਚਲੇ ਗਏ ਤੇ ਓਥੇ ਸਤਸੰਗ ਦਾ ਪ੍ਰਚਾਰ ਕੀਤਾ ਇਕ ਦਿਨ ਗੁਦਾਵਰੀਓਂ ਪਾਰ ਇਕ ਮਾਧੋ ਦਾਸ ਨਾਮੇ ਬੈਰਾਗੀ ਦੇ ਸਥਾਨ ਵਿਚ ਜਾ ਉਸਦੇ ਜਾਦੂ ਦੇ ਪਲੰਘ ਪਰ ਬੈਠੇ ਅਰ ਸਿੰਘਾਂ ਨੇ ਉਸਦੇ ਬਕਰੇ ਝਟਕਾ ਦੇਗਾਂ ਧਰ ਦਿਤੀਆਂ ਬੈਰਾਗੀ ਕਿਤੇ ਬਾਹਰ ਗਿਆ ਸੀ ਖਬਰ ਸੁਣਕੇ ਲਗਾ ਪਲੰਘ ਨੂੰ ਉਲਟਾਉਣ ਤੇ ਜੋਰ ਲਾਉਣ ਪਰ ਕੋਈ ਵਾਹ ਨਾ ਗਈ। ਤਦ ਹਥ ਜੋੜ ਹਾਜਰ ਹੋਯਾ। ਗੁਰੂ ਜੀ ਨੇ ਪੁਛਿਆ ਕਿ ਤੂੰ ਕੌਣ, ਉਤਰ ਦਿਤਾ ਬੰਦਾ ਗੁਰੂ ਜੀ ਕਿਹਾ ਜੇ ਬੰਦਾ ਹੈਂ ਤਾਂ ਸੇਵਾ ਕਰ। ਉਤਰ ਦਿਤਾ ਸਿਰ ਤੀਕ ਆਪਦੇ ਹਾਜਰ ਹੈ। ਸੋ ਕੁਛ ਦਿਨ ਮਗਰੋਂ ਗੁਰੂ ਜੀ ਨੇ ਬੰਦੇ ਨੂੰ ਖਾਲਸੇ ਦਾ ਫੌਜੀ ਜਰਨੈਲ ਥਾਪ ਦਿਤਾ ਅਰ ਪੰਜ ਤੀਰ ਤੇ ਇਕ ਤਲਵਾਰ ਦੇ ਕੇ ਪੰਜ ਸਿੰਘ ਨਾਲ ਕਰਕੇ ਕਿਹਾ ਜਾਹ ਧਰਮ ਜੁਧ ਕਰਕੇ ਦੇਸ ਨੂੰ ਛੁਟਕਾਰਾ ਬਖਸ਼ ਪਰ ਦੇਖ ਜਤੀ ਰਹੀਂ ਗੁਰੂ ਨਾ ਬਣੀਂ ਸਚ ਬੋਲੀਂ ਸਰਬ ਖਾਲਸੇ ਜੀ ਦੀ ਸਲਾਹ ਵਿਚ ਰਹੀਂ। ਜੇਕਰ ਵਿਰੁਧ ਚਲਿਓਂ ਤਾਂ ਤੇਰੀ ਕੁਠਾਲੀ ਗਲ ਜਾਏਗੀ ਸਤ ਬਚਨ ਕਰ ਨੇਮ ਧਾਰ ਸੀਸ ਨਿਵਾ ਬੰਦਾ ਪੰਜਾਬ ਵਿਚ ਆਯਾ। ਦਖਣ ਵਿਖੇ ਭੀ ਗੁਰੂ ਜੀ ਦੀ ਮਹਤਤਾਈ ਦੀ ਧੁੰਮ ਪੈ ਗਈ ਅਰ ਸਤਨਾਮ ਦੇ ਉਪਦੇਸ਼ ਨੂੰ ਦੂਰੋਂ ਦੂਰੋਂ ਲੋਕੀਂ ਸੁਣਕੇ ਆਉਣ ਲਗ ਗਏ। ਲਿਖਿਆ ਹੈ ਕਿ ਬਾਦਸ਼ਾਹ ਨੇ ਗੋਲ ਕੁੰਡੇ ਜਾਂਦਿਆਂ ਗੁਰੂ ਜੀ ਦੀ ਫੇਰ ਹਾਜਰੀ ਭਰੀ। ਤਦ ਇਕ ਹੀਰਾ ਗੁਰੂ ਜੀ ਦੀ ਨਜਰ ਕੀਤਾ ਜੋ ਗੁਰੂ ਜੀ ਨੇ ਨਦੀ ਵਿਚ ਸਿਟ ਦਿਤਾ ਜਦ ਬਾਦਸ਼ਾਹ ਕੁਝ ਉਦਾਸ ਹੋਇਆ ਤਾਂ ਗੁਰੂ ਜੀ ਨੇ ਉਸਨੂੰ ਸਾਰਾ ਘਾਟ ਹੀਰੇ ਦਾ ਦਿਖਾਇਆ ਉਸ ਥਾਂ ਦਾ ਨਾਉਂ ਹੀਰਾ ਘਾਟ ਪੈ ਗਿਆ। ਇਕੁਰ ਨਗੀਨਾ ਘਾਟ ਆਦਿਕ ਨਾਉਂ ਹਨ। ਪੰਜਾਬ ਵਿਚੋਂ ਹੁਣ ਖਬਰ ਆਈ ਕਿ ਬੰਦੇ ਨੇ ਖਾਲਸਾ ਕਠਾ ਕਰ ਤੁਰਕ ਦਮਨ ਦੇ ਕੰਮ ਵਿਚ ਜੋ ਖੂਬ ਤਰੱਕੀ ਕਰ ਲਈ। ਏਥੇ ਭੀ ਸ੍ਰੀ ਸਤਿਗੁਰੂ ਪਾਸ ਦੋ ਪਠਾਣ ਗੁਲ ਖਾਂ ਅਤਾਉਲ ਖਾਂ ਨੌਕਰ ਸੇ ਜਿਨ੍ਹਾਂ ਦੇ ਬਾਪ ਪੈਂਦੇ ਖਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੰਗ ਵਿਚ ਮਾਰਿਆ ਸੀ। ਏਹ ਦੋਵੇਂ ਪਠਾਣ ਕਿਸੇ ਸ਼ਰੀਕ ਦੇ ਬੋਲੀ ਲਾਉਣ ਕਰਕੇ ਹਮੇਸ਼ਾ ਤਾਕ ਵਿਚ ਰਹਿੰਦੇ ਸੇ ਜਦ ਮੌਕਿਆ ਮਿਲੇ ਤਦ ਆਪਣੇ ਬਾਪ ਦਾ ਬਦਲਾ ਲਈਏ।

ਇਕ ਦਿਨ ਗੁਰੂ ਸਾਹਿਬ ਤੰਬੂ ਵਿਚ ਸੁਤੇ ਪਏ ਸੇ ਕਿ ਏਹਨਾਂ ਨੂੰ ਮੌਕਿਆ ਮਿਲ ਗਿਆ

ਅਤੇ ਗੁਲ ਖਾਂ ਨਿਮਕ ਹਰਾਮ ਨੇ ਗੁਰੂ ਸਾਹਿਬ ਦੇ ਪੇਟ ਵਿਚ ਕਟਾਰੀ ਜਾ ਮਾਰੀ ਜਿਸ ਕਰਕੇ ਜ਼ਖਮ ਆ ਗਿਆ ਅਰ ਜ਼ਖਮ ਜਰਾਹ ਨੂੰ ਬੁਲਾਕੇ ਸਿਵਾਇਆ ਗਿਆ ਪਰੰਤੂ ਅਜੇ ਜ਼ਖਮ ਕੱਚਾ ਹੀ ਸੀ ਕਿ ਬਾਦਸ਼ਾਹ ਨੇ ਦੋ ਧਨੁਖ ੯-੯ ਟਾਂਕ ਦੇ ਗੁਰੂ ਸਾਹਿਬ ਪਾਸ ਭੇਜੇ। ਗੁਰੂ ਸਾਹਿਬ ਨੇ ਜਦ ਉਨਾਂ ਨੂੰ ਜੋਰ ਨਾਲ ਖਿਚਿਆ ਤਾਂ ਜ਼ਖਮ ਫੇਰ ਖੁਲ ਗਿਆ ਜਦਪਿ ਜਰਾਹ ਨੇ ਮੁੜ ਸੀਊਣਾ ਚਾਹਿਆ ਪਰ ਗੁਰੂ ਸਾਹਿਬ ਨੇ ਫੇਰ ਨ ਸਿਵਾਯਾ ਸੰਃ ੧੭੬੫ ਬਿਃ ਕੱਤਕ ਸੁਦੀ ੫ ਨੂੰ ਇਸ਼ਨਾਨ ਕਰਕੇ ਨਵੀਨ ਬਸਤ੍ਰ ਸਜਾਏ ਅਤੇ ਘੋੜੇ ਨੂੰ ਭੀ ਇਸ਼ਨਾਨ ਕਰਾਕੇ ਜੇਵਰ ਪਵਾਏ ਆਪ ਸਭ ਬਸਤ ਸ਼ਸਤ ਪਹਿਨਕੇ ਦੀਵਾਨ ਲਗਾਯਾ